# ਅਹਸਨੁਲ ਕਸਸ




ਭਾਸ਼ਾ ਵਿਭਾਗ (ਪੰਜਾਬ)

# ਦੋ ਸ਼ਬਦ

ਇਹ ਪੁਸਤਕ ਮੌਲਵੀ ਗ਼ੁਲਾਮ ਰਸੂਲ ਆਲਿਮਪੁਰੀ ਦੀਆਂ ਅੱਠ ਰਚਨਾਵਾਂ ਵਿਚੋਂ ਇਕ ਹੈ । ਪੁਸਤਕ ਦੋ ਭਾਗਾਂ ਵਿੱਚ ਵੰਡੀ ਗਈ ਹੈ । ਇਸ ਪੁਸਤਕ ਦਾ ਨਾਂ ਪੁਸਤਕ ਦੇ ਪਹਿਲੇ ਭਾਗ ਦੇ ਨਾਂ ਤੇ ਅਹਸਨੁਲ ਕਸਿਸ ਰਖਿਆ ਗਿਆ ਹੈ ਜਿਸ ਦਾ ਮਤਲਬ ਹੈ ਕਿੱਸਿਆਂ ਵਿਚੋਂ ਸ਼ਿਰੋਮਣੀ ।

ਪਹਿਲੇ ਭਾਗ ਵਿੱਚ ਯੂਸੁਫ਼ ਜ਼ੁਲੈਖ਼ਾ ਦਾ ਮਸ਼ਹੂਰ ਕਿੱਸਾ ਵਰਣਿਤ ਹੈ। ਇਸ ਭਾਗ ਦਾ ਸੰਪਾਦਨ ਪ੍ਰੋ: ਪਿਆਰ ਸਿੰਘ ਨੇ ਬੜੀ ਮਿਹਨਤ ਅਤੇ ਸੁਚਜਤਾ ਨਾਲ ਕੀਤਾ ਹੈ ।

ਦੂਜੇ ਭਾਗ ਵਿੱਚ ਉਹ ਚਿੱਠੀ ਦਰਜ ਹੈ ਜਿਹੜੀ ਮੌਲਵੀ ਸਾਹਬ ਨੇ ਆਪਣੇ ਪਿਆਰੇ ਸ਼ਗਿਰਦ ਸੱਯਦ ਰੌਸ਼ਨ ਅਲੀ ਦੇ ਨਾਂ ਲਿਖੀ । ਇਸ ਚਿੱਠੀ ਵਿਚੋਂ ਉੱਚੇ ਦਰਜੇ ਦੀ ਸਾਹਿਤਕਤਾ ਝਲਕਦੀ ਹੈ । ਇਸੇ ਕਾਰਨ ਹੀ ਇਸ ਚਿੱਠੀ ਨੂੰ ਇਸ ਪੁਸਤਕ ਦੇ ਦੂਜੇ ਭਾਗ ਦੇ ਰੂਪ ਵਿੱਚ ਦਰਜ ਕੀਤਾ ਗਿਆ ਹੈ ।

ਇਹ ਚਿੱਠੀ ਉਹ ਜਵਾਬੀ ਖ਼ਤ ਹੈ ਜੋ ਮੌਲਵੀ ਸਾਹਬ ਨੇ ਸੱਯਦ ਰੌਸ਼ਨ ਅਲੀ ਨੂੰ ਭੇਜਿਆ ਸੀ ।

ਇਸ ਭਾਗ ਦਾ ਸੰਪਾਦਨ ਸਰਦਾਰ ਸ਼ਮਸ਼ੇਰ ਸਿੰਘ ਅਸ਼ੋਕ ਨੇ ਬੜੀ ਮਿਹਨਤ ਅਤੇ ਲਗਨ ਨਾਲ ਕੀਤਾ ਹੈ ।

ਆਸ ਹੈ ਪੰਜਾਬੀ ਸਾਹਿਤਕ ਸੰਸਾਰ ਇਸ ਪੁਸਤਕ ਦਾ ਨਿਘਾ ਸੁਆਗਤ ਕਰੇਗਾ ।

**ਲਾਲ ਸਿੰਘ**
**ਡਾਇਰੈਕਟਰ ਭਾਸ਼ਾ ਵਿਭਾਗ**
**(ਪੰਜਾਬ)**

# ਅਹਸਨੁਲ ਕਸਸ

ਕ੍ਰਿਤ

ਗ਼ੁਲਾਮ ਰਸੂਲ (ਆਲਮਪੁਰ ਕੋਟਲੇ ਵਾਲਾ)

ਸੰਪਾਦਕ : ਪਿਆਰ ਸਿੰਘ

# ਤਤਕਰਾ

# ਮੁੱਢਲੀ ਜਾਣ-ਪਛਾਣ

## ਕਾਵਿ-ਜੀਵਨ

ਮੌਲਵੀ ਗੁਲਾਮ ਰਸੂਲ, ਜਿਨ੍ਹਾਂ ਦੀ ਇਹ ਰਚਨਾਵਲੀ ਇਸ ਸਮੇਂ ਪਾਠਕਾਂ ਦੇ ਹੱਥਾਂ ਵਿੱਚ ਹੈ, ਪਿੰਡ ਆਲਿਮ ਪੁਰ ਕੋਟਲਾ, ਤਹਿਸੀਲ ਦਸੂਹਾ, ਜ਼ਿਲਾ ਹੁਸ਼ਿਆਰਪੁਰ (ਦੁਆਬਾ) ਦੇ ਵਸਨੀਕ ਸਨ। ਇਨ੍ਹਾਂ ਦਾ ਸਮਾਂ ਸੰਨ 1849 ਈ: (ਸੰਮਤ1909 ਬਿ:) ਤੋਂ ਸੰਨ 1892 ਈ: (1949 ਬਿ:) ਤਕ ਹੈ। ਇਨ੍ਹਾਂ ਤੋਂ ਬਿਨਾਂ ਇਕ ਮੌਲਵੀ ਗੁਲਾਮ ਰਸੂਲ (ਸੰਨ 1721-1783 ਈ:) ਹੋਰ ਵੀ ਹੋਏ ਹਨ ਜੋ ਇਨ੍ਹਾਂ ਤੋਂ 106 ਵਰ੍ਹੇ ਪਹਿਲਾਂ ਕਿਲਾ ਮੀਹਾਂ ਸਿੰਘ (ਗੁਜਰਾਂਵਾਲਾ) ਦੇ ਵਸਨੀਕ ਸਨ, ਪਰ ਇਸ ਰਚਨਾਵਲੀ ਨਾਲ ਉਨ੍ਹਾਂ ਗੁਲਾਮ ਰਸੂਲ ਹੋਰਾਂ ਦਾ ਕੋਈ ਵੀ ਸਬੰਧ ਨਹੀਂ ਹੈ।

## ਬਚਪਨ, ਵਿਦਿਆ ਤੇ ਹੋਰ ਕੰਮ

ਮੌਲਵੀ ਗੁਲਾਮ ਰਸੂਲ ਆਲਿਮਪੁਰੀ, ਜਿਸ ਨੇ ਇਹ ਕਿੱਸੇ ਲਿਖੇ, ਜਾਤਿ ਦਾ ਗੁੱਜਰ ਤੇ ਮਾਂ-ਪਿਓ ਦਾ ਇਕਲੌਤਾ ਪੁਤਰ ਸੀ। ਇਸ ਦੇ ਪਿਤਾ ਦਾ ਨਾਂ ਸੀ ਮੁਰਾਦ ਬਖ਼ਸ਼। ਗੁਲਾਮ ਰਸੂਲ ਹੋਰਾਂ ਦਾ ਪਹਿਲਾ ਬਚਪਨ ਦਾ ਨਾਂ ਨੱਥੂ ਸੀ ਤੇ ਆਪ ਛੋਟੇ ਹੁੰਦਿਆਂ ਹੀ ਮਾਂ ਮਹਿੱਟਰ ਹੋ ਗਏ। ਜਿਸ ਕਾਰਣ ਪਿਤਾ ਨੇ ਇਨ੍ਹਾਂ ਨੂੰ ਬੜੀ ਮੁਸ਼ਕਿਲ ਨਾਲ ਗ਼ਰੀਬੀ ਦੀ ਹਾਲਤ ਵਿਚ ਪਾਲਿਆ-ਪੋਸਿਆ। ਆਪ ਬਚਪਨ ਤੋਂ ਹੀ ਪਿਤਾ ਦੇ ਅੰਗ ਸੰਗ ਰਹਿ ਕੇ ਜਿਵੇਂ ਕਿ ਗੁੱਜਰਾਂ ਦਾ ਕਿੱਤਾ ਹੈ, ਕੁਝ ਸਮਾਂ ਡੰਗਰ ਜਾਂ ਭੇਡਾਂ-ਬਕਰੀਆਂ ਵੀ ਚਾਰਦੇ ਰਹੇ। ਫੇਰ ਇਨ੍ਹਾਂ ਨੂੰ ਤਾਲੀਮ ਹਾਸਿਲ ਕਰਨ ਦੀ ਲਗਨ ਕਿਵੇਂ ਲੱਗੀ, ਇਸ ਬਾਰੇ ਕੁਝ ਨਿਸ਼ਚੇ ਨਾਲ ਕਹਿਆ ਨਹੀਂ ਜਾ ਸਕਦਾ। ਹਾਂ, ਇਤਨਾ ਪਤਾ ਜ਼ਰੂਰ ਲੱਗਦਾ ਹੈ ਕਿ ਇਨ੍ਹਾਂ ਨੇ ਮੁੱਢਲੀ ਤਾਲੀਮ

ਆਲਿਮਪੁਰ ਵਿਚ ਹੀ ਮੌਲਵੀ ਹਾਮਿਦ ਸਾਹਿਬ ਤੋਂ ਹਾਸਿਲ ਕੀਤੀ ਫੇ ਫੇਰ ਆਪ ਨੇੜੇ ਦੇ ਪਿੰਡ ਗ਼ਾਜ਼ੀਆਂ ਅਥਵਾ ਗਿਲਜ਼ਿਆਂ ਦੇ ਪ੍ਰਸਿੱਧ ਮੌਲਵੀ ਉਸਮਾਨ ਸਾਹਿਬ ਤੋਂ ਅਰਬੀ ਤੇ ਫ਼ਾਰਸੀ ਪੜ੍ਹਦੇ ਰਹੇ। ਇਸ ਤੋਂ ਬਾਅਦ ਫੇਰ ਕੁਝ ਸਮਾਂ ਜਲੰਧਰ ਤੇ ਦਿੱਲੀ ਰਹਿ ਕੇ ਆਪ ਨੇ ਉੱਚ ਦਰਜੇ ਦੀ ਤਾਲੀਮ ਹਾਸਿਲ ਕੀਤੀ। ਦਿੱਲੀ ਵਿਚ ਆਪ ਨੇ ਦਰਗਾਹ ਹਜ਼ਰਤ ਖ਼ੁਆਜਾ ਨਿਜ਼ਾਮੁੱਦੀਨ ਔਲੀਆ ਦੇ ਗੱਦੀ ਨਸ਼ੀਨ ਦੇ ਸ਼ਾਗਿਰਦ ਹੋਣ ਦਾ ਸ਼ਰਫ਼ ਹਾਸਿਲ ਕੀਤਾ ਸੀ।

## ਕਾਵਿ-ਰਚਨਾਵਾਂ

ਮੌਲਵੀ ਗੁਲਾਮ ਰਸੂਲ ਹੋਰਾਂ ਦੀ ਤਾਲੀਮ ਵਿਚ ਜਿਵੇਂ ਕਿ ਮੁਸਲਮਾਨ ਮੌਲਵੀਆਂ ਦਾ ਆਮ ਰਿਵਾਜ ਹੈ, ਦੀਨ ਇਸਲਾਮ ਦੇ ਅਸੂਲਾਂ ਦੀ ਗਹਿਰੀ ਵਾਕਿਫ਼ੀਅਤ, ਇਸਲਾਮੀ ਇਤਿਹਾਸ, ਇਲਮ ਫ਼ਿਕਾ, ਤਸੱਵੁਫ਼, ਇਲਮਿ ਅਰੂਜ, ਇਨਸ਼ਾ ਪਰਦਾਜ਼ੀ, ਅਰਬੀ-ਫ਼ਾਰਸੀ ਕਵਾਇਦ, ਖ਼ਾਸ ਕਰਕੇ ਕੁਰਾਨ ਦਾ ਅਰਥਾਂ ਸਮੇਤ ਅਧਿਐਨ ਆਦਿ ਵਿਸ਼ੇ ਸ਼ਾਮਲ ਸਨ ਜਿਸ ਕਰਕੇ ਸ਼ੁਰੂ ਤੋਂ ਹੀ ਇਨ੍ਹਾਂ ਨੇ ਦੀਨਿ ਇਸਲਾਮ ਦੇ ਪ੍ਰਚਾਰ ਨੂੰ ਮੁਖ ਰੱਖ ਪੰਜਾਬੀ ਕਵਿਤਾ ਲਿਖਣੀ ਸ਼ੁਰੂ ਕੀਤੀ ਤੇ ਲਗਭਗ 15-16 ਵਰ੍ਹਿਆਂ ਦੀ ਉਮਰ ਵਿਚ ਹੀ ਕਈ ਛੋਟੇ ਮੋਟੇ ਕਿੱਸੇ ਚੌਪਟ ਨਾਮਾ, ਮਸਲਾਇ ਤੌਹੀਦ, ਦਾਸਤਾਨਿ ਅਮੀਰ ਹਮਜ਼ਾ (ਹਿੱਸਾ ਅਵੱਲ), ਸੀਹਰਫ਼ੀ ਸੱਸੀ ਪੁੰਨੂੰ ਆਦਿ ਲਿਖੇ ਤੇ ਫੇਰ 20 ਵਰ੍ਹਿਆਂ ਦੀ ਉਮਰ ਵਿਚ ਕਿੱਸਾ ਦਾਸਤਾਨਿ ਸਾਹਿਬ ਕਿਰਾਨ ਅਮੀਰ ਹਮਜ਼ਾ ਦੇ ਬਾਕੀ ਦੋ ਹਿੱਸੇ ਲਿਖੇ। ਇਸ ਤੋਂ ਲਗਭਗ ਚਾਰ ਸਾਲ ਪਿੱਛੋਂ, ਗ਼ਾਲਬਨ 26 ਵਰ੍ਹਿਆਂ ਦੀ ਉਮਰ ਵਿਚ ਆਪ ਨੇ ਕਿੱਸਾ ਅਹਿਸਨ-ਉਲ-ਕਸਿਸ* ਅਥਵਾ ਕਿੱਸਾ ਯੂਸੁਫ਼ ਜ਼ੁਲੈਖ਼ਾ ਲਿਖ ਕੇ ਮੁਕੰਮਲ ਕੀਤਾ।

ਇਨ੍ਹਾਂ ਕਿੱਸਿਆਂ ਵਿਚੋਂ, ਜਿਵੇਂ ਕਿ ਇਨ੍ਹਾਂ ਦਾ ਪਾਠ ਕਰਨ ਤੇ ਪਤਾ ਲਗਦਾ ਹੈ, ਮੌਲਵੀ ਸਾਹਿਬ ਦੇ ਦੋ ਕਿੱਸੇ ਬਹੁਤੇ ਮਸ਼ਹੂਰ ਹਨ : (1) ਕਿੱਸਾ ਯੂਸਫ਼ ਜ਼ੁਲੈਖਾ ਤੇ (2) ਕਿੱਸਾ ਦਾਸਤਾਨ ਅਮੀਰ ਹਮਜ਼ਾ। ਯੂਸੁਫ਼ ਜ਼ੁਲੈਖਾ ਦੀ ਕਹਾਣੀ ਕੁਰਾਨ ਮਜੀਦ ਦੇ ਆਧਾਰ ਤੇ ਕਲਮ ਬੰਦ ਕੀਤੀ ਹੋਈ ਹੈ ਤੇ ਅਮੀਰ ਹਮਜ਼ੇ ਦਾ ਕਿੱਸਾ ਫ਼ਾਰਸੀ ਦੀ ਇਕ ਪੁਰਾਣਿਕ ਦਾਸਤਾਨ (ਕਹਾਣੀ) ਦੇ ਆਧਾਰ ਤੇ ਉਸਦਾ ਇਕ ਪ੍ਰਕਾਰ ਦਾ ਭਾਵਾਨੁਵਾਦ ਹੈ। ਅਮੀਰ ਹਮਜ਼ਾ, ਜਿਸ ਦੇ ਨਾਂ ਤੇ ਇਹ ਕਿੱਸਾ ਲਿਖਿਆ ਗਿਆ, ਦੀਨ ਇਸਲਾਮ ਦੇ ਬਾਨੀ ਮੁਬਾਨੀ ਹਜ਼ਰਤ ਮੁਹੰਮਦ ਦਾ ਸੱਕਾ ਚਾਚਾ ਤੇ ਹਜ਼ਰਤ ਅਬਦੁਲ ਮੁਤਲਿਬ ਦਾ ਮੰਝਲਾ ਸਾਹਿਬਜ਼ਾਦਾ ਸੀ। ਹਜ਼ਰਤ ਅਬਦੁਲਮੁਤੱਲਿਬ ਦੇ 13 ਪੁਤ੍ਰ ਅਬੂਲਹਬ, ਅੱਬਾਸ ਆਦਿ ਤੇ 4 ਧੀਆਂ ਸਫ਼ੀਆ, ਬੈਜ਼ਾ ਆਦਿ ਸਨ, ਜਿਨ੍ਹਾਂ ਵਿਚੋਂ ਅਮੀਰ ਹਮਜ਼ਾ ਨੌਵਾਂ ਬੱਚਾ ਸੀ (ਦੇਖੋ, ਮੁਹੰਮਦ ਸਾਲਿਹ ਕ੍ਰਿਤ ਸ੍ਵਾਨਹ ਉਮਰੀ ਰਸੂਲ ਮਕਬੂਲ, ਉਰਦੂ, 1345 ਹਿ: ਸਫ਼ਾ 19) ਕਿੱਸਾ ਯੂਸੁਫ਼ ਜ਼ੁਲੈਖਾ ਦਾ ਨਾਇਕ ਹਜ਼ਰਤ ਯੂਸੁਫ਼, ਜਿਵੇਂ ਜਿਸਮਾਨੀ ਖ਼ੂਬਸੂਰਤੀ ਵਿਚ ਮਸ਼ਹੂਰ ਸੀ ਤਿਵੇਂ ਹਜ਼ਰਤ ਅਮੀਰ ਹਮਜ਼ਾ ਮਦਾਨਿ ਜੰਗ ਸਮੇਂ ਬਹਾਦਰੀ ਵਿਚ ਆਪਣਾ ਸਾਨੀ ਨਹੀਂ ਸੀ ਰੱਖਦਾ। ਬਸ, ਇਹੋ

*ਅਹਸਨ-ਉਲ-ਕਸਿਸ, ਅਰਥਾਤ-ਕਿੱਸਿਆਂ ਵਿਚੋਂ ਨੇਕ ਅਥਵਾ ਚੰਗਾ ਕਿੱਸਾ। ਕੁਰਾਨ ਮਜੀਦ ਵਿਚ ਇਸ ਪ੍ਰੇਮ-ਕਥਾ ਦਾ ਇਹੋ ਨਾਮ ਹੈ। (ਦੇਖੋ, ਸੂਬਹ ਯੂਸੁਫ਼)।

ਇਨ੍ਹਾਂ ਕਿੱਸਿਆਂ ਦੇ ਮੁਖ ਪਾਤਰਾਂ ਦੀ ਸਭ ਤੋਂ ਵੱਡੀ ਸਿਫਤ ਹੈ ਜੋ ਇਨ੍ਹਾਂ ਕਿੱਸਿਆਂ ਦੇ ਪੜ੍ਹਨ ਤੇ ਸਾਫ਼ ਪਈ ਝਲਕਦੀ ਹੈ ।

## ਸਕੂਲ ਮਾਸਟਰੀ ਦੇ ਦਿਨ

ਤਾਲੀਮ ਹਾਸਲ ਕਰਨ ਤੋਂ ਬਾਦ ਮੌਲਵੀ ਗੁਲਾਮ ਰਸੂਲ ਹੋਰਾਂ ਨੂੰ ਗੁਜ਼ਾਰੇ ਦਾ ਫ਼ਿਕਰ ਪਇਆ। ਉਨ੍ਹਾਂ ਦਿਨਾਂ ਵਿਚ ਪੜ੍ਹੇ-ਲਿਖੇ ਲੋਕੀ ਬੜੇ ਘੱਟ ਮਿਲਦੇ ਸਨ, ਇਸ ਲਈ ਥੋੜਾ ਜਿਹਾ ਜਤਨ ਕਰਨ ਤੇ ਹੀ ਆਪ ਪਿੰਡ ਆਲਿਮ ਪੁਰ ਕੋਟਲਾ ਦੇ ਨੇੜੇ ਮੀਰ ਪੁਰ ਵਿਚ ਸਕੂਲ ਮਾਸਟਰ ਲੱਗ ਗਏ । ਆਲਿਮ ਪੁਰ ਛੱਡ ਕੇ ਮੀਰ ਪੁਰ ਜਾਣ ਦਾ ਜ਼ਿਕਰ ਆਪ ਨੇ ਦਾਸਤਾਨਿ ਅਮੀਰ ਹਮਜ਼ਾ ਵਿਚ ਇਕ ਥਾਵੇਂ ਇਨ੍ਹਾਂ ਸ਼ਬਦਾਂ ਵਿਚ ਕੀਤਾ ਹੈ :

ਆਲਿਮ ਪੁਰ ਛੱਡ ਮੱਲਿਆ ਮੀਰਪੁਰਾ ਬਨਿਆਲ ।
ਅੱਜ ਵਿਚ ਹੌਜ਼ ਮਦਾਇਨੇ ਮਿਲੇ ਨ ਲਾਲੇ ਵਾਲ ।

ਭਾਵੇਂ ਸਕੂਲ ਦੀ ਨੌਕਰੀ ਮੌਲਵੀ ਹੋਰਾਂ ਬੜੀ ਈਮਾਨਦਾਰੀ ਨਾਲ ਕੀਤੀ । ਜਿਸ ਸਮੇਂ ਆਪ ਸਕੂਲ ਵਿਚ ਉਸਤਾਦ ਸਨ ਤਾਂ ਕਿਸੇ ਦੋਸਤ ਨਾਲ ਵੀ ਮੁਲਾਕਾਤ ਨਹੀਂ ਸਨ ਕਰਦੇ । ਕੇਵਲ ਬੱਚਿਆਂ ਦੀ ਪੜ੍ਹਾਈ ਹੀ ਆਪ ਦਾ ਮੁੱਖ ਕਰਤੱਬ ਹੁੰਦਾ ਸੀ । ਪਰ ਜਦ ਸਕੂਲੋਂ ਛੁੱਟੀ ਮਿਲਦੀ ਤਾਂ ਕਵਿਤਾ ਲਿਖਣ ਵਲ ਵਧੇਰੇ ਧਿਆਨ ਦਿੰਦੇ ਸਨ । ਇਸੇ ਸਮੇਂ ਦੇ ਦੌਰਾਨ ਵਿਚ ਆਪ ਆਪਣੇ ਪਿੰਡ ਦੀ ਮਸਜਿਦ ਦੀ ਇਮਾਰਤ, ਇਸਲਾਮੀ ਮਸਲਿਆਂ ਬਾਰੇ ਲੋਕਾਂ ਨੂੰ ਵਾਜ਼ (ਉਪਦੇਸ਼) ਤੇ ਨਸੀਹਤਾਂ ਦੇਣ ਅਤੇ ਅਰਬੀ ਪੜ੍ਹਾਉਣ ਦਾ ਕੰਮ ਵੀ ਕਰ. ਰਹੇ । ਫੇਰ ਆਪ ਨੌਕਰੀ ਛੱਡਕੇ ਆਪਣੇ ਪਿੰਡ ਆਲਿਮ ਪੁਰ ਕੋਟਲੇ ਆ ਗਏ ।

## ਜ਼ਾਤੀ ਸੁਭਾਉ

ਮੌਲਵੀ ਸਾਹਿਬ ਦਾ ਸੁਭਾਉ ਸ਼ੁਰੂ ਤੋਂ ਹੀ ਬੜਾ ਖਰਾ ਤੇ ਪੱਕੇ ਸ਼ਰਈਆਂ ਮੋਮਨਾਂ ਵਰਗਾ ਸੀ । ਮੁਹੰਮਦ ਆਲਿਮ ਕਪੂਰਥਲਾ ਦੇ ਕਥਨ ਅਨੁਸਾਰ ਚੜ੍ਹਦੀ ਉਮਰੇ ਆਪ ਨੂੰ ਹੁੱਕਾ ਪੀਣ ਦੀ ਆਦਤ ਸੀ, ਪਰ ਪ੍ਰਹੇਜ਼ ਇਥੋਂ ਤਕ ਸੀ ਕਿ ਆਪ ਆਪਣਾ ਹੁੱਕਾ ਕਿਸੇ ਹੋਰ ਵਿਅਕਤੀ ਨੂੰ ਨਹੀਂ ਸਨ ਪੀਣ ਦਿੰਦੇ ਅਤੇ ਨਾ ਹੀ ਕਿਸੇ ਦਾ ਹੁੱਕਾ ਆਪਣੇ ਮੂੰਹ ਨੂੰ ਲਾਉਂਦੇ ਸਨ । ਇਸ ਤੋਂ ਪਿੱਛੋਂ ਕਿਸੇ ਕਾਰਣ ਆਪ ਨੇ ਹੁੱਕਾ ਪੀਣਾ ਉੱਕਾ ਹੀ ਛੱਡ ਦਿੱਤਾ । ਆਪ ਦੇ ਹੁੱਕਾ ਪੀਣ ਬਾਰੇ ਇਕ ਰਵਾਇਤ ਹੈ ਕਿ ਇਕ ਵੇਰ ਸ਼ੇਖ ਵੱਸਨ ਨਾਮੀ ਇਕ ਸ਼ਖਸ ਨੇ ਅੱਗ ਧਰਨ ਲੱਗਿਆਂ ਆਪ ਦੀਆਂ ਦੋ ਚਿਲਮਾਂ ਭੰਨ ਦਿੱਤੀਆਂ ਜਿਸ ਕਰਕੇ ਮੌਲਵੀ ਹੋਰਾਂ ਆਪਣੇ ਦੋਸਤ ਮੁਹੰਮਦ ਅਲੀ ਨੰਬਰਦਾਰ ਸ਼ਿਤਾਬ ਕੋਟ ਵਾਲੇ ਨੂੰ ਲਿਖ ਘੱਲਿਆ :—

ਹੁੱਕੇ ਦੀਆਂ ਦੋ ਟੋਪੀਆਂ, ਹੱਥ ਲੱਗਣ ਤੇ ਘੱਲ ।
ਭੰਨੀਆਂ ਵੱਸਣ ਸ਼ੇਖ਼ ਨੇ, ਇਕ ਪਰਸੋਂ ਇਕ ਕੱਲ ।

## ਸ਼ਾਦੀਆਂ ਤੇ ਸੰਤਾਨ

ਮੌਲਵੀ ਗੁਲਾਮ ਰਸੂਲ ਨੇ ਮੀਆਂ ਮੁਹੰਮਦ ਆਲਿਮ ਕਪੂਰਥਲਾ ਦੇ ਕਥਨ ਅਨੁਸਾਰ ਤਿੰਨ ਵਿਆਹ ਤੇ ਮੀਆਂ ਮੌਲਾ ਬਖ਼ਸ਼ ਕੁਸ਼ਤਾ ਦੇ ਲਿਖਣ ਮੂਜਬ ਦੋ ਵਿਆਹ ਕੀਤੇ ਸਨ । ਪਹਿਲੀ ਸ਼ਾਦੀ ਕਪੂਰਥਲੇ ਦੇ ਨੇੜੇ ਤੇ ਬਾਕੀ ਦੋ ਸ਼ਾਦੀਆਂ ਜ਼ਿਲ੍ਹਾ ਹੁਸ਼ਿਆਰ ਪੁਰ ਦੇ ਪਿੰਡ

ਸਕਰਾਲਾ ਤੇ ਖੰਨਾ ਵਧਾਇਆ ਵਿਚ ਹੋਈਆਂ । ਖ਼ੈਰ, ਵਿਆਹ ਦੋ ਕੀਤੇ ਜਾਂ ਤਿੰਨ, ਪਰ ਕੁਸ਼ਤਾ ਜੀ ਦੇ ਕਥਨ ਮੁਜਬ ਇਹਨਾਂ ਵਿਚੋਂ ਦੂਜੀ ਸ਼ਾਦੀ ਇਕ ਪ੍ਰਕਾਰ ਦਾ ਪ੍ਰੇਮ-ਵਿਆਹ (Love Marriage) ਸੀ । ਇਹਨਾਂ ਦੀ ਇਸ ਨਵੀਂ ਵਹੁਟੀ ਜਾਂ ਪ੍ਰੇਮਕਾ ਦਾ ਨਾਂ ਸੀ ਬੀਬੀ ਤਾਲਿਆ ਜੋ ਪੁੱਜ ਕੇ ਸੋਹਣੀ ਸੁਨੱਖੀ ਸੀ ਤੇ ਇਹ ਇਹਨਾਂ ਦੀ ਆਪਣੀ ਬਰਾਦਰੀ ਵਿਚੋਂ ਹੀ ਸੀ । 'ਤਾਲਿਆ' ਦਾ ਜ਼ਿਕਰ ਕੁਸ਼ਤਾ ਜੀ ਦੇ ਕਥਨ ਅਨੁਸਾਰ ਮੌਲਵੀ ਹੋਰਾਂ ਆਪਣੀਆਂ ਕਾਵਿ-ਰਚਨਾਵਾਂ ਵਿਚ ਕਈ ਥਾਵੇਂ 'ਤਾਲਿਆਂ' ਜਾਂ 'ਤਾਲਿਆ' ਲਿਖ ਕੇ ਸੰਕੇਤ ਵਜੋਂ ਕੀਤਾ ਹੈ । ਇਸ ਤਰ੍ਹਾਂ ਮੌਲਵੀ ਹੋਰਾਂ ਦੀ ਪਰਿਵਾਰਕ ਜ਼ਿੰਦਗੀ ਭਾਵੇਂ ਕੁਝ ਸੁਖਾਵੀਂ ਸੀ, ਪਰ ਇਨ੍ਹਾਂ ਦੇ ਘਰ ਕੇਵਲ ਦੋ ਲੜਕੀਆਂ ਹੀ ਆਇਸ਼ਾ ਤੇ ਖ਼ੁਦੀਜਾ ਪੈਦਾ ਹੋਈਆਂ ਤੇ ਲੜਕਾ ਕੋਈ ਨਾ ਹੋਇਆ । ਇਹ ਦੋਵੇਂ ਲੜਕੀਆਂ ਪਿਛਲੀਆਂ ਦੋਹਾਂ ਵਹੁਟੀਆਂ ਦੇ ਪੇਟੋਂ ਸਨ । ਪਹਿਲੀ ਲੜਕੀ ਦੀ ਸ਼ਾਦੀ ਆਲਿਮ ਪੁਰ ਦੇ ਨੇੜੇ ਪਿੰਡ ਬੱਲੜਾਂ ਵਿਚ ਚੌਧਰੀ ਸੁਲਤਾਨ ਅਲੀ ਨਾਲ ਹੋਈ ਤੇ ਦੂਜੀ ਲੜਕੀ ਦੀ ਸ਼ਾਦੀ ਆਲਿਮ ਪੁਰ ਵਿਚ ਹੀ ਮੀਆਂ ਅਬਦੁਲ ਅਜ਼ੀਜ਼ ਨਾਲ । ਇਹ ਦੋਵੇਂ ਲੜਕੀਆਂ ਹੁਣ ਫ਼ੌਤ ਹੋ ਚੁੱਕੀਆਂ ਹਨ ।

### ਦੇਹਾਂਤ

ਮੌਲਵੀ ਹੋਰਾਂ ਦਾ ਜਨਮ, ਜਿਵੇਂ ਕਿ ਪਿੱਛੇ ਦਸਿਆ ਜਾ ਚੁਕਾ ਹੈ, ਸੰਨ 1849 ਈ: ਵਿਚ ਤੇ ਸੁਰਗਵਾਸ 7 ਮਾਰਚ ਸੰਨ 1892 ਈ: ਵਿਚ ਗਾਲਬਨ 44 ਸਾਲ ਦੀ ਉਮਰ ਵਿਚ ਆਲਿਮ ਪੁਰ ਕੋਟਲੇ ਹੋਇਆ । ਮੀਆਂ ਮੁਹੰਮਦ ਆਲਿਮਦੇ ਕਥਨ ਅਨੁਸਾਰ ਇਨ੍ਹਾਂ ਦਾ ਇਕ ਜੀਵਨ-ਸਾਥੀ ਬੀਰਦੀਨ ਜਿਸ ਨੇ ਮੌਲਵੀ ਹੋਰਾਂ ਨੂੰ ਚੰਗੀ ਤਰ੍ਹਾਂ ਦੇਖਿਆ ਸੀ, ਪਾਕਿਸਤਾਨ ਵਿਚ ਅਜੇ ਤਕ ਜਿਉਂਦਾ ਹੈ । ਮੌਲਵੀ ਹੋਰਾਂ ਦਾ ਉਰਸ ਦੇਸ਼ ਦੀ ਵੰਡ ਤੋਂ ਪਹਿਲਾਂ ਹਰੇਕ ਸਾਲ 24 ਫੱਗਣ ਤੇ 25, 26, 27 ਹਾੜ੍ਹ ਨੂੰ ਉਨ੍ਹਾਂ ਦੀ ਯਾਦ ਵਿਚ ਪਿੰਡ ਆਲਿਮਪੁਰ ਕੋਟਲੇ ਹੁੰਦਾ ਰਹਿਆ ।

## ਕਾਵਿ-ਰਚਨਾਵਾਂ

ਮੌਲਵੀ ਗੁਲਾਮ ਰਸੂਲ ਦੀਆਂ ਕੁਲ ਕਾਵਿ-ਰਚਨਾਵਾਂ, ਜਿਵੇਂ ਕਿ ਪਹਿਲਾਂ ਇਨ੍ਹਾਂ ਦੇ ਜੀਵਨ ਵਿਚ ਇਸ਼ਾਰੇ ਵਜੋਂ ਦੱਸਿਆ ਗਿਆ ਹੈ, 8 ਹਨ : (*i*) ਚਿੱਠੀ ਗੁਲਾਮ ਰਸੂਲ (*ii*) ਚਿੱਠੀ ਹੀਰੇ ਸ਼ਾਹ (*iii*) ਸੀਹਰਫ਼ੀਆਂ (ੳ) ਸੀਹਰਫ਼ੀ ਹੁਲੀਆ ਸ਼ਰੀਫ਼ (ਅ) ਸੀਹਰਫ਼ੀ ਸੱਸੀ ਪੁੰਨੂੰ ਤੇ (ੲ) ਸੀਹਰਫ਼ੀ ਚੌਪਟ ਨਾਮਾ (*iv*) ਪੰਦ ਨਾਮਾ (*v*) ਗੁੱਜਰ ਨਾਮਾ (*vi*) ਕਿੱਸਾ ਰੋਪਨ (*vii*) ਅਹਸਨੁਲ ਕਸਿਸ (ਕਿੱਸਾ ਯੂਸੁਫ਼ ਜ਼ੁਲੈਖ਼ਾ) ਤੇ (*viii*) ਦਾਸਤਾਨਿ ਸਾਹਿਬ ਕਿਰਾਨ* ਹਜ਼ਰਤ ਅਮੀਰ ਹਮਜ਼ਾ । ਪਹਿਲੀਆਂ ਨੰ: **1, 2, 3** ਅੰਤਲੀ ਨੰ: **8** ਸਮੇਤ ਕੁਲ **4** ਰਚਨਾਵਾਂ ਇਸ ਗਰੰਥਾਵਲੀ ਵਿੱਚ ਸ਼ਾਮਲ ਹਨ ਤੇ ਨੰ: **7** ਦਾ ਕਿੱਸਾ ਅਹਿਸਨੁਲ ਕਸਿਸ (ਯੂਸੁਫ਼ ਜ਼ੁਲੈਖ਼ਾ) ਇਸ ਤੋਂ ਵੱਖ ਇਸੇ ਗ੍ਰੰਥਾਵਲੀ ਦੀ ਪਹਿਲੀ ਜਿਲਦ ਦੀ ਸ਼ਕਲ ਵਿਚ ਪ੍ਰੋਫੈਸਰ ਪਿਆਰਾ ਸਿੰਘ ਜੀ ਐਮ. ਏ. ਪ੍ਰਮੁਖ ਅਧਿਕਾਰੀ ਅਨੁਵਾਦ ਵਿਭਾਗ, ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਸੰਪਾਦਿਤ ਕੀਤਾ ਹੈ ਤੇ ਇਸ ਗ੍ਰੰਥਾਵਲੀ ਦਾ ਇਹ ਦੂਜਾ ਭਾਗ,

ਜਿਸ ਵਿਚ ਦਾਸਤਾਨ ਅਮੀਰ ਹਮਜ਼ਾ ਸਮੇਤ ਉਪਰੋਕਤ ਫੁਟਕਲ ਕਿੱਸੇ ਵੀ ਸ਼ਾਮਲ ਹਨ । ਇਸ ਸਮੇਂ ਪਾਠਕਾਂ ਦੇ ਹੱਥਾਂ ਵਿਚ ਹੈ ।

## ਅਹਸਨ-ਉਲ-ਕਸਿਸ ਯੂਸਫ਼ ਜ਼ੁਲੈਖਾ ਦੀ ਰਚਨਾ

ਅਹਸਨੁਲ ਕਸਿਸ (ਯੂਸੁਫ਼ ਜ਼ੁਲੈਖਾ) ਤੇ ਦਾਸਤਾਨ ਅਮੀਰ ਹਮਜ਼ਾ ਨਾਂ ਦੇ ਦੋਵੇਂ ਕਿੱਸੇ ਜੋ ਪੰਜਾਬੀ ਅਦਬ ਵਿਚ ਮਹਾਕਾਵਿ ਦਾ ਦਰਜਾ ਰੱਖਦੇ ਹਨ, ਕਿਵੇਂ ਲਿਖੇ ਗਏ, ਇਸ ਬਾਰੇ ਵੀ ਕਈ ਦਿਲਚਸਪ ਰਵਾਇਤਾਂ ਪ੍ਰਚਲਿਤ ਹਨ । ਕੁਸ਼ਤਾ ਸਾਹਿਬ ਦੇ ਕਥਨ ਅਨੁਸਾਰ ਜਦ ਮੌਲਵੀ ਗੁਲਾਮ ਰਸੂਲ ਹੋਰੀ ਯੂਸਫ਼ ਜ਼ੁਲੈਖਾ ਦੀ ਪਰੇਮ-ਕਹਾਣੀ ਹੁਜਰੇ ਵਿਚ ਵੜ ਕੇ ਲਿਖਦੇ ਸਨ ਤਾਂ ਕਈ ਵੇਰ ਉਨ੍ਹਾਂ ਦੇ ਸੰਗੀ-ਸਾਥੀਆਂ ਨੇ ਅੰਦਰ ਝਾਤ ਮਾਰ ਕੇ ਦੇਖਿਆ ਕਿ ਕੋਈ ਪਰੀ ਵਰਗੀ ਅਲ੍ਹੜ ਜ਼ਨਾਨੀ ਮੌਲਵੀ ਹੋਰਾਂ ਪਾਸ ਬੈਠੀ ਆਪਣੀ ਬਿਰਹ-ਵੇਦਨਾ ਲਿਖਵਾ ਰਹੀ ਹੁੰਦੀ ਸੀ । ਬਸ, ਇਹੋ ਹਜ਼ਰਤ ਯੂਸਫ਼ ਦੀ ਪ੍ਰੇਮਕਾ ਜ਼ੁਲੈਖਾ ਸੀ । ਪਰ ਜੇ ਕੋਈ ਸੱਜਨ ਮੌਲਵੀ ਹੁਰਾਂ ਨੂੰ ਪੁੱਛਦਾ ਕਿ ਉਹ ਹੁਜਰੇ ਵਿਚ ਬੈਠੀ ਜ਼ਨਾਨੀ ਕੌਣ ਸੀ ਤਾਂ ਅਗੋਂ ਉਹ ਸਾਫ਼ ਇਨਕਾਰ ਕਰ ਜਾਂਦੇ ਸਨ । ਆਖਰ ਇਕ ਦਿਨ ਉਨ੍ਹਾਂ ਨੇ ਮੰਨਿਆਂ ਕਿ "ਮੈਂ ਅੱਜ ਕਲ ਯੂਸੁਫ਼ ਜ਼ੁਲੈਖਾ ਦਾ ਕਿੱਸਾ ਲਿਖ ਰਹਿਆ ਹਾਂ ਤੇ ਬੀਬੀ ਜ਼ੁਲੈਖ਼ਾ ਆਪ ਆ ਕੇ ਅਸਲ ਹਾਲ ਲਿਖਵਾ ਜਾਂਦੀ ਏ ।" ਇਸ ਤੋਂ ਉਨ੍ਹਾਂ ਦੀ ਇੱਜ਼ਤ ਆਬਰੋ ਲੋਕਾਂ ਦੇ ਦਿਲਾਂ ਵਿਚ ਹੋਰ ਵੀ ਵਧ ਗਈ । (ਪੰਜਾਬੀ ਸ਼ਾਇਰਾਂ ਦਾ ਤਜ਼ਕਰਾ, 1960 ਸਫ਼ਾ 239) ।

## ਦਾਸਤਾਨ ਅਮੀਰ ਹਮਜ਼ਾ

ਇਹ ਤਾਂ ਹੋਈ ਯੂਸਫ਼ ਜ਼ੁਲੈਖ਼ਾ ਦੇ ਕਿਸੇ ਬਾਰੇ ਮੌਲਵੀ ਸਾਹਿਬ ਦੀ ਧਾਰਮਿਕ ਭਾਵਨਾ ਤੇ ਹੁਣ ਅਗੇ ਲਓ ਦਾਸਤਾਨ ਅਮੀਰ ਹਮਜ਼ੇ ਦੇ ਕਿੱਸੇ ਬਾਰੇ ਉਨ੍ਹਾਂ ਦੀ ਲੋਕ-ਭਾਵਨਾ । ਇਸ ਲੋਕ ਭਾਵਨਾ ਵਿਚ ਉਨ੍ਹਾਂ ਦੇ ਯਾਰ ਦੋਸਤ ਸਨ ਖ਼ੁਆਜਾ ਅਹਿਮਦ ਤੇ ਯਾਰ ਮੁਹੰਮਦ ਖ਼ਾਨ, ਜਿਵੇਂ ਕਿ ਇਸ ਕਿੱਸੇ ਦੇ ਅੰਤ ਵਿਚ ਉਨ੍ਹਾਂ ਨੇ ਲਿਖਿਆ ਹੈ :—

ਲੈ ਅਜ ਖ਼ੁਆਜਾ ਅਹਿਮਦਾ, ਤੂੰ ਹੋ ਲੈ ਮਸਰੂਰ ।
ਇਹ ਫਰਮਾਇਸ਼ ਤੁਧ ਦੀ ਗੁਜ਼ਰ ਚੁਕੀ ਮਨਜ਼ੂਰ ।
ਨਾਲੇ ਯਾਰ ਮੁਹੰਮਦ ਖਾਂ, ਹੋਵੇ ਸ਼ਾਦ ਜ਼ਰੂਰ ।
ਪੂਰੀ ਹੋਈ ਦਾਸਤਾਨ ਗਈ ਮਲਾਮਤ ਦੂਰ ।
ਕੀਤੀ ਯਾਰਾਂ ਦੋਸਤਾਂ ਜਦੋਂ ਤਮੰਨਾ ਆ ।
ਕਿੱਸਾ ਅਰਬ ਅਮੀਰ ਦਾ ਹਿੰਦੀ* ਵਿਚ ਬਣਾ ।
ਬੋਲੀ ਗਿਰਦ ਨਵਾਹ ਦੀ ਅਜ ਕਲ ਜੋ ਮਸ਼ਹੂਰ ।
ਇਹ ਕਿਸਾ ਮਨ ਭਾਵਨਾ ਉਸ ਵਿਚ ਕਰ ਮਜ਼ਕੂਰ ।

---

*ਹਿੰਦੀ ਤੋਂ ਮੁਰਾਦ ਏਥੇ ਪੰਜਾਬੀ ਬੋਲੀ ਹੈ ਜੋ ਪਿੰਡ ਆਲਿਮ ਪੁਰ ਕੋਟਲਾ (ਹੁਸ਼ਿਆਰ ਪੁਰ) ਦੇ ਨੇੜੇ ਤੇੜੇ ਉਸੇ ਤਰਾਂ ਬੋਲੀ ਜਾਂਦੀ ਹੈ ਜਿਸ ਤਰ੍ਹਾਂ ਕਿ ਸਾਰੇ ਪੰਜਾਬ ਵਿਚ । ਇਸੇ ਤਰ੍ਹਾਂ ਪੰਜਾਬੀ ਦਾ ਨਾਂ ਹਿੰਦੀ ਜ਼ਬਾਨ ਕਈ ਹੋਰ ਮੁਸਲਮਾਨ ਕਵੀਆਂ ਨੇ ਵੀ ਲਿਖਿਆ ਹੈ ਜਿਵੇਂ ਕਿ ਕਵੀ ਅਬਦੁਲ ਕਰੀਮ (ਨਜਾਤ-ਉਲ ਮੋਮਨੀਨ) ਤੇ ਅਹਿਮਦਯਾਰ (ਕਿੱਸਾ ਕਾਮ ਰੂਪ ਵਕਾਪਲਤਾ) ਆਦਿ ਦੇ ਹਵਾਲੇ ਦਿੱਤੇ ਜਾ ਸਕਦੇ ਹਨ ।

ਦਿਨ ਕਾਈ ਫਰਮਾਇਸ਼ਾਂ ਹੋਈਆਂ ਪੈ ਦਰ ਪੈ ।
ਲੋੜ ਲੁਟੀ ਫਿਰ ਕਲਮ ਨੂੰ ਮੈਂ ਬੈਠਾ ਹਥ ਲੈ ।

(ਦਾਸਤਾਨ ਅਮੀਰ ਹਮਜ਼ਾ, ਹਿੱਸਾ ਤੀਜਾ, ਸਫ਼ਾ 258) ਨਾਲੇ ਦਾਸਤਾਨ ਅਮੀਰ ਹਮਜ਼ਾ ਵਿਚ ਲੋਕ ਭਾਵਨਾ ਤੇ ਧਾਰਮਿਕ ਭਾਵਨਾ ਦੋਹਾਂ ਦਾ ਸਮੁੱਚਾ ਪ੍ਰਤੀਬਿੰਬ ਹੈ । ਲੋਕ ਭਾਵਨਾ ਦਾ ਪ੍ਰਤੀਬਿੰਬ ਇਸ ਕਰਕੇ ਹੈ ਕਿ ਕਿੱਸੇ ਵਿਚ ਬਹੁਤਾ ਹਾਲ ਅਮੀਰ ਹਮਜ਼ਾ ਦੇ ਜੰਗਾਂ ਯੁੱਧਾਂ ਦਾ ਹੈ ਤੇ ਧਾਰਮਿਕ ਭਾਵਨਾ ਇਸ ਕਰਕੇ ਹੈ ਕਿ ਇਸ ਕਿੱਸੇ ਦਾ ਮੁੱਖ ਪਾਤਰ ਜਾਂ ਪ੍ਰਧਾਨ (ਨਾਇਕ) ਅਮੀਰ ਹਮਜ਼ਾ ਇਸਲਾਮ ਦੇ ਬਾਨੀ ਮੁਬਾਨੀ ਹਜ਼ਰਤ ਮੁਹੰਮਦ ਸਾਹਿਬ ਦਾ ਚਾਚਾ ਸੀ । ਇਸੇ ਕਰਕੇ ਇਸ ਕਿੱਸੇ ਵਿਚ ਉਸਨੂੰ ਲਗ ਭਗ ਹਰੇਕ ਥਾਵੇਂ ਅੱਮ ਰਸੂਲ ਜਾਂ ਅੱਮ ਨਬੀ ਦੇ ਨਾਂ ਨਾਲ ਯਾਦ ਕੀਤਾ ਹੈ ।

## ਦਾਸਤਾਨ ਅਮੀਰ ਹਮਜ਼ਾ ਤੇ ਫ਼ਿਰਦੌਸੀ ਦਾ ਸ਼ਾਹਨਾਮਾ

ਅਮੀਰ ਹਮਜ਼ੇ ਦਾ ਕਿੱਸਾ, ਜਿਵੇਂ ਕਿ ਇਸ ਕਹਾਣੀ ਤੋਂ ਪਤਾ ਲਗਦਾ ਹੈ, ਕਲਪਨਾ ਪ੍ਰਧਾਨ ਹੋਣ ਕਰਕੇ ਬਹੁਤਾ ਪੁਰਾਣਿਕ ਹੈ, ਇਤਿਹਾਸਿਕ ਨਹੀਂ । ਵੈਸੇ ਇਰਾਨੀ ਇਤਿਹਾਸ ਦੇ ਪਾਤ੍ਰ ਸ਼ਾਹ ਨੌਸ਼ੀਰਵਾਂ ਆਦਿ ਦੇ ਹਾਲ ਵੀ ਭਾਵੇਂ ਇਸ ਕਿੱਸੇ ਵਿਚ ਆਏ ਹਨ, ਪਰ ਉਹ ਫਿਰਦੌਸੀ ਦੇ ਸ਼ਾਹਨਾਮੇ ਨਾਲ ਨਹੀਂ ਮਿਲਦੇ । ਕਲਪਨਾ ਦੀ ਉਡਾਰੀ, ਜੋ ਕਿ ਕਿਸੇ ਵੀ ਚੰਗੇ ਮਹਾਕਾਵਿ ਦਾ ਇਕ ਜੁਜ਼ ਹੁੰਦੀ ਹੈ, ਇਸ ਕਿੱਸੇ ਵਿਚੋਂ ਦੇਖਣ ਯੋਗ ਹੈ । ਮੀਆਂ ਮੁਹੰਮਦ ਆਲਿਮ ਕਪੂਰਥਲੇ ਵਾਲੇ ਦੇ ਕਥਨ ਅਨੁਸਾਰ ਇਸੇ ਕਾਰਣ, ਇਸ ਇਤਿਹਾਸਿਕਤਾ ਦੀ ਕਮੀ ਦੇ ਬਾਵਜੂਦ ਵੀ, ਮੌਲਵੀ ਸਾਹਿਬ ਦਾ ਇਹ ਕਿੱਸਾ ਪਾਠਕਾਂ ਪਾਸੋਂ ਪੂਰੀ ਪੂਰੀ ਕਦਰ ਦਾ ਹੱਕਦਾਰ ਹੈ, ਜਿਵੇਂ ਕਿ ਉਹ ਲਿਖਦੇ ਹਨ :—"ਜੇ ਰੱਬ ਕਿਸੇ ਬੰਦੇ ਨੂੰ ਤੌਫ਼ੀਕ ਦੇਵੇ ਤੇ ਉਹ ਦਾਸਤਾਨ ਅਮੀਰ ਹਮਜ਼ਾ ਤੇ ਸ਼ਾਹ ਨਾਮਾ ਫ਼ਿਰਦੌਸੀ ਦਾ ਮੁਕਾਬਲਾ ਕਰੇ ਤੇ ਲੋਕਾਂ ਨੂੰ ਪਤਾ ਲੱਗ ਸਕਦਾ ਹੈ ਕਿ ਇਕ ਪਿੰਡ ਦੇ ਰਹਿਣ ਵਾਲਾ ਸ਼ਾਇਰ ਦੁਨੀਆਂ ਦੇ ਮੰਨੇ ਪ੍ਰਮੰਨੇ ਸ਼ਾਇਰ ਫ਼ਿਰਦੌਸੀ ਨੂੰ ਫ਼ਸਾਹਤ ਤੇ ਬਲਾਗਤ ਦੇ ਮੈਦਾਨ ਵਿਚ ਕਿਦਾਂ ਲਤਾੜਦਾ ਹੈ । ਜਦ ਕਿ ਫ਼ਿਰਦੌਸੀ ਨੇ ਤੀਹ ਸਾਲ ਲਾ ਕੇ ਸ਼ਾਹਨਾਮਾ ਲਿਖਿਆ ਤੇ ਗੁਲਾਮ ਰਸੂਲ ਨੇ ਸਿਰਫ ਤਿੰਨ ਮਹੀਨੇ ਵਿਚ ਜੰਗਨਾਮਾ (ਦਾਸਤਾਨ) ਅਮੀਰ ਹਮਜ਼ਾ ਲਿਖ ਛਡਿਆ ।" (ਰਸਾਲਾ ਪੰਜ ਦਰਿਆ, ਲਾਹੌਰ ਮਾਰਚ-ਅਪ੍ਰੈਲ 1963, ਸਫ਼ਾ 18) ।

## ਨਾਜ਼ੁਕ ਖ਼ਿਆਲ

ਮੌਲਵੀ ਗਲਾਮ ਰਸੂਲ ਦੀਆਂ ਨਾਜ਼ੁਕ ਖਿਆਲੀਆਂ ਭਾਵੇਂ ਸੀਹਰਫੀ ਸੱਸੀ ਪੁਨੂੰ, ਚਿੱਠੀ ਹੀਰੇਸ਼ਾਹ, ਕਿੱਸਾ ਯੂਸੁਫ਼ ਜ਼ੁਲੈਖਾ ਆਦਿ ਵਿਚ ਹਰ ਥਾਵੇਂ ਚੰਗੀ ਤਰ੍ਹਾਂ ਪ੍ਰਤੱਖ ਹਨ, ਪਰ ਜੇ ਦਾਸਤਾਨ ਅਮੀਰ ਹਮਜ਼ਾ ਵਿਚੋਂ ਸ਼ਾਹ ਨੌਸ਼ੀਰਵਾਂ ਦੀ ਧੀ ਮਿਹਰ ਨਿਗਾਹ ਬਾਰੇ, ਜਿਵੇਂ ਉਹ ਅਤਿ ਦਰਜੇ ਦੀ ਸੁਹਣੀ ਤੇ ਕੋਮਲ ਅੰਗਾਂ ਵਾਲੀ ਸੀ, ਹੇਠ ਲਿਖੀਆਂ ਸਤਰਾਂ ਪੜ੍ਹ ਲਈਆਂ ਜਾਣ ਤਾਂ ਇਹਨਾਂ ਦੇ ਸਾਹਮਣੇ ਸ਼ਾਇਦ ਇਕ ਨਾਇਕਾ ਦੇ ਅੰਗਾਂ ਦੀਆਂ ਖ਼ੂਬੀਆਂ ਦੱਸਣ ਵਿਚ ਸੰਸਕ੍ਰਿਤ ਦਾ ਮਹਾਕਵੀ ਕਾਲੀਦਾਸ ਵੀ ਮਾਤ ਪੈ ਜਾਵੇ, ਜਿਵੇਂ ਕਿ ਲਿਖਿਆ ਹੈ :—

ਭਵਾਂ ਕਮਾਣਾਂ ਖਿਚੀਆਂ ਨੈਣ ਦੋਵੇਂ ਦੋ ਤੀਰ ।
ਲਵੇ ਫਕੀਰੀ ਮੱਲ ਜੇ ਖਾਵੇ ਜ਼ਖ਼ਮ ਅਮੀਰ ।
ਸ਼ੁਅਲਾ ਉਸਦੇ ਨੂਰ ਦਾ ਨੇਜ਼ੇ ਵਾਂਗ ਵਗੇ ।
ਵੇਖ ਮਤਾਂ ਮਰ ਜਾਵਸੇਂ, ਜਾਂ ਇਹ ਸਾਂਗ ਵਗੇ ।
ਪੈਰ ਮੁਲਾਇਮ ਹਲਵਿਓਂ, ਤੇ ਰੰਗੋਂ ਖ਼ੁਸ਼ਰੰਗ ।
ਅਤਲਸ ਉਪਰ ਜੇ ਚਲੇ, ਭੀ ਹੋਵਣ ਕੁਝ ਤੰਗ ।
ਅਕਲ ਵਧੇਰੀ ਸ਼ਕਲ ਥੀਂ, ਸ਼ਕਲੋਂ ਅਕਲ ਵਧੇਰ ।
ਰਾਵੀ ਨੂੰ ਵਿਚ ਮਾਅਨਿਆਂ, ਜ਼ਬਰ ਭੁਲੀ ਜਾਂ ਜ਼ੇਰ ।
ਅਜੇ ਕੁਆਰੀ ਬਾਲੜੀ, ਰੰਗ ਭਰੀ ਗੁਲਜ਼ਾਰ ।
ਰੰਗੋਂ ਪੁਰ ਗੁਲਨਾਰ ਥੀ, ਰਸੋਂ ਕਲੀ ਕਚਨਾਰ ।
ਅਖੀਂ ਭਰੀਆਂ ਸ਼ਰਮ ਥੀ, ਲਬਾਂ ਤਬੱਸੁਮ ਨਾਲ ।
ਦਿਲ ਸਬਰੋਂ ਤਨ ਜ਼ੋਰ ਥੀ, ਐਸ਼ ਖੁਸ਼ੀ ਥੀਂ ਚਾਲ ।
ਸੂਰਜ ਹੈ ਯਾ ਚੰਦ ਹੈ ਯਾ ਬਿਜਲੀ ਯਾ ਹੂਰ ।
ਯਾ ਸ਼ੁਅਲਾ ਹੈ ਤੂਰ ਦਾ ਯਾ ਆਤਿਸ਼ ਯਾ ਨੂਰ ।

ਬਸ ਇਹਨਾਂ ਨਾਜ਼ੁਕ ਖਿਆਲੀਆਂ ਵਿਚ ਕਵੀ ਗੁਲਾਮ ਰਸੂਲ ਨੇ ਨਾ ਕੇਵਲ ਸੁਭਾਵਕ ਤੌਰ ਤੇ ਸ਼ਹਿਜ਼ਾਦੀ ਮਿਹਰ ਨਿਗਾਰ ਦੇ ਹੁਸਨ ਜਵਾਨੀ ਦਾ ਮਨੋਹਰ ਚਿਤ੍ਰ ਹੀ ਚਿਤ੍ਰਿਆ ਹੈ, ਸਗੋਂ ਸਾਰੀਆਂ ਹੀ ਅਲੰਕਾਰਿਕ ਖ਼ੂਬੀਆਂ ਵੀ ਬੜੇ ਸੁਹਣੇ ਤੇ ਦਿਲ ਖਿਚਵੇਂ ਢੰਗ ਨਾਲ ਬਿਆਨ ਕਰ ਦਿੱਤੀਆਂ ਹਨ ।

ਮੌਲਵੀ ਗੁਲਾਮ ਰਸੂਲ ਇਹਨਾਂ ਸਾਹਿਤੱਕ ਖ਼ੂਬੀਆਂ ਦੇ ਕਾਰਣ ਪੰਜਾਬੀ ਅਦਬ ਵਿਚ ਨਾਂ ਕੇਵਲ ਉਚਾ ਦਰਜਾ ਹੀ ਰੱਖਦਾ ਹੈ, ਸਗੋਂ ਉਸ ਨੂੰ ਜੇ ਆਪਣੇ ਸਮੇਂ ਦਾ ਇਕ ਮਹਾਕਵੀ ਕਹਿ ਦਿਤਾ ਜਾਵੇ ਤਾਂ ਮੇਰੀ ਜਾਚੇ ਕੋਈ ਮੁਬਾਲਗੇ ਵਾਲੀ ਗੱਲ ਨਹੀਂ ਹੋਵੇਗੀ ।

## ਅਦਬੀ ਖ਼ੂਬੀਆਂ ਤੇ ਦਾਸਤਾਨ ਅਮੀਰ ਹਮਜ਼ਾ ਦੀ ਪ੍ਰਸੰਗਾਵਲੀ

ਇਸ ਲੜੀ ਦੀਆਂ ਲਿਖਤਾਂ ਵਿਚੋਂ ਚਿੱਠੀ ਗੁਲਾਮ ਰਸੂਲ, ਚਿਠੀ ਹੀਰੇ ਸ਼ਾਹ ਤੇ ਸੀਹਰਫੀਆਂ ਨਿੱਕੀਆਂ ਕਾਵਿ ਰਚਨਾਵਾਂ ਹਨ; ਪਰ ਕਾਵਿਕ ਸੱਚੇ ਵਿਚ ਪੂਰੀ ਤਰ੍ਹਾਂ ਢਲੀਆਂ ਹੋਈਆਂ, ਜਿਨਾਂ ਵਿਚੋਂ ਗੁਲਾਮ ਰਸੂਲ ਹੋਰਾਂ ਦੇ ਆਪੇ ਦੀ ਪੂਰੀ ਪੂਰੀ ਝਲਕ ਪੈਂਦੀ ਹੈ ਤੇ ਇਹਨਾਂ ਦੇ ਮੁਕਾਬਲੇ ਤੇ ਦਾਸਤਾਨ ਅਮੀਰ ਹਮਜ਼ਾ, ਜਿਵੇਂ ਕਿ ਪਿੱਛੇ ਦੱਸਿਆ ਗਿਆ ਹੈ, ਇਕ ਪ੍ਰਕਾਰ ਦਾ ਸ਼ਾਹਨਾਮਾ ਹੈ । ਇਸ ਦਾਸਤਾਨ ਵਿਚ, ਜਿਸਦਾ ਮੂਲ ਫਾਰਸੀ ਦੀ ਉਪਜ ਨਿਪਜ ਹੈ, ਕਿੱਸਾ ਕਬਾਦ ਤੇ ਖ਼ੁਆਜਾ ਬਖਤ ਜਮਾਲ, ਖ਼ੁਆਜਾ ਬੁਜ਼ੁਰਜ ਮਿਹਰ ਦੀ ਪੈਦਾਇਸ਼, ਸ਼ਾਹ ਨੌਸ਼ੀਰਵਾਂ ਦੇ ਮੰਤਰੀ ਮੰਡਲ ਵਿਚ ਉਸ ਦਾ ਸ਼ਾਮਲ ਹੋਣਾ, ਹਜ਼ਰਤ ਇਬਰਾਹੀਮ ਖਲੀਲ ਦੀ ਵੰਸ਼ ਵਿਚ ਹਜ਼ਰਤ ਅਬਦੁਲ ਮੁਤੱਲਿਬ ਦੇ ਘਰ ਹਜ਼ਰਤ ਅਮੀਰ ਹਮਜ਼ੇ ਦਾ ਜਨਮ, ਉਮਰ ਉਮੱਈਆ ਦੀ ਦੋਸਤੀ, ਅਮੀਰ ਹਮਜ਼ਾ ਦਾ ਹਜ਼ਰਤ ਇਸਹਾਕ ਦਾ ਖਿੰਗ (ਘੋੜਾ) ਪ੍ਰਾਪਤ ਕਰਨਾ, ਅਮੀਰ ਹਮਜ਼ੇ ਦੇ ਹੱਥੋਂ ਸਾਥੀਆਂ ਸਮੇਤ ਮੁਕਬਿਲ ਹਲਬੀ ਦੀ ਗ੍ਰਿਫਤਾਰੀ

ਤੇ ਮੱਕੇ ਦਾ ਖਿਰਾਜ ਬੰਦ ਕਰਕੇ ਆਜ਼ਾਦੀ ਦਾ ਐਲਾਨ, ਹੁਸ਼ਾਮ ਬਿਨ ਅਲਕਮਾ ਦਾ ਕਤਲ, ਉਮਰ ਮਿਆਦੀ ਬਿਨ ਕਰਬ ਦੀ ਮੱਕੇ ਪੁਰ ਚੜ੍ਹਾਈ ਤੇ ਹਾਰ, ਸ਼ਾਹ ਨੌਸ਼ੀਰਵਾਂ ਦੇ ਵਜੀਰ ਬੁਜ਼ੁਰਜ ਮਿਹਰ ਦੇ ਪੁੱਤਰ ਦਾ ਅਮੀਰ ਹਮਜ਼ੇ ਦਾ ਸ਼ਾਹ ਨੌਸ਼ੀਰਵਾਂ ਪਾਸ ਆਉਣਾ, ਖਾਕਾਨ ਚੀਨ ਦੀ ਗਸਤਮ ਅਤੇ ਕਬਾਦ ਹੱਥੋਂ ਗ੍ਰਿਫ਼ਤਾਰੀ, ਸ਼ਾਹ ਨੌਸ਼ੀਰਵਾਂ ਦੇ ਦਰਬਾਰੀ ਗਸਤਮ ਆਦਿ ਦੀ ਓਧੜ ਧੁੰਮੀ ਤੇ ਅਮੀਰ ਹਮਜ਼ਾ ਵਲੋਂ ਰਿਹਾ ਕਰਵਾਏ ਜਾਣ ਦੇ ਬਾਵਜੂਦ ਗਸਤਮ ਦੇ ਪੁਤਰਾਂ ਵਲੋਂ ਖ਼ਾਕਾਨ ਚੀਨ ਦਾ ਕਤਲ, ਅਮੀਰ ਹਮਜ਼ੇ ਨਾਲ ਗਸਤਮ ਤੇ ਉਸ ਦੇ ਪੁਤਰਾਂ ਦਾ ਵਿਰੋਧ, ਤੇ ਸ਼ਿਕਸਤ ਖਾਣਾ, ਅਮੀਰ ਹਮਜ਼ਾ ਦਾ, ਗਸਤਮ ਦੇ ਪੱਖੀ ਔਲਾਦ ਨਾਲ ਯੁੱਧ, ਸ਼ਾਹ ਨੌਸ਼ੀਰਵਾਂ ਦੀ ਧੀ ਮਿਹਰ ਨਿਗਾਰ ਨਾਲ ਹਮਜ਼ੇ ਦਾ ਇਸ਼ਕ, ਸ਼ਾਹ ਨੌਸ਼ੀਰਵਾਂ ਵਲੋਂ ਸ਼ਾਹਜ਼ਾਦੀ ਮਿਹਰ ਨਿਗਾਰ ਦਾ ਅਮੀਰ ਹਮਜ਼ੇ ਨਾਲ ਵਿਆਹੇ ਜਾਣ ਦਾ ਵਿਚਾਰ, ਪਰ ਗਸਤਮ ਆਦਿ ਵਜ਼ੀਰਾਂ ਵਲੋਂ ਵਿਰੋਧ, ਜਿਸ ਕਰਕੇ ਸ਼ਾਹ ਨੌਸ਼ੀਰਵਾਂ ਦੇ ਹੁਕਮ ਨਾਲ ਹਮਜ਼ੇ ਦਾ ਲੰਧੌਰ ਹਿੰਦੀ ਸ਼ਾਹ ਯੂਨਾਨ, ਸ਼ਾਹ ਰੂਮ, ਸ਼ਾਹ ਮਿਸਰ ਆਦਿ ਨੂੰ ਫ਼ਤਹਿ ਕਰਨ ਜਾਣਾ, ਪਰ ਵਾਪਿਸੀ ਪਰ ਬਾਦਸ਼ਾਹ ਦੇ ਸ਼ਾਦੀ ਕਰਨੋਂ ਇਨਕਾਰ ਕਰਨ ਤੇ ਮਿਹਰ ਨਿਗਾਰ ਆਦਿ ਨੂੰ ਕਾਬੂ ਕਰਕੇ ਮੱਕੇ ਭੇਜਣਾ ਤੇ ਫੇਰ ਅਮੀਰ ਹਮਜ਼ੇ ਦਾ ਸ਼ਾਹ ਨੌਸ਼ੀਰਵਾਂ ਤੇ ਤੁਰਕਿਸਤਾਨ ਦੀਆਂ ਮੁਗ਼ਲੇਈ ਫ਼ੌਜਾਂ ਨਾਲ ਜੰਗ ਆਦਿ ਘਟਨਾਵਾਂ ਇਸ ਕਿੱਸੇ ਦੇ ਲਗਭਗ 32 ਸਰਗਾਂ ਅਥਵਾ ਕਾਂਡਾਂ ਵਿਚ ਦਿੱਤੀਆਂ ਗਈਆਂ ਹਨ। ਆਖਰ ਅਮੀਰ ਹਮਜ਼ੇ ਨੇ ਅਨੇਕਾਂ ਮੁਸੀਬਤਾਂ ਵਿਚੋਂ ਦੀ ਨਿਕਲ ਕੇ ਤੇ ਬੜੇ ਜੰਗ ਯੁੱਧ ਕਰਕੇ ਦੁਸ਼ਮਨਾਂ ਨੂੰ ਕਿਵੇਂ ਕਾਬੂ ਕੀਤਾ ਤੇ ਸ਼ਾਹਜ਼ਾਦੀ ਮਿਹਰ ਨਿਗਾਰ ਨੂੰ ਵਿਆਹਿਆ ਤੇ ਅੰਤ ਵਿਚ ਅਮੀਰ ਹਮਜ਼ੇ ਨੇ ਹਜ਼ਰਤ ਮੁਹੰਮਦ ਸਾਹਿਬ ਦੇ ਸਮੇਂ ਵਿਚ ਪਰ ਹਿੰਦੀ ਨਾਮੀ ਇਕ ਜੋਧੇ ਨੂੰ ਕਿਵੇਂ ਮਾਰਿਆ ਤੇ ਫੇਰ ਅਮੀਰ ਹਮਜ਼ਾ ਖ਼ੁਦ ਆਪਣੇ ਸਾਥੀਆਂ ਸਮੇਤ ਪੁਰ ਹਿੰਦੀ ਦੀ ਮਾਂ ਤੇ ਅਬੂ ਸਫੀਆਨ ਦੀ ਔਰਤ ਹਿੰਦੀ ਦੇ ਹਥੋਂ ਮੈਦਾਨ ਵਿਚ ਕਿਵੇਂ ਸ਼ਹੀਦ ਹੋਇਆ, ਇਸ ਕਿੱਸੇ ਦੀਆਂ ਪ੍ਰਸਿੱਧ ਘਟਨਾਵਾਂ ਹਨ ਤੇ ਇਹ ਘਟਨਾਵਾਂ ਇਸ ਦੇ ਅੰਤਲੇ ਭਾਗ ਨਾਲ ਸੰਬੰਧ ਰੱਖਦੀਆਂ ਹਨ। ਇਸ ਤਰ੍ਹਾਂ ਕਹਿਣ ਨੂੰ ਤਾਂ ਇਹ ਕਿੱਸਾ ਇਕੱਲੇ ਅਰਬ ਦੇਸ਼ ਦੀ ਇਕ ਪ੍ਰਸਿੱਧ ਦਾਸਤਾਨ ਹੈ, ਪਰ ਇਸ ਵਿਚ ਜੋ ਅਦਬੀ ਖ਼ੂਬੀਆਂ ਇਸ ਦੇ ਕਿੱਸਾਕਾਰ ਨੇ ਬੜੀ ਅਕਲ ਮੰਦੀ ਤੇ ਦਿਮਾਗ ਸੋਜ਼ੀ ਨਾਲ ਭਰੀਆਂ ਹਨ ਉਹ ਨਿਸ਼ਚੇ ਹੀ ਨਾ ਕੇਵਲ ਇਸਲਾਮੀ ਦੁਨੀਆਂ ਨਾਲ ਹੀ ਸਾਂਝ ਰੱਖਦੀਆਂ ਹਨ, ਸਗੋਂ ਸਮੁੱਚੇ ਸੰਸਾਰ ਦਾ ਅਦਬੀ ਅੰਗ ਹਨ। ਇਸੇ ਕਾਰਣ ਇਸ ਦਿਲਚਸਪ ਕਿੱਸੇ ਦਾ ਸੰਪਾਦਨ ਕਰਨ ਦਾ ਯਤਨ ਕੀਤਾ ਗਿਆ ਹੈ ਤੇ ਕਈ ਥਾਵੀਂ ਕਹਾਣੀ ਨੂੰ ਅਟੁੱਟ ਰੱਖਕੇ ਲੋੜ ਮੁਤਾਬਿਕ ਸੰਖੇਪ ਵੀ ਕੀਤਾ ਗਿਆ ਹੈ ਤਾਂ ਕਿ ਸਾਰੇ ਹੀ ਪਾਠਕ ਇਸ ਕਾਵਿ ਰਚਨਾ ਦਾ ਇਕੋ ਜੇਹਾ ਸੁਆਦ ਮਾਣ ਸਕਣ।

ਸੀਹਰਫ਼ੀ ਸੱਸੀ ਪੁੰਨੂੰ, ਚਿੱਠੀ ਹੀਰੇ ਸ਼ਾਹ ਆਦਿ ਤੇ ਦਾਸਤਾਨ ਅਮੀਰ ਹਮਜ਼ਾ ਦੀਆਂ ਪੁਰਾਣੀਆਂ ਫਾਰਸੀ ਅੱਖਰਾਂ ਦੀਆਂ ਪ੍ਰਤੀਆਂ ਤੋਂ, ਜੋ ਕਿ ਕਿਤੇ ਕਿਤੇ ਛਪੀਆਂ ਹੋਈਆਂ ਸਬੱਬ ਨਾਲ ਮਿਲਦੀਆਂ ਹਨ. ਇਸ ਕਾਵਿ-ਸੰਗ੍ਰਹਿ ਦੇ ਤਿਆਰ ਕਰਨ ਤੇ ਇਸ ਦੇ ਮੂਲ ਪਾਠ ਸੋਧਣ ਵਿਚ ਸਹਾਇਤਾ ਲਈ ਗਈ ਹੈ। ਮੈਂ ਇਸ ਸਬੰਧ ਵਿਚ ਪ੍ਰੋਫੈਸਰ ਪਿਆਰਾ ਸਿੰਘ ਜੀ ਐਮ. ਏ. ਪ੍ਰਮੁਖ ਅਧਿਕਾਰੀ, ਅਨੁਵਾਦ ਵਿਭਾਗ, ਪੰਜਾਬੀ ਯੂਨੀਵਰਸਿਟੀ ਪਟਿਆਲਾ ਦਾ ਵਿਸ਼ੇਸ਼

ਕਰਕੇ ਧੰਨਵਾਦੀ ਹਾਂ ਜਿਹਨਾਂ ਨੇ ਬੜਾ ਯਤਨ ਕਰਕ ਮੌਲਵੀ ਗੁਲਾਮ ਰਸੂਲ ਦੀਆਂ ਲਗਭਗ ਸਾਰੀਆਂ ਹੀ ਰਚਨਾਵਾਂ ਮੈਨੂੰ ਲਿਆ ਕੇ ਦਿੱਤੀਆਂ ਤੇ ਇਹਨਾਂ ਦੇ ਸੰਪਾਦਨ ਵਿਚ ਪੂਰਾ ਪੂਰਾ ਸਹਿਯੋਗ ਦੇ ਕੇ ਮੇਰਾ ਹੱਥ ਵਟਾਇਆ ਹੈ। ਪਾਠਕਾਂ ਦੀ ਸੌਖ ਲਈ ਇਸ ਕਿੱਸਾ ਸੰਗ੍ਰਹਿ ਵਿਚ ਨਾਲੋਂ ਨਾਲ ਹਰੇਕ ਸਫੇ ਦੇ ਹੇਠਾਂ ਫੁਟ ਨੋਟਾਂ ਦੀ ਸ਼ਕਲ ਵਿਚ ਔਖੇ ਲਫ਼ਜ਼ਾਂ ਦੇ ਅਰਥ ਦੇ ਦਿੱਤੇ ਗਏ ਹਨ, ਪਰ ਫੇਰ ਵੀ ਜੇ ਕੋਈ ਉਕਾਈ ਰਹਿ ਗਈ ਹੋਵੇ ਤਾਂ ਉਹ ਪਤਾ ਲੱਗਣ ਤੇ ਧੰਨਵਾਦ ਸਹਿਤ ਅਗਲੀ ਛਾਪ ਵਿਚ ਸੋਧ ਦਿੱਤੀ ਜਾਵੇਗੀ।

ਸ਼ਮਸ਼ੇਰ ਸਿੰਘ ਅਸ਼ੋਕ

# ਪ੍ਰਵੇਸ਼ਕਾ

ਮੌਲਾ ਬਖ਼ਸ਼ 'ਕੁਸ਼ਤਾ' ਮੌਲਵੀ ਗੁਲਾਮ ਰਸੂਲ ਦਾ ਜ਼ਿਕਰ ਕਰਦਾ ਲਿਖਦਾ ਹੈ* :—

> "ਇਨ੍ਹਾਂ ਆਪਣਾ ਨਿਯਮ ਇਹ ਬਣਾਇਆ ਹੋਇਆ ਸੀ ਕਿ ਨਿਮਾਜ਼ ਰੱਬੀ ਯਾਦ, ਵਜ਼ੀਫੇ ਤੇ ਵਾਅਜ਼ ਨਸੀਹਤ ਤੋਂ ਜੋ ਵੇਲਾ ਵਿਹਲ ਦਾ ਮਿਲਦਾ, ਇਹ ਹੁਜਰੇ ਦਾ ਬੂਹਾ ਬੰਦ ਕਰਕੇ ਏਕਾਂਤ ਵਿਚ ਬੈਠ ਕੇ ਸ਼ਿਅਰ ਲਿਖਦੇ ਰਹਿੰਦੇ। ਕਹਿੰਦੇ ਹਨ, ਇਹ ਇਕ ਵਾਰੀ ਏਸੇ ਤਰ੍ਹਾਂ ਹੁਜਰੇ ਦਾ ਬੂਹਾ ਬੰਦ ਕਰਕੇ ਬੈਠੇ ਸਨ ਕਿ ਪਿੰਡ ਦਾ ਕੋਈ ਬੰਦਾ ਓਧਰੋਂ ਲੰਘਿਆ। ਓਸ ਨੇ ਸੁਭਾਵਕੀ ਬੂਹੇ ਦੀ ਦਰਜ਼ ਅੰਦਰ ਝਾਤ ਮਾਰੀ ਤੇ ਓਸ ਨੂੰ ਇੰਜ ਜਾਪਿਆ ਜਿਵੇਂ ਮੌਲਵੀ ਸਾਹਿਬ ਦੇ ਕੋਲ ਅਲੜ੍ਹ ਮੁਟਿਆਰ ਬੈਠੀ ਏ। ਉਸ ਪਿੰਡ ਦੇ ਕੁਝ ਹੋਰ ਲੋਕਾਂ ਨੂੰ ਕੰਨ ਵਿਚ ਦੱਸਿਆ। ਉਹ ਵੀ ਵੇਲੇ ਦੀ ਟੋਹ ਵਿਚ ਰਹੇ। ਉਨ੍ਹਾਂ ਇਕ ਦਿਨ ਹੁਜਰੇ ਦਾ ਬੂਹਾ ਬੰਦ ਦੇਖ ਕੇ ਅੰਦਰ ਧਿਆਨ ਮਾਰਿਆ ਤੇ ਉਨ੍ਹਾਂ ਨੂੰ ਇੰਜ ਲਿਸ਼ਕਾਰਾ ਪਇਆ ਜਿਵੇਂ ਅੰਦਰ ਕੋਈ ਹੂਰ ਪਰੀ ਬੈਠੀ ਹੋਵੇ। ਉਨ੍ਹਾਂ ਬੂਹਾ ਖੜਕਾਇਆ। ਮੌਲਵੀ ਸਾਹਿਬ ਨੇ ਬੂਹਾ ਖੋਲ੍ਹਿਆ ਤੇ ਪੁਛਿਆ, "ਕੀ ਗੱਲ ਏ ?" ਲੋਕਾਂ ਆਖਿਆ, 'ਅੰਦਰ ਤੁਹਾਡੇ ਕੋਲ ਕੋਈ

---

*ਪੰਜਾਬੀ ਸ਼ਾਇਰਾਂ ਦਾ ਤਜ਼ਕਰਾ, ਪੰਨਾ 239।

ਨਾ-ਮਹਰਮ ਤੀਵੀਂ ਬੈਠੀ ਏ ? ਉਹ ਕੌਣ ਏ ?" ਮੌਲਵੀ ਸਾਹਿਬ ਨੇ ਫ਼ਰਮਾਇਆ, "ਅੰਦਰ ਕੋਈ ਨਹੀਂ, ਤੁਹਾਡਾ ਵਹਿਮ ਏ।" ਉਹ ਨਾ ਮੰਨੇ। ਅੰਦਰ ਜਾ ਕੇ ਚੰਗੀ ਤਰ੍ਹਾਂ ਦੇਖਿਆ ਭਾਲਿਆ ਤੇ ਮਾਲੂਮ ਹੋਇਆ ਕਿ ਨਿਰਾ ਨਜ਼ਰ ਦਾ ਧੋਖਾ ਈ ਸੀ। ਡਾਢੇ ਫਿੱਕੇ ਪਏ ਤੇ ਹੌਲੇ ਹੋ ਕੇ ਮੁੜ ਗਏ, ਪਰ ਏਸ ਗੱਲ ਦੀ ਚੋਬ ਰਹੀ ਕਿ ਇਹ ਕਿੱਸਾ ਕੀ ਏ ?" ਅਖੀਰ ਮੌਲਵੀ ਸਾਹਿਬ ਨੇ ਉਨ੍ਹਾਂ ਦਾ ਵਹਿਮ ਦੂਰ ਕਰਨ ਲਈ ਦੱਸਿਆ ਕਿ ਮੈਂ ਅੱਜ ਕਲ ਯੂਸਫ਼ ਜ਼ੁਲੈਖ਼ਾ ਦਾ ਕਿੱਸਾ ਲਿਖ ਰਹਿਆ ਹਾਂ ਤੇ ਬੀਬੀ ਜ਼ੁਲੈਖ਼ਾ ਆਪ ਆ ਕੇ ਅਸਲ ਹਾਲ ਲਿਖਵਾ ਜਾਂਦੀ ਏ। ਏਸ ਤੇ ਲੋਕਾਂ ਦੇ ਦਿਲ ਵਿਚ ਇਨ੍ਹਾਂ ਦੀ ਇਜ਼ਤ ਹੋਰ ਵੱਧ ਗਈ ਤੇ ਇਨ੍ਹਾਂ ਨੂੰ ਵਲੀ, ਅੱਲ੍ਹਾ ਤੇ ਦਰਵੇਸ਼ ਮੰਨਣ ਲਗ ਪਏ।"

ਕਹਾਣੀ ਦੇ ਸੱਚੇ ਹੋਣ ਬਾਰੇ ਕੁਝ ਵੀ ਖ਼ਿਆਲ ਹੋਵੇ ਇਸ ਦੇ ਤਾਤਪਰਜ ਬਾਰੇ ਕੋਈ ਸ਼ੰਕਾ ਨਹੀਂ ਹੋ ਸਕਦੀ। ਇਹ ਇਕ ਨਾਟਕੀ ਢੰਗ ਹੈ ਇਸ ਗੱਲ ਦੇ ਕਹਿਣ ਦਾ ਕਿ ਮੌਲਵੀ ਸਾਹਿਬ ਦੀ ਕਵਿਤਾ ਉਨ੍ਹਾਂ ਦੇ ਅੰਦਰੋਂ ਫੁਟ ਕੇ ਨਿਕਲੀ ਕੋਈ ਸ਼ੈ ਹੈ, ਤ੍ਰਦੱਦ ਨਾਲ ਤਬੀਅਤ ਤੇ ਜ਼ੋਰ ਪਾ ਕੇ ਲਿਖੀ ਵਸਤੂ ਨਹੀਂ। ਇਸ ਦਾ ਅਹਿਸਾਸ ਸਾਨੂੰ ਤੀਬਰਤਾ ਨਾਲ ਉਦੋਂ ਹੋ ਜਾਂਦਾ ਹੈ, ਜਦੋਂ ਅਸੀਂ ਉਪਰੋਕਤ ਕਿੱਸਾ ਲੈਕੇ ਪੜ੍ਹਨ ਬੈਠਦੇ ਹਾਂ। ਕਿੱਸਾ ਕੀ ਹੈ, ਸੋਜ਼ਿ-ਨਿਹਾਨੀ ਦਾ ਹੜ੍ਹ ਹੈ, ਦਰਦ ਅਤੇ ਸ਼ੌਕ ਦੀ ਸ਼ੂਕਦੀ ਨੈਂ ਹੈ; ਆਸ਼ਿਕ ਦੇ ਦਿਲ ਦੇ ਆਲੰਬੇ ਹਨ; ਇਸ਼ਕ ਦੀ ਹੁਸਨ ਲਈ ਲੁੱਛਣਾ ਹੈ; ਅਪੂਰਨ ਦੀ ਸੰਪੂਰਨ ਲਈ ਫਰਯਾਦ ਹੈ। ਕਹਾਣੀ ਘੜਨ ਵਾਲੇ ਨੇ ਕਹਾਣੀ ਬਿਆਨ ਕਰਨ ਲਈ ਜ਼ੁਲੈਖਾ ਨੂੰ ਹਾਜ਼ਿਰ ਕੀਤਾ ਹੈ, ਯੂਸਫ਼ ਨੂੰ ਨਹੀਂ। ਇਹ ਬਿਨਾਂ ਮਤਲਬ ਨਹੀਂ। ਹਿਜਰ ਦੀ ਵੇਦਨਾ ਆਖਿਰ ਬਿਰਹਾ ਕੁਠਾ ਆਸ਼ਿਕ ਹੀ ਕਰ ਸਕਦਾ ਹੈ, ਹੁਸਨ ਤਾਂ ਬੇਨਿਆਜ਼ ਹੁੰਦਾ ਹੈ; ਤੇ ਜ਼ੁਲੈਖਾ ਤੋਂ ਵਧ ਇਸ਼ਕ ਕੁਠਾ ਹੋਰ ਕੌਣ ਹੋ ਸਕਦਾ ਹੈ ?

× × × × ×

ਪੰਜਾਬੀ ਕਾਵਿ ਸੰਸਾਰ ਵਿਚ ਗੁਲਾਮ ਰਸੂਲ ਨਾਂ ਦੇ ਤਿੰਨ ਕਵੀ ਹੋਏ ਹਨ*, ਪਰ ਯੂਸੁਫ ਜ਼ੁਲੈਖਾ ਦਾ ਕਿੱਸਾ ਲਿਖਣ ਦਾ ਸ਼ਰਫ਼ ਆਲਮਪੁਰ ਕੋਟਲਾ, ਤਹਿਸੀਲ ਦਸੂਹਾ, ਜ਼ਿਲਾ ਹੁਸ਼ਿਆਰਪੁਰ ਦੇ ਵਾਸੀ ਗੁਲਾਮ ਰਸੂਲ ਨੂੰ ਹੀ ਹੈ। ਤਜ਼ਕਰਿਆਂ ਵਿਚ, ਇਨ੍ਹਾਂ ਨੂੰ 'ਮੌਲਵੀ' ਦੀ ਉਪਾਧੀ ਨਾਲ ਯਾਦ ਕੀਤਾ ਜਾਂਦਾ ਹੈ, ਕਿਉਂ ਜੋ ਇਹ ਢੇਰ ਚਿਰ ਆਪਣੇ ਪਿੰਡ ਦੀ ਮਸਜਦ ਦੇ ਇਮਾਮ ਰਹੇ। ਜਨਮ ਇਹਨਾਂ ਦਾ 1847 ਈ: ਦਾ ਸਿੱਧ ਹੁੰਦਾ ਹੈ*, ਪਿਤਾ ਦਾ ਨਾਂ ਮੀਆਂ, ਮੁਰਾਦ ਬਖ਼ਸ਼ ਤੇ ਜ਼ਾਤ ਦੇ ਗੁੱਜਰ ਦਸੀਦੇ ਹਨ। ਮੌਲਵੀ ਸਾਹਿਬ ਆਪਣੇ ਸਮੇਂ ਦੇ ਚੰਗੇ

---

*ਵੇਰਵੇ ਲਈ ਵੇਖੋ 'ਪੰਜਾਬੀ ਸ਼ਾਇਰਾਂ ਦਾ ਤਜ਼ਕਰਾ' ਕ੍ਰਿਤ ਮੌਲਾ ਬਖਸ਼ 'ਕੁਸ਼ਤਾ'।

*ਵੇਰ੍ਵੇ ਲਈ ਵੇਖੋ 'ਦਾਸਤਾਨਿ ਅਮੀਰ ਹਮਜ਼ਾ' ਦੀ ਸਮਾਪਤੀ ਦਾ ਪ੍ਰਕਰਣ।

ਵਿਦਵਾਨ ਸਨ। ਉਰਦੂ, ਫ਼ਾਰਸੀ, ਅਰਬੀ ਤੇ ਦੀਨੀ ਵਿਸ਼ਿਆਂ ਤੇ ਇਹਨਾਂ ਨੂੰ ਚੰਗਾ ਵਸੀਕਾਰ ਪ੍ਰਾਪਤ ਸੀ। ਆਪ ਹਕੀਮੀ ਵੀ ਜਾਣਦੇ ਸਨ। ਇਹਨਾਂ ਕੁਲ ਪੰਜਤਾਲੀ ਵਰ੍ਹੇ ਉਮਰ ਪਾਈ, ਜਿਸ ਵਿਚ ਇਹਨਾਂ ਨਿੱਕੇ ਵੱਡੇ ਕਈ ਕਿੱਸੇ ਲਿਖੇ। ਇਹਨਾਂ ਵਿਚੋਂ 'ਦਾਸਤਾਨਿ-ਅਮੀਰ ਹਮਜ਼ਾ' ਅਤੇ 'ਅਹਸਨੁਲ ਕਸਿਸ' ਬਹੁਤ ਪ੍ਰਸਿੱਧ ਹਨ। ਇਸ ਪਿਛਲੇ ਨੂੰ ਇਹਨਾਂ ਦਾ ਸ਼ਾਹਕਾਰ ਮੰਨਣਾ ਚਾਹੀਦਾ ਹੈ। ਇਸ ਦਾ ਸ਼ੁਮਾਰ ਪੰਜਾਬੀ ਦੇ ਚੋਟੀ ਦੇ ਕਿੱਸਿਆਂ ਵਿਚ ਕੀਤਾ ਜਾ ਸਕਦਾ ਹੈ।

× × × × ×

'ਅਹਸਨੁਲ ਕਸਿਸ' ਜਿਸ ਵਿਚ ਯੂਸਫ਼ ਜ਼ੁਲੈਖ਼ਾ ਦੇ ਇਸ਼ਕ ਦੀ ਕਹਾਣੀ ਹੈ, ਅਸਲ ਵਿਚ ਇਬਰਾਨੀ ਅਸਲੇ ਦਾ ਕਿੱਸਾ ਹੈ। ਇਸ ਦਾ ਜ਼ਿਕਰ ਤੌਰਾਤ ਵਿਚ ਆਇਆ ਹੈ ਤੇ ਕੁਰਾਨ ਵਿਚ ਵੀ। ਕੁਰਾਨ ਵਿਚ ਇਕ ਨੂੰ 'ਅਹਸਨੁਲ ਕਸਿਸ' (ਸਭ ਤੋਂ ਚੰਗਾ ਬਿਰਤਾਂਤ) ਕਹਿ ਕੇ ਸਤਿਕਾਰਿਆ ਗਿਆ ਹੈ ਤੇ ਇਕ ਪੂਰੀ ਸੂਰਤ (ਅਧਿਆਇ) ਇਸ ਲਈ ਵਕਫ਼ ਹੈ।

ਯੂਸੁਫ਼ ਜ਼ੁਲੈਖ਼ਾ ਦੀ ਇਸ ਪ੍ਰੇਮ ਗਾਥਾ ਨੂੰ ਬਹੁਤ ਸਾਰੇ ਫ਼ਾਰਸੀ, ਉਰਦੂ ਅਤੇ ਪੰਜਾਬੀ ਸ਼ਾਇਰਾਂ ਨੇ ਗਾਇਆ ਹੈ. ਪਰ ਸ਼ਾਇਰਾਂ ਤੇ ਕੁਰਾਨ ਦੇ ਬਿਆਨ ਵਿਚ ਕੁਝ ਬੁਨਿਆਦੀ ਅੰਤਰ ਦਿਸ ਆਉਂਦਾ ਹੈ। ਕੁਰਾਨ ਸ਼ਰੀਫ਼ ਦੇ ਸਾਰੇ ਬਿਆਨ ਵਿਚ ਕੇਂਦਰੀ ਨੁਕਤਾ ਯੂਸਫ਼ ਦਾ ਸਦਾਚਾਰ ਹੈ ਇਕ ਸੱਤਵਾਦੀ ਪੁਰਸ਼ ਦਾ ਚਰਿਤ੍ਰ। ਇਹ ਇਕ ਐਸਾ ਅਧਿਐਨ ਹੈ, ਜਿਸ ਦਾ ਵਿਸ਼ਾ 'ਇਸ਼ਕ ਦੀ ਖਿੱਚ' ਨਹੀਂ, ਜੀਵਨ ਦੀਆਂ ਕਠਿਨ ਪਰੀਖਿਆ ਦੇ ਸਨਮੁਖ 'ਧਰਮ ਦੀ ਪਾਲਨਾ' ਹੈ। ਇਹ ਇਕ ਮੁਜਾਹਿਦ ਦੀ ਦਾਸਤਾਨ ਹੈ, ਜੋ ਇਕ ਸਾਲ ਨਹੀਂ, ਦੋ ਸਾਲ ਨਹੀਂ, ਲੰਮੀ ਉਮਰ ਤਕ ਸਮੇਂ ਦੇ ਥਪੇੜੇ ਖਾਂਦਾ ਰਹਿੰਦਾ ਹੈ, ਪਰ ਬੁਰਾਈ ਦੀਆਂ ਤਾਕਤਾਂ ਅੱਗੇ ਹਥਿਆਰ ਨਹੀਂ ਸੁਟਦਾ। ਯੂਸਫ਼ ਸੱਤਵਾਦੀ ਪੁਰਸ਼ ਦਾ ਆਦਰਸ਼ ਰੂਪ ਹੈ। ਇਕ ਅਜੇਹੇ ਅਖ਼ਲਾਕ ਦਾ ਪ੍ਰਤੀਪਾਦਕ ਹੈ, ਜਿਸ ਦਾ ਪੈਦਾ ਕਰਨ ਵਾਲਾ ਮਰ-ਜੀਵੜਾ ਬਿਪਤਾ ਵਿਚ ਘਬਰਾਉਂਦਾ ਨਹੀਂ, ਪਰੀਖਿਆ, ਵਿਚ ਡੋਲਦਾ ਨਹੀਂ, ਭਰਾਵਾਂ ਦੇ ਅਤਿਆਚਾਰ ਦਾ ਸ਼ਿਕਾਰ ਹੋ ਕੇ ਵੀ ਖਿਮਾ ਦੀ ਭਾਵਨਾ ਰੱਖਦਾ ਹੈ, ਕੈਦ ਵਿਚ ਪੈਣਾ ਕਬੂਲ ਕਰਦਾ ਹੈ, ਪਰ ਗੁਨਾਹਾਂ ਭਰੇ ਜੀਵਨ ਵਿਚ ਪ੍ਰਵ੍ਰਿਤ ਨਹੀਂ ਹੁੰਦਾ, ਕਾਮ ਜੇਹੀ ਪ੍ਰਬਲ ਪ੍ਰੇਰਣਾ ਦੇ ਸਾਹਮਣੇ ਦ੍ਰਿੜ ਰਹਿੰਦਾ ਹੈ; ਮਾਲਿਕ ਦੀ ਅਮਾਨਤ ਵਿਚ ਖਿਆਨਤ ਨਹੀਂ ਕਰਦਾ; ਸਿਦਕ ਤੇ ਵਿਸ਼ਵਾਸ ਨੂੰ ਹੱਥੋਂ ਨਹੀਂ ਛਡਦਾ; ਤਾਕਤ ਹੱਥ ਆਉਣ ਪੁਰ ਵੀ ਬਦਲਾ ਨਹੀਂ ਲੈਂਦਾ, ਹਾਂ ਜੋ ਵਿਹਾਰ ਦਾ ਸੁੱਚਾ ਤੋਲ ਦਾ ਪੂਰਾ ਹੈ।

ਸ਼ਰੱਈ ਧਾਰਾ ਦੇ ਇਸਲਾਮ ਲਈ ਜੀਵਨ ਦਾ ਵੱਡਾ ਲਕਸ਼ ਸ਼ਾਇਦ ਇਹੀ ਸੀ। ਪਰ ਸੂਫ਼ੀ ਧਾਰਾ ਦੇ ਮੁਸਲਮਾਨਾਂ ਵਿਚ ਆ ਕੇ ਇਸ ਦਾ ਕੇਂਦਰ ਕੁਝ ਬਦਲ ਗਿਆ ਹੈ। ਉਹਨਾਂ ਲਈ ਖਿੱਚ ਏਨੀਂ ਯੂਸੁਫ਼ ਦੇ ਦ੍ਰਿੜ ਆਚਰਣ ਦੀ ਨਹੀਂ, ਜਿੰਨੀ ਇਸ਼ਕ ਦੀ ਪ੍ਰਬਲ ਸ਼ਕਤੀ ਦੀ ਹੈ। ਆਚਰਣ ਦੀ ਦ੍ਰਿੜਤਾ ਸਣਮਾਨੀਯ ਹੈ, ਪਰ ਇਸ਼ਕ ਦੀ ਦ੍ਰਿੜਤਾ ਇਸ ਨਾਲੋਂ ਵੀ ਵਡੇਰੀ ਕਰਾਮਾਤ ਹੈ। ਇਹ ਉਹ ਸ਼ਕਤੀ ਹੈ, ਜੋ ਅੰਤ ਵਿਚ ਸਭ ਮੁਸ਼ਕਿਲਾਂ ਤੇ ਹਾਵੀ ਹੁੰਦੀ ਹੈ। ਕਿੱਸਾਕਾਰਾਂ ਦੇ ਹੱਥਾਂ ਵਿਚ, ਜਿਹੜੇ ਆਮ ਤੌਰ ਤੇ ਸੂਫ਼ੀ ਮਨੁਸ਼ ਹੁੰਦੇ ਸਨ, ਇਸ ਕਾਰਣ,

ਕਹਾਣੀ ਦੀ ਰੂਪ-ਰੇਖਾ ਵਿਚ ਕੁਝ ਤਬਦੀਲੀ ਆ ਗਈ ਹੈ। ਕੁਰਾਨ ਵਿਚ ਜ਼ੁਲੈਖਾ ਦਾ ਨਾਂ ਨਹੀਂ ਹੈ, 'ਮਿਸਰ ਵਿਚ ਯੂਸੁਫ ਨੂੰ ਖਰੀਦਣ ਵਾਲੇ ਦੀ ਔਰਤ' ਕਰਕੇ ਲਿਖਿਆ ਹੈ। ਉਥੇ ਜ਼ੁਲੈਖਾ ਯੂਸਫ ਨੂੰ ਸੁਫਨੇ ਵਿਚ ਦੇਖ ਕੇ ਮੋਹਿਤ ਨਹੀਂ ਹੁੰਦੀ, ਨ ਹੀ ਯੂਸੁਫ ਦਾ ਇਸ਼ਕ ਵਿਆਹ ਤੋਂ ਪਹਿਲਾਂ ਉਸ ਦੇ ਜੀਵਨ ਵਿਚ ਪ੍ਰਵੇਸ਼ ਕਰਦਾ ਹੈ। ਉਸ ਦਾ ਇਸ਼ਕ ਉਸੇ ਤਰ੍ਹਾਂ ਵਾਸ਼ਨਾ-ਲਿਬੜਿਆ ਹੈ, ਜਿਵੇਂ ਪੂਰਣ ਭਗਤ ਦੀ ਕਹਾਣੀ ਵਿਚ ਲੂਣਾ ਦਾ ਹੈ। ਪਾਜ ਉਘੜ ਜਾਣ ਪਿਛੋਂ ਜ਼ੁਲੈਖਾ ਦਾ ਹਸ਼ਰ ਕੀ ਹੋਇਆ ? ਇਸ ਦਾ ਵੇਰਵਾ ਵੀ ਨਹੀਂ ਦਿੱਤਾ ਗਿਆ। ਜ਼ੁਲੈਖ਼ਾ ਉਥੇ ਸਦਾ ਲਈ ਕਹਾਣੀ ਵਿਚੋਂ ਨਿਕਲ ਜਾਂਦੀ ਹੈ; ਬਾਕੀ ਦਾ ਪ੍ਰਸੰਗ ਯੂਸਫ਼ ਦੇ ਮਿਸਰ ਦੇ ਰਾਜ ਨੂੰ ਪ੍ਰਾਪਤ ਕਰਨ, ਭਰਾਵਾਂ ਦੀ ਕਾਲ ਸਮੇਂ ਸਹਾਇਤਾ, ਅਤੇ ਅੰਤ ਵਿਛੜੇ ਬਾਪ ਨਾਲ ਮਿਲਣ ਦਾ ਹੈ।

ਸੂਫ਼ੀ-ਮਨੁਸ਼ ਕਿੱਸਾਕਾਰਾਂ ਦੀ ਦ੍ਰਿਸ਼ਟੀ ਵਿਚ ਜੀਵਨ ਦਾ ਕੇਂਦਰ ਬਿੰਦੂ ਇਸ਼ਕ ਹੈ, ਇਸ਼ਕਿ-ਮਜਾਜ਼ੀ ਤੇ ਫਿਰ ਇਸ਼ਕਿ-ਹਕੀਕੀ। ਇਸ ਲਈ ਉਹ ਇਸ ਅਦਭੁਤ ਘਟਨਾ ਨੂੰ ਇਸ਼ਕ ਦੀ ਹੀ ਖੇਡ ਬਣਾਉਂਦੇ ਹਨ। ਅਜ਼ਲੀ ਇਸ਼ਕ ਦੀ, ਧੁਰੋਂ ਲਿਖੇ ਕਿਸੇ ਸੰਜੋਗ ਦੀ; ਤੇ ਇਸ ਦਾ ਮੁੱਢ ਜ਼ੁਲੈਖਾ ਦੀ ਹਾਲਤ ਵਿਚ ਯੂਸੁਫ਼ ਦੇ ਸੁਫਨੇ ਵਿਚ ਨਜ਼ਰ ਆਉਣ ਤੋਂ ਹੀ ਬੱਝ ਜਾਂਦਾ ਹੈ। ਇਸ ਦੀ ਪੂਰਤੀ ਇਸ਼ਕ ਦੀ ਦਿਗ-ਵਿਜੈ ਅਥਵਾ ਜ਼ੁਲੈਖਾ ਦੇ ਯੂਸਫ਼ ਨੂੰ ਪ੍ਰਾਪਤ ਕਰ ਲੈਣ ਨਾਲ ਹੁੰਦੀ ਹੈ, ਜਿਸ ਗੱਲ ਦਾ ਉਲੇਖ ਕੁਰਾਨ ਵਿਚ ਨਹੀਂ ਹੈ। ਤੇ ਇਹ ਇੰਨੀ ਮਹਾਨ ਪ੍ਰਾਪਤੀ ਹੈ ਕਿ ਮੌਲਾਨਾ ਜਾਮੀ ਵਰਗੇ ਕਿੱਸਾਕਾਰ ਕਿੱਸੇ ਨੂੰ ਯੂਸਫ਼ ਜ਼ੁਲੈਖਾ ਦੇ ਸੰਜੋਗ ਤੇ ਹੀ ਖਤਮ ਕਰ ਦਿੰਦੇ ਹਨ, ਯੂਸਫ਼ ਦੇ ਭਰਾਵਾਂ ਨੂੰ ਅਤੇ ਪਿਤਾ ਨੂੰ ਯੂਸਫ਼ ਨਾਲ ਮਿਲਾਣ ਦੀ ਲੋੜ ਵੀ ਨਹੀਂ ਸਮਝਦੇ। ਇੰਝ ਇਹਨਾਂ ਕਿੱਸਿਆਂ ਦਾ ਤੋੜਾ ਇਸ਼ਕ ਦੀ ਦਿਗ-ਵਿਜੈ ਤੇ ਟੁਟਦਾ ਹੈ, ਅਖਲਾਕ ਦੀ ਬਰਤਰੀ ਤੇ ਨਹੀਂ, ਜ਼ੋਰ ਇਸ਼ਕ ਦੀ ਪ੍ਰਬਲਤਾ, ਉਸ ਦੇ ਸਿਦਕ, ਉਸ ਦੇ ਮੁਸ਼ਕਿਲ ਕੁਸ਼ਾ ਹੋਣ ਉਤੇ ਹੈ, ਪਾਰਸਾਈ ਤੇ ਨਹੀਂ। ਸੱਚਾ ਇਸ਼ਕ ਗੁਨਾਹਾਂ ਭਰੇ ਜੀਵਨ ਨੂੰ ਵੀ ਕੱਜ ਲੈਂਦਾ ਹੈ।

ਅਧਿਆਤਮਿਕ ਖੇਤਰ ਵਿਚ ਦ੍ਰਿਸ਼ਟੀਕੋਣ ਦੀ ਇਹ ਕੇਂਦਰ-ਬਦਲੀ ਉਸ ਸਹਿਨ-ਸ਼ੀਲਤਾ ਦੀ ਲਖਾਇਕ ਹੈ, ਜੋ ਸੂਫ਼ੀ ਪ੍ਰਭਾਵ ਹੇਠ ਜ਼ੁਹਦ-ਉ-ਪ੍ਰਹੇਜ਼ਗਾਰੀ ਵਾਲੇ ਇਸਲਾਮ ਵਿਚ ਆਈ, ਜਿਸ ਦੇ ਫਲਸਰੂਪ ਮੰਨ ਲਿਆ ਗਿਆ ਕਿ ਆਤਮਿਕ ਉਨਤੀ ਦਾ ਰਾਹ ਕੇਵਲ ਜ਼ੁਹਦ-ਉ-ਤਕਵੇ ਵਾਲਾ ਹੀ ਨਹੀਂ, ਇਸ਼ਕ ਦਾ ਵੀ ਹੋ ਸਕਦਾ ਹੈ। ਇਹ ਇਕ ਤਰ੍ਹਾਂ ਕੱਟੜ ਪੰਥੀ ਇਸਲਾਮ ਉਪਰ ਉਦਾਰ ਬ੍ਰਿਤੀ ਵਾਲੇ ਇਸਲਾਮ ਦੀ ਫ਼ਤਹਿ ਸੀ, ਸੀਮਿਤ ਘੇਰੇ ਵਾਲੀ ਦ੍ਰਿਸ਼ਟੀ ਉਪਰ ਵਿਸ਼ਾਲ ਦ੍ਰਿਸ਼ਟੀ ਦੀ ਫਤਹਿ ਜਿਸ ਦੇ ਅਸਰ ਹੇਠ ਜਿਗਿਆਸੂ ਕਿਸੇ ਹੋਰ ਮਨੁੱਖ ਤੋਂ ਘ੍ਰਿਣਿਤ ਨਹੀਂ ਹੋ ਸਕਦਾ ਸੀ।

× × × × ×

ਮੁਸਲਮਾਨਾਂ ਵਿਚ ਇਹ ਕਿੱਸਾ ਬਹੁਤ ਹਰਮਨ ਪਿਆਰਾ ਹੈ। ਉਹਨਾਂ ਦਾ ਅਕੀਦਾ ਹੈ ਕਿ ਅੱਲ੍ਹਾ ਤਾਅਲਾ ਨੇ ਸੂਰਤਿ ਯੂਸੁਫ਼ ਵਿਚ ਨਾਜ਼ਿਲ ਹੋਈ ਵਹੀ ਦੁਆਰਾ ਹਜ਼ਰਤ ਮੁਹੰਮਦ ਨੂੰ ਜੀਵਨ ਵਿਚ ਅੱਗੇ ਵਾਪਰਨ ਵਾਲੀਆਂ ਘਟਨਾਵਾਂ ਦੀ ਸੂਚਨਾ ਦਿੱਤੀ ਸੀ। ਉਹ ਯੂਸੁਫ਼ ਦੇ ਜੀਵਨ ਦੀਆਂ ਘਟਨਾਵਾਂ ਅਤੇ ਹਜ਼ਰਤ ਮੁਹੰਮਦ ਦੇ ਜੀਵਨ ਵਿਚ ਬਹੁਤ ਸਾਰੀ ਸਦ੍ਰਿਸ਼ਤਾ

ਵੇਖਦੇ ਹਨ। ਇਸ ਕਾਰਣ ਇਸ ਦੇ ਪੜ੍ਹਨ ਲਿਖਣ ਜਾਂ ਸੁਣਨ ਦਾ ਬਹੁਤ ਸਾਰਾ ਮਹਾਤਮ ਮੰਨਿਆ ਗਿਆ ਹੈ। ਲੇਖਕ ਇਹ ਕਿੱਸਾ ਲਿਖ ਕੇ ਸਵਾਬ ਹਾਸਿਲ ਕਰਨ ਦੀ ਆਸ ਰੱਖਦੇ ਹਨ। ਸੋ ਕੋਈ ਹੈਰਾਨੀ ਨਹੀਂ ਕਿ ਇਸ ਤੇ ਬਹੁਤ ਸਾਰੇ ਉਰਦੂ, ਫ਼ਾਰਸੀ, ਪੰਜਾਬੀ ਅਤੇ ਹੋਰ ਇਸਲਾਮੀ ਭਾਸ਼ਾਵਾਂ ਦੇ ਲੇਖਕਾਂ ਨੇ ਕਲਮ ਚਲਾਈ ਹੈ। ਬਹੁਤ ਸਾਰਿਆਂ ਨੇ ਇਸ ਦਾ ਢਾਂਚਾ ਕੁਰਾਨ ਸ਼ਰੀਫ਼ ਵਿਚ ਆਏ ਪ੍ਰਸੰਗ ਵਾਲਾ ਹੀ ਰੱਖਿਆ ਹੈ, ਪਰ ਇਸ ਵਿਚ ਲੋੜ ਅਨੁਸਾਰ ਰੁਮਾਂਚਿਕ ਰੰਗ ਭਰ ਲਿਆ ਹੈ। ਮੂਲ ਵਿਚ ਕਿੱਸਾ ਸਾਮੀ ਅਸਲੇ ਦਾ ਹੈ। ਇਸ ਦਾ ਜ਼ਿਕਰ ਜਿਵੇਂ ਕਿ ਪਿੱਛੇ ਦਸਿਆ ਜਾ ਚੁੱਕਾ ਹੈ, ਤੌਰਾਤ ਵਿਚ ਵੀ ਆਇਆ ਹੈ। ਤੌਰਾਤ ਅਤੇ ਕੁਰਾਨ ਦੋਹਾਂ ਦੇ ਬਿਆਨ ਵਿਚ ਕਈ ਗੱਲਾਂ ਸਾਂਝੀਆਂ ਹਨ; ਜਿਵੇਂ ਯੂਸਫ਼ ਦੇ ਕਬੀਲੇ ਦਾ ਹਾਲ, ਉਸ ਦੀ ਸੁੰਦਰਤਾ, ਉਸ ਦੇ ਰੂਪ ਨਾਲ ਅਜ਼ੀਜ਼ਿ-ਮਿਸਰ ਦੀ ਔਰਤ ਦਾ ਭਰਮਾਇਆ ਜਾਣਾ, ਉਸਦਾ ਮਿਸਰ ਦੇ ਬਾਦਸ਼ਾਹ ਦਾ ਭਾਰੀ ਕਰਮਚਾਰੀ ਬਣਨਾ। ਆਪਣੇ ਬਦਨੀਅਤ ਭਰਾਵਾਂ ਨਾਲ ਪਿਛੋਂ ਚੰਗਾ ਸਲੂਕ ਕਰਨਾ, ਆਦਿਕ। ਜ਼ੁਲੈਖਾ ਦਾ ਨਾਂ ਕੁਰਾਨ ਜਾਂ ਤੌਰਾਤ ਵਿਚ ਨਹੀਂ ਹੈ, ਕਵੀਆਂ ਨੇ ਕਲਪਿਤ ਕਰ ਲਿਆ ਲੱਗਦਾ ਹੈ। ਇਂਞ ਇਸ ਕਿੱਸੇ ਦੀ ਵਿਸ਼ੇਸ਼ਤਾ ਰੁਮਾਂਸ ਅਤੇ ਧਰਮ ਦੇ ਅੰਗਾਂ ਦਾ ਸੁਮੇਲ ਕਰ ਲੈਣਾ ਹੈ। ਸਾਮੀ ਗਾਥਾ ਵਿਚ ਯੂਸਫ਼ ਨੂੰ ਸਾਮੀ ਕੌਮ ਦੇ ਉਹਨਾਂ ਪੈਗੰਬਰਾਂ ਦੀ ਲੜੀ ਵਿਚੋਂ ਮੰਨਿਆ ਗਿਆ ਹੈ ਜਿਸ ਦੇ ਮੋਢੀ ਹਜ਼ਰਤ ਇਬਰਾਹੀਮ ਸਨ ਅਤੇ ਜਿਸ ਦੇ ਅੰਤਲੇ ਨਬੀ ਹੋਣ ਦਾ ਦਾਅਵਾ ਹਜ਼ਰਤ ਮੁਹੰਮਦ ਨੇ ਕੀਤਾ ਸੀ।

× × × × ×

ਫ਼ਾਰਸੀ ਵਿਚ ਇਸ ਕਿੱਸੇ ਨੂੰ ਕਈ ਕਵੀਆਂ ਨੇ ਰਚਿਆ ਹੈ। ਸਭ ਤੋਂ ਪ੍ਰਸਿੱਧ ਜਾਮੀ ਦਾ ਕਿੱਸਾ ਹੈ, ਜਿਸ ਦਾ ਸਮਾਂ ਪੰਜ ਸੌ ਵਰ੍ਹੇ ਪੁਰਾਣਾ ਹੈ। ਇਸ ਪਿਛੋਂ ਆਉਣ ਵਾਲੇ ਲੇਖਕਾਂ ਨੇ ਜਾਮੀ ਦੇ ਕਿੱਸੇ ਤੋਂ ਬਹੁਤ ਲਾਭ ਉਠਾਇਆ ਹੈ। ਪੰਜਾਬੀ ਵਿਚ ਇਸ ਕਿੱਸੇ ਨੂੰ ਲਿਖਣ ਵਾਲੇ ਕਵੀਆਂ ਦੀ ਸੂਚੀ ਵੀ ਚੋਖੀ ਲੰਬੀ ਹੈ। ਸਭ ਤੋਂ ਪਹਿਲਾ* ਲੇਖਕ ਹਾਫ਼ਿਜ਼ ਬਰਖ਼ੁਦਾਰ ਹੋਇਆ ਹੈ, ਜਿਸ ਨੇ ਆਪਣਾ ਕਿੱਸਾ ਆਲਮਗੀਰ ਦੇ ਸਮੇਂ ਲਿਖਿਆ। ਇਹ ਕਿੱਸਾ ਮੁਢਲਾ

---

*ਡਾ: ਮੋਹਨ ਸਿੰਘ ਦੀਵਾਨਾ ਨੇ ਆਪਣੀ ਪੁਸਤਕ A History of Punjabi Literature (1956 ਐਡੀਸ਼ਨ) ਵਿੱਚ ਟ੍ਰਿਨਿਟੀ ਕਾਲਿਜ, ਡਬਲਿਨ ਵਿੱਚ ਪਏ 'ਯੂਸੁਫ਼ ਨਾਮਾ' ਨਾਂ ਦੇ ਇੱਕ ਖਰੜੇ ਦਾ ਜ਼ਿਕਰ ਕੀਤਾ ਹੈ, ਜਿਸ ਦਾ Ms No. 1617 ਦੱਸਿਆ ਹੈ ਤੇ ਜਿਸ ਦੀ ਰਚਨਾ, ਉਨ੍ਹਾਂ ਦੇ ਕਥਨ ਅਨੁਸਾਰ, 1574 ਈ: ਵਿਚ ਪੰਜਾਬੀ ਭਾਖਾ ਵਿਚ ਹੋਈ। ਅਸਾਂ ਉਸ ਕਿੱਸੇ ਦੀ ਨਕਲ ਉਸ ਕਾਲਿਜ ਤੋਂ ਪ੍ਰਾਪਤ ਕੀਤੀ ਹੈ। ਜੋ ਨਕਲ ਸਾਨੂੰ ਮਿਲੀ ਹੈ ਉਹ 1616 ਨੰਬਰ ਦੇ ਖਰੜੇ ਦੀ ਹੈ। ਇਹ ਕਿੱਸਾ ਪੰਜਾਬੀ ਵਿੱਚ ਨਹੀਂ ਉਰਦੂ ਵਿੱਚ ਹੈ ਤੇ 'ਹਾਸ਼ਮੀ' ਨਾਂ ਦੇ ਕਿਸੇ ਕਵੀ ਦਾ ਰਚਿਆ ਹੋਇਆ ਹੈ। ਇਸ ਦਾ ਨਾਂ 'ਯੂਸੁਫ਼ ਨਾਮਾ' ਹੈ ਤੇ ਜ਼ਬਾਨ ਪੁਰਾਤਨ ਉਰਦੂ। ਇਸ ਦੇ ਰਚਨ ਦਾ ਸੰਨ ਕੋਈ ਨਹੀਂ ਦਿੱਤਾ ਹੋਇਆ, ਪਤਾ ਨਹੀਂ* ਡਾਕਟਰ ਸਾਹਿਬ ਦਾ ਦਸਿਆ 1574 ਈ: ਵਾਲਾ ਕਿੱਸਾ ਕਿਹੜਾ ਹੈ। ਇਸ ਕਿਸੇ ਦੀ ਛੰਦ-ਚਾਲ ਮਸਨਵੀ ਵਾਲੀ ਹੈ। ਨਮੂਨੇ ਲਈ ਇੱਕ ਇੱਕ ਦੇ ਸ਼ਿਅਰ ਦੇਖੋ–

ਸਦਾ ਹਮਦ ਉਸ ਕੂੰ ਸਜ਼ਾਵਾਰ ਹੈ। ਸਗਲ ਇਸ਼ਕ ਜਿਸ ਦਾ ਜਨਾਰ ਹੈ।
ਅਵਲ ਇਸ਼ਕ ਕਾ ਰਖ ਅਧਿਕ ਕਰਾਰ। ਬਜ਼ਾਂ ਮੀਂਮ ਪੈਦਾ ਕੀਆ ਆਸ਼ਕਾਰ।

ਪ੍ਰਯਤਨ ਹੋਣ ਕਰਕੇ ਆਕਾਰ ਵਿਚ ਛੋਟਾ ਹੈ—ਕੇਵਲ 983 ਛੰਦ*। ਦੂਜਾ ਲੇਖਕ ਸਦੀਕ ਲਾਲੀ ਹੈ। ਇਸ ਨੇ ਆਪਣਾ ਕਿੱਸਾ 1138 ਹਿਜਰੀ ਜਾਂ 1726 ਈ: ਵਿਚ ਮੁਹੰਮਦ ਸ਼ਾਹ ਦੇ ਸਮੇਂ ਮੁਕੰਮਲ ਕੀਤਾ। ਉਸ ਪਿਛੋਂ ਮੌਲਵੀ ਅਬਦੁਲ ਹਕੀਮ ਬਹਾਵਲਪੁਰੀ (ਰਚਨਾ ਕਾਲ 1218 ਹਿਜਰੀ, ਮੁਤਾਬਕ 1804 ਈ:) ਆਉਂਦਾ ਹੈ, ਫੇਰ ਅਹਿਮਦ ਯਾਰ (1768-1840 ਈ:) ਰਚਿਤ ਅਹਸਨੁਲ ਕਸਿਸ ਹੈ। ਇਹਨਾਂ ਪਿਛੋਂ ਇਸ ਕਿੱਸੇ ਤੇ ਤਬਾ-ਆਜ਼ਮਾਈ ਕਰਨ ਵਾਲੇ ਮੌਲਵੀ ਅਬਦੁਸ-ਸਿਤੱਾਰ (1823-1913 ਈ:) ਫਜ਼ਲ ਸ਼ਾਹ (1827-1890 ਈ:) ਮੌਲਵੀ ਦਿਲਪਜ਼ੀਰ (1875—?), ਫੀਰੋਜ਼-ਉਦ-ਦੀਨ 'ਫ਼ੀਰੋਜ਼' (1864-1907) ਮੌਲਵੀ ਅਜ਼ਹਰ (1872—?), ਮੌਲਵੀ ਗੁਲਾਮ ਰਸੂਲ (1847-1903 ਈ:), ਪੀਰਾਂ ਦਿਤਾ ਤ੍ਰਿੰਗੜ (1860—?), ਮੁਹੰਮਦ ਬੂਟਾ (1851-1930 ਈ:) ਹਬੀਬ ਉਲ੍ਹਾ (1871-1954 ਈ:), ਇਕਬਾਲ ਦਾਇਮ (1909 —?) ਹਨ। ਇਹਨਾਂ ਸਾਰੇ ਕਿੱਸਾਕਾਰਾਂ ਵਿਚੋਂ ਮੌਲਵੀ ਗੁਲਾਮ ਰਸੂਲ ਰਚਿਤ ਕਿੱਸੇ ਨੂੰ ਕਾਵਿਕ ਪਖ ਤੋਂ ਸਭ ਤੋਂ ਉਤਮ ਕਿਹਾ ਜਾ ਸਕਦਾ ਹੈ। ਲੋਕ ਪ੍ਰਿਯਤਾ ਵਿਚ ਠੀਕ ਹੀ ਇਸ ਦਾ ਉਹ ਸਥਾਨ ਹੈ ਜੋ ਹੀਰ ਸਾਹਿਤ ਵਿਚ ਵਾਰਿਸ ਦਾ, ਸੱਸੀ ਸਾਹਿਤ ਵਿਚ ਹਾਸ਼ਮ ਦਾ, ਤੇ ਸੋਹਣੀ ਕਾਵਿ ਵਿਚ ਫਜ਼ਲ ਸ਼ਾਹ ਦਾ ਹੈ।

ਅਸੀਂ ਉਪਰ ਦਸ ਆਏ ਹਾਂ ਕਿ ਯੂਸਫ ਜ਼ੁਲੈਖ਼ਾ ਦਾ ਕਿੱਸਾ ਮੁਸਲਮਾਨ ਕਵੀਆਂ ਲਈ ਮਜ਼ਹਬੀ ਅਕੀਦਤ ਰਖਦਾ ਹੈ। ਇਸ ਕਾਰਣ ਇਸ ਨੂੰ ਕੁਰਾਨ ਵਿਚ ਆਈ ਸੂਰਤਿ-ਯੂਸੁਫ ਅਨੁਸਾਰ ਬੰਨਣ, ਉਸ ਸੂਰਤ ਦੀਆਂ ਪ੍ਰਮਾਣਿਕ ਤਫਸੀਰਾਂ ਤੋਂ ਬਾਹਰ ਨਾ ਜਾਣ ਨੂੰ ਉਹ ਆਪਣਾ ਪਰਮ ਧਰਮ ਸਮਝਦੇ ਹਨ। ਗੁਲਾਮ ਰਸੂਲ ਆਪ ਕਿੱਸੇ ਸੰਬੰਧੀ ਆਪਣੇ ਨਿਰਣੇ ਵਿਚ ਲਿਖਦਾ ਹੈ :

ਇਹ ਗੁਲਜ਼ਾਰ ਬਹਾਰਿ ਇਨਾਇਤ, ਖ਼ੁੱਲੀ ਲੁਤਫ਼ ਇਲਾਹੋਂ!
ਇਸ਼ਕ ਮੁਅਸਿਰ ਨਜ਼ਰੀ ਆਇਆ, ਦਰਦ ਭਰੀ ਇਸ ਆਹੋਂ।
ਪਕੜ ਕਲਮ ਭਰ ਇਸ਼ਕ ਆਲੰਬਾ, ਵਰਕਾਂ ਵਿਚ ਵਗਾਈ।
ਰਖਤ ਜਲੇ ਵਿਚ ਸੋਜ਼ ਬਿਰਹੋਂ ਦੇ, ਵੇਖ ਰਹਣ ਸੌਦਾਈ।
ਅਸਲ ਬਿਆਨੋਂ ਵਿਚ ਸੁਖਨ ਦੇ, ਮੈਂ ਨ ਗੱਲ ਰਲਾਈ।
ਸੂਰਹ-ਇ-ਯੂਸਫ ਦੀ ਤਫਸੀਰੋਂ, ਸੱਚੀ ਗੱਲ ਸੁਣਾਈ।
ਯਾ ਰੱਬ ਜੋ ਕੁਝ ਮੇਰੇ ਕੋਲੋਂ, ਖਤਾ ਗਈ ਹੋ ਕਾਈ।
ਆਪਣੇ ਫ਼ਜ਼ਲ ਕਰਮ ਥੀਂ ਬਖਸ਼ੀਂ, ਨਾ ਹੋਵੇ ਰੁਸਵਾਈ।

ਇਸ ਲਈ ਗੁਲਾਮ ਰਸੂਲ ਦਾ ਅਹਸਨੁਲ ਕਸਿਸ ਬਾਕੀ ਲੇਖ਼ਕਾਂ ਤੋਂ ਭਿੰਨ ਨਹੀਂ ਹੈ। ਉਸ ਨੇ ਕਿੱਸੇ ਦੇ ਪਰੰਪਰਾਈ ਢਾਂਚੇ ਨੂੰ ਬਦਲਿਆ ਨਹੀਂ, ਕਹਾਣੀ ਆਪਣੇ ਮੂਲ ਤੱਤਾ ਅਤੇ ਤੰਦਣ ਤਾਣੇ ਵਿਚ ਉਹੀ ਹੈ ਜੋ ਹੋਰ ਤਫਸੀਰ-ਗੋਇਆਂ ਅੰਕਿਤ ਕੀਤੀ ਹੈ। ਕਿੱਸੇ ਦਾ ਆਰੰਭ ਇਸ਼ਕ-ਉ-ਇਖ਼ਲਾਸ ਦੀ ਪ੍ਰਸੰਸਾ ਹੱਕ ਤਆਲਾ ਅਗੇ ਦੁਆ, ਨਾਅਤਿ-ਸ਼ਰੀਫ, ਜ਼ਿਕਰਿ-ਸਬਬਿ-ਤਾਲੀਫ਼-ਕਿਤਾਬ, ਅਤੇ ਯੂਸੁਫ ਦੀ ਪੈਦਾਇਸ਼, ਉਸਦੇ ਸੁਫ਼ਨਾ ਦੇਖਣ, ਭਾਈਆਂ

*ਵੇਖੋ ਭਾਸ਼ਾ ਵਿਭਾਗ ਪੰਜਾਬ ਦੁਆਰਾ ਪ੍ਰਕਾਸ਼ਿਤ 'ਯੂਸੁਫ਼ ਜ਼ੁਲੈਖਾ' ਕ੍ਰਿਤ ਹਾਫ਼ਿਜ਼ ਬਰਖੁਰਦਾਰ।

ਦੇ ਈਰਖਾ ਕਰ ਕੇ ਖੂਹ ਵਿਚ ਸੁੱਟਣ ਨਾਲ ਹੁੰਦਾ ਹੈ। ਜ਼ੁਲੈਖਾ ਸੱਤ ਵਰ੍ਹੇ ਦੀ ਉਮਰ ਵਿਚ ਹੀ ਯੂਸੁਫ਼ ਨੂੰ ਸੁਫ਼ਨੇ ਵਿਚ ਵੇਖਕੇ ਮੋਹਿਤ ਹੋ ਜਾਂਦੀ ਹੈ ਤੇ ਇੰਜ ਅਜ਼ਲੀ ਪਿਆਰ ਮੁਢ ਵਿਚ ਹੀ ਪੈ ਜਾਂਦਾ ਹੈ। ਹੁਣ ਢੂੰਡ ਸ਼ੁਰੂ ਹੁੰਦੀ ਹੈ। ਜ਼ੁਲੈਖਾ ਸੁਫ਼ਨੇ ਵਿਚ ਆਉਣ ਵਾਲੇ ਮੋਹਣ ਦੇ ਭੁਲੇਵੇ ਅਜ਼ੀਜ਼ ਨਾਲ ਸ਼ਾਦੀ ਕਰਕੇ ਮਿਸਰ ਪਹੁੰਚਦੀ ਹੈ, ਜਿਥੇ ਯੂਸੁਫ਼ ਕੁਰਵਾਨੀਆਂ ਹੱਥ ਵਿਕਦਾ ਜ਼ੁਲੈਖਾ ਦੇ ਹਥ ਆਉਂਦਾ ਹੈ। ਯੂਸੁਫ ਜ਼ੁਲੈਖਾ ਦੀ ਕਾਮ ਵਾਸ਼ਨਾ ਪੂਰੀ ਨਹੀਂ ਕਰਦਾ ਤੇ ਜ਼ੁਲੈਖਾ ਬਿਰਹਾ ਦੀ ਅੱਗ ਵਿਚ ਹਾੜੇ ਕਢਦੀ ਤੇ ਤਰਲੇ ਲੈਂਦੀ ਰਹਿੰਦੀ ਹੈ। ਅੰਤ ਜ਼ੁਲੈਖਾਂ ਦਾ ਮਜਾਜ਼ੀ ਇਸ਼ਕ ਹਕੀਕੀ ਵਿਚ ਬਦਲਦਾ ਹੈ ਤੇ ਉਹ ਰਬੀ ਆਦੇਸ਼ ਅਨੁਸਾਰ ਆਪਣੇ ਪ੍ਰੀਤਮ ਨੂੰ ਹਾਸਿਲ ਕਰ ਲੈਂਦੀ ਹੈ। ਪਰ ਇਹ ਪ੍ਰਾਪਤੀ ਉਦੋਂ ਤਕ ਨਹੀਂ ਹੁੰਦੀ ਜਦ ਤਕ ਉਹ ਇਸਲਾਮ ਕਬੂਲ ਨਹੀਂ ਕਰ ਲੈਂਦੀ ਅਤੇ ਆਪਣੇ ਪੱਥਰ ਵਾਲੇ ਰੱਬ ਨੂੰ ਬਾਹਿਰ ਵਗਾ ਨਹੀਂ ਸੁਟਦੀ। ਇੰਞ ਮੌਲਵੀ ਗੁਲਾਮ ਰਸੂਲ ਵਿਚਲੀ ਧਰਮ-ਭਾਵਨਾ ਸਿੱਧੇ ਧਰਮ-ਪ੍ਰਚਾਰ ਕਰ ਕੇ ਸੰਤੁਸ਼ਟ ਹੁੰਦੀ ਹੈ।

× × × × × ×

ਕਾਵਿਕ ਪੱਖ ਤੋਂ ਗੁਲਾਮ ਰਸੂਲ ਦੇ ਇਸੇ ਕਿੱਸੇ ਦੀ ਜਿੰਨ੍ਹੀ ਵੀ ਪ੍ਰਸੰਸਾ ਕੀਤੀ ਜਾਏ ਥੋੜ੍ਹੀ ਹੈ। ਕਿੱਸਾਕਾਰ ਦਾ ਕਮਾਲ ਇਹ ਹੈ ਕਿ ਉਹ ਆਪਣੇ ਪਾਤਰਾਂ ਦੀ ਰੂਹ ਵਿਚ ਉਤਰ ਜਾਵੇ ਅਤੇ ਉਹਨਾਂ ਦੀ ਜ਼ਬਾਨ ਤੋਂ ਉਹ ਕੁਝ ਕਹਿਲਾਵੇ ਜੋ ਉਹ ਆਪ ਕਹਿਣ ਤੋਂ ਆਜਿਜ਼ ਹੋਣ, ਸੁਣਨ ਵਾਲਾ ਇੰਞ ਪ੍ਰਤੀਤ ਕਰੇ ਜਿਵੇਂ ਬੋਲਣ ਵਾਲੇ ਨੇ ਉਸਦੇ ਸਾਹਮਣੇ ਆਪਣਾ ਦਿਲ ਨੰਗਾ ਕਰਕੇ ਰੱਖ ਦਿੱਤਾ ਹੈ। ਸ਼ਾਇਰੀ ਦੀ ਪ੍ਰੀਭਾਸ਼ਾ ਵਿਚ ਇਸ ਨੂੰ 'ਜਜ਼ਬਾਤ ਨਗਾਰੀ' ਕਹਿੰਦੇ ਹਨ। ਹੱਕ ਗਵਾਹ ਹੈ ਕਿ ਜਜ਼ਬਾਤ ਨੂੰ ਅੰਕਿਤ ਕਰਨ ਵਿਚ ਆਸ਼ਿਕ ਦੇ ਦਿਲ ਦੀ ਕੈਫੀਯਤ ਨੂੰ ਬੰਨ੍ਹਣ ਵਿਚ ਜੋ ਕਮਾਲ ਗੁਲਾਮ ਰਸੂਲ ਨੇ ਵਿਖਾਇਆ ਹੈ, ਉਹ ਬਹੁਤ ਘਟ ਕਿੱਸਾ-ਗੋਆਂ ਦੇ ਹਿੱਸੇ ਆਇਆ ਹੈ। ਲੁਤਫ ਇਹ ਹੈ ਕਿ ਇਕੋ ਵਿਜਦਾਨੀ ਕੈਫੀਅਤ ਚਿਰ ਤਕ ਕਾਇਮ ਰਖਿਆ ਹੈ, ਜਜ਼ਬੇ ਨੂੰ ਪੇਤਲਾ ਨਹੀਂ ਹੋਣ ਦਿੱਤਾ। ਜੇ ਜ਼ੁਲੈਖਾ ਦਾ ਰੁਦਨ ਚਲਦਾ ਹੈ, ਜੇ ਉਸਦੀ ਫਰਿਯਾਦ ਸ਼ੁਰੂ ਹੁੰਦੀ ਹੈ, ਜੇ ਉਹ ਆਪਣਾ ਦੁਖ ਫੋਲਣ ਲਗਦੀ ਹੈ ਤਾਂ ਪੰਨਿਆਂ ਪਿੱਛੇ ਪੰਨੇ ਲਿਖੇ ਚਲੇ ਜਾਂਦੇ ਹਨ ਪਰ ਰਸ ਵਿਚ ਫਿੱਕਾਪਣ ਨਹੀਂ ਆਉਂਦਾ। ਸਾਰੀ ਲਿਖਤ ਵਿਚ ਕਹਿਰਾਂ ਦਾ ਜ਼ੋਰ ਹੈ। ਇਥੇ ਜਜ਼ਬੇ ਦੇ ਹੜ੍ਹ ਵਗਦੇ ਵਿਖਾਈ ਦਿੰਦੇ ਹਨ, ਜਿਹਨਾਂ ਵਿਚ ਪਾਠਕ ਵੀ ਨਾਲ ਹੀ ਰੁੜ੍ਹਿਆ ਚਲਾ ਜਾਂਦਾ ਹੈ, ਅਤੇ ਜਦੋਂ ਤਲਸਿਮ ਟੁਟਦਾ ਹੈ ਤਾਂ ਪਾਠਕ ਦੇ ਦਿਲ ਵਿਚ ਲੇਖਕ ਲਈ ਪ੍ਰਸੰਸਾ ਹੀ ਪ੍ਰਸੰਸਾ ਹੁੰਦੀ ਹੈ।

ਜਜ਼ਬੇ ਦੇ ਇਸ ਨਿਭਾ ਵਿਚ ਕਵੀ ਦੀ ਜ਼ਬਾਨ ਦਾਨੀ ਦਾ ਬੇਸ਼ਕ ਬੜਾ ਹੱਥ ਹੈ। ਕਵੀ ਫ਼ਾਰਸ਼ੀ, ਅਰਬੀ ਅਤੇ ਪੰਜਾਬੀ ਦਾ ਗਿਆਤਾ ਹੈ। ਉਸ ਦਾ ਫ਼ਾਰਸੀ ਤੇ ਉਰਦੂ ਸ਼ਾਇਰੀ ਦਾ ਅਧਿਐਨ ਉਸ ਨੂੰ ਸ਼ਬਦ ਚੋਣ ਵਿਚ ਤਸ਼ਬੀਹਾਂ, ਤੇ ਇਸ਼ਤਿਆਰਿਆਂ ਦੀ ਢੂੰਡ ਵਿਚ, ਜੋ ਨਿਸਚੇ ਹੀ ਸ਼ਾਇਰੀ ਦੀ ਜਿੰਦ ਜਾਨ ਹੁੰਦੇ ਹਨ, ਹਾਰ ਨਹੀਂ ਆਉਣ ਦਿੰਦਾ। ਚਿੱਤਰ ਪਿੱਛੇ ਚਿੱਤਰ ਆਪ ਮੁਹਾਰਾ ਤੁਰਿਆ ਆਉਂਦਾ ਹੈ, ਹਰੇਕ ਚਿਤਰ ਪਹਿਲੇ ਨੂੰ ਉਘਾੜਦਾ ਤੇ ਭਾਵ ਨੂੰ ਤਿਖੇਰਾ ਕਰਦਾ ਹੈ, ਸਮੁਚਾ ਪ੍ਰਭਾਵ ਕਿਸੇ ਸਿਹਰ ਤੋਂ ਘਟ ਨਹੀਂ ਪੈਂਦਾ। ਬਿਰਹਾ ਲੁੱਟੀ ਜ਼ੁਲੈਖਾ ਦੀ ਫਰਯਾਦ ਤੇ ਉਸ ਦੇ ਅੰਦਰ ਲਗੇ ਫ਼ਟ ਦਾ ਅਹਿਸਾਸ ਕਰਨ ਲਈ ਜਰਾ ਇਸ ਇਕ ਬੰਦ ਨੂੰ ਤਕੋ।

ਲਉ ਸਹੇਲੀਓ ਨਜ਼ਰਾਂ ਖੋਲ੍ਹੋ, ਸੁਹਣੇ ਦਾ ਮੂੰਹ ਤਕੋ ।
ਇਸ ਥੀਂ ਦੂਰ ਨਹੀਂ ਛਲ ਜਾਣਾ, ਫਿਰ ਕਿਥੇ ਤਕ ਸਕੋ ।
ਦੇਖੋ ਨੀ ਇਸ ਨਾਰ ਸੁਤੀ ਨੂੰ, ਟੁੰਬ ਚਵਾਤੀਆਂ ਲਾਈਆਂ ।
ਦੇਖੋ ਨੀਂ ਇਸ ਬੇਪਰਵਾਹੀਆਂ, ਫੇਰ ਨਾ ਝਾਤੀਆਂ ਪਾਈਆਂ ।
ਦੇਖੋ ਨੀ ਇਹ ਸ਼ੇਰ ਸ਼ਿਕਾਰੀ, ਵਸਦੀ ਨੂੰ ਪੁੱਟ ਬੈਠਾ ।
ਦੇਖੋ ਨੀ ਇਹ ਮਾਰ ਉਡਾਰੀ, ਬਾਜ਼ ਹਥੋਂ ਛੁਟ ਬੈਠਾ ।
ਦੇਖੋ ਨੀ ਇਹ ਰਹਜ਼ਨ ਮੇਰਾ, ਮਾਲ ਮੇਰਾ ਲੁਟ ਬੈਠਾ ।
ਦੇਖੋ ਨੀ ਇਹ ਦਿਲਬਰ ਮੇਰਾ, ਦਿਲ ਮੇਰਾ ਘੁਟ ਬੈਠਾ ।
ਦੇਖੋ ਨੀ ਇਹ ਲਾਵਣ ਹਾਰਾ, ਲਗੀਆਂ ਤੇ ਟੁਟ ਬੈਠਾ ।
ਦੇਖੋ ਨੀ ਇਹ ਬਾਹੋਂ ਫੜਕੇ, ਅਧਵਾਟੇ ਸੁਟ ਬੈਠਾ ।
ਦੇਖੋ ਨੀ ਇਹ ਛਲੀਆ ਭਾਰਾ, ਵਲ ਛਲ ਕਰ ਗਇਆ ਭਾਰੇ ।
ਦੇਖੋ ਨੀ ਇਹ ਕਾਰੇਹਾਰਾ, ਕੀ ਕੀ ਕਰ ਗਇਆ ਕਾਰੇ ।
ਦੇਖੋ ਨੀ ਇਹ ਮੈਨੂੰ ਕਹਿ ਗਇਆ, ਤੂੰ ਮੇਰੀ ਮੈਂ ਤੇਰਾ ।
ਦੇਖੋ ਨੀ ਹੁਣ ਸਾਰੇ ਜਗ ਵਿਚ, ਕਿਉਂ ਕਰ ਬੈਠਾ ਡੇਰਾ ।
ਦੇਖੋ ਨੀ ਹੈ ਮੇਰਾ ਸਾਹਿਬ, ਯਾ ਹੈ ਸਾਰੇ ਜਗ ਦਾ ।
ਮੈਂ ਇਸਦੀ ਇਹ ਮੇਰਾ ਆਖਿਰ, ਹੋਰਾਂ ਦਾ ਕੀ ਲਗਦਾ ।
ਦੌੜਿਓ ਨੀ ਇਸ ਘੇਰ ਲਿਆਉ, ਘੇਰਿਉਂ ਨਿਕਲ ਨਾ ਜਾਵੇ ।
ਪਕੜਿਓ ਨੀ ਇਹ ਚਲਾ ਨਾ ਜਾਵੇ, ਮਤ ਮੁੜ ਫੇਰ ਨਾ ਆਵੇ ।
ਪਤਿਆਇਓ ਨੀ ਇਹ ਰੁਸ ਨਾ ਜਾਵੇ, ਮੈਂ ਸਿਰ ਗੈਰ ਨਾ ਲਾਵੇ ।
ਆਖਿਓ ਨੀ ਮੈਂ ਔਗੁਣਹਾਰੀ, ਮੈਂ ਪੁਰ ਰਹਮ ਕਮਾਵੇ ।

ਗੁਲਾਮ ਰਸੂਲ ਨੇ ਜਿਵੇਂ ਕਿ ਸੁਭਾਵਿਕ ਸੀ ਆਪਣੀਆਂ ਉਪਮਾਵਾਂ ਅਤੇ ਰੂਪਕ ਬਹੁਤ ਸਾਰੇ ਫ਼ਾਰਸੀ ਸਾਹਿਤ ਵਿਚੋਂ ਲਏ ਹਨ, ਪਰ ਉਹ ਉਕਾ ਹੀ ਨਵੀਨਤਾ ਤੋਂ ਸਖਣੇ ਨਹੀਂ, ਕਈ ਥਾਵਾਂ ਤੇ ਉਸ ਨੇ ਮੌਲਿਕ ਤਸ਼ਬੀਹਾਂ ਭਰੀਆਂ ਹਨ :

(1) ਜ਼ੁਲਫ਼ਾਂ ਨਾਗ ਸਿਆਹਾਂ ਜ਼ਾਲਿਮ, ਮਾਂਦਰੀਆਂ ਕਟ ਖਾਵਣ ।
ਜੰਗਾਹੀਂ ਮੈਦਾਨ ਬਿਰਹੋਂ ਦੇ, ਕਾਰ ਕਮੰਦ ਲਗਾਵਣ ।
ਤੇ ਮੁਸ਼ਾਤਾ ਸੌ ਮੰਤਰ ਪੜ੍ਹਕੇ, ਜ਼ੁਲਫ਼ਾਂ ਨੂੰ ਹਥ ਪਾਵਣ ।
ਅਜੇ ਡਰੇ ਮਤ ਉਂਗਲੀਆਂ ਨੂੰ, ਜ਼ੁਲਮ ਕਰੇ ਕਟ ਖਾਵਣ ।
(ਜ਼ੁਲਫ਼ਾਂ)

(2) ਨੂਰ ਰੁਖੋਂ ਲਿਸ਼ਕਾਰ ਦੇਂਦਾ ਥਾਂ, ਲੈਣ ਉਧਾਰ ਸੱਯਾਰੇ ।
ਕੌਸ ਕਜ਼ਹ ਦੋ ਅਬਰੂ ਅੱਗੇ, ਖਾਵੇ ਝੋਲ ਹੁਲਾਰੇ ।
(ਅਬਰੂ)

(3) ਦੋ ਬਾਦਾਮ ਸਿਆਹ ਪੁਰ ਤਾਬੋਂ, ਮਿਯਗਾਂ ਸਾਫ਼ ਸਨਾਨਾਂ ।

ਦੇਖ ਨਿਗਾਹ ਲੁਟ ਜਾਂਦੀਆਂ ਜਾਨਾਂ, ਖੋਲ੍ਹੇ ਜ਼ਖ਼ਮ ਜਹਾਨਾਂ ।
ਨਰਗਸ ਬਰਗ ਕਹਾਂ ਕਿਆ ਨਾਜ਼ਿਕ, ਹਿਰਨ ਤਕੇ ਸ਼ਰਮਾਵੇ ।
ਕੌਣ ਦਿਲਾਵਰ ਹੋ ਮੁਕਾਬਿਲ, ਜ਼ਰਾ ਕੁ ਨਜ਼ਰ ਟਿਕਾਵੇ ।
(ਅੱਖਾਂ)

(4) ਦੋ ਰੁਖਸਾਰੇ ਨਾਜ਼ਿਕ ਭਾਰੇ, ਬੜੀ ਨਜ਼ਾਕਤ ਵਾਲੇ ।
ਸੂਰਜ ਚੀਰ ਧਰੇ ਦੋ ਤਰਫ਼ੀ, ਕਿਆ ਕਹਾਂ ਗੁਲ ਲਾਲੇ ।
(ਗਲ੍ਹਾਂ)

(5) ਮਰਦਮਕਾਂ ਗਿਰਦਾ ਬਿ-ਜ਼ਨਖ਼ ਵਿਚ, ਮਲ ਮਲ ਧੋਣ ਸਿਆਹੀ ।
ਰੰਗ-ਆਮੇਜ਼ ਅਜ਼ਲ ਦੇ ਜਿਸ ਥੀਂ, ਰੱਬ ਦੀ ਬੇਪਰਵਾਹੀ ।
(ਅੱਖਾਂ ਦੀਆਂ ਪੁਤਲੀਆਂ)

(6) ਦੁਰ ਰਹਮਾਨੀ ਦੰਦ ਚੰਬੇਲੀ, ਯਾ ਤਾਰੇ ਅਸਮਾਨੀ ।
ਸੇਬ ਜ਼ਨਖ਼ ਵਿਚ ਗ਼ਬਗ਼ਬ ਡੂੰਘਾ, ਘੁਮਣ ਘੇਰ ਨਿਹਾਨੀ ।
(ਦੰਦ)

(7) ਐ ਵਿਚ ਖ੍ਵਾਬ ਤੇਰੇ ਦੀਦਾਰੋਂ, ਦੋ ਆਲਮ ਮੁੱਲ ਥੋੜ੍ਹਾ ।
ਕਾਮਤ ਤੇਰਾ ਵਾਂਗ ਕਿਆਮਤ, ਮਿਸਲ ਨ ਰਖਦਾ ਜੋੜਾ ।
(ਕੱਦ)

ਗੁਲਾਮ ਰਸੂਲ ਦੀ ਬਿੰਬਾਵਾਲੀ ਦੀ ਬਹੁਲਤਾ ਤੇ ਉਸ ਦੇ ਨਾਜ਼ਕ ਉਡਾਰੀ ਤੇ ਸੂਖਮ ਭਾਵਾਂ ਨੂੰ ਚਿਤ੍ਰਨ ਦੀ ਸ਼ਕਤੀ ਉਥੇ ਵਿਸ਼ੇਸ਼ ਭਾਂਤ ਉਘੜਦੀ ਹੈ ਜਿਥੇ ਉਹ ਬੇ-ਸਬਰ ਆਸ਼ਿਕ ਤੇ ਬੇ-ਨਿਆਜ਼ ਮਾਸ਼ੂਕ ਨੂੰ ਆਹਮਣੇ ਸਾਹਮਣੇ ਕਰਕੇ ਉਹਨਾਂ ਦੀ ਮਨ ਦੀ ਕੈਫ਼ੀਯਤ ਨੂੰ ਮੂਰਤੀਮਾਨ ਕਰਦਾ ਹੈ :—

ਕਹੇ ਜ਼ੁਲੈਖਾ ਯੂਸੁਫ਼ ਤੇਰੀ, ਵਾਹ ਸੂਰਤ ਨੂਰਾਨੀ ।
ਯੂਸੁਫ਼ ਕਹੇ ਜਿਵੇਂ ਰੱਬ ਭਾਣੀ, ਇਕ ਦਿਨ ਹੋਸੀ ਫਾਨੀ ।
ਕਹੇ ਜ਼ੁਲੈਖਾ ਸ਼ਕਲ ਤੇਰੀ ਨੇ, ਅਕਲ ਲੁਟੀ ਸਭ ਮੇਰੀ ।
ਯੂਸੁਫ਼ ਕਹੇ ਹਵਸ ਨੇ ਉਵੇਂ, ਅਕਲ ਗਵਾਈ ਤੇਰੀ ।
ਕਹੇ ਜ਼ੁਲੈਖਾ ਨੈਣ ਤੇਰੇ ਦੋ, ਲਗਦੇ ਬਹੁਤ ਪਿਆਰੇ ।
ਯੂਸੁਫ਼ ਕਹੇ ਅਜੇਹੇ ਕਿਤਨੇ, ਓੜਕ ਗੁਜ਼ਰ ਸਿਧਾਰੇ ।
ਕਹੇ ਜ਼ੁਲੈਖਾ ਅਬਰੂ ਤੇਰੇ, ਗੁਜ਼ਰ ਵਗੇ ਪਰਕਾਰੇ ।
ਯੂਸੁਫ਼ ਕਹੇ ਕਬਰ ਦਾ ਮਰਕਜ਼, ਖੜੇ ਸਮੇਟ ਦੋ ਬਾਰੇ ।
ਯੂਸੁਫ਼ ਕਹੇ ਤਾਕ ਤੇਰੇ ਦੋ, ਸਾਜੇ ਕਿਸ ਮਿਅਮਾਰੇ ।
ਯੂਸੁਫ਼ ਕਹੇ ਫ਼ਲਕ ਦਾ ਖ਼ਾਲਿਕ, ਜਿਸ ਇਹ ਤਾਕ ਉਸਾਰੇ ।
ਕਹੇ ਜ਼ੁਲੈਖ਼ਾ ਵੇਖ ਤੜਫਦੀ, ਮੈਂ ਤੇਰੇ ਦਰ ਆਈ ।
ਯੂਸੁਫ਼ ਕਹੇ ਕਿਆ ਸ਼ੈ ਮੇਰੀ, ਜਿਸ ਨੇ ਤੈਂ ਤੜਫਾਈ ।

ਕਹੇ ਜ਼ੁਲੈਖਾ ਜੇ ਅੱਜ ਯੂਸੁਫ਼, ਰਹਮ ਕਰੇ ਮੈਂ ਜੀਵਾਂ ।
ਯੂਸੁਫ਼ ਕਹੇ ਹੱਥੋਂ ਛੱਡ ਮੈਨੂੰ, ਮੈਂ ਆਸੀ ਮਤ ਥੀਵਾਂ ।

ਗ਼ੁਲਾਮ ਰਸੂਲ ਨੇ ਨਿਰੀ ਹੁਸਨ ਤੇ ਇਸ਼ਕ ਦੀ ਵਾਰਦਾਤ ਹੀ ਨਹੀਂ ਲਿਖੀ, ਉਸ ਨੇ ਮੌਕਾ ਬਣਨ ਤੇ ਕੁਦਰਤ ਦੀਆਂ ਹੋਰ ਰੰਗੀਨੀਆਂ ਨੂੰ ਵੀ ਚਿਤ੍ਰਿਆ ਹੈ । ਉਸ ਨੂੰ ਤਿਥ, ਜਿਓਤਿਸ਼, ਆਰਾਜ਼ੀ, ਮੌਸ਼ੀਕੀ ਆਦਿ ਸਾਰੇ ਇਲਮਾਂ ਦਾ ਚੋਖਾ ਗਿਆਨ ਸੀ ਜੋ ਉਸ ਦੇ ਰਾਤ, ਸਵੇਰ, ਬਾਗ਼ ਮਹੱਲ ਆਦਿ ਦੇ ਵਰਣਨ ਵਿੱਚ ਉਘੜਦਾ ਹੈ । ਇੱਕ ਸੁਹਾਵੀ ਰਾਤ ਦਾ ਚਿੱਤਰ ਇੰਞ ਉਲੀਕਿਆ ਹੈ :—

ਜਿਸ ਰਾਤੀਂ ਵਲ ਪਏ ਕਮੰਦੀਂ, ਉਸ ਸ਼ਬ ਦੀ ਸੁਣ ਕਾਰੀ ।
ਨਦੀਆਂ ਦੇ ਸਿਰ ਚਾ ਫ਼ਲਕ ਨੇ, ਨਕਸ਼ ਲਗਾਏ ਨਾਰੀ ।
ਰੰਗੀਨੀ ਅਜਰਾਮ ਫ਼ਲਕ ਦੀ, ਪਾਣੀਆਂ ਦੇ ਵਿਚ ਸਾਰੇ ।
ਘੁਲ ਘੁਲ ਕੇ ਵਿਚ ਵਹੰਦੀਆਂ ਨਹਰਾਂ, ਲਹਰ ਛੱਡੇ ਲਿਸ਼ਕਾਰੇ ।
ਕਾਲੀ ਰੈਣ ਝਲਕਦੇ ਤਾਰੇ, ਵਾਂਗੂ ਜ਼ਖ਼ਮ ਉਸ਼ਾਕਾਂ ।
ਬਰਗ ਗੁਲਾਂ ਘੁਰ ਅਰਕ ਤ੍ਰੇਲੋਂ, ਵਾਂਗ ਮੱਥੇ ਮੁਸ਼ਤਾਕਾਂ ।
ਬੁਰਕੇ ਲਾਹ ਰੁਖਾਂ ਥੀਂ ਤਾਰੇ, ਡੁੱਬ ਡੁੱਬ ਨੂਰ ਝਲਕਦੇ ।
ਜ਼ਖ਼ਮ ਉਘਾੜ ਵਿਖਾਏ ਜ਼ਾਹਿਰ, ਅੰਦਰ ਨੂਰ ਫ਼ਲਕਦੇ ।
ਨੂਰ-ਬਹਰ ਵਿਚ ਗੋਤੇ ਖਾਂਦੇ, ਮਾਰਨ ਸੋਜ਼ ਹੁਲਾਰਾਂ ।
ਛਿਨ ਛਿਨ ਨੂਰ ਵਰ੍ਹੇ ਵਿਚ ਸੀਨਿਆਂ, ਹਰ ਸ਼ਬ ਜ਼ਿੰਦਾਦਾਰਾਂ ।
ਬਜ਼ਮ ਅਫ਼ਰੋਜ਼ ਤਰਬ ਚੜ੍ਹ ਜ਼ੁਹਰਾ, ਚਮਕੇ ਚਰਖ਼ ਕਿਨਾਰੇ ।
ਚਾਹੜ ਕਦਮ ਸਰ ਨਕਸ਼ ਉਤਾਰਿਤ, ਲੇਖ ਲਿਖੇ ਦੁਖ ਭਾਰੇ ।
ਅਕਬਰ-ਨਹਸ ਜ਼ੁਹਲ ਦੇ ਜਿਗਰੋਂ, ਛੁੱਟੇ ਖ਼ੂਨ ਫ਼ੁਹਾਰੇ ।
ਮੌਤ ਅਹਮਰ ਰੱਤ ਰੰਗੀ ਰਸਮਿਸ, ਨੈਣ ਬਿਰਹੋਂ ਦੁਖਿਆਰੇ ।
ਪੰਜਮ ਚਰਖ਼ ਮਰੀਖ਼ੋਂ ਭਖ ਭਖ, ਲਾਟ ਛੱਡਣ ਰੁਖ਼ਸਾਰੇ ।
ਰਸ ਰੰਗ ਸੁਹੈਲਿ-ਯਮਨ ਥੀਂ, ਰਸ ਧਸਿਆ ਬੁਲਗ਼ਾਰੇ ।
ਕਿਬਲਾ ਕੁਤਬ ਫ਼ਲਕ ਦਾ ਮਰਕਜ਼, ਕਰਮ ਤੁਵਾਫ਼ ਸੱਯਾਰੇ ।
ਕੁਦਸੀਆਂ ਕੁਰਬਾਨੀ ਗਈਆਂ, ਦਿਲਬਰ ਦੇ ਦਰਬਾਰੇ ।
ਲਾਟ ਸ਼ੁਹਾਬ ਛੁੱਟੀ ਵਿਚਕਾਰੋਂ, ਵੈਰੀਆਂ ਦੇ ਸਿਰ ਸਾੜੇ ।
ਹੁਕਮ ਅਜ਼ਲ ਦੇ ਲੋਹਿ-ਮਹਫ਼ੂਜ਼ੋਂ, ਨਕਸ਼ ਕਦਰ ਦੇ ਭਾਰੇ ।
ਕਹਕਸ਼ਾਂ ਗੱਲ ਘਤ ਹਮਾਇਲ, ਚਰਖ਼ ਰਕਾਸ਼ੀ ਕਰਦਾ ।
ਦਮਕੇ ਲਾਲ ਅਯੂਕ ਕਿਨਾਰੇ, ਨਾਇਬ ਨੂਰ ਕਮਰ ਦਾ ।

ਮੌਲਵੀ ਗ਼ੁਲਾਮ ਰਸੂਲ ਤੇ ਤੌਹੀਦ ਦਾ ਰੰਗ ਬਹੁਤ ਗਾਹੜਾ ਹੈ, ਉਹ ਨਕਾਸ਼ ਅਤੇ ਸੁਨਅਤ ਤੋਂ ਸਾਨਿਅ ਨੂੰ ਵੇਖਣ ਦੀ ਤਲਕੀਨ ਕਰਦਾ ਹੈ :

ਵੇਖੀਂ ਨਕਸ਼ ਨਕਾਸ਼ੋਂ ਜਾਣੀ ਤੇ ਸਾਨਿਅ ਮਸਨੂਓ।
ਖ਼ੁਦ ਵਲ ਵੇਖ ਰਕਮ ਪੜ ਸਾਰੀ, ਆਖ਼ਿਰ ਤੀਕ ਸ਼ਰੂਓਂ।

× × × × ×

ਵਹਦਾਨੀਅਤ ਹੱਕ ਬਦੀ ਹੀ, ਮਿਲੇ ਸ਼ਹੂਦ ਕਮਾਲੋਂ।
ਤੋੜ ਸੂਰਤ ਦੇ ਬੰਦ ਜੋ ਨਾਹੀਂ, ਹਾਜਿਤ ਇਸਤਿਦਲਾਲੋਂ
ਜਿਨ੍ਹਾਂ ਮਜ਼ਾਕ ਸਲੀਮ ਪਛਾਣਨ, ਖ਼ੁਦ ਸ਼ਰੀਨੀ ਕੰਦੋਂ।
ਸਫ਼ਰਾਈਆਂ ਹਰ ਤਲਖ਼ੀ ਜਾਪੇ, ਹੋਣ ਖ਼ਲਾਸ ਨ ਬੰਦੋਂ।

ਸ਼ਾਇਰੀ ਦੇ ਫ਼ਨੀ ਪਖ ਤੋਂ ਗ਼ੁਲਾਮ ਰਸੂਲ ਫ਼ਾਰਸੀ ਕਾਵਿ-ਕਲਾ ਦੀ ਪਰੰਪਰਾ ਨੂੰ ਭਾਰਤੀ ਪਰੰਪਰਾ ਨਾਲੋਂ ਵਧੇਰੇ ਚੰਗੀ ਤਰ੍ਹਾਂ ਨਿਭਾਉਂਦਾ ਹੈ। ਉਸ ਨੇ ਫ਼ਾਰਸੀ ਕਿੱਸਾ ਗੋਆ ਵਾਲੇ ਮੁਹਾਕਾਤ ਤੋਂ ਇਲਾਵਾ ਫ਼ਾਰਸੀ ਸ਼ਿਅਰੋ ਸ਼ਾਇਰੀ ਦੀਆਂ ਬਹੁਤ ਸਾਰੀਆਂ ਸਨਅਤਾਂ (ਅਲੰਕਾਰ) ਨੂੰ ਆਪਣੇ ਸ਼ਿਅਰਾਂ ਵਿੱਚ ਬੰਨ੍ਹਿਆ ਹੈ, ਹੋਰ ਤਾਂ ਹੋਰ ਜੇ ਉਹ ਬੇਨੁਕਤਾ ਸ਼ਿਅਰ ਲਿਖਣ ਲਗਦਾ ਹੈ ਤਾਂ ਦਰਜਨਾਂ ਬੇ-ਨੁਕਤਾ ਸ਼ਿਅਰ ਹੀ ਲਿਖੀ ਚਲਾ ਜਾਂਦਾ ਹੈ। ਇਹ ਸ਼ਿਅਰ ਬਿਰਹਾ ਦੀ ਦਸ਼ਾ ਨੂੰ ਮੂਰਤੀ ਮਾਨ ਕਰਨ ਲਈ ਲਿਖੇ ਗਏ ਹਨ, ਤੇ ਅੱਖਰਾਂ ਦੇ ਬਹੁਤ ਕਰਕੇ ਅੱਡ ਲਿਖੇ ਜਾਣ ਕਾਰਣ ਵਿਛੋੜੇ ਜਾਂ ਜੁਦਾਈ ਦਾ ਅਜਬ ਅਹਿਸਾਸ ਪੈਦਾ ਕਰਦੇ ਹਨ। ਇਸੇ ਤਰ੍ਹਾਂ ਨੁਕਤਾਦਾਰ ਸ਼ਿਅਰਾਂ ਦੀਆਂ ਪਾਲਾਂ ਦੀਆਂ ਪਾਲਾਂ ਇਕੱਠੀਆਂ ਚਲੀਆਂ ਜਾਂਦੀਆਂ ਹਨ, ਪਰ ਇਨ੍ਹਾਂ ਕਾਵਿਕ ਖ਼ੂਬੀਆਂ ਦਾ ਪਤਾ ਉਰਦੂ ਅੱਖਰਾਂ ਵਿੱਚ ਛਪੇ ਕਿੱਸੇ ਤੋਂ ਹੀ ਲਗ ਸਕਦਾ ਹੈ, ਗੁਰਮੁਖੀ ਅੱਖਰਾਂ ਵਿੱਚ ਆ ਕੇ ਇਹ ਰੰਗ ਨਸ਼ਟ ਹੋ ਜਾਂਦਾ ਹੈ। ਇਸੇ ਤਰ੍ਹਾਂ ਗ਼ੁਲਾਮ ਰਸੂਲ ਦੀਆਂ ਮਿਰਾਤ-ਉਨ-ਨਜ਼ੀਰ, ਤਜਨੀਸ ਤੇ ਇਸਤਿਕਾਕ-ਉਲ-ਐਦਾਦ ਆਦਿ ਦੀਆਂ ਸਨਅਤਾਂ ਦਾ ਰਸ ਕੇਵਲ ਫ਼ਾਰਸੀਦਾਨ ਹੀ ਮਾਣ ਸਕਦੇ ਹਨ।

ਗ਼ੁਲਾਮ ਰਸੂਲ ਨੇ ਕਿੱਸੇ ਨੂੰ ਦਵੱਯੇ ਵਿੱਚ ਬੰਨ੍ਹਿਆ ਹੈ। ਇਸ ਵਿੱਚ ਇੱਕ ਬਾਰਾਂ ਮਾਂਹ ਤੇ ਇੱਕ ਸੀ-ਹਰਫ਼ੀ ਵੀ ਹੈ। ਛੰਦ-ਚਾਲ ਇਨ੍ਹਾਂ ਦੀ ਦਵੱਯਾ ਹੀ ਹੈ। ਇਸ ਤੋਂ ਬਿਨਾਂ ਉਸ ਨੇ ਹੋਰ ਕੋਈ ਵੰਨਗੀ ਇਸ ਕਿੱਸੇ ਵਿੱਚ ਕਾਵਿ-ਭੇਦਾਂ ਦੇ ਪਖ ਤੋਂ ਨਹੀਂ ਲਿਆਂਦੀ। ਜ਼ਬਾਨ-ਦਾਨੀ ਤੇ ਉਸ ਨੂੰ ਪੂਰਾ ਵਸੀਕਾਰ ਹੈ ਤੇ ਕਲਾਮ ਵਿੱਚ ਰਵਾਨੀ ਕਹਿਰਾਂ ਦੀ ਹੈ।

ਕਿੱਸਾ ਗ਼ੁਲਾਮ ਰਸੂਲ ਦੇ ਜੀਵਨ ਵਿਚ ਹੀ ਛਪ ਗਿਆ ਲੱਗਦਾ ਹੈ। ਪਹਿਲੀ ਇਸ਼ਾਅਤ ਦੀ ਤਾਰੀਖ਼ 1302 ਹਿਜਰੀ (1885-86 ਈ:) ਦਿੱਤੀ ਹੋਈ ਹੈ। ਅਸਾਂ ਆਪਣੇ ਇਸ ਕਿੱਸੇ ਦਾ ਆਧਾਰ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਵਿੱਚ ਪ੍ਰਾਪਤ ਇੱਕ ਕਾਫ਼ੀ ਪੁਰਾਣੀ ਪ੍ਰਤਿਲਿਪੀ ਨੂੰ ਬਣਾਇਆ ਹੈ ਤੇ ਸੁਧਾਈ ਇੱਕ ਹੋਰ ਪੁਰਾਣੀ ਛਾਪ ਤੋਂ ਕੀਤੀ ਹੈ, ਜਿਸ ਦੇ ਛਪਣ ਦਾ ਸੰਨ ਤਾਂ ਨਹੀਂ ਦਿੱਤਾ, ਪਰ ਹੈ ਉਹ ਚੋਖੀ ਪੁਰਾਣੀ।

ਕਿੱਸੇ ਵਿੱਚ ਆਏ ਇਸਲਾਮੀ ਸੰਕੇਤਾਂ ਤੇ ਕੁਰਾਨ ਸ਼ਰੀਫ ਦੇ ਹਵਾਲਿਆਂ ਨੂੰ ਲੁਧਿਆਣਾ ਨਿਵਾਸੀ ਮੌਲਾਨਾ ਅਹਮਦ ਰਹਮਨੀ ਅਤੇ ਪ੍ਰੋ: ਜੋਗਿੰਦਰ ਸਿੰਘ ਸਹਾਇਕ ਡਾਇਰੈਕਟਰ, ਪੰਜਾਬ ਵਿਭਾਗ ਦੀ ਸਹਾਇਤਾ ਨਾਲ ਖੋਲ੍ਹਿਆ ਗਿਆ ਹੈ, ਜਿਸ ਲਈ ਸੰਪਾਦਕ ਇਨ੍ਹਾਂ ਦੋਹਾਂ ਸੱਜਨਾਂ ਦਾ ਹਾਰਦਿਕ ਧੰਨਵਾਦੀ ਹੈ। ਇਸ ਕਿੱਸੇ ਦਾ ਸ਼ਬਦ-ਜੋੜ ਪੰਜਾਬੀ ਵਿਚ ਛਪੇ ਕਿੱਸਿਆਂ ਦੀ ਪਰੰਪਰਾ ਅਨੁਸਾਰ ਨਿਭਾਏ ਗਏ ਹਨ।

1 ਫਰਵਰੀ, 1965

ਸੰਪਾਦਕ : ਪਿਆਰ ਸਿੰਘ

1

## ਹਮਦਿ-ਜ਼ਾਤਿ ਬਾਰੀ ਤਆਲਾ

**(ਈਸ਼੍ਵਰ ਸਤੁਤੀ)**

ਇੱਸ਼ਕ ਭਿੰਨਾ[1] ਇਖ਼ਲਾਸ[2] ਨੁਹਲਾਇਆ, ਰੰਗਿਆ ਰੰਗ ਸ਼ਹੂਦੀ[3] ।
ਸਿਦਕ[4] ਸਫ਼ਾਓ[5] ਆਬ ਹਵਾਓਂ, ਪਲਿਆ ਵਿੱਚ ਖ਼ੁਸ਼ਨੂਦੀ[6] ।
ਬਰਗੋ ਬਰਗ[7] ਇਰਾਦਤ[8]-ਅਜ਼ਲੀ[9] ਨੂਰ ਰਚਾਇਆ ਹੋਇਆ ।
ਮਹਵਿਯੱਤ[10] ਦੇ ਖ਼ਮਰ[11] ਤਹੂਰੋਂ[12], ਨਸ਼ਾ ਚੜ੍ਹਾਇਆ ਹੋਇਆ ।
ਅਫ਼ਜ਼ਲ[13] ਅਤਹਰ[14] ਅਕਮਲ[15] ਅਨਵਰ[16], ਜੈਂ ਵਿੱਚ ਸਭ ਵਡਿਆਈਆਂ ।
ਅਦਮਿ-ਤਕਲੁੱਫ਼[18] ਵਾਲੀਆਂ ਜਿਸ ਥੀਂ, ਵਹੰਦੀਆਂ ਨਦੀਆਂ ਆਈਆਂ ।
ਅਜ਼ਲਿ-ਅਜ਼ਲੀ[19] ਅਬਦ-ਅਬਾਦੀ[20], ਹਮਦ ਦਵਾਮ ਮੁਦਾਮੀ[21] ।
ਵਿੱਚ ਦਰਬਾਰ ਵਜੂਬਿ[22]-ਗਿਨਾਂ[23] ਦੇ, ਇਹ ਸਰ-ਸਬਜ਼ ਮੁਦਾਮੀ ।

---

1. ਭਿੱਜਿਆ ਹੋਇਆ 2. ਮਿਤ੍ਰਤਾ, ਪਿਆਰ 3. ਹਰ ਚੀਜ਼ ਵਿੱਚ ਰੱਬ ਦਾ ਜਲਵਾ ਦਿੱਸਣਾ 4. ਸਚਾਈ 5. ਪਵਿਤ੍ਰਤਾ (ਦੇ) 6. ਰਜ਼ਾ 7. ਪੱਤੇ ਪੱਤੇ ਵਿੱਚ 8. ਇਰਾਦਾ, ਵਿਊਂਤ 9. ਅਨਾਦੀ 10. ਮਸਤੀ, ਲੀਨਤਾ 11. ਸ਼ਰਾਬ 12. ਪੱਵਿਤਰ 13. ਨੇਕੀ, ਬਖਸ਼ਿਸ਼ 14. ਪਾਕ, ਪਵਿਤ੍ਰ 15. ਪਰਿਪੂਰਣ 16. ਨੂਰਾਨੀ, ਜੋਤੀ ਸਰੂਪ 18. ਜ਼ਾਹਿਰਦਾਰੀ (ਬਣਾਵਟ) ਦਾ ਨਾ ਹੋਣਾ 19. ਮੁਢ ਦਾ ਵੀ ਮੁੱਢ 20. ਆਬਾਦੀ ਦਾ ਅੰਤ, ਸੁੱਖ ਅਨੰਦ ਦੀ ਨਿੱਤਤਾ 21. ਸਦਾ ਰਹਣ ਵਾਲਾ 22. ਸਰੀਰ, ਪੁਤਲਾ, ਦੇਖ ਅੰਤਕਾ 23. ਬੇ-ਨਿਆਜ਼ੀ

ਕੁੱਲ ਮਰਾਤਿਬ[1] ਹੱਕੀ[2] ਖ਼ੁਲਕੀ[3], ਤਨਜ਼ੀਹੀ[4] ਤਸ਼ਬੀਹੀ[5] ।
ਮਜ਼ਹਰਿ[6]-ਹਮਦ[7]-ਹਮੀਦਿ[8]-ਹਕੀਕੀ, ਇਹ ਮਕਸ਼ੂਫ[9] ਬਦੀਹੀ[10] ।
ਕਦਰਿ-ਨਿਅਮ[11]ਥੀਂ ਹਮਦ ਅਲਾਇਆ, ਹਰ ਹਾਮਿਦ[12] ਮਹਮੂਦੋਂ ।
ਹਰ ਮਾਅਲੂਮੋਂ ਹਰ ਮੌਜੂਦੋਂ, ਹਰ ਸਾਜਿਦ[13] ਮਸਜੂਦੋਂ ।
ਹਮਦ ਚਿਰਾਗ ਦਿਲਾਨਿ-ਤਾਰੀਕਾ[14], ਮਸ਼ਅਲ ਸ਼ਬ-ਮਹਜੂਰਾਂ[15] ।
ਹਰ ਹਰ ਜ਼ੱਰਾ ਜਿਸ ਥੀਂ ਚਮਕਿਆ, ਵਿੱਚ ਇਕਰਾਰ[16] ਕਸੂਰਾਂ[17] ।
ਅਜਜ਼ਿ[18]-ਕਮਾਲਿ-ਖ਼ੁਦਾ ਦੀ ਹਮਦੋਂ, ਹਰ ਜ਼ੱਰਾ ਇਕਰਾਰੀ ।
ਦਮ ਦਮ ਲਖ ਲਖ ਲੂੰ ਲੂੰ ਹਮਦੋਂ, ਥੀਏ ਨ ਸ਼ੁਕਰ-ਗੁਜ਼ਾਰੀ ।
ਪਾਕ ਮੁਨੱਜ਼ਾ[19] ਖ਼ਾਲਿਕਿ-ਆਲਮ, ਬਾਝ ਮਿਸਾਲ ਨਜ਼ੀਰੋਂ[20] ।
ਉਸਦਾ ਸ਼ੁਕਰ ਨ ਕਦਰ ਬੰਦੇ ਦਾ, ਅਕਲਾਂ ਦੀ ਤਦਬੀਰੋਂ ।
ਜਿਸ ਦੇ ਲੁਤਫ਼ਿ-ਕਲਮ[21] ਥੀਂ ਕਤਰਾ, ਯੂਸੁਫ਼ ਜੇਹੀਆਂ ਸ਼ਕਲਾਂ ।
ਉਸਦੇ ਹਮਦੋਂ ਵਾਂਗ ਜ਼ੁਲੈਖਾ, ਹਾਲ ਪਰੇਸ਼ਾਂ ਅਕਲਾਂ ।
ਹਾਦਿਸ[22] ਕਿਆ ਕਦੀਮੋਂ ਜਾਣੇ, ਜੇ ਲਖ ਉੱਡੇ ਹਵਾਈਂ ।
ਵਿੱਚੇ ਡੁੱਬ ਮਰੇਂਦੀਆਂ ਅਕਲਾਂ, ਹੈਰਤ ਦੇ ਦਰਿਆਈਂ ।
ਪਰ ਜੇ ਸ਼ੋਅਲਾ ਜੋਸ਼ ਰੱਬੇ ਦਾ, ਸੁਫ਼ਨੇ ਨਜ਼ਰੀ ਆਵੇ ।
ਖ਼ੂਨ ਅਜ਼ੀਜ਼ੋਂ ਸਬਰ ਅਜ਼ੀਜ਼ਾਂ, ਚਸ਼ਮਾਂ ਥੀਂ ਬਹ ਜਾਵੇ ।
ਨੂਰ ਵਰਹੇ ਜੇ ਇਸ਼ਕੋਂ ਸੀਨੇ, ਹਾਲ ਕਹਾਂ ਕੀ ਗੁਜ਼ਰੇ ।
ਗੁਜ਼ਰ ਇਮਕਾਨੋਂ[23] ਵਗਣ ਇਸ਼ਾਰੇ, ਮਾਜੂਰੋਂ[24] ਵਿਚ ਉਜ਼ਰੇ ।
ਖੋਲ੍ਹ ਅੱਖੀਂ ਤੁਧ ਹਾਲ ਕਿਆ ਈ, ਵੇਖ ਜ਼ਰਾ ਕਿਤ ਆਇਓਂ ।
ਕਿਸ ਘੱਲਿਓਂ ਕਿਤ ਕਾਰੇ ਚਲਿਓਂ, ਤੇ ਕਿਸ ਪਾਸ ਲਿਆਇਓਂ ?
ਨਾਹੀਂ ਸ਼ੈ ਮਜ਼ਕੂਰ ਕਿਦਾਹੀਂ, ਅੰਦਰ ਵਕਤ ਵਿਹਾਵੇ ।
ਫੈਜ਼ ਵਜੂਦਿ ਅਦਮ ਤੇ ਚਮਕਿਆ, ਖੋਲ੍ਹੇ ਰਾਜ਼ ਛੁਪਾਇ ।
ਚਾਏ ਭਾਰ ਬਿਰਹੋਂ ਦੇ ਭਾਰੇ, ਤੇ ਤੂੰ ਅਹਦ ਪਕਾਏ ।

---

1. ਮਰਤਬੇ, ਦਰਜੇ 2. ਸੱਚ ਵਾਲੇ 3. ਸੁਭਾਉ ਨਾਲ ਸਬੰਧਿਤ 4. ਪਵਿੱਤਰਤਾ ਵਾਲੇ 5. ਉਪਮਾ ਵਾਲੇ 6. ਪ੍ਰਗਟ ਹੋਣ ਦੀ ਜਗ੍ਹਾ 7. ਉਸਤਤੀ 8. ਜਿਸ ਦੀ ਉਸਤਤੀ ਕੀਤੀ ਗਈ ਹੋਵੇ 9. ਪ੍ਰਗਟ ਕੀਤਾ ਗਿਆ ਰਾਜ਼ 10. ਅਦਭੁਤ 11. ਨਿਅਮਤ ਦਾ ਬਹੁ-ਵਚਨ ਹੈ, ਵਰਦਾਨ 12. ਉਸਤਤੀ ਕਰਨ ਵਾਲਾ 13. ਸਜਦਾ ਕਰਨ ਵਾਲਾ, ਝੁਕ ਕੇ ਮੱਥਾ ਟੇਕਣ ਵਾਲਾ 14. ਅਨ੍ਹੇਰੇ ਹਿਰਦੇ ਵਾਲੇ 15. ਬਿਰਹੋਂ ਵਿੱਚ ਰੈਣ ਬੀਤਾਉਣ ਵਾਲੇ 16. ਤਸਲੀਮ ਕਰਨਾ, ਮੰਨਣਾ 17. ਭੁੱਲ, ਅਪਰਾਧ 18. ਆਜਜ਼ੀ, ਅਤੁਰਤਾ 19. ਪਵਿੱਤਰ, ਬੇ ਐਬ 20. ਉਸ ਵਰਗਾ ਕੋਈ ਹੋਰ 21. ਕਾਨੀ ਦੀ ਮਿਹਰਬਾਨੀ (ਬਰਕਤ) 22. ਨਵਾਂ ਪੈਦਾ ਕੀਤਾ ਹੋਇਆ 23. ਜੋ ਕੁਝ ਸੰਭਵ ਹੈ; ਦੇਖੋ ਅੰਤਕਾ 24. ਉਜ਼ਰ ਕੀਤੀ ਗਈ ਵਸਤੂ ।

ਬੋਲ 'ਬਲਾ[1]' ਇਕਰਾਰੀ ਹੋਇਓਂ, ਆਣ ਗਜ਼ਬ ਸਿਰ ਚਾਏ ।
ਭਾਰ ਅਮਾਨਤ ਚਾ ਨ ਸਕੇ, ਜ਼ੀਮੀਂ ਫ਼ਲਕ ਵਿਚਾਰੇ ।
ਇਨਸ[2] ਜ਼ਲੂਮ[3] ਜਹੂਲ[4] ਉਠਾਇਆ, ਹੁਣ ਕਿਉਂ ਅਹਦੋਂ ਹਾਰੇ ।
ਛੁੱਟੇ ਬਹਰ ਕਰਮ[5] ਦੇ ਕਤਰਿਓਂ, ਦੋਵੇਂ ਆਲਮ ਤਾਰੇ ।
ਉਨਸ[6] ਹਕੀਕਤ ਜਾਮਿਅ[7] ਕਰਕੇ, ਵਿੱਚ ਇਸ ਦਾਰ[8] ਉਤਾਰੇ ।
ਤੇ ਇਹ ਨੁਸਖ਼ਾ ਚੰਦ ਅਜਜ਼ਾਓਂ, ਵਿੱਚ ਅਨਾਸਰ[9] ਚਾਰੇ ।
ਨਾਤਿਕਾ[10] ਨਫ਼ਸ[11] ਕਲਬ[12] ਰੂਹ[13] ਸਿੱਰੋਂ[14], ਖ਼ਫ਼ੀ[15] ਜਲੀ[16] ਇਹ ਸਾਰੇ ।
ਖ਼ਲਕ ਅਮਰ ਦੀਆਂ ਸ਼ਾਨਾਂ ਦੇ ਵਿੱਚ ਤੈਨੂੰ ਮਿਲੀ ਅਮੀਰੀ ।
ਜਾਨ ਨ ਜਾਨ ਆਫ਼ਾਕ[17] ਤੇ ਅਨਫ਼ਸ[18], ਤੈਂ ਵਿੱਚ ਹੈ ਤਕਦੀਰੀ ।
ਤੂੰ ਵਿੱਚ ਖ਼ੁਦੀ[19] ਖ਼ੁਦੋਂ ਛੁਟ ਵਗਿਓਂ, ਖ਼ੁਦ ਥੀਂ ਖ਼ਬਰ ਨਾ ਪਾਈ ।
ਫਸੀਆਂ ਛੋੜ ਉਡੇਂਦੀਆਂ ਦੇ ਵੱਲ, ਝਾਕ ਇਆਣਿਆ[20] ਲਾਈ ।
ਸਭ ਕੁਝ ਮਾਲਿਕ ਦਿੱਤਾ ਤੈਨੂੰ, ਤੇ ਤੂੰ ਸਭ ਕੁੱਝ ਪਾਇਆ ।
ਜੋ ਤੂੰ ਆਪਣਾ ਆਪ ਤੇ ਪਾਇਆ, ਵੇਖ ਕਿੱਥੋਂ ਹੱਥ ਆਇਆ ?
ਜਿਨ੍ਹਾਂ ਸ਼ੈਆਂ ਦੀ ਖਾਹਿਸ਼ ਮੈਨੂੰ, ਸਭ ਤੇਰੇ ਵਿੱਚ ਆਈਆਂ ।
ਫ਼ਕਰ[21] ਗਿਨਾ[22] ਤੇਰੇ ਵਿੱਚ ਵੱਸਦਾ, ਵਿੱਚੋਂ ਨੂਰ ਸਫ਼ਾਈਆਂ ।
ਪਾਏ[23] ਨੂੰ ਅਪਣਾਇਆ ਜਾਂ ਤੂੰ, ਮੁੜ ਮੁੜ ਪਵੇਂ ਕੁਰਾਹੀਂ ।
ਹਰ ਪਾਇਆ ਅਪਣਾਇਆ ਤੇਰਾ, ਜੇ ਇੱਕ ਪਾਇਓ ਨਾਹੀਂ ।
ਐ ਗ਼ੱਦਾਰ[24] ਨ ਹਾਰ ਕਰਾਰੋਂ, ਅੰਤ ਪਿੱਛੋਂ ਹੱਥ ਮਲਣਾ ।
ਕਿੱਤ ਵੱਲ ਚੱਲਿਓਂ ਕਿਧਰ ਚੱਲਣਾ, ਕਿੱਸ ਸੰਗਤ ਵਿੱਚ ਰਲਣਾ ।
ਸੁਣ ਕਿੱਸ ਛੋੜ ਕਿਤ ਗ਼ਮ ਰੁੱਝੋਂ, ਵਾਟ ਲੰਮੀ ਤੂੰ ਰਾਹੀਂ ।
ਮੀਟ ਅੱਖੀਂ ਕਿਤ ਹੱਥ ਵਗਾਇਓ, ਚਾ ਮੂੰਹ ਮਲੀ ਸਿਆਹੀ ।
ਤੂੰ ਪੁਰ ਸ਼ਾਨ ਦਿਲਾਵਰ ਜ਼ੈਗ਼ਮ[25], ਹੋਇਓਂ ਆਪ ਨਿਤਾਣਾ ।
ਖ਼ੁਦ ਨੂੰ ਜਾਣ ਸ਼ਗਾਲ[26] ਕਮੀਨਾ, ਬੈਠੋਂ ਛੋੜ ਟਿਕਾਣਾ ।

---

1. 'ਹਾਂ' ਉਸ ਘਟਨਾ ਵੱਲ ਸੰਕੇਤ ਹੈ, ਜਿਸ ਦਾ ਜ਼ਿਕਰ ਕੁਰਾਨ ਸ਼ਰੀਫ਼ ਵਿੱਚ ਵੀ ਆਇਆ ਹੈ ਕਹਿੰਦੇ ਹਨ ਕਿ ਜਦੋਂ ਅੱਲ੍ਹਾ ਤਆਲਾ ਨੇ ਜ਼ਿਮੀਂ, ਆਸਮਾਨ, ਚੰਨ ਤੇ ਤਾਰੇ ਆਦਿ ਬਣਾ ਲਏ ਤੇ ਮਨੁੱਖ ਨੂੰ ਵੀ ਪੈਦਾ ਕਰ ਲਇਆ ਤਾਂ ਪੁਛਿਆ ਕਿ ਇਸ ਸ੍ਰਿਸ਼ਟੀ ਦਾ ਭਾਰ ਕੌਣ ਉਠਾਏਗਾ ? ਫਰਿਸ਼ਤਿਆਂ ਤੇ 'ਨਾਂਹ' ਕਰ ਦਿੱਤੀ, ਪਰ ਮਨੁੱਖ ਨੇ ਉਹ ਸਾਰਾ ਭਾਰ ਚੁਕਣ ਤੇ 'ਹਾਂ' ਕਰ ਦਿੱਤੀ । ਅੱਲ੍ਹਾ ਤਆਲਾ ਨੇ ਤਦੋਂ ਮਨੁੱਖ ਨੂੰ ਕਹਿਆ ਕਿ ਤੂੰ ਬੜਾ ਜਾਹਿਲ ਅਤੇ ਜ਼ਾਲਿਮ ਹੈ ਜਿਸ ਨੇ ਇਸ ਭਾਰ ਨੂੰ ਚੁਕਣ ਦਾ ਬੀੜਾ ਚੁਕ ਲਇਆ ਹੈ । 2. ਮਨੁੱਖ 3. ਜ਼ਾਲਮ 4. ਅਗਿਆਨੀ, ਅਤਿ ਮੂਰਖ 5. ਬਖਸ਼ਿਸ਼ 6. ਮੁਹੱਬਤ, ਪਿਆਰ 7. ਇਕੱਠੀ 8. ਘਰ, ਦੁਨੀਆਂ 9. ਤੱਤ 10. ਬੋਲਣ ਵਾਲੀ ਸ਼ਕਤੀ 11. ਮਨ, 12. ਦਿਲ 13. ਆਤਮਾ 14. ਭੇਦ, ਰਾਜ਼ 15. ਲੁਕੇ ਹੋਏ 16. ਉਜਾਗਰ 17. ਉਫ਼ਕ ਦਾ ਬਹੁਵਚਨ ਹੈ ਉਚੇ ਖੰਡ 18. ਨਫ਼ਸ ਦਾ ਬਹੁਬਚਨ ਹੈ, ਆਤਮਾਵਾਂ 19. ਹਉਮੈ 20. ਬੇ-ਸਮਝਾਂ 21. ਫਕੀਰੀ, ਦਰਵੇਸ਼ੀ 22. ਅਮੀਰੀ 23. ਪਦਵੀ 24. ਧ੍ਰੋਹੀ 25. ਸ਼ੇਰ 26. ਗਿੱਦੜ ।

ਮਤ ਵਸਵਾਸ[1] ਜ਼ੁਲਮ ਤੇ ਜਿਹਲੋਂ, ਵਾਗ ਤੇਰੇ ਖਲਿਆਰੇ।
ਜ਼ੁਲਮ ਕਮਾਵੇਂ ਜਿਹਲ ਹੰਢਾਵੇਂ, ਪਾਵੇਂ ਮਕਸਦ ਭਾਰੇ।
ਜ਼ਾਲਿਮ ਜਾਹਿਲ ਜੇ ਨ ਹੋਂਦੋਂ, ਨ ਪੌਂਦੋਂ ਵਿੱਚ ਕਾਰੇ।
ਇਹ ਹੈ ਮਦਹ[2] ਮਜ਼ੱਮਤ[3] ਨਾਹੀਂ, ਇਸ ਵਿੱਚ ਨਾਜ਼ ਇਸ਼ਾਰੇ।
ਜ਼ੁਲਮ ਕਮਾਂਦਿਆਂ ਜਿੰਦਾਂ ਗਲੀਆਂ, ਗੱਲ ਗਰਦਾਂ[4] ਵਿੱਚ ਰਲੀਆਂ।
ਦਾਰੁੱਲ-ਜਿਹਲੋਂ[5] ਲਾਟਾਂ ਬਲੀਆਂ, ਤਿਸ ਵਿੱਚ ਖ਼ੁਦੀਆਂ ਜਲੀਆਂ।
ਜ਼ੁਲਮ ਕਮਾ ਸਰ ਨਫ਼ਸਿ-ਅੱਮਾਰਾ[6], ਨੌਮ[7] ਨ ਰਹਸੀ ਮੂਲੇ।
ਬਾਅਦ ਵਸੂਲ ਇਲਹਾਮ[8] ਅਚਾਨਕ, ਇਤਮੀਨਾਨ ਕਬੂਲੇ
ਲਾਜ਼ਿਮ ਜਿਹਲ ਫ਼ਨਾਹ ਨੂੰ ਆਇਆ, ਜਾਂ ਇਹ ਪਾਵੇਂ ਨਾਹੀਂ।
ਸੱਭ ਪਰਿਵਾਰ ਤੇਰਾ ਵਿੱਚ ਤੇਰੇ, ਖ਼ੁਦੀਓਂ ਜਾਵੇਂ ਨਾਹੀਂ।
ਸੈਰ[9] ਇਲਾ ਲਿੱਲਾ ਲਾ ਇਲਾ ਇਲਲਿੱਲਾ ਤੱਕ ਸਾਰਾ[9]।
ਓਹਾ ਮਾਅਨੀ ਜਲਵਾ ਕਰਦੇ, ਜੈਂ ਦਾ ਸਰਵਰ[10] ਤਾਰਾ।
ਤੈਹਤ ਨਫ਼ੀ ਧਰ ਗ਼ੈਰ ਉਡਾਰੀਆਂ, ਮਿਲੀ ਨਜਾਤ ਜੁਦਾਈਓਂ।
ਨਾਲ ਅਸਬਾਤ ਸਬੂਤੀ ਪੜ੍ਹਦਿਆਂ, ਮਿਲੀ ਬਰਾਤ ਸਫ਼ਾਈਓਂ।
ਇੱਕਾ ਨੂਰ ਜ਼ਿਮੀਂ ਅਸਮਾਨੀ, ਜਿਸਦੇ ਕਾਰੇ ਸਾਰੇ।
ਜਿਸਦੇ ਫੈਜ਼ਿ-ਅਹਦੀਯਤ ਕੋਲੋਂ, ਨੂਰ ਖੁਲ੍ਹੇ ਚਮਕਾਰੇ।
ਇਹ ਮਿਸਬਾਹ[11] ਸਿਫ਼ਾਤ ਜ਼ਜਾਜੋਂ[12], ਲਾਟ ਬਲੇ ਬਿਨ ਨਾਰੇ[13]।
ਵਿੱਚ ਮਿਸ਼ਕਾਤਿ-ਕਲੂਬਿ[14]-ਉਸ਼ਾਕਾਂ[15], ਜਗਮਗ ਨੂਰ ਖਿਲਾਰੇ।
ਨੂਰੋ ਨੂਰ ਹੋਇਆ ਨੂਰਾਨੀ, ਆਲਮ ਦੀ ਗੁਲਜ਼ਾਰੇ[16]।
ਚੰਗੇ ਥੀਂ ਚੰਗਿਆਈ ਆਵੇ, ਅਧਮੋਂ[17] ਨੁਕਸ ਨਿਤਾਰੇ।
ਲਿਖਿਆ ਨਜ਼ਰ ਪਵੇ ਤੁਧ ਸਫ਼ਾ[18], ਕਾਤਿਬ ਕਲਮ ਵਗਾਈ।
ਸੋਹਣੇ ਹਰਫ਼ ਕਿਦਾਂ ਬਣ ਕਾਤਿਬ, ਦੇਣ ਜ਼ਹੂਰ ਸਫ਼ਾਈ।
ਹਰ ਨੁਕਤਾ ਵਿਚ ਖਾਸ ਟਿਕਾਣੇ, ਝੜ ਵਗਿਆ ਕਿਤੇ ਨਾਹੀਂ।
ਜ਼ੇਰ ਜ਼ਬਰ ਹਰ ਜ਼ਮ ਸਕੂਨੋਂ, ਖ਼ਤਾ ਨ ਪਇਆ ਕਿਦਾਹੀਂ[19]।
ਜੇ ਤੁਧ ਖ਼ਤਾ ਨਜ਼ਰ ਵਿਚ ਦਿੱਸੇ, ਜ਼ੁਹਫ਼[20] ਤੇਰੀ ਬੀਨਾਈ[21]।

---

1. 'ਵਸ-ਵਸਾ' ਦਾ ਬਹੁਵਚਨ ਹੈ, ਭਰਮ, ਅੰਦੇਸ਼ੇ 2. ਤਾਰੀਫ, ਉਸਤਤੀ 3. ਨਿੰਦਾ 4. ਮਿੱਟੀ 5. ਜਹਾਲਤ ਦਾ ਘਰ 6. ਵਿਸ਼ੇ-ਵਿਕਾਰੀ ਵਾਲਾ ਆਪਾ 7. ਨੀਂਦਰ 8. ਰੱਬੀ ਗਿਆਨ (ਰੋਸ਼ਨੀ) 9. ਪਾਕ ਕਲਮੇ ਅੱਥਵਾ ਨਹੀਂ ਕੋਈ ਮਅਬੂਦ ਸਿਵਾਇ ਇੱਕ ਅੱਲਾ ਦੇ' ਦਾ ਸੈਰ (ਅਧਿਐਨ) 10. ਸਰਦਾਰ, ਹਜ਼ਰਤ ਮੁਹੰਮਦ ਤੋਂ ਮੁਰਾਦ ਹੈ 11. ਦੀਵਾ 12. ਸ਼ੀਸ਼ਾ 13. ਅਗਨੀ 14. ਦਿਲ ਰੂਪੀ ਕੰਦੀਲ ਅਥਵਾ ਉਹ ਤਾਕ ਜਿਸਦੇ ਉੱਤੇ ਦੀਵਾ ਰਖਿਆ ਜਾਂਦਾ ਹੈ 15. 'ਆਸ਼ਿਕ' ਦਾ ਬਹੁਵਚਨ ਹੈ 16. ਬਾਗ 17. ਨੀਚ, ਕਮੀਨਾ 18. ਪੱਤਰਾ 19. ਕਿਸੇ ਵੀ ਲਗ ਮਾਤ੍ਰ ਦੀ ਕਮੀ ਨਹੀਂ ਹੈ 20. ਕਮਜ਼ੋਰੀ, ਨੁਕਸ 21. ਨਜ਼ਰ।

ਆਪ ਕੁਰਾਹ ਪਵੇਂ ਨਾਬੀਨਾ, ਰਾਹੀ ਐਬ ਨ ਕਾਈ ।
ਲਿਖ ਫ਼ਹਰਿਸਤ[1] ਸਹੀਫ਼ੋਂ[2] ਸਾਰੀ, ਤੇਰੇ ਪਾਸ ਪਹੁੰਚਾਈ ।
ਖੋਲ੍ਹ ਨਜ਼ਰ ਪੜ੍ਹ ਜਿਸ ਤੇ ਕਾਤਿਬ, ਸਨਅਤ-ਕਲਮ ਵਗਾਈ ।
ਵੇਖੀਂ ਨਕਸ਼ ਨਕਾਸ਼ੋਂ ਜਾਣੀ, ਤੇ ਸਾਨਿਆਂ[3] ਮਸਨੂਓਂ[4] ।
ਖ਼ੁਦ ਵਲ ਵੇਖ ਰਕਮ ਪੜ੍ਹ ਸਾਰੀ, ਆਖ਼ਿਰ ਤੀਕ ਸ਼ੁਰੂਓਂ ।
ਤੂੰ ਸ਼ੀਸ਼ੇ[5] ਵਿਚ ਦਰਿਆ ਵੱਗੇਂ, ਜੌਹਰ[6] ਹੈਂ ਓਹ ਕਾਰੀ ।
ਜੈਂ ਵਿਚ ਕੁਲ ਮਤਲੂਬ ਜਗਤ ਦੀਆਂ, ਨੂਰੀ ਲਹਰਾਂ ਜਾਰੀ ।
ਤੂੰ ਕਾਇਮ ਜਿਸ ਜਿੰਦੋਂ ਗ਼ਾਫ਼ਿਲ, ਸੂਰਤ ਤਿਸ ਨ ਕਾਈ ।
ਇਸ ਤਿਸੇ ਵਿਚ ਜਾਰੀ ਹਰ ਸ਼ੈ, ਤੂੰ ਅਪਣੇ ਵਿਚ ਪਾਈ ।
ਹੁਕਮੇ ਬਾਝ ਨ ਉਂਗਲ ਹਿੱਲੇ, ਰਾਜ਼ ਜ਼ਬਾਨ ਨ ਖੋਲ੍ਹੇ ।
ਹਰ ਹਰ ਵਾਲ ਅੰਦਰ ਪੁਰ ਮਾਅਨੀ[7], ਦੇਖ ਮਤਾਂ ਦਿਲ ਡੋਲੇ ।
ਜਿਸ ਵਲ ਪੈਰ ਧਰੇ ਰੁਖ[8] ਤੇਰਾ, ਆਪਣੀ ਸਿਫ਼ਤ ਦਿਖਾਵੇ ।
ਜਾਂ ਤੂੰ ਖ਼ਾਮ[9] ਜਮਾਲਿ-ਫ਼ਰੋਜ਼ਾਂ[10], ਤੈਨੂੰ ਨਜ਼ਰ ਨ ਆਵੇ ।
ਵਹਦਾਨੀਯਤਿ[11] ਹੱਕ ਬਦੀਹੀ[12], ਮਿਲੇ ਸ਼ਹੂਦ[13] ਕਮਾਲੋਂ ।
ਤੋੜ ਸੂਰਤ ਦੇ ਬੰਦ ਜੋ ਨਾਹੀਂ, ਹਾਜਤ ਇਸਤਿਦਲਾਲੋਂ ।
ਜਿਨ੍ਹਾਂ ਮਜ਼ਾਕ[14] ਸਲੀਮ[15] ਪਛਾਨਣ, ਖ਼ੁਦ ਸ਼ਰੀਨੀ[16] ਕੰਦੋਂ[17] ।
ਸਫ਼ਰਾਈਆਂ[18] ਹਰ ਤਲਖ਼ੀ ਜਾਪੇ, ਹੋਣ ਖ਼ਲਾਸ ਨ ਬੰਦੋਂ ।
ਹਰ ਖ਼ੂਬੀ ਦਾ ਸਾਹਿਬ ਓਹਾ, ਜਿਸਦਾ ਆਲਮ ਸਾਰਾ ।
ਗ਼ੈਰ ਕਿਆ ਤੁਧ ਖ਼ੂਬੀ ਡਿੱਠੀ, ਕਸਦ[19] ਜਿਦ੍ਹੇ ਦਿਲ ਭਾਰਾ ।
ਸ਼ੀਸ਼ਾ ਸਾਫ਼ ਸਿਆਹੀ ਮਲਿਓ, ਰਾਜ਼ ਨ ਚਮਕੇ ਕਾਈ ।
ਛੋੜ ਨਕਾਸ਼ ਹਜ਼ਾਰਾਂ ਨਕਸ਼ੋਂ, ਇਕ ਸੂਰਤ ਗਲ ਲਾਈ ।
ਢੂੰਡ ਸ਼ੈਆਂ ਥੀਂ ਇੱਕਾ ਸੂਰਤ, ਜਾ ਲੱਭੇਂ ਦੋ ਚਾਰੋਂ ।
ਆਖ਼ਿਰ ਛੋੜ ਚੱਲੇਂ ਹੱਥ ਮਲਦਾ, ਨਕਸ਼ ਲਿਖੇ ਦੀਵਾਰੋਂ ।
ਲਭ ਓਹਾ ਜੈਂ ਕੁਝ ਨ ਸੂਰਤ, ਨੁਕਸੋਂ ਨਾਮ ਨ ਐਬੋਂ ।
ਮੀਟ ਅੱਖੀਂ ਦਿਲ ਖੋਹਲ ਦੋ ਸਾਇਤ ਰਾਜ ਖੁਲੇ ਕੁਝ ਗ਼ੈਬੋਂ ।
ਹਰ ਮਹਸੂਸ ਤੇਰਾ ਤਕ ਦੇਖੇਂ, ਸਭ ਮਅਕੂਸ[20] ਅਫ਼ਆਲੋਂ ।
ਤੇ [21]ਅਫ਼ਆਲਿ-ਜ਼ਲਾਲ[21] ਸਿਫ਼ਾਤੋਂ, ਸਿਫ਼ਤਾਂ ਜ਼ਾਤ ਕਮਾਲੋਂ ।

---

1. ਸੂਚੀ 2. ਕਿਤਾਬ ਵਿੱਚੋਂ 3. ਕਾਰੀਗਰ 4. ਬਣੀ ਹੋਈ ਚੀਜ਼ 5. ਬੋਤਲ 6. ਅਸਲੀ ਵਸਤੂ 7. ਭਾਵ, ਅਰਥ 8. ਚਿਹਰਾ 9. ਕੱਚਾ 10. ਚਮਕਦਾ ਹੋਇਆ ਨੂਰ 11. ਇਕ ਹੋਣ ਦਾ ਗੁਣ 12. ਅਦਭੁਤ ਸੱਚਾਈ 13. ਗਵਾਹੀ, ਪ੍ਰਮਾਣ 14. ਸਾਦ 15. ਸੁਸਥ 16. ਮਿੱਠੀ ਨੁਗਦੀ 17. ਮਿਸਰੀ 18. ਗਰਮੀ ਦੇ ਮਾਰੇ ਹੋਏ 19. ਇਰਾਦਾ, ਇੱਛਾ 20. ਉਲਟੇ 21. ਬੁਰੇ ਕੰਮ ।

ਆਕਿਸ[1] ਅਕਸੋਂ ਹਰ ਜਾ ਅਕਰਬ[2], ਉਸਦੀ ਜ਼ਾਤ ਅਹਵਾਲੋਂ ।
ਓਹ ਅਕਰਬ ਥੀਂ ਅਕਰਬ ਜਿਸ ਥੀਂ, ਸ਼ੋਰਿਸ਼[3] 'ਹੁਸਨ ਜਮਾਲੋਂ ।
ਅਸਰ ਹਲੂਲ[4] ਇਤਿਹਾਦ[5] ਨ ਸਮਝੇਂ, ਤੇ ਨ ਕੈਫ਼[6] ਬਿਆਨੋਂ ।
ਜੇ ਪਾਵੇਂ ਹਕ ਪਾਵੇ ਜਿਉਂ ਕਰ, ਹੈ ਮਨਸੂਸ[7] ਕੁਰਾਨੋਂ ।
ਤੇ ਨ ਜ਼ੁਲਮ ਕਰੇਂ ਖ਼ੁਦਾ ਤੇ, ਮੁਨਾਫ਼ੀ[8] ਦੇ ਸ਼ਾਨੋਂ ।
ਸ਼ਿਰਕ[9] ਕੁਫ਼ਰ[10] ਦਾ ਨਾਮ ਨ ਓਥੇ, ਜਿੱਥੇ ਨੂਰ ਈਮਾਨੋਂ ।
ਤੈਂ ਵਿਚ ਅਨਵਰ[11] ਗੌਹਰ[12] ਆਲੀ, ਨ ਕਰ ਗ਼ਰਦ-ਆਲੂਦਾ ।
ਚਾਹ ਤ੍ਰਕੀ ਛੋੜ ਰਜ਼ਾਲਤ[13], ਮਰੇਂ ਨਹੀਂ ਬੇਹੂਦਾ ।
ਦਾਗ਼ ਨ ਘੱਤ ਸਫ਼ੈਦੀ ਅੰਦਰ, ਰੰਗ ਚੜ੍ਹਾ ਕਾਫ਼ੂਰੀ ।
ਰੰਗ ਪਜ਼ੀਰ[14] ਏਹੀ ਦਿਲ ਤੇਰਾ, ਅਸਲ ਜਿਦ੍ਹਾ ਕੁਲ ਨੂਰੀ ।
ਹਰ ਦਮ ਵਕਤ ਵਿਹਾਂਦਾ ਜਾਂਦਾ, ਏਹ ਮੁੜ ਹੱਥ ਨਾ ਆਵੇ ।
ਕੌਲ ਪੱਕਾ ਕੁਛ ਕਰ ਲੈ ਇਸ਼ਕੋਂ, ਜੋ ਤੈਂ ਨਾਲ ਸਿਧਾਵੇ ।
ਬਾਝੋਂ ਹਾਲ[15] ਨ ਕਾਲ[16] ਮੁਨਾਫ਼ਾ, ਕਾਲੀ ਦਾ ਹੱਥ ਖਾਲੀ ।
ਹੋ ਖਾਲੀ ਸਦਵਾਵੇਂ ਆਲੀ, ਇਹ ਹੈ ਤਬਾ ਰਜ਼ਾਲੀ ।
ਫ਼ੁਰਜ[17] ਸ਼ਿਕਮ[18] ਦਾ ਬਦਾ ਹੋ ਕੇ, ਲਾਫ਼ਾਂ ਮਾਰ ਨ ਮੂਲੇ ।
ਨਾਮ ਧਰੇਂ ਕਾਫ਼ੂਰ ਜ਼ੰਗੀ[19] ਦਾ, ਪਰਖੋਂ ਕੌਣ ਕਬੂਲੇ ।
ਇਸ਼ਕ ਡਿੱਠੋ ਜੇ ਨਾਂਹਿ ਕਦਾਈਂ, ਵਸਲ ਫ਼ਿਰਾਕੋਂ ਖ਼ਾਲੀ ।
ਹਾਲ ਮਲਾਲੀ ਦਰਦਾਂ ਵਾਲੀ, ਜਲ ਬਲ ਰਹਣ ਵਿਚਾਲੀ ।
ਬਿਰੀਆਂ ਲਾਟ ਬਿਰਹੋਂ ਦੀ ਜਿਗਰੇ, ਦਰਦ ਫ਼ਿਰਾਕੀਂ ਜਾਲੀ ।
ਜਾਂਦੀ ਵਾਰੀ ਸ਼ੌਕ ਵਸਾਲੀ, ਜਾਣ ਨ ਜੋਸ਼ ਸੰਭਾਲੀ ।
ਤੁਧ ਇਹਸਾਨ ਕਰੇ ਕੋ ਜ਼ਰਾ, ਦਿਲੋਂ ਝੁਕੇਂ ਸੌ ਵਾਰੀ ।
ਕੁਲ ਇਹਸਾਨ ਤੇਰੇ ਸਿਰ ਜਿਸਦਾ, ਛੋੜ ਨਹੀਂ ਤਿਸ ਯਾਰੀ ।
ਲਾ ਯਾਰੀ ਪਰ ਪੂਰੀ ਸਾਰੀ, ਜਿਉਂ ਹੋਇਓਂ ਇਕਰਾਰੀ ।
ਜੇ ਇਕਰਾਰੋਂ ਹੈਂ ਇਨਕਾਰੀ, ਇਹ ਹੈ ਅੰਤ ਖੁਆਰੀ[20] ।
ਯਾਰ ਜੁਦਾ ਕਦ ਤੈਂ ਥੀਂ ਗ਼ਾਫ਼ਿਲ, ਲੱਭ ਦੁਰਾਡਾ ਨਾਹੀਂ ।
ਦਾਅਵਾ ਝੂਠ ਕਸਮ ਕਰ ਛੱਡੇ, ਝੂਰ ਮਰੇਂ ਮੱਤ ਆਹੀਂ ।

---

1. ਪਰਛਾਵਾਂ ਪਾਣ ਵਾਲਾ 2. ਨੇੜੇ 3. ਫਸਾਦ 4. ਕਿਸੇ ਦੇ ਅੰਦਰ ਪ੍ਰਵੇਸ਼ ਕਰ ਜਾਣਾ 5. ਇਕੱਠੇ ਹੋ ਜਾਣਾ 6. ਮਸਤੀ, ਸ਼ਰਾਬ 7. ਸਿੱਧ ਕੀਤਾ ਹੋਇਆ 8. ਝੂਠਾ ਸਿੱਧ ਕਰਨ ਵਾਲਾ 9. ਰੱਬ ਦਾ ਕਿਸੇ ਨੂੰ ਸ਼ਰੀਕ ਮੰਨਣਾ 10. ਇਕ ਤੋਂ ਵੱਧ ਰੱਬ ਮੰਨਣੇ, ਨਾਸਤਿਕਤਾ 11. ਚਮਕ ਰਹਿਆ 12. ਮੋਤੀ ਭਾਵ ਆਤਮਾ 13. ਕਮੀਨਾਪਣ 14. ਕਬੂਲ ਕਰਨ ਵਾਲਾ 15. ਮਸਤੀ 16. ਕੁਰਾਨ ਦਾ ਪਾਠ 17. ਯੋਨੀ, ਭਗ 18. ਪੇਟ 19. ਕਾਲਾ ਹਬਸ਼ੀ 20. ਜ਼ਲਾਲਤ, ਬਦਨਾਮੀ ।

ਅੱਵਲ ਆਖ਼ਿਰ ਦੇਖ ਸਿਆਣੇ ਨਾਲ ਕਿਦ੍ਹੇ ਵਰਤਾਰਾ।
ਛੋਡ ਅਜ਼ੀਜ਼ ਜ਼ਲੀਲਾਂ ਤਾਈਂ, ਨ ਗੱਲ ਲਾਵੀਂ ਯਾਰਾ।
ਪਾਵੇ ਕਦਮ ਜੋ ਤਲਬੋਂ[1] ਖਾਰੀਂ[2], ਗੁਲਜ਼ਾਰਾਂ ਵਿੱਚ ਜਾਪੇ।
ਖਾਰ ਖੁੱਟਣ ਗੁਲਜ਼ਾਰ ਨ ਦਿੱਸਣ, ਸ਼ੌਕ ਖੜੇ ਵਲ ਆਪੇ।
ਦਾਗ਼ ਲਗਾ ਮਤ ਜਾਈਂ ਏਥੋਂ, ਮਰਦਾ ਮਰਦ ਸਦਾਈਂ।
ਇਸ਼ਰੱਤ[3] ਦੀਦ ਰਹੇ ਪਛਤਾਵਾ, ਮਤ ਹਸਰਤ ਲੈ ਜਾਈਂ।
ਕਰੀਂ ਮਦਦ ਐ ਵਾਲੀ ਮੇਰੇ, ਦਖ਼ਲ ਮਿਲੇ ਦਰਬਾਰੇ।
ਬਖਸ਼ੀ ਥਾਉਂ ਨਿਥਾਵਿਆਂ ਤਾਈਂ, ਫਜ਼ਲ ਤੇਰੇ ਨੇ ਭਾਰੇ।
ਦਾਅਵਾ ਹੱਕ ਈਮਾਨੋਂ ਪੱਕਾ, ਸੱਚਾ ਬਖਸ਼ ਖ਼ੁਦਾਇਆ।
ਹੁਕਮ ਅਸ਼ੱਦੁ-ਹੁੱਬਨਲਿੱਲਾ[4], ਸ਼ਾਨ ਜਿਦ੍ਹੀ ਵਿੱਚ ਆਇਆ।
ਦਾਇਮ ਨੂਰ ਤਲਬ ਦੀ ਮਸ਼ਅਲ, ਰਹੇ ਫਰੋਜ਼ਾਂ ਰਾਹੇ।
ਮੈਂ ਕੁਰਬਾਨ ਲਤੀਫ਼[5] ਪਿਆਰਾ, ਤਾਰੇ ਨਾਲ ਨਿਗਾਹੇ।
ਤੈਂ ਹੁੰਦੇ ਮੈਂ ਕਿਤ ਵੱਲ ਜਾਵਾਂ, ਨਾਹੀਂ ਹੋਰ ਟਿਕਾਣਾ।
ਜੇ ਤਕਸੀਰੋਂ[6] ਮੈਂ ਪੁਰ ਦਾਮਨ, ਗ਼ਾਲਿਬ ਫ਼ਜ਼ਲ ਰਬਾਨਾ।
ਫਜ਼ਲ ਬੜਾ ਉਸ ਹਾਦੀ ਸੰਦਾ, ਖੁਦ ਦਿਲ ਸ਼ੌਕ ਲਗਾਏ।
ਜੈਂ ਉਸ ਸ਼ੌਕੋਂ ਨਾਹਿ ਨਸੀਬਾ[7], ਗਾਫ਼ਿਲ ਅਵਗਤ ਜਾਏ।
ਤੇ ਤਕਦੀਮ[8] ਉਸੇ ਦਰਬਾਰੋਂ, ਭਰ ਹਰ ਖੁਦ ਨਿਤਾਣੇ।
ਦੇਖ ਯੁਹੱਯੁਹੁਮ[9] ਦੀ ਰਮਜ਼ੋਂ, ਦਿਲ ਵੱਲ ਖੜੇ ਧਿੰਙਾਣੇ।
ਏਹ ਗਰਦਾਬ[10] ਅੰਧੇਰ ਗ਼ਮਾਂ ਦਾ, ਦੁਨੀਆਂ ਨਾਮ ਸਦਾਵੇ।
ਪੂਰ ਭਰੇ ਵਿੱਚ ਬੇੜੇ ਗਰਕਣ, ਜੇ ਨ ਬੰਨੇ ਲਾਵੇ।
ਬਾਹੋਂ ਪਕੜ ਕੱਢੇ ਖੁਦ ਜਿਸਨੂੰ, ਨੂਰ ਕਰਮ ਵਲ ਧੱਕੇ।
ਜਿਸਨੂੰ ਰੋਹੜ ਗਜ਼ਬ[11] ਵਿੱਚ ਘੱਤੇ, ਕੋਈ ਕੱਢ ਨ ਸੱਕੇ।
ਯਾ ਰੱਬ ਮੇਰੀ ਸਰਗਰਦਾਨੀ[12], ਮੇਰਿਉਂ ਗਈ ਸ਼ੁਮਾਰੇਂ।
ਇੱਕ ਰਹਮਤ ਦਾ ਦਾਰੂ ਤੇਰਾ, ਰੋਗ ਕਟੇ ਬੀਮਾਰੋਂ।
ਮੇਰਾ ਕਾਰ ਹਵਾਲੇ ਤੇਰੇ, ਯਾ ਸਿੱਤਾਰ[13] ਗੁੱਫ਼ਾਰਾ[14]।
ਅਦਲ ਕਰੇਂ ਮੈਂ ਪਕੜਿਆ ਜਾਵਾਂ, ਫ਼ਜ਼ਲ[15] ਕਰੇਂ ਛੁਟਕਾਰਾ।

---

1. ਢੂੰਡ 2. ਕੰਡਿਆਂ ਵਿੱਚ 3. ਮੌਜ, ਆਨੰਦ 4. ਕੁਰਾਨ ਸ਼ਰੀਫ ਵਿੱਚੋਂ ਇੱਕ ਆਯਤ ਦੇ ਸ਼ਬਦ ਹਨ; ਅਰਥ 'ਬਹੁਤ ਜ਼ਿਆਦਾ ਮੁਹੱਬਤ ਕਰਨ ਵਾਲੇ ਅੱਲ੍ਹਾ ਸੇ' ਹੈ। 5. ਸੂਖਮ, ਪਾਕੀਜ਼ਾ, ਰੱਬ ਤੋਂ ਮੁਰਾਦ ਹੈ 6. ਦੋਸ਼, ਗੁਨਾਹ 7. ਹਿੱਸਾ, ਕਿਸਮਤ ਵਿੱਚ ਲਿਖਿਆ ਭਾਗ 8. ਅੱਗੇ ਕਰਨਾ, ਸ੍ਰੇਸ਼ਟਤਾ ਮਿਲਣੀ 9. 'ਜਿਹੜਾ ਪਿਆਰ ਕਰਦਾ ਹੈ'—ਇਹ ਸ਼ਬਦ ਵੀ ਕੁਰਾਨ ਦੀ ਇਕ ਆਯਤ ਵਿਚੋਂ ਹਨ। 10. ਭੰਵਰ 11. ਸਖ਼ਤੀ, ਕਰੋਪੀ 12. ਪਰੇਸ਼ਾਨੀ 13. ਪਰਦਾ ਢੱਕਣ ਵਾਲਾ 14. ਬਖਸ਼ਣ ਵਾਲਾ ਦਿਆਲ 15. ਬਖਸ਼ਿਸ਼, ਦਇਆ।

ਮੈਂ ਬੰਦਾ ਤੂੰ ਸਾਹਿਬ ਮੇਰਾ, ਅੰਤ ਨ ਤੈਂ ਵਡਿਆਈਉਂ ।
ਰਹਮਤ ਤੇਰੀ ਬਹੁਤ ਜ਼ਿਆਦਾ ਬੰਦੇ ਦੀ ਬੁਰਿਆਈਓਂ ।
ਸਿਫ਼ਤ ਤੇਰੀ ਕੀ ਕਦਰ[1] ਬੰਦੇ ਦਾ, ਤੂੰ ਸਿਫ਼ਤਾਂ ਦਾ ਵਾਲੀ ।
ਆਖਿਰ ਚਾਰਾ ਅਜਿਜ਼ ਬੰਦੇ ਨੂੰ, ਤੇਰੀਆਂ ਸਿਫ਼ਤਾਂ ਆਲੀ ।
ਇਹ ਇਕਰਾਰ ਨਬੀਆਂ ਸੰਦਾ, ਲਾ ਉਹਸੀ[2] ਵਿੱਚ ਆਇਆ ।
ਕੁੱਨ[3] ਤੇਰੀ ਨੂੰ ਪਾ ਨ ਸੱਕੇ, ਤੂੰ ਬੇ-ਮਿਸਲ ਖੁਦਾਇਆ ।
ਅਕਲਾਂ ਦੀ ਉਤ ਪੇਸ਼ ਨ ਜਾਵੇ, ਜੋ ਲਾਵਣ ਲੱਖ ਵਾਹਾਂ ।
ਉਤੇ[4] ਗਾਫ਼ਿਲ ਬੇ-ਅਕਲ ਤਮਾਮੀ[5], ਰਹਣ ਸੱਭੇ ਵਿਚ ਰਾਹਾਂ ।
ਆਦਤ ਅਕਲ ਦੁਰਾਡੀ ਦੂਗਨੀ, ਤੇ ਤੂੰ ਨੇੜਿਓਂ ਨੇੜੇ ।
ਖੁਦ ਥੀਂ ਨੇੜੇ ਅਕਲ ਨ ਪਾਵੇਂ, ਤੇ ਨ ਰਾਜ਼ ਨਖੇੜੇਂ ।
ਅਕਲ ਖਿਆਲੋਂ ਵਹਮ ਗੁਮਾਨੋਂ, ਤੇਰੀਆਂ ਸਿਫ਼ਤਾਂ ਆਲੀ ।
ਖ਼ਾਲਿਕ ਮਾਲਿਕ ਜਾਨ ਜਹਾਂ[6] ਦਾ, ਤੂੰ ਆਲਮ ਦਾ ਵਾਲੀ ।
ਖ਼੍ਵਾਨਿ-ਕਰਮ[7] ਦੇ ਬਖਸ਼ਿਸ਼-ਖਾਨਿਓਂ ਆਲਮ ਕੁੱਲ ਸਵਾਲੀ ।
ਜਿਨ੍ਹਾਂ ਬੁਲਾਵੇਂ ਲੁਤਫ਼ ਕਰਮ ਥੀਂ, ਕਦੀ ਨ ਜਾਵਣ ਖ਼ਾਲੀ ।
ਤੋਬਾ ਦੀ ਤੌਫ਼ੀਕ ਅਸਾਨੂੰ, ਦੇਵੀਂ ਪਾਕ ਅੱਲਾਹਾ[8] ।
ਦਰ ਅਪਣੇ ਦਾ ਰੱਖ ਸਵਾਲੀ, ਹਰਦਮ ਸ਼ਹਨਸ਼ਾਹਾ ।
ਕਦਮ ਨਬੀ ਦੇ ਪਿੱਛੇ ਸਾਨੂੰ, ਯਾ ਰੱਬ ਰਾਹ ਚਲਾਈਂ ।
ਅੰਦਰ ਕੌਮ ਨਬੀਆਂ ਕੀਤਾ, ਤੂੰ ਸਰਵਰ[9] ਜਿਸ ਤਾਈਂ ।

---

1. ਤਾਕਤ 2. ਕੁਰਾਨ ਸ਼ਰੀਫ ਦੀ ਇਕ ਆਯਤ ਦੇ ਸ਼ਬਦ ਹਨ; 3. ਅਰਥ ਇਸ ਦੇ 'ਜੋ ਕਿਸੇ ਘੇਰੇ ਵਿੱਚ ਨ ਘੇਰਿਆ ਜਾ ਸਕੇ' ਹਨ 4. ਉਥੇ 5. ਸਾਰੇ 6. ਦੁਨੀਆਂ 7. ਮਿਹਰ ਦੇ ਭੰਡਾਰ (ਵਿਚੋਂ) 8. ਹੇ ਰੱਬਾ 9. ਸਰਦਾਰ, ਸ੍ਰੇਸ਼ਟ ।

2

## ਨਾਅਤਿ ਰਸੂਲਿ ਰੱਬੁਲ-ਆਲਮੀਨ

**(ਹਜ਼ਰਤ ਮੁਹੰਮਦ ਦੀ ਸਤੁਤੀ)**

ਜੌਹਰਿ-ਅਰਜ਼[1] ਵਜੂਦਿ-ਖ਼ਲਾਇਕ[2], ਅਸਲਿ-ਅਸੂਲਿ-ਕਮਾਲੀ[3] ।
ਉੱਮਤ[4] ਖ਼ੈਰ ਉਮਮ[5] ਦਾ ਵਾਲੀ, ਨਾਮ ਮੁਹੰਮਦ ਆਲੀ ।
ਨਬੀ ਸਫ਼ੀ[6] ਦਾ ਸੱਯਦ[7] ਸਰਵਰ, ਤੇ ਕੌਸਰ[8] ਦਾ ਸਾਕੀ[9] ।
ਜੈਂ ਹੱਕ ਖ਼ਾਸ ਸ਼ਫ਼ਾਅਤਿ-ਕੁਬਰਾ[10] ਖ਼ਤਮ ਰਸੂਲਿ[11]-ਇਤਫਾਕੀ ।
ਵਿੱਚ ਇਸ਼ਾਰੇ ਉਂਗਲ ਜਿਸਦੀ, [12]ਸ਼ੱਕ ਕਮਰਿ-ਅਫ਼ਲਾਕੀ[12] ।
[13]ਖ਼ੈਰ ਉਨਨਾਸ[13] ਅਰਬ ਦਾ ਅਫਸਰ[14], ਖ਼ਵਾਸ ਲਬੇ ਤਰਯਾਕੀ[15] ।
[16]ਮੁਹਰਿ-ਨਬੁੱਵਤ[16] ਨਾਲ ਮੁਨੱਕਸ਼, ਅਜ਼ਮਤ ਸਿਫ਼ਤ ਅਖ਼ਲਾਕੀ ।
ਜੰਮ੍ਹਾ ਕਲਮ ਵਿੱਚ ਹਰਫ਼ ਜ਼ਬਾਨੀ, ਸ਼ਾਹ-ਸਵਾਰ ਬੁਰਾਕੀ[17] ।

---

1. ਅਸਿਤ੍ਵ ਵਸਤਾਂ ਦਾ ਮੂਲਾਧਾਰ, ਦੇਖੋ ਅੰਤਕਾ 2. ਖ਼ਲਕਤ (ਸ੍ਰਿਸ਼ਟੀ) ਦੀ ਹੋਂਦ (ਭਾਵ ਆਸਰਾ) 3. ਸ੍ਰੇਸ਼ਟ ਅਸੂਲਾਂ ਦੀ ਜੜ੍ਹ 4. ਨਾਮ-ਲੇਵਾ 5. ਉੱਮਤ ਦਾ ਬਹੁਵਚਨ ਹੈ 6. ਚੋਣਵੇਂ-ਵਿਅਕਤੀ 7. ਸਰਦਾਰ 8. ਸੁਵਰਗ ਵਿਚ ਮਿੱਠੇ ਪਾਣੀ ਦੀ ਇਕ ਨਹਿਰ ਜਾਂ ਚਸ਼ਮਾਂ ਦੇਖੋ ਅੰਤਕਾ 9. ਸ਼ਰਾਬ ਪਿਲਾਣ ਵਾਲਾ 10. ਬਹੁਤ ਵੱਡੀ ਸਿਫਾਰਸ਼ 11. ਰਸੂਲ (ਪੈਗ਼ੰਬਰ) ਦਾ ਬਹੁਵਚਨ ਹੈ 12. ਆਸਮਾਨ ਦਾ ਚੰਨ ਚਿਰ ਗਿਆ ਦੇਖੋ ਅੰਤਕਾ 13. ਮਨੁੱਖਾਂ ਦੀ ਨੇਕੀ 14. ਵਕਤਾ. ਬਹੁਤ ਚੰਗਾ ਬੋਲਣ ਵਾਲਾ 15. ਜ਼ਹਿਰ ਦਾ ਅਸਰ ਦੂਰ ਕਰਨ ਵਾਲੀ ਦਵਾਈ 16. ਨਬੁੱਵਤ (ਪੈਗ਼ੰਬਰੀ) ਦੀ ਮੁਹਰ, ਦੇਖੋ ਅੰਤਕਾ 17. ਹਜ਼ਰਤ ਮੁਹੰਮਦ ਨੂੰ ਮਿਅਰਾਜ ਸਮੇਂ ਭੇਜਿਆ ਗਿਆ ਘੋੜਾ, ਦੇਖੋ ਅੰਤਕਾ

ਸਾਕਿਬ[1] ਨਜਮ[2] ਕਮਰ[3] ਤੇ ਸ਼ਮਸੋਂ[4], ਅਨਵਰ ਗੌਹਰਿ-ਖ਼ਾਕੀ[5] ।
ਜੈਂ ਤੇ ਪਾਕ ਕਦਮ ਦੀ ਬਰਕਤ, ਫ਼ਖ਼ਰ ਕਰੇ ਵਿੱਚ ਤਾਕੀ ।
[6]ਮਜ਼ਹਰਿ-ਫ਼ੈਜ਼[6] ਅਤਮਿ-ਯਗਾਨਾ[7], ਮਤਲਾਏ ਸੁਬਹਿ-ਜ਼ਹੂਰੀ ।
ਉਹ ਸ਼ਾਹ-ਬੈਤਿ-ਕਸਾਇਦ[8] ਆਲਮ, ਜੈਂ ਵਿੱਚ ਖ਼ੂਬੀ ਨੂਰੀ ।
ਤੇ ਉਹ [9]ਉਮਤਿ-ਮੁਜ਼ਨਿਬ[9] ਕਾਰਣ, ਮੁਜੱਲਾ[10] ਰਹਮਿ-ਗਫ਼ੂਰੀ[11] ।
ਤੇ ਮਰਹੂਮਾ[12] ਉੱਮਤ ਉਸਦੀ, ਗ਼ੈਰ-ਮੁਖ਼ੱਜਲ[13] ਨੂਰੀ ।
[14]ਰਹਮਿਤ-ਆਲਮ ਸਾਯਾ-ਇ-ਆਲੀ, ਕਾਮਤ ਸਾਯੋਂ ਖ਼ਾਲੀ ।
ਖ਼ੁਸ਼ਬੂ ਅਰਕ ਬੱਦਲ ਸਿਰ ਸਾਯਾ, ਪਾਕ ਲੁਆਬ ਜ਼ੁਲਾਲੀ[14] ।
ਫ਼ਤਹ ਮੁਬੀਨ[15] ਕਲਾਸ ਫ਼ਤਰਜ਼ਾ[16], ਸ਼ਾਨ ਨਬੀ ਦੀ ਆਲੀ ।
ਤੇ ਮਹਮੂਦ ਮਕਾਨ ਮੁਅੱਲਾ[17], ਖ਼ਾਸ ਅੱਤਾ[18] ਨਿਰਾਲੀ ।
ਸੀਨਾ ਪਾਕ ਮੁਨੱਵਰ ਨਸ਼ਰਹ[19], ਨੂਰ ਅੱਖੀਂ ਮਾਜ਼ਾਗੋਂ[20] ।
ਅਨਵਰ ਅੱਖੀਂ ਮੁਹਰ ਨਬੁਵੱਤ, ਰੌਸ਼ਨ ਨੂਰ ਚਿਰਾਗੋਂ ।
ਸ਼ਾਹਿ-ਸਫ਼ੀਆਂ ਪੀਰਿ-ਵਲੀਆਂ ਖ਼ਾਸ ਅਮਾਮਿ[21]-ਨਬੀਆਂ ।
[22]ਫ਼ਾਤਹਿ-ਬਾਬਿ ਬਹਿਸ਼ਤਿ-ਮੁਅੱਲਾ[22], ਤਕੀ[23] ਵਿੱਚ ਤਕੀਆਂ[24] ।
ਜਬਰਾਈਲ[25] ਮਲਾਇਕ ਨੂਰੀ, ਦਰਵਾਜ਼ੇ ਪੁਰ ਆਇਆ ।
ਚਾਹੜ ਬੁਰਾਕ ਰਕਾਬੇ ਚਲਿਆ, ਅਕਸਾ[26] ਵਿੱਚ ਪਹੁੰਚਾਇਆ ।
ਇਹ ਅਮਾਮਤ ਬਾਅਦ ਨਬੀਆਂ, ਗੁਜ਼ਰ ਗਏ ਅਫ਼ਲਾਕੋਂ[27] ।
ਜ਼ਿਮੀਉਂ ਸੁੰਭ[28] ਫ਼ਲਕ ਤੇ ਵੱਜਾ, ਬੁਰਾਕੋਂ ਚਾਲਾਕੋਂ ।
ਫ਼ੌਜ ਫਰਿਸ਼ਤਿਆਂ ਨਾਲ ਸਿੱਧਾਈ, ਸ਼ੌਕਾਂ ਵਾਗ ਚਲਾਈ ।
ਜਬਰਾਈਲ ਨਕੀਬ[29] ਪੁਕਾਰੇ, ਪਾਕ ਸਵਾਰੀ ਆਈ ।
ਖੁਲ੍ਹਦੇ ਗਏ ਸੱਭ ਦਰ ਅਫਲਾਕੋਂ, ਮਲਕ[30] ਮੁਕਰੱਬ[31] ਧਾਏ ।
ਸੁਣ ਸੁਣ ਕੇ ਪੈਗ਼ੰਬਰ ਖ਼ਬਰਾਂ, ਤਾਜ਼ੀਮਾਂ[32] ਨੂੰ ਆਏ ।

---

1. ਟੁਟਦੇ ਹੋਏ ਸਿਤਾਰੇ 2. ਸਿਤਾਰਾ 3. ਚੰਨ 4. ਸੂਰਜ 5. ਮਿੱਟੀ (ਜ਼ਿਮੀਂ) ਦਾ ਮੋਤੀ 6. ਰੱਬੀ ਬਰਕਤ ਦੇ ਪ੍ਰਗਟ ਹੋਣ ਦੀ ਥਾਂ 7. ਅਦੁੱਤੀ ਤੌਰ ਤੇ ਸੰਪੂਰਣ 8. 'ਕਸੀਦਾ' ਦਾ ਬਹੁਵਚਨ ਹੈ 9. ਪਾਪੀ ਅਨਿਆਈ 10. ਰੌਸ਼ਨ (ਜ਼ਾਹਿਰ) ਕੀਤਾ ਹੋਇਆ 11. ਬਖਸ਼ਿਸ਼ ਕਰਨ ਵਾਲਾ, ਭਾਵ ਰੱਬ 12. ਜਿਸ ਉੱਤੇ ਰੱਬ ਦੀ ਰਹਮਤ ਹੋਈ ਹੋਈ ਹੈ 13. ਨ ਪਰੇਸ਼ਾਨ 14. ਵੇਖੋ ਅੰਤਕਾ 'ਮੁਹੰਮਦ' 15. ਖੁਲ੍ਹੀ ਫਤਹ; ਕੁਰਾਨ ਸ਼ਰੀਫ ਦੀ ਇਕ ਆਯਤ ਦੇ ਸ਼ਬਦ ਹਨ 16. ਕੁਰਾਨ ਸ਼ਰੀਫ ਦੀ ਆਯਤ ਵਿਚੋਂ ਲਏ ਸ਼ਬਦ ਹਨ; ਅਰਥ 'ਮੈਂ ਰਾਜ਼ੀ ਹੋ ਗਿਆ ਉਸ ਨਾਲ' ਹਨ । 17. ਉੱਚਾ 18. ਬਖ਼ਸ਼ਿਸ 19. ਕੁਰਾਨ ਦੀ ਇਕ ਆਯਤ ਵਿਚੋਂ ਲਏ ਸ਼ਬਦ ਹਨ; ਅਰਥ 'ਅਸਾਂ ਤੇਰੇ ਸੀਨੇ (ਛਾਤੀ) ਨੂੰ ਖੋਲ੍ਹ ਦਿੱਤਾ' ਹਨ । 20. ਵੇਖੋ ਅੰਤਕਾ ਮਾਜ਼ਾਗ 21. ਪੇਸ਼ਵਾ, ਆਗੂ 22. ਉੱਚੇ ਸੁਰਗ ਦਾ ਦਰਵਾਜ਼ਾ ਖੋਲ੍ਹਣ ਵਾਲਾ 23. ਪਹੇਜ਼ਗਾਰ 24. ਬਹੁਵਚਨ ਹੈ 'ਤਕੀ' ਦਾ 25. ਵੇਖੋ ਅੰਤਕਾ 26. ਸੁਰਗ ਦੀ ਇਕ ਮਸੀਤ 27. ਫਲਕ (ਅਸਮਾਨ) ਦਾ ਬਹੁਵਚਨ ਹੈ 28. ਘੋੜੇ ਦਾ ਸੁੰਮ (ਪੈਰ) 29. ਡੌਂਡੀ ਪਿੱਟਣ ਵਾਲਾ 30. ਫਰਿਸ਼ਤੇ 31. ਨੇੜੇ 32. ਸਤਿਕਾਰ ਕਰਨ ਲਈ ।

ਲਸ਼ਕਰੀਆਂ ਵਿੱਚ ਮੂਸਾ ਈਸਾ, ਕਰ ਕਰ ਫ਼ਖ਼ਰ ਸਿਧਾਏ ।
ਖੋਲ੍ਹ ਦਰੇ ਵਿੱਚ ਜੱਨਤ ਹੂਰਾਂ, ਸ਼ੌਕ-ਜ਼ਿਆਰਤ ਆਏ ।
ਜਬਰਾਈਲ ਰਹਿਆ ਵਿੱਚ ਸਿਦਰਹ[1], ਕੁੱਵਤ ਪੱਰੋਂ ਸਿਧਾਈ ।
ਤਨ ਤਨਹਾ ਚਲਣ ਦੀ ਸਰਵਰ, ਜਾਂ ਦਸਤੂਰੀ ਪਾਈ ।
ਕੁਰਸੀ ਅਰਸ਼ ਕਦਮ ਧਰ ਗੁਜ਼ਰੇ, ਮਿਲੇ ਕਰਾਰ ਆਰਾਮੋਂ ।
ਹੋ ਚੁਕੀਆਂ ਛੀ ਤਰਫਾਂ ਆਖ਼ਿਰ, ਜਾਗ੍ਹਾ ਪਾਕ ਮੁਕਾਮੋਂ ।
ਤੇਜ਼ ਕਦਮ ਧਰ ਕੁਰਬਤ ਚੱਲੇ, ਬੇ ਬਾਲਾਈਓਂ[2] ਜ਼ੇਰੋਂ[3] ।
ਪਵਣ ਨਿਦਾਈਂ[4] ਵਧ ਮਹਬੂਬਾ, ਬੇ-ਤਰਫੋਂ ਚੌਫੇਰੋਂ ।
ਸੂਰਤ ਹਰਫੋਂ ਪਾਕ ਨਿਦਾਈਂ, ਕਲਮੋਂ ਪਾਕ ਜ਼ਬਾਨੋਂ ।
ਲੱਖ ਕਰੋੜਾਂ ਕੋਹਾਂ ਦੁਰਾਡੇ, ਪਹੁਤੇ ਵਹਮ[5] ਬਿਆਨੋਂ ।
ਜੋ ਡਿੱਠਾ ਸੋ ਡਿੱਠਾ ਆਖ਼ਿਰ, ਜੋ ਪਾਇਆ ਸੋ ਪਾਇਆ ।
ਹੋਰਾਂ ਨੂੰ ਇਤ ਦਖਲ ਨ ਮੂਲੇ, ਮੁੜ ਪੈਗ਼ੰਬਰ ਆਇਆ ।
ਰਹਮਤ ਨੂਰ ਜਹਾਨ ਖਿਲਾਰੇ, ਮਰਜ਼ਾਂ ਦਿਲਾਂ ਗਵਾਈਆਂ ।
ਡੁਬਦੀਆਂ ਜਾਂਦੀਆਂ ਕਢ ਕਰਮ[6] ਥੀਂ, ਬੇੜੀਆਂ ਬੰਨੇ ਲਾਈਆਂ ।
ਗੁੰਮ ਗਇਆਂ ਨੂੰ ਰਾਹ ਦਿਖਾਏ, ਰੋਗ ਕੱਟੇ ਬੀਮਾਰਾਂ ।
ਤਾਰੀਕੀ[7] ਵਿੱਚ ਚਲਦਿਆਂ ਤਾਈਂ, ਮਿਲੀਆਂ ਸ਼ਮ੍ਹਾਂ ਹਜ਼ਾਰਾ ।
ਮੰਜ਼ਿਲ ਮਕਸਦ ਛੋੜ ਵਗੇਂਦਿਆਂ, ਵਿੱਚ ਸ਼ਬਿ-ਨਾਦਾਨੀ ।
ਰੌਸ਼ਨ ਰਾਹ ਸਫ਼ਾ ਦਾ ਪਾਇਆ, ਪਾਈ ਦਿਲ ਨੂਰਾਨੀ ।
ਬੇ ਖ਼ਬਰਾਂ ਦੀਆਂ ਬੇਵਸ ਜਾਨਾਂ, ਫਸੀਆਂ ਵਿੱਚ ਹੈਰਾਨੀ ।
[8]ਹੋ ਗ਼ਾਫ਼ਿਲ ਵਿੱਚ ਨਫ਼ਸਿ-ਅਮਾਰਾ[8] ਰਸਮਿਸ ਹੋਈਆਂ ਫ਼ਾਨੀ ।
ਅਸਲ ਭੁੱਲਾ ਗੁੰਮ ਗਈਆਂ ਖ਼ੁਦੀ ਥੀਂ, ਅੰਦਰ ਸਰ-ਗਰਦਾਨੀ ।
ਨਫ਼ਸੋਂ ਜਾਤ ਗਵਾਹੀ ਭਰਦੀਆਂ, ਗੌਹਰ ਤੋੜ ਇਨਸਾਨੀ ।
ਅਚਾਚੇਤ [9]ਤਬੀਬਿ-ਹੱਕਾਨੀ[9], ਖੋਲ੍ਹੇ ਰਾਜ਼ ਨਿਹਾਨੀ ।
ਵੱਲ ਵੱਲ ਮੋੜ ਦਿਲੋਂ ਗੁਮਰਾਹੀ, ਨੂਰ ਦਿੱਤਾ ਇਰਫ਼ਾਨੀ[10] ।
ਵਾਗਾਂ ਵੱਲ ਮਕਸੂਦ ਚਲਾਈਆਂ, ਮੋੜ ਕੁਰਾਹੋਂ ਓਵੇਂ ।
ਵਾਹ ਸੱਯਦਿ-ਸਿਕਲੈਨ[11] ਮੁਹੰਮਦ, ਤਰ ਗਏ ਆਲਮ ਦੋਵੇਂ ।
ਸਭ ਜਹਾਨ ਇੱਕੋ ਦੀ ਬਰਕਤ, ਨੂਰੇ ਨੂਰ ਦਮਕਿਆ ।
ਫੈਜ਼ਮੰਦਾਂ ਦੇ ਦਿਲ ਦਾ ਆਈਨਾ, ਫਰਸ਼ੋਂ ਅਰਸ਼ ਚਮਕਿਆ ।
ਪੇਸ਼-ਕਦਮ ਵਿੱਚ ਆਲਮ ਹੋਇਆ, ਜਿਸ ਨੇ ਉਹ ਰੁਖ਼ ਤਕਿਆ ।

---

1. ਦੇਖੋ ਅੰਤਕਾ 2. ਉੱਚਾਈ 3. ਨਿਵਾਣ 4. ਆਵਾਜ਼ਾਂ 5. ਕਲਪਨਾ 6. ਮਿਹਰ, ਬਖਸ਼ਿਸ 7. ਅਨ੍ਹੇਰਾ 8. ਦੇਖੋ ਅੰਤਕਾ 9. ਸਚੇ ਵੈਦ, ਭਾਵ ਹਜ਼ਰਤ ਮੁਹੰਮਦ ਨੇ 10. ਬ੍ਰਹਮ ਗਿਆਨ ਨਾਲ ਸੰਬੰਧਿਤ 11. ਦੋ ਸਮੂਹ; ਮਨੁਖ ਤੇ ਪ੍ਰੇਤ, ਭਾਵ ਦੋਵੇਂ ਦੁਨੀਆ ।

ਹੀਣੇ ਲੇਖ ਧੁਰੋਂ ਜਿਸ ਆਹੇ, ਓਹ ਖੁਦ ਦੇਖ ਨ ਸਕਿਆ ।
ਪਾਵਣਹਾਰਿਆ ਸਭ ਕੁਝ ਪਾਇਆ, ਮੁਨਕਿਰ[1] ਗਏ ਅਜ਼ਾਈਂ ।
ਅਹਮਦ[2] ਬਾਝ ਨ ਹੋਂਦੇ ਪੈਦਾ, ਜੱਨਤ-ਜ਼ਾਰ ਕਦਾਹੀਂ ।
ਬਹੁਤ ਸਲਾਮ ਸਲ੍ਵਾਤ[3] ਨਬੀ ਤੇ, ਆਲ[4] ਸਣੇ ਅਸਹਾਬਾਂ[5] ।
ਖਾਸ ਖਵਾਸ ਅਜ਼ੀਜ਼ਾ ਯਾਰਾਂ, ਯਾਰ ਕਬਾਰ ਅਹਬਾਬਾਂ ।
ਸਭ ਥੀਂ ਅੱਵਲ ਬਾਅਦ ਨਬੱਆਂ, ਸੱਦੀਕਾਂ[6] ਵਿੱਚ ਅਕਬਰ ।
ਅਬੂ ਬਕਰ[7] ਬਿਨ ਅਬੀ ਮੁਹਾਫਾ, ਨਾਇਬ ਜਾਇ[8] ਪੈਗੰਬਰ ।
ਉਮਰ[9] ਖਤਾਬ, ਖਲੀਫ਼ਾ ਸਾਨੀ, ਓਹ ਫ਼ਾਰੂਕ[10] ਪਿਆਰਾ ।
ਜਿਸਦੀ ਤੇਗ ਅਦਾਲਤ ਵਾਲੀ, ਕੀਤਾ ਕਤਲ ਕੁਫ਼ਾਰਾ[11] ।
ਜ਼ੁਲ-ਨੂਰੈਨ[12] ਕਰਨ ਦਾ ਪੂਰਾ, ਉਹ ਫ਼ਾਰੂਕ ਹੱਕਾਨੀ ।
ਹਿਲਮ[13] ਹਯਾ ਗਿਨਾ ਸਖਾਓਂ, ਹੋਰ ਨ ਉਸਦਾ ਸਾਨੀ ।
ਚੌਥਾ 'ਜ਼ੌਜ ਬਤੂਲ ਬਹਾਦਰ[14], ਬੂ ਤਾਲਿਬ ਘਰ ਜਾਇਆ ।
ਅਸਦੁੱਲਾ[15] ਅਲ-ਗਾਲਿਬ ਗਾਜ਼ੀ[16], ਅਲੀ ਜੋ ਆਲੀ ਪਾਇਆ ।
[17]ਹੁਸਨ ਹੁਸੈਨ[17] ਦੋ ਸਾਹਿਬਜ਼ਾਦੇ, ਸ਼ਾਹ ਬਹਿਸ਼ਤ ਜਵਾਨਾਂ ।
ਜ਼ੁਹਰਾਂ ਬਿਨਤ[18] ਨਬੀ ਦੇ ਜਾਏ, ਉਨ੍ਹਾਂ ਵੱਡੇਰੀਆਂ ਸ਼ਾਨਾਂ ।
ਰਿਜ਼ਵਾਨਿ[19]-ਅੱਲਾ ਹੱਕ ਤਮਾਮਾਂ, ਆਖਾਂ ਲਖ ਲਖ ਵਾਰੀ ।
ਰਫ਼ਜ਼[20] ਖ਼ੁਾਰਿਜ[21] ਦੋਹੀਂ ਜਹਾਨੀਂ, ਲੈਣ ਫਜ਼ੀਹਤ[22] ਭਾਰੀ ।
ਹੁੱਬ[23] ਨਬੀ ਦੀ ਆਲ ਅਸਹਾਬਾਂ, ਹੈ ਤਾਸੀਰ ਈਮਾਨੋਂ ।
ਮੁਨਕਰ ਮੁੱਲ ਗਇਆ ਲੈ ਦੋਜ਼ਖ, ਜਾਂਦੀ ਵਾਰ ਜਹਾਨੋਂ ।
ਜਿਨ੍ਹਾਂ ਦਿਲਾਂ ਵਿਚ ਗੀਜ਼[24] ਸੁਹਾਬਾ, ਹੈਫ ਤਿਨ੍ਹਾਂ ਈਮਾਨੇ ।
ਉਹ ਮਿਸਦਾਕ[25] ਯਗੀਜ਼ੋ ਬਿਹਮ[26], ਦੇ, ਭਾਵੇਂ ਕਿਸੇ ਜ਼ਮਾਨੇ ।

---

1. ਇਨਕਾਰ ਕਰਨ ਵਾਲੇ, ਮਨਮੁਖ 2. ਬਹੁਤ ਸਲਾਹੁਣ ਯੋਗ, ਹਜ਼ਰਤ ਮੁਹੰਮਦ ਤੋਂ ਮੁਰਾਦ ਹੈ 3. ਦੁਆ, ਸਲਾਮ, ਅਸ਼ੀਰਬਾਦ 4. ਔਲਾਦ, ਕਬੀਲਾ 5. ਦੋਸਤ, ਯਾਰ 6. ਸਿਦਕ ਲਿਆਉਣ ਵਾਲੇ, ਸੱਚੇ 7. ਦੇਖੋ ਅੰਤਕਾ 8. ਦੀ ਜਗ੍ਹਾ । 9. ਅਤੇ 10. ਲਈ ਦੇਖੋ ਅੰਤਕਾ 11. ਕੁਫਾਰ (ਰ ਨਾਲ ਪਾਇਆ ਅ ਵਾਧੂ ਹੈ); ਕਾਫਿਰ (ਨਾਸਤਿਕ) ਦਾ ਬਹੁਮਤ ਹੈ 12. ਹਜ਼ਰਤ ਉਸਮਾਨ, ਦੇਖੋ ਅੰਤਕਾ 13. ਹਲੀਮੀ, ਨਿਮਰਤਾ 14. ਬਤੂਲ ਦਾ ਪਤੀ, ਹਜ਼ਰਤ ਫ਼ਾਤਮਾ ਦਾ ਘਰ ਵਾਲਾ. ਹਜ਼ਰਤ ਅਲੀ; ਦੇਖੋ ਅੰਤਕਾ 15. ਰੱਬ ਦਾ ਸ਼ੇਰ, ਵਿਜੱਈ, 16. ਧਰਮ ਲਈ ਹੋਇਆ ਸ਼ਹੀਦ; ਇਹ ਸਾਰੇ ਹਜ਼ਰਤ ਲਈ ਖ਼ਤਾਬ (ਉਪਾਧੀਆਂ) ਹਨ । 17. ਦੇਖੋ ਅੰਤਕਾ 18. ਸਪੁਤ੍ਰੀ 19. ਖੁਸ਼ੀ ਸਰਗ 20. ਰਾਫਜ਼ੀ, ਦੇਖੋ ਅੰਤਕਾ 21. ਕਢੇ ਹੋਏ 22. ਸ਼ਰਮਸਾਰੀ 23. ਪਿਆਰ 24. ਗੁਸਾ ਰੋਸ 25. ਦੇ ਕਥਨ ਅਨੁਸਾਰ 26. ਕੁਰਾਨ ਸ਼ਰੀਫ ਵਿਚੋਂ ਇਕ ਆਯਤ ਦੇ ਸ਼ਬਦ ਹਨ; ਮਤਲਬ 'ਉਨ੍ਹਾਂ ਨਾਲ ਗੁਸਾ ਕੀਤਾ' ਹੈ ।

ਯਾ ਰੱਬ ਨਾਲ ਤੁਫ਼ੈਲਿ-ਹਿਦਾਇਤ, ਬਖਸ਼ ਅਸਾਂ ਬੁਰਿਆਈਆਂ ।
ਅਫ਼ੂ[1] ਕਰਮ ਦਿਆਂ ਵਿਚ ਦਰਿਆਵਾਂ, ਸਾਡੀਆਂ ਰੋਹੜ ਕਮਾਈਆਂ ।
ਨੂਰਿ-ਹਿਦਾਇਤ ਕਰੀਂ ਇਨਾਯਤ, ਖੌਫ਼ ਰਜ਼ਾ ਵਿਚ ਰੱਖੀਂ ।
ਇਸ਼ਕੋਂ ਕਰੀਂ ਮੁਨੱਵਰ[2] ਸੀਨਾ, ਰੋਸ਼ਨ ਦਿਲ ਦੀਆਂ ਅੱਖੀਂ ।

---

1. ਮਾਫ਼ ਕਰ ਦੇਣਾ 2. ਨੂਰਾਨੀ ।

3

## ਇਸ਼ਕ ਦੇ ਬਿਆਨ ਵਿਚ

ਸਾਕੀ ਆਬਿ-ਤਹੂਰ[1] ਤਲਬ[2] ਦਾ, ਜਾਮ ਮਜ਼ੇ ਭਰ ਪਾਈਂ ।
ਦਰਿਆ ਜ਼ੌਕ ਮੁਹੱਬਤ ਵਾਲਾ, ਘਤ ਦਿਲਾਂ ਵਿਚ ਜਾਈਂ ।
ਚਾ ਹੱਥ ਤੇਗ ਬਿਰਹੋਂ ਦੀ ਖ਼ੂਨੀ, ਚਸ਼ਮ ਉਘਾੜ ਹਜਾਬੋਂ[3] ।
ਘੁੰਡ ਪਲਟ ਚਮਕ ਦੇ ਇਸ਼ਕਾ, ਮੁਹਰ ਉਤਾਰ ਗੁਲਾਬੋਂ[4] ।
ਮਸਤੀ ਚਸ਼ਮ ਪਿਆਰੇ ਵਾਲੀ, ਜਾਨ ਜਿਗਰ ਖਾ ਜਾਏ ।
ਦਰਦਮੰਦਾਂ ਦੇ ਸੁਣ ਸੁਣ ਹਾਲੇ, ਹੋਵਣ ਦਰਦ ਸਵਾਏ ।
ਗ਼ਮ ਬਿਰਹੋਂ ਦੇ ਖ਼ੂਨੀ ਅਸ਼ਕੋਂ[5] ਨੈਣ ਰਹਣ ਗੁਲਨਾਰੀ[6] ।
ਜਾਨ ਕਬਾਬ ਨਿਮਕ ਪਰ ਸ਼ੌਕੋਂ[7], ਦਿਲ ਨੂੰ ਰਹੇ ਖ਼ੁਮਾਰੀ ।
ਦਿਲਿ-ਬੇ-ਇਸ਼ਕ ਨਹੀਂ ਦਿਲ ਮੂਲੇ, ਬੇ ਖ਼ਬਰਾ ਵਿੱਚ ਖ੍ਵਾਬੇ ।
ਤਨ ਬੇ-ਦਰਦ ਦਿਲਾਂ ਦਾ ਮਿੱਟੀ, ਗੁੰਨ੍ਹ ਰਲਾਈ ਆਬੇ ।
ਇਸ਼ਕ ਬਿਨਾਂ ਤਨ ਦੁਸ਼ਮਣ ਦਿਲ ਦਾ, ਤੇ ਦਿਲ ਦੁਸ਼ਮਣ ਤਨ ਦਾ ।
ਵੈਰੀ ਨਾਲ ਪਇਓਸ ਵੈਰੇ, ਵਾਸਾ ਖ਼ਾਰ[8] ਚਮਨ ਦਾ ।
ਇਸ਼ਕ ਬਿਨਾ ਦਿਲ ਮੁਰਦਾ ਗਾਫ਼ਿਲ, ਕਿਸ ਗਿਣਤੀ ਵਿਚ ਆਵੇ ।
ਇਸ਼ਕ ਦਿਲਾਂ ਨੂੰ ਸਿਕਲ[9] ਗ਼ਮਾਂ ਥੀਂ, ਕਰ ਸ਼ਮਸ਼ੇਰ ਦਿਖਾਵੇ ।

---

1. ਪਵਿੱਤਰ ਪਾਣੀ 2. ਢੂੰਡ 3. ਪਰਦਾ, ਘੁੰਡ 4. ਗੁਲਾਬ ਦਾ ਫੁਲ ਭਾਵ ਫੁਲ ਵਰਗ ਚਿਹਰਾ 5. ਹੰਝੂ 6. ਅਨਾਰ ਦੇ ਫੁਲ ਵਾਂਗ ਲਾਲ 7. ਇਸ਼ਕ ਪਿਆਰ 8. ਕੰਡਾ 9. ਪਾਲਿਸ਼, ਚਮਕ ।

ਮਜ਼ਾ ਨਹੀਂ ਬਿਨ ਇਸ਼ਕੋਂ ਦਿਲ ਨੂੰ, ਨੂਰ ਨਹੀਂ ਰੁਸ਼ਨਾਈ ।
ਗ਼ਮ ਬਿਰਹੋਂ ਦੀ ਲਜ਼ਤ ਬਾਝੋਂ, ਦਿਲ ਨੂੰ ਜ਼ੌਕ ਨ ਕਾਈ ।
ਜ਼ੌਕ[1] ਦਿਲੇ ਨੂੰ ਇਸ਼ਕ ਵਗਾਓਂ[2], ਸਾਬਿਤ ਕਰੇ ਜੇ ਕੋਈ ।
ਉਸ ਗਾਫ਼ਿਲ ਨੂੰ ਉਸ ਦਰਗਾਹੇ, ਹਰਗਿਜ਼ ਮਿਲੇ ਨ ਢੋਈ ।
ਵਿੱਚ ਹਜ਼ੂਰ[3] ਦਵਾਮ ਨ ਵੱਸਿਆ, ਨ ਉਸ ਖ਼ਬਰਾਂ ਪਾਈਆਂ ।
ਤਾਂਘਾਂ ਹੋਰ ਵਰਾਹੇ ਵਰਾਹੋਂ, ਉਸ ਦੇ ਹੱਥ ਨ ਆਈਆਂ ।
ਬੇ ਖ਼ਬਰਾਂ ਨੂੰ ਖ਼ਬਰ ਨ ਇਸ਼ਕੋਂ, ਕਰਦੇ ਕੂੜ ਦੁਹਾਈਆਂ ।
ਦਰਦਮੰਦਾਂ ਨੂੰ ਬੇ-ਦਰਦਾਂ ਦੀ, ਦਰਦ ਮਿਸਾਲ ਦਵਾਈਆਂ ।
ਦੀਦਾ[4] ਹੋਰ ਸ਼ੁਨੀਦਾ[5] ਦੇ ਵਿੱਚ, ਜੇਡਕ[6] ਫ਼ਰਕ ਜੁਦਾਈਆਂ ।
ਕਾਲੀਆਂ[7] ਹਾਲੀਆਂ[8] ਦੇ ਵਿੱਚ ਏਵੇਂ, ਹੱਦਾਂ ਫ਼ਰਕ ਲਗਾਈਆਂ ।
ਬੇ ਦਰਦਾਂ ਤੇ ਦਰਦ ਮੁਸਾਇਬ, ਦਰਦਾਂ ਹੋ ਵਧਾਈਆਂ ।
ਓਹਾ ਦਰਦਾਂ ਦਰਦਮੰਦਾਂ ਦੇ, ਫੇਰਨ ਦਿਲੀਂ ਸਫ਼ਾਈਆਂ ।
ਨ ਚੀਜ਼ਾਂ ਦੀਆਂ ਚੰਗੀਆਂ ਚੀਜ਼ਾਂ, ਪਾਈਆਂ ਨੇ ਸਭ ਚੀਜ਼ਾਂ ।
ਨਜ਼ਰ ਬੁਲੰਦ ਜਿਨ੍ਹਾਂ ਦੀ ਧਾਈ, ਮਿਲੇ ਮੁਕਾਮ ਅਜ਼ੀਜ਼ਾਂ ।
ਇਸ਼ਕ ਮੁਕਾਮ ਜਮ੍ਹਾ[9] ਦੇ ਸੁੱਟੀਆਂ, ਤਲਵਨੀਆਂ[10] ਤਾਲਮੀਜ਼ਾਂ ।
ਗ਼ਮ ਖ਼ੁਸ਼ੀਆਂ ਇਸ ਦੁਨੀਆਂ ਵਾਲੇ, ਬਣੇ ਗ਼ੁਲਾਮ ਕਨੀਜ਼ਾਂ ।
ਝੱਲ ਅਵੱਲੇ ਰਾਹ ਚਲੇਂਦਿਆਂ, ਇਸ਼ਕੋਂ ਜ਼ਰਬਾਂ[11] ਕਾਰੀ ।
ਹੋ ਤਾਲਿਬ ਲਾਹ ਵੇਖ ਨਕਾਬੋਂ[12], ਉਸਦੀ ਰਮਜ਼ ਨਿਆਰੀ ।
ਨਾਜ਼ ਨਿਆਜ਼ ਵਿਕੇ ਮੁੱਲ ਚੜ੍ਹ ਕੇ, ਬਿਰਹੋਂ ਦੇ ਬਾਜ਼ਾਰੇ ।
ਇਹ ਮੁਜ਼ਜਾਤ[13] ਬਿਜ਼ਾਅਤ[14] ਜਾਨਾਂ, ਰਹਣ ਪਈਆਂ ਵਿਚਕਾਰੇ ।
ਇਸ਼ਕ ਅੰਧੇਰੀ ਜਾਂ ਸਿਰ ਝੁੱਲੇ, ਖਾਵਣ ਜਿਗਰ ਹੁਲਾਰੇ ।
ਖ਼ੁਦੀ ਤਕੱਬੁਰ[15] ਮਾਨ ਗ਼ਰੂਰਤ, ਜਾਣ ਪਲਕ ਵਿੱਚ ਮਾਰੇ ।
ਇਸ਼ਕ ਕਰਮ ਦਾ ਕਤਰਾ ਅਜ਼ਲੀ[16], ਤੈਂ ਮੈਂ ਦੇ ਵੱਸ ਨਾਹੀਂ ।
ਇਕਨਾਂ ਲਭਦਿਆਂ ਹੱਥ ਨ ਆਵੇ, ਇਕਨਾਂ ਦੇ ਵਿੱਚ ਰਾਹੀਂ ।
ਕਰੇਂ ਤਲਬ ਜੇ ਸਾਦਿਕ ਸਿਦਕੋਂ, ਤਾਂ ਭੀ ਰਹੇ ਨ ਹਾਵਾ[17] ।
ਯਾਰੀਆਂ ਵਿੱਚ ਦੁਸ਼ਵਾਰੀਆਂ ਝਲਦਿਆਂ, ਰਹੇ ਨ ਦਿਲ ਪਛਤਾਵਾ ।
ਮੁਸ਼ਕਲ ਇਹ ਦੁੱਖਾਂ ਦੀ ਘਾਟੀ, ਔਖੀਆਂ ਇਸਦੀਆਂ ਵਾਟਾਂ ।
[13]ਬਹਰਿ-ਇਸ਼ਕ[18] ਇਹੀ ਬੇ-ਪਾਯਾਂ[19], ਠਾਠ ਚੜ੍ਹੰਦੀਆਂ ਲਾਟਾਂ ।

---

1. ਮਜ਼ਾ, ਸੁਆਦ 2. ਬਗ਼ੈਰ 3. ਹਜ਼ੂਰੀ, ਮੌਜੂਦਗੀ 4. ਅੱਖੀਂ ਡਿੱਠੀ ਚੀਜ਼ 5. ਸੁਣੀਸੁਣਾਈ 6. ਜਿੱਡਾ ਕੁ 7. ਗੱਲਾਂ ਕਰਨ ਵਾਲਾ 8. ਮਸਤੀ ਵਾਲਾ 9. ਟਿਕਾਉ 10. ਘਬਰਾਹਟਾ, ਪਰੇਸ਼ਾਨੀਆਂ 11. ਸੱਟਾਂ 12. ਪਰਦਾ 13. ਤੁਛ 14. ਮਾਲ-ਮੱਤਾ 15. ਅਹੰਕਾਰ 16. ਅਨਾਦੀ 17. ਪਛਤਾਵਾ, ਅਫ਼ਸੋਸ 18. ਇਸ਼ਕ ਦਾ ਸਮੁੰਦਰ 19. ਅਥਾਹ ।

ਇਕਨਾਂ ਖਪਦਿਆਂ ਉਮਰ ਗਵਾਈ, ਪੱਲੇ ਪਇਆ ਨਾ ਕਾਈ।
ਇਕਨਾਂ ਹੋਸ਼ ਜਦੋਂਕੀ ਆਈ, ਇਹ ਨਿਅਮਤ ਘਰ ਪਾਈ।
ਬੇਦਰਦਾਂ ਦੀਆਂ ਇਸ਼ਰਤ ਖੁਸ਼ੀਆਂ, ਲੱਜ਼ਤ ਨਾਜ਼ ਅਦਾਈਆਂ[1]।
ਦਰਦਮੰਦਾਂ ਦੇ ਦਿਲੀਂ ਕਦਾਈਂ, ਵਿੱਚ ਸ਼ੁਮਾਰ ਨਾ ਆਈਆਂ।
ਇਸ ਗਰਦਾਬ[2] ਨ ਹਾਥ ਕਦਾਈਂ, ਗੁੰਮ ਗਈਆਂ ਵਿੱਚ ਜ਼ਾਤਾਂ।
ਬਾਅਦ ਦੁੱਖਾਂ ਸੁਖ ਮਿਲਦੇ ਆਹੇ ਦਿਨ ਰੋਸ਼ਨ ਵਿੱਚ ਰਾਤਾਂ।
ਆਤਿਸ਼ ਇਸ਼ਕ ਦੁੱਖਾਂ ਦਾ ਦੋਜ਼ਖ, ਜਲ ਬਲ ਹੋ ਅੰਗਿਆਰਾ।
ਹੋ ਕੇ ਅੱਗ ਸਮਾ ਵਿੱਚ ਆਤਿਸ਼, ਤਾਂ ਪਾਵੇਂ ਛੁਟਕਾਰਾ।
ਬਲਦੀਆਂ ਰਹਣ ਜਿਗਰ ਵਿੱਚ ਲਾਟਾਂ, ਭਖ ਭਖ ਸ਼ੌਕ ਵਸਾਲੋਂ[3]।
ਸਿੱਰ[4] ਰਹੇ ਇੱਕ ਸਭ ਕੁਝ ਜਾਵੇ, ਟੁੱਟ ਤਅਲੁਕ ਹਾਲੋਂ।
ਇਸ ਦੁਨੀਆਂ ਦੀ ਗਰਦਨ ਉੱਤੇ, ਕਦਮ ਧਰੇ ਲੰਘ ਜਾਵੇ।
ਬਹਰ-ਤਲਬ ਦੇ ਰੁੜ੍ਹਿਆ ਜਾਂਦਾ, ਲੋਕਾਂ ਨਜ਼ਰ ਨ ਆਵੇ।
ਝਾਲ ਝੱਲੇ ਤਲਵਾਰ ਬਿਰਹੋਂ ਦੀ, ਕਦਮ ਨ ਮੋੜ ਹਟਾਵੇ।
ਤੇਗ ਵਗੇ ਪਰ ਪੈਰ ਅਗਾਂ ਹੀ, ਜ਼ਖਮੋਂ ਖ਼ਬਰ ਨ ਪਾਵੇ।
ਗੁੱਝੀ ਰਮਜ਼ ਵਗੇ ਅਜ਼ਗੈਬੋਂ[5], ਲੁੱਟ ਜਿਗਰ ਲੈ ਜਾਵੇ।
ਖੁੱਭਾ ਤੀਰ ਕਲੇਜੇ ਰੜਕੇ, ਖ਼ੂਨ ਵਗੇ ਦਰਿਆਵੇ।
ਚਸ਼ਮ ਉਲਾਰੇ ਕਰੇ ਨਜ਼ਾਰੇ, ਸ਼ੌਂਕ ਰਹੇ ਤਨ ਮਾਰੇ।
ਜੀਵੰਦਿਆ ਜੇ ਜ਼ਿੰਦਾ ਹੋਵੇ, ਜਲੇ ਬਿਰਹੋਂ ਦੀ ਨਾਰੇ।
ਅੱਗ ਵਰਹੇ ਸਿੱਰ ਨਜ਼ਰ ਨ ਪਾਵੇ, ਬੈਠ ਇਕੱਲਾ ਰੋਵੇ।
ਨੈਣ ਵਗਣ ਦੋ ਨਹਰਾਂ ਵਾਂਗੂ, ਖ਼ੂਨ ਜਿਗਰ ਥੀਂ ਧੋਵੇ।
ਵਿੱਚ ਉਡੀਕਾਂ ਵਕਤ ਵਿਹਾਵੇ, ਵਸਲ ਮਿਲਣ ਦੀ ਤਾਂਘੇ।
ਗਰਦ-ਗੁਬਾਰ ਇਮਕਾਨੇ[6] ਸਾਰਾ, ਗੁਜ਼ਰੇ ਇਕੱਤ ਉਲਾਂਘੇ।
ਜਿਸਨੂੰ ਇਸ਼ਰਤ ਕਹੇ ਲੋਕਾਈ, ਇਹ ਉਸ ਥੀਂ ਮੂੰਹ ਮੋੜੇ।
ਹਫ਼ਤ ਕਦਮ ਤੇਰਾਨ ਅੱਗੇ ਥੀਂ, ਜਜ਼ਬ ਪਵੇ ਨ ਛੋੜੇ।*
ਕਲਬ[7] ਨ ਛੋੜੇ ਕਾਲਿਬ[8] ਤੋੜੇ, ਦੋ ਦਮ ਵਿੱਚ ਵਿਛੋੜੇ।
ਦਾਇਮ ਅੰਤ ਮਿਲਣ ਸੁਖ ਸਾਰੇ, ਦਰਦ ਝੱਲੇ ਦਿਨ ਥੋੜੇ।
ਪੀਵੇ ਘੋਲ ਪਿਆਲੇ ਜ਼ਹਰੋਂ, ਮਸਤੀ ਚੜ੍ਹੇ ਸਵਾਈ।
ਵੱਜੇ ਤੇਗ ਕਹੇ ਬਿਸਮਿੱਲਾ[9], ਇਹ ਮਹਬੂਬ[10] ਲਗਾਈ।

---

1. ਨਖਰੇ 2. ਭੰਵਰ 3. ਮਿਲਾਪ, ਸੰਜੋਗ 4. ਭੇਦ, ਰਾਜ਼ 5. ਲੁਕੇ ਹੋਏ ਖੰਡਾਂ ਤੋਂ, 6. ਜੋ ਕੁਝ ਸੰਭਵ ਹੈ, ਵੇਖੋ ਅੰਤਕਾ 7. ਦਿਲ 8. ਸਰੀਰ, ਜਿਸਮ 9. ਅੱਲ੍ਹਾ ਦੇ ਨਾਂ, ਭਾਵ 'ਸ਼ੁਕਰ' ਹੈ 10. ਪ੍ਰੀਤਮ।

*ਪਾਠਾਂਤਰ : ਹਿਮਤ ਕਦਮ ਹੈਰਾਨ ਨ ਹੋਵੇ, ਹਰਗਿਜ਼ ਕਲਬ ਨ ਛੋੜੇ। (ਅ)

ਛੁੱਟੇ ਤੀਰ ਕਮਾਨ ਬਿਰਹੋਂ ਦਾ, ਹੋ ਕੇ ਪੇਸ਼ ਖਲੋਵੇ।
ਜਿਉਂ ਜਿਉਂ ਜ਼ਖਮ ਵੱਜਣ ਵਿੱਚ ਸੀਨੇ, ਢੁੱਕ ਅਗਾੜੀ ਹੋਵੇ।
ਮਹਰਮ ਜ਼ਖਮ ਦਿਲੇ ਦੀ ਲੱਭੇ, ਵਸਲੋਂ ਬਾਝ ਨਾ ਕਾਈ।
ਕਾਲੀਆਂ ਰਾਤਾਂ ਬਹ ਬਹ ਕੱਟੇ, ਅੰਦਰ ਸੋਜ਼[1] ਜੁਦਾਈ।
ਭਰ ਭਰ ਦੇਵੇ ਜ਼ੌਕ ਪਿਆਲੇ, ਸਾਕੀ ਨੂਰ ਕਦਮ ਦਾ।
ਹਰ ਦਮ ਸ਼ੌਕ ਸ਼ਹੂਦ[2] ਸੱਜਨ ਦਾ, ਤੋੜੇ ਨੁਕਸ ਅਦਮ ਦਾ।
ਭਰਿਆ ਨੂਰ ਮੰਗੇ ਘਰ ਖ਼ਾਲੀ, ਰੈਣ ਕੱਟੇ ਬਹ ਕਾਲੀ।
ਦਾਮ[3] ਗਲੇ ਘਤ ਸ਼ੌਕੋਂ ਹੱਥੀਂ, ਵਿੰਗੀਆਂ ਜ਼ੁਲਫਾਂ ਵਾਲੀ।
ਚਸ਼ਮ ਉਘਾੜ ਨਿਗਾਹ ਗੁਜ਼ਾਰੇ, ਨਜ਼ਰ ਪਵਣ ਆਈਨੇ[4]।
ਮਜ਼ਹਰ[5] ਨੂਰ ਪਿਆਰੇ ਵਾਲਾ, ਠੰਢ ਘੱਤੇ ਵਿੱਚ ਸੀਨੇ।
ਰਹੇ ਉਦਾਸੀ ਵਿਚ ਜੁਦਾਈ, ਵਸਲ ਮੰਗ ਸੌ ਵਾਰੀ।
ਜਾਂ ਪਯਾਮ[6] ਮਿਲਣ ਦਾ ਪਾਵੇ, ਗ਼ਾਲਿਬ ਰਹੇ ਖ਼ੁਮਾਰੀ।
ਵਿੱਚ ਖੁਮਾਰ ਸ਼ਰਾਬ ਵਸਲ ਦੇ, ਦੋ ਤਿੰਨ ਮਿਲਣ ਪਿਆਲੇ।
ਸਿਰ ਦਰਦੀ ਛੱਡ ਹੋਸ਼ ਸੰਭਾਲੇ, ਪਾਵੇ ਜ਼ੌਕ ਵਸਾਲੇ।
ਆਲਿਮਿ[7]-ਇਸ਼ਕ ਅਜਬ ਮਨ ਭਾਂਦੀਆਂ, ਸਿਕਲ ਕਰੇ ਤਲਵਾਰਾਂ।
ਬਿਨ ਇਸ਼ਕੋਂ ਮੈਂ ਸੁਣੀਆਂ ਕਿਤਨੀ, ਗਾਲ ਘੱਤੀਂ ਜ਼ੰਗਾਰਾਂ[8]।
ਇਸ਼ਕ ਚੰਗਾ ਪਰ ਔਖੇ ਪੈਂਡੇ, ਮਰਦ ਹੋਵੇ ਦੁੱਖ ਝੱਲੇ।
ਵਾਟ ਚੱਲੇ ਦੁੱਖ ਪਾਵਣ ਵੇਲੇ, ਚੁੱਪ ਰਹੇ ਦਮ ਠੱਲੇ।
ਇਸ਼ਕ ਕਟਾਰ ਅਜਬ ਹੈ ਖ਼ੂਨੀ, ਆਣ ਵੱਜੇ ਜਿਸ ਕਾਰੀ।
ਦਾਗ ਭਰੇ ਗੁਲ-ਲਾਲਿਆਂ[9] ਵਾਲੇ ਸ਼ਕਲ ਰਹੇ ਦਿਲ ਸਾਰੀ।
ਇਸ਼ਕ ਬਹਾਰ ਕਦੀਮ ਅਜੇਹੀ, ਗੁਲੋਂ ਨ ਰੰਗਤ ਡੋਲੇ।
ਬੇਇਸ਼ਕਾਂ ਦੀਆਂ ਵਿਚ ਗੁਲਜ਼ਾਰਾਂ[10], ਵਗਣ ਖਿਜ਼ਾਂ ਦੇ ਝੋਲੇ।
ਬਾਝੋਂ ਇਸ਼ਕ ਹਯਾਤੀ[11] ਨਾਹੀਂ, ਦਰਦ ਗ਼ਮਾਂ ਦੀ ਕਾਤੀ[12]।
ਏਦੋਂ ਭਲਾ ਏਹੀ ਲੱਖ ਵਾਰੀ, ਤੇਗ਼ ਵੱਜੇ ਵਿੱਚ ਛਾਤੀ।
ਖਾ ਤਲਵਾਰ ਬਿਰਹੋਂ ਦੀ ਕਾਰੀ, ਤੇ ਉਹ ਛੁੱਟ ਨ ਜਾਵੇ।
ਹੋ ਜ਼ਿਬਹ[13] ਪਾ ਅੱਖੀਂ ਪਰਦਾ, ਤਾਂ ਦਿਲਬਰ ਹੱਥ ਆਵੇ।
ਵਾਹਵਾ ਇਸ਼ਕ ਕਿਆ ਈ ਚੰਗਾ, ਜਿਸ ਵਿੱਚ ਕੁੱਲ ਅਜ਼ਾਦੀ।
ਇਸ ਦੁਨੀਆਂ ਦੇ ਵਿਚ ਗ਼ਮਾਂ ਦੇ, ਝੱਲੇ ਮਤਾਂ ਬਰਬਾਦੀ।

---

1. ਜਲਨ, ਕਸਕਾਂ 2. ਜਲਵਾ 3. ਜਾਲ 4. ਸ਼ੀਸ਼ਾ, ਆਰਸੀ 5. ਪ੍ਰਗਟ ਹੋਣ ਦੀ ਜਗ੍ਹਾ 6. ਸੰਦੇਸਾ 7. ਜਾਣਨ ਵਾਲਾ 8. ਜੰਗਾਲ 9. ਪੋਸਤ ਦਾ ਫੁਲ ਜੋ ਲਾਲ ਰੰਗ ਦਾ ਹੁੰਦਾ ਹੈ 10. ਫਲਵਾੜੀ, ਬਾਗ਼ 11. ਜੀਵਨ 12. ਛੁਰੀ 13. ਕਤਲ, ਇਸ ਵਿਚਲੇ ਸੰਕੇਤ ਲਈ ਦੇਖੋ ਅੰਤਕਾ ਵਿਚ **'ਇਸਮਾਈਲ'** (ਹਜ਼ਰਤ) ਦਾ ਪ੍ਰਸੰਗ।

ਮਰਦਾ ਡਰਦਾ ਨੱਸ ਨ ਜਾਈਂ, ਦੇਖ ਚਮਕਦੀਆਂ ਤੇਗਾਂ ।
ਨੱਸੇ ਜਾਂਦੇ ਖ਼ੁਦ ਪਛਤਾਂਦੇ, ਮਰਦੇ ਨਾਲ ਦਰੇਗਾਂ[1] ।
ਮਸ਼ਹਦਿ[2]-ਇਸ਼ਕ ਸ਼ਹਾਦਤ[3] ਅਕਬਰ, ਕਤਲ ਹੋਵੇਂ ਇਕ ਵਾਰੀ ।
ਕਾਇਮ ਦਿਲਾਂ ਧਰ ਪੈਰ ਨ ਪਿੱਛੇ, ਜ਼ਖ਼ਮ ਇਕਾ ਝਲਕਾਰੀ ।
ਆ ਇਸ਼ਕਾ ਹੁਣ ਤੇਰਾ ਵੇਲਾ, ਨੋਕ ਕਲਮ ਚੜ੍ਹ ਰਸਨਾ[4] ।
ਪੈ ਚੱਲੀਆਂ ਜੱਗ ਤੇਰੀਆਂ ਵਾਰਾਂ, ਕਦ ਤੋੜੀ ਛੁਪ ਵੱਸਨਾ ।
ਚਾ ਤੂਫਾਨ ਕਲਮ ਦਾ ਕਾਈ[5], ਰੁੜ੍ਹਦਿਆਂ ਹੋਰ ਰੁੜ੍ਹਾਈਂ ।
ਰੋਂਵਦਿਆਂ ਦੀ ਅੱਖੀਂ ਵਿਚਦੀ, ਬੇੜੀਆਂ ਤਾਰ ਵਿਖਾਈਂ ।
ਧੀਰੀਆਂ[6] ਧਾਰ ਧਰੀਂ ਤਲਵਾਰੇ, ਜੇ ਦਿਲ ਵਗਣ ਕਿਦਾਈਂ ।
ਮਹਬੂਬੇ[7] ਦੇ ਨਾਜ਼ ਨਿਹੋਰੇ, ਤਾ ਨ ਜਾਣ ਅਜਾਈਂ ।
ਵਾਹ ਇਸ਼ਕਾ ਵਿੱਚ ਤੇਰੀਆਂ ਰਮਜ਼ਾਂ, ਜੋਸ਼ ਖੁੱਲ੍ਹਣ ਮਨ ਭਾਣੇ ।
ਗ਼ਮ ਖੁਸ਼ੀਆਂ ਪੁਰ ਵਾਰੇ ਜਾਵਣ, ਜਾਂ ਘਰ ਮਿਲਣ ਟਿਕਾਣੇ ।
ਜ਼ੁਲਫ ਸਿਆਹ ਦੀਆਂ ਕਾਲੀਆਂ ਰਾਤੀਂ ਦਿਲਬਰ ਦੇ ਦਰਬਾਰੇ ।
ਦਾਇਮ[8] ਬਕਾ[9] ਦੇ ਖ਼ਲਵਤ[10] ਖ਼ਾਨੇ, ਵਸਲੋਂ ਕਰਾਂ ਨਿਤਾਰੇ ।
ਤੇ ਆਸ਼ਿਕ ਦੀ ਜ਼ਾਤ ਸਿਫ਼ਾਤੋਂ, ਜ਼ਖ਼ਮ ਝਲਕਣ ਤਾਰੇ ।
ਗ਼ਮਜ਼ੇ[11] ਤੇਜ਼ ਅਦਾਈਂ ਨਾਜ਼ਿਕ, ਤੀਰ ਛੁੱਟਣ ਵਿਚਕਾਰੇ ।
ਆ ਵਿੱਚ ਕੁਰਬ[12] ਖੁਦੀ ਛੁੱਟ ਜਾਵੇ, ਗ਼ੈਰੋਂ ਵੱਸੇਂ ਕਿਨਾਰੇ ।
ਵਿੱਚ ਹਜ਼ੂਰ ਗ਼ੱਯੂਰ[13] ਪਿਆਰੇ, ਗ਼ੈਰਤ ਗ਼ੈਰਾਂ ਮਾਰੇ ।
ਦਿਲ ਵਿੱਚ ਗ਼ੈਰ ਨ ਗੁਜ਼ਰੇ ਹਰਗਿਜ਼, ਜੇ ਲੱਖ ਸਾਲ ਗੁਜ਼ਾਰੇ ।
ਗ਼ੈਰਾਂ ਵਾਂਗ ਵਗੇ ਛੱਡ ਏਥੇ, [13]ਹਸਨਾਤੁਲ ਅਬਰਾਰੇ[13] ।
ਅੱਖੀਂ ਗੋਸ਼ ਜਵਾਰਹ[14] ਵੱਲੋਂ, ਲਹਰ ਵਗੇ ਇਕ ਸਾਰੇ ।
ਗੋਸ਼ੇਂ ਧਰ ਆਗ਼ੋਸ਼[15] ਉਮੀਦਾਂ, ਸਾਰੇ ਭਾਰ ਉਤਾਰੇ ।
ਆਖਿਰ ਅੰਤ ਨਹੀਂ ਫਿਰ ਉਸਦਾ, ਮਿਲਦੇ ਰਹਣ ਹੁਲਾਰੇ ।
ਤੇ ਇਸ ਹਾਲ ਜ਼ਬਾਨ ਨ ਮਹਰਮ, ਦਿਲਦੇ ਰਾਜ਼ ਨਿਆਰੇ ।
ਵਿਚ ਚਮਕਾਂ ਮੈਂ ਵੈਰੀਆਂ ਤਾਈਂ, ਛੋੜ ਤੇਰੇ ਵਲ ਆਵਾਂ ।
ਜੇ ਨ ਨਜ਼ਰ ਕਰਮ ਦੀ ਬਦਲੇਂ, ਤਾਂ ਕਿਉਂ ਅਉਘਟ[16] ਜਾਵਾਂ ।

---

1. ਅਫਸੋਸ 2. ਸਹੀਦ ਹਣ ਦੀ ਜਗ੍ਹਾ 3. ਸ਼ਹੀਦੀ 4. ਜੀਭ 5. ਕੋਈ 6. ਅੱਖਾਂ ਦੀਆਂ ਪੁਤਲੀਆਂ 7. ਮਾਸ਼ੂਕ, ਪਿਆਰਾ, ਪ੍ਰੀਤਮ 8. ਹਮੇਸ਼ਾ 9. ਬਾਕੀ ਰਹਿਣਾ 10. ਤਨਹਾਈ, ਇਕਲਾਪਾ 11. ਤ੍ਰਿਛੀ ਨਜ਼ਰ 12. ਨੇੜੇ 13. ਅਣਖ ਵਾਲਾ 13. ਨੇਕ ਲੋਕਾਂ ਵਾਲੀਆਂ ਖ਼ੂਬੀਆਂ 14. ਸਰੀਰ ਦੇ ਅੰਗ ਹੱਥ, ਪੈਰ ਜੀਭ ਆਦਿ 15. ਗੋਦ, ਕੱਛ ਕਲਾਵਾ 16 ਔਖੀ ਘੜੀ ।

4

## ਪੁਸਤਕ ਰਚਨ ਦਾ ਕਾਰਣ

ਮੈਂ ਪਰਵਰਦਾ ਇਸ਼ਕ ਸੁਖ਼ਨ[1] ਦਾ, ਜਾਂ ਗ਼ਫ਼ਲਤ ਵਿੱਚ ਆਇਆ ।
ਮੁਦਤ ਵਿੱਚ ਹਿਜਾਬ[2] ਗ਼ਮਾਂ ਦੇ, ਮੇਰਾ ਵਕਤ ਵਿਹਾਇਆ ।
ਡੂੰਘੇ ਜ਼ਖ਼ਮ ਜਿਗਰ ਵਿੱਚ ਰੜਕੇ, ਹੋ ਹੋ ਅੰਤ ਪੁਰਾਣੇ ।
ਚਾ ਹੱਥ ਤੇਗ਼ ਜਫ਼ਾਕਸ਼[3] ਬਿਰਹੋਂ, ਡਿੱਠਾ ਖੜਾ ਸਿਰਹਾਣੇ ।
ਦਰਿਆਵਾਂ ਦੀਆਂ ਲਹਰਾਂ ਵਾਂਗੂ, ਨੈਣ ਖੁਲ੍ਹੇ ਪਰਣਾਲੇ ।
ਡੁਬ ਡੁਬ ਗਏ ਗ਼ਮਾਂ ਦੇ ਬੇੜੇ, ਭਰੇ ਮੁਸੀਬਤ ਵਾਲੇ ।
ਗ਼ਰਕ ਗਏ ਦੀ ਗ਼ਫ਼ਲਤ ਖ੍ਵਾਬੇ,[4] ਆਬ ਸਿਰੋਂ ਵਹ ਚੱਲਿਆ ।
ਜਾਗ ਪਿਆਰੇ ਕੇਡਕ ਸੁੱਤੋਂ, ਇਸ਼ਕ ਸੁਨੇਹਾ ਘੱਲਿਆ ।
ਤਪਦੀਆਂ ਅੱਖੀਂ ਜਿਗਰ ਤੜਪਦਾ, ਉੱਠਿਆ ਅੱਬੜ-ਵਾਹਿਆ ।
ਦਿਲ ਥੀਂ ਨੂਰ ਚਮਕਦਾ ਪਾਇਆ, ਯੂਸਫ਼ ਨਜ਼ਰੀਂ ਆਇਆ ।
ਕਨਆਨੀ ਪੈਗ਼ੰਬਰਜ਼ਾਦਾ, ਤੇ ਖ਼ੁਦ ਨਬੀ[5] ਖ਼ੁਦਾ ਦਾ ।
ਮਹਬੂਬਾਂ ਵਿੱਚ ਜਿਸਦਾ ਸਾਨੀ, ਨ ਕੋ [6]ਸਰਵਿ-ਆਜ਼ਾਦਹ[6] ।
ਨੂਰ ਫ਼ਸ਼ਾਂ ਪੇਸ਼ਾਨੀਓਂ ਦਮਕੇ, ਸਤਹ[7] ਫ਼ਲਕ[8] ਦਾ ਸਾਰਾ ।
ਨੂਰ ਰੁਖ਼ੋਂ[9] ਜੈਂ ਖ਼ਲਕ[10] ਪੁਕਾਰਾ, ਨਾਮ ਲਇਆਂ ਛੁਟਕਾਰਾ ।

---

1. ਸ਼ਿਅਰੋ ਸ਼ਾਇਰੀ 2. ਪਰਦਾ 3. ਨਿਰਦਈ 4. ਨੀਂਦ 5. ਪੈਗ਼ੰਬਰ 6. ਸਰੂ ਦਾ ਲੰਮਾ ਉੱਚਾ ਬੂਟਾ 7. ਛੱਤ 8. ਅਸਮਾਨ 9. ਚਿਹਰੇ ਤੋਂ 10. ਖ਼ਲਕਤ ਨੇ ।

ਹੋਸ਼ ਸੰਭਾਲ ਕਲਮ ਚਾ ਬੈਠੀ, ਕਸਦੋਂ[1] ਵਾਗ ਚਲਾਈ।
ਆਤਿਸ਼[2] ਦਿਲ ਦੀ ਚਾਹੜ ਅਲੰਬੇ, ਵਰਕਾਂ ਵਿੱਚ ਵਗਾਈ।
ਕਸਦ ਮੇਰੇ ਨੂੰ ਪੂਰਾ ਕਰਸੀ, ਪੂਰਾ ਕਰਨੇਹਾਰਾ।
ਮਦਦ ਮੰਗਾਂ ਮੈਂ ਅੱਲ੍ਹਾ ਕੋਲੋਂ,, ਜੈਂ ਦਰ ਬਾਝ ਨ ਚਾਰਾ।
ਨਜ਼ਮ[3] ਲੜੀ ਵਿਚ ਲੁਗ਼ਤ[4] ਪੰਜਾਬੀ, ਮੋਤੀ ਇਸ਼ਕ ਪਰੋਵਾਂ।
ਦਿਨ ਕਾਈ ਵਿੱਚ ਬਹਰ ਬਿਰਹੋਂ ਦੇ, ਦਾਗ਼ ਦਿਲੇ ਦੇ ਧੋਵਾਂ।
ਮਤ ਕੁਝ ਕਰੇਂ ਤਅੱਜੁਬ ਕਾਰੀ, ਵੇਖ ਅਜਾਇਬ ਹਾਲੇ।
ਤੇ ਮਤ ਆਖੇਂ ਆਪ ਬਣਾਵਣ, ਸ਼ਿਅਰ ਬਣਾਵਣ ਵਾਲੇ।
ਇਸ ਵਿੱਚ ਮਤਲਬ ਖ਼ਾਸ ਕੁਰਾਨੋਂ, ਸੂਰਤ[5] ਯੂਸੁਫ਼ ਵਾਲੀ।
ਸੱਭ ਤਫ਼ਸੀਰ[6] ਹਦੀਸਿ ਨਬੀਓਂ, ਕਹੀ ਅਮਾਮ ਗ਼ਜ਼ਾਲੀ।
ਦਿਲ ਵਿਚ ਸ਼ੱਕ ਕਰੇਂ ਮਤ ਇਸ ਥੀਂ, ਪਵੇ ਨ ਦੀਨ ਤਬਾਹੀ[7]।
ਉਸ ਦਿਆਂ ਹੱਕ[8] ਬਿਆਨਾਂ ਉੱਤੇ ਖ਼ਾਸ ਕੁਰਾਨ ਗਵਾਹੀ।
ਵਿੱਚ ਕੁਰਾਨ ਖੁਦਾ ਇਹ ਕਿੱਸਾ, ਅਹਸਨ[9] ਕਰ ਫ਼ਰਮਾਇਆ।
ਜੈਂ ਖ਼ੁਦ ਆਪ ਸਰਾਹੇ[10] ਖ਼ਾਲਿਕ, ਰਲੇ ਨ ਝੂਠ ਰਲਾਇਆ।
ਅਹਸਨ ਥੀਂ ਕੀ ਹੋਰ ਬਣਾਵੇ, ਜੇ ਕੋ ਝੂਠ ਰਲਾਵੇ।
ਏਥੇ ਅਹਸਨ ਅਕਜ਼ਬ[11] ਹੋ ਕੇ, ਐਬ ਸੁਖ਼ਨ ਨੂੰ ਲਾਵੇ।
ਜੇਕਰ ਝੂਠ ਕਰੇ ਵਿਚ, ਦਾਖ਼ਿਲ, ਰਾਹ ਚੱਲੇ ਗੁਮਰਾਹੀ[12]।
ਉਸਦੇ ਜੇਡ ਤਬਾਹੀ ਵਾਲਾ, ਕੇਡਕ ਹੋਰ ਗੁਨਾਹੀ।
ਖ਼ਾਮ[13] ਰਵਾਇਤ ਮੈਂ ਵਿਚ ਇਸਦੇ, ਦਾਖਿਲ ਕਰਾਂ ਨ ਮੂਲੇ।
ਹੋਵੇ ਖ਼ਤਾ[14] [15]ਸਵਾਰਾਨਿ-ਸਾਲਿਹ[15], ਸਾਹਿਬ ਅਜਜ਼ ਕਬੂਲੇ।
ਹੈ ਪਰ ਜਿਵੇਂ ਤਕਾਜ਼ਾ[16] ਸ਼ਿਅਰੋਂ, ਨੁਗਜ਼[17] ਸੁਖ਼ਨ ਦਿਲ ਖਾਵੇ।
ਬੇ-ਤਾਵੀਲ[18] ਖ਼ਤਾ ਵਲ ਕੋਈ, ਮਤਾਂ ਕਲਾਮ ਲੈ ਜਾਵੇ।
ਮਤਲਬ ਫੌਤ ਨ ਹੋਵੇ ਭਾਰਾ, ਤੇ ਕਮ ਬੇਸ਼ੋਂ ਖਾਲੀ।
ਜ਼ਾਹਿਰ ਬਾਤਨ[19] ਨਾਲ ਅਦਬ ਦੇ, ਸਮਝੇ ਰਮਜ਼[20] ਨਿਰਾਲੀ।
ਜ਼ਿਕਰ ਕਰੇਂ ਦਿਆਂ ਹਾਲ ਨਬੀਆਂ, ਫ਼ਰਜ਼ ਅਦਬ ਦੀਆਂ ਜਾਈਂ[21]।
ਆਪਣੇ ਐਬ ਨ ਕੱਢ ਸਿਰ ਲਾਵਣ, ਪਾਕ ਸਫ਼ੀਆਂ[22] ਤਾਈਂ।
ਇਫ਼ਰਾਤੋਂ[23] ਤਫ਼ਰੀਤੋਂ[24] ਖ਼ਾਲੀ, ਤੁਹਮਤ ਜ਼ਿਕਰ ਨ ਕਾਈ।

---

1. ਇਰਾਦਾ 2. ਅੱਗ 3. ਕਵਿਤਾ 4. ਸ਼ਬਦ, ਬੋਲੀ 5. ਕੁਰਾਨ ਦੀ ਆਇਤ 6. ਟੀਕਾ, ਵਿਆਖਿਆ 7. ਨਸ਼ਟ ਹੋਣਾ 8. ਸੱਚੇ 9. ਸਭ ਤੋਂ ਸੋਹਣਾ (ਸ੍ਰੇਸ਼ਟ), ਦੇਖੋ ਅੰਤਕਾ 10. ਵਡਿਆਉਣਾ 11. ਝੂਠਾ 12. ਭੁਲ ਦਾ ਰਸਤਾ 13. ਕੱਚੀ 14. ਭੁਲ 15. ਨੇਕ ਸਵਾਰ 16. ਮੰਗ 17. ਅਦਭੁਤ 18. ਬਿਨਾ ਗੁਹਜ ਅਰਥਾ ਵਲ ਜਾਣ ਦੇ 19. ਲੁਪਤ 20. ਰਹੱਸ, ਭੇਦ 21. ਥਾਵਾਂ 22. ਪਵਿੱਤਰ ਵਿਅਕਤੀ 23. ਜ਼ਿਆਦਤੀ, ਵਧਾ ਚੜ੍ਹਾ 24. ਕਮੀ ਬੇਸ਼ੀ, ਘਾਟਾ।

ਅਸਲ ਕਲਾਮ ਮੁਅੱਸਰ[1] ਇਸ਼ਕੋਂ, ਖੋਲ੍ਹੇ ਨੂਰ ਸਫ਼ਾਈ ।
ਇਹ ਤਫਸੀਰਿ-ਗਜ਼ਲੀ[2] ਵਿੱਚੋਂ, ਅਕਸਰ ਮਤਲਬ ਪਾਏ ।
ਹਾਲ ਜ਼ੁਲੈਖ਼ਾ ਜਾਮੀ[3] ਕੋਲੋਂ, ਜਿਉਂ ਸੁਣਨੇ ਵਿਚ ਆਏ ।
ਮੂਸਾ[4] ਦੀ ਤੌਰੇਤ[5] ਜੋ ਅਜ ਕਲ, ਹੈ ਮਸ਼ਹੂਰ ਏਥਾਈਂ ।
ਬਾਅਜ਼[6] ਇਆਨਤ[7] ਇਸ ਥੀਂ ਪਕੜੀ, ਦੇਖ ਮੁਤਾਬਿਕ ਜਾਈਂ ।
ਪਰ ਜੋ ਵਿੱਚ ਕੁਤਬ ਇਸਲਾਮੀ, ਕਾਮਿਲ ਪਤਾ ਨ ਪਾਇਆ ।
ਹਰਫ ਅਜੇਹਾ ਵਿੱਚ ਬਿਆਨੇ, ਮੈਂ ਨ ਮੂਲ ਲਿਆਇਆ ।
ਦਰਦ ਦਿਲੇ ਦਾ ਉੱਖੜ ਵੱਗਿਆ, ਬਿਰਹੋਂ[8] ਜਾਮ ਪਿਲਾਏ ।
ਰਹਣ ਕਬਾਬ ਬਿਰਹੋਂ ਦੀ ਲਾਟੇ, ਜਿਗਰ ਫ਼ਿਰਾਕ ਜਲਾਏ ।
ਯਾ ਰੱਬ ਸਿਦਕ ਸੱਜਨ ਦੀ ਲਜ਼ੱਤ[9], ਦਿਲ ਮੇਰੇ ਵਿੱਚ ਪਾਈਂ ।
ਸਾਫ਼ ਸੁਖ਼ਨ ਤੇ ਸ਼ਿਅਰ ਉਜਾਲਾ,ਰੋਸ਼ਨ ਆਖਿਰ ਤਾਈਂ ।

---

1. ਅਸਰ ਕਰਨ ਵਾਲਾ 2. ਅਮਾਮ ਗਜ਼ਾਲੀ ਦਾ ਲਿਖਿਆ ਕੁਰਾਨ ਦਾ ਟੀਕਾ; ਅਮਾਮ ਗਜ਼ਾਲੀ ਦੇ ਹਾਲ ਲਈ ਦੇਖੋ ਅੰਤਕਾ 3. ਇਕ ਕਵੀ; ਦੇਖੋ ਅੰਤਕਾ 4. ਅਤੇ 5. ਦੇਖੋ ਅੰਤਕਾ 6. ਕੁਛ 7. ਸਹਾਇਤਾ 8. ਵਿਛੋੜਾ, ਜੁਦਾਈ 9. ਸੁਆਦ, ਰਸ ।

5

## ਖ਼ਾਸ ਖ਼ਾਸ ਨਬੀਆਂ ਉੱਪਰ ਰੱਬ ਦੀ ਇਨਾਯਤ

ਅਕਲ ਫ਼ਿਰਾਸਤ[1] ਦੇ ਦਸ ਹਿੱਸੇ, ਅੱਲ੍ਹਾ ਪਾਕ ਬਣਾਏ ।
ਨੌ ਇਦਰੀਸ[2] ਨਬੀ ਨੂੰ ਬਖ਼ਸ਼ੇ, ਇਕ ਵਿੱਚ ਕੁੱਲ ਸਮਾਏ ।
ਹੁਕਮ ਕੀਤਾ ਦਸ ਹਿੱਸੇ ਖ਼ਾਲਿਕ[3], ਜੋ ਵਿੱਚ ਦੁਨੀਆਂ ਆਇਆ ।
ਤਨਹਾ ਨੌਂ ਸਭ ਨੂਹ* ਨਬੀ ਨੂੰ, ਇੱਕ ਖ਼ਲਕੀਂ ਵਰਤਾਇਆ ।
ਸਿਫ਼ਤ[4] ਦੇ ਭੀ ਅੱਲ੍ਹਾ ਸਾਹਿਬ, ਹਿੱਸੇ ਦਸ ਬਣਾਏ ।
ਇੱਕ ਹਿੱਸਾ ਵਿੱਚ ਸਾਰੇ ਆਲਮ, ਨੌਂ ਯਾਹਯਾ* ਨੂੰ ਆਏ ।
ਏਵੇਂ ਸਬਰ ਕੀਤਾ ਦਸ ਹਿੱਸੇ, ਨੌਂ ਅਯੂਬ* ਨਬੀ ਨੂੰ ।
ਬਾਕੀ ਇੱਕ ਰਹਿਆ ਸੋ ਏਹਾ, ਮਿਲਿਆ ਖ਼ਲਕ ਸਭੀ ਨੂੰ ।
ਖ਼ਾਲਿਕ ਪਾਕ ਸਲਾਬਤ[5] ਹਿੱਸੇ, ਏਵੇਂ ਦਸ ਸਵਾਰੇ ।
ਤਨਹਾਂ ਨੌਂ ਮੂਸੇ* ਨੂੰ ਬਖ਼ਸ਼ੇ, ਇੱਕ ਵਿੱਚ ਆਲਮ ਸਾਰੇ ।
ਖ਼ਤੋ-ਕਿਤਾਬਤ ਦੇ ਦਸ ਹਿੱਸੇ, ਨੌਂ ਈਸਾ* ਨੂੰ ਆਏ ।
ਇੱਕ ਦੁਨੀਆਂ ਵਿੱਚ ਸਾਰੀ ਵਰਤਿਆ, ਰਾਵੀ ਲਿਖ ਸਿੱਧਾਏ ।
ਹੁਸਨ ਜਮਾਲ[6] ਕੀਤਾ ਦਸ ਹਿੱਸੇ, ਜਿਸ ਵਿੱਚ ਕੁੱਲ ਸਮਾਏ ।
ਇੱਕ ਹਿੱਸਾ ਵਿੱਚ ਅ ਲਮ ਸਾਰੇ, ਨੌਂ ਯੂਸੁਫ਼* ਨੇ ਪਾਏ ।

---

1. ਸਿਆਣਪ 2. ਇਸ ਅਤੇ ਤਾਰਾ ਚਿੰਨ੍ਹ (*) ਵਾਲੇ ਹੋਰ ਸ਼ਬਦਾ ਲਈ ਦੇਖੋ ਅੰਤਕਾ 3. ਪੈਦਾ ਕਰਨ ਵਾਲਾ, ਕਰਤਾ 4. ਸਿਫ਼ਤ ਦਾ ਬਹੁਵਚਨ, ਗੁਣ 5. ਸਖ਼ਤੀ, ਦ੍ਰਿੜ੍ਹਤਾ 6. ਖ਼ੂਬਸੂਰਤੀ ।

ਹੋਰ ਫ਼ਸਾਹਤ[1] ਖ਼ੁਲਕ[2] ਬਲਾਗ਼ਤ[3], ਹਿੱਸੇ ਦਸ ਬਣਾਇਆ ।
ਖ਼ਤਮ-ਉਰੱਸੁਲ[4] ਮੁਹੰਮਦ ਨੂੰ ਨੌਂ ਇੱਕ ਦੁਨੀਆਂ ਵਿੱਚ ਆਇਆ ।
ਹੋਰ ਜੋ ਖ਼ੂਬੀ ਵਿੱਚ ਨਬੀਆਂ, ਸੋ ਅਹਮਦ* ਵਿੱਚ ਸਾਰੀ ।
ਹਮਦ[5] ਰੱਬਾਨੀ ਬਰਕਤ ਸਰਵਰ, ਆਸ ਨਜਾਤੋਂ ਭਾਰੀ ।
ਜਾਂ ਯੂਸੁਫ਼* ਦੀ ਰੂਹ ਮੁਬਾਰਿਕ, ਦੁਨੀਆਂ ਛੋੜ ਸਿਧਾਈ ।
ਨੂਰ ਫ਼ਲਕ ਪੁਰ ਯੂਸੁਫ਼ ਵਾਲਾ, ਕਰ ਕੰਦੀਲ[6] ਟਿਕਾਈ ।
ਰੂਹ ਮੁਹੰਮਦ ਸਰਵਾਰ ਵਾਲੇ, ਹੁਕਮ ਹੋਇਆ ਰਹਮਾਨੀ ।
ਯੂਸੁਫ਼ ਦਾ ਉਹ ਨੂਰ ਮੁਨੱਵਰ, ਖ਼ੁਦ ਵਿਚ ਕਰੇਂ ਨਿਹਾਨੀ[7] ।
ਉਹਾ ਨੂਰ ਜੋ ਯੂਸੁਫ਼ ਵਾਲਾ, ਸਰਵਰ ਵਿਚ ਸਮਾਇਆ ।
ਮਹਬੂਬਾਂ ਦੇ ਦਿਲ ਦਾ ਮਕਸਦ[8], ਹੋ ਦੁਨੀਆ ਵਿੱਚ ਆਇਆ ।
ਨਾਲ ਤੁਫ਼ੈਲ[9] ਰਸੂਲ ਅੱਲਾ ਦੀ, ਯਾ ਰੱਬ ਬਖਸ਼ ਅਸਾਹਾਂ ।
ਰਹਮਤ ਥੀਂ ਘੱਤ ਕਤਰਾ ਧੋਵੇਂ, ਦਫ਼ਤਰ[10] ਭਰੇ ਗੁਨਾਹਾਂ ।
ਹੁਬ ਨਬੀ ਦੀ ਆਲ ਅਸਹਾਬਾਂ, ਮਕਸਦ ਕਰੇਂ ਹਮਾਰਾ ।
ਦਿਲ ਪੁਰ ਨੂਰ ਕਰੇਂ ਉਸ ਸ਼ੌਕੇਂ, ਜਿਸ ਬਿਨ ਅਸਾਂ ਨ ਚਾਰਾ ।

---

1. ਭਾਸ਼ਣਕਾਰੀ 2. ਢੰਗੀ ਆਦਤ, ਸੁਭਾਉ 3. ਰਸੀਲਾ ਭਾਸ਼ਣ ਕਰ ਸਕਣ ਦਾ ਗੁਣ 4. ਪੈਗੰਬਰਾਂ ਦੀ ਮੁਹਰ, ਭਾਵ ਹਜ਼ਰਤ ਮੁਹੰਮਦ, 5. ਉਸਤਤੀ 6. ਦੀਵਾ 7. ਛੁਪਾ ਲੈਣਾ 8. ਉਦੇਸ਼, ਨਿਸ਼ਾਨਾ 9. ਮਿਹਰਬਾਨੀ 10. ਲਿਖਿਆ ਹੋਇਆ, ਭਾਵ ਪੱਟੀ ।

6

## ਯੂਸੁਫ਼ ਦੀ ਪੈਦਾਇਸ਼ ਅਤੇ ਪਰਵਰਿਸ਼

ਇਸ ਦੁਨੀਆਂ ਦੇ ਮਾਤਮ ਖ਼ਾਨੇ, ਕਿਤਨੇ ਹਾਕਿਮ ਆਏ ।
ਵਾਰੋ ਵਾਰ ਜ਼ਮਾਨੇ ਅਪਣੇ, ਜੱਗ ਵਿਚ ਹੁਕਮ ਚਲਾਏ ।
ਕਦਮ ਮੁਬਾਰਿਕ ਸਫ਼ੀ[1] ਅੱਲਾ ਦਾ, ਇਸ ਦੁਨੀਆ ਵਿਚ ਆਇਆ ।
ਹੁਕਮ ਅੱਲਾਹੋਂ ਜਿਸਦੇ ਤਾਈਂ, ਮਲਕਾਂ[2] ਸੀਸ ਨਿਵਾਇਆ ।
ਤਾਜ ਮੁਬਾਰਿਕ ਸਿਰ ਤੇ ਧਰਿਆ, ਸ਼ਰਫ਼ ਮਿਲੀ ਦਰਗਾਹੋਂ ।
ਫਰਜ਼ੰਦਾਂ[3] ਨੂੰ ਰਾਹ ਦਿਖਾਏ, ਕੁਲ ਸਫ਼ੈਦ ਸਿਆਹੋਂ ।
ਦੁਨੀਆ ਫ਼ਾਨੀ ਛੋੜ ਚੱਲਣ ਦੀ, ਆਖਿਰ ਵਾਰੀ ਆਈ ।
ਸ਼ੇਸ* ਹੋਇਆ ਵਿੱਚ ਦੁਨੀਆਂ ਰਹਬਰ, ਸ਼ਰਫ਼ਿ-ਨਬੁਵੱਤ ਪਾਈ ।
ਛੋੜ ਕਬੂਤਰ-ਖ਼ਾਨਾ ਦੁਨੀਆਂ, ਸ਼ੇਸ ਨਬੀ ਜਾਂ ਧਾਇਆ ।
ਹੁਕਮ ਰਸਾਲਤ[4] ਪਾਕ ਜਨਾਬੋਂ, ਤਾ ਇਦਰੀਸ* ਲਿਆਇਆ ।
ਜਾਂ ਇਦਰੀਸ ਖੁਦਾ ਦੇ ਹੁਕਮੋਂ, ਛੋੜ ਜ਼ਮੀਨ ਸਿਧਾਇਆ ।
ਨੂਹ* ਨਬੀ ਵਿਚ ਖ਼ਲਕਾਂ[5] ਰਹਬੱਰ, ਹੋ ਦੁਨੀਆ ਵਿਚ ਆਇਆ ।
ਇਬਰਾਹ਼ੀਮ* ਨਬੀ ਦੀ ਵਾਰੀ, ਮੁਦੱਤ ਪਿੱਛੇ ਆਈ ।
ਫਿਰ ਇਸਹਾਕ* ਨਬੀ ਨੂੰ ਜਗ ਵਿਚ, ਸ਼ਰਫ਼[6] ਮਿਲੀ ਵਡਿਆਈ ।

---

1. ਚੋਣਵਾਂ ਵਿਅਕਤੀ, ਭਾਵ ਹਜ਼ਰਤ ਆਦਮ,, ਦੇਖ ਅੰਤਕਾ 2. ਫਰਿਸ਼ਤੇ 3. ਬੇਟੇ, ਪੈਰੋਕਾਰ 4. ਪੈਗੰਬਰੀ 5. ਖ਼ਲਕਤ, ਸ੍ਰਿਸ਼ਟੀ 6. ਬਜ਼ੁਰਗੀ ।

ਲੱਗਾ ਵਿਚ ਕਨਆਨ ਵਲਾਇਤ, ਝੰਡਾ ਫੇਰ ਯਾਕੂਬੀ* ।
ਮਾਲ ਕਸੀਰ[1] ਫ਼ਰਾਗ਼[2] ਇਬਾਦਤ, ਹਾਸਿਲ ਕੁਲ ਬਖ਼ੂਬੀ ।
ਹੋਰ ਆਰਾਮ ਕਬਾਇਲ[3] ਇੱਜ਼ਤ, ਤਾਜ ਨਬੁੱਵਤ ਵਾਲਾ ।
ਅੱਲ੍ਹਾ ਨੇ ਫਰਜ਼ੰਦ ਦਿੱਤੇ ਤਿਸ, ਹਰ ਇਕ ਕਦਰ[4] ਉਜਾਲਾ ।
ਅਰਜਵਾਂ ਨਾਮ ਨਬੀ ਦੀ ਜ਼ੌਜਾ[5], ਛੇ ਪੁੱਤ ਉਸਨੇ ਜਾਏ ।
ਨਾਮ ਯਹੂਦਾ ਸਭ ਥੀਂ ਵੱਡਾ, ਅੰਦਰ ਕਦਰ ਸਵਾਏ ।
ਮਾਰਵਾਂ ਨਾਮ ਹਰਮ ਦਾ ਬੇਟਾ, ਸੀ ਸ਼ਮਊਨ ਪਿਆਰਾ ।
ਦੂਜਾ ਵੀਰ ਛੁਟੇਰਾ ਇਸ ਥੀਂ, ਸੱਕੇ ਇਹ ਦੋ ਯਾਰਾ ।
ਮਾਲਿਯਾ ਹੋਰ ਹਰਮ ਦੇ ਬੇਟੇ, ਪੈਗੰਬਰ ਘਰ ਜਾਏ ।
ਬਿਨ ਰਾਹੀਲੇ ਜਾਇਆ ਦੋਹਾਂ, ਇਹ ਦਸ ਗਿਣਤੀ ਆਏ ।
ਤੇ ਰਾਹੀਲ ਪਿਆਰੀ ਜ਼ੌਜਾ, ਖ਼੍ਵਾਹਿਰ ਅਰਜਵਾਂ ਸੰਦੀ ।
ਇਹ ਮਾਮੇ ਦੀਆਂ ਧੀਆਂ ਦੋਵੇਂ, ਆਈਆਂ ਵਿਚ ਪੈਵੰਦੀ[6] ।
ਆਪਸ ਵਿਚ ਦੋ ਸੱਕੀਆਂ ਭੈਣਾਂ, ਅੰਦਰ ਓਸ ਜ਼ਮਾਨੇ ।
ਜਮ੍ਹਾ[7] ਰਵਾ[8] ਵਿਚ ਇਕਤ ਨਿਕਾਹੇ, ਰੱਬ ਦੇ ਵਿਚ ਫ਼ਰਮਾਨੇ ।
ਦੋ ਧੀਆਂ ਰਾਹੀਲੇ ਜਾਈਆਂ, ਤੇ ਦੋ ਬੇਟੇ ਜਾਏ ।
ਯੂਸੁਫ਼ ਬਿਨ ਯਾਮੀਨ ਦੋਹਾਂ ਦੇ, ਪਿਉ ਨੇ ਨਾਮ ਰਖਾਏ ।
ਸਭ ਯਾਕੂਬ ਨਬੀ ਦੇ ਬੇਟੇ, ਬਾਰਾਂ ਗਿਣਤੀ ਆਏ ।
ਸੂਰਜ ਚੰਦੋਂ ਦੂਣ ਸਵਾਏ, ਹੁਸਨ ਸਭਾਂ ਨੇ ਪਾਏ ।
ਕਿਆ ਕਹਾਂ ਵਿੱਚ ਸਭਨਾਂ ਯੂਸੁਫ਼, ਅਫ਼ਜ਼ਲ ਆਲੀ ਪਾਇਆ[9] ।
ਦੋਹੀਂ ਜਹਾਨੀਂ ਰੋਸ਼ਨ ਹੋਇਆ, ਨੂਰ ਜਿਦ੍ਹੇ ਦਾ ਸਾਇਆ ।
ਜਾਂ ਦੁਨੀਆਂ ਵਿਚ ਯੂਸੁਫ਼ ਆਇਆ, ਖੋਹਲੀ ਚਸ਼ਮ ਨਿਕਾਬੋਂ ।
ਚਮਕੋ ਲਿਸ਼ਕ ਫ਼ਲਕ ਤਕ ਗਇਆ, ਖੁੱਲਾ ਨੂਰ ਹਿਜਾਬੋਂ ।
ਬਰਕ[10]-ਦਰਖਸ਼ਾਂ[11] ਲਾਲ ਲਬਾਂ ਵਿਚ ਰਸ ਮਿਸ ਨੂਰ ਚਮਕਦਾ ।
ਜੇ ਸੌ ਆਕਿਲ ਲਿਖੇ ਮਿਸਾਲਾਂ, ਹਰਫ਼ ਨਹੀਂ ਲਿਖ ਸਕਦਾ ।
ਚਿਹਰਿ[12]-ਮੁਬਾਰਿਕ ਸ਼ੋਅਲਾ-ਇ-ਨੂਰੀ, ਸ਼ਕਲ ਸਭੀ ਨੂਰਾਨੀ ।
ਕਿਆ ਕਹਾਂ ਉਹ ਕਿਸਦੇ ਜੇਹਾ ਹੋਰ ਨ ਉਸਦਾ ਸਾਨੀ ।
ਅੱਗੇ ਕਹਤ[13] ਜਗਤ ਵਿਚ ਛਾਇਆ, ਤਿਸ ਦਿਨ ਰਹਿਆ ਨ ਕਾਈ ।
ਅਰਜ਼ਾਨੀ[14] ਵਿਚ ਦੇਸ ਅਜ਼ਗੈਬੋਂ, ਖੁਸ਼ੀ ਦਿਲਾਂ ਵਿਚ ਆਈ ।

---

1. ਬਹੁਤ ਜ਼ਿਆਦਾ 2. ਬ਼ਹੁਤ 3. ਕਬੀਲੇ, ਪਰਵਾਰ 4. ਇਜ਼ਤ, ਮਾਨ 5. ਪਤਨੀ, ਵਹੁਟੀ 6. ਜੁੜਨਾ, ਨਿਕਾਹ 7. ਇਕੱਠੀਆਂ 8. ਜਾਇਜ਼ 9. ਉੱਚੇ ਰੁਤਬੇ ਵਾਲਾ 10. ਬਿਜਲੀ 11. ਚਮਕਣ ਵਾਲੀ 12. ਚਿਹਰਾ 13. ਕਾਲ, ਭੁੱਖ 14. ਬਹੁਲਤਾ, ਸਸਤਾਪਣ ।

ਸੁੱਕੀਆਂ ਨਹਰਾਂ ਜਾਰੀ ਹੋਈਆਂ, ਵਗੀਆਂ ਵਿੱਚ ਜਹਾਨਾਂ ।
ਖ਼ੁਸ਼ਕ ਦਰਖ਼ਤ ਫਲੇ ਫਲ ਫੂਲੋਂ, ਖ਼ੰਦਾਂ[1] ਗੁਲ ਬੁਸਤਾਨਾਂ[2] ।
ਵਿਚ ਪਹਾੜਾਂ ਘਾਹ ਅੰਗੂਰੀ, ਖਿਲੀਆਂ ਗੁਲ ਗੁਲਜ਼ਾਰਾਂ[2] ।
ਜੰਗਲ ਸਬਜ਼ ਜ਼ਮੁਰੱਦ[3] ਰੰਗਿਆ, ਤਾਜ਼ਾ ਵਕਤ ਬਹਾਰਾਂ ।
ਖ਼ੁਸ਼ਖ਼ਬਰਾਂ ਵਿਚ ਘਰ ਘਰ ਗਈਆਂ, ਖ਼ੁਸ਼ੀਆਂ ਦੇ ਪਰਵਾਨੇ ।
ਚੁੱਕਿਆ ਗਇਆ ਅੰਧੇਰ ਜਹਾਨੋਂ, ਰੁਸ਼ਨਾਈਆਂ ਕਨਆਨੇ ।
ਪੈਗੰਬਰ ਦੇ ਬੇਟਾ ਹੋਇਆ, ਯੂਸੁਫ਼ ਨਾਮ ਰਖਾਇਆ ।
ਫ਼ਰਸ਼ ਜ਼ਿਮੀਂ ਦਾ ਹੇਠ ਕ਼ਦਮ ਦੇ, ਫ਼ਖ਼ਰ ਬੜੇ ਵਿੱਚ ਆਇਆ ।
ਜਾਨਵਰਾਂ ਕੁਲ ਹਰ ਸ਼ੈ ਵਹਸ਼ੀ[4], ਤਿਸ ਦਿਨ ਜਸ਼ਨ[5] ਮਨਾਏ ।
ਦੇਖ ਫ਼ਰਿਸ਼ਤੇ ਜਲਵਾ ਨੂਰੀ, ਹੈਰਾਨੀ ਵਿੱਚ ਆਏ ।
ਕਰ ਕਰ ਸਫ਼ਾਂ[6] ਮਲਾਇਕ[7] ਰੱਬ ਦੇ, ਕਰਦੇ ਅਜਜ਼ ਨਿਆਜ਼ੀ ।
ਖ਼ਾਲਿਕ ਨੂਰ ਫ਼ਲਕ ਦਾ ਵਾਲੀ, ਜਿਸ ਇਹ ਸੂਰਤ ਸਾਜੀ ।
ਲੈ ਖ਼ੁਸ਼ਖ਼ਬਰਾਂ ਗਏ ਫ਼ਰਿਸ਼ਤੇ, ਵਿੱਚ ਜਹਾਨ ਚੌਫੇਰੇ ।
ਨੂਰੀ ਸ਼ਕਲ ਜਗਤ ਵਿਚ ਆਈ, ਹੋਏ ਦੂਰ ਹਨੇਰੇ ।
ਆਹੀ ਸੂਰਤ ਯੂਸੁਫ਼ ਵਾਲੀ, ਐਡਕੁ ਚਮਕਾਂ ਮਾਰੇ ।
ਚਸ਼ਮ ਦਿਲਾਵਰ ਤਾਬ ਨ ਝੱਲੇ, ਜੁੰਬਿਸ਼[8] ਖਾਣ ਸਿਤਾਰੇ ।
ਯੂਸੁਫ਼ ਦਾ ਮੂੰਹ ਦੇਖ ਨ ਸੱਕੇ, ਜੇ ਕੋ ਨਜ਼ਰ ਟਿਕਾਵੇ ।
ਸ਼ੋਅਲਾ ਹੁਸਨ ਅੱਖੀਂ ਤੇ ਛਾਵੇ, ਦੇਖ ਨਜ਼ਰ ਜਲ ਜਾਵੇ ।
ਰੁੱਖ਼[9] ਦੇ ਨੂਰੋਂ ਆਲਮ ਦਮਕੇ, ਮਾਹ[10] ਕਨੋਂ[11] ਤਾ ਮਾਹੀ[12] ।
ਸਤਵੇਂ ਚਰਖ਼[13] ਜ਼ੁਹਲ[14] ਦੇ ਜੁਰਮੋਂ, ਧੋਈ ਗਈ ਸਿਆਹੀ ।
ਇਹ ਸੂਰਤ ਪੁਰ-ਮਾਅਨੀ ਅਨਵਰ [15]ਮਜ਼ਹਰ-ਫ਼ੈਜ਼ਿ-ਇਲਾਹੀ[15] ।
ਮਾਸ਼ੂਕਾਂ ਤੇ ਨਾਮ ਜਿਦ੍ਹੇ ਦੀ, ਗੁਜ਼ਰੀ ਸ਼ਹਨਸ਼ਾਹੀ ।
ਦੰਗ ਰਹੇ ਉਹ ਵੇਖਣ ਵਾਲਾ, ਚਿਹਰਾ ਵੇਖ ਉਜਾਲਾ
ਮਾਈ ਬਾਪ ਸਣੇ ਹਰ ਬੰਦਾ, ਵੇਖ ਹੋਵੇ ਮਤਵਾਲਾ ।
ਦਸ[16] ਭਾਈ ਸਭ ਭੈਣਾਂ ਮਾਂ ਪਿਉ, ਵੇਖਿਦਆਂ ਨਾ ਰੱਜਦੇ ।
ਯੂਸੁਫ਼ ਗਿਰਦ ਰਹਣ ਸਭ ਭੌਂਦੇ, ਨਜ਼ਰ ਕਰਨ ਗ਼ਮ ਭੱਜਦੇ ।
ਐਡਕੁ ਸੂਰਤ ਰਸੀ ਨਜ਼ਰ ਵਿੱਚ, ਚਸ਼ਮੋਂ ਨਕਸ਼[17] ਨ ਜਾਵੇ ।

---

1. ਮੁਸਕਰਾਏ 2. ਬਾਗ਼ਾਂ (ਵਿਚ) 3. ਹਰੇ ਰੰਗ ਦਾ ਇਕ ਕੀਮਤੀ ਪੱਥਰ 4. ਪਸ਼ੂ 5. ਮੌਜ-ਮੇਲਾ (ਕੀਤਾ) 6. ਕਤਾਰਾਂ (ਬੰਨ੍ਹ ਕੇ) 7. ਫ਼ਰਿਸ਼ਤੇ, ਮਲਕ ਦਾ ਬਹੁਵਚਨ ਹੈ । 8. ਕੰਬ ਉੱਠਣਾ 9. ਚਿਹਰਾ 10. ਚੰਨ 11. ਤੋਂ ਲੈ ਕੇ 12. ਪ੍ਰਿਥਵੀ (ਤਕ) 13. ਅਸਮਾਨ 14. ਸ਼ਨਿਚਰ ਤਾਰਾ, ਜਿਹੜਾ ਬੜਾ ਅਪਵਿੱਤਰ ਮੰਨਿਆ ਜਾਂਦਾ ਹੈ । 15. ਰੱਬ ਦੀ ਬਰਕਤ ਦੇ ਪ੍ਰਗਟ ਹੋਣ ਦੀ ਥਾਂ 16. ਗਿਣਤੀ ਹੈ (10) 17. ਸੂਰਤ, ਸ਼ਕਲ ।

ਅੱਖੀਂ ਮੀਟ ਖ਼ਿਆਲੀਂ ਵੇਖਣ, ਯੂਸੁਫ਼ ਨਜ਼ਰੀ ਆਵੇ ।
ਜਜ਼ਬ ਕ਼ਲੂਬ[1] ਤਅੱਸੁਰ[2] ਵਾਲੀ, ਸ਼ਕਲ ਮੁਬਾਰਿਕ ਨੂਰੀ ।
ਦਿਲ ਝੁੱਕ ਜਾਣ ਨਿਗਾਹ ਕਰੇਂਦਿਆਂ, ਘੜੀ ਨ ਭਾਵੇ ਦੂਰੀ ।
ਵੇਖਦਿਆਂ ਥੀਂ ਨਾਲ ਤਅੱਜੁਬ, ਉਡਣ ਕ਼ਰਾਰ-ਸਬੂਰੀ[3] ।
ਮੁਅਜਜ਼ਿਓਂ[4] ਵਿੱਚ ਸੂਰਤ ਯੂਸੁਫ਼, ਜਜ਼ਬ ਫ਼ਜ਼ੀਲਤ[5] ਪੂਰੀ ।
ਬਿਨਯਾਮੀਨ ਦੋ ਬਰਸਾਂ ਛੋਟਾ, ਸੀ ਯੂਸੁਫ਼ ਦਾ ਭਾਈ ।
ਬਿਨਯਾਮੀਨ ਹੋਇਆ ਜਾਂ ਪੈਦਾ, ਫ਼ੌਤ ਗਈ ਹੋ ਮਾਈ ।
ਕਾਰਣ ਬਿਨਯਾਮੀਨ ਪਿਸਰ[6] ਦੇ, ਮੁੱਲ ਕਨੀਜ਼[7] ਮੰਗਾਈ ।
ਉਸਦੇ ਸ਼ੀਰੋਂ[8] ਹੋ ਪਰਵਰਦਾ, ਉਸਨੇ ਤਾਕਤ ਪਾਈ ।
ਆਹਾ ਗੋਦ ਖੇਲੰਦਾ ਯੂਸੁਫ਼, ਨਾਜ਼ਿਕ ਪੁਤ ਪਿਆਰਾ ।
ਰੋਂਦਿਆਂ ਅੱਖੀਂ ਮਾਂ ਜਹਾਨੋਂ, ਗੁਜ਼ਰੀ ਛੋੜ ਵਿਚਾਰਾ ।
ਦਿਲ ਯਾਕੂਬ ਰਹਿਆ ਵਿੱਚ ਗ਼ਮ ਦੇ, ਤਿਫ਼ਲੀ[9] ਦੇਖ ਪਿਸਰ ਦੀ ।
ਭੈਣ ਅਪਣੀ ਨੂੰ ਸੌਂਪ ਦਿੱਤੋਸੂ, ਉਹ ਤਿਸ ਪਰਵਰਿਸ਼ ਕਰਦੀ ।
ਹਜ਼ਰਤ ਯੂਸੁਫ਼ ਤਾਈਂ ਫੁੱਫੀ, ਲੈ ਅਪਣੇ ਘਰ ਆਈ ।
ਵਾਂਗੂ ਜਾਨ ਰੱਖੇ ਖ਼ੁਸ਼ ਵੱਸੇ, ਕਰੇ ਨ ਪਲਕ ਜੁਦਾਈ ।
ਜਾਗਦਿਆਂ ਵਿਚ ਅੱਖੀਂ ਰੱਖੇ, ਸੁੱਤਿਆਂ ਵਿਚ ਕਿਨਾਰੇ[10] ।
ਖ਼ੁਰਿਸ਼[11] ਲਿਬਾਸ ਰੱਖੇ ਸਭ ਚੀਜ਼ਾਂ, ਸਿਰ ਮੂੰਹ ਵਾਲ ਸੰਵਾਰੇ ।
ਐਡਕ ਉਲਫ਼ਤ[12] ਯੂਸੁਫ਼ ਸੰਦੀ, ਦਿਲ ਵਿਚ ਆਣ ਸਮਾਈ ।
ਬਾਝ ਹਜ਼ੂਰ ਪਿਆਰੇ ਯੂਸੁਫ਼, ਭੁੱਲਾ ਨ ਭਾਵੇ ਕਾਈ ।
[13]ਬਰਗਿ-ਜ਼ਬਾਨ[13] ਜੋ ਯੂਸੁਫ਼ ਵਾਲਾ, ਜਾਂ ਜੁੰਬਿਸ਼ ਵਿਚ ਆਇਆ ।
ਸ਼ੀਰੀਂ[14] ਸੁਖ਼ਨੋਂ ਬਾਰ ਲਿਆਇਆ, ਅੰਦਰ ਦਿਲਾਂ ਸਮਾਇਆ ।
ਟੁਰਦਾ ਫਿਰਦਾ ਗੱਲਾਂ ਕਰਦਾ, ਲਗਦਾ ਬਹੁਤ ਪਿਆਰਾ ।
ਘੜੀ ਕੁ ਨਜ਼ਰੋਂ ਥੀਏ ਪਰੇਰੇ, ਦਿਲ ਹੋ ਰਹੇ ਦੋ ਪਾਰਾ[15] ।
ਜ਼ਨ[16] ਮਰਦਾਂ ਕਲਿਆਨੀ ਸਾਰੇ, ਉਸਨੂੰ ਵੇਖਣ ਆਵਣ ।
ਲੈਣ ਅਰਾਮ ਪਵੇ ਠੰਢ ਡਿਠਿਆਂ, ਤਾਬ[17] ਨ ਹਿਜਰ ਲਿਆਵਣ ।
ਜਿਉਂ ਜਿਉਂ ਯੂਸੁਫ਼ ਵੱਡਾ ਹੋਂਦਾ, ਤਿਉਂ ਤਿਉਂ ਸ਼ਕਲ ਦਮਕਦੀ ।
ਸੂਰਜ ਮਾਤ ਰਹੇ ਚੰਦ ਤਾਰੇ, ਸੂਰਤ ਨੂਰ ਚਮਕਦੀ ।
ਦੇਖੇ ਬਾਪ ਜੋ ਕਦੀ ਕਦਾਈਂ ਦਿਲ ਨੂੰ ਸਬਰ ਨ ਆਵੇ ।
ਚਾਹੇ ਯੂਸੁਫ਼ ਨੂੰ ਹਰ ਵੇਲੇ, ਅੰਦਰ ਨਜ਼ਰ ਰਖਾਵੇ ।

---

1. ਦਿਲਾਂ ਵਿਚ 2. ਪ੍ਰਭਾਵਮਈ 3. ਸੁੱਖ, ਚੈਨ 4. ਕਰਾਮਾਤ 5. ਬਜ਼ੁਰਗੀ, ਵਡਿੱਤਣ 6. ਪੁੱਤਰ 7. ਲੌਂਡੀ 8. ਦੁੱਧ 9. ਬਚਪਨ 10. ਵੱਖੀ ਨਾਲ 11. ਖ਼ੁਰਾਕ 12. ਮੋਹ 13. ਜ਼ਬਾਨ ਦਾ ਪੱਤਾ, ਭਾਵ ਜੀਭ 14. ਮਿਠਾਸ 15. ਟੁਕੜੇ 16. ਇਸਤ੍ਰੀ 17. ਤਾਕਤ ।

ਪੈਗੰਬਰ ਫ਼ਰਮਾਵੇ ਇਕ ਦਿਨ, ਭੈਣ ਪਿਆਰੀ ਤਾਈਂ ।
ਯੂਸੁਫ਼ ਥੀਂ ਮੈਂ ਸਬਰ ਨਾ ਦਿਲ ਨੂੰ, ਡਿੱਠਿਆਂ ਕਦੇ ਕਦਾਈਂ ।
ਭੈਣ ਇਕਰਾਰ ਨ ਕਰਦੀ ਜ਼ਾਹਿਰ, ਦਿਲੋਂ ਕਰਾਰ ਗਇਓਸੂ ।
ਬਰਕਤ ਘਰੋਂ ਚੱਲੀ ਉੱਠ ਮੇਰੇ, ਦਿਲ ਵਿਚ ਫ਼ਿਕਰ ਪਇਓਸੂ ।
ਕਿਆ ਕਰਾਂ ਅੱਜ ਯੂਸੁਫ਼ ਚੱਲਿਆ, ਮੈਂ ਤਨਹਾ[1] ਰਹ ਗਈਆਂ ।
ਦਮ ਦਮ ਵੇਖਣ ਗਇਆ ਨਸੀਬੋਂ, ਗ਼ਮ ਦੀਆਂ ਖ਼ਬਰਾਂ ਪਈਆਂ ।
ਜਾਂ ਅੱਜ ਮੇਰੇ ਘਰ ਥੀਂ ਜਾਵੇ, ਇਹ ਫ਼ਰਜ਼ੰਦ ਪਿਆਰਾ ।
ਇਸਦਾ ਦਰਦ ਵਿਛੋੜਾ ਮੈਂ ਸਿਰ, ਗੁਜ਼ਰੇ ਮੁਸ਼ਕਲ ਭਾਰਾ ।
ਨੂਰ ਅੱਖੀਂ ਦਾ ਜਾਵਣ ਲੱਗਾ, ਦਿਲਦਾ ਮਕਸਦ ਸਾਰਾ ।
ਇਸ ਫ਼ਰਜ਼ੰਦ ਅਜ਼ੀਜ਼ ਬਗ਼ੈਰੋਂ, ਮੁਸ਼ਕਲ ਹੋਗੁ ਗੁਜ਼ਾਰਾ ।
ਹੀਲਾ[2] ਕੁਝ ਬਣਾਵਾਂ ਜਿਸ ਥੀਂ, ਮੁੜ ਮੇਰੇ ਹੱਥ ਆਵੇ ।
ਘਰ ਮੇਰੇ ਥੀਂ ਮੂਲ ਨਾ ਜਾਵੇ, ਅੱਖੀਂ ਕਦਮ ਟਿਕਾਵੇ ।
ਸ਼ਾਰਿਅ[3] ਓਸ ਜ਼ਮਾਨੇ ਅੰਦਰ, ਹੁਕਮ ਸ਼ਰੀਅਤ[4] ਕਰਦਾ ।
ਚੀਜ਼ ਚਰਾਵੇ ਚੋਰ ਫੜੇ ਕੋ, ਸਾਲ ਰਖੇ ਘਰ ਬਰਦਾ[5] ।
ਆਹਾ ਸੀ ਇਸਹਾਕ* ਨਬੀ ਦਾ, ਪਟਕਾ ਇਕ ਕਮਰ ਦਾ ।
ਅੰਦਰ ਮਿਲਕ[6] ਫੁੱਫੀ ਦੇ ਉਸਦਾ ਤੁਹਫ਼ਾ ਬਰਕਤ ਘਰ ਦਾ ।
ਹੀਲੇ ਕਾਰਣ ਫੁੱਫੀ ਬੱਧਾ, ਯੂਸੁਫ਼ ਦੇ ਲੱਕ ਚੋਰੀ ।
ਤਰਫ਼ ਪਿਦਰ ਫਿਰ ਟੋਰਿਆ ਯੂਸੁਫ਼, ਮਗਰ ਚੱਲੀ ਖ਼ੁਦ ਜ਼ੋਰੀ ।
ਯੂਸੁਫ਼ ਗਇਆ ਪਿਦਰ ਦੀ ਤਰਫ਼ੇ, ਮੁੜ ਫੁੱਫੀ ਘਰ ਆਈ ।
ਪਟਕਾ ਗੁੰਮ ਗਇਆ ਵਿੱਚ ਲੋਕਾਂ, ਕਰ ਆਵਾਜ਼ ਸੁਣਾਈ ।
ਚੋਰ ਪਇਆ ਕੋ ਘਰ ਦੀ ਬਰਕਤ, ਚੁੱਕ ਗਇਆ ਲੈ ਮੇਰੀ ।
ਢੂੰਡ ਥਕਾਵੀਂ ਹਰ ਜਾ ਕੀਤੀ, ਗਿਰਦ[7] ਬਗਿਰਦ[7] ਬਹੁਤੇਰੀ ।
ਆਖ਼ਿਰ ਕਮਰੋਂ ਯੂਸੁਫ਼ ਸੰਦੀ, ਪਟਕਾ ਖੋਹਲ ਲਿਆਂਦਾ ।
ਪਟਕਾ ਯੂਸੁਫ਼ ਚੋਰੀ ਖੜਿਆ, ਸੁਣਦਿਆਂ ਸਿਦਕ[8] ਨਾ ਆਂਦਾ ।
ਓੜਕ ਅਮਰ[9] ਸ਼ਰੀਅਤ ਵਾਲਾ, ਉਸਤੇ ਹੋਇਆ ਜਾਰੀ ।
ਯੂਸੁਫ਼ ਮੋੜ ਲਿਆਂਦਾ ਘਰ ਨੂੰ, ਪਾਈ ਫ਼ਰਹਤ[10] ਭਾਰੀ ।
ਓਵੇਂ ਦਿਲ ਯਾਕੂਬ ਨਬੀ ਦਾ, ਹਿਜਰ ਪਿਸਰ ਵਿਚ ਰਹਿਆ ।
ਆਵੇ ਵੇਖੇ ਸ਼ੌਕ ਵਧਾਵੇ, ਇਸ਼ਕ ਨ ਥੀਵੇ ਬਹਿਆ ।
ਦੁਨੀਆ ਛੋੜ ਸਿਧਾਈ ਫੁੱਫੀ, ਚੱਲੇ ਹੁਕਮ ਕਦਰ[11] ਦੇ ।
ਤਾਂ ਯਾਕੂਬ ਨਬੀ ਨੇ ਯੂਸੁਫ਼, ਲੈ ਆਂਦਾ ਵਿਚ ਘਰ ਦੇ ।

---

**1.** ਇਕੱਲੀ **2.** ਬਹਾਨਾ **3.** ਇਸਲਾਮੀ ਕਾਨੂੰਨ ਦਸਣ ਵਾਲਾ **4.** ਇਸਲਾਮੀ ਕਾਨੂੰਨ **5.** ਗ਼ੁਲਾਮ **6.** ਜਾਇਦਾਦ **7.** ਇਰਦ ਗਿਰਦ **8.** ਯਕੀਨ, ਵਿਸ਼ਵਾਸ **9.** ਹੁਕਮ **10.** ਖ਼ੁਸ਼ੀ **11.** ਤਕਦੀਰ ।

ਰਹਿੰਦਾ ਬਹਿੰਦਾ ਸੌਂਦਾ ਯੂਸੁਫ਼, ਵਿਚ ਹਜ਼ੂਰ ਪਿਦਰ[1] ਦੇ ।
ਦੌੜ ਗਏ ਇਕ ਲਹਜ਼ਾ[2] ਡਿੱਠਿਆਂ, ਜ਼ਖ਼ਮ ਫ਼ਿਰਾਕ ਜਿਗਰ ਦੇ ।
ਜਿਸ ਯਾਕੂਬ ਇਬਾਦਤ-ਖ਼ਾਨੇ, ਦਿਨ ਤੇ ਰਾਤ ਗੁਜ਼ਾਰੇ ।
ਉਥੇ ਪਾਸ ਪਿਸਰ ਨੂੰ ਰੱਖੇ, ਇਕ ਦਮ ਨਾ ਵਿਸਾਰੇ ।
ਆਪ ਖਿਲਾਵੇ ਆਪ ਪਿਲਾਵੇ, ਹੱਥੀਂ ਵਾਲ ਸੰਵਾਰੇ ।
ਪਹਣਾਵੇ ਪੋਸ਼ਾਕਾਂ ਆਪੇ, ਤਨ ਥੀਂ ਗਰਦ ਉਤਾਰੇ ।
ਪੜ੍ਹੇ ਨਮਾਜ਼ ਇਬਾਦਤ ਖ਼ਾਨੇ, ਜਾਂ ਯਾਕੂਬ ਪੈਗੰਬਰ ।
ਪਾਸ ਬਿਠਾਇਆ ਹੋਂਦਾ ਯੂਸੁਫ਼, ਉਸ ਹੁਜਰੇ[3] ਦੇ ਅੰਦਰ ।
ਬਾਅਦ ਸਲਾਮ ਦੋ ਰਕਅਤ[4] ਪਿੱਛੇ, ਚਸ਼ਮ ਚੁੰਮੇ ਪੇਸ਼ਾਨੀ ।
ਪਵੇ ਕਰਾਰ ਆਰਾਮ ਦਿਲੇ ਨੂੰ, ਵੇਖ ਸ਼ਕਲ ਨੂਰਾਨੀ ।
ਜਾਂ ਯੂਸੁਫ਼ ਦਾ ਨੀਂਦਰ ਵੇਲਾ, ਤੇ ਵਿਚ ਗੋਦ ਸੁਲਾਵੇ ।
ਜਾਂ ਜਾਂ ਸੁੱਤਾ ਪੱਲੂ ਫੇਰੇ, ਮਤ ਗਰਮੀ ਆ ਜਾਵੇ ।
ਦਿਲ ਚਸ਼ਮਾਂ ਵਿਚ ਯੂਸੁਫ਼ ਵੱਸਿਆ, ਇਸ਼ਕ ਗਇਆ ਚੜ੍ਹ ਫ਼ਲਕੀਂ[5] ।
ਬਿਨ ਡਿੱਠਿਆਂ ਜਿੰਦ ਜਾਂਦੀ ਮੁਕਦੀ, ਸਾਇਤ ਪਲਕੀਂ ਝਲਕੀਂ ।
ਜਿਉਂ ਜਿਉਂ ਯੂਸੁਫ਼ ਵੱਡਾ ਹੋਇਆ, ਹੁਸਨ ਪਈਆਂ ਜੱਗ ਵਾਰਾਂ ।
ਐੱਡ ਜਮਾਲ ਜੋ ਫ਼ਰਸ਼ ਜ਼ਮੀਨੋਂ, ਅਰਸ਼ ਗਈਆਂ ਲਿਸ਼ਕਾਰਾਂ ।
ਵਿਚ ਕਨਆਨ ਨਬੀ ਦਾ ਬੇਟਾ, ਕਰਦੇ ਲੋਕ ਪੁਕਾਰਾਂ ।
[6]ਸ਼ਮੱਸਿ-ਫ਼ਲਕ[6] ਥੀਂ ਅਨਵਰ[7] ਸੂਰਤ, ਵਿਚ ਹਿਸਾਬ ਸ਼ੁਮਾਰਾਂ ।
ਭਾਈ ਉਲਫ਼ਤ ਕਰਨ ਬਹੁਤੇਰੀ, ਰੱਖਣ ਨਾਲ ਪਿਆਰਾਂ ।
ਕੀਨਾ[8] ਹਸਦ ਨ ਆਹਾ ਅੱਵਲ, ਸ਼ਫ਼ਕਤ[9] ਕਰਨ ਹਜ਼ਾਰਾਂ ।
ਆਹੀ ਜਾਂ ਯਾਕੂਬ ਨਬੀ ਦੇ ਇਸ਼ਕ ਬਲੰਦੀ[10] ਚਾਈ ।
ਯੂਸੁਫ਼ ਕਾਰਣ ਹੁਜਰੇ ਅੰਦਰ, ਜਾਗ੍ਹਾ ਪਾਸ ਬਣਾਈ ।
ਯੂਸੁਫ਼ ਦਾ ਦੀਦਾਰ ਤਅੱਲੀ, ਪੈਗੰਬਰ ਦੇ ਤਾਈਂ ।
ਵਿਛੜਨਾ ਇਕ ਸਾਇਤ ਉਸ ਥੀਂ, ਭਾਵੇ ਨ ਕਦਾਈਂ ।
ਉਹ ਯੂਸੁਫ਼ ਦਾ ਹੁਸਨ ਮੁਨੱਵਰ, ਜਾਂ ਚਮਕਾਂ ਵਿਚ ਆਇਆ ।
ਕਿਸ ਦੀਆਂ ਅੱਖੀਂ ਵੇਖ ਨ ਝੁਕੀਆਂ, ਨਜ਼ਰ ਨ ਸਦਮਾ[11] ਪਾਇਆ ।
ਹੁਸਨ ਕਮਾਲ ਜਮਾਲ ਮਆਨੀ[12], ਕਰੇ ਨਿਗਾਹਾਂ ਮਾਇਲ ।
ਵੇਖਦਿਆਂ ਦੀ ਇਕੱਤ ਨਿਗਾਹੋਂ, ਨੈਣ ਰਹਣ ਹੋ ਘਾਇਲ ।

---

1. ਬਾਪ 2. ਪਲ, ਸਕਿੰਟ 3. ਕੋਠੜੀ 4. ਦੇਖੋ ਅੰਤਕਾ 5. ਅਸਮਾਨਾਂ ਤੇ 6. ਅਸਮਾਨ ਦਾ ਸੂਰਜ 7. ਰੋਸ਼ਨ, ਜਿਓਤੀਮੈ 8. ਦੁਸ਼ਮਣੀ 9. ਮਿਹਰਬਾਨੀ 10. ਉਚਿਆਈ 11. ਸੱਟ 12. ਭਾਵਾਂ ਨਾਲ ਭਰਿਆ ।

ਵੇਖਣਹਾਰ ਰਹੇ ਤੜਫੇਂਦਾ, ਵੇਖ ਦਿਲੋਂ ਦਮ ਸਾਇਲ[1] ।
ਵੇਖਦਿਆਂ ਦੇ ਫੇਰ ਖ਼ਿਆਲੋਂ, ਨਕਸ਼ ਨ ਹੁੰਦਾ ਜ਼ਾਇਲ[2] ।
ਉਸਦੇ ਹੁਸਨੋਂ ਰੂਮੀ ਸ਼ਾਮੀ, ਕਰਦੇ ਜ਼ਿਕਰ ਕਬਾਇਲ ।
ਪਾਕ ਖ਼ਸਾਇਲ[3] ਨਾਲ ਫਜ਼ਾਇਲ[4], ਅੰਦਰ ਉਮਰ ਅਵਾਇਲ[5] ।
ਸੂਰਜ ਚੰਦ ਕਦਾਂ ਤੱਕ ਸਕਦੇ, ਬਾਝੋਂ ਪਰਦੇ ਹਾਇਲ[6] ।
ਕਰੇ ਹਲਾਲ[7] ਕਮਾਲ ਤਮੱਨਾਂ, ਗਲ ਦੀ ਬਣੇ ਹਮਾਇਲ[8] ।
ਇਸ ਖ਼ੂਬੀ ਦੀਆਂ ਆਲੀਸ਼ਾਨਾਂ, ਸਭ ਹੈਰਾਨ ਜ਼ਮਾਨਾ ।
ਯੂਸੁਫ਼ ਸ਼ਮ੍ਹਾ ਜਮਾਲ ਕਮਾਲੋਂ, ਤੇ ਸਭ ਜਗ ਪਰਵਾਨਾ ।

## ਯੂਸੁਫ਼ ਦਾ ਆਪਣੇ ਹੁਸਨ ਤੇ ਗ਼ਰੂਰ ਕਰਨਾ

ਇਕ ਦਿਨ ਯੂਸੁਫ਼ ਸ਼ੀਸ਼ਾ ਡਿੱਠਾ, ਡਿਠੋਸੁ ਰੁਖ਼ ਨੂਰਾਨੀ ।
ਦਿਲ ਵਿਚ ਖ਼ੁਫ਼ੀਆ[9] ਗੁਜ਼ਰੀ ਉਸਦੇ, ਇਹ ਹਾਲਤ ਹੈਰਾਨੀ ।
ਇਹ ਸੂਰਤ ਨੂਰਾਨੀ ਮੇਰੀ, ਜੇ ਹੋਂਦਾ ਮੈਂ ਬਰਦਾ ।
ਸਾਹਿਬ ਮੈਨੂੰ ਵੇਖਣ ਲਗਦਾ, ਕੀਮਤ ਕਿਹੜਾ ਭਰਦਾ ।
ਗੁਜ਼ਰ ਗਇਆ ਇਹ ਖ਼ੁਫ਼ੀਆ ਹਾਲਾ, ਜਾਤਾ ਜਾਨਣ ਹਾਰੇ ।
ਉੱਘੜ ਵੈਸਣ ਇਕ ਦਿਨ ਜ਼ਾਹਿਰ, ਉਸਦੇ ਮਾਅਨੀ ਸਾਰੇ ।
ਤੇ ਯਾਕੂਬ ਨਬੀ ਦੇ ਦਿਲ ਨੂੰ, ਦਿੱਤੇ ਇਸ਼ਕ ਹੁਲਾਰੇ ।
ਯੂਸੁਫ਼ ਯੂਸੁਫ਼ ਯੂਸੁਫ਼ ਯੂਸੁਫ਼, ਲੂੰ ਲੂੰ ਹਾਲ ਪੁਕਾਰੇ ।
ਮਜ਼ਹਰ ਨੂਰ ਕਰਮ ਦਾ ਯੂਸੁਫ਼, ਨਜ਼ਰੋਂ ਨਕਸ਼[10] ਨ ਜਾਏ ।
ਜੇ ਦੋ ਨੈਣ ਨ ਤੱਕਣ ਸਾਇਤ, ਰਹਣ ਸ਼ਰੀਕ ਨੁਹਲਾਏ ।
ਤੇਜ਼ ਧਾਰ ਬਿਰਹੋਂ ਦੀ ਤੇਗੋਂ, ਗੁਜ਼ਰ ਵਗੇ ਜਿੱਤ ਧਾਵੇ ।
[11]ਜਾਨਿ-ਤਵਾਂ[11] ਦਿਲਾਂ ਟੁੱਟ ਜਾਵੇ, ਯਾ ਜੌਹਰ ਚਮਕਾਵੇ ।
ਇਸ਼ਕਾ ਚਮਕ ਤੇਰੀ ਥੀਂ ਵਾਰੀ, ਜਾਨ ਮੇਰੀ ਲੱਖ ਵਾਰੀ ।
ਵਾਹ ਤੇਰੀ ਸਰਦਾਰੀ ਇਸ਼ਕਾ, ਜ਼ਖ਼ਮ ਤੇਰੇ ਨੇ ਕਾਰੀ ।
ਤੂੰ ਹੈਂ ਜੌਹਰ ਤੇਗ ਸੁਖ਼ਨ ਦਾ, ਬੇਪੱਰਾਂ ਤਯੂੱਰਾਂ[12] ।
ਮੈਂ ਜਾਨਾਂ ਕੁਰਬਾਨੀ ਗਈਆਂ, ਤੇਰਿਆਂ ਵਿੱਚ ਹਜ਼ੂਰਾਂ[13] ।
ਆਜ਼ਾਦਾਂ ਵਿੱਚ ਬੰਦੀ[14] ਪਾਵੇਂ, ਕਰੇਂ ਖ਼ਲਾਸ[15] ਅਸੀਰਾਂ[16] ।
ਬੇਦਰਦਾਂ ਦਾ ਦਰਦੀ ਘੱਤੇਂ, ਕੱਟੇਂ ਰੋਗ ਜ਼ਹੀਰਾਂ[17] ।

---

1. ਮੰਗਤਾ 2. ਨਸ਼ਟ 3. ਖ਼ਸਲਤ (ਸੁਭਾਉ) 4. ਫ਼ਜ਼ੀਲਤ (ਬਜ਼ੁਰਗੀ) ਦਾ ਬਹੁਵਚਨ ਹੈ 5. ਸ਼ੁਰੂ (ਦੀ) 6. ਰੋਕ ਬਣਿਆ ਹੋਇਆ 7. ਨਵਾਂ ਚੰਨ 8. ਕੈਂਠਾ 9. ਚੋਰੀ ਚੋਰੀ, ਲੁਕਵੇਂ ਢੰਗ ਨਾਲ 10. ਚਿੱਤਰ, ਸ਼ਕਲ 11. ਬਲਵਾਨਾਂ ਦੀ ਜਾਨ 12. ਤਾਇਰ (ਪੰਛੀ) ਦਾ ਬਹੁਵਚਨ ਹੈ 13. ਸਾਮ੍ਹਣੇ 14. ਕੈਦ 15. ਮੁਕਤ 16. ਕੈਦ ਵਿਚ ਪਾਇਆਂ ਨੂੰ 17. ਸਾਥੀਆਂ ਦੇ ।

ਮੈਂ ਕੁਰਬਾਨ ਚਮਕ ਦੇ ਮੈਨੂੰ ਦਰਦੋਂ ਚਾ ਲੈ ਜਾਈਂ ।
ਗ਼ਾਲਿਬ ਹਾਲ ਪ੍ਰੇਮ ਨਸ਼ੇ ਦਾ, ਮੈਂ ਪੁਰ ਰੋਹੜ ਵਗਾਈਂ ।
ਜਿਹਲ[1]-ਜਫ਼ਾ[2] ਦੇ [3]ਮਿੱਨਤ-ਖ਼ਾਨਿਓਂ[3], ਮੈਨੂੰ ਪਾਰ ਲੰਘਾਈਂ ।
ਤਲਵਨੀਆਂ[4] ਦੀਆਂ ਲਹਰਾਂ ਵਿੱਚੋਂ, ਬੰਨ੍ਹੇ ਕੱਢ ਲਗਾਈਂ ।
ਕੀ ਕੁਝ ਆਖਾਂ ਕੀ ਕੁਝ ਕਰਸੈਂ, ਮੈਂ ਹੈਰਤ ਵਿੱਚ ਆਇਆ ।
ਰੋਹੜੇਂ ਕਦੀ ਰੋਹੜੇਂਦਿਆਂ ਪਕੜੇਂ, ਤੇਰਾ ਭੇਤ ਨ ਪਾਇਆ ।
ਨੱਸੇ ਤਾਰੂ ਵਿੱਚ ਤੇਰੀਆਂ ਲਹਰਾਂ, ਡੁੱਬ ਮਰੇ ਲਖ ਤਾਰੂ ।
ਮਜਰੂਹਾਂ[5] ਜੰਗ ਬਿਰਹੋਂ ਵਾਲੇ, ਜ਼ਖਮ ਨ ਪਾਵਣ ਦਾਰੂ ।
ਵਾਹ ਇਸ਼ਕਾ ਜਾਂ ਠਾਠ ਚੜ੍ਹਾਵੇਂ, ਨਦੀਓਂ ਨਦੀ ਵਗਾਵੇਂ ।
ਇਕਨਾ ਰਖ਼ਤ[6] ਕਨਾਰ[7] ਪਹੁੰਚਾਵੇਂ, ਇਕਨਾ ਡੋਬ ਗਵਾਵੇਂ ।
ਡੁੱਬ ਗਇਆਂ ਫ਼ਰਿਆਦ ਨ ਵਾਹਰਾਂ[8], ਡੁੱਬਦੇ ਜਾਨ ਅਜ਼ਾਈਂ ।
ਤੂੰ ਸੁਣ ਤੁੰਦ[9] ਲਗਾਮ ਦਰੇਗਾ, ਲੈ ਦਿਲ ਪਵੇ ਕੁਥਾਈਂ ।
ਪਰ ਜਿਸਨੂੰ ਤੂੰ ਚਾਹੜ ਵਗਾਵੇਂ, ਉਸਦਾ ਹਾਲ ਵਰਾਈਂ[10] ।
ਬਾਹੋਂ ਪਕੜ ਉੱਡੇਂ ਲੈ ਜਿਸ ਨੂੰ, ਉਸਦਾ ਸੈਰ ਹਵਾਈਂ ।
ਸੈਰੋਂ ਤੈਰ[11] ਹਸੂਲਿ[12]-ਫ਼ਲਕ ਵਿੱਚ, ਤੇਰੀ ਤੇਜ਼ ਉਡਾਰੀ ।
ਮਿਲ ਮੈਨੂੰ ਮੈਂ ਬੇਪਰ ਤਾਇਰ[13], ਬਾਲ[14] ਮਿਲਣ ਇਕ ਵਾਰੀ ।
ਛੋੜ ਦਿਲਾ ਇਹ ਲੰਮੀਆਂ ਵਾਟਾਂ, ਇਸ ਮੰਜ਼ਿਲ ਸਰ ਨਾਹੀਂ ।
ਬੈਠੋਂ ਘੱਤ ਸਮੁੰਦਰ ਮਧਾਣਾ, ਕਰ ਕੁਝ ਗੱਲ ਅਗਾਹੀਂ ।

## (ਯੂਸੁਫ਼ ਨੂੰ ਬਹਿਸ਼ਤੀ ਸੋਟਾ ਮਿਲਣਾ)

ਸਾਕੀ ਆਬਿ-ਨਸ਼ਾ[15] ਦੇਹ ਤਾਜ਼ਾ, ਦਿਲ ਦਾ ਰੋਗ ਗਵਾਵੇ ।
ਜੋਸ਼ ਉਠਾਵੇ ਜਾਨ ਮੇਰੀ ਨੂੰ, ਕੱਢ ਗ਼ਮੋਂ ਲੈ ਜਾਵੇ ।
ਨੁਕਲ[16] ਕਬਾਬ ਜਿਗਰ ਦਾ ਕਾਫ਼ੀ, ਬਿਰਹੋਂ ਲੁੱਟੇ ਦਿਲ ਤਾਈਂ ।
ਜਾਂ ਜਾਂ ਜੋਸ਼ ਖ਼ੁਮਾਰ ਨ ਹੱਲੇ, ਲੈਣ ਹਸੂਦ[17] ਸਜ਼ਾਈਂ ।
ਘਰ ਯਾਕੂਬ ਨਬੀ ਦੇ ਬੇਰੀ, ਤੂਬਾ[18] ਦੀ ਮਾਨਿੰਦੋਂ ।
ਵਾਂਗ ਦਰਖ਼ਤਾਂ ਜੱਤਨ ਮੇਵੇ, ਫ਼ਾਇਕ[19] ਖ਼ੁਰਮਾ ਕੰਦੋਂ ।
ਤਰਫ਼ ਜ਼ਿਮੀਂ ਦੇ ਸਜਦੇ ਕਾਰਣ, ਝੁਕ ਝੁਕ ਸ਼ਾਖ਼ਾਂ ਆਈਆਂ ।
ਇੱਕ ਇੱਕ ਤਰਫ਼ ਫ਼ਲਕ ਚੜ੍ਹ ਚੱਲੀਆਂ, ਤੇ ਇੱਕ ਤਰਫ਼ੇ ਛਾਈਆਂ ।

---

1. ਅਗਿਆਨ, ਮੂਰਖਤਾ 2. ਸਖ਼ਤੀ 3. ਦੁੱਖਾਂ (ਦਾ ਘਰ) 4. ਬੇਕਰਾਰੀ, ਤੜਪਨ 5. ਘਾਇਲ 6. ਸਾਮਾਨ 7. ਕੰਢੇ 8. ਸਹਾਇਤਾ 9. ਤੇਜ਼ 10. ਮਾੜਾ 11. ਪੰਛੀ 12. ਪਹੁੰਚਣਾ 13. ਪੰਛੀ 14. ਖੰਭ 15. ਸ਼ਰਾਬ 16. ਰੋਟੀ ਖਾਣ ਪਿੱਛੋਂ ਖਾਧੀ ਕੋਈ ਚੀਜ਼ 17. ਈਰਖਾ ਕਰਨ ਵਾਲੇ 18. ਵੇਖੋ ਅੰਤਕਾ 19. ਵਧ ਚੜ੍ਹ ਕੇ ।

ਸਬਜ਼ ਜ਼ਮੁਰੱਦ ਬਰਗ ਸੋਹਾਂਦੇ, ਜੱਨਤੀਆਂ ਜਿਉਂ ਹੁੱਲੇ[1] ।
ਨਾਜ਼ਿਕ ਗਿਰਦ ਪਲਮਦੀਆਂ ਸ਼ਾਖ਼ਾਂ, ਜਿਉਂ ਜ਼ੁਲਫ਼ਾਂ ਬੰਦ[2] ਖੁੱਲ੍ਹੇ ।
ਪਰ ਸਾਯਾ ਵਿੱਚ ਬਰਗਾਂ[3] ਜ਼ੁਲਮਤ[4], ਫ਼ਰਕ ਨ ਨਜ਼ਰੀਂ ਆਵੇ ।
ਇਹ ਅਸਮਾਨ ਤੇ ਮੇਵਾ ਉਸਦਾ, ਤਾਰਿਆਂ ਵਾਂਗ ਦਿਸਾਵੇ ।
ਖ਼ਾਰਸਤਾਨ[5] ਅੱਖੀਂ ਬਦਖ਼੍ਵਾਹਾਂ[6], ਚੁਭ ਚੁਭ ਕਾਰੀ ਆਏ ।
ਜਿਗਰ ਹਸੂਦਾਂ ਪੁਰਜ਼ੇ ਕਰ ਕਰ, ਫ਼ਰਸ਼ੀਂ ਖ਼੍ਵਾਰ ਵਛਾਏ ।
ਹੋਰ ਦਰਖ਼ਤੀਂ ਵਿੱਚ ਜਹਾਨੇ, ਜਾਨਵਰਾਂ ਦੀਆਂ ਡਾਰਾਂ ।
ਇਸ ਹਰ ਬਰਗ ਸਮਰ[7] ਹਰ ਸ਼ਾਖ਼ੇ, ਫਿਰਦੇ ਮਲਕ[8] ਹਜ਼ਾਰਾਂ ।
ਜਾਂ ਜਾਂ ਤਾਰ ਹਵਾ ਹਲਾਵੇ, ਇਹ ਵਿੱਚ ਵਜਦ ਸਵ਼ਾਯਾ ।
ਤੇ ਹਰ ਦਮ ਤਹਮੀਦ[9] ਪੁਕਾਰੇ, ਤੈਨੂੰ ਹਮਦ ਖ਼ੁਦਾਯਾ ।
ਨਹਮ ਹਵਾਈਂ ਵਗਣ ਜਦਾਈਂ, ਮੌਜ ਛੱਡਣ ਪੱਤ ਸਾਰੇ ।
ਸ਼ਾਖ਼ਾਂ ਨਰਮ ਪਈਆਂ ਝੁਕ ਪੀਂਘਾਂ, ਲਗਰਾਂ ਲੈਣ ਹੁਲਾਰੇ
ਸ਼ਬਨਮ ਸੁਬਹ ਸੁਹਾਂਦੀ ਬਰਗੀਂ, ਮੀਨਾਕਾਰ ਦਿਸ ਆਵੇ ।
ਗੁੰਬਦ ਸਬਜ਼ ਜ਼ਬਰਜਦ[10] ਜੇਹਾ, ਵੇਖਦਿਆਂ ਦਿਲ ਭਾਵੇ ।
ਮੇਵੇ ਨਾਲ ਰਹਿਣ ਪੁਰ ਸ਼ਾਖ਼ਾਂ, ਘੱਤ ਗਲ ਹਾਲ ਪ੍ਰੋਤੇ ।
ਲਜ਼ੱਤ ਮਿਲੀ ਬਹਿਸ਼ਤੀਂ ਮੇਵਿਆਂ, ਚਖ ਪਵਣ ਦਿਲ ਗ਼ੋਤੇ ।
ਲਾਲ ਚੁੰਜਾਂ ਪਰ ਹਰੇ ਜਨਾਵਰ[11], ਨਾਮ ਜਿਨ੍ਹਾਂ ਦੇ ਤੋਤੇ ।
ਖਾਵਣ ਕੁੱਤ[12] ਦੁਵਾਈਂ ਦੇਵਣ, ਦਿਨ ਤੇ ਰਾਤ ਖਲੋਤੇ ।
ਪੱਰ ਪੱਤਰ ਚੁੰਜ ਬੇਰੂ[13] ਸਾਵੇ, ਰਲ ਮਿਲ ਜਾਂਦੇ ਸ਼ਾਖੀਂ ।
ਰੱਜ ਸ਼ਿਕਮ ਭਰ ਹਮਦ ਪੁਕਾਰਣ, ਕੂਕ ਫ਼ਲਕ ਦੀ ਕਾਖ਼ੀਂ[14] ।
ਘਰ ਯਾਕੂਬ ਨਬੀ ਦੇ ਬੇਟਾ, ਜਿਸ ਦਮ ਹੋਵੇ ਪੈਦਾ ।
ਸ਼ਾਖ ਅਜਬ ਇੱਕ ਏਸ ਦਰਖ਼ਤੋਂ, ਹੋਵੇ ਤੁਰਤ ਹੁਵੈਦਾ[15] ।
ਸ਼ਾਖ ਵਧੇ ਜਿਓਂ ਬੇਟਾ ਵਧਦਾ, ਸਭ ਸ਼ਾਖ਼ਾਂ ਵਿੱਚ ਲਾਇਕ ।
ਤਿਸਦੀ ਹੋਸ਼ ਲਿਆਕਤ ਤਾਈਂ, ਹੋਂਦੇ ਆਸੇ ਫ਼ਾਇਕ਼ ।
ਤਾਂ ਉਸ ਬੇਟੇ ਤਾਈਂ ਦੇਵੇ, ਕੱਟ ਨਬੀ ਇਹ ਆਸਾ ।
ਏਸ ਦਰਖ਼ਤੇ ਅੰਦਰ ਏਹਾ, ਜ਼ਾਹਿਰ ਜੌਹਰ ਖ਼ਾਸਾ ।
ਇਹ ਆਸਾ ਹੱਥ ਉਸ ਲੜਕੇ ਦੇ, ਦਾਇਮ ਹੋਸੀ ਕਾਰੀ ।
ਏਵੇਂ ਯਾਰਾਂ ਪਿਸਰਾਂ ਹੋਈ, ਇਹ ਇਨਾਇਤ ਸਾਰੀ ।

---

1. ਫਤੂਹੀਆਂ, ਰੰਗ ਬਰੰਗੀਆਂ ਪੋਸ਼ਾਕਾਂ 2. ਪੇਚ 3. ਪਤੇ 4. ਅਨ੍ਹੇਰਾ 5. ਕੰਡਿਆਂ ਦਾ ਬਾਗ਼ 6. ਬੁਰਾ ਚਾਹੁਣ ਵਾਲੇ 7. ਫਲ 8. ਫ਼ਰਿਸ਼ਤੇ 9. ਹਮਦ, ਉਸਤਤੀ 10. ਪੁਖਰਾਜ 11. ਪੰਛੀ 12. ਰੋਜ਼ੀ, ਖ਼ੁਰਾਕ 13. ਬੇਟ, ਪੇਟ 14. ਕਾਖ਼ (ਮਹੱਲ) ਦਾ ਬਹੁਵਚਨ ਹੈ, ਭਾਵ ਗੁੰਬਦ 15. ਪ੍ਰਗਟ ।

ਪਰ ਯੂਸੁਫ਼ ਦੀ ਵਾਰੀ ਇਸ ਥੀਂ, ਸ਼ਾਖ ਨ ਜੰਮੀ ਮੂਲੇ ।
ਚੋਬ[1] ਅਸਾ ਕਦ ਲਾਇਕ ਉਸਦੇ, ਤੇ ਉਹ ਕਦੋਂ ਕਬੂਲੇ ।
ਇੱਕ ਦਿਨ ਪਾਸ ਪਿਦਰ ਦੇ ਯੂਸੁਫ਼, ਅਜ਼ਜ਼ੋਂ ਅਰਜ਼ ਗੁਜ਼ਾਰੀ ।
ਭਾਈਆਂ ਨੂੰ ਤੈਂ ਆਸੇ ਦਿੱਤੇ, ਕਰ ਸ਼ਫ਼ਕਤ ਗ਼ਮਖ਼੍ਵਾਰੀ ।
ਕਰੋ ਦੁਆ ਜਨਾਬ ਅਲਾਹੋਂ, ਮੈਨੂੰ ਆਸਾ ਆਵੇ ।
ਜੱਨਤ ਵਿੱਚੋਂ ਅੱਲਾਹ ਸਾਹਿਬ, ਕਰਕੇ ਫ਼ਜ਼ਲ ਪਹੁੰਚਾਵੇ ।
ਹੱਥ ਉਠਾ ਯਾਕੂਬ ਨਬੀ ਨੇ, ਜਾਂ ਇਹ ਲਫ਼ਜ਼ ਅਲਾਇਆ ।
ਜੋ ਕੁਝ ਯੂਸੁਫ਼ ਮੰਗਦਾ ਫ਼ਜ਼ਲੋਂ, ਮਾਲਮ ਤੁਧ ਖ਼ੁਦਾਇਆ ।
ਲੈ ਜਬਰੀਲ ਜ਼ਮੁਰੱਦ ਆਸਾ, ਤੁਰਤ ਬਹਿਸ਼ਤੋਂ ਆਇਆ ।
ਅੱਲਾ ਪਾਕ ਪਹੁੰਚਾਇਆ ਉਸਨੂੰ, ਸਭਨਾਂ ਥੀਂ ਵੱਡਿਆਇਆ ।
ਖ਼ੂਬੀ ਹੱਦ ਸ਼ੁਮਾਰ ਨਾ ਕੋਈ, ਆਸਾ ਕਦਰੋਂ ਭਾਰਾ ।
ਸਾਫ਼ ਸ਼ਫ਼ਾਫ਼[2] ਹਰਾ ਖ਼ੁਦ ਰੰਗੋਂ, ਵਜ਼ਨ ਮਵਾਫ਼ਿਕ[3] ਸਾਰਾ ।
ਯੂਸੁਫ਼ ਜੱਗ ਵਿੱਚ ਸਭ ਥੀਂ ਸੋਹਣਾ, ਜਿਸਦਾ ਕੋਈ ਨਾ ਸਾਨੀ ।
ਉਸਦੇ ਲਾਇਕ ਜੱਨਤ ਆਸਾ, ਸੋ ਹੋਇਆ ਅਰਜ਼ਾਨੀ[4] ।
ਭਾਈਆਂ ਦੇ ਦਿਲ ਰਸ਼ਕਾਂ ਵਧੀਆਂ, ਯੂਸੁਫ਼ ਵਧਿਆ ਜਾਂਦਾ ।
ਆਸੇ ਕਾਰਣ ਘਰ ਦੀ ਬੇਰੀ, ਅਸਾਂ ਸਭਾਂ ਦਾ ਛਾਂਦਾ[5] ।
ਯੂਸੁਫ਼ ਲਇਆ ਬਹਿਸ਼ਤੀ ਆਸਾ, ਸਾਥੀਂ ਕਦਰ ਵਧਾਇਆ ।
ਅਸੀਂ ਬੜੇ ਇਹ ਛੋਟਾ ਸਾਥੀਂ, ਵਡਿਆਈ ਵਿੱਚ ਆਇਆ ।
ਐਵੇਂ ਪਿਉ ਦੀਆਂ ਅੱਖੀਂ ਅੱਗੇ, ਇਸਦਾ ਕਦਰ ਵਡੇਰਾ ।
ਨੀਵੀਂ ਸ਼ਾਨ ਅਸਾਡੀ ਇਸ ਥੀਂ, ਤੇ ਇਹ ਬਹੁਤ ਉਚੇਰਾ ।
ਵਿਛੜਿਆਂ ਪਲ ਜਾਨ ਪਿਦਰ ਦੀ, ਹੋਵੇ ਬਾਝ ਕਰਾਰੋਂ ।
ਹਰ ਦਮ ਉਸਨੂੰ ਅੱਖੀਂ ਅੱਗੇ, ਰੱਖੇ ਲੁਤਫ਼[6] ਹਜ਼ਾਰੋਂ ।

## (ਯੂਸੁਫ਼ ਨੇ ਪਹਲੀ ਵਾਰ ਸੁਫ਼ਨਾ ਵੇਖਣਾ)

ਸਤਵੇਂ ਸਾਲ ਉਮਰ ਦੇ ਯੂਸੁਫ਼, ਇਕ ਦਿਨ ਗੋਦ ਪਿਦਰ ਦੇ ।
ਨੀਂਦ ਮਿੱਠੀ ਵਿਚ ਸੁਫਨੇ ਡਿੱਠਾ, ਖੁੱਲੇ ਦਿਲ ਦੇ ਪੜਦੇ ।
ਨਾਲ ਭਰਾਵਾਂ ਜੰਗਲ ਅੰਦਰ, ਹੇਜ਼ਮ[7] ਚੁਗਣ ਸਿਧਾਇਆ ।
ਹੇਜ਼ਮ ਭਾਰ ਜਮ੍ਹਾਂ ਕਰ ਸਭਨਾਂ, ਕਸਦ[8] ਘਰਾਂ ਸਿਰ ਚਾਇਆ ।
ਆਂਵਦਿਆਂ ਵਿਚ ਰਾਹੇ ਇਕ ਜਾ, ਸਭਨਾਂ ਭਾਰ ਉਤਾਰੇ ।
ਇਸਦਾ ਭਾਰ ਹੋਇਆ ਸੋ ਹਰਿਆ, ਗੁਲ ਫਲ ਬਰਗ ਖਿਲਾਰੇ ।

---

1. ਲਕੜੀ (ਦਾ) 2. ਪਾਰਦਰਸ਼ਕ 3. ਮੁਕਾਬਲੇ ਦਾ 4. ਸਸਤਾ, ਭਾਵ ਪ੍ਰਾਪਤ ਹੋਇਆ 5. ਹਿੱਸਾ, ਨਸੀਬਾ 6. ਮਿਹਰਬਾਨੀ 7. ਬਾਲਣ 8. ਇਰਾਦਾ ।

ਜਿਉਂ ਗੁਲਜ਼ਾਰ ਚਮਨ ਵਿਚ ਤਾਜ਼ਾ, ਸ਼ਾਖ਼ਾਂ ਸਬਜ਼ ਸੁਹਾਈਆਂ ।
ਭਾਈਆਂ ਭਾਰ ਪਏ ਵਿਚ ਸਜਦੇ, ਕਰ ਆਦਾਬ[1] ਅਦਾਈਆਂ ।
ਯੂਸੁਫ਼ ਦੇਖ ਅਵੇਹਾ ਹਾਲਾ, ਉੱਠਿਆ ਅੱਬੜਵਾਹਿਆ ।
ਸਿਰ ਮੂੰਹ ਅੱਖੀ ਚੁੰਮ ਪਿਦਰ ਨੇ, ਲੁਤਫ਼ੋਂ ਗੋਦ ਉਠਾਇਆ ।
ਫ਼ਰਜ਼ੰਦਾ[2] ਕੀ ਡਿੱਠੋ ਖ਼ਾਬੇ, ਕੀ ਕੁਝ ਨਜ਼ਰੀਂ ਆਇਆ ।
ਉੱਠ ਖਲੋਇਓਂ ਕਿਉਂ ਬੇ ਸਬਰਾ, ਕੀ ਤੈਨੂੰ ਦਿੱਸ ਆਇਆ ।
ਜੋ ਕੁਝ ਖ਼੍ਵਾਬੇ ਨਜ਼ਰੀ ਆਇਆ, ਯੂਸੁਫ਼ ਹਾਲ ਸੁਣਾਇਆ ।
ਰੱਖ ਛੁਪਾ ਮਤ ਕਹੇਂ ਕਿਸੇ ਥੀਂ, ਪਿਉ ਨੇ ਸੁਣ ਫ਼ਰਮਾਇਆ ।
ਸਤ ਇਹ ਖ਼੍ਵਾਬ ਹੋਵੇ ਫ਼ਰਜ਼ੰਦਾ, ਤੈਂ ਹੱਕ ਆਫ਼ਤ ਭਾਰੀ ।
ਸੁਣ ਕੇ ਗ਼ੈਰਤ[3] ਖਾਵਣ ਭਾਈ, ਤੈਂ ਪੁਰ ਕਰਨ ਕਹਾਰੀ[4] ।
ਭਾਈਆਂ ਪਾਸ ਕਹਿਆ ਭੁੱਲ ਯੂਸੁਫ਼, ਇਸ ਸੁਫ਼ਨੇ ਦੇ ਹਾਲੋਂ ।
ਸੁਣ ਭਾਈਆਂ ਤਾਬੀਰ ਨ ਲੱਭੀ, ਜਾਤੋ ਨੇ ਵਹਮ[5] ਖ਼ਿਆਲੋਂ ।

## ਯੂਸੁਫ਼ ਨੇ ਦੂਜੀ ਵੇਰ ਸੁਫਨਾ ਦੇਖਣਾ

ਅੱਠ ਬਰਸਾਂ ਦਾ ਹੋਇਆ ਯੂਸੁਫ਼, ਫਿਰ ਸੁਫਨਾ ਦਿੱਸ ਆਇਆ ।
ਹੱਥ ਅਪਣੇ ਵਿਚ ਆਸਾ ਡਿੱਠੋਸੁ, ਅੰਦਰ ਧਰਤ ਧਸਾਇਆ ।
ਚੱਲੀਆਂ ਜੜ੍ਹਾਂ ਤੇ ਨਿਕਲੀਆਂ ਸ਼ਾਖ਼ਾਂ, ਵਧੀਆਂ ਵਾਂਗ ਦਰਖ਼ਤਾਂ ।
ਗੁਜ਼ਰ ਗਈਆਂ ਵਿਚ ਸਭ ਜ਼ਿਮੀਂ ਦੇ, ਉਸਦੀਆਂ ਬੀਖ਼ਾਂ[6] ਸਖ਼ਤਾਂ ।
ਵੱਡਾ ਰੁਖ ਹੋਇਆ ਪੁਰ ਸਾਇਆ, ਨਾਲ ਮੇਵੇ ਪੁਰ ਭਰਿਆ ।
ਬਰਗ ਅਜਬ ਤੇ ਸ਼ਾਖ਼ਾਂ ਨਾਜ਼ਿਕ, [7]ਅਸਲ ਫ਼ਰੂਰੋਂ[7] ਹਰਿਆ ।
ਈਸਾ* ਮੂਸਾ* ਪਾਕ ਮੁਹੰਮਦ*, ਤੇ ਯਾਕੂਬ ਪਿਆਰਾ ।
ਏਸ ਦਰਖ਼ਤੋਂ ਮੇਵੇ ਖਾਂਦੇ, ਹਾਲ ਡਿੱਠਾ ਇਹ ਸਾਰਾ ।
ਹਰ ਹਰ ਭਾਈ ਆਸਾ ਅਪਣਾ, ਅੰਦਰ ਜ਼ਿਮੀਂ ਧਸਾਇਆ ।
ਲੱਕੜ ਖ਼ੁਸ਼ਕ ਰਹੀ ਉਹ ਓਵੇਂ, ਸ਼ਾਖ਼ ਨ ਪੱਤਰ ਆਇਆ ।
ਵਗੀ ਵਾਓ ਝੜੇ ਸਭ ਧਰਤੀ, ਰਹਿਆ ਨ ਨਾਮ ਨਿਸ਼ਾਨੋਂ ।
ਇਹ ਕੁਝ ਯੂਸੁਫ਼ ਸੁਫ਼ਨਾ ਡਿੱਠਾ, ਫ਼ਜ਼ਲ ਕਰਮ ਰਹਮਾਨੋਂ[8] ।
ਇਹ ਵੀ ਯੂਸੁਫ਼ ਪਾਸ ਪਿਦਰ ਦੇ, ਸੁਫ਼ਨਾ ਆਖ ਸੁਣਾਇਆ ।
ਸੁਣ ਯਾਕੂਬ ਨਬੀ ਨੇ ਜਾਤਾ, ਉਸਦਾ ਆਲੀ ਪਾਇਆ[9] ।
ਸ਼ੌਕ ਪਿਆਰ ਪਿਦਰ ਦੇ ਦਿਲ ਦਾ ਵਧ ਗਇਆ ਦੋ ਚੰਦਾਂ ।
ਯੂਸੁਫ਼ ਦਿਲ ਦਾ ਮਕਸਦ ਜਾਤਾ, ਵਿਚ ਸਭਨਾਂ ਫ਼ਰਜ਼ੰਦਾਂ ।

---

1. ਸਤਿਕਾਰ 2. ਪੁਤਰਾ 3. ਸ਼ਰਮ, ਈਰਖਾ 4. ਕਹਿਰ, ਕਰੋਪੀ 5. ਭਰਮ 6. ਜੜ੍ਹਾਂ 7. ਜੜ੍ਹ ਅਤੇ ਟਹਿਣੀਆਂ ਤੋਂ 8. ਰਹਿਮ ਕਰਨ ਵਾਲਾ, ਰੱਬ 9. ਪਾਯਾ, ਮਰਤਬਾ ।

ਯੂਸੁਫ਼ ਨੇ ਵਿਚ ਭਾਈਆਂ ਇਹ ਵੀ, ਖ਼੍ਵਾਬ ਸੁਣਾਈ ਜ਼ਾਹਿਰ[1] ।
ਅੱਗ ਹਸਦ ਦੀ ਦਿਲੋਂ ਉਹਨਾਂ ਦੇ, ਲਾਟਾਂ ਆਈਆਂ ਬਾਹਿਰ ।
ਆਪਸ ਵਿੱਚ ਕਰੇਂਦੇ ਗੱਲਾਂ, ਅਸੀਂ ਨ ਹੋਏ ਕਾਈ ।
ਪਾਸ ਪਿਦਰ ਇਹ ਖ਼ੂਬੀ ਅਪਣੀ, ਝੂਠ ਕਰੇ ਵਡਿਆਈ ।
ਦੇਖੋ ਕੇਡ ਦਿਲਾਵਰ ਲੜਕਾ, ਦਿਨ ਦਿਨ ਵਧਿਆ ਜਾਵੇ ।
ਸਾਨੂੰ ਖ਼ੁਦ ਥੀਂ ਨੀਵਾਂ ਕਰਦਾ, ਤੇ ਬੇ-ਕਦਰ ਬਣਾਵੇ ।
ਬੇ ਕਦਰਾਂ ਵਿਚ ਨਾਮ ਅਸਾਡੇ, ਆਪਣਾ ਕਦਰ ਵਧਾਵੇ ।
ਪਾਸ ਪਿਦਰ ਦੇ ਝੂਠੀਆਂ ਖ਼੍ਵਾਬਾਂ, ਜੋੜ ਇਹ ਤਿਫ਼ਲ[2] ਸੁਣਾਵੇ ।

**ਯੂਸੁਫ਼ ਨੇ ਤੀਜੀ ਵਾਰ ਸੁਫ਼ਨਾ ਦੇਖਣਾ**

ਨਾਵੇਂ ਬਰਸ ਯੂਸੁਫ਼ ਦੇ ਤਾਈਂ, ਖ਼੍ਵਾਬ ਅਵੇਹੀ ਆਈ ।
ਦਸ ਬਘਿਆੜਾਂ ਘੇਰ ਲਇਆ ਉਸ, ਵਿੱਚ ਹਿੱਕੇ ਸਹਰਾਈ ।
ਹਰ ਇਕ ਦੰਦ ਚਲਾਵੇ ਮਾਰੇ, ਚਾਹੇ ਮਾਰ ਗ਼ਵਾਵੇ ।
ਯੂਸੁਫ਼ ਡਰਦਾ ਪਇਆ ਤੜਫਦਾ, ਕੁਝ ਸਿਰ ਪੈਰ ਨ ਆਵੇ ।
ਇਕ ਬਘਿਆੜ ਜੇ ਜ਼ੋਰਾ ਕੀਤਾ, ਚਾ ਦੰਦੀਂ ਲੈ ਧਾਇਆ ।
ਯੂਸੁਫ਼ ਤੜਫ ਛੁੱਟਾ ਤਿਸ ਮੂੰਹੋਂ, ਉਠਿਆ ਅੱਬੜ-ਵਾਹਿਆ ।
ਆ ਯਾਕੂਬ ਨਬੀ ਦੀ ਖ਼ਿਦਮਤ, ਇਹ ਭੀ ਹਾਲ ਸੁਣਾਇਆ ।
ਸੁਣ ਪੈਗੰਬਰ ਦਰਦ ਦਿਲਾਂ ਦੇ, ਦਿਲ ਥੀਂ ਜੋਸ਼ ਲਿਆਇਆ ।
ਸਮਝ ਹਕੀਕਤ ਯੂਸੁਫ਼ ਤਾਈਂ, ਜੁਦਾ ਨ ਕਰੇ ਕਦਾਈਂ ।
ਜਾਨ ਮੇਰੀ ਨਾ ਜਾ ਦੁਰਾਡਾ, ਸਬਰ ਦਿਲੇ ਨੂੰ ਨਾਹੀਂ ।
ਰੋਜ਼[3] ਗ਼ਮਾਂ ਦੇ ਆਵਣ ਲੱਗੇ ਦਿਲ ਨੇ ਖ਼ਬਰਾਂ ਪਾਈਆਂ ।
ਤੇ ਉਹ ਵਕਤ ਫ਼ਿਰਾਕਾਂ[4] ਵਾਲੇ, ਕਰਦੇ ਕੂਕ ਦੁਹਾਈਆਂ ।

**(ਯੂਸੁਫ਼ ਨੇ ਚੌਥੀ ਵਾਰ ਸੁਫ਼ਨਾ ਦੇਖਣਾ)**

ਦਸਵੇਂ ਸਾਲ ਸੁਬਹ ਦੇ ਵੇਲੇ, ਸਰਵਰ ਨਾਜ਼ਵਰਾਂ[5] ਦਾ ।
ਆਹਾ ਗੋਦ ਪਿਦਰ ਦੀ ਅੰਦਰ, ਗ਼ਲਬਾ[6] ਨੀਂਦ ਲਿਆਂਦਾ ।
ਸ਼ੀਰੀਂ ਖ਼੍ਵਾਬ ਖ਼ੁਸ਼ੀ ਦਾ ਵੇਲਾ, ਲਾਲ ਭਖੇ ਨੂਰਾਨੀ ।
ਤੇ ਯਾਕੂਬ ਚਿਹਰੇ ਵੱਲ ਦੇਖੇ, ਚਸ਼ਮ ਚੁੱਮੇ ਪੇਸ਼ਾਨੀ ।
ਚਿਹਰਾ ਦਮਕੇ ਨੂਰ ਚੱਮਕੇ, ਰਹੇ ਨਜ਼ਰ ਛੁਪ ਤੱਕੇ ।
ਕੇਡ ਦਿਲਾਵਰ ਕਰੇ ਨਜ਼ਾਰਾ, ਤਾਬਿਸ਼ ਝੱਲ ਨ ਸੱਕੇ ।
ਗੁਜ਼ਰੀ ਬਾਪ ਦਿਲੇ ਵਿੱਚ ਏਹਾ, ਸੂਰਤ ਵੇਖ ਮੁਸੱਵਰ[7] ।

---

1. ਖੁਲ੍ਹੇ ਆਮ, ਪ੍ਰਗਟ ਤੌਰ ਤੇ 2. ਲੜਕਾ 3. ਦਿਹਾੜੇ 4. ਜੁਦਾਈ 5. ਨਖ਼ਰੇ ਵਾਲਿਆਂ (ਦਾ) 6. ਜ਼ੋਰ ਕੀਤਾ 7. ਚਿੱਤਰਕਾਰ ।

ਯੂਸੁਫ਼ ਹੈ ਯਾ ਮਾਹ ਫ਼ਲਕ ਹੈ, ਯਾ ਖ਼ੁਰਸ਼ੀਦ[1] ਮੁਨੱਵਰ[2] ।
ਯੂਸੁਫ਼ ਕੰਬ ਦੋ ਲਹਜ਼ੇ ਪਿੱਛੇ, ਖ਼੍ਵਾਬੋਂ ਉੱਠ ਖਲੋਇਆ ।
ਕੰਬਦਾ ਵੇਖ ਕਹੇ ਪੈਗ਼ੰਬਰ, ਤੂੰ ਕਿਉਂ ਬੇ-ਦਿਲ ਹੋਇਆ ।
ਕਹੋ ਫ਼ਰਜ਼ੰਦਾ ਕੀ ਕੁਝ ਡਿੱਠਾ ਖ਼੍ਵਾਬ ਕਵੇਹੀ ਆਈ ।
ਕੀ ਹਾਲਾ[3] ਦਿੱਸ ਆਇਆ ਤੈਨੂੰ, ਜਿਸਨੇ ਹੋਸ਼ ਗਵਾਈ ।
ਯੂਸੁਫ਼ ਕਹੰਦਾ ਡਿੱਠਾ ਸੁਫਨਾ, ਦਰ ਖੁੱਲੇ ਅਸਮਾਨੀ ।
ਛਨ ਛਨ ਨੂਰ ਜ਼ਿਮੀਂ ਤੇ ਵਰ੍ਹਿਆ, ਜਗ ਹੋਇਆ ਨੂਰਾਨੀ ।
ਵਿਚ ਜ਼ਿਮੀਂ ਦੇ ਹਰ ਜਾ ਨ੍ਹਹਰਾਂ, ਆਬਿ-ਸਫ਼ਾ[4] ਸਭ ਜਾਰੀ ।
ਮੱਛੀਆਂ ਜ਼ੇਬਾ[5] ਨਹਰਾਂ ਅੰਦਰ, ਹਮਦਾਂ ਪੜ੍ਹਨ ਗ਼ੁਫ਼ਾਰੀ[6] ।
ਤਨ ਮੇਰੇ ਪੁਰ ਚਾਦਰ ਨੂਰੀ, ਮੈਂ ਵਾਂਗੂ ਸਰਦਾਰਾਂ ।
ਚਾਦਰ ਥੀਂ ਕੁਲ ਦੁਨੀਆ ਰੋਸ਼ਨ, ਚਰਖ਼ ਚੜ੍ਹਨ ਲਿਸ਼ਕਾਰਾਂ ।
ਹਰਦਮ ਨੂਰ ਤ੍ਰੱਕੀ ਅੰਦਰ, ਚਾਦਰ ਦੀ ਰੁਸ਼ਨਾਈ ।
ਕੁੰਜੀਆਂ ਜ਼ਿਮੀਂ ਸਭੇ ਹੱਥ ਮੇਰੇ, ਹਾਲਤ ਏਹ ਦਿੱਸ ਆਈ ।
ਐ ਬਾਬਾ ਮੈਂ ਸੂਰਜ ਡਿੱਠਾ, ਚੰਦ ਸਿਤਾਰੇ ਯਾਰਾਂ ।
ਏਹ ਸਭ ਮੈਨੂੰ ਸਜਦਾ ਕਰਦੇ, ਕਰ ਕਰ ਅਜਜ਼ ਹਜ਼ਾਰਾਂ ।
ਵਾਂਗ ਜਮਾਦ ਖ਼ਾਮੋਸ਼ ਤਮਾਮੀ, ਅਕਲ ਕਿਆਸੋਂ ਖ਼ਾਲੀ ।
ਗੌਹਰਿ-ਨੁਤਕ ਮੇਰੇ ਵਿੱਚ ਨਾਲੇ, ਅਕਲ ਫ਼ਿਰਾਸਤ[7] ਆਲੀ[8] ।
ਸੂਰਜ ਚੰਦੋਂ ਸੂਰਤ ਮੇਰੀ, ਰੋਸ਼ਨ ਦੂਣ ਸਵਾਈ ।
ਮੇਰੇ ਅੱਗੇ ਉਹਨਾਂ ਸਭਾਂ ਦਾ, ਕਦਰ ਨਹੀਂ ਸੀ ਕਾਈ ।
ਸੁਣ ਯਾਕੂਬ ਨਬੀ ਗ਼ਸ਼ ਖਾਧਾ, ਰੋ ਧਰਤੀ ਤੇ ਝੜਿਆ ।
ਸਬਰ ਕਰਾਰ ਤਸੱਲੀ ਦਿਲ ਥੀਂ ਗ਼ਮ ਦਰਦਾਂ ਕੱਢ ਖੜਿਆ ।
ਸਾਇਤ ਬਾਦ ਪੈਗ਼ੰਬਰ ਤਾਈਂ, ਹੋਸ਼ ਜ਼ਰਾ ਕੁਝ ਆਈ ।
ਯਾ ਹਜ਼ਰਤ ਇਹ ਹਾਲ ਕੁਵੇਹਾ, ਯੂਸੁਫ਼ ਅਰਜ਼ ਸੁਣਾਈ ।
ਪਕੜ ਪੈਗ਼ੰਬਰ ਯੂਸੁਫ਼ ਤਾਈਂ, ਸੀਨੇ ਨਾਲ ਲਗਾਵੇ ।
ਕਰੇ ਪਿਆਰ ਚੁੰਮੇ ਸਿਰ ਅੱਖੀਂ, ਰੋ ਰੋ ਕੇ ਫ਼ਰਮਾਵੇ ।
ਤੂੰ ਜਾਤਾ ਫ਼ਰਜ਼ੰਦ ਪਿਆਰੇ, ਮੇਰਾ ਕਦਰ ਵਡੇਰਾ ।
ਸੂਰਜ ਚੰਦ ਕਰੇਂਦੇ ਸਜਦਾ, ਆਲੀ ਰੁਤਬਾ ਮੇਰਾ ।
ਇਹ ਵਡਿਆਈ ਅੱਲਾ ਬਾਝੋਂ, ਪਚੇ ਨ ਹੋਰਾਂ ਤਾਈਂ ।
ਨਾਲ ਖ਼ੁਦੀ ਦੇ ਵੈਰ ਖ਼ੁਦਾ ਨੂੰ, ਨਹੀਂ ਪਸੰਦ ਕਦਾਈਂ ।
ਝੱਲ ਪਿਆਰਿਆ ਸਿਰ ਤੇ ਆਈ, ਜਾਨ ਬਲਾ[9] ਅਸਮਾਨੀ ।

---

1. ਸੂਰਜ 2. ਰੌਸ਼ਨ 3. ਹਾਲਤ 4. ਸਾਫ਼ 5. ਸੁੰਦਰ 6. ਬਖ਼ਸ਼ਿਸ਼ ਕਰਨ ਵਾਲੇ (ਰੱਬ) ਦੀਆਂ 7. ਦਾਨਾਈ 8. ਉੱਚਾ 9. ਮੁਸੀਬਤ ।

ਸਖ਼ਤੀ ਪਵੇ ਮੁਸੀਬਤ ਕਾਈ, ਹੁਕਮ ਜਿਵੇਂ ਰਹਮਾਨੀ ।
ਇਹ ਸੁਫ਼ਨਾ ਤਾਬੀਰ[1] ਉੱਚੇਰੀ, ਕਦਰ ਮਿਲੇ ਰਹਮਾਨੋਂ ।
ਹਾਲਾ ਚੰਦ ਸਿਤਾਰੇ ਭਾਈ, ਸੂਰਜ ਬਾਪ ਪਛਾਨੋਂ ।
ਫ਼ਰਜ਼ੰਦਾ ਤੂੰ ਸਰਵਰ[2] ਹੋਸੇਂ, ਅੰਦਰ ਦੋ ਜਹਾਨਾਂ ।
ਮਾਂ ਪਿਉ ਅਤੇ ਭਰਾਵਾਂ ਤੇਰਿਆਂ, ਹੋਣ ਵਡੇਰੀਆਂ ਸ਼ਾਨਾਂ ।
ਯੂਸੁਫ਼ ਕਹੰਦਾ ਜੇ ਹੈ ਹਜ਼ਰਤ, ਇਹ ਤਾਬੀਰ ਉੱਚੇਰੀ ।
ਵਿਚ ਬਦਨ ਕਿਉਂ ਗਈ ਕਾਰਰੋਂ[3], ਜਾਨ ਮੁਬਾਰਿਕ ਤੇਰੀ ।
ਫ਼ਰਮਾਇਆ ਹੋਣ ਖੁਸ਼ੀਆਂ ਜਿੱਥੇ, ਅੱਵਲ ਗ਼ਮੀ ਉਥਾਈਂ ।
ਖ਼ਾਰ[4] ਗੁਲੀਂ ਸਿਰ ਨਾਗ[5] ਖ਼ਜ਼ਾਨੇ, ਵਿੱਚ ਨਿਹੰਗ[6] ਬਲਾਈਂ ।
ਇਹ ਹੈ ਖ਼੍ਵਾਬ ਸੁਬਹ ਦੀ ਤੇਰੀ, ਝੂਠ ਨ ਹੋਗ ਕਦਾਈਂ ।
ਇਹ ਤਾਬੀਰ ਕਹੀ ਪੈਗੰਬਰ, ਹਜ਼ਰਤ ਯੂਸੁਫ਼ ਤਾਈਂ ।
ਤੇ ਕਹਿਆ ਇਹ ਸੁਫ਼ਨਾ ਯੂਸੁਫ਼, ਮੂਲ ਨ ਦੱਸੀਂ ਭਾਈਆਂ ।
ਖਾ ਗ਼ੈਰਤ ਕੁਛ ਮਕਰ ਕਰੇਸਣ, ਦੇਣ ਮਤਾਂ ਈਜ਼ਾਈਆਂ[7] ।
ਅਗਲਿਆਂ ਖ਼੍ਵਾਬਾਂ ਵਾਂਗ ਨ ਦੱਸੇਂ, ਇਹ ਨਸੀਹਤ ਮੇਰੀ ।
ਭਾਈ ਤੇਰੇ ਮਾਰਨ ਕਾਰਣ, ਮਤ ਕੁਝ ਕਰਨ ਦਲੇਰੀ ।
ਯੂਸੁਫ਼ ਅਰਜ਼ ਕਰੇ ਯਾ ਹਜ਼ਰਤ, ਰੰਜ ਭਾਈ ਕਿਉਂ ਦੇਸਣ ।
ਆਖ਼ਿਰ ਉਹ ਪੈਗੰਬਰਜ਼ਾਦੇ, ਕਿਉਂ ਕਰ ਮਕਰ ਕਰੇਸਣ ।
ਫਿਰ ਯਾਕੂਬ ਕਹੇ ਫ਼ਰਜ਼ੰਦਾ, ਤੇਰੀ ਸਮਝ ਨ ਆਈ ।
ਹੈ ਸ਼ੈਤਾਨ ਬੰਦੇ ਦਾ ਦੁਸ਼ਮਣ, ਸਖ਼ਤ ਜਿਦ੍ਹੀ ਬੁਰਿਆਈ ।
ਫੇਰ ਦਿਲਾਂ ਵੱਲ ਬੱਦੀਆਂ ਖੜਦਾ, ਫ਼ਰਕ ਪਲਕ ਵਿੱਚ ਪਾਏ ।
ਯਾਰਾਂ ਕੋਲੋਂ ਯਾਰ ਪਿਆਰੇ, ਪਲ ਵਿੱਚ ਜੁਦਾ ਕਰਾਏ ।
ਯੂਸੁਫ਼ ਕੰਬ ਰਹਿਆ ਚੁੱਪ ਸੁਣ ਕੇ, ਹੋਰ ਨ ਉਜ਼ਰ[8] ਲਿਆਇਆ ।
ਇਹ ਸੁਫ਼ਨਾ ਫਿਰ ਪਾਸ ਕਿਸੇ ਦੇ ਮੂਲ ਨ ਆਖ ਸੁਣਾਇਆ ।
ਸੁਣ ਯੂਸੁਫ਼ ਦੀ ਖ਼੍ਵਾਬ ਪੈਗੰਬਰ, ਸੀ ਜ਼ਾਹਿਰ ਫ਼ਰਮਾਇਆ ।
ਏਵੇਂ ਰੱਬ ਨਵਾਜ਼ਿਸ਼ ਕਰਸੀ, ਜਿਉਂ ਤੈਂ ਨਜ਼ਰੀਂ ਆਇਆ ।
ਤੇ ਤੈਨੂੰ [9]ਤਾਵੀਲਿ-ਹਦੀਸਾਂ[9],ਅੱਲਾ ਪਾਕ ਸਿਖਾਵੇ ।
ਖ਼੍ਵਾਬਾਂ ਦੀ ਤਾਬੀਰਾਂ ਵਾਲਾ, ਇਲਮ ਤੇਰੇ ਹੱਥ ਆਵੇ ।
ਤੈਂ ਪੁਰ ਨਿਅਮਤ ਪੂਰੀ ਕਰਸੀ, ਤੇ ਆਲਿ[10]--ਯਾਕੂਬੀ ।
ਜਿਉਂ ਇਸਹਾਕ ਖ਼ਲੀਲਅੱਲਾ ਨੂੰ, ਮਿਲੀ ਸ਼ਰਫ਼ ਤੇ ਖ਼ੂਬੀ ।

---

1. ਵਿਆਖਿਆ 2. ਸਰਦਾਰ 3. ਆਰਾਮ 4. ਕੰਡੇ 5. ਸੱਪ 6. ਮਗਰਮੱਛ 7. ਤਕਲੀਫ਼ਾਂ 8. ਬਹਾਨਾ, ਇਤਰਾਜ਼ 9. ਹਦੀਸਾਂ (ਪੈਗ਼ੰਬਰ ਨਾਲ ਸੰਬੰਧਿਤ ਸਾਖੀਆਂ) ਦੇ ਗੁਝੇ ਭਾਵ ਖੋਲਣੇ 10. ਔਲਾਦ ।

ਤੈਨੂੰ ਰੱਬ ਪੈਗ਼ੰਬਰ ਕਰਸੀ, ਪਾਵੇਂ ਰੁਤਬਾਂ ਭਾਰਾਂ ।
ਸਰਦਾਰਾਂ ਵਿੱਚ ਸਰਵਰ ਹੋਸੇਂ, ਅੰਦਰ ਦਿਲਾਂ ਪਿਆਰਾ ।
ਮਾਦਰ[1] ਯੂਸੁਫ਼ ਦੀ ਮਤਰੇਈ, ਸ਼ਮਊਨੇ ਦੀ ਮਾਟੀ ।
ਇਹ ਗੱਲਾਂ ਸਭ ਉਸਨੇ ਸੁਣੀਆਂ, ਭਾਈਆਂ ਖ਼ਬਰ ਪੁਚਾਈ ।
ਸੁਣ ਭਾਈਆਂ ਦਿਲ ਹਸਦ ਤੁਪਾਏ, ਤੇ ਗਰਮੀ ਵਿੱਚ ਆਏ ।
ਇਸ ਲੜਕੇ ਨੇ ਮਕਰ[2] ਬਣਾਏ, ਸਾਡੇ ਜਿਗਰ ਤਪਾਏ ।
ਝੂਠੇ ਸੁਫ਼ਨੇ ਜੋੜ ਸੁਣਾਏ, ਪਿਉ ਨੇ ਸੱਚ ਮਨਾਏ ।
ਅਸੀਂ ਬਹਾਦਰ ਦੂਰ ਹਟਾਏ, ਤੇ ਲੜਕੇ ਗਲ ਲਾਏ ।
ਬਿਨਯਾਮੀਨ ਸਣੇ ਖ਼ੁਦ[3] ਪਿਉ ਨੂੰ, ਯੂਸੁਫ਼ ਬਹੁਤ ਪਿਆਰਾ ।
ਅਸੀਂ ਨ ਪੰਜਾਂ ਵਿੱਚ ਪੰਜਾਹਾਂ, ਕਦਰ ਗਇਆ ਉਠ ਸਾਰਾ ।
ਯੂਸੁਫ਼ ਉਸਨੂੰ ਬਹੁਤ ਪਿਆਰਾ, ਨਾਲ ਜਿਦੋ ਵਰਤਾਰਾ ।
ਤੇ ਇਸਦਾ ਦੀਦਾਰ[4] ਗੁਜ਼ਾਰਾ, ਬਿਨ ਦੀਦਾਰ ਨ ਚਾਰਾ ।

———

1. ਮਾਂ 2. ਫਰੇਬ, ਬਹਾਨੇ 3. ਆਪ, ਭਾਵ ਯੂਸੁਫ਼ 4. ਦਰਸ਼ਨ ।

## 7

# ਯੂਸੁਫ਼ ਤੇ ਉਸ ਦਾ ਭਰਾ

ਕੀ ਜਾਣਾ ਇਸ [1]ਦਾਰਿ-ਫ਼ਨਾਹ[1] ਵਿੱਚ, ਕੇਡ ਪਈਆਂ ਘੁਲ ਜ਼ਹਰਾਂ ।
ਹਾਲ ਮਿਜ਼ਾਜਾਂ ਫ਼ਾਸਿਦ[2] ਕਰਕੇ, ਖ਼ੂਨ ਵਗਾਵਣ ਨਹਰਾਂ ।
ਜਾਲੀਆਂ ਗਿਰਦ ਖਲਾਰ ਖਲੋਇਆ, ਇਹ ਸ਼ੈਤਾਨ ਸ਼ਿਕਾਰੀ ।
ਡਾਰੋਂ ਤੋੜ ਵਿਛੋੜ ਤਯੂਰਾਂ[3], ਫਾਹ ਗਲ ਧਰੇ ਕਟਾਰੀ ।
ਮਤ ਇਹ ਕੂੰਜ ਨ ਵਿੱਛੜ ਡਾਰੋਂ, ਛਲ ਵੇਲਾ ਪਛਤਾਵੇ ।
ਜਿਸ ਵੈਰੀ ਦਾ ਖ਼ੌਫ਼ ਦਿਲੇ ਨੂੰ, ਮਤ ਉਸਦੇ ਹੱਥ ਆਵੇ ।
ਜਾਂ ਯੂਸੁਫ਼ ਦੇ ਭਾਈਆਂ ਤਾਈਂ, ਰਸ਼ਕ[4] ਦਿਲਾਂ ਵਿਚ ਧਾਣੀ[5] ।
ਗ਼ਮ ਗ਼ੁੱਸੇ ਦੇ ਵਿੱਚ ਕਿਆਮਤ, ਇਕ ਇਕ ਘੜੀ ਵਿਹਾਣੀ ।
ਅੰਦਰ ਘਰ ਰੂਈਲ ਤਮਾਮਾਂ, ਬੈਠ ਸਲਾਹ ਪਕਾਈ ।
ਜੋਸ਼ ਖ਼ਰੋਸ਼ ਗ਼ਜ਼ਬ ਚਾ ਸਭਨਾਂ, ਦਿਲ ਦੀ ਖੋਲ੍ਹ ਸੁਣਾਈ ।
ਰਲ ਬੈਠੇ ਦਸ ਵੀਰ ਤਮਾਮੀ, ਰਲ ਮਿਲ ਕਰਨ ਸਲਾਹੀਂ ।
ਯੂਸੁਫ਼ ਬਿਨਯਾਮੀਨ ਬਗ਼ੈਰੋਂ, ਬਾਪ ਨ ਰਹੇ ਕਦਾਈਂ ।
ਯੂਸੁਫ਼ ਨੂੰ ਵਿਚ ਗੋਦ ਰਖੇਂਦਾ ਘੜੀ ਨ ਮੂਲ ਵਿਸਾਰੇ ।
ਬਿਨਯਾਮੀਨ ਅੱਖੀਂ ਵਿਚ ਹਰ ਦਮ, ਦਿਨ ਤੇ ਰਾਤ ਗੁਜ਼ਾਰੇ ।

---

1. ਫਨਾਹ ਦਾ ਘਰ, ਨਾਸਮਾਨ ਦੁਨੀਆ 2. ਗੰਦਿਆਂ, ਵਿਗਾੜ ਕੇ 3. ਪੰਛੀਆਂ ਨੂੰ 4. ਈਰਖਾ 5. ਦੌੜੀ, ਸਮਾਈ ।

ਦੋਵੇਂ ਸਾਥੀ ਚੰਗੇ ਹੋਏ, ਇਹ ਰਾਹੀਲੇ ਜਾਏ[1] ।
ਦਸ ਭਾਈ ਅਸੀਂ ਸ਼ੇਰ ਬਹਾਦਰ, ਗਿਣਤੀ ਵਿਚ ਨ ਆਏ ।
ਬਾਪ ਅਸਾਡਾ ਭੁੱਲਾ ਜਾਂਦਾ, ਸਾਨੂੰ ਮਨੋਂ ਵਿਸਾਰੇ ।
ਸੁਣ ਲੜਕੇ ਦੇ ਸੁਖ਼ਨ ਖ਼ਿਆਲੀ, ਜਾਨ ਜਿਗਰ ਚਾ ਵਾਰੇ ।
ਅਸੀਂ ਜਮ੍ਹਾ[2] ਸਭ ਅਕਲਾਂ ਵਾਲੇ, ਗ਼ਾਲਿਬ ਜ਼ੋਰ ਅਸਾਹਾਂ ।
ਹਰ ਦਮ ਕਾਰ ਗੁਜ਼ਾਰੀਆਂ ਕਰਦੇ, ਤੇ ਖ਼ੈਰੀਅਤ[3] ਖ਼੍ਵਾਹਾਂ[4] ।
ਬਕਰੀਆਂ ਚਰਵਾਂਦੇ ਜੰਗਲ, ਸੌ ਸੌ ਕਾਰ ਬਣਾਂਦੇ ।
ਖ਼ਿਦਮਤ ਤੇ ਵਿਚ ਫ਼ਰਮਾਂਬਰੀਆਂ, ਸਾਡੇ ਵਕਤ ਵਿਹਾਂਦੇ ।
ਦਿਨ ਚਰਵਾਹੇ ਰਾਤੀਂ ਰਾਖੇ, ਘਰ ਦੇ ਭਰਨੇ ਵਾਲੇ ।
ਦਿਲੋਂ ਅਸੀਂ ਕੁਰਬਾਨ ਪਿਦਰ ਤੇ, ਅਜੇ ਨ ਪੁਛਦਾ ਹਾਲੇ[5] ।
ਇਕ ਇਕ ਅਸੀਂ ਜੋ ਸ਼ੇਰਾਂ ਤਾਈਂ, ਪਕੜ ਉਡਾਂਦੇ ਗਰਦਾਂ[6] ।
ਕਾਰ ਅਸਾਂ ਹਰ ਖ਼ੂਬ ਇਖ਼ਲਾਸੋਂ, ਨਾਮ ਰਹੇ ਵਿਚ ਮਰਦਾਂ ।
ਬਾਪ ਅਸਾਂ ਨੂੰ ਅਜੇ ਨ ਜਾਣੇ, ਕਦੇ ਨ ਉਲਫ਼ਤ ਕਰਦਾ ।
ਬਿਨਯਾਮੀਨ ਤੇ ਯੂਸੁਫ ਅੱਗੇ, ਜਾਨ ਕਹਣ ਕੱਢ ਧਰਦਾ ।
ਰਲ ਭਾਈਆਂ ਜਾਂ ਮਤਾ ਪਕਾਇਆ, ਯੂਸੁਫ਼ ਪਾਸ ਸਿਧਾਏ ।
ਕਰ ਕਰ ਮਿਹਰ ਮੁਹੱਬਤ ਜ਼ਾਹਿਰ, [7]ਸ਼ੀਰੀਂ-ਸੁਖ਼ਨ[7] ਸੁਣਾਏ ।
ਭਾਈ ਯੂਸੁਫ ਤੇਰੀਆਂ ਗੱਲਾਂ, ਦਿਲ ਨੂੰ ਬਹੁਤ ਸੁਖਾਵਣ ।
ਜੋ ਤੂੰ ਮੂੰਹੋਂ ਸੁਖ਼ਨ ਅਲਾਵੇਂ[8], ਮੋਤੀ ਝੜ ਝੜ ਆਵਣ ।
ਤੈਂ ਵਿੱਚ ਏਹਾ ਖ਼ੂਬੀ ਵੱਡੀ, ਝੂਠ ਨ ਕਹੇਂ ਕਦਾਈਂ
ਜੋ ਤੂੰ ਅੱਜ ਕੱਲ ਸੁਫ਼ਨਾ ਡਿੱਠਾ, ਸਾਨੂੰ ਆਖ ਸੁਣਾਈਂ ।
ਸੁਣਿਆਂ ਅਸਾਂ ਜੋ ਇਕ ਅਜਾਇਬ, ਤੈਨੂੰ ਸੁਫ਼ਨਾ ਆਇਆ ।
ਜਿਸ ਥੀਂ ਜ਼ਾਹਿਰ ਮਾਲਮ ਹੁੰਦਾ, ਤੇਰਾ ਆਲੀ ਪਾਇਆ[9] ।
ਸੁਣ ਯੂਸੁਫ਼ ਦਿਲ ਕਰੇ ਵਿਚਾਰਾਂ, ਸਿਰ ਨੀਵੇਂ ਚੁੱਪ ਰਹਿਆ ।
ਕਿਆ ਕਰਾਂ ਕੀ ਕਹਾਂ ਜ਼ਬਾਨੋਂ, ਮੁਸ਼ਕਿਲ ਵੇਲਾ ਏਹਾ ।
ਜੇ ਦੱਸਾਂ ਤੇ ਪਾਸ ਪਿਦਰ ਦੇ, ਕਿਆ ਜਵਾਬ ਸੁਣਾਵਾਂ ।
ਚੁੱਪ ਰਹਾਂ ਚੁੱਪ ਲਾਇਕ ਨਾਹੀਂ, ਕੀ ਤਦਬੀਰ ਬਣਾਵਾਂ ।
ਝੂਠ ਕਹਾਂ ਤੇ ਰੱਬ ਦਾ ਆਸੀ[10], ਸਭ ਥੀਂ ਝੂਠ ਮੰਦੇਰਾ ।
ਸੱਚ ਬਿਨਾਂ ਹੁਣ ਰਾਹ ਨ ਕਾਈ, ਜਿਵੇਂ ਕਰੇ ਰੱਬ ਮੇਰਾ ।
ਜੋ ਕੁਝ ਯੂਸੁਫ ਸੁਫ਼ਨਾ ਡਿੱਠਾ ਜ਼ਾਹਿਰ ਆਖ ਸੁਣਾਇਆ ।
ਸੁਣ ਭਾਈਆਂ ਦੇ ਤਪੇ ਕਲੇਜੇ, ਹਸਦ ਤਨੂਰ[11] ਤਪਾਇਆ ।

---

1. ਜੰਮੇ ਹੋਏ 2. ਇਕੱਠੇ 3. ਭਲਿਆਈ 4. ਚਾਹਵਾਨ 5. ਹਾਲਤ, ਦਸ਼ਾ 6. ਮਿੱਟੀ 7. ਮਿੱਠੇ ਬਚਨ
8. ਬੋਲਣਾ 9. ਪਾਯਾ, ਰੁਤਬਾ 10. ਗੁਨਾਹਗਾਰ 11. ਤੰਦੂਰ, ਭੱਠ

**(ਭਾਈਆਂ ਦਾ ਗੋਂਦ ਗੁੰਦਣਾ)**

ਯੂਸੁਫ਼ ਵਲੋਂ ਇੱਕ ਵਲ ਹੋ ਕੇ, ਬੈਠ ਸਲਾਹ ਪਕਾਈ ।
ਯੂਸੁਫ਼ ਦਾ ਕੁਝ ਚਾਰਾ ਕਰੀਓ, ਦੇਰ ਨ ਕਰੀਓ ਕਾਈ ।
ਉਹ ਹੁਣ ਦਿਨ ਦਿਨ ਚੜ੍ਹਿਆ ਜਾਂਦਾ, ਕਰੇ ਜ਼ਲੀਲ[1] ਅਜ਼ੀਜ਼ਾਂ ।
ਉਹ ਦੋ ਭਾਈ ਪਿਉ ਦੇ ਪਿਆਰੇ, ਅਸੀਂ ਨ ਕਾਈ ਚੀਜ਼ਾਂ ।
ਝੂਠੀਆਂ ਸੱਚੀਆਂ ਗੱਲਾਂ ਦੇ ਵਿੱਚ, ਬਾਪ ਨਾ ਕਰੇ ਤਮੀਜ਼ਾਂ ।
ਯੂਸੁਫ਼ ਤੇ ਅੱਜ ਵਾਰ ਚੱਲਣ ਦਾ, ਬਹ ਕਰਦੇ ਤਜਵੀਜ਼ਾਂ ।
ਉਸਨੂੰ ਜਾਨੋਂ ਮਾਰ ਮੁਕਾਓ, ਜੇ ਹੋ ਰਾਜ਼ੀ ਸੱਭੇ ।
ਯਾ ਤੇ ਦੇਸ ਦੁਰਾਡੇ ਸੁੱਟੋ, ਜਿੱਥੋਂ ਖ਼ਬਰ ਨ ਲੱਭੇ ।
ਤਾਂ ਇਸ ਥੀਂ ਪਿਓ ਫ਼ਾਰਿਗ਼[2] ਹੋ ਕੇ, ਮੁੜ ਸਾਨੂੰ ਗੱਲ ਲਾਵੇ ।
ਤਾਂ ਇਹ ਫ਼ਿਕਰ ਅੰਦੇਸ਼ਾ[3] ਦਿਲ ਦਾ, ਸਭ ਸਾਡਾ ਉਠ ਜਾਵੇ ।
ਜਾਂ ਇਹ ਮੱਤਲਬ ਪੂਰਾ ਹੋਵੇ, ਰਲ ਮਿਲ ਭਾਈ ਸਾਰੇ ।
ਕਰੀਏ ਇਸਤਿਗ਼ਫ਼ਾਰਾਂ[4] ਤੋਬਾ, ਅੱਲ੍ਹਾ ਦੇ ਦਰਬਾਰੇ ।
ਰੱਬ ਕਰੀਮ[5] ਗੁਨਾਹ ਅਸਾਡੇ, ਬਖ਼ਸ਼ੇ ਕਰ ਗ਼ੁਫ਼ਾਰੀ ।
ਫਿਰ ਨੇਕਾਂ ਵਿੱਚ ਨਾਮ ਅਸਾਡਾ, ਏਵੇਂ ਰਹਸੀ ਜਾਰੀ ।
ਸੁਣ ਕੇ ਕੰਬ ਯਹੂਦਾ ਕਹੰਦਾ, ਸੁਣੀਓ ਸਭ ਭਰਾਓ ।
ਜੇ ਕੁਝ ਕਰਨਾ ਡਰੋ ਖ਼ੁਦਾ ਥੀਂ, ਮੂਲ ਨ ਮਾਰ ਗਵਾਓ ।
ਸੁੱਟੋ ਵਿੱਚ ਹਨੇਰੇ ਖੂਹ ਦੇ, ਵਕਤ ਜਿਵੇਂ ਹੱਥ ਆਵੇ ।
ਸਾਦਰ[6] ਵਾਹਰੂ ਮਰਦ ਮੁਸਾਫ਼ਿਰ, ਕੋਈ ਕੱਢ ਲੈ ਜਾਵੇ ।
ਵਿੱਚ ਵਤਨ ਖੜ ਪਾਲੇ ਉਸ ਨੂੰ, ਰੱਖੇ ਵਾਂਗ ਗ਼ੁਲਾਮਾਂ ।
ਇਹ ਤਦਬੀਰ ਯਹੂਦੇ ਵਾਲੀ, ਪਈ ਪਸੰਦ ਤਮਾਮਾਂ ।
ਰਲ ਮਿਲ ਸਾਰੇ ਪਾਸ ਪਿਦਰ ਦੇ, ਬੈਠੇ ਆਣ ਆਦਾਬੋਂ
ਸੁਖ਼ਨ ਕੀਤੇ ਕੁਝ ਨਰਮ ਮੁਲਾਇਮ, ਲਫ਼ਜ਼ ਸਵਾਲ ਜਵਾਬੋਂ ।
ਫਿਰ ਸਭਨਾਂ ਰਲ ਕਹਿਆ ਹਜ਼ਰਤ, ਯੂਸੁਫ਼ ਵੀਰ ਪਿਆਰਾ ।
ਘਰ ਵਿੱਚ ਬੈਠਾ ਸ਼ਾਦ[7] ਨ ਹੁੰਦਾ, ਬੰਦ ਰਹੇ ਬੇਚਾਰਾ ।
ਭਲਕੇ ਜੰਗਲ ਨਾਲ ਅਸਾਡੇ, ਘੱਲ ਜੋ ਦਿਲ ਪਰਚਾਵੇ ।
ਹੱਸੇ ਖੇਡੇ ਨਾਲ ਅਸਾਡੇ, ਕੁਝ ਪੀਵੇ ਕੁਝ ਖਾਵੇ ।
ਕਿਉਂ ਇਤਬਾਰ ਨ ਦਿਲ ਤੇਰੇ ਵਿੱਚ, ਸਾਥੀਂ ਜੁਦਾ ਰਖਾਵੇਂ ।
ਕਿਉਂ ਨ ਯੂਸੁਫ਼ ਵੀਰ ਪਿਆਰਾ, ਸਾਡੇ ਨਾਲ ਭਿਜਾਵੇਂ ।
ਅਸੀਂ ਨਿਗਾਹ ਰੱਖਾਂਗੇ ਇਸ ਨੂੰ, ਹਰ ਆਫ਼ਾਤ ਗਜ਼ੰਦੋਂ[8] ।

---

1. ਨਿਰਾਦਰ 2. ਵਿਹਲਾ 3. ਸੋਚ, ਡਰ 4. ਪਸ਼ਚਾਤਾਪ 5. ਮਿਹਰ ਕਰਨ ਵਾਲਾ 6. ਇਜ਼ਤ ਵਾਲਾ 7. ਖੁਸ਼ 8. ਚੋਟ, ਨੁਕਸਾਨ ।

ਕਿਉਂ ਕਰ ਟੁੱਟ ਪਵਾਂਗੇ ਆਖ਼ਿਰ, ਉਲਫ਼ਤ-ਦੇ-ਪੈਵੰਦੋਂ[1] ।
ਤਿਫ਼ਲਾਂ ਖੇਲ ਪਿਆਰੀ ਹਜ਼ਰਤ, ਫ਼ਰਹਤ[2] ਸ਼ੇਰ ਸ਼ਿਕਾਰੋਂ ।
ਘਰ ਵਿੱਚ ਬੈਠਿਆਂ ਨ ਦਿਲ ਲੱਗੇ, ਖ਼ੁਸ਼ ਹੋਵਣ ਗੁਲਜ਼ਾਰੋਂ ।
ਇਹ ਸੁਣ ਕੇ ਯਾਕੂਬ ਨਬੀ ਦਾ ਬਦਨ ਗਇਆ ਹਿੱਲ ਸਾਰਾ ।
ਯੂਸੁਫ਼ ਤਰਫ਼ ਧਿਆਨ ਕੀਤਾ ਸੂ, ਡਿੱਠਾ ਨਾਜ਼ਿਕ ਤਾਰਾ ।
ਤਾਰੇ ਵਾਂਗ ਚਮਕਦਾ ਯੂਸੁਫ਼, ਨਾਜ਼ਿਕ ਨਜ਼ਰੀਂ ਆਇਆ ।
ਮੁੜ ਕੇ ਭਾਈਆਂ ਤਰਫ਼ ਪੈਗੰਬਰ, ਫੇਰ ਧਿਆਨ ਉਠਾਇਆ ।
ਸਭ ਵਾਂਗੂ ਬਘਿਆੜਾਂ ਦਿੱਸੇ, ਸ਼ਕਲ ਜਿਵੇਂ ਖ਼ੂੰਖ਼ਾਰਾਂ[3] ।
ਹਰ ਇਕ ਯੂਸੁਫ਼ ਚਾਹੇ ਪੁਰਜ਼ੇ ਕਰਾਂ ਹਜ਼ਾਰ ਹਜ਼ਾਰਾਂ ।
ਥਰ ਥਰ ਕੰਬਿਆ ਬਦਨ ਮੁਬਾਰਿਕ, ਦੇਖ ਹਕੀਕਤ ਸਾਰੀ ।
ਅੱਜ ਸਿਰੇ ਤੇ ਆਵਣ ਲੱਗੀ, ਕੁਝ ਮੁਸੀਬਤ ਭਾਰੀ ।
ਬਘਿਆੜਾਂ ਥੀਂ ਯੂਸੁਫ਼ ਮੇਰਾ, ਯਾ ਰੱਬ ਰੱਖ ਸਲਾਮਤ ।
ਗੁਰਗਾਂ[4] ਵਿੱਚ ਨਜ਼ਰ ਇਹ ਬੱਰਾ[5], ਜ਼ਾਹਿਰ ਸਖ਼ਤ ਅਲਾਮਤ[6] ।
ਤੁਧ ਸਵਾਲ ਜੋ ਕੀਤੋ ਸਾਇਲ[7], ਕਿਉਂ ਬਘਿਆੜ ਦਿੱਸ ਆਏ ।
ਨੂਰਿ-ਨਬੁੱਵਤ ਨਾਲ ਨਬੀ ਨੂੰ, ਮਗਰ ਨਜ਼ਰ ਵਿੱਚ ਆਏ ।
ਆਖ਼ਿਰ ਇਹ ਬਘਿਆੜੇ ਖਾਧਾ, ਕਰਸਣ ਆਣ ਬਹਾਨਾ ।
ਇਹ ਬਹਾਨਾ ਦਿਲਾਂ ਇਰਾਦਾ, ਹੋਇਆ ਸ਼ਕਲ ਨਿਸ਼ਾਨਾ ।
ਬਾਪ ਕੰਬੇ ਕੁਝ ਹੋਵਣ ਲੱਗਾ, ਯੂਸੁਫ਼ ਨੂੰ ਲੈ ਚੱਲੇ ।
ਵਕਤ ਮੁਸੀਬਤ ਵਾਲੇ ਕਾਈ, ਪਵਣ ਲੱਗੇ ਅਜ ਪੱਲੇ ।
ਦਫ਼ਤਰ[8] ਹਰਫ਼ ਮੁਨੱਕਸ਼ ਹੋਏ, ਜੋ ਤਕਦੀਰ ਕਲਮ ਦੇ ।
ਤਦਬੀਰਾਂ ਦੀ ਮਰਹਮ ਲਾਇਆਂ, ਟਲਣ ਨ ਘਾਅ[9] ਅਲਮ[10] ਦੇ ।

**(ਬਾਪ ਦੀ ਪੁੱਤਰਾਂ ਨੂੰ ਤਾਕੀਦ)**

ਬਾਪ ਕਹੇ ਜੀ ਡਰਦਾ ਮੇਰਾ, ਜੇ ਤੁਸੀਂ ਨਾਲ ਲੈ ਜਾਓ ।
ਗੁਰਗ ਪਵੇ ਕੋ ਖਾਵੇ ਇਸਨੂੰ, ਤੁਸੀਂ ਨ ਖ਼ਬਰਾਂ ਪਾਓ ।
ਗ਼ਾਫ਼ਿਲ ਮਤ ਹੋ ਯੂਸੁਫ਼ ਵਲੋਂ, ਰਹਸੋ ਵਿੱਚ ਉਜਾੜਾਂ ।
ਹੱਥ ਆਵੇ ਮਤ ਯੂਸੁਫ਼ ਮੇਰਾ, ਜੰਗਲ ਦੇ ਬਘਿਆੜਾਂ ।
ਦੰਦੀਂ ਘਤ ਅੰਗੁਸ਼ਤਾਂ[11] ਬੋਲੇ, ਕੀ ਹਜ਼ਰਤ ਫ਼ਰਮਾਇਆ ।
ਬਘਿਆੜਾਂ ਦਾ ਸਾਡੇ ਹੁੰਦਿਆਂ, ਕਹੋ ਬਾਬਾ ਕੀ ਪਾਯਾ ।
ਜੇ ਯੂਸੁਫ਼ ਬਘਿਆੜੇ ਖਾਧਾ, ਸਭ ਕੁਛ ਅਸਾਂ ਗਵਾਇਆ ।
ਅਸੀਂ ਜ਼ਿਆਨੀ[12] ਜੇ ਉਸ ਵੇਲੇ, ਜ਼ੋਰਾ[13] ਕੰਮ ਨ ਆਇਆ ।

---

1. ਮੁਹੱਬਤ ਦੇ ਨਾਤੇ ਤੋਂ 2. ਖ਼ੁਸ਼ੀ 3. ਖ਼ੂਨ ਦੇ ਪਿਆਸੇ, ਤੁੰਦ 4. ਬਘਿਆੜ 5. ਲੇਲਾ 6. ਨਿਸ਼ਾਨੀ 7. ਪ੍ਰਸ਼ਨ ਕਰਨ ਵਾਲਾ 8. ਲਿਖਿਤ 9. ਜ਼ਖਮ, ਫੱਟ 10. ਰੰਜ, ਦੁੱਖ 11. ਉਂਗਲੀਆਂ 12. ਘਾਟੇ ਵਿਚ ਰਹਿਣ ਵਾਲੇ 13. ਤਾਕਤ ।

ਕਰੇ ਯਹੂਦਾ ਜੇ ਇਕ ਨਾਅਰਾ, ਮਰ ਮਰ ਜਾਣ ਸੁਣੇਂਦੇ ।
ਹਮਲ[1] ਝੜਨ ਸੁਣ ਇੱਕਤ ਪੁਕਾਰੋਂ, ਜੰਗਲ ਰੁਖ ਕੰਬੇਂਦੇ ।
ਤੇ ਸ਼ਮਊਨ ਦਰਖ਼ਤਾਂ ਤਾਈਂ, ਪਕੜੇ ਜੜ੍ਹੋਂ ਉਖੇੜੇ ।
ਜਾਂ ਰੋਈਲ ਜੰਗਲ ਵਿਚ ਜਾਵੇ, ਸ਼ੇਰ ਨ ਆਵੇ ਨੇੜੇ ।
ਸ਼ੇਰਾਂ ਤੇ ਬਘਿਆੜਾਂ ਤਾਈਂ, ਪਕੜ ਕਰੇ ਦੋ ਪਾਰਾ[2] ।
ਯੂਜ਼[3] ਪਲੰਗਾਂ[4] ਪਕੜ ਪੰਜੇ ਵਿੱਚ, ਚੀਰ ਵਿਖਾਵੇ ਸਾਰਾ ।
ਜੰਗਲ ਬਾਸ ਬਲਾਈਂ ਕੰਬਣ ਜ਼ੋਰਾ ਦੇਖ ਹਮਾਰਾ ।
ਪਰ ਇਕ ਜ਼ਖ਼ਮ ਲਿਖੇ ਤਕਦੀਰੋਂ, ਉਸਦਾ ਭੇਤ ਨਿਆਰਾ ।
ਜ਼ੋਰ ਅਸਾਡੇ ਮਾਲਮ ਤੈਨੂੰ ਕੀ ਬਘਿਆੜ ਨਕਾਰਾ[5] ।
ਜੇ ਲੱਖ ਸ਼ੇਰ ਦਰਿੰਦਾ ਹੋਵੇ, ਜਾਪੇ ਅਸਾਂ ਅਕਾਰਾ ।
ਜ਼ਖਮ ਕਲਮ ਦੇ ਤੇਜ਼ ਅਸਰ ਨੂੰ, ਕਿਹੜਾ ਮੋੜਨ ਹਾਰਾ ।
ਆਈ ਕੌਣ ਹਟਾਈ ਲੋੜੇ, ਕਦ ਇਸ ਥੀਂ ਛੁਟਕਾਰਾ ।
ਫ਼ਰਜ਼ੰਦਾਂ ਦੀ ਅਰਜ਼ ਪਿਦਰ ਨੂੰ, ਮੋੜਨ ਮੁਸ਼ਕਲ ਹੋਈ ।
ਦਿਲ ਵਿੱਚ ਜਾਤਾ ਤੀਰ ਕਜ਼ਾਓਂ[6], ਢਾਲ ਇਲਾਜ ਨ ਕੋਈ ।

## (ਬਾਪ ਦਾ ਯੂਸੁਫ਼ ਨੂੰ ਇਜਾਜ਼ਤ ਦੇਣਾ)

ਬਾਪ ਪੁੱਛੇ ਐ ਯੂਸੁਫ਼ ਪਿਆਰੇ, ਮਰਜ਼ੀ ਤੁਧ ਕਿਆ ਈ ।
ਤੂੰ ਹੈਂ ਮੇਰੇ ਦਿਲ ਦਾ ਪੁਰਜ਼ਾ[7], ਅੱਖਾਂ ਦੀ ਰੁਸ਼ਨਾਈ ।
ਯੂਸੁਫ਼ ਅਰਜ਼ ਕਰੇ ਯਾ ਹਜ਼ਰਤ ਦੇ ਰੁਖ਼ਸਤ[8] ਹੋ ਰਾਜ਼ੀ ।
ਮੈਂ ਰਾਜ਼ੀ ਹਾਂ ਸੈਰ ਜੰਗਲ ਥੀਂ, ਭਾਈਆਂ ਦੇਖ ਫ਼ਿਆਜ਼ੀ[9] ।
ਮੇਰੇ ਵੀਰ ਨ ਵੈਰੀ ਮੇਰੇ, ਕਰਦੇ ਅਰਜ਼ ਪਿਆਰੋਂ ।
ਖ਼ੁਸ਼ ਮੇਰਾ ਦਿਲ ਨਾਲ ਭਰਾਵਾਂ, ਸੈਰ ਕਰਾਂ ਗੁਲਜ਼ਾਰੋਂ ।
ਸੁਣ ਯਾਕੂਬ ਰੁੰਨਾ ਭਰ ਅੱਖੀਂ, ਫ਼ਰਜ਼ੰਦਾ ਤੂੰ ਜਾਵੇਂ ।
ਦਿਲ ਵਿੱਚ ਮੇਰੇ ਨਹੀਂ ਤਸੱਲੀ, ਖ਼ਬਰ ਨਹੀਂ ਕਦ ਆਵੇਂ ।
ਹਰ ਦਮ ਤੇਰੇ ਹਾਜ਼ਿਰ ਹੁੰਦਿਆਂ, ਦਿਲ ਨੂੰ ਸਬਰ ਨ ਆਵੇ ।
ਕਿਉਂਕਰ ਤੇਰੇ ਵਿੱਚ ਵਿਛੋੜੇ, ਸਾਰਾ ਰੋਜ਼ ਵਿਹਾਵੇ ।
ਸਖ਼ਤੀ ਜੰਗਲ ਤੁਧ ਨ ਮਾਲਮ, ਨਾਜ਼ਾਂ ਦੇ ਵਿਚ ਪਲਿਓਂ ।
ਮੈਨੂੰ ਛੋੜ ਇਕੱਲਾ ਹੁਜਰੇ[10], ਤੂੰ ਯੂਸੁਫ਼ ਉੱਠ ਚੱਲਿਓਂ ।
ਤੂੰ ਚੱਲਿਓਂ ਤੇ ਮੇਰੇ ਪੱਲਿਓਂ, ਚੱਲੀ ਨਕਦ ਤਸੱਲੀ ।
ਜਾਂ ਹੁਣ ਸਾਹਿਬ ਸਖ਼ਤੀ ਘੱਲੀ, ਮੈਂ ਰਾਜ਼ੀ ਹੋ ਝੱਲੀ ।

---

1. ਗਰਭ 2. ਟੁਕੜੇ 3. ਸ਼ੇ 4. ਚੀਤਾ 5. ਨਿਕੰਮਾ 6. ਤਕਦੀਰੋਂ, ਹੋਣੀਓਂ 7. ਟੁਕੜਾ 8. ਇਜਾਜ਼ਤ 9. ਖੁਲ੍ਹ-ਦਿਲੀ 10. ਕੋਠੀ ।

ਮਿਲਣਾ ਕਦੇ ਨਸੀਬੇ ਹੋਸੀ, ਐ ਫ਼ਰਜ਼ੰਦ ਪਿਆਰੇ ।
ਮੈਂ ਮਨਜ਼ੂਰ ਕੀਤੀ ਤੈਂ ਮਰਜ਼ੀ, ਐ [1]ਅਨਵਰ ਸੱਯਾਰੇ[1] ।
ਜੇ ਨ ਤੇਰੀ ਮਰਜ਼ੀ ਹੋਂਦੀ, ਘਲਦਾ ਨ ਕਦਾਹੀਂ ।
ਅੱਜ ਜੁਦਾਈਆਂ ਸਿਰ ਤੇ ਆਈਆਂ, ਵਕਤ-ਮੁਕੱਦਰ[2] ਤਾਈਂ ।
ਜਾਹ ਸਵੇਰੇ ਨਾਲ ਭਰਾਵਾਂ, ਇਜ਼ਨ[3] ਦਿੱਤਾ ਮੈਂ ਤੈਨੂੰ ।
ਮੈਂ ਮੁਸ਼ਤਾਕ[4] ਤੇਰਾ ਹਰ ਵੇਲੇ, ਨ ਵਿਸਾਰੀਂ ਮੈਨੂੰ ।
ਸੁਣ ਯੂਸੁਫ਼ ਵਿੱਚ ਦਿਲ ਦੇ ਰਾਜ਼ੀ, ਸ਼ੌਕ ਜੰਗਲ ਚਿੱਤ ਚਾਇਆ ।
ਭਾਈਆਂ ਦੇ ਦਿਲ ਖ਼ੁਸ਼ੀਆਂ ਹੋਈਆਂ, ਜੋ ਚਾਹਿਆ ਸੋ ਪਾਇਆ
ਰਾਤ ਕਟੀ ਦਿਨ ਅਗਲਾ ਚੜ੍ਹਿਆ, ਭਾਈ ਕਰਨ ਤਿਆਰੀ ।
ਯੂਸੁਫ਼ ਦੇ ਦਿਲ ਫ਼ਰਹਤ ਹੋਈ, ਬਾਪ ਕਰੇਂਦਾ ਜ਼ਾਰੀ[5] ।
ਯੂਸੁਫ਼ ਦੇ ਹੱਕ ਹੱਥ ਉਠਾ ਕੇ, ਕਰਦਾ ਬਾਪ ਦੁਆਈਂ ।
ਮੈਂ ਯੂਸੁਫ਼ ਦੀ ਜਾਨ ਇਲਾਹੀ, ਸੌਂਪੀ ਤੇਰੇ ਤਾਈਂ ।
ਜੀਵੰਦਿਆਂ ਜੋ ਮੇਰੇ ਤਾਈਂ, ਇਹ ਫ਼ਰਜ਼ੰਦ ਮਿਲਾਈਂ ।
ਰੱਜ ਮਿਲਣ ਦੀਆਂ ਆਸਾਂ ਧਰੀਆਂ, ਧਰੀਆਂ ਧੁਰ[6] ਅਪੜਾਈਂ ।
ਦਿਲ ਮੇਰੇ ਵਿੱਚ ਭਾਰੀਆਂ ਚਾਹਾਂ, ਚਾਹਾਂ ਦੀਦ[7] ਕਰਾਈਂ ।
ਤੇ ਮੈਂ ਉਸ ਦੀਆਂ ਸ਼ਾਨਾਂ ਵੇਖਾਂ, ਵੇਖਾਂ ਕਦਰ ਵਖਾਈਂ ।
ਜਲਵੇ ਕਰਨ ਅੱਖੀਂ ਵਿਚ ਮੇਰੇ, ਵਾਂਗ ਖ਼ੁਸ਼ੀ ਦੀਆਂ ਵਾਈਂ ।
ਹੱਸਦਿਆਂ ਰਸਦਿਆਂ ਦਿਲ ਵਿੱਚ ਵੱਸਦਿਆਂ ਉਸ ਦੀਆਂ ਨਾਜ਼ ਅਦਾਈਂ ।
ਵਿੱਚ ਵਿਛੋੜੇ ਏਸ ਪਿਸਰ ਦੇ, ਜਾਨ ਮੇਰੀ ਮੱਤ ਜਾਵੇ ।
ਨੂਰ ਅੱਖੀਂ ਦਾ ਯੂਸੁਫ਼ ਮੈਨੂੰ, ਮਿਲੇ ਕਦੇ ਗਲ ਲਾਵੇ ।
ਓਸੇ ਵਕਤ ਨੁਹਲਾ ਪਿਦਰ ਨੇ, ਸਿਰਦੇ ਵਾਲ ਸੰਵਾਰੇ ।
ਕੰਘੀ ਵਾਹ ਚੜ੍ਹਾਈਆਂ ਜ਼ੁਲਫ਼ਾਂ[8], ਜਾਨ ਧਰੀ ਹਰ ਤਾਰੇ ।
ਤਾਰੋ ਤਾਰ ਜੁਦਾਈ ਕੂਕੇ, ਫ਼ਰਕੋ ਫ਼ਰਕ ਪੁਕਾਰੇ ।
ਤੇ ਵਾਲਾਂ ਦੇ ਵਲ ਵਲ ਦੇ ਵਲ, ਵਲ ਵਲ ਵਲ ਖਲਿਆਰੇ ।
ਕਰ ਕਰ ਤਰ ਖ਼ੁਸ਼ਬੂਈਓਂ ਜ਼ੁਲਫ਼ਾਂ, ਲੁੱਟ ਘੱਤੇ ਤਾਤਾਰੇ[9] ।
ਸ਼ਾਨਾਂ ਨਾਲ ਜ਼ੁਲਫ਼ ਦੀਆਂ ਸ਼ਾਨਾਂ, ਚੜ੍ਹੀਆਂ ਸ਼ੌਕ ਹੁਲਾਰੇ ।
ਪੈਸ਼ਾਨੀ ਥੀਂ ਨੂਰ ਨਬੀ ਦੀ, ਲਹਰ ਛੱਡੇ ਲਿਸ਼ਕਾਰੇ ।
[10]ਐਨ ਬਐਨ[10] ਦੋ ਨੈਣ ਸਤਾਰੇ, ਚਮਕ ਦੋਹਾਂ ਜਗ ਤਾਰੇ ।
ਅਬਰੂ ਅਬਰ ਬਹਾਰ ਕਰਮ ਦੇ, ਚਾਹੜੇ ਘੱਤ ਪਰਕਾਰੇ ।

---

1. ਰੌਸ਼ਨ ਤਾਰੇ 2. ਕਿਸਮਤ ਵਿਚ ਲਿਖਿਆ 3. ਇਜਾਜ਼ਤ 4. ਸ਼ੌਕ ਰੱਖਣ ਵਾਲਾ 5. ਰੁਦਨ 6. ਸਿਖਰ, ਤੋੜ 7. ਦਰਸ਼ਨ 8. ਲਿਟਾਂ, ਵਾਲ 9. ਤੁਰਕ 10. ਬਿਲਕੁਲ ।

ਮਿਯਗਾਂ[1] ਦੀ ਹਰ ਨੋਕ ਤਿੱਖੀ, ਦੇਂਦੀ ਰੋਕ ਨਜ਼ਾਰੇ ।
ਅੱਖੀਂ ਦੇ ਵਿਚ ਸੁਰਮਾ ਭਰਿਆ, ਪਿਉ ਨੇ ਨਾਲ ਪਿਆਰੇ ।
ਦੇਖਦਿਆਂ ਦੀ ਧੀਰੀ[2] ਉਤੇ, ਧਾਰ ਧਰੀ ਤਲਵਾਰੇ ।
ਵਾਹ ਚਮਕਾਰੇ ਵਿਚ ਰੁਖ਼ਸਾਰੇ[3], ਜਾਣ ਜਿਗਰ ਬਲਿਹਾਰੇ ।
ਲਾਲ ਲਬਾਂ ਦੀਆਂ ਲਾਲੀਆਂ ਉਤੇ, ਬੇਦਿਲ ਹੋਣ ਤੱਰਾਰੇ ।
ਵਿਰਲਿਆਂ ਵਿਰਲਿਆਂ ਦੰਦਾਂ ਉਤੇ, ਵਾਰੇ ਚੰਦ ਸਤਾਰੇ ।
ਦਿਲ ਕੁਰਬਾਨੀ ਜ਼ਕੱਨ[4] ਦੀ ਤਰਜ਼ੋਂ, ਗ਼ਬਗ਼ਬ[5] ਦੇ ਵਿਚਕਾਰੇ ।
ਮਹਬੂਬੀ ਤੇ ਖ਼ੂਬੀ ਵਾਲੇ, ਸਭ ਸ਼ਿੰਗਾਰ ਸ਼ਿੰਗਾਰੇ ।
ਲਾ ਖ਼ੁਸ਼ਬੂ ਬਦਨ ਪਹਣਾਏ, ਜ਼ੇਬਾ ਜਾਮੇ ਸਾਰੇ ।
ਕਮਰ ਬੱਧਾ ਇਕ ਸੋਹਣਾ ਪਟਕਾ, ਹੱਥ ਆਸਾ ਪਕੜਾਇਆ ।
ਓਹੋ ਆਸਾ ਜੰਨਤ ਵਾਲਾ, ਜੋ ਜਬਰੀਲ ਲਿਆਇਆ ।
ਖ਼ੂਬ ਸੰਵਾਰ ਪੁੱਤਰ ਨੂੰ ਪਿਉ ਨੇ, ਰੁਖ਼ ਵੱਲ ਨਜ਼ਰ ਗੁਜ਼ਾਰੀ ।
ਅਜਬ ਤਅਸੁਰ[6] ਵਾਲੀਆਂ ਰਮਜ਼ਾਂ, ਖੁੱਭ ਗਈਆਂ ਦਿਲ ਕਾਰੀ ।
ਕਰ ਚੁੱਕਾ ਸੀ ਇਸ ਦਿਲਬਰ ਦੀ, ਪੁੱਤਾਂ ਨਾਲ ਤਿਆਰੀ ।
ਟੋਰਣ ਨੂੰ ਦਿਲ ਚਾਹੇ ਨਾਹੀਂ, ਫ਼ਰਕ ਦਿੱਸੇ ਦੁਸ਼ਵਾਰੀ[7] ।
ਪਰ ਇਕ ਅਹਦ[8] ਹੋਇਆ ਇਕ ਵਾਰੀ, ਤੋੜਨ ਹੋਇਆ ਭਾਰੀ ।
ਟੋਰਨ ਤੋੜਨ ਅਹਦ ਦਿੱਸਾਏ, ਦੋਵੇਂ ਤੇਜ਼ ਕਟਾਰੀ ।
ਓੜਕ ਅਹਦ ਸੰਭਾਲਣ ਲੱਗਾ, ਝੱਲ ਫ਼ਿਰਾਕ ਕਜ਼ੀਆ[9] ।
ਸਭ ਸਾਮਾਨ ਤਿਆਰੀ ਵਾਲਾ, ਕਰਦਾ ਗਇਆ ਮੁਹੱਯਾ[10] ।
ਇਕ ਜ਼ੰਬੀਲ[11] ਖ਼ਲੀਲ-ਅੱਲ੍ਹਾ* ਦੀ, ਤਿਸ ਵਿਚ ਖ਼ੁਰਸ਼[12] ਰਖਾਈ ।
ਮੇਵੇ ਕੁਝ ਤੁਆਮ[13] ਰਖਾ ਕਰ, ਫ਼ਰਜ਼ੰਦਾਂ ਪਕੜਾਈ ।
ਤੇ ਇਕ ਬੋਤਲ ਸ਼ਰਬਤ ਵਾਲੀ, ਦੇ ਉਹਨਾਂ ਫ਼ਰਮਾਇਆ ।
ਪਾਸ ਰੱਖੋ ਇਹ ਯੂਸੁਫ਼ ਕਾਰਣ, ਹੋਵੇ ਨਾ ਤ੍ਰਿਹਾਇਆ ।
ਨਾਲ ਗਇਆ ਖ਼ੁਦ ਰੁਖ਼ਸਤ ਕਰਨੇ, ਸ਼ਹਿਰੋਂ ਬਾਹਿਰ ਆਏ ।
ਭਾਈਆਂ ਗੋਦ ਲਿਆਂਦਾ ਯੂਸੁਫ਼, ਜ਼ਾਹਿਰ ਲੁਤਫ਼ ਵਿਖਾਏ ।
ਤੇ ਯਾਕੂਬ ਨਾ ਪਰਤੇ ਨਾਲੋਂ, ਮੂਲ ਨਾ ਮੁੜਨਾ ਚਾਹੇ ।
ਰੁਖ਼ ਅਨਵਰ ਤੇ ਜਾਂਦੀਆਂ ਅੱਖੀਂ, ਤਰਦੀਆਂ ਵਿੱਚ ਨਿਗਾਹੇ ।
ਯੂਸੁਫ਼ ਵਲੋਂ ਨਜ਼ਰ ਨਾ ਲਹਿੰਦੀ, ਨ ਗੁਜ਼ਰੇ ਦਿਲ ਰਾਹੇ ।
ਵਿਛੜਨ ਹਾਰੀਆਂ ਦੇ ਅੱਖੀਂ ਨੂੰ, ਇਹ ਨੋਜ਼ਰਾਂ ਦੇ ਲਾਹੇ ।

---

1. ਪਲਕਾਂ 2. ਪੁਤਲੀ, ਅੱਖ ਦੀ 3. ਗਲ੍ਹਾਂ 4. ਠੋਡੀ ਦਾ ਗੜ੍ਹਮ 5. ਗਲ੍ਹਾਂ ਦਾ ਟੋਇਆ 6. ਅਸਰ 7. ਮੁਸ਼ਕਿਲ 8. ਇਕਰਾਰ, ਬਚਨ 9. ਮੁਸੀਬਤ, ਦੁੱਖ 10. ਇਕੱਠਾ 11. ਟੋਕਰੀ, ਕਾਸਾ 12. ਭੋਜਨ 13. ਖਾਣਾ ।

ਦੇਖ ਲਵੋ ਦੀਦਾਰ ਦੋ ਨੈਣੋਂ, ਮੁੜ ਝਬ ਹੱਥ ਨ ਆਵੇ ।
ਗ਼ਮ ਸਹਣੈ ਨਿਤ ਵਹੰਦੇ ਰਹਣੈ, ਤੁਸੀਂ ਦੋਵੇਂ ਵਿੱਚ ਹਾਵੇ[1] ।
ਹੁਣ ਅੱਖੀਂ ਇਹ ਕਾਹਨੂੰ ਰੋਂਦੀਆਂ, ਅਜੇ ਹੋ ਵਿੱਚ ਦੀਦਾਰੇ ।
ਏਹ ਦੀਦਾਰ ਨ ਜਾਂ ਮੁੜ ਮਿੱਲਿਆ, ਕੌਣ ਝੱਲੇ ਦੁੱਖ ਭਾਰੇ ।
ਅਜੇ ਅੱਖੀਂ ਵਿਚ ਇਹ ਰੁਖ਼ ਨੂਰੀ, ਚਮਕ ਛੱਡੇ ਲਿਸ਼ਕਾਰੇ ।
ਵਗਦਿਓ ਨੈਣੋਂ ਹਿਜਰ ਪਏ ਤੇ ਕਿਵੇਂ ਜਰੋ ਗ਼ਮ ਸਾਰੇ ।
ਕਾਲੀਆਂ ਧੀਰੀਆਂ ਸ਼ਮ੍ਹਾ ਵਸਾਲੋਂ, ਅਜੇ ਦੋਵੇਂ ਨੂਰਾਨੀ ।
ਜਾਂ ਇਕ ਵਾਰ ਤੱਕਣ ਨੂੰ ਤਰਸਨ, ਕਿਉਂ ਹੋਸੀ ਜ਼ਿੰਦਗਾਨੀ ।
ਵੱਲ ਜੰਗਲ ਪਿਉ ਨਾਲ ਪੁਤਾਂ ਦੇ, ਆਹਾ ਟੁਰਿਆ ਜਾਂਦਾ ।
ਜਿੱਤ ਵਲ ਉਸਦਾ ਯੂਸੁਫ਼ ਜਾਂਦਾ, ਉਤ ਵਲ ਕਦਮ ਚਲਾਂਦਾ ।
ਪਾਸ ਨਬੀ ਵਿਚ ਰਾਹੇ ਜਾਂਦਿਆਂ, ਅਰਜ਼ ਕੀਤੀ ਫ਼ਰਜ਼ੰਦਾਂ ।
ਕਿਉਂ ਬਾਬਾ ਤਕਲੀਫ਼ ਉਠਾਵੋ, ਵਾਟ ਪਵੇ ਦੋ ਚੰਦਾਂ ।
ਯੂਸੁਫ਼ ਸਾਡੇ ਦਿਲ ਦਾ ਟੁੱਕੜਾ, ਕਦ ਸਾਨੂੰ ਦੁਪਿਆਰਾ[2]।
ਹੁਣ ਘਰ ਨੂੰ ਤਸ਼ਰੀਫ਼ ਲੈ ਜਾਓ, ਕਸਦ ਨ ਕਰਿਓ ਭਾਰਾ ।
ਹੋ ਕੇ ਖੜਾ ਨਬੀ ਫ਼ਰਮਾਏ, ਫ਼ਰਜ਼ੰਦਾਂ ਨੂੰ ਰੋ ਕੇ ।
ਕੁਝ ਨਸੀਹਤ ਮੇਰੇ ਦਿਲ ਥੀਂ, ਹੁਣ ਸੁਣ ਲਵੋ ਖਲੋ ਕੇ ।
ਯੂਸੁਫ਼ ਨੂੰ ਲੈ ਝਬਦੇ ਮੁੜਿਓ, ਮੈਨੂੰ ਮੋੜ ਵਿਖਾਇਓ ।
ਭੁਖ ਲੱਗੇ ਤਾਂ ਕੱਢ ਜ਼ੰਬੀਲੋਂ, ਉਸਨੂੰ ਖੁਰਸ਼ ਖਵਾਇਓ ।
ਵਕਤ ਪਿਆਸ ਨਿਰਾਸ ਨ ਕਰਿਓ, ਸ਼ਰਬਤ ਤੁਰਤ ਪਿਲਾਇਓ ।
ਆਪ ਜੁਦਾ ਵਿਚ ਕਾਰਾਂ[3] ਹੋਸੋ, ਮਤਾਂ ਕੱਲਾ ਛੱਡ ਜਾਇਓ ।
ਬਘਿਆੜਾਂ ਨੂੰ ਗਿਰਦ ਬਗਿਰਦੋਂ, ਵੱਲ ਵੱਲ ਦੂਰ ਹਟਾਇਓ ।
ਹਰ ਦਮ ਮਿਹਰ ਦਿਲਾਸਾ ਦੇ ਕੇ, ਇਸ ਦਾ ਜੀ ਪਰਚਾਇਓ ।
ਸਖ਼ਤ ਕਲਾਮ[4] ਨ ਬੋਲ ਜ਼ਬਾਨੋਂ, ਇਸਦਾ ਜਿਗਰ ਸਤਾਇਓ ।
ਤੇ ਹਰ ਵੇਲੇ ਨਰਮੀ ਕਰਕੇ, ਇਸ ਨੂੰ ਸ਼ਾਦ ਰਖਾਇਓ ।
ਕਰਕੇ ਇਹ ਨਸੀਹਤ ਸਾਰੀ, ਫ਼ਰਜ਼ੰਦਾਂ ਦੇ ਤਾਈਂ ।
ਲੈ ਯੂਸਫ਼ ਨੂੰ ਗਲੇ ਲਗਾਇਆ, ਮਹਬੂਬਾ ਝਬ ਆਈਂ ।
ਜੋਸ਼ ਮੁਹੱਬਤ ਖ਼ੁਫ਼ੀਆ[5] ਵਾਲੇ, ਦਿਲੋਂ ਬੁਖ਼ਾਰ ਲਿਆਵੇ ।
ਜਾਨ ਜਿਗਰ ਵਿੱਚ ਦਿਲ ਦੇ ਸਾਰੇ, ਯੂਸੁਫ਼ ਰਚਦਾ ਜਾਵੇ ।
ਅੱਖੀਂ ਦੇ ਵਿੱਚ ਲਹਰ ਹੁਸਨ ਦੀ, ਰਸ ਮਿਸ ਗ਼ਲਬੇ ਚਾਏ ।
ਲਹਰਾਂ ਦਰਦ ਦਿਲੋਂ ਉਛਲਾਈਆਂ, ਠਾਠੀਂ ਨੈਣ ਰੁੜ੍ਹਾਏ ।

---

1. ਜੁਦਾਈ ਦੀ ਪੀੜਾ 2. ਓਪਰਾ 3. ਕੰਮਾਂ 4. ਬਚਨ 5. ਲੁਕੇ ਹੋਏ ।

ਰੋਂਦੇ ਨੈਣ ਦੁੱਖੀ ਰੁੜ੍ਹ ਜਾਣੇ, ਬਹਰਿ-ਗ਼ਮਾਂ ਉਛਲਾਏ ।
ਚਸ਼ਮੇ ਖ਼ੂਨ ਜਿਗਰ ਥੀਂ ਉਛਲੇ, ਜ਼ਖ਼ਮਾਂ ਨੇ ਰੰਗ ਲਾਏ ।
ਅੱਜ ਪਿਆਰਾ ਰੁਖ਼ਸਤ ਹੋਂਦਾ, ਨੈਣ ਘਟਾਂ ਬੰਨ੍ਹ ਆਏ ।
ਦੇਖਾਂ ਜਾਂ ਹੋ ਰੁਖ਼ਸਤ ਜਾਏ, ਸਿਰ ਤੇ ਕਿਆ ਵਰਤਾਏ ।
ਛੋੜ ਚੱਲੇ ਮਿਲ ਛੇਕੜ ਵਾਰੀ, ਮਿਲਸਣ ਫੇਰ ਕਦਾਈਂ ।
ਜਾਂ ਯੂਸੁਫ਼ ਹੋ ਰੁਖ਼ਸਤ ਚੱਲਿਆ, ਕਰਦਾ ਬਾਪ ਦੁਆਈਂ ।
ਜਾਹ ਫ਼ਰਜ਼ੰਦ ਹਵਾਲੇ ਰੱਬ ਦੇ, ਜੰਗਲ ਬਾਸ ਬਲਾਈਂ ।
ਝੱਬ ਮੁੜੀਂ ਮਤ ਅਸਾਂ ਵਿਸਾਰੇਂ, ਆਵੀਂ ਤੁਰਤ ਪਿਛਾਈਂ ।
ਆ ਦਰਦਾ ਹੁਣ ਖ਼ਾਲੀ ਖ਼ਾਨੇ, ਪਾ ਵਿੱਚ ਦਖ਼ਲ ਮਕਾਨਾਂ ।
ਮਹਬੂਬਾਂ ਨੂੰ ਵਿਦਾ[1] ਕਰੇਂਦਿਆਂ, ਮੁਸ਼ਕਲ ਬਚਦੀਆਂ ਜਾਨਾਂ ।
ਯੂਸੁਫ਼ ਪਿਉ ਥੀਂ ਰੁਖ਼ਸਤ ਹੋਂਦਾ, ਪਿਉ ਨੇ ਸਖ਼ਤੀ ਝੱਲੀ ।
ਤੇ ਯੂਸੁਫ਼ ਨੂੰ ਰੁਖ਼ਸਤ ਕਰਦਿਆਂ, ਰੁਖ਼ਸਤ ਹੋਈ ਤਸੱਲੀ[2] ।
ਯੂਸੁਫ਼ ਦਾ ਹੱਥ ਪਕੜ ਕੀਤਾਸੁ, ਪਿਸਰਾਂ ਚਾ ਹਵਾਲੇ ।
ਦਾਗ਼ ਫ਼ਿਰਾਕ ਕੀਤਾ ਸੁ ਕਾਰੀ, ਦਿਲ ਤੇ ਜਿਗਰ ਵਿਚਾਲੇ ।
ਭਾਈਆਂ ਗੋਦ ਲਇਆ ਚਾ ਯੂਸੁਫ਼, ਹੋਏ ਵਿਦਾ ਪਿਦਰ ਥੀਂ ।
ਦਿਲ ਪੈਗ਼ੰਬਰ ਦਾ ਪੁਰ ਦਰਦੀਂ, ਹੋਇਆ ਜੁਦਾ ਪਿਸਰ ਥੀਂ ।
ਗੁੰਬਦ ਮੀਨਾ[3]-ਚਰਖ਼ ਫ਼ਲਕ[4] ਦਾ, ਜੋਸ਼ ਸਦਾ ਵਿੱਚ ਆਇਆ ।
ਇਹ ਬੱਰਾ[5] ਵਿੱਚ ਗੁਰਗਾਂ ਆਇਆ, ਫ਼ਜ਼ਲੋਂ ਰੱਖ ਖ਼ੁਦਾਇਆ ।
ਵੀਰ ਪਿਆਰੇ ਯੂਸੁਫ਼ ਤਾਈਂ, ਲੈ ਹੋ ਗਏ ਰਵਾਨਾ ।
ਖੋਟ ਦਿਲੀਂ ਪੁਰ ਹਸਦੋਂ ਜਾਨਾਂ, ਸ਼ੀਰੀਂ ਕਾਰ ਜ਼ਬਾਨਾਂ ।
ਸੋਹਣਾ ਰੰਗ ਜਿਵੇਂ ਤਰਬੂਜ਼ੇ, ਬਾਪ ਨਜ਼ਰ ਕਰ ਡਿੱਠੀ ।
ਤੁੰਮੇ ਤਲਖ਼ ਚੱਖੇ ਸੋ ਜਾਪੇ, ਮਜ਼ੇ ਬੁਰੇ ਰੰਗ ਮਿੱਠੀ ।

## (ਕਵੀ ਉਵਾਚ)

ਦੇਖ ਦਿਲਾ ਇਹ ਦੁਨੀਆ ਏਵੇਂ, ਮੋਹ ਰੰਗੋਂ ਤੁੱਧ ਖੱਸੇ ।
ਮਜ਼ਾ ਚਖੇ ਸੋ ਨ ਮੁੜ ਤੱਕੇ, ਛਡ ਤਅੱਲੁਕ ਨੱਸੇ ।
ਰੰਗਾ ਰੰਗੀ ਛੋੜ ਰੰਗੀਲਿਆ, ਰੰਗ ਰੰਗਤ ਵਿੱਚ ਵੱਸੇ ।
ਜੋ ਗ਼ਾਫ਼ਿਲ ਦਿਲ ਬਾਹਿਰ ਹੋਵੇ, ਬਹੁਤ ਰੋਵੇ ਕਮ ਹੱਸੇ ।
ਹੋ ਸਾਕੀ ਇਹ ਰਹਜ਼ਨ ਦੁਨੀਆ, ਸ਼ਕਲ ਜਿਦ੍ਹੀ ਜ਼ੁਲਮਾਨੀ ।
ਵਲਾਂ ਛਲਾਂ ਦਿਆਂ ਪੜਦਿਆਂ ਅੰਦਰ, ਚਮਕੇ ਹੋ ਨੂਰਾਨੀ ।
ਮੈਂ ਰੰਗੀਨ ਰੰਗਤ ਦੇ ਖ਼ਮ ਥੀਂ, ਹਰ ਰੰਗ ਨਾਲ ਪਿਲਾਵੇ ।
ਲੁੱਟ ਸਿਧਾਵੇ ਮਾਰ ਗੁਵਾਵੇ, ਤੁੱਧ ਅਜੇ ਸਮਝ ਨ ਆਵੇ ।

---

1. ਤਰਦਿਆਂ 2. ਸ਼ਾਂਤੀ, ਚੈਨ 3. ਨੀਲਾ 4. ਅਸਮਾਨ 5. ਲੇਲਾ ।

ਪੜਦਾ ਚਾ ਉਘਾੜ ਨਾ ਦੇਖੀਂ, ਡੋਲ ਰੰਗੀਂ ਦਮ ਧਾਰੇ ।
ਦੇਖ ਤੜਫ਼ ਦਿਲ ਕਿਸਦੇ ਉਲਟੀਂ, ਇਸ਼ਕੋਂ ਲਾਫ਼ਾਂ[1] ਮਾਰੇਂ ।
ਬੇਰੰਗੀ ਵਿੱਚ ਰੰਗ ਸੋਹਾਂਦੇ, ਤੈਨੂੰ ਨਜ਼ਰ ਨਾ ਆਏ ।
ਛੋੜ ਰੰਗਾਂ ਦੀ ਯਾਰੀ ਯਾਰਾ, ਯਾਰ ਜਮਾਲ ਦਿਖਾਏ ।
ਵਾਂਗ ਪਤੰਗ[2] ਸ਼ਮ੍ਹਾ ਦੇ ਸ਼ੌਅਲੇ, ਕਿਉਂ ਝੂਰ ਜਾਨ ਜਲਾਵੇਂ ।
ਦੂਰੋਂ ਸੇਕ ਲਗਣ ਦੇ ਵੇਲੇ, ਕਿਉਂ ਨ ਪੈਰ ਹਟਾਵੇਂ ।
ਰਹਮ ਨਹੀਂ ਵਿਚ ਜਿਸਦੀ ਯਾਰੀ, ਕਿਉਂ ਉਸਨੂੰ ਗਲ ਲਾਵੇਂ ।
ਝੂਰ ਮਰੇਂ ਮਤ ਔਘਟ[3] ਜਾਵੇਂ, ਜੇ ਨ ਰਮਜ਼ੋਂ ਪਾਵੇਂ ।
ਮੋੜ ਕਲਮ ਵੱਲ ਕਿੱਧਰ ਵਗਿਓਂ, ਖੋਲ੍ਹ ਜ਼ਖ਼ਮ ਨਿਹਾਨੀ[4] ।
ਬਿਰਹੋਂ ਵਹਨ ਝੁਲੇਂਦੀਆਂ ਠਾਠੀਂ, ਮੌਜ ਵਗੇ ਤੂਫ਼ਾਨੀ ।
ਸਹੁ ਸਿਰ ਤੇ ਤਕਦੀਰ ਅਜ਼ਲ ਦੀ, ਪੈਗ਼ੰਬਰ ਰਹਮਾਨੀ ।
ਹੱਥੀਂ ਟੋਰ ਪਿਸਰ ਨੂੰ ਘਰ ਥੀਂ, ਖੜਾ ਅੰਦਰ ਹੈਰਾਨੀ ।
ਵਲ ਫ਼ਰਜ਼ੰਦਾਂ ਜਾਂਦਿਆਂ ਦੇਖੇ, ਖੜਾ ਨਬੀ ਵਿਚ ਰਾਹੇ ।
ਦੇਖ ਦਿਲਾ ਮਹਬੂਬ ਮਿਲੈਸੀ, ਫੇਰ ਜਿੱਦਾਂ ਰੱਬ ਚਾਹੇ ।
ਵਿੱਚ ਨਿਗਾਹ ਪਿਦਰ ਫ਼ਰਜ਼ੰਦਾਂ, ਯੂਸੁਫ਼ ਗੋਦ ਉਠਾਇਆ ।
ਕਿਆ ਕਹਾਂ ਉਹ ਕੇਡ ਪਿਆਰੋਂ, ਉਹਨਾਂ ਸੀਨੇ ਲਾਇਆ ।
ਜਾਂਵਦਿਆਂ ਵਲ ਕਰੇ ਨਿਗਾਹਾਂ, ਬਾਪ ਨ ਮੁੜੇ ਪਿਛਾਹਾਂ ।
ਅੰਤ ਉਥਾਈਂ ਬੈਠ ਗਇਆਸੁ, ਕਦਮ ਨ ਵਗੇ ਅਗਾਹਾਂ ।
ਫ਼ਰਮਾਵੇ ਪੈਗ਼ੰਬਰ ਰੱਬ ਦਾ, ਵਿਚ ਫ਼ਿਰਾਕ ਪਿਸਰ ਦੇ ।
ਜਾਂ ਜੰਗਲ ਥੀਂ ਆਵੇ ਯੂਸੁਫ਼, ਲੈ ਮੁੜਸਾਂ ਵਲ ਘਰ ਦੇ ।
ਫ਼ਰਜ਼ੰਦਾਂ ਦੇ ਮੁੜਿਆਂ ਬਾਝੋਂ, ਏਥੋਂ ਮੂਲ ਨ ਜਾਵਾਂ ।
ਯੂਸੁਫ ਬਾਝੋਂ ਕਿਆ ਘਰ ਦੇਖਾਂ, ਗਰਮ ਘਰਾਂ ਦੀਆਂ ਛਾਵਾਂ ।
ਠੰਢ ਅੱਖੀਂ ਤੇ ਮਕਸਦ ਦਿਲ ਦਾ, ਉਹ ਮਹਬੂਬ ਪਿਆਰਾ ।
ਜਾਂ ਹੁਜਰੇ ਵਿੱਚ ਨਜ਼ਰ ਨ ਆਵੇ, ਕਿਵੇਂ ਕੱਟਾਂ ਦਿਨ ਸਾਰਾ ।
ਵਿਚ ਉਡੀਕ ਦਰਖ਼ਤੇ ਛਾਵੇਂ, ਬੈਠ ਗਇਆ ਪੈਗ਼ੰਬਰ ।
ਯੂਸੁਫ ਗਇਆ ਜਿਨ੍ਹਾਂ ਵਿੱਚ ਰਾਹਾਂ, ਉਹਾ ਜ਼ਿਮੀਂ ਮੁਅੰਬਰ[5] ।

**(ਭੈਣ ਦਾ ਸੁਫ਼ਨੇ ਵਿਚ ਯੂਸੁਫ਼ ਵੇਖਣਾ)**

ਆਹੀ ਯੂਸੁਫ ਦੀ ਹਮਸ਼ੀਰਾ[6], ਘਰ ਵਿਚ ਸੁੱਤੀ ਪਈ ਆ ।
ਵੀਰ ਗਇਆ ਨ ਮਾਲਮ ਉਸਨੂੰ, ਡਿੱਠੋ ਸੁਖ਼ਾਬ ਅਵੀਹਾ ।
ਜੰਗਲ ਦੇ ਵਿਚ ਯੂਸੁਫ਼ ਤਾਈਂ, ਘੇਰਿਆ ਦਸ ਬਘਿਆੜਾਂ ।

---

1. ਡੀਂਗਾਂ, ਫੜਾਂ, 2. ਭੰਬਟ 3. ਔਖੀ ਘੜੀ 4. ਲੁਕਿਆ ਹੋਇਆ, ਪੋਸ਼ੀਦਾ 5. ਅੰਬਰ ਦੀ ਸੁਗੰਧੀ ਦੇਣ ਵਾਲੀ 6. ਭੈਣ ।

ਯੂਸੁਫ਼ ਰੋਂਦਾ ਬਾਝ ਕਰਾਰੋਂ, ਤੱਕਦਾ ਤਰਫ਼ ਉਜਾੜਾਂ ।
ਤੇ ਬਘਿਆੜ ਹੱਲੇ ਕਰ ਪੌਂਦੇ, ਪੌਂਦੇ ਖਾਵਣ ਤਾਈਂ ।
ਗਿਰਦ ਬਗਿਰਦੋਂ ਯੂਸੁਫ਼ ਘੇਰਿਆ, ਘੇਰਿਆ ਦਰਦ ਬਲਾਈਂ ।
ਯੂਸੁਫ਼ ਨੱਸੇ ਗੁਰਗ ਨ ਛੋੜਨ, ਧਰਤੀ ਪਾਟ ਗਈਓਸ ।
ਸੂਰਤ ਸੋਹਣੀ ਯੂਸੁਫ਼ ਵਾਲੀ, ਖ਼ੁਦ[1] ਵਿਚ ਨਿਗਲ ਲਈਓਸ ।
ਰੋਂਦੀ ਉੱਠੀ ਯੂਸੁਫ਼ ਕਿੱਥੇ, ਸੁਣਿਆ ਖੜਿਆ ਭਾਈਆਂ ।
ਦੌੜੀ ਆਈ ਬਾਪ ਡਿਠੋਸੁ, ਖੜਾ ਉਡੀਕਾਂ ਲਾਈਆਂ ।
ਭਾਈ ਜਾਂ ਦੁਰਾਡੇ ਡਿੱਠੇ, ਪੁੱਛਿਆ ਫੇਰ ਪਿਦਰ ਨੂੰ ।
ਹੱਥੀਂ ਟੋਰ ਕਿਦਾਹੀ[2] ਘੱਲਿਓ, ਬਾਬਾ ਆਪ ਪਿਸਰ ਨੂੰ ।
ਬਾਪ ਕਹੇ ਉਹ ਸੈਰ ਕਰਨ ਨੂੰ, ਜੰਗਲ ਤਰਫ਼ ਸਿਧਾਇਆ ।
ਦੁਖ਼ਤਰ[3] ਰੋ ਕਰਾਰੋਂ ਗਈਆ, ਬਾਬਾ ਕਹਰ ਕਮਾਇਆ ।
ਇਹ ਗੱਲ ਕਹ ਨੱਸ ਪਹੁਤੀ ਝਬਦੇ, ਮਿਲ ਭਾਈਆਂ ਜਾ ਰੋਈ ।
ਯੂਸੁਫ਼ ਡਿੱਠੋਸੁ ਟੁਰਿਆ ਜਾਂਦਾ, ਦਾਮਨ[4] ਪਕੜ ਖਲੋਈ ।
ਮੈਂ ਐ ਵੀਰ ਨਾ ਜਾਵਣ ਦੇਸਾਂ, ਭਲਾ ਨਹੀਂ ਤੈਂ ਜਾਣਾ ।
ਬਾਪ ਸਣੇ ਮੈਂ ਰੋਂਦੀ ਰਹਸਾਂ, ਕਰ ਜਾ ਕੁਝ ਟਿਕਾਣਾ ।
ਤੈਨੂੰ ਜਾਵਣ ਦਿਆਂ ਨ ਮੂਲੇ, ਜੇ ਸੌ ਕਰਸੇਂ ਜ਼ੋਰਾ ।
ਮੇਰੀ ਜਾਨ ਨ ਝੱਲੇ ਤੈਥੀਂ, ਸਾਰੀ ਉਮਰ ਵਿਛੋੜਾ ।
ਵਿਛੜਿਓਂ ਪਲ ਜਾਨ ਜਲੇਂਦੀ, ਉਮਰਾ ਕੌਣ ਕਟੇਸੀ ।
ਬੰਨ੍ਹ ਫ਼ਿਰਾਕ ਤੇਰਾ ਮੈਂ ਤਾਈਂ, ਗ਼ਮ ਦੇ ਬਹਰ[5] ਸੁਟੇਸੀ ।
ਤੇਰੇ ਬਾਝੋਂ ਮੈਂ ਮਰ ਜਾਵਾਂ, ਤੇ ਕੀ ਬਾਪ ਕਰੇਗਾ ।
ਬਿਨਯਾਮੀਨ ਤੇਰੇ ਵਿਚ ਦਰਦਾਂ, ਮੇਰੇ ਵਾਂਗ ਮਰੇਗਾ ।
ਘਰ ਦਿਆਂ ਨੂੰ ਫਿਰ ਥਾਓਂ ਨ ਕਾਈ, ਜਾਂ ਤੂ ਹੱਥ ਨ ਆਇਆ ।
ਵੀਰ ਪਿਆਰਿਆ ਮੁੜ ਚਲ ਘਰ ਨੂੰ, ਤੈਂ ਬਿਨ ਮੈਂ ਦੁਖ ਪਾਇਆ ।
ਯੂਸੁਫ਼ ਕਹੰਦਾ ਭੈਣ ਪਿਆਰੀ, ਨ ਕਰ ਗਿਰਯਾਜ਼ਾਰੀ[6] ।
ਨਾਲ ਭਰਾਵਾਂ ਝਬਦੇ ਆਵਾਂ, ਖ਼ੈਰ ਮੰਗੋ ਸੌ ਵਾਰੀ ।
ਭੈਣ ਕਹੇ ਐ ਵੀਰ ਪਿਆਰੇ, ਖ਼ਬਰ ਨਹੀਂ ਤੈਂ ਤਾਈਂ ।
ਗੁਰਗਾਂ ਨਾਲ ਗ਼ਜ਼ਾਲ[7] ਚਰੰਦੇ, ਕੱਦ ਘਰ ਮੁੜਨ ਕਦਾਈਂ ।
ਬਾਜ਼ਾਂ ਸੰਗ ਜੋ ਗਈਆਂ ਕੂੰਜਾਂ, ਫੇਰ ਕਦੇ ਘਰ ਆਈਆਂ ।
ਯੂਸੁਫ਼ ਤੈਨੂੰ ਜਾਣ ਨ ਦੇਸਾਂ, ਨਾਲ ਪਿਆਰਿਆਂ ਭਾਈਆਂ ।
ਯੂਸੁਫ਼ ਜਾਹ ਨਹੀਂ ਛੱਡ ਸਾਨੂੰ, ਗ਼ਮ ਦੀਆਂ ਵਿਚ ਬਲਾਈਂ ।

---

1. ਆਪਣੇ (ਅੰਦਰ) 2. ਕਿੱਥੇ 3. ਧੀ, ਬੇਟੀ 4.ਪੱਲਾ 5. ਸਮੁੰਦਰ 6. ਰੁਦਨ 7. ਹਿਰਨ ।

ਹੱਥੋਂ ਨ ਛੋੜੇਸਾਂ ਪੱਲੂ, [1]ਰੋਜ਼ਿ-ਕਿਆਮਤ[1] ਤਾਈਂ ।
ਕਿਵੇਂ ਕਟਾਂ ਮੈਂ ਤੇਰੇ ਬਾਝੋਂ, ਫ਼ੁਰਕਤ[2] ਦੇ ਵਿਚ ਰਾਤਾਂ ।
ਫੇਰ ਕਦੋਂ ਤੂੰ ਮਿਲੇ ਅਸਾਨੂੰ, ਕੱਟ ਦੁਰਾਡੀਆਂ ਵਾਟਾਂ ।
ਨਾ ਜਾ ਯੂਸੁਫ਼ ਮੁੜ ਚਲ ਘਰ ਨੂੰ, ਅਸਾਂ ਕਰਾਰ ਸਿਧਾਏ ।
ਜੇ ਚਲਿਓਂ ਤਾਂ ਸਾਡੇ ਸਿਰ ਤੇ, ਵਕਤ ਗ਼ਮਾਂ ਦੇ ਆਏ ।
ਮੈਂ ਮਰ ਜਾਸਾਂ ਤੇਰੇ ਬਾਝੋਂ, ਰਹਸੀ ਬਾਪ ਤੜਫ਼ਦਾ ।
ਕੀ ਜਾਣਾਂ ਕੀ ਹਾਲ ਗੁਜ਼ਾਰੇ, ਸਾਹਿਬ ਸ਼ਾਨ ਕਦਰ[3] ਦਾ ।
ਮੈਂ ਕੁਰਬਾਨ ਨਾ ਜਾਵੀਂ ਯੂਸੁਫ਼, ਰੋਂਵਦੀਆਂ ਅੱਤ ਦੁੱਖੀਂ ।
ਪਾ ਨਹੀਂ ਵਿੱਚ ਦਰਦ ਫ਼ਿਰਾਕੀਂ, ਵਕਤ ਗੁਜ਼ਾਰੀਂ ਸੁੱਖੀ ।
ਤੇ ਤੂੰ ਪਿਉ ਦਾ ਬਹੁਤ ਪਿਆਰਾ, ਦਿਲ ਮੇਰੇ ਦਾ ਪਾਰਾ ।
ਤੇਰੇ ਬਾਝੋਂ ਅਸਾਂ ਦੋਹਾਂ ਦਾ, ਮੁਸ਼ਕਿਲ ਹੋਗ ਗੁਜ਼ਾਰਾ ।
ਯੂਸੁਫ਼ ਦਾ ਮਨ ਪਕੜ ਛੁੜਾਵੇ, ਅਜਜ਼ ਕਰੇ ਸੌ ਵਾਰੀ ।
ਭੈਣ ਪੱਲੂ ਹੱਥ ਛੋੜੇ ਨਾਹੀਂ, ਰੋਵੇ ਜ਼ਾਰੋ ਜ਼ਾਰੀ ।
ਭਾਈਆਂ ਹੱਥ ਛੁੜਾਓਸੁ ਜ਼ੋਰੀ, ਯੂਸੁਫ਼ ਨੂੰ ਲੈ ਧਾਏ ।
ਵੀਰ ਚੱਲੇ ਉਹ ਖ਼੍ਵਾਹਿਰ[4] ਰੋਵੇ, ਤੇ ਹੁਣ ਪੇਸ਼ ਨਾ ਜਾਏ ।

**(ਯੂਸੁਫ਼ ਦੀ ਭੈਣ ਤੇ ਉਸ ਦਾ ਪਿਤਾ)**

ਰੋਂਦੀ ਆਣ ਡਿੱਗੀ ਵਿੱਚ ਰਾਹੇ, ਖ਼ਾਲੀ ਸਬਰ ਕਰਾਰੋਂ ।
ਦੇਖ ਨਬੀ ਨੇ ਦੁਖ਼ਤਰ ਤਾਈਂ, ਕਹਿਆ ਲੁਤਫ਼ ਪਿਆਰੋਂ ।
ਕਿਉਂ ਫ਼ਰਜ਼ੰਦ ਕਰੇਂ ਤੂੰ ਜ਼ਾਰੀ[5], ਰੋਵਣ ਵਕਤ ਕਿਆ ਈ ।
ਯੂਸੁਫ਼ ਮੇਰਾ ਝਬ ਮੁੜੇਸੀ, ਰੋ ਨਾ ਕਰ ਗ਼ਮ ਕਾਈ ।
ਰੋ ਰੋ ਦੁਖ਼ਤਰ ਅਰਜ਼[6] ਗੁਜ਼ਾਰੇ, ਯਾ ਹਜ਼ਰਤ ਮੈਂ ਵਾਰੀ ।
ਰੋਣੋਂ ਵਰਜ ਨਾ ਮੇਰੇ ਤਾਈਂ, ਰੱਜ ਲਵਾਂ ਕਰ ਜ਼ਾਰੀ ।
ਯੂਸੁਫ਼ ਗਇਆ ਡਿੱਠਾ ਮੈਂ ਜਾਂਦਾ, ਸਬਰ ਨਾ ਮਿਲੇ ਕਦਾਈਂ ।
ਨਾਲ ਮੇਰੇ ਤੂੰ ਰੋਂਦਾ ਰਹਸੇਂ, ਜਾਨ ਰਹੇ ਜਾਂ ਨਾਹੀਂ ।
ਦਰਦ ਗ਼ਮਾਂ ਵਿੱਚ ਮੁਦਤ ਉਮਰੋਂ, ਰੋ ਰੋ ਕਰਸੇਂ ਪੂਰੀ ।
ਅੱਜ ਯੂਸਫ਼ ਦਾ ਪਇਆ ਅਸਾਨੂੰ, ਕਹਰ ਵਛੋੜਾ ਦੂਰੀ ।
ਰੋਂਵਦਿਆਂ ਦਿਲ ਘਾਇਲ ਹੋਸੀ, ਯੂਸਫ਼ ਹੱਥ ਨ ਆਸੀ ।
ਵੀਰ ਤਪੇ ਪਿਉ ਖਪੇ ਫ਼ਿਰਾਕੀਂ, ਰੋ ਖ਼੍ਵਾਹਿਰ ਮਰ ਜਾਸੀ ।
ਬਾਬਾ ਮੋੜ ਪਿਸਰ ਨੂੰ ਝਬਦੇ, ਸਬਰ ਦਿਲ ਨੂੰ ਆਵੇ ।
ਯੂਸੁਫ਼ ਮੁੜੇ ਹਟੇ ਗ਼ਮ ਤਾਈਂ, ਜਾਨ ਰਹੇ ਦੁੱਖ ਜਾਵੇ ।
ਯੂਸੁਫ਼ ਗਇਆ ਛੁੜਾ ਲੈ ਪੱਲੂ, ਵੱਸ ਪਇਆ ਬਘਿਆੜਾਂ ।

---

1. ਪਰਲੈ ਦਾ ਦਿਹਾੜਾ, ਦੇਖੋ ਅੰਤਕਾ 2. ਜੁਦਾਈ 3. ਮਾਨ 4. ਭੈਣ 5. ਰੁਦਨ 6. ਬੇਨਤੀ (ਕੀਤੀ)

ਵੀਰ ਗਇਆ ਮੁੜ ਹੱਥ ਨਾ ਆਵੇ, ਲਭਦਿਆਂ ਢੂੰਡ ਉਜਾੜਾਂ ।
ਖੁਸ਼ੀ ਗਈ ਗ਼ਮ ਸਿਰ ਤੇ ਆਇਆ, ਹੋਇਆ ਬਦਲ ਜ਼ਮਾਨਾ ।
ਅੱਜ ਕਨਆਨ ਨਜ਼ਰ ਵਿਚ ਸਾਡੇ, ਹੋਸੀ [1]ਮਾਤਮ-ਖ਼ਾਨਾ[1] ।
ਪਿਉ ਦੁਖ਼ਤਰ ਨੂੰ ਚੁੱਪ ਕਰਾਵੇ, ਉਸਨੂੰ ਸਬਰ ਨਾ ਆਵੇ ।
ਪੈਗੰਬਰ ਹੁਣ ਖ਼ੁਦ ਪਛਤਾਵੇ, ਵਾਗ ਨਾ ਮੋੜੀ ਜਾਵੇ ।

**(ਭਰਾਵਾਂ ਹੱਥੋਂ ਯੂਸੁਫ਼ ਦੀ ਦੁਰਗੱਤ)**

ਗਏ ਪੁੱਤਰ ਪਿਉ ਦੇਖੇ ਦੂਰੋਂ, ਯੂਸੁਫ਼ ਕੰਧੇ ਚਾਇਆ ।
ਵਾਰੋ ਵਾਰ ਲਵਣ ਇਕ ਦੂਜਿਓਂ, ਸਭਨਾਂ ਗੋਦ ਉਠਾਇਆ ।
ਜਾਂ ਜਾਂ ਵਿੱਚ ਨਿਗਾਹ ਪਿਦਰ ਦੇ, ਬਹੁਤ ਮੁਹੱਬਤ ਕਰਦੇ ।
ਅੱਗੇ ਪਿੱਛੇ ਖ਼ਿਦਮਤ ਅੰਦਰ, ਜਾਣ ਸੱਭ ਜਿਉਂ ਬਰਦੇ[2] ।
ਜਾਂ ਪੋਸ਼ੀਦਾ[3] ਹੋਏ ਨਜ਼ਰੋਂ, ਸੁੱਟਿਆ ਯੂਸੁਫ਼ ਧਰਤੀ ।
ਤਨ ਨਾਜ਼ਿਕ ਜਾਂ ਡਿੱਗਾ ਦਰਦੋਂ, ਕਿਆ ਕਹਾਂ ਸਿਰ ਵਰਤੀ ।
ਪਕੜ ਭਰਾਵਾਂ ਮਾਰ ਚਪੇੜਾਂ, ਲਾਲ ਕੀਤੇ ਰੁਖ਼ਸਾਰੇ[4] ।
ਚੁੱਕ ਚੁੱਕ ਮਾਰਿਆ ਧਰਤੀ ਉੱਤੇ, ਜ਼ਖਮ ਲੱਗੇ ਤਨ ਸਾਰੇ ।
ਕੰਨ ਮਰੋੜੇ ਵਾਲ ਤਰੋੜੇ, ਧਰਤ ਘਸੀਟਿਆ ਫੜ ਕੇ ।
ਕੰਡਾ ਕਖ ਜੋ ਤਨ ਵਿੱਚ ਧੱਸਿਆ, ਤੀਰਾਂ ਵਾਂਗੂੰ ਰੜਕੇ ।
ਗਰਦਨ ਮਾਰ ਕਰੀ ਉਸ ਨੀਲੀ, ਦਿੱਸੇ ਦੁੱਖ ਹਜ਼ਾਰਾਂ ।
ਕਿਆ ਗੁਨਾਹ ਤਕਸੀਰ[5] ਮੇਰੇ ਸਿਰ, ਯੂਸੁਫ਼ ਕਰੇ ਪੁਕਾਰਾਂ ।
ਐ ਫ਼ਰਜ਼ੰਦੋਂ ਬਾਪ ਮੇਰੇ ਦਿਓ, ਮੈਨੂੰ ਮਾਰੋ ਨਾਹੀਂ ।
ਮੈਂ ਤਕਸੀਰ ਗੁਨਾਹ ਤੁਸਾਡਾ, ਕੀਤਾ ਨਾਹੀਂ ਕਦਾਈਂ ।
ਇਹ ਕੀ ਅੰਦਰ ਦਿਲਾਂ ਤੁਸਾਡਿਆਂ, ਗੁਜ਼ਰੀ ਕੁਝ ਬੁਰਿਆਈ ।
ਅਚਣਚੇਤ ਮੇਰੇ ਸਿਰ ਤੇ ਆਏ, ਤੁਸੀਂ ਸੱਭੇ ਰਲ ਭਾਈ ।
ਮੈਂ ਇਕ ਆਜਿਜ਼ ਵੀਰ ਤੁਹਾਡਾ, ਵਿਚ ਫ਼ਰਮਾਂ-ਬਰਦਾਰੀ[6] ।
ਕੀ ਤਕਸੀਰ ਗਈ ਹੋ ਮੈਥੋਂ, ਕਹੋ ਹਕੀਕਤ ਸਾਰੀ ।
ਸੁਣ ਸੁਣ ਮਾਰਿਆ ਉਨ੍ਹਾਂ ਵਧੇਰਾ, ਕਹਰ ਕਮਾਇਆ ਭਾਰਾ ।
ਝੂਠੇ ਸੁਫਨੇ ਕਹ ਕਹ ਲੜਕਿਆ, ਕੀਤੋ ਬਾਪ ਪਿਆਰਾ ।
ਬਾਪ ਨਾ ਅਸਾਂ ਮੁਹੱਬਤ ਕਰਦਾ, ਤੂੰ ਵਿੱਚ ਗੋਦ ਮੁਦਾਮੀ[7] ।
ਖਾਵਣ ਪੀਵਣ ਸੋਵਣ ਤੇਰਾ, ਉਸ ਦੀ ਖ਼ੁਸ਼ੀ ਤਮਾਮੀ ।
ਝੂਠੀਆਂ ਗੱਲਾਂ ਜੋੜ ਸੁਣਾਵੇਂ, ਪਿਉ ਦਾ ਦਿਲ ਪਤਿਆਵੇਂ ।

---

1. ਰੋਣ ਪਿੱਟਣ ਦੀ ਥਾਂ 2. ਗ਼ੁਲਾਮ 3. ਓਹਲੇ 4. ਗਲ੍ਹਾਂ 5. ਕਸੂਰ 6. ਆਗਿਆ ਦਾ ਪਾਲਨ 7. ਹਮੇਸ਼ਾ ।

ਆਪ ਬਹੇਂ ਹੋ ਨੇੜੇ ਉਸਦੇ, ਸਾਨੂੰ ਦੂਰ ਹਟਾਂਵੇਂ ।
ਅਜੇ ਨਿੱਕਾ ਤੂੰ ਮਕਰ ਕਰੇਂਦੋਂ, ਬੋਲੇਂ ਝੂਠ ਬਹੁਤੇਰਾ ।
ਪਾਸ ਨਬੀ ਦੇ ਲਾਫ਼ਾਂ ਮਾਰੇਂ, ਡਰੇ ਨਹੀਂ ਦਿਲ ਤੇਰਾ ।
ਪੈਗੰਬਰ ਦੇ ਵਿੱਚ ਘਰਾਣੇ, ਝੂਠ ਲਗਾਵੇਂ ਲੀਕਾਂ ।
ਬੜਾ ਹੋਵੇਂ ਕੀ ਜ ਣਾਂ ਆਖ਼ਿਰ, ਕੇਡ ਮਿਲਣ ਤੌਫੀਕਾਂ[1] ।
ਦੁਸ਼ਮਣੀਓਂ ਤੂੰ ਬਾਪ ਅਸਾਂ ਥੀਂ, ਕਰਕੇ ਜੁਦਾ ਦਿਖਾਇਆ
ਵੱਡਾ ਬਣੇਂ ਅਸਾਡੇ ਨਾਲੋਂ, ਕਿਵੇਂ ਹਯਾ[2] ਨਾ ਆਇਆ ।
ਮਾਰ ਸੁਟੇਸਾਂ ਜੰਗਲ ਤੈਨੂੰ, ਏਹਾ ਬਦਲਾ ਤੇਰਾ ।
ਤੇਰੇ ਹੱਥੋਂ ਅਸਾਂ ਸਭਾਂ ਨੇ, ਪਾਇਆ ਦੁਖ ਬਹੁਤੇਰਾ ।
ਰੁਖ਼ਸਤ ਵਕਤ ਪਿਦਰ ਨੇ ਤੇਰੇ, ਨਾਲ ਤੁਆਮ ਭਿਜਾਇਆ ।
ਇਹ ਗੱਲ ਬੋਲ ਤੁਆਮ ਸਗਾਂ[3] ਨੂੰ, ਖੋਲ੍ਹ ਰੋਈਲੇ ਪਾਇਆ ।
ਪੀਵਣ ਨੂੰ ਤੈਂ ਕਾਰਣ ਸ਼ਰਬਤ, ਲਾਡ ਲਿਆ ਬੇਹਾਲਾ ।
ਇਹ ਗੱਲ ਕਹ ਸੁਟ ਤੋੜ ਗਵਾਇਆ, ਸ਼ੀਸ਼ਾ ਸ਼ਰਬਤ ਵਾਲਾ ।
ਮਾਰ ਚਪੇੜ ਲਗਾਇਸੁ ਅੱਗੇ, ਝੱਲ ਅਮਲ[4] ਦੇ ਬਦਲੇ ।
ਪਕੜ ਲਇਆ ਤਦੋਂ ਤੇਗ ਗਜ਼ਬ ਦੀ, ਵਿੱਚ ਕਚਹਰੀ ਅਦਲੇ ।
ਜਾਂ ਇੱਕ ਮਾਰੇ ਯੂਸੁਫ਼ ਰੋ ਰੋ, ਦੂਜੇ ਦੇ ਵੱਲ ਜਾਵੇ ।
ਉਹ ਅੱਗੋਂ ਉਸ ਮਾਰ ਤਮਾਂਚਾ[5], ਧਰਤ ਸੁੱਟੇ ਦੁਖ ਪਾਵੇ ।
ਗਏ ਅਗਾੜੀ ਪਾਸ ਪਹਾੜੀ, ਕਰਦੇ ਜ਼ੁਲਮ ਮਰੇਂਦੇ ।
ਯੂਸੁਫ਼ ਤਾਈਂ ਕਤਲ ਕਰਾਈਂ, ਬਹ ਤਦਬੀਰ ਕਰੇਂਦੇ ।
ਓਸ ਪਹਾੜੀ ਇਹ ਗੱਲ ਸੁਣ ਕੇ, ਅਚਾਚੇਤ[6] ਪੁਕਾਰਾ ।
ਕਤਲ ਨਬੀ ਨਾ-ਹੱਕ ਨਾਜ਼ਾਇਜ਼, ਮਤ ਕਰੀਓ ਕੁਝ ਕਾਰਾ ।
ਪਾਸ ਮੇਰੇ ਮਤ ਤੇਗ ਵਗਾਇਓ, ਮੈਂ ਇਹ ਦੇਖ ਨਾ ਸਕਦਾ ।
ਇਸਦੇ ਕਤਲ ਕਰਨ ਥੀਂ ਕੰਬੇ, ਤਨ [7]ਅਜਰਾਮਿ-ਫ਼ਲਕ[7] ਦਾ ।
ਇਹ ਗੱਲ ਸੁਣ ਹੋ ਗਏ ਅਗਾਹਾਂ, ਪਰ ਇਹ ਕਸਦ ਨਾ ਹਟਿਆ ।
ਕਹਰ ਗਜ਼ਬ ਦਾ ਜੋਸ਼ ਦਿਲਾਂ ਥੀਂ, ਸੁਣ ਆਵਾਜ਼ ਨਾ ਘਟਿਆ ।

## (ਇਕ ਦਰਿੰਦੇ ਵਲੋਂ ਚਿਤਾਵਨੀ)

ਇਕ ਦਰਿੰਦੇ[8] ਆਖ ਸੁਣਾਇਆ, ਫੇਰ ਮੁਕਾਬਿਲ[9] ਹੋ ਕੇ ।
ਜੇ ਯੂਸੁਫ਼ ਨੂੰ ਕਤਲ ਕਰੇਸੋ, ਪਛਤਾਸੋ ਰੋ ਰੋ ਕੇ ।
ਜੰਗਲ ਦੇ ਖ਼ੂੰਖ਼ਾਰ ਦਰਿੰਦੇ, ਗੋਸਫ਼ੰਦਾਂ[10] ਖਾ ਜਾਸਣ ।

---

1. ਸ਼ਕਤੀਆਂ, ਤਾਕਤਾਂ 2. ਸ਼ਰਮ 3. ਕੁੱਤਿਆਂ (ਨੂੰ) 4. ਕਰਨੀ 5. ਚਪੇੜ 6. ਅਚਾਨਕ 7. ਅਸਮਾਨ ਦੇ ਤਾਰੇ, ਗ੍ਰਹਿ ਆਦਿ 8. ਚੀਰਨ ਫਾੜਨ ਵਾਲਾ ਜਾਨਵਰ 9. ਸਾਮ੍ਹਣੇ 10. ਭੇਡਾਂ ਬਕਰੀਆਂ ।

ਰਲ ਬਘਿਆੜ ਤੁਸਾਡੇ ਇੱਜੜ, ਚੀਰ ਘੜੀ ਵਿਚ ਖਾਸਣ ।
ਕੌਣ ਹੁੰਦੇ ਤੁਸੀਂ ਜ਼ੁਲਮ ਕਮਾਂਦੇ, ਆਖ਼ਿਰ ਪਕੜੇ ਜਾਸੋ ।
ਦਹਸ਼ਤ[1] ਦਾ ਦਿਨ ਸਿਰ ਪੁਰ ਨੇੜੇ, ਜੇ ਅੱਜ ਖ਼ੌਫ਼ ਨ ਖਾਸੋ ।

## (ਪ੍ਰਸੰਗ ਅਗੇ ਚਲਿਆ)

ਇਹ ਗੱਲ ਸੁਣ ਕੇ ਗਏ ਅਗਾੜੀ, ਤੇ ਮਰੇਂਦੇ ਕੁਟਦੇ ।
ਮਾਰ ਚਪੇੜਾਂ ਕਰ ਤਨ ਰੰਗੀਂ, ਪਕੜ ਜ਼ਿਮੀਂ ਚਾ ਸੁਟਦੇ ।
ਵਿਚ ਚਰਾਗਹ ਆਣ ਵੜੇ ਸੋ, ਵੱਡੇ ਜ਼ੁਲਮ ਕਮਾਏ ।
ਯੂਸੁਫ਼ ਰੋ ਰੋ ਅਰਜ਼ ਗੁਜ਼ਾਰੇ, ਨ ਉਹ ਤਰਸ ਲਿਆਏ ।
ਮਾਰ ਉਨ੍ਹਾਂ ਵਿਚ ਰੱਸੇ ਬੱਧਾ, ਖਿੱਚ ਖਿੱਚ ਦੁੱਖ ਪਹੁੰਚਾਏ ।
ਜਿਉਂ ਜਿਉਂ ਅਰਜ਼ ਕਰੇਂਦਾ ਯੂਸੁਫ਼, ਗ਼ਜ਼ਬ[2] ਉਨ੍ਹਾਂ ਸਿਰ ਚਾਏ ।
ਯੂਸੁਫ਼ ਕਹੰਦਾ ਪਾਸ ਪਿਦਰ ਦੇ, ਮੋੜ ਖੜੋ ਇਕ ਵਾਰੀ ।
ਜੋ ਤਕਸੀਰ[3] ਤੁਸਾਂ ਮੈਂ ਕੀਤੀ, ਜ਼ਾਹਿਰ ਕਰੀਓ ਸਾਰੀ ।
ਉਨ੍ਹਾਂ ਕਹਿਆ ਹੁਣ ਵਕਤ ਮੁੜਨ ਦੇ, ਬੀਤ ਚੁਕੇ ਉਹ ਭਾਈ ।
ਦੀਦ ਪਿਦਰ ਕਰ ਛੋਕੜ ਟੁਰਿਓਂ, ਅੱਜ ਕੀਤੀ ਸਿਰ ਆਈ ।
ਬਾਹੋਂ ਪਕੜ ਪਿਦਰ ਨੇ ਜਿਸ ਦਮ, ਸਾਡੇ ਹੱਥ ਫੜਾਇਓਂ ।
ਉਹਾ ਵੇਲਾ ਛੋਕੜ ਮੇਲਾ, ਦੇਖ ਪਿਦਰ ਨਾ ਆਇਓਂ ।
ਮੁੜ ਮਿਲਣੇ ਦੀਆਂ ਛੋੜ ਉਮੈਦਾ, ਦਾਗ਼ ਦਿਲੇ ਵਿਚ ਜਾਵਣ ।
ਉਹ ਖ਼ੁਸ਼ੀਆਂ ਵਿਚ ਗੋਦ ਪਿਦਰ ਦੇ, ਹੁਣ ਮੁੜ ਹੱਥ ਨਾ ਆਵਣ ।
ਨਾਜ਼ ਅਦਾਈਆਂ[4] ਸ਼ੀਰੀਂ ਖ਼੍ਵਾਬਾਂ, ਪਿਉ ਦੀ ਵਿਚ ਕਿਨਾਰੇ ।
ਤੇ ਉਸ ਸੁਫ਼ਨੇ ਸ਼ਾਨ ਸ਼ਰਫ਼[5] ਦੇ ਖ਼ਤਮ ਚੱਲੇ ਹੋ ਸਾਰੇ ।
ਕਰ ਕਰ ਯਾਦ ਗੁਜ਼ਾਰੇ ਵੇਲੇ, ਤੂੰ ਆਹੀਂ ਭਰ ਰੋਣਾ ।
ਖ਼ੁਸ਼ਕ ਆਸਾ ਉਹ ਸੁਫ਼ਨੇ ਵਾਲਾ, ਹੁਣ ਮੁੜ ਹਰਾ ਨਾ ਹੋਣਾ ।
ਤੇ ਅਜਰਾਮਿ-ਫ਼ਲਕ[6] ਦੇ ਸਜਦੇ, ਤੈਂ ਵਲ ਹੋਣੇ ਨਾਹੀਂ ।
ਬਾਪ ਨ ਮਿਲਣਾ ਤੂੰ ਹੁਣ ਮਰਨਾ, ਕਰ ਕਰ ਗ਼ਮ ਦੀਆਂ ਆਹੀਂ ।
ਗੁਜ਼ਰ ਗਈਆਂ ਉਹ ਸੁਖ ਦੀਆਂ ਘੜੀਆਂ, ਜਦੋਂ ਪਿਦਰ ਗਲ ਲਾਵੇ ।
ਹੁਣ ਗਲ ਘੱਤ ਦੋ ਬਾਹਾਂ ਆਪਣੀ, ਦੇਖ ਕਿਵੇਂ ਦਮ ਜਾਵੇ ।
ਉਹ ਸੁਫ਼ਨੇ ਵਡਿਆਈਆਂ ਵਾਲੇ, ਜਿਨ੍ਹਾਂ ਮੁਰਾਦ ਉਚੇਰੀ ।
ਦੇਖ ਉਹਾ ਤਾਬੀਰਾਂ ਆਲੀ, ਅੱਜ ਵਿਚ ਕਿਸਮਤ ਤੇਰੀ ।
ਤੂੰ ਸੁਫ਼ਨੇ ਵਿਚ ਤਾਰੇ ਡਿੱਠੇ, ਡਿੱਠੇ ਸਜਦਾ ਕਰਦੇ ।

---

1. ਡਰ, ਭੈ, ਰੋਜ਼ਿ-ਕਿਆਮਤ 2. ਸਖ਼ਤੀ, ਕਹਰ 3. ਕਸੂਰ 4. ਨਖ਼ਰਾ 5. ਬਜ਼ੁਰਗੀ 6. ਚੰਨ, ਗ੍ਰਹ, ਸਿਤਾਰੇ ਆਦਿ ।

ਤੂੰ ਮਸਜੂਦ ਕਵਾਕਬ[1] ਸੰਦਾ, ਦਰਦ ਗਵਾਹੀ ਭਰਦੇ ।
ਮਾਰ ਕਰੇਹਾਂ ਪੁਰਜ਼ੇ ਪੁਰਜ਼ੇ, ਐ ਦਿਲਬੰਦ[2] ਪਿਦਰ ਦੇ ।
ਘਾਇਲ ਕਰਾਂ ਜੰਗਲ ਵਿਚ ਤੈਨੂੰ, ਜਾਣ ਬੁਖ਼ਾਰ ਜਿਗਰ ਦੇ ।
ਯੂਸੁਫ਼ ਕਹਿੰਦਾ ਮਾਰੋ ਨਾਹੀਂ, ਬਾਪ ਸੁਣੇ ਰੋ ਮਰਸੀ ।
ਰਹਮ ਕਰੋ ਤੁਸੀਂ ਮੇਰੇ ਉੱਤੇ, ਰਬ ਤੁਸਾਂ ਤੇ ਕਰਸੀ ।
ਬਾਪ ਮੇਰਾ ਬਿਨ ਮੇਰੇ ਰਹਸੀ, ਰੋਂਦਾ ਉਮਰ ਤਮਾਮੀ ।
ਪੈਗ਼ੰਬਰ ਨੂੰ ਮਤਾਂ ਸਤਾਓ, ਪਾਸੋ ਬੇਆਰਾਮੀ ।
ਜੇ ਤੁਸੀਂ ਮੈਂ ਤੇ ਰਹਮ ਨਾ ਕਰਨਾ, ਕਰੋ ਪਿਦਰ ਤੇ ਭਾਈ ।
ਗ਼ਾਲਿਬ ਜ਼ੋਰਾਂ ਵਾਲਿਓ ਆਖ਼ਿਰ, ਜ਼ੋਰ ਨ ਰਹਸੀ ਕਾਈ ।
ਸੁਣ ਸ਼ਮਊਨ ਛੁਰੀ ਲੈ ਪੌਂਦਾ, ਲੱਗਾ ਗਲੇ ਵਗਾਵਣ ।
ਯੂਸੁਫ਼ ਡਰਦਾ ਤਰਫ਼ ਰੋਈਲੇ, ਨੱਸਿਆ ਜਾਨ ਬਚਾਵਣ ।
ਪਕੜ ਰੋਈਲ ਚਪੇੜ ਲਗਾਈ, ਵਗਿਆ ਮਾਰ ਪਿਛਾਹਾਂ ।
ਫੇਰ ਦੂਜੇ ਵੱਲ ਯੂਸੁਫ਼ ਨੱਸਿਆ, ਦੇਹ ਅਮਾਨ ਅਸਾਹਾਂ ।
ਭੀ ਉਸ ਮਾਰ ਹਟਾਇਆ ਅਗੋਂ, ਤੇ ਸ਼ਮਊਨ ਪਿਛਾੜੀ ।
ਯੂਸੁਫ਼ ਡਰਦਾ ਹਰ ਵਲ ਜਾਵੇ, ਨੱਸਿਆ ਫਿਰੇ ਅਗਾੜੀ ।
ਸਭਨਾਂ ਪਾਸ ਗਇਆ ਰੋ ਯੂਸੁਫ਼, ਉਨ੍ਹਾਂ ਤਮਾਚੇ ਲਾਏ ।
ਕਿਸੇ ਨ ਵਾਹਰੂ[3] ਹੋ ਛੁਡਾਇਆ, ਵੀਰ ਸੱਭੇ ਅਜ਼ਮਾਏ ।
ਭਾਈਆਂ ਥੀਂ ਟੁਟ ਗਈਆਂ ਆਸਾਂ, ਜਾਂ ਯੂਸੁਫ਼ ਨੂੰ ਸੱਭੇ ।
ਬਾਝ ਖ਼ੁਦਾ ਹੱਸ ਦਿਲ ਵਿਚ ਕਹਿੰਦਾ, ਹੁਣ ਕੁਝ ਥਾਂਉਂ ਨ ਲੱਭੇ ।
ਕਹੇ ਯਹੂਦਾ ਯੂਸੁਫ਼ ਤੇਰਾ, ਰੋਵਣ ਵੇਲਾ ਖ਼ਾਸਾ ।
ਇਸ ਹਾਸੇ ਦਾ ਖੋਹਲ ਖ਼ੁਲਾਸਾ[4], ਭਾਈ ਯਾਰ ਖ਼ਲਾਸਾ[5] ।
ਕਿਉਂ ਹੱਸਿਓਂ ਕਰ ਜ਼ਾਹਿਰ ਸਾਥੀਂ, ਇਹ ਕਵੇਹਾ ਹਾਸਾ ।
ਐ ਯੂਸੁਫ਼ ਇਹ ਰੋਣੇ ਵੇਲਾ, ਤੇਰਾ ਗ਼ਮ ਵਿਚ ਵਾਸਾ ।
ਯੂਸੁਫ਼ ਕਹਿੰਦਾ ਮੈਂ ਤੇ ਰੱਬ ਵਿਚ, ਹੈ ਇਕ ਭੇਦ ਉਚੇਰਾ ।
ਗੁਜ਼ਰ ਅਜਬ ਇਕ ਹਾਲ ਗਇਆ ਈ, ਖ਼ੌਫ਼ ਗਇਆ ਚੁੱਕ ਮੇਰਾ ।
ਜਾਂ ਮੈਂ ਨਾਲ ਤੁਸਾਡੇ ਟੁਰਿਆ, ਦਿਲ ਮੇਰੇ ਵਿਚ ਆਇਆ ।
ਕੌਣ ਬੰਦਾ ਜੋ ਮੇਰੇ ਤਾਈਂ, ਚਾਹੇ ਦੁੱਖ ਪੁਚਾਇਆ ।
ਵੀਰ ਮੇਰੇ ਦਸ ਜ਼ੋਰਾਂ ਵਾਲੇ, ਇਹ ਪਨਾਹ ਮੈਂ ਭਾਰੀ ।
ਜੇ ਕਾ ਮੁਸ਼ਕਲ ਆਣ ਪਵੇਸੀ, ਖ਼ੂਬ ਕਰੇਸਣ ਕਾਰੀ ।
ਜੇ ਬਿਲਫ਼ਰਜ਼[6] ਪਹਾੜ ਪਵੇ ਸਿਰ, ਤਾਂ ਭੀ ਰੋਕ ਹਟਾਵਣ ।

---

1. ਕੌਕਬ ਦਾ ਬਹੁਵਚਨ ਹੈ. ਸਿਤਾਰੇ 2. ਪਿਆਰਾ, ਅਜ਼ੀਜ਼ 3. ਸਹਾਇਕ 4. ਸਾਰੰਸ਼ 5. ਪਾਕ, ਸਾਫ਼ 6. ਫਰਜ਼ ਕੀਤਿਆਂ ।

ਸ਼ੇਰ ਆਫ਼ਾਤ[1] ਜੰਗਲ ਦੇ ਜ਼ਾਲਿਮ, ਵੇਖਣ ਮਾਰ ਗੁਵਾਵਣ ।
ਅੱਜ ਮੈਨੂੰ ਡਰ ਕਿਸ ਦੁਸ਼ਮਣ ਦਾ, ਜਿਸਦੇ ਵੀਰ ਅਵੇਹੇ ।
ਨਾਲ ਉਹਨਾਂ ਮੈਨੂੰ ਖ਼ੌਫ ਨਾ ਕਾਈ, ਮੈਨੂੰ ਫ਼ਿਕਰ ਕਵੇਹੇ ।
ਇਹ ਦਿਲ ਦੀ ਤਦਬੀਰ ਜੋ ਮੇਰੀ, ਕਾਈ ਕੰਮ ਨਾ ਆਈ ।
ਮੈਂ ਭੁੱਲਾ ਤਕਦੀਰ ਅਜ਼ਲ ਦੀ, ਮੋੜਨਹਾਰ ਨਾ ਕਾਈ ।
ਜਿਨ੍ਹਾਂ ਪਨਾਹ[2] ਦਿਲੇ ਵਿੱਚ ਮੇਰੀ, ਦੁਸ਼ਮਨ ਬਣੇ ਮੁਕੱਰਰ[3] ।
ਹੁਣ ਮੈਨੂੰ ਬਿਨ ਸਾਹਿਬ ਸੱਚੇ, ਰਹੀ ਪਨਾਹ ਨਾ ਜ਼ੱਰਰ[4] ।
ਦਿਲਾ ਦਲਾਸਾ ਹੋਰ ਕਿਸੇ ਦਾ, ਬਿਨਾਂ ਖ਼ੁਦਾ ਮਤ ਧਰਨਾ ।
ਵਕਤ ਭੁਲਾ ਨਾ ਗ਼ਾਫ਼ਿਲ ਹੋਵੀਂ, ਰੋ ਰੋ ਹਾਸਿਲ ਭਰਨਾ ।
ਅਸਾਂ ਪਨਾਹ ਖ਼ੁਦਾਯਾ ਤੇਰੀ, ਹੋਰ ਨਹੀਂ ਦਰ ਕਾਈ ।
ਤੂੰ ਕੱਢੇਂ ਤੇ ਕੋ ਨਾ ਝੱਲੇ, ਤੇਰੀ ਸੱਚ ਖ਼ੁਦਾਈ ।
ਇਹ ਗੱਲ ਸੁਣੀ ਯਹੂਦਾ ਰੋਇਆ, ਰਹਮ ਦਿਲੇ ਵਿੱਚ ਆਇਆ ।
ਪਕੜ ਕਲਾਵੇ[5] ਯੂਸੁਫ਼ ਤਾਈਂ, ਦਾਮਨ ਹੇਠ ਛੁਪਾਇਆ ।
ਜਾਨ ਮੇਰੀ ਤੂੰ ਭਾਈ ਮੇਰਾ, ਬਾਪ ਮੇਰੇ ਦਾ ਪਿਆਰਾ ।
ਤੈਨੂੰ ਮਾਰਨ ਦਿਆਂ ਨਾ ਮੂਲੇ ਜ਼ੋਰ ਕਰਨ ਜੇ ਸਾਰਾ ।
ਮੈਂ ਕੁਰਬਾਨ ਸੁਖ਼ਨ ਥੀਂ ਤੇਰੇ, ਤੇਰੀਆਂ ਸਖ਼ਤ ਕਲਾਮਾਂ ।
ਜਾਨ ਫ਼ਿਦਾ[6] ਤਨ ਵਾਰਾਂ ਤੈਥੀਂ, ਮੁਖ਼ਲਿਸ[7] ਵਾਂਗ ਗ਼ੁਲਾਮਾਂ ।
ਭਾਈ ਦੇਖ ਯਹੂਦੇ ਤਾਈਂ, ਕਹਣ ਕਰੇਂ ਕੀ ਭਾਈ ।
ਅਹਦ ਕਰਾਰੋਂ ਫਿਰਿਆ ਜਾਂਦੋਂ, ਕੀ ਤੇਰੇ ਦਿਲ ਆਈ ।
ਕਰ ਗੱਲਾਂ ਇਸ ਤਿਫ਼ਲ ਫ਼ਰੇਬੀ, ਦਿਲ ਤੇਰਾ ਪਤਿਆਇਆ ।
ਜਾਲੀ ਤਾਣ ਮਕਰ ਦੀ ਦੇਖੋ, ਜ਼ੀਰਕ[8] ਮੁਰਗ[9] ਫਸਾਇਆ ।
ਤੂੰ ਵਿੱਚ ਪੇਚ ਤਿਫ਼ਲ ਦੇ ਫਸਿਓਂ, ਫਿਰਿਓਂ ਕੌਲ ਕਰਾਰੋਂ ।
ਤੋੜਿਆ ਅਹਦ ਜਿਨ੍ਹਾਂ ਗ਼ੱਦਾਰਾਂ[10], ਦੂਰ ਪਏ ਇਤਬਾਰੋਂ
ਕਹੇ ਯਹੂਦਾ ਐਸੇ ਅਹਦੋਂ, ਫਿਰਨਾ ਲਾਜ਼ਿਮ[11] ਆਇਆ ।
ਨਾ ਚਾਹਾਂ ਮੈਂ ਬੇਤਕਸੀਰਾ, ਯੂਸੁਫ਼ ਜ਼ਿਬ੍ਹਾ[12] ਕਰਾਇਆ ।
ਜੇ ਤੁਸੀਂ ਮਾਰੋ ਯੂਸੁਫ਼ ਤਾਈਂ, ਮੈਂ ਪਹਲੇ ਲੜ ਮਰਸਾਂ ।
ਵੀਰ ਪਿਆਰੇ ਯੂਸੁਫ਼ ਉੱਤੋਂ, ਜਾਨ ਤਸੱਦੁਕ [13] ਕਰਸਾਂ ।
ਮਾਰਨ ਦਿਆਂ ਨਾ ਯੂਸੁਫ਼ ਤਾਈਂ, ਮੈਂ ਵਿੱਚ ਜਾਨ ਜਿਦਾਹਾਂ[14] ।
ਜ਼ੁਲਮ ਕਰੋ ਸਿਰ ਖ਼ੂਨ ਚੜ੍ਹੇਸੀ, ਦਫ਼ਤਰ ਭਰਨ ਗੁਨਾਹਾਂ ।
ਉਹ ਕਹੰਦੇ ਤੂੰ ਨਾਲ ਅਜਾੜੇ, ਕੀਤੀਆਂ ਆਪ ਸਲਾਹਾਂ ।

---

1. ਮੁਸੀਬਤ, ਤੂੰਦ 2. ਆਸਰਾ 3. ਲਗਾਤਾਰ 4. ਨੁਕਸਾਨ 5. ਜੱਫੀ 6. ਕੁਰਬਾਨ 7. ਸੱਚੇ ਦਿਲੋਂ 8. ਚਾਲਾਕ 9. ਪੰਛੀ 10. ਦ੍ਰੋਹੀ 11. ਅਵਸ਼ਕ, ਜ਼ਰੂਰੀ 12. ਕਤਲ 13. ਕੁਰਬਾਨ 14. ਜਦੋਂ ਤਕ ।

ਯੂਸਫ਼ ਦੇ ਹੱਕ ਹੁਣ ਹੋ ਬੈਠੋਂ, ਖ਼ੈਰੀਅਤ[1] ਦਾ ਖ਼੍ਵਾਹਾਂ ।
ਅਹਦੋਂ ਫਿਰਿਓਂ ਭਾਈ ਕਹੰਦੇ, ਕਹਰ ਗ਼ਜ਼ਬ ਵਿਚ ਸਾਰੇ ।
ਕਹੇ ਯਹੂਦਾ ਅਹਦ ਕਰਾਰੋਂ, ਤੁਸੀਂ ਤਮਾਮੀ ਹਾਰੇ ।
ਮਾਰਨ ਦਾ ਕਦ ਅਹਦ ਟਿਕਾਇਆ, ਕਿਉਂ ਹੁਣ ਮਾਰਨ ਲੱਗੇ ।
ਜੇ ਯੂਸੁਫ਼ ਨੂੰ ਮਾਰਿਆ ਚਾਹੋ, ਮੈਨੂੰ ਮਾਰੋ ਅੱਗੇ ।
ਭਾਈ ਸੌ ਸੌ ਮਿੰਨਤ[2] ਕਰਦੇ, ਪੈਰੀਂ ਹੱਥ ਲਗਾਵਣ ।
ਵੀਰ ਯਹੂਦਾ ਨਾ ਕਰ ਅੜੀਆਂ, ਨਾਮ ਨ ਲਵੀਂ ਛੁੜਾਵਣ ।
ਜੇ ਤੂੰ ਅੱਜ ਛੁੜਾਇਆ ਚਾਹੇਂ, ਖ਼ੁਦ ਭਲਕੇ ਪਛਤਾਵੇਂ ।
ਤੇ ਜੋ ਦੁੱਖ ਨ ਅੱਗੇ ਪਾਇਆ, ਅੱਜ ਛੁੜਾਵੇਂ ਪਾਵੇਂ ।
ਤੇ ਤੈਨੂੰ ਮੁੜ ਹੱਥ ਨ ਆਵੇ, ਵੇਲਾ ਕਦੀ ਅਜੇਹਾ ।
ਜੇ ਤੂੰ ਵੀਰ ਨ ਅਸੀਂ ਪਰਾਏ, ਤੈਨੂੰ ਦਰਦ ਕਵੇਹਾ ।
ਅੱਜ ਵੇਲਾ ਮਤ ਫਿਰ ਪਛਤਾਵੇਂ, ਛੱਡ ਦੇ ਮਾਰ ਗਵਾਈਏ ।
ਇਹ ਸਿਫ਼ਾਰਸ਼ ਨਾ ਕਰ ਭਾਈ, ਸਿਰ ਥੀਂ ਦਰਦ ਹਟਾਈਏ ।
ਮੰਨੇ ਨ ਯਹੂਦਾ ਹਰਗਿਜ਼, ਨ ਯੂਸਫ਼ ਨੂੰ ਛੋੜੇ ।
ਭਾਈਆਂ ਮਿੰਨਤ ਬਹੁਤ ਗੁਜ਼ਾਰੀ, ਰੋ ਰੋ ਕੇ ਹੱਥ ਜੋੜੇ ।
ਛੋੜ ਯਹੂਦਾ ਦਾਮਨ[3] ਹੇਠੋਂ, ਯੂਸਫ਼ ਨੂੰ ਇਕ ਵਾਰੀ ।
ਉਹ ਚਿਰੋਕੀ ਅੱਗ ਦਿਲਾਂ ਦੀ, ਮਾਰ ਬੁਝਾਈਏ ਸਾਰੀ ।
ਨ ਕਰ ਅੜੀਆਂ ਐਡਕ ਬੜੀਆਂ, ਛੋੜ ਪਲਕ ਦੋ ਘੜੀਆਂ ।
ਮਾਰ ਗੁਆਈਏ ਖ਼ਾਕ ਦਬਾਈਏ, ਜਾਨ ਗ਼ਜ਼ਬ ਦੀਆਂ ਝੜੀਆਂ ।
ਵੈਰੀ ਵੈਰ ਜ਼ਿੰਦਾ ਦੁੱਖ ਲੈਸੀ, ਤੇ ਕਦ ਅਸਾਂ ਕਬੂਲੇ ।
ਇੱਕਾ ਅੜੀ ਯਹੂਦੇ ਵਾਲੀ, ਮਰਨ ਦਿਆਂ ਨ ਮੂਲੇ ।
ਓੜਕ ਹੋ ਲਚਾਰ ਤਮਾਮੀ, ਜ਼ਾਹਿਰ ਕਹਣ ਜ਼ਬਾਨੋਂ ।
ਦੋਵਾਂ ਤਾਈਂ ਪਕੜ ਲਓ, ਤੇ ਮਾਰ ਗਵਾਓ ਜਾਨੋਂ ।
ਇੱਕਾ ਤੇਗ[4] ਦੋਹਾਂ ਸਿਰ ਕਾਫ਼ੀ, ਮਾਰ ਦਫ਼ਨ[5] ਕਰ ਚੱਲੋ ।
ਕੱਟ ਕੋਸ਼ਾਲਾ[6] ਉਮਰਾਂ ਵਾਲਾ, ਦੋ ਘੜੀਆਂ ਦੁੱਖ ਝੱਲੋ ।
ਜਦੋਂ ਯਹੂਦੇ ਜਾਤਾ ਆਖ਼ਿਰ, ਵੀਰ ਨਹੀਂ ਹੁਣ ਟਲਦੇ ।
ਸੁਣ ਯੂਸਫ਼ ਹੁਣ ਮੇਰੇ ਤਾਈਂ, ਕਤਲ ਕਰਨ ਵਿਚ ਪਲ ਦੇ ।
ਤਾਂ ਕਹਿਆ ਮਤ ਮਾਰੋ ਜਾਨੋਂ ਖ਼ੂਨ ਨ ਸਿਰ ਤੇ ਆਵੇ ।
ਉਸ ਨੂੰ ਵਿੱਚ ਹਨੇਰੇ ਖੂਹੇ, ਸੁੱਟੋ ਚੱਲੋ ਮਰ ਜਾਵੇ ।
ਜੇ ਬਿਲਫ਼ਰਜ਼ ਰਹਿਆ ਇਹ ਜ਼ਿੰਦਾ, ਕੋਈ ਕੱਢ ਲੈ ਜਾਵੇ ।
ਫਿਰ ਮੁੜ ਜ਼ਿੰਦਾ ਪਾਸ ਪਿਦਰ ਦੇ, ਖ਼ਾਲੀ ਮੂਲ ਨ ਆਵੇ ।

---

1. ਭਲਿਆਈ, ਸੁਖ 2. ਤਰਲੇ 3. ਪੱਲਾ 4. ਤਲਵਾਰ 5. ਦੱਬ ਦੇਣਾ 6. ਝਗੜਾ, ਮੁਸੀਬਤ (?)

ਮਤਲਬ ਅਸਾਂ ਏਹਾ ਜੋ ਪਿਉ ਥੀਂ, ਦੂਰ ਰਹੇ ਇਹ ਭਾਈ।
ਜ਼ਿੰਦਾ ਰਹੇ ਮਰੇ ਜਾਂ ਅਜ਼ਲੋਂ, ਸਾਨੂੰ ਫ਼ਿਕਰ ਨ ਕਾਈ।
ਨਾ ਹੱਕ ਕਤਲ ਗੁਨਾਹ ਕਬੀਰਾ[1] ਨ ਸਾਡੇ ਸਿਰ ਆਵੇ।
ਤੇ ਇਕ ਸ਼ਰਤ ਕਰੋ ਕੋ ਉੱਤੋਂ, ਪੱਥਰ ਨ ਚਲਾਵੇ।
ਜਾਂ ਖੂਹੇ ਵਿਚ ਸੁੱਟੋ ਇਸਨੂੰ, ਪੱਥਰ ਢੀਮ ਨ ਮਾਰੋ।
ਹੋਰ ਜ਼ਿਆਦਾ ਰੰਜ ਨ ਦੇਹੋ, ਕੋਲੋਂ[2] ਮੂਲ ਨ ਹਾਰੋ।
ਸ਼ਰਤ ਮੰਨੀ ਇਹ ਭਾਈਆਂ ਆਖ਼ਿਰ, ਲੈ ਯੂਸੁਫ਼ ਨੂੰ ਧਾਏ।
ਜੰਗਲ ਵਿਚ ਹਨੇਰਾ ਖੂਹਾ, ਤਿਸ ਕਿਨਾਰੇ ਆਏ।
ਯੂਸੁਫ਼ ਡਰਿਆ ਜਾਂ ਸੱਚ ਜਾਤਾ, ਕਹਰ ਕਮਾਵਣ ਲੱਗੇ।
ਖੂਹੇ ਦੇ ਵਿਚ ਮੇਰੇ ਤਾਈਂ, ਭਾਈ ਪਾਵਣ ਲੱਗੇ।
ਤੇ ਇਹ ਅਹਦ ਪਿਦਰ ਦਾ ਜ਼ੁਲਮੋਂ, ਤੋੜ ਗਵਾਵਣ ਲੱਗੇ।
ਜਾਨ ਮੇਰੀ ਵਿਚ ਹਿਜਰ ਪਿਦਰ ਦੇ, ਤੋੜ ਵਗਾਵਣ ਲੱਗੇ।
ਵਿਚ ਉਜਾੜ ਦੁਖਾਂ ਦੇ ਖੂਹੇ, ਹੁਣ ਸੁਟ ਜਾਵਣ ਲੱਗੇ।
ਸਿਰ ਮੇਰੇ ਪੁਰ ਦਰਦ ਗ਼ਮਾਂ ਦੇ, ਵੇਲੇ ਆਵਣ ਲੱਗੇ।
ਵਾਏ ਦਰੇਗ਼[3] ਫ਼ਿਰਾਕ ਪਿਦਰ ਦੇ, ਦਰਦ ਸਤਾਵਣ ਲੱਗੇ।
ਫ਼ੁਰਕਤ ਦੇ ਗ਼ਮ ਦੋਹਾਂ ਦਿਲਾਂ ਦੇ ਦਿਲ ਨੂੰ ਖਾਵਣ ਲੱਗੇ।
ਯੂਸੁਫ਼ ਦੌੜ ਯਹੂਦੇ ਦੇ ਵੱਲ ਦਾਮਨ ਪਕੜ ਪੁਕਾਰੇ।
ਖੂਹ ਵਿਚ ਮੈਨੂੰ ਸੁੱਟੋ ਨਾਹੀਂ, ਮੇਰੇ ਵੀਰ ਪਿਆਰੇ।
ਮਾਰੋ ਤੇਗ਼ ਕਰੋ ਦੋ ਟੁਕੜੇ, ਇਕ ਵਾਰੀ ਮਰ ਜਾਵਾਂ।
ਇਹ ਤਕਲੀਫ਼ ਜੋ ਖੂਹੇ ਵਾਲੀ, ਜ਼ਿੰਦਾ ਮੂਲ ਨ ਪਾਵਾਂ।
ਮਰਨ ਸੁਖਾਲਾ ਨਜ਼ਰੀਂ ਆਵੇ, ਖੂਹਾ ਕੈਦ ਮੰਦੇਰੀ।
ਵੀਰ ਮੇਰੇ ਚਾ ਤੇਗ਼ ਵਗਾਹੋ, ਅਰਜ਼ ਕਬੂਲੋ ਮੇਰੀ।
ਬਾਪ ਮੇਰਾ ਜੇ ਮਿਲੇ ਨ ਮੈਨੂੰ, ਮੈਂ ਕੀ ਕਰਾਂ ਹੱਯਾਤੀ[4]।
ਕਰੋ ਨ ਜੁਦਾ ਪਿਦਰ ਥੀਂ ਮੈਨੂੰ, ਹਲਕ[5] ਧਰੋ ਚਾ ਕਾਤੀ[6]।
ਉਸ ਕਨਆਨ ਫ਼ਰੋਜ਼[7] ਸ਼ਮਾ ਦੀ, ਮਿਲੇ ਨ ਜੇ ਰੁਸ਼ਨਾਈ।
ਜੀਵਨ ਦੀ ਵਿਚ ਚਾਹ ਅੰਧੇਰੇ, ਮੈਨੂੰ ਤਲਬ[8] ਨ ਕਾਈ।
ਉਸ ਹਨੇਰੇ ਖੂਹੇ ਨਾਲੋਂ, ਚੰਗਾ ਹੋਰ ਹਨੇਰਾ।
ਯਾ ਮਾਰੋ ਯਾ ਪਾਸ ਪਿਦਰ ਦੇ, ਮੇਰਾ ਕਰੋ ਬਸੇਰਾ।
ਮੈਂ ਤੇ ਪਿਉ ਵਿਚ ਫ਼ਰਕ ਨਾ ਪਾਓ, ਰਹਮ ਮੇਰੇ ਪੁਰ ਖਾਓ।
ਜੇ ਪਾਓ ਤੇ ਮਾਰ ਗਵਾਓ, ਖੂਹੇ ਨ ਸੁਟ ਜਾਓ।

---

1. ਵੱਡਾ, ਭਾਰਾ 2. ਬਚਨ 3. ਅਫ਼ਸੋਸ 4. ਜੀਵਨ 5. ਗਿੱਚੀ 6. ਛੁਰੀ 7. ਰੋਸ਼ਨ ਕਰਨ ਵਾਲਾ 8. ਢੂੰਡ।

ਸੁਣ ਯੂਸੁਫ ਥੀਂ ਗ਼ਮ ਦੀਆਂ ਆਹੀਂ, ਕਰੇ ਯਹੂਦਾ ਜ਼ਾਰੀ ।
ਨੌ ਭਾਈਆਂ ਨੇ ਗ਼ਲਬਾ[1] ਕੀਤਾ, ਆਏ ਵਿੱਚ ਕਹਾਰੀ[2] ।
ਰਲ ਮਿਲ ਉਹਨਾਂ ਯੂਸੁਫ ਉਤੋਂ, ਜਾਮੇ[3] ਪਕੜ ਉਤਾਰੇ ।
ਬਦਨ ਮੁਬਾਰਿਕ ਨੰਗਾ ਹੋਇਆ, ਚੜ੍ਹੇ ਫ਼ਲਕ ਲਿਸ਼ਕਾਰੇ ।
ਸਤਰ[4] ਡਿੱਠਾ ਜਾਂ ਨੰਗਾ ਯੂਸੁਫ ਆਹੀਂ ਕਰ ਕਰ ਰੋਇਆ ।
ਸ਼ਰਮਜ਼ਦਾ ਹੋ ਮਿੰਨਤ ਕਰਦਾ, ਕੁੜਤਾ ਪਕੜ ਖਲੋਇਆ ।
ਇਕ ਹੱਥ ਸਤਰੇ, ਦੂਜਾ ਕੁੜਤੇ, ਰਹਣ ਦਿਓ ਗਲ ਮੇਰੇ ।
ਨੰਗਾ ਕਰਕੇ ਸੁੱਟੋ ਨਾਹੀਂ, ਅੰਦਰ ਖੂਹ ਹਨੇਰੇ ।
ਹੁਣ ਇਹ ਪੜਦਾ ਪਾਸ ਤੁਸਾਂ ਮੈਂ, ਰਹੇ ਕਫ਼ਨ ਜਾਂ ਮੋਇਆ ।
ਮੈਂ ਵਿਚ ਸਾਰੀ ਉਮਰ ਭਰਾਓ, ਨੰਗਾ ਕਦੇ ਨ ਹੋਇਆ ।
ਭਾਈ ਕਹਿੰਦੇ ਛਡ ਦੇ ਯੂਸੁਫ ਨ ਕਰ ਲੰਮਾ ਕਿੱਸਾ ।
ਕਫ਼ਨ ਤੇਰਾ ਤਾਰੀਕੀ[5] ਖੂਹੇ, ਇਹ ਹੈ ਤੇਰਾ ਹਿੱਸਾ ।
ਇਹ ਥੀਂ ਹੋਰ ਜ਼ਿਆਦਾ ਲੋੜੇਂ, ਸੱਦ ਸਿਤਾਰੇ ਯਾਰਾਂ ।
ਸੂਰਜ ਚੰਦ ਜੋ ਸਜਦਾ ਕਰਦੇ, ਦੇਣ ਲਿਬਾਸ ਹਜ਼ਾਰਾਂ ।
ਸਜਦਾ ਕਰਨੇ ਵਾਲਿਆਂ ਕੋਲੋਂ ਮੰਗ ਮਿਲੇ ਅੱਜ ਪਰਦਾ ।
ਕਿੱਧਰ ਗਏ ਸਿਤਾਰੇ ਯਾਰਾਂ, ਸੂਰਜ ਨੂਰ ਕਮਰ ਦਾ ।
ਵੀਰ ਛੁਡਾਵਣ ਉਹ ਨ ਛੋਡੇ, ਕਰਦਾ ਮਿੰਨਤ ਜ਼ਾਰੀ ।
ਦੌੜ ਪਇਆ ਸ਼ਮਊਨ ਗ਼ਜ਼ਬ ਥੀਂ, ਖੂਹ ਖੜਿਆ ਯਕ ਬਾਰੀ ।
ਚਾ ਯੂਸੁਫ ਨੂੰ ਰੱਸਾ ਪਾਇਆ, ਖੂਹੇ ਵਿੱਚ ਵਹਾਇਆ ।
ਕੱਟ ਲਇਆ ਫਿਰ ਰੱਸੇ ਤਾਈਂ ਜਾਂ ਅਧਵਾਟੇ ਆਇਆ ।

## (ਖੂਹ ਦੀ ਸਿਫ਼ਤ ਵਿਚ)

ਕਿਆ ਕਹਾਂ ਉਸ ਖੂਹੇ ਹਾਲਾ, ਦੋਜ਼ਖ਼[6] ਦਾ ਦਿਖਲਾਵਾ ।
ਸੱਪ ਅਠੂਏਂ ਉਸ ਵਿੱਚ ਜ਼ਾਲਿਮ, ਹਰ ਇਕ ਜ਼ਹਰੋਂ ਸਾਵਾ ।
ਪੁਰ ਕਰ ਭਰਿਆ ਉਸਦੇ ਅੰਦਰ ਗ਼ਮ ਦਿਲਗੀਰੀ ਹਾਵਾ[7] ।
ਦਰਦ ਦਰੇਗ ਫ਼ਿਰਾਕ ਅਜ਼ੀਜ਼ਾਂ, ਜ਼ਾਰ ਤਪਣ ਪਛਤਾਵਾ ।
ਇਹ ਕਮੀਨ ਆਫ਼ਾਤ ਜਹਾਂ ਦਾ, ਦਰਦ ਦੁੱਖਾਂ ਦਾ ਖਾਵਾ[8] ।
ਇਸਦਾ ਨਾਮ ਜ਼ਬਾਨੀਂ ਲੈਂਦਿਆਂ, ਕਰਨ ਬਲਾਈਂ ਧਾਵਾ ।
ਦੁਖ ਅੰਦੋਹ[9] ਕਰ ਨਜ਼ਰ ਤਕੇਂਦਿਆਂ, ਵਲ ਵਲ ਭਰਨ ਕਲਾਵਾ ।
ਇਨ੍ਹਾਂ ਦਿਲਾਂ ਵਿਚ ਸਬਰ ਵਡੇਰੇ, ਉਹਨਾਂ ਦਾ ਪਰਤਾਵਾ ।

---

1. ਜ਼ੋਰ 2. ਕਹਿਰ, ਗੁੱਸਾ 3. ਕਪੜੇ 4. ਪਿੰਡੇ ਦਾ ਉਹ ਹਿੱਸਾ ਜਿਸਦਾ ਢਕਣਾ ਉਚਿੱਤ ਮੰਨਿਆ ਜਾਂਦਾ ਹੈ 5. ਅੰਨ੍ਹੇਰਾ 6. ਨਰਕ 7. ਹੌਕੇ 8. ਖਾ ਜਾਣ ਵਾਲਾ 9. ਗ਼ਮ, ਪੀੜਾ

ਪਾਣੀ ਉਸਦਾ ਏਡਕ ਕੌੜਾ, ਪੀਂਵਦਿਆਂ ਦਮ[1] ਜਾਵੇ ।
ਤੇ ਬਦਬੂ ਅਜੇਹੀ ਮੰਦੀ, ਮਗ਼ਜ਼ ਦਿਮਾਗ਼ ਜਲਾਵੇ ।
ਫ਼ਾਸਿਦ[2] ਕਰ ਅਖ਼ਲਾਤ[3] ਬਦਨ ਥੀਂ, ਬਾਹਿਰ ਕੱਢ ਵਗਾਵੇ ।
ਕਰ ਤਹਲੀਲ[4] ਰਤੂਬਤ[5] ਤਨ ਥੀਂ, ਪਲ ਵਿਚ ਸਾੜ ਵਿਖਾਵੇ ।
ਮੁਹੱਰਿਕਿ-ਹੁਮਾ[6] ਆਬ ਬੁਖ਼ਾਰੋਂ; ਸਫ਼ਰਾਈਆਂ[7] ਦੀਆਂ ਆਹਾਂ ।
ਵਹੰਦਾ ਜੋਸ਼ ਹਰਾਰਤ[8] ਇਸ ਥੀਂ, ਵਾਂਗ ਨਜ਼ਾਅ[9] ਦਿਆਂ ਸਾਹਾਂ ।
ਹਿਜਰ ਲਤਾੜਿਆਂ ਦੀ ਉਮੀਦੋਂ, ਉਸਦੀਆਂ ਲੰਮੀਆਂ ਬਾਹਾਂ ।
ਦੂਰ ਦਰਾਜ਼ ਥੱਲਾ ਦੁਖ ਭਰਿਆ, ਵਾਂਗ ਬਿਰਹੋਂ ਦੇ ਘਾਹਾਂ[10] ।
ਡੂੰਘਿਆਂ ਜ਼ਖ਼ਮ ਫ਼ਿਰਾਕਾਂ ਵਾਂਗੂ, ਡੂੰਘਾ ਬਹੁਤ ਹਿਠਾਹਾਂ ।
ਰੰਜ ਅਜ਼ਾਰ ਅਜ਼ੀਯਤ[11] ਭਰਿਆ, ਵਾਂਗ ਦਿਲਾਂ ਬਦਖ਼੍ਵਾਹਾਂ[12] ।
ਕਹਰ ਜਹੰਨਮ[13] ਦਾ ਉਸ ਕੋਲੋਂ, ਮੰਗਦਾ ਲੱਖ ਪਨਾਹਾਂ ।
ਮਹਜੂਰਾਂ ਦੀ ਆਸ ਲੰਮੀ ਥੀਂ, ਉਸਦਾ ਕਦਮ ਅਗਾਹਾਂ ।
ਤਪੇ ਤਨੂਰ ਗ਼ਮਾਂ ਦਾ ਬਾਲਣ, ਦਰਦ ਬਲਣ ਵਿਚ ਲਾਟਾਂ ।
ਯਾਰ ਵਿਛੁੰਨੀਆਂ[14] ਰਾਤਾਂ ਵਾਗੂੰ, ਇਸਦੀਆਂ ਲੰਮੀਆਂ ਵਾਟਾਂ ।
ਫ਼ਲਸਫ਼ੀਆਂ[15] ਦੇ ਗ਼ੌਰ-ਹਿਦਸ[16] ਥੀਂ, ਰਖਦਾ ਅਮਕ[17] ਵਧੇਰਾ ।
ਦੁਨੀਆ ਦੇ ਮਗ਼ਲੂਬ[18] ਦਿਲਾਂ ਥੀਂ, ਉਸ ਵਿੱਚ ਵੱਧ ਹਨੇਰਾ ।
ਤੇ ਜ਼ਾਲਿਮ ਦੀ ਗੋਰ ਬਰਾਬਰ, ਅੰਧੇਰੇ ਥੀਂ ਭਰਿਆ ।
ਨਾਦਾਰਾਂ[19] ਦੇ ਫ਼ਿਕਰ ਮਆਸੋਂ[20], ਇਹ ਨਮੂਨਾ ਧਰਿਆ ।
ਹਿਜਰੋਂ ਖ਼ਿਸ਼ਤ[21] ਲੱਗੀ ਗ਼ਮ ਚੂਨਾ, ਆਤਿਸ਼[22] ਹਸਦ ਤਪਾਇਆ ।
ਖ਼ੂਨ ਜਿਗਰ ਪੁਰ ਹਸਦ ਦਿਲਾਂ ਦਾ, ਖੋਲ ਗੰਢੀਂ ਰੰਗ ਲਾਇਆ ।
ਧਰ ਪਰਕਾਰ ਵਿਛੋੜਿਆਂ ਵਾਲੇ, ਨਕਸ਼[23] ਕੱਢੇ ਬੇਦਰਦਾਂ ।
ਥੈਠ ਵਿੱਚੋਂ ਦਮ ਸਰਦ ਭਰੇਂਦਿਆਂ, ਉੱਡਣ ਦੁੱਖਾਂ ਦੀਆਂ ਗਰਦਾਂ ।
ਚਾਲ੍ਹੀ ਸਾਲ ਕਮਾਈਆਂ ਹੋਈਆਂ, ਗੁੰਨ੍ਹ ਗ਼ਮਾਂ ਵਿੱਚ ਆਹੀਂ ।
ਕਰ ਗਾਰਾ ਫਿਰ ਰੂਇ[25] ਸਵਾਰੀ, ਦਰਦ ਸੁਕਾਏ ਭਾਹੀਂ ।
ਮਰਕਜ਼ ਹਫ਼ਤ ਦਵਾਇਰ ਗ਼ਮ ਦਾ[26], ਦੌਰ[27] ਹਿੱਸਾਰ[28] ਬਲਾਈਂ ।
ਨੁਕਤਾ ਜੀਮ ਜੁਦਾਈ ਵਾਲਾ, ਚਾਹ ਮਦਾਰ[29] ਅਜ਼ਾਈਂ ।

---

1. ਸਾਸ 2. ਵਿਗਾੜ ਕੇ 3. ਖ਼ਿਲਤ ਦਾ ਬਹੁਵਚਨ ਹੈ, ਦੇਖੋ ਅੰਤਿਕਾ 4. ਘੁਲਾ ਦੇਣਾ, ਪਤਲਾ ਕਰ ਦੇਣਾ, 5. ਤਰੀ, ਨਮੀ 6. ਤਾਪ ਪੈਦਾ ਕਰਨ ਵਾਲਾ 7. ਗਰਮੀ ਦੇ ਮਾਰੇ ਹੋਏ 8. ਗਰਮੀ 9. ਮਰਨ ਕਰੀਬ ਹਾਲਤ 10. ਫੱਟ 11. ਦੁੱਖ, ਪੀੜਾ 12. ਬੁਰਾ ਚਾਹੁਣ ਵਾਲੇ 13. ਘੋਰ ਨਰਕ 14. ਵਿਛੜੇ ਹੋਏ, ਬਿਰਹੀ 15. ਚਿੰਤਕ 16, ਸੋਚ, ਦਾਨਾਈ 17. ਡੂੰਘਾਈ 18. ਕਾਬੂ ਵਿਚ ਆਏ 19. ਨੰਗੇ ਭੁੱਖੇ 20 ਰੋਜ਼ੀ 21. ਇੱਟ 22. ਅੱਗ 23. ਚਿੱਤਰ 24. ਮਿੱਟੀ, ਧੂੜ 25. ਮੱਥਾ, ਚਿਹਰਾ 26. ਸਤ ਘੇਰਿਆਂ ਵਾਲੇ ਗ਼ਮ ਦੇ ਕੋਟ ਦਾ ਕੇਂਦਰ 27. ਆਲੇ ਦੁਆਲੇ 28. ਕਿਲ੍ਹਾ 29. ਨ ਰੱਖ ।

ਬਦਖ਼੍ਵਾਹਾਂ ਦੇ ਦਿਲ ਦੀਆਂ ਅੱਗਾਂ, ਵੈਰਾਨੀ ਵਿਚ ਆਈਆਂ !
ਉਸ ਖੂਹੇ ਵਿੱਚ ਆਣ ਸਮਾਈਆਂ, ਤੇ ਸਿਰ ਲਾਟਾਂ ਚਾਈਆਂ ।
ਰਾਜ਼ ਖੁਲ੍ਹਾ ਪਰ ਕਬਰੇ ਵਾਲਾ, ਚੰਦ ਸਿਤਾਰਿਓਂ ਖ਼ਾਲੀ ।
ਰੋਜ਼ ਕੰਡੇ ਪੁੜਨ ਹਸਰਤ ਵਾਲੇ, ਇਹ ਪੁਰ ਸੋਜ਼ ਹਵਾਲੀ[1] ।
ਕਸ਼[2] ਨਖ਼ਸ਼ਬ[3] ਵਿਚ ਮਾਹ ਅਤਾ ਥੀਂ, ਚਾ ਮਿਲੀ ਮਸ਼ਹੂਰੀ ।
ਤੇ ਇਹ ਚਾਹ ਰਹਿਆ ਚਾਹ ਕਰਦਾ, ਮਾਹ ਮਿਲੇ ਇਕ ਵਾਰੀ ।
ਨੂਰ ਅੱਖੀਂ ਆਰਾਮ ਦਿਲਾਂ ਦਾ, ਸਬਰ ਜਿਗਰ ਦਾ ਸਾਯਾ ।
ਉਹ ਮਹਬੂਬ ਨਬੀ ਦੇ ਦਿਲ ਦਾ ਉਸ ਖੂਹੇ ਵਿਚ ਆਇਆ ।
ਜਾਂ ਭਾਈਆਂ ਕਟ ਰੱਸੀ ਯੂਸੁਫ ਖੂਹੇ ਵਿੱਚ ਵਗਾਇਆ ।
ਜਬਰਾਈਲ ਮੁਕੱਰਬ[4] ਤਾਈਂ, ਹੁਕਮ ਇਲਾਹੀ ਆਇਆ ।
ਜਾ ਝਬ ਪਕੜ ਮੇਰਾ ਪੈਗ਼ੰਬਰ, ਪੈਗ਼ੰਬਰ ਦਾ ਪਿਆਰਾ ।
ਬੈਠ ਕੇ ਜਾ ਸਵਾਰ ਸ਼ਤਾਬੀ, ਸਾਫ਼ ਕਰੋ ਥਾਂ ਸਾਰਾ ।
ਸੁਣ ਕੇ ਹੁਕਮ ਫ਼ਰਿਸ਼ਤਾ ਨੱਸਿਆ, ਸਿੱਦਰਹ[5] ਥੀਂ ਯਕਬਾਰੀ ।
ਅੱਖ ਝਮਕ ਥੀਂ ਅੱਗੇ ਪਹੁਤਾ, ਕਰ ਇਕ ਤੇਜ਼ ਉਡਾਰੀ ।
ਪਕੜ ਲਇਆ ਅਧਵਾਟੋਂ ਯੂਸੁਫ਼, ਜਿਉਂ ਨਾਜ਼ਿਕ ਗੁਲ ਚਾਇਆ ।
ਕਤਰਾ ਰਹਮਤ ਬਾਰਾਂ[6] ਵਾਂਗੂੰ, ਪਕੜ ਥੱਲੇ ਵੱਲ ਆਇਆ ।
ਹਰ ਆਫ਼ਤ ਕਰ ਸਾਫ਼ ਸ਼ਤਾਬੀ, ਨਾਲ ਆਰਾਮ ਬੈਠਾਇਆ ।
ਪਾਣੀ ਚਾਹ ਕਰ ਜੋਸ਼ ਉੱਛਲਿਆ, ਲਬਾਂ ਬਰਾਬਰ ਆਇਆ ।
ਬਰਕਤ ਲਬ ਸਭ ਪਾਣੀ ਸ਼ੀਰੀਂ[7], ਹੋ ਗਇਆ ਵਿਚ ਦਮ ਦੇ ।
ਆਬ ਸਫ਼ਾ ਪੁਰ ਲਜ਼ੱਤ[8] ਹੋਇਆ, ਬਰਕਤ ਨਾਲ ਕਦਮ ਦੇ ।
ਯੂਸੁਫ਼ ਦੀ ਖੁਸ਼ਬੂਓਂ ਉਸਦੀ, ਦੂਰ ਹੋਈ ਬਦਬੂਈ ।
ਵਾਂਗ ਚਿਰਾਗ਼ ਬਦਨ ਦੇ ਨੂਰੋਂ, ਜਗਾ ਰੋਸ਼ਨ ਹੋਈ ।
ਸਭ ਆਫ਼ਾਤ ਪਲਕ ਵਿਚ ਉਸਦੀ, ਹੋਏ ਦੂਰ ਤਮਾਮੀ ।
ਕੁੱਲ ਆਰਾਮ ਤਸੱਲੀ ਹੋਈ, ਉਸਦੀ ਬੇਆਰਾਮੀ ।
ਸੁੱਟ ਭਰਾਵਾਂ ਯੂਸੁਫ ਤਾਈਂ. ਉੱਤੋਂ ਪੱਥਰ ਮਾਰੇ ।
ਫਿਰ ਯਹੂਦੇ ਨੇ ਕਰ ਮਿਨਤ, ਵਰਜੇ ਭਾਈ ਸਾਰੇ !
ਮੁੜ ਭਾਈ ਵਲ ਗਏ ਚਰਾਗਹ, ਕਰ ਏਹ ਕਾਰੇ ਭਾਰੇ ।
ਗੋਸਫੰਦਾਂ[9] ਸਨ ਖੂਹੋਂ ਨੇੜੇ, ਮੇਸ਼ ਦੁੰਬੇ ਬੁਜ਼[10] ਸਾਰੇ ।

**(ਪ੍ਰਸ਼ਨ)**

ਸਾਇਲ[11] ਤੁਧ ਸਵਾਲ ਕਿਆ ਹੈ, ਯੂਸੁਫ ਆਲੀ ਪਾਇਆ ।
ਇਹ ਤਕਦੀਰ ਇਲਾਹੀ ਆਖ਼ਿਰ, ਕਿਉਂ ਖੂਹੇ ਵਿਚ ਆਇਆ ।

---

1. ਆਲਾ ਦੁਆਲਾ 2. ਨਖ਼ਸ਼ਬ ਦੇ ਲਾਗੇ ਇਕ ਥਾਂ 3. ਤੁਰਕਿਸਤਾਨ ਦਾ ਇਕ ਸ਼ਹਿਰ, ਦੇਖੋ ਅੰਤਕਾ 4. ਫ਼ਰਿਸ਼ਤਾ 5. ਦੇਖੋ ਅੰਤਕਾ 6. ਵਰਖਾ 7. ਮਿੱਠਾ 8. ਸੁਆਦ 9. ਭੇਡਾਂ 10. ਬਕਰੀਆਂ 11. ਪ੍ਰਸ਼ਨ ਕਰਨ ਵਾਲੇ ।

(ਉੱਤਰ)

ਵਿਚ ਜ਼ਮਾਨੇ ਹੂਦ[1] ਨਬੀ ਦੇ, ਸੀ ਇਕ ਆਬਿਦ[2] ਰੱਬ ਦਾ ।
ਰਾਤ ਦਿਨੇ ਵਿੱਚ ਅਮਲ ਇਬਾਦਤ, ਸ਼ਾਇਕ ਜ਼ੌਕੇ[3] ਤਲਬ ਦਾ ।
ਸ਼ੇਸ* ਨਬੀ ਦਾ ਪੜ੍ਹੇ ਸਹੀਫ਼ਾ[4], ਆਹਾ ਨਾਮ ਯਹੂਦਾ ।
ਵਿੱਚ ਤਲਾਵਤ[5] ਜ਼ਿਕਰ ਇਬਾਦਤ, ਰਹੇ ਮੁਦਾਮ ਆਸੂਦਾ[6] ।
ਯੂਸੁਫ਼ ਦਾ ਵਿੱਚ ਜ਼ਿਕਰ ਸਹੀਫ਼ੇ, ਉਸਨੂੰ ਨਜ਼ਰੀਂ ਆਇਆ ।
ਖ਼ੂਬੀ ਹੁਸਨ ਕਮਾਲ ਮਰਾਤਬ, ਹੋਸੀ ਆਲੀ ਪਾਇਆ ।
ਹੋਇਆ ਸ਼ੌਕ ਦਿਲੇ ਵਿਚ ਗ਼ਾਲਿਬ, ਚਾਹੇ ਯੂਸੁਫ਼ ਦੇਖਾਂ ।
ਕਰਾਂ ਜ਼ਿਆਰਤ[7] ਯੂਸੁਫ਼ ਦੀ ਮੈਂ, ਜੇ ਹੋਵੇ ਵਿੱਚ ਲੇਖਾਂ
ਕਰੇ ਦੁਆ ਰੱਖ ਯਾ ਰੱਬ ਮੈਨੂੰ, ਜਾਂ ਲਗ ਯੂਸੁਫ਼ ਹੋਵੇ ।
ਮੈਂ ਵੀ ਕਰਾਂ ਜ਼ਿਆਰਤ[7] ਉਸਦੀ, ਅਰਜ਼ ਕਰੇ ਇਹ ਰੋਵੇ ।
ਅਰਜ਼ ਕਬੂਲ ਹੋਈ ਦਰਗਾਹੇ, ਆਇਆ ਹੁਕਮ ਰਬਾਨਾ ।
ਕਰ ਇਲਹਾਮ[8] ਕਹਿਆ ਇਸ ਖੂਹੇ, ਆਪਣਾ ਰੱਖ ਟਿਕਾਣਾ ।
ਇਸ ਖੂਹੇ ਦੇ ਅੰਦਰ ਤੈਨੂੰ, ਯੂਸੁਫ਼ ਨਬੀ ਮਿਲਾਵਾਂ ।
ਜਾਂ ਲਗ ਯੂਸੁਫ ਨੂੰ ਨ ਦੇਖੇਂ, ਨਾ ਤੁਧ ਜਿੰਦ ਗਵਾਵਾਂ ।
ਤਦੋਂ ਯਹੂਦਾ ਉਸ ਖੂਹੇ ਵਿੱਚ, ਮੁੱਦਤ ਰਹਿਆ ਮੁਦਾਮੀ ।
ਰਾਤ ਦਿਨੇ ਵਿੱਚ ਜ਼ਿਕਰ ਇਬਾਦਤ, ਕਰਦਾ ਸੀ ਜ਼ਿੰਦਗਾਨੀ ।
ਨਿੱਤ ਫ਼ਰਿਸ਼ਤੇ ਹੁਕਮ ਖ਼ੁਦਾ ਥੀਂ, ਗ਼ੈਬੋਂ ਖ਼ੁਰਸ਼[9] ਲਿਆਵਣ ,
ਇਹ ਆਬਿਦ ਨੂੰ ਖੂਹੇ ਅੰਦਰ, ਇੱਜ਼ਤ ਨਾਲ ਖੁਲਾਵਣ ।
ਜਾਂ ਭਾਈਆਂ ਹੁਣ ਯੂਸੁਫ਼ ਸੁੱਟਿਆ, ਆਬਿਦ ਖ਼ਬਰਾਂ ਪਾਈਆਂ ।
ਨਜ਼ਰ ਵਗਾ ਇਸ ਉੱਪਰ ਡਿੱਠਾ, ਨੂਰ ਖੁੱਲੇ ਰੁਸ਼ਨਾਈਆਂ ।
ਉੱਪਰ ਥੀਂ ਜਾਂ ਗਇਆ ਫ਼ਰਿਸ਼ਤਾ, ਪਕੜ ਥੱਲੇ ਵੱਲ ਚਾਏ ।
ਦੇਖ ਯਹੂਦਾ ਸ਼ੌਕੋਂ ਉਠਿਆ, ਪਹੁੰਚ ਮਿਲਿਆ ਵਿਚ ਰਾਹੇ ।
ਗਲ ਮਿਲਿਆ ਕਰ ਸ਼ੌਕ ਹਜ਼ਾਰਾਂ, ਹਾਲਤ ਆਖ ਸੁਣਾਈ ।
ਵਿੱਚ ਉਡੀਕਾਂ ਤੇਰੀਆਂ ਯੂਸੁਫ਼, ਮੁੱਦਤ ਅਸਾਂ ਵਿਹਾਈ ।
ਪਇਆ ਕਰਾਰ ਦਿਲੇ ਵਿੱਚ ਮੇਰੇ, ਜਾਂ ਤੂੰ ਨਜ਼ਰੀਂ ਆਇਆ ।
ਹਰ ਇਕ ਦਾ ਮਕਸੂਦ ਪੁਜਾਵੇਂ, ਮੇਰੇ ਵਾਂਗ ਖ਼ੁਦਾਇਆ ।
ਭਾਈਆਂ ਦਾ ਤੂੰ ਗਿਲਾ ਸ਼ਿਕਾਇਤ, ਯੂਸੁਫ਼ ਕਰੀਂ ਨ ਕਾਈ ।
ਇਹ ਸਭ ਮੇਰੇ ਮਿਲਣੇ ਕਾਰਣ, ਤੁੱਧ ਮੁਸੀਬਤ ਪਾਈ ।
ਇਹ ਗੱਲ ਆਖ ਖ਼ੁਦਾ ਨੂੰ ਸੌਂਪਿਆ, ਯੂਸੁਫ਼ ਨਬੀ ਹੱਕਾਨੀ[10] ।
ਸਾਹ ਠੰਢਾ ਭਰ ਇੱਕੋ ਦਮ ਵਿੱਚ, ਆਬਿਦ ਹੋਇਆ ਫ਼ਾਨੀ ।

---

1. ਦੇਖੋ ਅੰਤਕਾ 2. ਬੰਦਗੀ ਕਰਨ ਵਾਲਾ 3. ਸ਼ੌਕ, ਰਸ 4. ਕਿਤਾਬ 5. ਪਾਠ ਕਰਨਾ 6. ਖ਼ੁਸ਼ 7. ਦਰਸ਼ਨ 8. ਆਕਾਸ਼ ਬਾਣੀ 9. ਖਾਣਾ 10 ਸੱਚਾ ।

ਯੂਸੁਫ਼ ਦੇਖ ਰਹਿਆ ਮੁਤਅੱਜਬ[1], ਉਸਦੀ ਸਿਦਕ[2] ਸਫ਼ਾਈਓਂ[3] ।
ਰੱਬ ਦੇ ਫ਼ਜ਼ਲ ਕਰਮ ਤੇ ਲੁਤਫ਼ੋਂ, ਨਾਲੇ ਬੇਪਰਵਾਈਓਂ ।

## (ਪ੍ਰਸੰਗ ਚਲਿਆ)

ਆਹਾ ਯੂਸੁਫ਼ ਖੂਹੇ ਅੰਦਰ, ਵਿੱਚ ਮੁਸੀਬਤ ਭਾਰੀ ।
ਵਿੱਚ ਫ਼ਿਰਾਕ ਪਿਦਰ ਦੇ ਹਰਦਮ, ਕਰਦਾ ਗਿਰੀਆ ਜ਼ਾਰੀ ।
ਤਾਜ਼ੇ ਜ਼ਖ਼ਮ ਫ਼ਿਰਾਕਾਂ ਵਾਲੇ, ਸੀਨੇ ਦੇ ਵਿਚਕਾਰੇ ।
ਦੋ ਨੈਣਾਂ ਦੀਆਂ ਨਦੀਆਂ ਅੰਦਰ, ਤਾਰੀਆਂ ਲਾਵਣ ਹਾਰੇ ।
ਉਹ ਪਰਵਰਦਾ[4] ਨਾਜ਼ ਖੁਸੀ ਦਾ, ਪਿਤ੍ਰੈ ਦੇ ਵਿੱਚ ਕਿਨਾਰੇ ।
ਹੁਣ ਦੀਦਾਰ ਪਿਦਰ ਦੇ ਸ਼ੌਕੋਂ, ਜਾਨ ਲਬਾਂ ਖਲਿਹਾਰੇ ।
ਵਿੱਚ ਜੁਦਾਈ ਦੀ ਤਲਖ਼ਾਈ[5], ਜਾਨ ਲਬਾਂ ਪੁਰ ਆਈ ।
ਨੈਣ ਵਿਛੁੰਨੇ ਰੱਜ ਰੱਜ ਰੁੰਨੇ, ਕਰ ਕਰ ਯਾਦ ਜੁਦਾਈ ।
ਉਸ ਖੂਹੇ ਵਿੱਚ ਸੀ ਇੱਕ ਪੱਥਰ, ਵਾਂਗੂ ਤਖ਼ਤ ਵਿਛਾਇਆ ।
ਜਬਰਾਈਲੇ ਯੂਸੁਫ਼ ਤਾਈਂ, ਉਸਤੇ ਪਕੜ ਬਿਠਾਇਆ ।
ਨਵੀਂ ਮੁਸੀਬਤ ਸਿਰ ਤੇ ਆਈ, ਯੂਸੁਫ਼ ਨੇ ਦੁੱਖ ਪਾਇਆ ।
ਮੈਂ ਆਜਿਜ਼ ਤੇ ਭਾਈਆਂ ਮੇਰਿਆਂ, ਕੀਤਾ ਜ਼ੁਲਮ ਖ਼ੁਦਾਇਆ ।
ਰਹਮ ਕਰੀਂ ਤੂੰ ਮੇਰੇ ਉੱਤੇ; ਤੈਂ ਬਿਨ ਤੱਕੀਆ[6] ਨਾਹੀਂ ।
ਮੈਂ ਬੰਦਾ ਤੂੰ ਸਾਹਿਬ ਮੇਰਾ, ਦੇ ਖ਼ੱਲਾਸ ਅਸਾਈਂ ।
ਰੱਬ ਕਹੇ ਐ ਯੂਸੁਫ਼ ਮੇਰੇ, ਦਿਲ ਗ਼ਮਨਾਕ ਨ ਕਰੀਓ ।
ਭਾਈਆਂ ਵੱਲੋਂ ਦਿਲ ਦੇ ਅੰਦਰ, ਸ਼ਿਕਵਾ[7] ਰੰਜ ਨ ਧਰੀਓ ।
ਮੈਂ ਤੈਨੂੰ ਸੁਲਤਾਨ ਬਣਾਵਾਂ, ਉੱਪਰ ਤਖ਼ਤ ਬਹਾਵਾਂ ।
ਭਾਈ ਤੇਰੇ ਤੇਰੇ ਅੱਗੇ, ਕਰ ਆਜਿਜ਼[8] ਪਹੁੰਚਾਵਾਂ ।
ਇਹ ਨ ਜਾਣਨ ਤੇਰੇ ਤਾਈਂ, ਤੂੰ ਜਾਣੇ ਇਹ ਸਾਰੇ ।
ਤੇ ਇਹ ਤੈਨੂੰ ਸੀਸ ਨਿਵਾਵਣ, ਅਜਜ਼ ਕਰਨ ਬੇਚਾਰੇ ।
ਇਹਨਾਂ ਜਿਤਾਵੇਂ ਹੁਣ ਦੇ ਕਾਰੇ, ਤੂੰ ਵਿੱਚ ਬੜੀਆ ਸ਼ਾਨਾਂ ।
ਇਹ ਵਿਚ ਅਜਜ਼ ਰਹਣ ਸਿਰ ਨੀਵੇਂ, ਕਰ ਕਰ ਉਜ਼ਰ ਬਹਾਨਾ ।

---

1. ਹੈਰਾਨ 2. ਵਿਸ਼ਵਾਸ 3. ਪਵਿਤ੍ਰਤਾ 4. ਪਲਿਆ ਹੋਇਆ 5. ਕੁੜੱਤਣ 6. ਭਰੋਸਾ, ਆਸਰਾ 7. ਸ਼ਿਕਾਇਤ 8. ਆਤੁਰ ।

## ਭਰਾਵਾਂ ਦੀ ਵਾਪਸੀ ਤੇ ਝੂਠ-ਬਿਆਨੀ

ਆਹਾ ਭਾਈਆਂ ਯੂਸੁਫ਼ ਤਾਈਂ, ਜਾਂ ਖੂਹੇ ਵਿੱਚ ਪਾਇਆ ।
ਕਰ ਬੱਕਰੀ ਇਕ ਜ਼ਿਬ੍ਹਾ[1] ਉਥਾਈਂ, ਕੁੜਤਾ ਖ਼ੂਨ ਡੁਬਾਇਆ ।
ਰਾਤ ਪਈ ਸਭ ਰੋਂਦੇ ਪਿੱਟਦੇ, ਘਰ ਦੀ ਤਰਫ਼ ਸਿਧਾਏ ।
ਬੈਠਾ ਬਾਪ ਉਡੀਕੇ ਅੱਗੇ, ਅੰਦਰ ਸ਼ੌਕ ਸਵਾਏ ।
ਛਿਆਂ ਕੋਹਾਂ ਥੀਂ ਚੀਖ਼ਾਂ ਨਾਅਰੇ, ਗੋਸ਼[2] ਪਏ ਯਕ ਬਾਰੀ ।
ਸੁਣ ਯਾਕੂਬ ਕਰਾਰੋਂ ਚੱਲਿਆ, ਜ਼ਖ਼ਮ ਲੱਗਾ ਸੁ ਕਾਰੀ ।
ਮੈਂ ਜਾਣਾ ਅੱਜ ਸਿਰ ਤੇ ਆਈ, ਕੁਝ ਮੁਸੀਬਤ ਭਾਰੀ ।
ਯੂਸੁਫ਼ ਮੇਰਾ ਹੋਗ ਵਿਛੁੰਨਾ, ਪਿਸਰ[3] ਕਰੇਂਦੇ ਜ਼ਾਰੀ ।
ਜਿਸ ਗ਼ਮ ਦਾ ਦਿਲ ਫ਼ਿਕਰ ਚਿਰੋਕਾ, ਤੇ ਸਾਰੀ ਗ਼ਮ ਖ਼੍ਵਾਰੀ[4] ।
ਕੀ ਜਾਣਾ ਅਜ ਓਸੇ ਗ਼ਮ ਦੀ, ਆਣ ਢੁੱਕੀ ਸਰਦਾਰੀ ।
ਲੈ ਦਰਦਾ ਹੁਣ ਜਾਨ ਮੇਰੀ ਜਾ, ਤੇਰੀ ਤੇਜ਼ ਕਟਾਰੀ ।
ਧਸ ਵਿੱਚ ਬੈਠ ਜਿਗਰ ਦੇ ਰਸ ਮਿਸ, ਤੈਂ ਮੈਂ ਦੀ ਹੁਣ ਯਾਰੀ ।
ਲਹਰਾ ਛੋੜ ਵਿਛੋੜੇ ਵਾਲਿਓ, ਦੋ ਨੈਣੋਂ ਕੁਰਲਾਵੋ ।
ਉਮਰਾ ਸਾਰੀ ਰੋਂਦਿਆਂ ਰੋਂਦਿਆਂ, ਝੂਰ ਮਰੋ ਪਛਤਾਵੋ ।
ਸੁਣਦਿਆਂ ਸਾਰ ਨਬੀ ਦੇ ਦਿਲ ਨੂੰ, ਲਾਈਆਂ ਦਰਦ ਅਦਾਈਆਂ ।
ਵਕਤ ਗਏ ਜਦ ਖ਼ੁਸ਼ੀਆਂ ਪਾਈਆਂ, ਹੁਣ ਸਿਰ ਸਖ਼ਤੀਆਂ ਆਈਆਂ ।
ਕਿਵੇਂ ਪਿਆਰੇ ਯੂਸੁਫ਼ ਬਾਝੋਂ, ਮੇਰਾ ਹੋਗ ਗੁਜ਼ਾਰਾ ।
ਯਾ ਰੱਬ ਤੇਰੀ ਰਹਮਤ ਬਾਝੋਂ, ਮੈਨੂੰ ਜੀਵਨ ਭਾਰਾ ।
ਆਣ ਮਿਲੇ ਫ਼ਰਜ਼ੰਦ ਤੁਦਾਨੂੰ, ਕਰਦੇ ਗਿਰੀਆ-ਜ਼ਾਰੀ ।
ਬਾਪ ਪੁੱਛੇ ਉਹ ਸੂਰਤ ਕਿੱਥੇ, ਜੋ ਮੈਂ ਬਹੁਤ ਪਿਆਰੀ ।
ਐ ਫ਼ਰਜ਼ੰਦੋ ਵਿਚ ਤੁਸਾਡੇ, ਯੂਸੁਫ਼ ਦਿਸਦਾ ਨਾਹੀਂ ।
ਗਇਆ ਕਿੱਥੇ ਮੁੜ ਫਿਰ ਕਦ ਮਿਲਸੀ, ਰੋਂਦੀਆਂ ਕਰ ਕਰ ਆਹੀਂ ।
ਮਾਹ ਮੁਨੱਵਰ[5] ਖ਼ੂਬੀ ਵਾਲਾ, ਕਿਸ ਪਰਦੇ ਵਿਚ ਆਇਆ ।
ਅਨਵਰ[6] ਅਖ਼ਤਰ[7] ਨੂਰ ਫ਼ਲਕ[8] ਦਾ, ਕਿਸੇ ਨੇ ਪਕੜ ਛੁਪਾਇਆ ।
ਤੁਸਾਂ ਵਿੱਚੋਂ ਉਹ ਰੌਣਕ ਘਰ ਦੀ, ਕਿੱਧਰ ਹੋਈ ਰਵਾਨਾ ।
ਵਿਚ ਤੁਸਾਂ ਉਹ ਸ਼ਮਾ ਨ ਦਿਸਦੀ, ਦਿਲ ਜਿਸਦਾ ਪਰਵਾਨਾ ।
ਪੁਰ ਮਾਅਨੀ[9] ਉਹ ਸੂਰਤ ਜ਼ੇਬਾ, ਬਲਕ[10] ਤਮਾਮ[11] ਮਆਨੀ ।
ਉਹ ਮਆਨੀ ਦਰ ਮਾਅਨੀ ਮਕਸਦ, ਕਿਉਂ ਹੋ ਗਏ ਨਿਹਾਨੀ ।

---

1. ਕਤਲ ਕਰਕੇ 2. ਕੰਨ 3. ਪੁੱਤਰ 4. ਦੁਖ ਦਰਦ, ਪੀੜਾ 5. ਰੌਸ਼ਨ, ਚਮਕਦਾ 6. ਨੂਰਾਨੀ 7. ਸਿਤਾਰਾ 8. ਆਸਮਾਨ 9. ਭਾਵਾਂ ਨਾਲ ਪੁਰ 10. ਸਗੋਂ 11 ਕੁਲ ।

ਉਹ ਮਹਬੂਬ[1] ਨ ਆਵੇ ਨਜ਼ਰੀ, ਜਿਸਦੀਆਂ ਮਿੱਠੀਆਂ ਗੱਲਾਂ ।
ਕਹੋ ਅਜ਼ੀਜ਼ੋ ਯੂਸੁਫ਼ ਕਿੱਥੇ, ਦਿਲ ਘਾਇਲ ਵਿੱਚ ਸੱਲਾਂ ।
ਕੀ ਹੋਇਆ ਕਿਉਂ ਰੋਂਦੇ ਆਏ, ਕਿਸ ਆਫ਼ਤ ਨੇ ਮਾਰੇ ।
ਯੂਸੁਫ਼ ਕਿਥੇ ਐ ਫ਼ਰਜ਼ੰਦੋ, ਮੁੜ ਮੁੜ ਬਾਪ ਪੁਕਾਰੇ ।
ਉਹ ਕਹੰਦੇ ਅਸੀਂ ਦੌੜਨ ਲੱਗੇ, ਪੇਸ਼ ਵਧਣ ਨੂੰ ਸਾਰੇ ।
ਯੂਸੁਫ਼ ਪਾਸ ਅਸਬਾਬ[2] ਬਹਾਇਆ, ਖਾ ਲਇਆ ਬਘਿਆੜੇ ।
ਤਾਂ ਰੋਂਦੇ ਅਸੀਂ ਘਰ ਨੂੰ ਆਏ, ਪਈ ਮੁਸੀਬਤ ਭਾਰੀ ।
ਭਾਵੇਂ ਅਸੀਂ ਸੱਚੇ ਲੱਖ ਵਾਰੀ, ਤੈਂ ਦਿਲ ਨ ਇਤਬਾਰੀ ।
ਵਗੀ ਕਲਾਮ[3] ਪੁੱਤਾਂ ਦੀ ਏਹਾ, ਹੋ ਕੇ ਤੇਜ਼ ਕਟਾਰੀ ।
ਸੁਣ ਪੈਗੰਬਰ ਗ਼ਮ ਖਾ ਧਰਤੀ, ਆਣ ਪਇਆ ਯਕ ਬਾਰੀ ।
ਰੋਮੋਂ ਰੋਮ ਰਚੇ ਦੁਖ ਗ਼ਮ ਦੇ, ਰੂਮੋਂ ਸ਼ਾਮ ਉਜਾੜੇ ।
ਸ਼ਾਮੋਂ ਲਾ ਸੁਬਹ ਤਕ ਹਰਗਿਜ਼, ਚਸ਼ਮ ਨ ਮੂਲ ਉਘਾੜੇ ।
ਐਡ ਗ਼ਸ਼ੀ ਆ ਪਈ ਨਬੀ ਨੂੰ, ਭੁੱਲਾ ਜਾਨ ਜਹਾਨੋਂ
ਨ ਹੱਲ ਨ ਸਾਹ ਭਰੇ ਨ, ਬੋਲੇ ਹਰਫ਼ ਜ਼ਬਾਨੋਂ ।
ਤਨ ਠੰਢਾ ਦਮ ਨਾਂਹ ਬਦਨ ਵਿਚ, ਬੇਟੇ ਪਕੜ ਹਿਲਾਵਨ ।
ਨਾਲ ਹਿਲਾਇਆਂ ਮੂਲ ਨ ਹੱਲੇ, ਨ ਬੋਲੇ ਜਦੋਂ ਬੁਲਾਵਣ ।
ਬੇਟਿਆਂ ਜਾਤਾ ਬਾਪ ਅਸਾਡਾ, ਦੁਨੀਆ ਛੋੜ ਸਿਧਾਇਆ ।
ਅਸੀਂ ਬੁਰੇ ਕੰਮ ਮੰਦਾ ਕੀਤਾ, ਵੱਡਾ ਜ਼ੁਲਮ ਕਮਾਇਆ ।
ਵੀਰ ਕੁੱਠਾ ਸੁਣ ਬਾਪ ਪਿਆਰੇ, ਅਸੀਂ ਗਏ ਹੋ ਆਸੀ[4] ।
ਰੋਜ਼-ਕਿਆਮਤ ਮੁਸ਼ਕਲ ਵੇਲੇ, ਕਿਉਂਕਰ ਮਿਲੇ ਖ਼ਲਾਸੀ ।
ਸਾਨੂੰ ਚਾ ਸ਼ੈਤਾਨ ਭੁਲਾਇਆ, ਖ਼ੌਫ਼ ਸਭਨਾਂ ਦਿਲ ਧਾਣਾ[5] ।
ਕਰ ਅਫ਼ਸੋਸ ਕਹਣ ਹੁਣ ਸਾਡਾ, ਰਹਿਆ ਨਾ ਕੁਝ ਟਿਕਾਣਾ ।
ਜਾਂ ਫ਼ਰਿਆਦਾਂ ਸੋਜ਼ ਦਿਲੇ ਥੀਂ, ਮਨਜ਼ੂਰੀ ਵਿਚ ਆਈਆਂ ।
ਦੁਨੀਆ ਦੀਨ ਅਸਾਡੇ ਹੱਥੋਂ, ਜਾਸੀ ਖੁਸ ਅਜ਼ਾਈਆਂ ।
ਤਦਬੀਰਾਂ ਵਿਚ ਹਾਰੇ ਸਾਰੇ, ਅਸੀਂ ਗੁਨਾਹੀਂ ਭਾਰੇ ।
ਪੈਗੰਬਰ ਆਜ਼ੁਰਦਾ[6] ਕੀਤਾ, ਨਫ਼ਸਾਂ[7] ਮਕਰ ਖਿਲਾਰੇ ।
ਰੋਵਣ ਤੇ ਕੁਰਲਾਵਣ ਸੱਭੇ, ਵੇਲਾ ਹੱਥ ਨ ਆਵੇ ।
ਹਾਲ ਨਬੀ ਮੈਂ ਕਹਾਂ ਕਵੇਹਾਂ, ਕਲਮ ਲਿਖੇ ਜਲ ਜਾਵੇ ।
ਬਾਪ ਡਿੱਗੇ ਇਹ ਚਾ ਬਹਾਵਣ, ਫਿਰ ਡਿੱਗੇ ਵਿਚ ਦਮ ਦੇ ।
ਤੇ ਆਰਾਮ ਕਰਾਰ ਨਾ ਦੇਵਣ, ਦਿਲ ਵਿਚ ਜ਼ਖ਼ਮ ਅਲਮ ਦੇ ।

---

1. ਪਿਆਰਾ. ਪ੍ਰੀਤਮ 2. ਸਾਮਾਨ 3. ਬਚਨ 4. ਗੁਨਾਹਗਾਰ, ਦੋਸ਼ੀ 5. ਛਾ ਗਿਆ 6. ਨਾਰਾਜ਼ 7. (ਪਾਪੀ) ਮਨ (ਨੇ)

ਰੋਵਣ ਦੇਖ ਅਹਵਾਲ[1] ਦੁਖਾਂ ਦਾ, ਪੈਗੰਬਰ ਦੇ ਘਰ ਦੇ।
ਕਹਣ ਪਿਸਰ ਇਸ ਸਖਤੀ ਨਾਲੋਂ, ਅਸੀਂ ਜੰਗਲ ਵਿਚ ਮਰਦੇ।
ਅਸੀਂ ਸਭੇ ਮਰ ਜਾਂਦੇ ਜੰਗਲ, ਤੇ ਇਕ ਯੂਸੁਫ਼ ਰਹੰਦਾ।
ਤਾਂ ਪੈਗੰਬਰ ਦਰਦ ਗ਼ਮਾਂ ਦੇ, ਐਡਕ ਭਾਰ ਨ ਸਹੰਦਾ।
ਯੂਸੁਫ਼ ਦੀ ਉਹ ਭੈਣ ਪਿਆਰੀ, ਜਾਨ ਲਬੀਂ ਵਿਚ ਦਰਦਾਂ।
ਦਿਲ ਦਿਆਂ ਕਾਰੀ[2] ਜ਼ਖ਼ਮਾਂ ਉੱਤੇ, ਗ਼ਮ ਵਗਾਈਆਂ ਕਰਦਾਂ[3] :
ਖ਼ਾਬ ਓਹਾ ਦਿਲ ਲਾਟਾਂ ਮਾਰੇ, ਜੋ ਜਿੱਡੀ ਸਿਰ ਵਰਤੀ।
ਯੂਸੁਫ਼ ਗੁਰਗਾਂ[4] ਘਾਇਲ ਕੀਤਾ, ਨਿਗਲ ਲਇਆ ਸੁ ਧਰਤੀ।
ਉਹ ਵੇਲਾ ਦਿਲ ਘਾਇਲ ਕਰਦਾ, ਜਾਂ ਰੋਂਦੀ ਛਡ ਆਈ।
ਸਚ ਹੋਇਆ ਈ ਪਈ ਜੁਦਾਈ, ਥਾਂ ਨ ਰਹਿਆ ਕਾਈ।
ਬਿਨਯਾਮੀਨ ਜੋ ਛੋਟਾ ਭਾਈ, ਉਸਨੇ ਖ਼ਬਰਾਂ ਪਾਈਆਂ।
ਯੂਸੁਫ਼ ਨੂੰ ਬਘਿਆੜੇ ਖਾਧਾ, ਖ਼ਬਰ ਲਿਆਂਦੀ ਭਾਈਆਂ।
ਸੁਣ ਵਹ ਚੱਲੇ ਜਿਗਰ ਦੇ ਪੁਰਜ਼ੇ,[5] ਰੋਂਵਦਿਆਂ ਵਿਚ ਅੱਖੀਂ।
ਹੱਥ ਨ ਆਵੇ ਯੂਸੁਫ਼ ਜੇਹਾ, ਵੀਰ ਕਰੋੜੀਂ ਲੱਖੀਂ।
ਯੂਸੁਫ਼ ਗਇਆ ਨਾ ਮੁੜ ਹੱਥ ਆਇਆ, ਅਹਲ-ਉਲ ਬੈਤਿ ਨਬੀਆਂ[6]।
ਰੋਂਵਦਿਆਂ ਦੀਆਂ ਉਮਰਾਂ ਹੋਸਣ, ਪੂਰੀਆਂ ਵਿਚ ਕਜ਼ੀਆਂ[7]।

## (ਪਿਉ ਦਾ ਸੱਚ ਨੂੰ ਨਿਤਾਰਨਾ)

ਸੁਬਹ ਹੋਈ ਕੁਛ ਹੋਸ਼ ਪਇਆ ਸੁ, ਕਹੇ ਨਬੀ ਕਨਆਨੀ।
ਜੇ ਯੂਸੁਫ਼ ਬਘਿਆੜੇ ਖਾਧਾ, ਉਸਦੀ ਕਿਆ ਨਿਸ਼ਾਨੀ।
ਬੱਕਰੀ ਖ਼ੂਨ ਲੱਗਾ ਜੋ ਕੁੜਤਾ, ਜੰਗਲ ਥੀਂ ਲੈ ਆਏ।
ਬਾਪ ਅੱਗੇ ਧਰ ਕਹੰਦੇ ਦੇਖੋ, ਰੋ ਰੋ ਸੀਸ ਨਿਵਾਏ।
ਕੁੜਤਾ ਡਿੱਠਾ ਖ਼ੂਨ-ਆਲੂਦਾ,[8] ਗ਼ਸ਼ੀ ਪਈ ਮੁੜ ਭਾਰੀ।
ਯੂਸੁਫ਼ ਮੇਰੇ ਦੇ ਇਹ ਖ਼ੂਨੋਂ, ਜ਼ਖ਼ਮ ਖੁੱਲ੍ਹਾ ਗੁਲਨਾਰੀ[9]।
ਰੱਖ ਅਸੀਂਤੇ ਕੁੜਤੇ ਤਾਈਂ, ਨਬੀ ਗ਼ਸ਼ੀ ਵਿਚ ਆਇਆ।
ਹੋਸ਼ ਪਈ ਮੁੜ ਚੁੰਮੇ ਕੁੜਤਾ, ਯੂਸੁਫ਼ ਛੋੜ ਸਿਧਾਇਆ।
ਉੱਠ ਗਇਆ ਵਲ ਜੰਗਲ ਜੂਹਾਂ, ਹੱਥ ਕਮੀਜ਼ ਚੁਮੇਂਦਾ।
ਖੜਾ ਪਹਾੜਾਂ ਉੱਚਿਆਂ ਉੱਤੇ, ਬੜੀ ਪੁਕਾਰ ਕਰੇਂਦਾ।
ਐ ਦਰਿੰਦਿਓ ਜ਼ਾਲਿਮ ਜ਼ਾਦਿਓ, ਯੂਸੁਫ਼ ਕਾਹਨੂੰ ਖਾਧਾ।
ਆਖ਼ਿਰ ਤੁਸੀਂ ਨ ਖ਼ੌਫ਼ੋਂ ਕੰਬੇ, ਸਖਤ ਅਜ਼ਾਬ[10] ਖ਼ੁਦਾ ਦਾ।
ਸਿਰੀਂ ਬੁਲੰਦ ਪਹਾੜਾਂ ਚੜ੍ਹ ਚੜ੍ਹ, ਵਾਏ[11] ਫ਼ਿਰਾਕ ਪੁਕਾਰੇ।
ਸੁਣ ਸੁਣ ਕੇ ਵਿਚ ਜੰਗਲ ਜੂਹਾਂ, ਰੋਣ ਦਰਿੰਦੇ ਸਾਰੇ।

---

1. ਹਾਲਤ 2. ਡੂੰਘੇ. ਭਾਰੀ 3. ਛੁਰੀਆਂ 4. ਬਘਿਆੜਾਂ 5. ਟੋਟੇ 6. ਨਬੀਆਂ ਦੇ ਘਰਾਣੇ ਦੇ ਲੋਕਾਂ ਨੂੰ 7. 'ਕਜ਼ੀਆ' ਦਾ ਬਹੁਵਚਨ, ਝਗੜੇ, ਸਿਆਪੇ 8. ਲਿਬੜਿਆ ਹੋਇਆ 9. ਅਨਾਰ ਦਾ ਫੁੱਲ 10. ਸਜ਼ਾ 11. ਅਫ਼ਸੋਸ।

ਫੇਰ ਨਬੀ ਵਲ ਘਰ ਦੇ ਮੁੜਿਆ, ਯੂਸੁਫ਼ ਨਾਮ ਜ਼ਬਾਨੀ
ਚੁੰਮ ਕਮੀਸ[1] ਧਰੇ ਚਾ ਅੱਖੀਂ, ਉਸਦੀ ਇਹ ਨਿਸ਼ਾਨੀ।
ਹੋਸ਼ ਕਦੀ ਬੇਹੋਸ਼ ਕਦਾਈਂ, ਪਰ ਉਹ ਵਗੇ ਨ ਬਾਹਿਰ।
ਤਪਣ ਅੱਖੀਂ ਦਿਲ ਜ਼ਖਮ ਕਲੇਜੇ, ਹੰਝੂ ਨ ਡੁਲ੍ਹੇ ਜ਼ਾਹਿਰ।
ਅੰਦਰ ਜ਼ਖਮ ਸਬੂਤੀ ਬਾਹਿਰ, ਹੁਕਮ ਕਜ਼ਾ[2] ਵਿਚ ਰਾਜ਼ੀ।
ਪਰ ਉਹ ਦਮ ਦਮ ਜੋਸ਼ ਗ਼ਮਾਂ ਦਾ, ਜ਼ਹਰ ਦੇਵੇ ਭਰ ਤਾਜ਼ੀ।
ਅੱਖੀਂ ਤੇ ਧਰ ਕੁੜਤੇ ਤਾਈਂ, ਪੈਗੰਬਰ ਫ਼ਰਮਾਇਆ।
ਖ਼੍ਵਾਬਾਂ ਤੇਰੀਆਂ ਸੱਚੀਆਂ ਯੂਸੁਫ਼, ਰਾਜ਼ ਨ ਮੈਂ ਹੱਥ ਆਇਆ।
ਮਿਲਣੇ ਦੀ ਮੈਂ ਆਸ ਨ ਗਈਆਂ, ਸ਼ੌਕ ਦਿਲੇ ਦੀ ਕਾਰੋਂ।
ਫੇਰ ਮਿਲਾਂ ਉਮੀਦ ਅਵੇਹੀ, ਅੱਲ੍ਹਾ ਦੇ ਦਰਬਾਰੋਂ।
ਤੋੜ ਗਇਓਂ ਜੇ ਜਾਨ ਮੇਰੀ ਨੂੰ, ਦਿਲ ਦੀ ਆਸ ਨ ਟੁੱਟੀ।
ਆਸ ਮੈਨੂੰ ਤੂੰ ਮਿਲੇਂ ਕਦਾਹੀ, ਜਾਂ ਬਖ਼ਤੋਂ[3] ਬੰਦ ਛੁੱਟੀ।
ਖ਼ੂਨ ਭਿੰਨਾਂ ਇਹ ਕੁੜਤਾ ਡਿੱਠਾ, ਖ਼ੋਲ੍ਹ ਨਬੀ ਰਹਮਾਨੀ।
ਖ਼ਾਕ ਲੱਗੀ ਨ ਕੁੜਤਾ ਫਟਿਆ, ਜ਼ਖ਼ਮੋਂ ਨ ਨਿਸ਼ਾਨੀ।
ਖ਼ੂਨ ਡੁਬਾਇਆ ਹੋਇਆ ਕੁੜਤਾ, ਜ਼ਾਹਿਰ ਨਜ਼ਰੀਂ ਆਇਆ।
ਕਾ ਬਘਿਆੜ ਨ ਉਸਦੇ ਉਪਰ, ਜ਼ੁਲਮੋਂ ਦੰਦ ਚਲਾਇਆ।
ਤਾਂ ਯਾਕੂਬ ਨਬੀ ਨੇ ਜਾਤਾ, ਇਹ ਫ਼ਰੇਬ ਪੁੱਤਾਂ ਦਾ।
ਕਿਉਂ ਕਰ ਕੁੜਤਾ ਸਾਬਤ ਰਹੰਦਾ, ਗੁਰਗ ਕੋਈ ਜੇ ਖਾਂਦਾ।
ਯੂਸੁਫ਼ ਉੱਤੇ ਜ਼ੁਲਮ ਕਮਾਇਆ, ਹਸਦ ਸਤਾਇਆ ਭਾਈਆਂ।
ਤੇ ਅਫ਼ਸੋਸ ਜੋ ਆਸੀ ਹੋਏ, ਸਿਰ ਤਕਸੀਰਾਂ ਚਾਈਆਂ।
ਖੋਲ੍ਹ ਕਮੀਸ ਕਹੇ ਫ਼ਰਜ਼ੰਦਾਂ, ਪੈਗੰਬਰ ਕਨਆਨੀ।
ਤੁਸੀਂ ਕਹੋ ਬਘਿਆੜੇ ਖਾਧਾ, ਪੁੱਤ ਮੇਰਾ ਨੂਰਾਨੀ।
ਖੋਲ੍ਹ ਕਮੀਸ ਡਿੱਠਾ ਮੈਂ ਸਾਰਾ, ਮੇਰੇ ਦਿਲ ਹੈਰਾਨੀ।
ਸੱਚ ਕਹੋ ਕੀ ਭੇਤ ਨਿਆਰਾ, ਇਸ ਵਿਚ ਨਹੀਂ ਨਿਸ਼ਾਨੀ।
ਕਿਸ ਲਫ਼ਜ਼ਾਂ ਦੇ ਪਰਦੇ ਅੰਦਰ, ਉਹ ਮਸਤੂਰ[4] ਮਆਨੀ।
ਬੁਅਦ[5] ਕਰੋ ਮਤ ਨਾਹੀਂ ਰਾਜ਼ੋਂ, ਧਰ ਮੁਸਲਮ ਬੁਰਹਾਨੀ[6]।
ਨ ਪੈਰਾਹਨ ਖ਼ਾਕ-ਆਲੂਦਾ, ਨ ਫਟਿਆ ਵਿਚ ਦੰਦਾਂ।
ਕੇਡਕ ਗੁਰਗ ਪਿਆਰਾ ਉਸਦਾ, ਨਬੀ ਕਹੇ ਫ਼ਰਜ਼ੰਦਾਂ।
ਤਨ ਯੂਸੁਫ਼ ਦੇ ਜ਼ਖ਼ਮ ਨ ਲਾਇਆ, ਨ ਵਿਚ ਖ਼ਾਕ ਰੁਲਾਇਆ।
ਲਾਹ ਕੁੜਤਾ ਲੈ ਗਇਆ ਜਿੰਦੇ ਨੂੰ, ਫਿਰ ਕਿਸ ਰੰਗ ਚੜ੍ਹਾਇਆ।

---

1. ਕਮੀਜ਼, ਕੁਰਤਾ 2. ਤਕਦੀਰ 3. ਨਸੀਬਾ 4. ਛੁਪਿਆ ਹੋਇਆ 5. ਦੂਰੀ 6. ਸਾਬਤ ਹੋਈ ਦਲੀਲ. ਸਿੱਧ ਹੋਇਆ ਪ੍ਰਮਾਣ।

ਸੁਣ ਫ਼ਰਜ਼ੰਦ ਪਏ ਵਿੱਚ ਹੈਰਤ, ਭੁੱਲ ਗਏ ਤਦਬੀਰੋਂ।
ਕਹਣ ਸੱਭੇ ਅਜੀਂ ਗੁਰਗ ਲਿਆਈਏ, ਸੱਚੇ ਹਾਂ ਤਕਰੀਰੋਂ।
ਜਾ ਜੰਗਲ ਥੀਂ ਗੁਰਗ ਦਿਲਾਵਰ, ਓਵੇਂ ਪਕੜ ਲਿਆਏ।
ਲੈ ਕਰ ਕੈਦ ਜ਼ੰਜੀਰੀਂ ਉਸ ਨੂੰ, ਪਾਸ ਪਿਦਰ ਦੇ ਆਏ।
ਲ ਬਾਬਾ ਇਹ ਗੁਰਗ ਸਿਤਮਗਰ[1], ਕਹਰ ਕਮਾਵਣਹਾਰਾ।
ਯੂਸੁਫ਼ ਪਿਆਰਾ ਪਕੜ ਲਇਓ ਸੁ ਕੀਤਾ ਪਾਰਾ ਪਾਰਾ।

**(ਯਾਕੂਬ ਤੇ ਗੁਰਗ)**

ਤਾਂ ਯਾਕੂਬ ਨਬੀ ਨੇ ਡਿੱਠਾ, ਗੁਰਗ ਖੜਾ ਵੇਚਾਰਾ।
ਦੇਖ ਅੱਖੀਂ ਭਰ ਆਈਆਂ ਖ਼ੂਨੋਂ, ਕੀਤੋਸੁ ਦਰਦ ਪੁਕਾਰਾ।
ਕਿਉਂ ਖਾਧਾ ਤੂੰ ਯੂਸੁਫ਼ ਮੇਰਾ, ਕਿਉਂ ਦਿਲ ਤਰਸ ਨ ਆਇਆ।
ਯੂਸੁਫ਼ ਨੂੰ ਜੇ ਖਾਧੋ ਜ਼ਾਲਿਮ, ਵੱਡਾ ਜ਼ੁਲਮ ਕਮਾਇਆ।
ਯੂਸੁਫ਼ ਮੇਰਾ ਸੂਰਜ ਚੰਦੋਂ, ਰੌਸ਼ਨ ਦੂਣ ਸਵਾਇਆ।
ਨੂਰ ਅੱਖੀਂ ਦਾ ਹੋਗ ਕਿਸੇ ਦਾ, ਕਿਉਂ ਦਿਲ ਫ਼ਿਕਰ ਨ ਆਇਆ।
ਤੇ ਤੂੰ ਤਰਫ਼ ਜ਼ਈਫ਼ੀ[2] ਮੇਰੀ, ਨਜ਼ਰ ਨ ਕੀਤੀ ਕਾਈ।
ਯੂਸੁਫ਼ ਬਾਝੋਂ ਹਾਲ ਅਸਾਡਾ, ਗੁਰਗਾ ਦੇਖ ਕਿਆ ਈ।
ਘਰ ਮੇਰੇ ਦੀ ਬਰਕਤ ਪੂਰੀ, ਉਹ ਮਕਸੂਦ ਜਿਗਰ ਦਾ।
ਕਿਉਂ ਨ ਗੁਜ਼ਰੀ ਤੇਰੇ ਦਿਲ ਵਿਚ, ਹੋਗ ਅਜ਼ੀਜ਼ ਪਿਦਰ ਦਾ।
ਖਾਵਣ ਲੱਗੋਂ ਤਰਸ ਨ ਆਇਆ, ਖਾਂਵਦਿਆਂ ਮਰ ਜਾਵੇਂ।
ਜੇ ਤੂੰ ਮੇਰਾ ਯੂਸੁਫ਼ ਖਾਧਾ, ਆਖ਼ਿਰ ਬਦਲਾ ਪਾਵੇਂ।
ਐ ਬਘਿਆੜ ਉਜਾੜ ਘਰਾਂ ਨੂੰ, ਕਿਆ ਲੱਗਾ ਹਥ ਤੇਰੇ।
ਜ਼ਾਲਿਮ-ਜ਼ਾਦਾ ਤੇਰਿਆਂ ਦੰਦਾਂ, ਖੋਲ੍ਹੇਂ ਘਾਹ[3] ਘਨੇਰੇ।
ਦਿਲਬਰੀਆਂ ਵਿਚ ਜਿਸਦੀਆਂ ਰਮਜ਼ਾਂ, ਅਖੀਂ ਨਾਜ਼ ਇਸ਼ਾਰੇ
ਵਿੱਚੇ ਸੁਖਨ ਸ਼ੀਰੀਨੀਆਂ ਭਰੀਆਂ, ਜ਼ੇਬ[4] ਭਰੀ ਰਫ਼ਤਾਰੇ।
ਤੇ ਦੋ ਲਬਾਂ ਤਬੱਸੁਮ[5] ਭਰੀਆਂ, ਨੂਰ ਭਾਰੇ ਰੁਖ਼ਸਾਰੇ।
ਦੰਦਾਂ ਦੇ ਪੈਵੰਦਾਂ[6] ਦੇ ਵਿੱਚ, ਤਾਰੇ ਤੋੜ ਖਲ੍ਹਾਰੇ।
ਲਾਡਲੀਆਂ ਦੋ ਜ਼ੁਲਫ਼ਾਂ ਵਾਲਾ, ਉਹ ਮਹਬੂਬ ਹਮਾਰਾ।
ਕੋਹ ਬਘਿਆੜਾ ਮਰਦਮ[7] ਖ਼ਾਰਾ, ਕਿਵੇਂ ਕੀਤੋਈ ਪਾਰਾ[8]।
ਯੂਸੁਫ਼ ਰੋਂਦਾ ਵਿਚ ਦੁਖਾਂ ਦੇ, ਦੂਰ ਅੱਖੀਂ ਥੀਂ ਮੇਰੇ।
ਐ ਜ਼ਾਲਿਮ ਬਘਿਆੜਾ ਕੀਤੋ, ਕਿਤ ਵਲ ਬੇਰੇ[3] ਬੇਰੇ।
ਖਾਧੋ ਮਾਸ ਬਦਨ ਜੇ ਉਸਦਾ, ਹਡੀਆਂ ਦੱਸ ਟਿਕਾਣਾ।
ਨਾਹਕ ਹੱਡੀਆਂ ਖਾ ਗਇਓਂ, ਯਾ ਕਰਕੇ ਜ਼ੋਰ ਧਿਙਾਣਾ।

---

1. ਜ਼ਾਲਿਮ 2. ਬੁਢੇਪਾ 3. ਫੱਟ 4. ਸੋਹਜ 5. ਮੁਸਕਾਨ 6. ਜੋੜਾਂ (ਵਿਚ) 7 ਮਨੁਖ 8. ਟੁਕੜੇ।

ਮੈਂ ਵਿੱਚ ਦਰਦ ਫ਼ਿਰਾਕੀਂ ਜਿਸਦੇ, ਜ਼ਾਰ ਰਹਿਆ ਵਿਚ ਗ਼ਮ ਦੇ।
ਖਾਵਣ ਵਕਤ ਸੁਣੇ ਯਾ ਨਾਹੀਂ, ਉਸਦੇ ਸੋਜ਼ ਅਲਮ ਦੇ।
ਯੂਸੁਫ਼ ਪਕੜ ਗਇਓਂ ਲ ਦੰਦੀਂ, ਚਾ ਵਿੱਚ ਕਿਸ ਟਿਕਾਣੇ।
ਨਜ਼ਅ[1] ਕਿਵੇਂ ਸਿਰ ਗੁਜ਼ਰੀ ਉਸਦੇ, ਕੀ ਕੀ ਦਰਦ ਵਿਹਾਣੇ।
ਜਾਂ ਤੂੰ ਮੇਰੇ ਯੂਸੁਫ਼ ਉੱਤੇ, ਜ਼ੁਲਮੋਂ ਦੰਦ ਚਲਾਏ।
ਹਾਲ ਫ਼ਿਰਾਕ ਗ਼ਮਾਂ ਦੇ ਜਿਹੜੇ ਕੀ ਸੁਣਨੇ ਵਿਚ ਆਏ।
ਕੀ ਕੀ ਜ਼ਾਰੀਆਂ ਕਰਦਾ ਯੂਸੁਫ਼, ਛੋੜ ਗਇਆ ਜਗ ਫ਼ਾਨੀ[2]।
ਕਲਮਾ ਹਕ[3] ਕਿਵੇਂ ਤੌਹੀਦੋਂ[4], ਕਹ ਗਇਆ ਗੁਜ਼ਰ ਜ਼ਬਾਨੀ।
ਵਾਏ[5] ਦਰੇਗ਼ ਮੇਰਾ ਉਹ ਯੂਸੁਫ਼, ਮੈਨੂੰ ਨਜ਼ਰ ਨ ਆਵੇ।
ਸ਼ੌਕ ਜਿਦ੍ਹਾ ਵਿੱਚ ਸੀਨੇ ਮੇਰੇ, ਉਛਲ ਅੱਖੀਂ ਨੂੰ ਖਾਵੇ।
ਕਿਉਂ ਗੁਰਗਾ ਤੂੰ ਕਹਰ ਕਮਾਇਆ, ਤੈਨੂੰ ਰਹਮ ਨ ਆਇਆ।
ਹੌਲ[6] ਕਿਆਮਤ ਦਾ ਤੂੰ ਦਿਲ ਤੇ, ਯਾਦ ਨ ਮੂਲ ਲਿਆਇਆ।
ਜੇ ਇਹ ਦੰਦ ਜ਼ੁਲਮ ਦੇ ਜ਼ਾਲਿਮ, ਤੂੰ ਯੂਸੁਫ਼ ਪੁਰ ਮਾਰੇ।
ਤੇਰਾ ਮੇਰਾ ਝਗੜਾ ਹੋਸੀ, ਮਾਲਕ ਦੇ ਦਰਬਾਰੇ।
ਜੇ ਤੂੰ ਖਾਧਾ ਯੂਸੁਫ਼ ਮੇਰਾ, ਤੈਨੂੰ ਖਾਣ ਬਲਾਈਂ।
ਦੇਖੇਂ ਨਾਹੀਂ ਦੋਹੀਂ ਜਹਾਨੀਂ, ਹਰਗਿਜ਼ ਭਲਾ ਕਦਾਹੀਂ।
ਇਕਾ ਯਾਰ ਪਿਆਰਾ ਜਿਸਦਾ, ਸੋ ਹਥੋਂ ਛੁਟ ਜਾਵੇ।
ਐ ਅਫ਼ਸੋਸ ਉਹਦਾ ਦੁਖ ਭਾਰਾ, ਵਿੱਚ ਬਿਆਨ ਨ ਆਵੇ।
ਇੱਕੋ ਯਾਰ ਤੇਰਾ ਜਦ ਯਾਰਾ, ਜਿਸ ਬਿਨ ਯਾਰ ਨ ਕੋਈ।
ਤੈਥੀਂ ਗਇਆ ਗਇਆ ਤੂੰ ਜ਼ਾਇਆ[7], ਹੁਣ ਗ਼ਮਖ਼੍ਵਾਰ[8] ਨ ਕੋਈ।
ਜਾਂ ਪੈਗ਼ੰਬਰ ਨੇ ਭਰ ਆਹੀਂ, ਰੋ ਰੋ ਕੇ ਫ਼ਰਮਾਇਆ।
ਬਘਿਆੜਾ ਜਾਂ ਯੂਸੁਫ਼ ਖਾਧੋ, ਕਹ ਕਿਉਂ ਤਰਸ ਨ ਆਇਆ।
ਸੁਣ ਕੇ ਗੁਰਗ ਨਬੀ ਦੇ ਅੱਗੇ, ਹਾਜ਼ਿਰ ਆਣ ਖਲੋਇਆ।
ਸਿਰ ਨੀਵੇਂ ਸ਼ਰਮਾਂਦੀਆਂ ਅੱਖੀਂ, ਨੈਣ ਲਹੂ ਭਰ ਰੋਇਆ।
ਕਰ ਯਾਕੂਬ ਫ਼ਲਕ ਵੱਲ ਅੱਖੀਂ, ਅਰਜ਼ ਕਰੇ ਯਾ ਬਾਰੀ[9]।
ਆਲਾ[10] ਅਕਬਰ ਤੂੰ ਇੱਕ ਖ਼ਾਲਿਕ, ਜੈਂ ਇਹ ਛਤ ਸਵਾਰੀ।
ਨਾਲ ਤੁਫ਼ੈਲ ਮੁਹੰਮਦ* ਸਰਵਰ, ਜੋ ਸਰਦਾਰ ਨਬੀਆਂ।
ਤੇ ਬਰਕਤ ਇਸਹਾਕ* ਖ਼ਲੀਲੋਂ, ਆਲੀ ਸ਼ਾਨ ਸਫ਼ੀਆਂ।
ਇਹ ਬਘਿਆੜ ਅਸਾਥੀਂ ਬੋਲੇ, ਸੱਚੀ ਬਾਤ ਸੁਣਾਵੇ।
ਯੂਸੁਫ਼ ਮੇਰਾ ਕਿਉਂਕਰ, ਖਾਧੋਸੁ, ਸੱਚ ਪਤਾ ਦੱਸ ਜਾਵੇ।
ਹਥ ਉਠਾ ਪੈਗ਼ੰਬਰ ਜਿਸ ਦਮ, ਏਹਾ ਅਰਜ਼ ਗੁਜ਼ਾਰੀ।
ਅਰਜ਼ ਕਬੂਲ ਹੋਈ ਦਰਗਾਹੇ, ਹੁਕਮ ਕਰੇ ਰੱਬ ਬਾਰੀ।

---

1. ਦਮ ਤੋੜਨ ਸਮੇਂ 2. ਨਾਸ਼ਮਾਨ 3. ਸੱਚਾਈ ਵਾਲਾ 4. ਏਕਤਾ ਵਾਲਾ 5. ਅਫ਼ਸੋਸ 6. ਡਰ 7. ਨੁਕਸਾਨ ਵਿਚ 8. ਦੁੱਖ ਵੰਡਾਉਣ ਵਾਲਾ 9. ਰੱਬਾ 10 ਉੱਚਾ, ਸ੍ਰੇਸ਼ਟ।

ਧਰ ਹੱਥ ਤੂੰ ਸਿਰ ਗੁਰਗ ਨਬੀਆਂ, ਤੇ ਕਹ ਇਸ ਦੇ ਤਾਈਂ ।
ਬੋਲ ਖ਼ੁਦਾ ਦੇ ਹੁਕਮੋਂ ਗੁਰਗਾ, ਸੱਚੀ ਗੱਲ ਸੁਣਾਈਂ ।
ਸਿਰ ਉਸਦੇ ਧਰ ਹੱਥ ਪੈਗੰਬਰ, ਕਹਿੰਦਾ ਐ ਬਘਿਆੜਾ ।
ਸੱਚ ਸੁਣਾ ਕਹ ਹੁਕਮ ਅਲਾਹੋਂ, ਝੂਠ ਨ ਰਹੇ ਪਵਾੜਾ !

**(ਬਘਿਆੜ ਦੀ ਗਵਾਹੀ)**

ਬੋਲਿਆ ਗੁਰਗ ਲੱਬੈਕ[1] ਨਬੀਆ, ਤੁਧ ਦਰੂਦ[2] ਸਲਾਮਾਂ ।
ਹੁਣ ਬਿਨ ਸੱਚ ਨਹੀਂ ਕੁਝ ਚਾਰਾ, ਸਾਹਿਬ ਪੇਸ਼ ਗ਼ੁਲਾਮਾਂ ।
ਨਬੀ ਕਹੇ ਬਘਿਆੜਾ ਤੈਨੂੰ, ਕਸਮ ਅੱਲਾ ਦੀ ਭਾਰੀ ।
ਕਿਉਂ ਕਰ ਮੇਰੇ ਯੂਸੁਫ਼ ਉਤੇ, ਜ਼ਖ਼ਮ ਚਲਾਇਓ ਕਾਰੀ ।
ਤੁਧ ਸੌਗੰਦ ਉਸੈ ਦੀ ਗੁਰਗਾ, ਜਿਸਦੀ ਖ਼ਲਕਤ ਸਾਰੀ ।
ਕਿਉਂ ਖਾਧਾ ਤੂੰ ਯੂਸੁਫ਼ ਮੇਰਾ, ਸੱਚ ਸੁਣਾ ਇਕ ਵਾਰੀ ।
ਝੂਠ ਨ ਕਹੀਂ ਨ ਹਾਰੀਂ ਸਿਦਕੋਂ, ਦੇਖ ਮੇਰੀ ਇਹ ਜ਼ਾਰੀ ।
ਨੂਰੀ ਸੂਰਤ ਤੂੰ ਕਿਉਂ ਖਾਧੀ, ਜੋ ਮੈਂ ਬਹੁਤ ਪਿਆਰੀ ।
ਗੁਰਗ ਕਹੇ ਮੈਂ ਕਸਮ ਨਬੀਆਂ, ਤੌਬਾ ਲਖ ਲਖ ਵਾਰੀ ।
ਏਹ ਤੂਫ਼ਾਨ ਮੇਰੇ ਸਿਰ ਬੱਧਾ, ਫ਼ਿਤਨਾ[3] ਤੁਹਮਤ[4] ਭਾਰੀ ।
ਮੈਂ ਨ ਤੇਰਾ ਯੂਸੁਫ਼ ਖਾਧਾ, ਮੈਨੂੰ ਕਸਮ ਇਲਾਹੀ ।
ਮੈਨੂੰ ਬੇਤਕਸੀਰ ਇਹਨਾਂ ਨੇ, ਪਕੜ ਲਇਆ ਘੱਤ ਫਾਹੀ ।
ਆਤਿਸ਼ ਆਬ ਦਰਿੰਦਿਆਂ ਹਰ ਸ਼ੈ, ਮੁੱਢੋਂ ਹੁਕਮ ਰਬਾਨਾ ।
ਪੈਗ਼ੰਬਰ ਦਾ ਬਦਨ ਮੁਬਾਰਿਕ, ਰਵਾ[5] ਨ ਆਇਆ ਖਾਣਾ ।
ਮੇਰੇ ਤੇ ਫ਼ਰਜ਼ੰਦਾਂ ਤੇਰਿਆਂ, ਕੀਤਾ ਜ਼ੁਲਮ ਨਬੀਆ ।
ਕਿਆ ਕਹਾਂ ਇਹ ਤਹੁਮਤ ਭਾਰੀ, ਕੇਡਕ ਕਹਰ ਕਜ਼ੀਆ ।
ਝੂਠ ਬੱਧਾ ਇਹਨਾਂ ਮੇਰੇ ਉਤੇ, ਪਾਸਣ ਅੰਤ ਨਦਾਮਤ[6] ।
ਮੈਂ ਫ਼ਰਯਾਦ ਕਰਾਂ ਦਰ ਰੱਬ ਦੇ, ਜਿਸ ਦਿਨ ਹੋਗ ਕਿਆਮਤ ।
ਮੇਰਾ ਝਗੜਾ ਨਾਲ ਇਹਨਾਂ ਦੇ, ਹੋਸੀ ਹਸ਼ਰ[7] ਦਿਹਾੜੇ ।
ਮੈਂ ਹੋਇਆ ਬਦਨਾਮ ਜਗਤ ਵਿਚ ਰੋ ਕਹਿਆ ਬਘਿਆੜੇ ।
ਸੱਚੋਂ ਝੂਠ ਨਿਤਰਿਆ ਜਾਸੀ, ਅੱਲਾ ਦੇ ਦਰਬਾਰੇ ।
ਗੁਰਗ ਕਹੇ ਫ਼ਰਜ਼ੰਦ ਨਬੀਆ, ਝੂਠੇ ਕਰਨ ਪੁਕਾਰੇ ।
ਸੁਣ ਪੈਗ਼ੰਬਰ ਸਿਦਕ ਲਿਆਂਦਾ, ਤੇ ਫਿਰ ਮੁੜ ਫ਼ਰਮਾਇਆ ।
ਉਹ ਮੇਰਾ ਮਹਬੂਬ ਨੂਰਾਨੀ, ਕਿਸ ਪੜਦੇ ਵਿਚ ਆਇਆ
ਹੈ ਮਾਲੂਮ ਏਹੀ ਜੇ ਤੈਨੂੰ, ਯੂਸੁਫ਼ ਦਾ ਕੁਝ ਹਾਲਾ ।
ਆਖ ਸੁਣਾ ਕਿੱਥ ਕਿਹੜੀ ਜਾਈਂ, ਮਾਹ-ਜਬੀਨ[8] ਉਜਾਲਾ ।

---

1. ਹਾਜ਼ਿਰ ਹਾਂ. ਜਵਾਬ ਦੇਂਦਾ ਹਾਂ 2. ਸਲਾਵਤ, ਰਹਿਮਤ 3. ਮੁਸੀਬਤ, ਫ਼ਸਾਦ 4. ਦੂਸ਼ਣ 5. ਜਾਇਜ਼ 6. ਸ਼ਰਮਿੰਦਗੀ 7. ਕਿਆਮਤ ਦਾ ਦਿਨ ਜਦੋਂ ਮੁਰਦੇ ਕਬਰਾਂ ਵਿਚੋਂ ਉੱਠਣਗੇ 8. ਚੰਨ ਵਰਗੀ ਮੱਥੇ ਵਾਲਾ

ਉਹ ਫ਼ਰਜ਼ੰਦਾ ਪਿਆਰਾ ਮੇਰਾ, ਸੱਚੀਆਂ ਖ਼੍ਵਾਬਾਂ ਵਾਲਾ ।
ਦੱਸ ਮੈਨੂੰ ਹੁਣ ਕਿੱਥੇ ਹੋਈ, ਬੇਦਾਗ਼ਾ [1]ਗੁਲ-ਲਾਲਾ[1] ।
ਗੁਰਗ ਕਹੇ ਸਭ ਮਾਲਮ ਮੈਨੂੰ, ਪਰ ਮੈਂ, ਕਹਣਾ ਨਾਹੀਂ ।
ਚੁਗਲ[2] ਸਦਾਵਾਂ ਵਿਚ ਬਘਿਆੜਾਂ, ਚੁਗਲੀ ਆਰ[3] ਅਸਾਹੀਂ ।
ਨਬੀ ਪੁੱਛੇ ਫਿਰ ਕਿੱਥੋਂ ਆਇਓਂ, ਅੱਗੇ ਕਿਤ ਵਲ ਜਾਣਾ ।
ਵਾਸ ਤੇਰਾ ਕਿਸ ਦੇਸ ਕਦੀਮੀ[4], ਵਿਚ ਕਿਸ ਕੋਟ ਟਿਕਾਣਾ ।
ਗੁਰਗ ਕਹੇ ਯਾ ਹਜ਼ਰਤ ਸੁਣ ਲੈ, ਮੇਰੀ ਗਿਰੀਆ ਜ਼ਾਰੀ ।
ਘਰ ਮੇਰਾ ਵਿਚ ਮਿਸਰ ਕਦੀਮੀ, ਪਈ ਮੁਸੀਬਤ ਭਾਰੀ ।
ਮਿਸਰੋਂ ਟੁਰਿਆ ਸ਼ਾਮੇ[5] ਆਇਆ, ਮਿਲਣੇ ਭਾਈ ਤਾਈਂ ।
ਸ਼ੌਕ ਜ਼ਿਆਰਤ ਦੀਦ ਪਿਆਰੇ, ਚਾਈ ਜਾਨ ਅਜ਼ਾਈਂ[6] ।
ਰਾਹ ਵਿਚ ਗੁਰਗ ਮਿਲੇ ਕੁਝ ਮੈਨੂੰ, ਉਹਨਾਂ ਖ਼ਬਰ ਸੁਣਾਈ ।
ਫਾਹ ਵਿਚ ਦਾਮ ਅਜ਼ਾਈਂ ਲੋਕਾਂ, ਮਾਰਿਆ ਤੇਰਾ ਭਾਈ ।
ਯਾ ਹਜ਼ਰਤ ਸੁਣ ਇਹ ਗੱਲ ਮੇਰਾ, ਦਿਲੋਂ ਕਰਾਰ ਸਿਧਾਇਆ ।
ਮੈਂ ਵਿਚ ਗ਼ਮਾਂ ਤੜਫਦਾ ਰੋਂਦਾ, ਏਸ ਜੰਗਲ ਵਿਚ ਆਇਆ ।
ਵੀਰ ਵਿਛੁੰਨਾ ਮੈਂ ਆਜਿਜ਼ ਥੀਂ, ਦਿਲ ਵਿਚ ਦਰਦ ਹਜ਼ਾਰਾਂ ।
ਖਾਵਣ ਪੀਵਣ ਛੁੱਟਾ ਮੈਂ ਥੀ, ਗੁਜ਼ਰੇ ਰੋਜ਼ ਸਤਾਰਾਂ ।
ਰੋਂਦੀਆਂ ਅੱਖੀਂ ਜਿਗਰ ਤੜਫਦਾ, ਦਿਲ ਥੀਂ ਖ਼ੂਨ ਉਛੱਲਿਆ ।
ਮੈਂ ਦੀਦਾਰ ਕਰਨ ਨੂੰ ਆਇਆ, ਖ਼ਾਲੀ ਰੋਂਦਾ ਚੱਲਿਆ ।
ਖ਼ਬਰ ਪਈ ਮੈਂ ਮੋਇਆ ਭਾਈ, ਮੈਨੂੰ ਹੋਸ਼ ਨ ਕਾਈ ।
ਵਿਚ ਉਜਾੜੇ ਹੋ ਸੌਦਾਈ[7], ਕਰਦਾ ਰਹਿਆ ਦੁਹਾਈ ।
ਦਿਲ ਬਿਰੀਆਂ[8] ਮੈਂ ਜਿਗਰਾ ਪੁਰਜ਼ੇ, ਕਾਤੀਆਂ[9] ਗ਼ਮਾਂ ਵਗਾਈਆਂ ।
ਜੰਗਲ ਵਾਸ ਦਰਿੰਦਿਆਂ ਮੇਰੀਆਂ, ਸੁਣੀਆਂ ਕੂਕ ਦੁਹਾਈਆਂ ।
ਮੈਂ ਲੱਭਾਂ ਉਹ ਯਾਰ ਨ ਲੱਭੇ, ਜਿਸਦੀ ਯਾਰੀ ਭਾਰੀ ।
ਜਿਸਦੇ ਹਿਜਰੋਂ ਜਾਂਦੀ ਵਾਰੀ, ਜ਼ਖਮ ਰਹੇ ਦਿਲ ਕਾਰੀ ।
ਆਤਿਸ਼ ਸ਼ੌਕ ਅਲੰਬੇ ਬਲਦੇ, ਲਾਟ ਛੁੱਟੀ ਤਨ ਜਾਲੇ ।
ਵਾਏ ਦਰੇਗ ਮੇਰਾ ਉਹ ਭਾਈ, ਛੋੜ ਗਇਆ ਕਿਤ ਹਾਲੇ ।
ਸੁਣ ਇਹ ਗੱਲ ਨਬੀ ਦੀ ਅੱਖੀਂ, ਭਰੇ ਸਿਰਿਸ਼ਕ[10] ਉਨਾਬੀ[11] ।
ਏਡਕ ਯਾਰੀਆਂ ਦਿਲ ਹੈਵਾਨਾਂ, ਸ਼ੌਕ ਤਲਬ ਬੇਤਾਬੀ ।
ਇਨਸਾਨਾਂ ਵਿਚ ਸ਼ੌਕ ਮੁਹੱਬਤ, ਚਾਹੀਏ ਜਾਨ ਗਵਾਈ ।
ਇਸ਼ਕ ਅਜਬ ਪਰ ਜੇ ਦਿਲ ਝੱਲੇ, ਗਸ਼ੀ ਨਬੀ ਨੂੰ ਆਈ ।
ਯੂਸੁਫ਼ ਦੇ ਵਿਚ ਸ਼ੌਕਿ-ਮੁਹੱਬਤ, ਅਸ਼ਕ ਭਰੇ ਪੈਗੰਬਰ ।
ਗ਼ਮ ਵਲ ਦੇਖ ਨਬੀ ਦੇ ਜ਼ਾਹਿਰ, ਰੋਵਣ ਤਾਰੇ ਅੰਬਰ[12]

---

1. ਪੋਸਤ ਦਾ ਫੁੱਲ 2. ਨਿੰਦਕ 3. ਨਮੋਸ਼ੀ, ਸ਼ਰਮ 4. ਪੁਰਾਣਾ 5. ਰੂਮ ਸਾਗਰ ਦੇ ਕੰਢੇ ਇਕ ਦੇਸ. 6. ਐਵੇਂ ਹੀ 7. ਝੱਲਾ 8. ਭੁਜਾ ਹੋਇਆ 9. ਛੁਰੀਆਂ 10. ਹੰਝੂ, ਅਥਰੂ 11. ਲਾਲ ਸੁਰਖ਼ 12. ਆਕਾਸ਼

ਗੁਰਗ ਰੋਵੇ ਦੁਖ ਦੇਖ ਨਬੀ ਦਾ, ਦਰਦ ਦਿਲੇ ਨੂੰ ਮੱਲਿਆ।
ਦਿਲ ਤੇ ਜਿਗਰ, ਦੋਹਾਂ ਦੇ ਗਮ ਥੀਂ, ਘੁਲ ਪਾਣੀ ਹੋ ਚੱਲਿਆ।
ਨਬੀ ਕਹੇ ਕਹ ਗੁਰਗਾ ਜ਼ਾਹਿਰ, ਤੂੰ ਏਹ ਕਿਥੋਂ ਪਾਈ।
ਸ਼ੌਕ ਮੁਹੱਬਤ [1]ਗਰਮਾ-ਜੋਸ਼ੀ[1] ਤੁਧ ਕਿੱਥੋਂ ਹੱਥ ਆਈ।

## (ਗੁਰਗ ਦੀ ਕਹਾਣੀ)

ਗੁਰਗ ਕਹੇ ਯਾ ਹਜ਼ਰਤ ਆਇਆ, ਇਕ ਦਿਨ ਨਾਲ ਇਰਾਦੇ।
ਦਾਦਾ ਮੇਰਾ ਕਰਨ ਜ਼ਿਆਰਤ[2], ਪਾਸ ਤੁਸਾਡੇ ਦਾਦੇ।
ਇਬਰਾਹੀਮ ਖ਼ਲੀਲ ਅੱਲਾ ਨੇ, ਖ਼ਬਰਾਂ[3] ਕੁਝ ਫ਼ਰਮਾਈਆਂ।
ਇਕ ਏਹੀ ਹਕ ਵਾਜਿਬ ਕੀਤਾ, ਸਿਲਾ[4] ਮੁਹੱਬਤ ਭਾਈਆਂ।
ਜੋ ਭਾਈਆਂ ਨੂੰ ਮਿਲਣੇ ਜਾਵੇ, ਉਲਫ਼ਤ[5] ਨਾਲ ਪਿਆਰੇ।
ਛੁਟ ਅਜ਼ਾਬੋਂ ਰੁਤਬਾ ਪਾਵੇ, ਬਾਝ ਹਿਸਾਬ ਸ਼ੁਮਾਰੇ।
ਤੇ ਇਹਸਾਨ ਕਰੇ ਜੇ ਕੋਈ, ਆਲੀ ਦਰਜਾ ਪਾਵੇ।
ਤੈ ਜੋ ਹਸਦ ਅਦਾਵਤ[6] ਰੱਖੇ, ਕਿਉਂ ਨ ਦੋਜ਼ਖ਼ ਜਾਵੇ।
ਯਾ ਹਜ਼ਰਤ ਮੈਂ ਦਾਦੇ ਕੋਲੋਂ, ਖ਼ਬਰ ਸੁਣੀ ਇਹ ਸਾਰੀ।
ਤਦਾਂ ਜ਼ਿਆਰਤ ਕਾਰਣ ਕੀਤੀ, ਭਾਈ ਤਰਫ਼ ਤਿਆਰੀ।
ਸ਼ੌਕ ਦਿਲੇ ਦੀਆਂ ਵਾਗਾਂ ਚਾਈਆ, ਚਾਹੜੀਆਂ ਇਸ਼ਕ ਹੁਲਾਰੇ।
ਜਾਂ ਮਤਲਬ ਸਿਰ ਪਹੁੰਚਿਆ ਆਖ਼ਿਰ, ਦੁਖ ਝੱਲੇ ਸਿਰ ਭਾਰੇ।
ਸੁਣੀ ਹਦੀਸ[7] ਨਬੀ ਨੇ ਸੱਚੀ, ਪੁਰ ਤਾਸੀਰ ਅਦਾਈਂ।
ਫ਼ਰਮਾਇਆ ਮੁੜ ਦੂਜੀ ਵਾਰੀ, ਗੁਰਗਾ ਫੇਰ ਸੁਣਾਈਂ।
ਤੇ ਫ਼ਰਜ਼ੰਦਾਂ ਨੂੰ ਫ਼ਰਮਾਇਆ, ਦੇਖੋ ਰਾਵੀ[8] ਤਾਈਂ।
ਪਕੜੋ ਯਾਦ ਹਦੀਸ ਨਬੀ ਦੀ, ਪਾਓ ਅੰਤ ਜਜ਼ਾਈਂ[9]।
ਗੁਰਗ ਕਹੇ ਯਾ ਹਜ਼ਰਤ ਤੇਰੇ, ਇਹ ਫ਼ਰਜ਼ੰਦ ਪਿਆਰੇ।
ਜ਼ੁਲਮ ਕਮਾਵਣ ਸ਼ਰਮ ਨ ਖਾਵਣ, ਅਕਲ ਕਿਆਸੋਂ ਹਾਰੇ।
ਲਾਇਕ ਸੁਣਨ ਹਦੀਸਾਂ ਨਾਹੀਂ, ਮੈਂ ਕਿਉਂ ਵਧ ਅਲਾਵਾਂ।
ਦੁਰਿ-ਯਤੀਮ[10] ਅਖ਼ਬਾਰਿ ਨਬੀਆਂ, ਕਿਨ੍ਹਾਂ ਨੂੰ ਆਖ ਸੁਣਾਵਾ।
ਗੁਰਗ ਗਇਆ ਹੋ ਵਿਦਾ ਨਬੀ ਥੀਂ, ਹੁਕਮੋਂ ਕਹ ਗੱਲ ਏਹਾ।
ਤੇ ਯਾਕੂਬ ਪਿਸਰ ਦੇ ਹਿਜਰੋਂ, ਦਿਲਗੀਰੀ ਵਿਚ ਰਹਿਆ।
ਫ਼ਰਮਾਵੇ ਫ਼ਰਜ਼ੰਦਾਂ ਤਾਈਂ, ਸਮਝ ਹਕੀਕਤ ਸਾਰੀ।

---

1. ਉਮਡਦਾ ਜੋਸ਼, ਖਿਚ 2. ਦਰਸ਼ਨ ਕਰਨ ਲਈ 3. ਗੱਲਾਂ, ਹਦੀਸਾਂ 4. ਬਦਲਾ 5. ਸ਼ੌਕ, ਮੁਹੱਬਤ 6. ਦੁਸ਼ਮਣੀ 7. ਸਾਖੀ 8. ਰਿਵਾਇਤ ਕਰਨ ਵਾਲਾ, ਸਾਖੀਕਾਰ 9. ਨੇਕ ਸਿਲਾ 10. ਹਦੀਸ ਰੂਪੀ ਅਣਵਿਧ ਮੋਤੀ।

ਦਿਲਾਂ ਤੁਸਾਡਿਆਂ ਗੱਲ ਬਣਾਈ, ਮਕਰ ਏਹਾ ਮੱਕਾਰੀ ।
ਵਿਛੜਿਆ ਹੁਣ ਯੂਸੁਫ ਮੈਥੀਂ, ਮਿਲਣਾ ਵਾਟ ਦੁਰਾਡੀ ।
ਸਬਰ ਜਮੀਲ[1] ਕਰਾਂ ਹੁਣ ਭਾਰਾ, ਏਹਾ ਕਾਰ ਅਸਾਡੀ ।
ਮੱਦਦ ਮੰਗਾਂ ਮੈਂ ਪਾਕ ਅੱਲਾਹੋਂ, ਝੂਠਿਆਂ ਨਫ਼ਸਾਂ[2] ਵੱਲੋਂ ।
ਜ਼ੁਲਮ ਕੀਤਾ ਤੁਸਾਂ ਮੇਰੇ ਉਤੇ, ਝੂਠੇ ਹੋ ਇਸ ਗੱਲੋਂ ।

1. ਸੁਹਣਾ, ਚੰਗਾ 2. ਮਨ, ਵਿਅਕਤੀ ।

## ਕਰਵਾਨੀ ਤੇ ਯੂਸੁਫ਼

### (ਖ਼ਿਤਾਬ ਬ-ਸ਼ਾਇਰ)

ਐ ਸਾਕੀ[1] ਭਰ ਜਾਮ[2] ਸ਼ਰਾਬੋਂ, ਦੇਹ ਮਖ਼ਮੂਰਾਂ[3] ਤਾਂਈਂ ।
ਦਿਲ ਵਿਚ ਦਰਦ ਹੋਇਆ ਅੰਗਿਆਰਾ, ਕਤਰਾ ਘੱਤ ਬੁਝਾਈਂ ।
ਸ਼ੋਅਲਾ ਸ਼ੌਕ ਉਠਾਵਾਂ ਗ਼ਾਲਿਬ, ਜਾਂ ਮਸਤੀ ਵਿਚ ਆਵਾਂ ।
ਕਲਬ[4] ਜਿਗਰ ਦੇ ਦੌਲਤਖ਼ਾਨੇ, ਕਰ ਆਤਿਸ਼ ਦਿਖਲਾਵਾਂ ।
ਭੁਜ ਭੁਜ ਮਰਨ ਆਤਿਸ਼ ਦੇ ਜਾਲੇ, ਹੋ ਹੋ ਬਿਰੀਆਂ ਸੀਨੇ ।
ਝੜੇ ਨਮਕ ਦਿਲ ਏਸ਼ਾਂ[5] ਜ਼ਖਮੀ, ਰੋਸਣ ਬੇ-ਤਸਕੀਨੇ[6] ।
ਸੀਨੇ ਲਾਟ ਜਿਨ੍ਹਾਂ ਦੇ ਬਲਦੀ, ਹਿਜਰ ਸੱਜਣ ਦੇ ਦਾਗੋਂ ।
ਰਖ਼ਤ[7] ਜਲੇ ਬੇਸਬਰੀ ਦਿਲ ਦਾ, ਘਰ ਦੇ ਇਸ ਚਰਾਗ਼ੋ ।
ਜਾਂ ਤੇ ਇਸ਼ਕ ਗ਼ੁਲਾਮ ਰਸੂਲੇ, ਨਾਜ਼ਿਕ ਨੋਕਾਂ ਲਾਈਆਂ ।
ਸ਼ੌਕ ਤਲਬ ਵਿਚ ਵਕਤ ਵਿਹਾਂਦੇ, ਗ਼ਫ਼ਲਤ ਵਾਗਾਂ ਚਾਈਆਂ ।
ਮੁਜ਼ਹਿਰ ਸ਼ੌਕ ਉਸੇ ਦਾ ਹਰ ਦਿਲ, ਜਿਸ ਦਾ ਸ਼ੌਕ ਪੁਰਾਣਾ ।
ਵਲ ਵਲ ਕੇ ਘਤ ਡੂੰਘੇ ਵਹਣੇ, ਜੋਸ਼ ਭਰੇ ਮਨ ਭਾਣਾ ।
ਹਰ ਦਮ ਯਾਰ ਵਸੇਂਦਾ ਨੇੜੇ, ਖੋਲ੍ਹ ਅੱਖੀਂ ਘਤ ਝਾਤੀਂ ।
ਔਗਣਹਾਰਿਆਂ ਨੂੰ ਗੁਣ ਮਿਲਦੇ, ਕਰਦਿਆਂ ਨਜ਼ਰ ਸਿਫ਼ਾਤੀਂ ।
ਤੇ ਧੁਪ ਜਾਣ ਜ਼ੰਗਾਰ ਦਿਲੇ ਦੇ, ਰੋਵੰਦਿਆਂ, ਬਹ ਰਾਤੀਂ ।
ਸ਼ੌਕ ਤੇਰੇ ਦੀਆਂ ਲਾਟਾਂ ਬਲੀਆਂ, ਨੂਰ ਖੁੱਲ੍ਹੇ ਮਿਸ਼ਕ੍ਵਾਤੀਂ[8] ।
ਨੈਣ ਪ੍ਰੇਮ ਨਸ਼ੇ ਵਿਚ ਭਿੰਨੇ, ਹੰਝ ਰੋੜ੍ਹਾਵਣ ਨਦੀਆਂ ।
ਇੱਕਾ ਇਕ ਪੁਕਾਰਾਂ ਕਰਦੀਆਂ, ਦੇਣ ਭਾਵੇਂ ਸਿਰ ਬਦੀਆਂ ।
ਜੇ ਵਿਚ ਸ਼ੌਕ ਤੇਰੇ ਬਹ ਯਾਰਾ, ਕਰੇ ਅਦੂਲ[9] ਨਿਤਾਰਾ ।
ਰਾਜ਼ ਨਿਆਰਾ ਤਨ ਮਨ ਸਾਰਾ, ਇਕ ਇਕ ਕਰੇ ਪੁਕਾਰਾ ।
ਧਸ ਦਿਲ ਰਮਜ਼ ਵਿਚੇ ਵਿਚ ਖਾਏ, ਜਿਸ ਦਾ ਸ਼ੌਕ ਇਸ਼ਾਰਾ ।
ਜਾਪੇ ਸ਼ੌਕ ਦਿਲੇ ਨੂੰ ਓਹੀ, ਜੈਂ ਦਿਲ ਹਰ ਵਰਤਾਰਾ ।
ਕਿਤ ਵਲ ਵਾਗ ਚਲੀ ਮੁੜ ਯਾਰਾ, ਤੁੰਦ ਤੇਰੀ ਅਸਵਾਰੀ ।
ਵਿੱਚ ਨਾਸੂਰ[10] ਨ ਘਤ ਸਿਰ ਨੇਜ਼ਾ, ਰਹੇ ਮਤਾਂ ਦਮ ਜ਼ਾਰੀ ।
ਹੁਣ ਮਿਅਯਾਰ[11] ਲਿਆਓ ਕਾਈ, ਯੂਸੁਫ਼ ਨੂੰ ਲੈ ਚੱਲੇ ।
ਮਿਸਰ ਉਡੀਕੇ ਮਗਰਬਜ਼ਾਦੀ, ਜ਼ਖਮ ਜਿਦ੍ਹਾ ਦਿਲ ਸੱਲੇ ।
ਬਾਕੀ ਹਾਲਾ ਯੂਸੁਫ਼ ਵਾਲਾ, ਵਿਚ ਫ਼ਿਰਾਕ ਪਿਦਰ ਦੇ ।
ਆਖ ਦਿਲਾ ਕਿਆ ਸਿਰ ਤੇ ਵਰਤੀ, ਅਨਵਰ ਪਾਕ ਕਮਰ[12] ਦੇ ।

---

1. ਸ਼ਰਾਬ ਪਿਲਾਣ ਵਾਲੇ 2. ਪਿਆਲਾ 3. ਮਸਤਾਂ (ਨੂੰ) 4. ਦਿਲ 5. ਉਹਨਾਂ 6. ਤਸੱਲੀ ਤੋਂ ਬਿਨਾਂ 7. ਸਾਮਾਨ. ਪੂੰਜੀ 8. ਦੀਵਾ ਰੱਖਣ ਦੀ ਥਾਂ 9. ਅਦਲ, ਇਨਸਾਫ਼ 10. ਫੜਾ 11. ਕਸਵੱਟੀ 12. ਚੰਨ. ਭਾਵ ਯੂਸੁਫ਼

(ਪ੍ਰਸੰਗ ਚਲਿਆ)
ਭਾਈ ਸੁੱਟ ਖੂਹੇ ਵਿਚ ਆਏ, ਯੂਸੁਫ਼ ਰਹਿਆ ਇਕੱਲਾ ।
ਰਾਤ ਪਈ ਦਿਲ ਵਹਸ਼ਤ[1] ਧਾਣੀ, ਦੇਖ ਮਕਾਨ ਕੁਵੱਲਾ ।
ਰੋਵਣ ਲੱਗਾ ਕਰ ਮੂੰਹ ਫ਼ਲਕ ਵਲ, ਯਾ ਵਾਲੀ ਅਸਮਾਨਾ ।
ਤੈਂ ਰਹਮਤ ਜੈਂ ਅੰਤ ਨ ਕਾਈ, ਖੁੱਲਾ ਲੁਤਫ਼[2] ਖ਼ਜ਼ਾਨਾ ।
ਅਬਦ[3] ਗੁਨਾਹੀ* ਯਾ ਗ਼ੁਫ਼ਾਰਾ[4], ਅਰਜ਼ ਕਰੇ ਦਰਮਾਂਦਾ[5] ।
ਬਹੁਤ ਗੁਨਾਹ ਸਿਰ ਮੈਂ ਜਿਸ ਕਾਰਣ, ਇਸ ਜਾ ਪਕੜ ਲਿਆਂਦਾ ।
ਕੁਲ ਤੁਫ਼ੈਲ ਇਸਹਾਕ* ਖ਼ਲੀਲੋਂ*, ਬਖ਼ਸ਼ ਮੇਰੀ ਬੁਰਿਆਈ ।
ਇਸ ਜ਼ਿੰਦਾਨ[6] ਗ਼ਜ਼ਬ ਦੇ ਵਿੱਚੋਂ, ਮੈਨੂੰ ਬਖ਼ਸ਼ ਰਿਹਾਈ ।
ਰੋਣ ਮਲਾਇਕ[7] ਵਿੱਚ ਅਸਮਾਨਾਂ, ਸੁਣ ਕੇ ਹਾਲ ਅਵੇਹਾ ।
ਜਾ ਪਹੁਤਾ ਜਬਰੀਲ ਜਨਾਬੋਂ[8], ਕਹਿਓਸੁ ਆਣ ਸੁਨੇਹਾ ।
ਨਾ ਰੋ ਯੂਸੁਫ਼ ਸਾਹਿਬ ਕਹਿੰਦਾ, ਦੂਰ ਕਰਾਂ ਦੁੱਖ ਸਾਰੇ ।
ਮਿਸਰ ਘੱਲਾਂ ਤੇ ਤਖ਼ਤ ਬਹਾਵਾਂ, ਦਿਆਂ ਮਰਾਤਬ ਭਾਰੇ ।
ਸਬਰ ਦਿਆਂ ਯਾਕੂਬ ਨਬੀ ਨੂੰ, ਤੇਰੇ ਵਿੱਚ ਵਿਛੋੜੇ ।
ਤੈਨੂੰ ਕਰਾਂ ਅਜ਼ੀਜ਼ ਜਗਤ ਵਿੱਚ, ਰੋਜ਼ ਗਏ ਰਹੇ ਥੋੜੇ ।
ਸੁਣ ਯੂਸੁਫ਼ ਦਿਲ ਪਈ ਤਸੱਲੀ, ਰਹਿਆ ਅੰਦੋਹ[9] ਨ ਕਾਈ ।
ਪੜ੍ਹ ਯੂਸੁਫ਼ ਉਸਨੂੰ ਹਰ ਵੇਲੇ, ਤੈਂ ਦਿਲ ਰਹੇ ਟਿਕਾਣੇ ।
ਬਰਕਤ ਏਸ ਦੁਆ ਕਦਾਈਂ, ਨ ਵਹਸ਼ਤ ਦਿਲ ਧਾਣੇ ।
ਯੂਸੁਫ਼ ਪੜ੍ਹੇ ਦੁਆ ਜਦਾਈਂ, ਹੋਇਆ ਹੁਕਮ ਰਬਾਨਾ ।
ਜਬਰਾਈਲ ਲਇਆ ਖਿਲਾਵੇ, ਜੰਨਤ ਵਿੱਚੋਂ ਖਾਣਾ ।
ਤੇ ਪੈਰਾਹਨ ਮੋਤੀਆਂ ਜੜਿਆ, ਤਨ ਉਸਦੇ ਪਹਨਾਇਆ ।
ਤਾਂ ਯੂਸੁਫ਼ ਨੂੰ ਮਿਲੀ ਤਸੱਲੀ, ਸਬਰ ਦਿਲੇ ਵਿੱਚ ਆਇਆ ।
ਸਿੱਤਰ[10] ਘੱਲ ਫ਼ਰਿਸ਼ਤੇ ਨੂਰੀ, ਰੱਬ ਨੇ ਪਾਸ ਬਿਠਾਏ ।
ਤਾਂ ਯੂਸੁਫ਼ ਵਿੱਚ ਖੂਹੇ ਤਨਹਾ[11], ਵਹਸ਼ਤ ਖ਼ੌਫ਼ ਨਾ ਖਾਏ ।

(ਖੂਹ ਦੇ ਕੰਢੇ ਕਰਵਾਨੀਆਂ ਦਾ ਆਉਣਾ)
ਤਦ ਨੂੰ ਐਸ ਖੂਹੇ ਦੇ ਗਿਰਦੇ, ਆ ਉਤਰੇ ਕਰਵਾਨੀ[12] ।
ਮਾਲਿਕ ਇਬਨ ਜ਼ਗਰ ਵਿਚ, ਉਨ੍ਹਾਂ ਸਾਹਿਬ ਬਾਜ਼ਰਗਾਨੀ[13] ।
ਘਰ ਉਸਦਾ ਵਿੱਚ ਮਿਸਰ ਪੁਦਾਮੀ, ਉਸ ਉਹ ਹਾਲ ਬਿਆਨੀ ।

(ਮਾਲਿਕ ਕਰਵਾਨੀ ਦਾ ਸੁਫ਼ਨਾ)
ਇਕ ਦਿਨ ਸੁੱਤਾ ਸੁਫ਼ਨਾ ਡਿੱਠਾ ਅੰਦਰ ਅਹਦ[14] ਜਵਾਨੀ ।
ਵਿਚ ਕਨਆਨ ਇਹਾ ਖ਼ੁਦ ਬੈਠਾ, ਖ਼੍ਵਾਬੇ ਨਜ਼ਰੀਂ ਆਇਆ ।
ਟੁੱਟ ਸੂਰਜ ਉਤ ਚਰਖ਼ੋਂ ਉਤਰੇ, ਵਿੱਚ ਅਸਤੀਨ[15] ਸਮਾਇਆ ।

---

1. ਡਰ, ਖ਼ੌਫ਼ 2. ਮਿਹਰਬਾਨੀ 3. ਗ਼ੁਲਾਮ 4. ਬਖਸ਼ਿਸ਼ ਕਰਨ ਵਾਲੇ 5. ਆਤੁਰ ਹੋ ਕੇ 6. ਬੰਦੀ ਖ਼ਾਨਾ 7. ਫ਼ਰਿਸ਼ਤੇ 8. ਰੱਬ ਦੀ ਹਜ਼ੂਰੀ ਵਿਚੋਂ 9. ਦੁੱਖ, ਪੀੜਾ 10. ਪਰਦਾ 11. ਇਕੱਲਾ 12. ਕਾਫ਼ਲੇ ਵਾਲਾ 13. ਸੌਦਾਗਰ, ਵਪਾਰੀ 14. ਸਮਾਂ 15. ਬਾਂਹ ।

ਕੱਢ ਅਸਤੀਨੋਂ ਬਾਹਿਰ ਸੁਟਿਆ, ਖੜਾ ਰਹਿਆ ਉਸ ਅੱਗੇ ।
ਅਬਰ[1] ਆਇਆ ਸਿਰ ਸੂਰਜ ਦੇ ਤੇ, ਮੋਤੀ ਬਰਸਣ ਲੱਗੇ ।
ਚੁਣ ਚੁਣ ਮਾਲਿਕ ਮੋਤੀਆਂ ਤਾਈਂ, ਭਾਰੇ ਢੇਰ ਲਗਾਏ ।
ਭਰ ਸੰਦੂਕ ਹੋਇਆ ਦਿਲ ਰਾਜ਼ੀ, ਚਸ਼ਮ ਖੁੱਲ੍ਹੀ ਪਛਤਾਏ ।
ਪਾਸ ਮੁਅੱਬਿਰ[2] ਹਾਲ ਸੁਣਾਇਆ, ਉਸ ਤਾਬੀਰ ਸੁਣਾਈ ।
ਇਕ ਗ਼ੁਲਾਮ ਤੇਰੇ ਹੱਥ ਆਵੇ, ਕਨਆਨੋਂ ਐ ਭਾਈ ।
ਬਰਕਤ ਉਸਦੀ ਦੁਨੀਆ ਦੌਲਤ, ਸਭ ਤੇਰੇ ਹੱਥ ਆਵੇ ।
ਆਖ਼ਿਰ ਤੈਨੂੰ ਵਿੱਚ ਬਹਿਸ਼ਤਾਂ, ਅੱਲ੍ਹਾ ਪਾਕ ਪੁਚਾਵੇ ।
ਦੁਨੀਆ ਦੀਨ ਉਸੇ ਦੀ ਬਰਕਤ, ਤੈਨੂੰ ਮਿਲੇ ਤਮਾਮੀ ।
ਨਾਮ ਤੇਰਾ ਵਿੱਚ ਦੁਨੀਆ ਰਹਸੀ, ਆਖ਼ਿਰ ਤੀਕ ਮੁਦਾਮੀ ।
ਤੈਨੂੰ ਜਾਣੇ ਆਲਮ ਸਾਰਾ, ਹੋਸਣ ਆਲੀ[3] ਸ਼ਾਨਾਂ ।
ਬਰਕਤ ਉਸਦੀ ਯਾਦ ਰਹੇਗਾ, ਮਰਦਾ ਵਿਚ ਜਹਾਨਾਂ ।
ਮਾਲਿਕ ਨੂੰ ਸੁਣ ਖ਼੍ਵਾਬ ਹਕੀਕਤ, ਵੱਜੀ ਸ਼ੌਕ ਨਿਸ਼ਾਨੀ ।
ਹੋ ਅਸਵਾਰ ਮਿਸਰ ਥੀਂ ਚੱਲਿਆ, ਆ ਵੜਿਆ ਕਨਆਨੀ ।
ਢੂੰਡ ਕਰੇ ਵਿਚ ਖ਼ਾਨਿਆਂ[4] ਗਲੀਆਂ, ਲੱਭੇ ਪਤਾ ਗ਼ੁਲਾਮੋਂ ।
ਸ਼ੌਕ ਤਲਬ ਵਿੱਚ ਬਾਝ ਕਰਾਰੋਂ, ਦਿਲ ਖ਼ਾਲੀ ਆਰਾਮੋਂ ।
ਤਾਂ ਆਵਾਜ਼ ਕਰੀ ਉਸ ਹਾਤਿਫ਼[5], ਡਿੱਠਾ ਸ਼ੌਕ ਜਦਾਹਾਂ ।
ਅਜੇ ਏਹੀ ਕਰ ਸਬਰ ਪਿਆਰੇ, ਬਰਸਾਂ ਤੀਕ ਪੰਜਾਹਾਂ ।
ਸੁਣ ਆਵਾਜ਼ ਗਇਆ ਮੁੜ ਓਵੇਂ, ਸ਼ੌਕ ਰਹਿਆ ਓਹ ਤਾਜ਼ਾ ।
ਤਾਂ ਉਸ ਆਦਿਤ ਪਕੜੀ ਦਾਇਮ[6] ਇਹ ਹਮੇਸ਼ ਅੰਦਾਜ਼ਾ ।
ਹਰ ਬਰਸੇ ਦੋ ਵਾਰੀ ਮਿਸਰੋਂ, ਸ਼ਾਮ ਵਲਾਇਤ[7] ਜਾਵੇ ।
ਜਾਵੰਦਿਆਂ ਮੁੜ ਆਵੰਦਿਆਂ ਭੀ, ਵਿਚ ਕਨਆਨੇ ਆਵੇ ।
ਵਿੱਚ ਕਨਆਨ ਲੱਭੇ ਦਿਨ ਕਾਈ, ਜਾਂ ਕੁਛ ਪਤਾ ਨ ਪਾਵੇ ।
ਲਾਟਾਂ ਬਲਦੀਆਂ ਸ਼ੌਕ ਦਿਲੇ ਦਾ, ਮੁੜ ਵੱਲ ਮਿਸਰ ਲੈ ਜਾਵੇ ।
ਹੁਣ ਏਹੀ ਲੈ ਮਾਲ ਤਜਾਰਤ[8], ਸ਼ਾਮੋਂ ਟੁਰਿਆ ਆਹਾ ।
ਤਰਫ਼ ਵਤਨ ਵਲ ਮਿਸਰ ਸਿਧਾਣਾ, ਭੁੱਲ ਗਇਓਸੁ ਰਾਹਾ ।
ਵਿਚ ਜੰਗਲ ਉਸ ਖੂਹੇ ਗਿਰਦੇ, ਕੀਤੋਸੁ ਆਣ ਉਤਾਰਾ ।

### (ਮਾਲਿਕ ਦਾ ਖੂਹ ਤੇ ਪਹੁੰਚਣਾ)

ਇਹ ਖੂਹਾ ਨੌ ਕੋਹ ਕਨਆਨੋਂ, ਜਿਸ ਵਿਚ ਯੂਸੁਫ਼ ਤਾਰਾ ।
ਖੂਹੇ ਥੀਂ ਉਸ ਨੂਰੀ ਸ਼ੁਅਲੇ, ਡਿੱਠੇ ਜਾਂ ਰਵਾਨਾ[9] ।
ਲਾਟਾਂ ਨੂਰ ਬਲੇ ਉਸ ਖੂਹੋਂ, ਜਾਵਣ ਵਲ ਅਸਮਾਨਾਂ ।

---

1. ਬੱਦਲ 2. ਤਾਬੀਰ (ਵਿਆਖਿਆ) ਕਰਨ ਵਾਲਾ 3. ਉੱਚੀ 4. ਘਰ 5. ਫ਼ਰਿਸ਼ਤੇ 6. ਹਮੇਸ਼ਾ 7. ਦੇਸ 8. ਵਪਾਰ 9. ਜਾਰੀ ।

ਅਬਰ ਸਫ਼ੈਦ ਸਿਰੇ ਤੇ ਛਾਇਆ, ਸਾਯਾ ਨੂਰ ਵਿਛਾਇਆ ।
ਮਾਲਿਕ ਹਾਲ ਅਜਬ ਇਹ ਡਿੱਠਾ, ਦੇਖ ਤਅੱਜੁਬ[1] ਆਇਆ ।
ਦਾਮ[2] ਦਵਾਂ[3] ਘੁਮਘੇਰ ਚੌਫ਼ੇਰੇ, ਖੂਹ ਵਲ ਸਜਦਾ ਕਰਦੇ ।
ਯਾ ਨਬੀ ਅੱਲ੍ਹਾ ਕਹਣ ਜ਼ਬਾਨੋਂ, ਅਸੀਂ ਤੇਰੇ ਸਭ ਬਰਦੇ[4] ।
ਇਕ ਗਧਾ ਕਰਵਾਨਾਂ ਸੰਦਾ, ਛਟ ਸੁੱਟੀ ਉੱਠ ਧਾਇਆ[5] ।
ਖੂਹੇ ਗਿਰਦ ਫ਼ਿਦਾ[6] ਹੋਇਆ ਸੋ, ਸਜਦੇ ਸੀਸ ਨਿਵਾਇਆ ।
ਸੁੱਟ ਗਧੇ ਤੂੰ ਛਟ-ਤਅੱਲੁਕ, ਝਬ ਉੱਠ ਸੀਸ ਨਿਵਾਈਂ ।
ਕੋਈ ਗਈਆਂ ਉੱਠ ਸਫ਼ਾਂ ਅਜਾਈਂ, ਤੂੰ ਮਤ ਜ਼ਾਇਆ ਜਾਈਂ ।
ਹੋਰ ਸਫ਼ੈਦ ਜਨਾਵਰ ਡਿੱਠੇ, ਸ਼ਕਲ ਅਜਬ ਕਈ ਡਾਰਾਂ ।
ਖੂਹੇ ਗਿਰਦ ਤਵਾਫ਼[7] ਕਰੇਂਦੇ, ਕਰ ਕਰ ਸ਼ੌਕ ਹਜ਼ਾਰਾਂ ।
ਜਾਨਵਰਾਂ ਦੀ ਸੂਰਤ ਸੋਹਣੀ, ਦੇਖ ਸਭਾਂ ਮਨ ਭਾਣੀ ।
ਡੇਰਾ ਗਿਰਦ ਲਗਾਇਆ ਮਾਲਿਕ, ਤਲਬ ਕਰਾਇਆ ਪਾਣੀ ।
ਮਾਲਿਕ ਇਬਨ ਜ਼ਗਰ ਦੇ ਆਹੇ, ਦੋ ਬਰਦੇ ਸੁਣ ਯਾਰਾ ।
ਬੁਸ਼ਰਾ ਮਾਮਿਲ ਨਾਮ ਦੋਹਾਂ ਦਾ, ਦੋਵੇਂ ਨੇਕ ਸਿਤਾਰਾ ।
ਪਾਣੀ ਲੈਣ ਘੱਲੇ ਇਹ ਦੋਵੇਂ, ਮਾਲਿਕ ਨੇਕ ਵਿਚਾਰੇ ।
ਮਾਮਿਲ ਡੋਲ ਵਗਾਇਆ ਖੂਹੇ, ਬੁਸ਼ਰਾ ਖੜਾ ਕਿਨਾਰੇ ।

## (ਯੂਸੁਫ਼ ਨੂੰ ਜਬਰਾਈਲ ਵਲੋਂ ਸੂਚਨਾ)

ਜਬਰਾਈਲ ਖ਼ੁਦਾ ਦੇ ਹੁਕਮੋਂ, ਤਾਂ ਖੂਹੇ ਵਿਚ ਆਇਆ ।
ਬਹ ਵਿਚ ਡੋਲ ਚੰਦਾ ਹੁਣ ਵੇਲਾ, ਯੂਸੁਫ਼ ਨੂੰ ਫ਼ਰਮਾਇਆ ।
ਤੇ ਤੂੰ ਚੰਦ ਅਜੇਹਾ ਨੂਰੀ, ਬਦਰ[8] ਤੇਰੇ ਰੁਖ਼ਸਾਰੇ ।
[9]ਦਾਰਿ-ਸ਼ਰਫ਼[9] ਵਿਚ ਅਬਰੂ ਸੰਦੇ, ਨੈਣ ਤੇਰੇ ਦੋ ਤਾਰੇ ।
ਤੂੰ ਉਹ ਚੰਦ ਕਰਮ ਦਾ ਪੂਰਾ, ਰਾਜ਼ ਜਿਹਦੇ ਵਿਚ ਭਾਰੇ ।
ਨੂਰ ਤੇਰੇ ਦੀਆਂ ਚਮਕਾਂ ਭਰੀਆਂ, ਦੋ ਆਲਮ ਵਿਚ ਸਾਰੇ ।
ਚੜ੍ਹਨ ਲਗੋਂ ਅਜ ਦੇਸ ਪਰਾਏ, ਕਰਨੇ ਨੂੰ ਰੁਸ਼ਨਾਈ ।
ਚੱਲਿਆ ਛੋੜ ਕਦੀਮੀ[10] ਵਾਸਾ, ਯਾਰਾਂ ਘੱਤ ਜੁਦਾਈ ।
ਚੱਲ ਉਡੀਕਾਂ ਤੇਰੀਆਂ ਯੂਸੁਫ਼, ਦਾਗ ਦਿਲਾਂ ਵਿਚ ਪਾਏ ।
ਜਿਨ੍ਹਾਂ ਦਿਲਾਂ ਨੂੰ ਤੇਰੀਆਂ ਤਾਂਘਾਂ, ਸ਼ੌਕ ਤੇਰੇ ਦੁਖ ਜਾਏ ।
ਮੁੰਤਜ਼ਿਰਾਂ[11] ਵਿੱਚ ਨਿਤ ਉਡੀਕਾਂ, ਰੋਂਦਿਆਂ ਵਕਤ ਵਿਹਾਏ ।
ਆਹ ਚਿਰੋਕੇ ਰਿਸ ਰਿਸ ਵਹੰਦੇ ਮਿਲ ਦੁਖ ਕੱਟਿਆ ਜਾਏ ।
ਲਓ ਖ਼ਬਰ ਬੇਸਬਰ ਪਇਆਂ ਦੀ, ਸ਼ੌਕ ਜਿਨ੍ਹਾਂ ਦੁੱਖ ਲਾਏ ।
ਰੋਵੰਦਿਆਂ ਵਿਚ ਨੀਰ[12] ਜਿਗਰ ਦੇ ਪੁਰਜ਼ੇ ਤੋੜ ਵਗਾਏ ।

---

1. ਹੈਰਾਨੀ 2. ਪਸ਼ੂ 3. ਭਜ ਰਹੇ ਸਨ 4. ਗੁਲਾਮ 5. ਭੱਜ ਉਠਿਆ 6. ਕੁਰਬਾਨ. ਵਾਰੀ 7. ਪ੍ਰਦੱਖਣਾ 8. ਪੂਰਾ ਚੰਨ, 9. ਬਜ਼ੁਰਗੀ ਦੇ ਘਰ ਵਿਚ 10. ਪੁਰਾਤਨ 11. ਉਡੀਕ ਕਰਨ ਵਾਲੇ 12. ਪਾਣੀ, ਅਥਰੂ ।

ਜ਼ਖਮ ਜਿਨ੍ਹਾਂ ਦੇ ਪਏ ਪੁਰਾਣੇ, ਅੱਖੀਂ ਖ਼ੂਨ ਭਰ ਆਈਆਂ
ਖੜੇ ਉਡੀਕਾਂ ਲਾਈਆਂ ਯੂਸੁਫ਼, ਤੇਰੀਆਂ ਨਿੱਤ ਅਵਾਈਆਂ[1] ।
ਰੋਂਦੀਆਂ ਅੱਖੀਂ ਭੁਜਦੇ ਸੀਨੇ, ਜ਼ਾਰ[2] ਤੜਫ਼ਦੀਆਂ ਜਾਨਾਂ ।
ਅਜ ਕਨਆਨ ਵਿਛੁੰਨਾ ਤੈਂ ਥੀਂ, ਬਦਲਿਆ ਹੋਰ ਜ਼ਮਾਨਾ ।
ਖ਼ਿਜ਼ਾਂ ਵਗੀ ਕਨਆਨ ਵਿਲਾਇਤ, ਗੁਲਜ਼ਾਰਾਂ[3] ਝੜ ਪਈਆਂ ।
ਤੇ ਵੱਲ ਮਿਸਰ ਬਹਾਰਾਂ ਝੁੱਲੀਆਂ, ਪਰ ਕਲੀਆਂ ਵਿਚ ਗਈਆਂ ।
ਦੇਸ ਛੁੱਟੇ ਪਰਦੇਸੀਂ ਚੱਲਿਓਂ, ਸਫ਼ਰ ਦੁਰਾਡੇ ਆਏ ।
ਲੰਮੇ ਪੈਂਡੇ ਦੂਰ ਵਤਨ ਦੇ, ਤੈਂ ਵਲ ਕਸਦ[4] ਲਿਆਏ ।
ਛੋੜ ਵਤਨ ਚਲ ਦੇਖ ਕਵੇਹੀਆਂ, ਪਰਦੇਸਾਂ ਦੀਆਂ ਵਾਵਾਂ ।
ਇਕਨਾਂ ਨੂੰ ਵਿਚ ਤੇਰਿਆਂ ਦਰਦਾਂ, ਛੋਡ ਗਈਆਂ ਜਣ[5] ਮਾਵਾਂ ।
ਉੱਜੜਿਆਂ ਨੂੰ ਚੱਲ ਵਸਾਓ, ਵਸਦਿਆਂ ਘਤ ਉਜਾੜਾ ।
ਅੱਜ ਕਨਆਨ ਨਬੀ ਦੇ ਘਰ ਤੇ, ਟੁੱਟ ਪਇਆ ਸੁ ਧਾੜਾ[6] ।
ਅੱਜ ਵਿਛੜਿਆਂ ਸੋ ਮਿਲਣ ਦੁਰਾਡੇ, ਢੂੰਡਦਿਆਂ ਵਲ ਧਾਓ ।
ਹੈਂ ਤੂੰ ਨੂਰ ਅੱਖੀਂ ਦਾ ਜਿਸਦਾ, ਉਸਨੂੰ ਅਜ ਛੱਡ ਜਾਓ ।
ਛੋੜ ਪਿਦਰ ਟੁਰ ਚੱਲਿਓਂ ਯੂਸੁਫ਼, ਸਣ ਭੈਣਾਂ ਸਭ ਭਾਈਆਂ ।
ਗੁਜ਼ਰਨ ਲੱਗੇ ਵਕਤ ਜਿਨ੍ਹਾਂ ਦੇ, ਤੇਰੀਆਂ ਵਿਚ ਜੁਦਾਈਆਂ ।
ਵਿਛੜਿਆਂ ਨੇ ਰੋਂਦੇ ਰਹਣਾ, ਮਿਲਣੇ ਨੂੰ ਇਕ ਵਾਰੀ ।
ਵਿਚ ਪਰਦੇਸ ਨਵੇਂ ਦੁੱਖ ਵਾਲਿਆਂ, ਕਰਨੀ ਗਿਰੀਆ ਜ਼ਾਰੀ ।
ਪੰਡਾਂ ਬੰਨ੍ਹੋਂ ਬਿਰਹੋਂ ਦੀਆਂ ਕਾਈ, ਚਲ ਧਰ ਸਿਰੀਂ ਹਜ਼ਾਰਾਂ ।
ਅਨਫ਼ਸ[7] ਥੀਂ ਆਫ਼ਾਕ[8] ਸਮਾਵਣ, ਹਿਜਰ ਵਸਲ ਦੀਆਂ ਕਾਰਾਂ ।
ਦਰਦਮੰਦਾਂ ਦੀਆਂ ਦਿਲ ਦੀਆਂ ਆਹੀਂ, ਗੁੰਮ ਰਹਣ ਵਿਚ ਸੀਨੇ ।
ਨਾਮ ਤੇਰੇ ਦੀਆਂ ਵਾਰਾਂ ਪੌਸਣ, ਵਿਚ ਪਰਦੇਸ ਜ਼ਮੀਨੇ ।
ਜਿਨ੍ਹਾਂ ਉਡੀਕ ਤੇਰੀ ਦੀਆਂ ਤਾਂਘਾਂ, ਦਰਦ ਝੱਲੇ ਮੁਸ਼ਤਾਕਾਂ[9] ।
ਚਲ ਹੁਣ ਵਕਤ ਦਰਾਜ਼[10] ਹੋਇਆ ਈ, ਤੇਰਿਆਂ ਵਿਚ ਫ਼ਿਰਾਕਾਂ ।
ਚੱਲ ਵਲ ਉਹਨਾਂ ਜਿਨ੍ਹਾਂ ਸਿਕ ਤੇਰੀ, ਆਪਣਾ ਆਪ ਜਲਾਇਆ ।
ਖ਼ੁਦ ਵਲ ਡਿੱਠਾ ਕੁਝ ਨ ਪਾਇਆ, ਅੰਤ ਤੂੰਹੇ ਹੱਥ ਆਇਆ ।
ਆਪਣਾ ਆਪ ਤੇ ਜੋ ਦਿਸ ਆਇਆ, ਕਰਕੇ ਵਹਮ ਉਡਾਇਆ ।
ਹੋ ਵਹਮੀ ਵਿਚ ਲਹਮਕ ਲਹਮੀ[11], ਲੂੰ ਲੂੰ ਜੋਸ਼ ਰਚਾਇਆ ।
ਤੇ ਉਹ ਸ਼ੌਕ ਤੇਰੇ ਦੇ ਬਰਦੇ, ਖ਼ੁਦੀਓਂ ਗਏ ਖ਼ੁਦਾਈਓਂ ।
ਫ਼ਿਲਸਫ਼ੀ[12]ਆਨਿ ਦਹਰ[13] ਸਫ਼ਾਹਤ, ਗੁਜ਼ਰੇ ਸੂਫ਼ਸਤਾਈਓਂ[14] ।

---

1. ਖ਼ਬਰਾਂ 2. ਮੰਦੇ ਹਾਲੀਂ 3. ਬਗ਼ੀਚੇ, ਫੁਲਵਾੜੀਆਂ 4. ਇਰਾਦਾ 5. ਜੰਮ ਕੇ 6. ਧਾੜਵੀ, ਡਾਕੂ 7. ਨਫ਼ਸ ਦਾ ਬਹੁਵਚਨ, ਸੁਆਸ 8. ਉਫ਼ਕ ਦਾ ਬਹੁ-ਵਚਨ, ਦੁਨੀਆ 9. ਸ਼ੌਕ ਰਖਣ ਵਾਲੇ, ਪ੍ਰੇਮੀ 10. ਲੰਮਾ 11. ਤੇਰਾ ਗੋਸ਼ਤ ਮੇਰਾ ਗੋਸ਼ਤ, ਭਾਵ 'ਇਕਜਾਨ' 12. ਦੇਖੋ ਅੰਤਕਾ 13. ਜ਼ਮਾਨਾ 14. ਦੇਖੋ ਅੰਤਕਾ ।

ਹਾਲ ਤਿਨ੍ਹਾਂ ਦੇ ਸ਼ੌਕ ਤੇਰੇ ਨੇ, ਅਕਲੋਂ ਦੂਰ ਵਗਾਏ ।
ਇਸ ਅਣਡਿੱਠੇ ਹੁਸਨ ਤੇਰੇ ਨੇ, ਲੂੰ ਲੂੰ ਨੂਰ ਰਚਾਏ ।
ਅਜੇ ਨ ਡਿੱਠਾ ਜਿਨ੍ਹਾਂ ਰੁਖ਼[1] ਤੇਰਾ, ਖ਼੍ਵਾਬੀਂ ਦਿਲ ਪਰਚਾਏ ।
ਨੈਣ ਉਨ੍ਹਾਂ ਦੇ ਹੰਝ ਫ਼ਿਰਾਕੋਂ, ਰੁੜ੍ਹਦੇ ਨਜ਼ਰੀਂ ਆਏ ।
ਵਿਚ ਉਡੀਕ ਵਸਾਲ[2] ਤੇਰੇ ਦੇ, ਜਿਗਰ ਜਿਨ੍ਹਾਂ ਦੇ ਤਪਦੇ ।
ਨਾਮ ਤੇਰੇ ਦੇ ਨਣ ਉਹਨਾਂ ਦੇ ਮੋਤੀਆਂ ਮਾਲਾ ਜਪਦੇ ।
ਬੇਵਸ ਵਗਣ ਉਹਨਾਂ ਥੀਂ ਰਮਜ਼ਾਂ[3], ਤੈਂ ਵਲ ਚੋਰੀ ਚੋਰੀ ।
ਵਾਹਵਾ ਇਸ਼ਕ ਤੇਰਾ ਵਲ ਸੁੱਟਦਾ, ਖ਼ੁਦ ਵਲ ਜ਼ੋਰੋ ਜ਼ੋਰੀ ।
ਅਣਡਿੱਠਿਆਂ ਚਲ ਤਾਂ ਲਿਕਾਓਂ[4], ਘੱਤ ਪੁਕਾਰ ਚੌਫੇਰੇ ।
ਇਕਨਾਂ ਦੇ ਘਰ ਰੌਸ਼ਨ ਕਰੀਓ, ਇਕਨਾਂ ਘੱਤ ਹਨੇਰੇ ।
ਲੈ ਇਹ ਡੋਲ ਵਹਾਏ ਯੂਸੁਫ਼, ਨਵੇਂ ਸੁਨੇਹੇ ਆਏ ।
ਵਿਚ ਫ਼ਿਰਾਕ ਤੇਰੇ ਬਹ ਰੋਵਣ, ਤੇਰੇ ਮਾਂ ਪਿਉ ਜਾਏ ।
ਨਾਲ ਤੇਰੇ ਵਰਤਾਰਾ ਤੇਰਾ, ਗੁਜ਼ਰ ਚੁਕਾ ਦਿਨ ਕਾਈ ।
ਜਾਨ ਜਿਗਰ ਵਿਚ ਦਰਦ ਜਿਨ੍ਹਾਂ ਦੇ, ਰੋਂਦਿਆਂ ਵਿਚ ਜੁਦਾਈ ।
ਹੋਈ ਜੁਦਾਈ ਪਿਆਰੇ ਤੈਥੀਂ, ਤੂੰ ਹੁਣ ਵਿਛੜ ਚੱਲਿਆ ।
ਇਸ ਘਰ ਤੂੰ ਮੁੜ ਵੜਨਾ ਨਾਹੀਂ, ਸੈਂ ਜਿਸ ਘਰ ਵਿੱਚ ਪਲਿਆ ।
ਜਿਨ੍ਹਾਂ ਪਿਆਰਿਆਂ ਦੇ ਤੈਂ ਬਾਝੋਂ, ਸਾਇਤ[5] ਹਸ਼ਰੋਂ[6] ਭਾਰੀ ।
ਗੁਜ਼ਰਨ ਚਾਲੀ ਸਾਲ ਇਹਨਾਂ ਦੇ, ਅੰਦਰ ਗਿਰੀਆਜ਼ਾਰੀ ।
ਚਾਹੜ ਫ਼ਿਰਾਕ ਉਹਨਾਂ ਦੀ ਅੱਖੀਂ, ਜਿਨ੍ਹਾਂ ਡਿੱਠੋ ਰੱਜ ਨਾਹੀਂ ।
ਅਗਲਿਆਂ ਨੂੰ ਦਰਗਾਹੋਂ ਮਿਲੀਆਂ, ਤਾਸੀਰਾਂ ਵਿਚ ਆਹੀਂ ।
ਜਜ਼ਬ[7] ਜਿਨ੍ਹਾਂ ਦੇ ਕਾਰੀ ਆਈ, ਤਿਨ੍ਹਾਂ ਮੁਬਾਰਿਕਬਾਦੀ ।
ਫ਼ਰਹਤ[8] ਸ਼ਾਦੀ ਦੀ ਆਬਾਦੀ, ਅੱਜ ਸ਼ਾਮੋਂ ਬਰਬਾਦੀ ।

**(ਪ੍ਰਸੰਗ ਚਲਿਆ)**

ਜਾਂ ਬਰਦੇ ਕਰਵਾਨ ਅਚਾਨਕ, ਖੂਹੇ ਡੋਲ ਵਹਾਇਆ ।
ਜਬਰਾਈਲ ਉਠਾ ਯੂਸੁਫ਼ ਨੂੰ, ਬੋਕੇ ਕੋਲ ਲਿਆਇਆ ।
ਯੂਸੁਫ਼ ਪੁੱਛੇ ਜਬਰਾਈਲਾ, ਕਿਤ ਮੈਨੂੰ ਲੈ ਚੱਲੇ ।
ਬਾਪ ਮੇਰਾ ਮੈਂ ਉਸ ਦਾ ਪਿਆਰਾ, ਕਿਵੇਂ ਵਿਛੋੜਾ ਝੱਲੇ ।
ਮੇਰੇ ਬਾਝ ਨਬੀ ਕਨਆਨੀ, ਕਿਵੇਂ ਕੱਟੇ ਜ਼ਿੰਦਗਾਨੀ ।
ਰਿਸ ਰਿਸ ਧਸ ਚੱਲੇ ਕਿਸ ਕੂਟੇ[9], ਮੇਰੇ ਜ਼ਖ਼ਮ ਨਿਹਾਨੀ ।
ਕਿਤ ਵਲ ਮੇਰੀਆਂ ਵਾਗਾਂ ਚਾਈਆਂ, ਕਿੱਧਰ ਕਸਬ ਉਠਾਇਆ ।
ਕਿਤ ਵਲ ਮੈਨੂੰ ਟੋਰਨ ਲੱਗੋਂ, ਹੁਕਮ ਕਿਥੋਂ ਦਾ ਆਇਆ ।
ਸਾਹਿਬ ਦੇ ਫ਼ਰਮਾਨ ਮੇਰੇ ਤੇ, ਕਿਵੇਂ ਚੱਲੇ ਫ਼ਰਮਾਈਂ ।
ਖੂਹੋਂ ਕੱਢ ਕਿੱਥੇ ਲੈ ਚੱਲੇ, ਮੈਂ ਬੇਚਾਰੇ ਤਾਈਂ ।

---

1. ਚਿਹਰਾ 2. ਮਿਲਾਪ, ਸੰਜੋਗ 3. ਗੁੱਝੀਆਂ ਗੱਲਾਂ 4. ਚਿਹਰਾ, ਸੂਰਤ 5. ਘੜੀ 6. ਕਿਆਮਤ, ਪ੍ਰਲੈ 7. ਖਿਚ 8. ਖੁਸ਼ੀ 9. ਪਾਸੇ

ਸਾਹਿਬ ਮੇਰੇ ਮੇਰੇ ਤਾਈਂ, ਕੀ ਪੈਗਾਮ ਪਹੁੰਚਾਏ ।
ਕੌਣ ਕੋਈ ਜੋ ਕੱਢ ਖੂਹੇ ਥੀਂ, ਲੈਣ ਬੰਦੇ ਨੂੰ ਆਏ ।
ਕਿੱਧਰ ਵੱਲ ਲੈ ਚੱਲੇ ਮੈਨੂੰ, ਤੋੜ ਵਿਛੋੜ ਪਿਦਰ ਥੀਂ ।
ਭੈਣਾਂ ਭਾਈਆਂ ਥੀਂ ਘਤ ਦੂਰੀ, ਕਿਤ ਚੱਲੇ ਲੈ ਘਰ ਥੀਂ ।

**(ਫ਼ਰਿਸ਼ਤੇ ਦਾ ਭੇਤ ਖੋਲ੍ਹਣਾ)**

ਵਹੀ[1] ਕਹੇ ਤੂੰ ਸ਼ੀਸ਼ਾ ਡਿੱਠਾ, ਯਾਦ ਏਹੀ ਯਾ ਨਾਹੀਂ ।
ਯੂਸੁਫ਼ ਕਹਿੰਦਾ ਯਾਦ ਏਹੀ ਮੈਂ, ਭੁੱਲਾ ਨਹੀਂ ਉਸ ਤਾਈਂ ।
ਵਹੀ ਕਹੇ ਤੂੰ ਸੂਰਤ ਆਪਣੀ, ਜਾਂ ਉਸ ਵਿਚ ਸਿਞਾਣੀ ।
ਕੀ ਤੇਰੇ ਵਿਚ ਦਿਲ ਦੇ ਗੁਜ਼ਰੀ, ਇਹ ਭੀ ਦੱਸ ਕਹਾਣੀ ।
ਦੇਖ ਜਮਾਲ ਮੇਰੇ ਦਿਲ ਗੁਜ਼ਰੀ, ਸੁਣ ਯੂਸੁਫ਼ ਫ਼ਰਮਾਵੇ ।
ਜੇ ਮੈਂ ਹੋਵਾਂ ਗ਼ੁਲਾਮ ਕਿਸੇ ਦਾ, ਮੈਨੂੰ ਉਹ ਵਿਕਾਵੇ ।
ਮੁੱਲ ਮੇਰਾ ਕੋਈ ਦੇ ਨ ਸੱਕੇ. ਐਡਕ ਹੁਸਨ ਹਮਾਰਾ ।
ਕੌਣ ਖ਼ਰੀਦੇ ਮੇਰੇ ਤਾਈਂ, ਮੇਰਾ ਹੁਸਨ ਦੁਲਾਰਾ[2] ।
ਵਹੀ ਕਹੇ ਲੈ ਹਜ਼ਰਤ ਯੂਸੁਫ਼, ਵਕਤ ਵਿਕਣ ਦਾ ਆਇਆ ।
ਮੁੱਲ ਤੇਰਾ ਅਜ ਦੇਵਣ ਲੱਗਾ, ਹੱਥ ਜਿਦ੍ਹੇ ਸਰਮਾਇਆ ।
ਵਿਕਣ ਲੱਗੋਂ ਅੱਜ ਕੀਮਤ ਤੇਰੀ, ਮੁਸ਼ਤਰੀਆਂ[3] ਦੇ ਪੱਲੇ ।
ਗਾਹਕ ਆਏ ਅਜ ਵਿਕ ਚਲਿਉਂ, ਲੈ ਪਰਦੇਸੀਂ ਚਲੇ ।
ਵੇਚ ਚੱਲੇ ਅੱਜ ਵੇਚਣਹਾਰੇ, ਲੈ ਚੱਲਿਆ ਵਣਜਾਰਾ ।
ਭੁੱਲ ਗਇਓਂ ਤੂੰ ਯੂਸੁਫ਼ ਅਪਣਾ, ਮੁੱਲ ਕੀਤੋਈ ਭਾਰਾ ।

**(ਯੂਸੁਫ਼ ਦੀ ਪਸ਼ੇਮਾਨੀ)**

ਯੂਸੁਫ਼ ਸਮਝ ਨਦਾਮਤ[4] ਖਾਵੇ, ਰੋਵੇ ਤੇ ਪਛਤਾਵੇ ।
ਬਖ਼ਸ਼ ਰੱਬਾ ਮੈਂ ਲੱਖ ਲੱਖ ਤੋਬਾ, ਦਾਗ਼ ਖ਼ਤਾਓਂ[5] ਜਾਵੇ ।
ਵਿਕਾਂ ਕਿਤੇ ਲੈ ਜਾਵੇ ਕੋਈ, ਤੇਰੀਆਂ ਤਲਬ ਰਜ਼ਾਈਂ ।
ਕੈਦ ਕਰੇਂ ਤੂੰ ਰਾਜ਼ੀ ਹੋਵੇਂ, ਲੱਖ ਖ਼ੁਸ਼ੀਆਂ ਮੈਂ ਤਾਈਂ ।

**(ਪ੍ਰਸੰਗ ਚਲਿਆ)**

ਯੂਸੁਫ਼ ਡੋਲ ਅੰਦਰ ਜਾ ਬੈਠਾ, ਜਿਵੇਂ ਵਹੀ ਫ਼ਰਮਾਇਆ ।
ਮਾਮਿਲ ਡੋਲ ਖਿੱਚੇ ਲਾ ਜ਼ੋਰਾ, ਭਾਰਾ ਮਾਲਮ ਆਇਆ ।
ਕਿਆ ਪਇਆ ਅੱਜ ਪਾਣੀ ਬਾਝੋਂ, ਅੰਦਰ ਡੋਲ ਹਮਾਰੇ ।
ਚਾ ਉਤਾਹਾਂ ਨਜ਼ਰ ਕੀਤੀ ਸੂ, ਨੂਰ ਡਿੱਠਾ ਚਮਕਾਰੇ ।
ਬੇਖ਼ੁਦ[6] ਹੋ ਪਇਆ ਖ਼ੁਦ ਮਾਮਿਲ, ਸੁਖ਼ਨ ਕਹਿਆ ਸੁ ਏਹਾ ।
ਯਾ ਬੁਸ਼ਰਾ ਇਹ ਲੜਕਾ ਲੱਭਾ, ਰੋਸ਼ਨ ਸੂਰਜ ਜੇਹਾ ।
ਖੁਸ਼ਖ਼ਬਰੀ ਅਸਾਂ ਤਾਲਿਆ[7] ਜਾਗੇ, ਬਖ਼ਤ[8] ਬਹਾਰਾਂ ਲਾਈਆਂ ।
ਇਹ ਸੂਰਜ ਦਾ ਪੁਰਜ਼ਾ ਬਾਲਕ, ਖੁੱਲ ਪਈਆਂ ਰੁਸ਼ਨਾਈਆਂ ।
ਜਾ ਬੁਸ਼ਰਾ ਵਿਚ ਡੇਰੇ ਕਹਿੰਦਾ, ਸਾਹਿਬ ਮਾਲਿਕ ਤਾਈਂ ।
ਖੁਸ਼ਖ਼ਬਰੀ ਤੈਂ ਮਾਲਿਕ ਸਾਡਿਆ, ਲੱਭਾ ਤਿਫ਼ਲ[9] ਅਸਾਈਂ ।

---

1. ਫ਼ਰਿਸ਼ਤਾ 2. ਬਾਂਕਾ 3. ਗਾਹਕ 4. ਸ਼ਰਮਿੰਦਗੀ 5. ਭੁੱਲ 6. ਮਸਤ 7. ਭਾਗ, ਸਿਤਾਰਾ 8. ਨਸੀਬਾ 9. ਲੜਕਾ ।

ਨੂਰ ਬਹਿਸ਼ਤੋਂ ਨਾਜ਼ਿਲ ਹੋਇਆ, ਖੂਹੋਂ ਜ਼ਾਹਿਰ ਆਇਆ ।
ਮਾਲਿਕ ਇਬਨ ਜ਼ਗਰ ਖ਼ੁਸ਼ ਹੋਇਆ, ਜਾਂ ਤਿਸ ਮਕਸਦ[1] ਪਾਇਆ ।
ਕਰ ਆਜ਼ਾਦ ਦਿੱਤੀ ਖ਼ੁਦ ਦੁਖ਼ਤਰ[2], ਬੁਸ਼ਰੇ ਨੂੰ ਵਡਿਆਇਆ ।
ਮਾਮਿਲ ਯੂਸੁਫ਼ ਨੂੰ ਲੈ ਆਇਆ, ਲਇਆ ਲੁਕਾ ਕਰਵਾਨਾਂ ।
ਸਾਹਿਬ ਏਹ ਬਜ਼ਾਅਤ[3] ਦਿੱਤੀ, ਰੋਸ਼ਨ ਨੂਰ ਖ਼ਜ਼ਾਨਾ
ਕਰਵਾਨਾਂ ਜਾ ਪੜਦੇ ਅੰਦਰ, ਯੂਸੁਫ਼ ਨਬੀ ਛੁਪਾਇਆ ।
ਤਿੰਨ ਦਿਨ ਤੇ ਤਿੰਨ ਰਾਤਾਂ ਪਿੱਛੋਂ, ਖੂਹੋਂ ਬਾਹਿਰ ਆਇਆ ।
ਤੇ ਉਹ ਵੀਰ ਜੋ ਯੂਸੁਫ਼ ਤਾਈਂ, ਖੂਹੇ ਸੁੱਟ ਸਿਧਾਏ ।
ਦੂਜੀ ਵਾਰ ਮੁੜੇ ਉਹ ਤਦ ਨੂੰ, ਲੈਣ ਹਕੀਕਤ[4] ਆਏ ।
ਖੂਹੇ ਗਿਰਦ ਡਿੱਠੇ ਕਰਵਾਨੀ, ਉਤਰੇ ਭਾਰ ਉਤਾਰੇ ।
ਖੂਹੇ ਝਾਤ ਘੱਤਣ ਵੱਲ ਯੂਸੁਫ਼, ਲੈ ਲੈ ਨਾਮ ਪੁਕਾਰੇ ।
ਖੂਹ ਖ਼ਾਲੀ ਆਵਾਜ਼ ਨਾ ਆਈ, ਧਾ ਪਇਓ ਨੇ ਸਾਰੇ ।
ਘੇਰ ਲਏ ਕਰਵਾਨੀ ਸੱਭੇ, ਕੀਤੇ ਤੰਗ ਬੇਚਾਰੇ ।
ਆਬਿਕ[5] ਬੰਦਾ ਖੂਹੇ ਸੁੱਟਿਆ, ਦਿੱਤੀਆਂ ਅਸਾਂ ਸਜ਼ਾਈਂ ।
ਕੌਣ ਤੁਸੀਂ ਕੀ ਕਦਰ ਤੁਹਾਡਾ, ਆਂਦਾ ਕੱਢ ਤੁਸਾਈਂ ।
ਖ਼ੂੰਖ਼ਾਰਾਂ ਦੀਆਂ ਸ਼ਕਲਾਂ ਡਿੱਠੀਆਂ, ਕੰਬ ਗਏ ਕਰਵਾਨੀ ।
ਮੁਨਕਿਰ[6] ਹੋਏ ਅਸੀਂ ਨ ਕੱਢਿਆ, ਮੂਲ ਬੰਦਾ ਕਨਆਨੀ ।
ਇਹਨਾਂ ਕਹਿਆ, ਮਤ ਝੂਠ ਅਲਾਓ, ਪੁਰਜ਼ ਮਾਰ ਕਰੇਹਾਂ ।
ਪੰਜਿਆਂ ਦੇ ਵਿਚ ਅਸੀਂ ਬਹਾਦਰ, ਪਕੜ ਮਰੇਂਦੇ ਸ਼ੇਹਾਂ[7] ।
ਇਕ ਨਾਅਰਾ ਜਾਂ ਕੜਕ ਮਰੇਸਾਂ, ਤੜਪ ਮਰੇਸੋ ਸਾਰੇ ।
ਲੁੱਟ ਅਸਬਾਬ ਖੜਾਂ ਕਨਆਨੀ, ਜਾਸੋ ਛੋੜ ਪਸਾਰੇ
ਓੜਕ ਖ਼ੌਫ਼ ਪਾਇਆ ਕਰਵਾਨਾਂ, ਕਰਨ ਖ਼ੁਸ਼ਾਮਦ ਲੱਗੇ ।
ਪਰਦੇ ਵਿੱਚੋਂ ਸਤ ਕਨਆਨੀ, ਕੱਢ ਲਿਆਂਦਾ ਅੱਗੇ ।
ਵੀਰ ਕਹਣ ਇਹ ਬਰਦਾ ਸਾਡਾ, ਬੇਫ਼ਰਮਾਨੀ ਕਰਦਾ ।
ਯੂਸੁਫ਼ ਦੇਖ ਭਰਾਵਾਂ ਕੰਬੇ. ਚਸ਼ਮ[8] ਨੀਵੀਂ ਜੀ ਡਰਦਾ ।

**(ਯੂਸੁਫ਼ ਦਾ ਹੁਸਨ-ਉ-ਜਮਾਲ)**

ਕਰਵਾਨਾਂ ਵੱਲ ਯੂਸੂਫ਼ ਡਿੱਠਾ, ਸ਼ਕਲ ਡਿੱਠੀ ਨੂਰਾਨੀ ।
ਜ਼ੁਲਫ਼ ਜ਼ੰਜੀਰ ਸਿਆਹ ਘਟ ਪੇਚਾਂ. ਬਦਰੋਂ[9] ਸਾਫ਼ ਪੇਸ਼ਾਨੀ ।
ਨੂਰ ਨਬੁੱਵਤ ਮੱਥੇ ਚਮਕੇ, ਚਮਕ ਚੜ੍ਹੇ ਅਸਮਾਨੀ ।
ਅਬਰੂ ਕੌਸ[10] ਸਿਆਹ ਖ਼ਮਦਾਰਾਂ, ਤੇਗਾਂ ਹਿੰਦੁਸਤਾਨੀ ।
ਚਸ਼ਮ ਸਿਆਹ ਵਿੱਚ ਰਮਜ਼ਾਂ ਕਾਤਿਲ, ਖੋਲ੍ਹਣ ਜ਼ਖ਼ਮ ਨਿਹਾਨੀ ।
ਚਮਕ ਸੱਯਾਰੇ ਅਨਵਰ ਵਾਂਗੂ, ਝਾਤ ਘੱਤੇ ਜੱਗ ਫ਼ਾਨੀ ।
ਦੋ ਬਦਾਮ ਸਿਆਹ ਪੁਰ ਤਾਬੋਂ, ਮਿਯਗਾਂ ਸਾਫ਼ ਸਨਾਨਾਂ[11] ।
ਦੇਖ ਨਿਗ੍ਹਾ ਲੁਟ ਜਾਂਦੀਆਂ ਜਾਨਾਂ, ਖੋਲ੍ਹੇ ਜ਼ਖ਼ਮ ਜਹਾਨਾਂ ।

---

1. ਮੁਰਾਦ 2. ਧੀ 3. ਮਾਲ 4. ਖ਼ਬਰ, ਸਾਰ 5. ਭਗੌੜਾ, ਭਜਿਆ ਹੋਇਆ 6. ਇਨਕਾਰ ਕਰਨ ਵਾਲੇ 7. ਸ਼ੇਰ 8. ਅੱਖ 9. ਪੂਰਾ ਚੰਨ 10. ਕਮਾਣ 11. ਬਰਛੀਆਂ ।

ਨਰਗਸ ਬਰਗ ਕਹਾਂ ਕਿਆ ਨਾਜ਼ਿਕ, ਹਿਰਨ ਤੱਕੇ ਸ਼ਰਮਾਵੇ ।
ਕੌਣ ਦਿਲਾਵਰ ਹੋ ਮੁਕਾਬਿਲ, ਜ਼ਰਾ ਕੁ ਨਜ਼ਰ ਟਿਕਾਵੇ ।
ਬੀਨੀ[1] ਨੇਜ਼ਾ ਨੂਰ ਉਛਲਦਾ, ਦੇਖ ਨਜ਼ਰ ਜਲ ਜਾਂਦੀ ।
ਦੋ ਅਬਰੂ ਪੈਵਸਤਾ[2] ਦੇ ਵਿੱਚ, ਰਸ਼ਕੋਂ[3] ਝੜਦੀ ਚਾਂਦੀ ।
ਲਾਲ ਲਬਾਂ ਦੰਦ ਚਿੱਟੇ ਸੋਹਣੇ, ਜਿਨ੍ਹਾਂ ਮਿਸਲ ਨ ਕਾਈ ।
ਜਾਂ ਕਿਤ ਖੋਲ੍ਹੇ ਲਬੇ ਤਬੱਸੁਮ[4], ਭਰੇ ਜਗਤ ਰੁਸ਼ਨਾਈ ।
ਦੋ ਰੁਖ਼ਸਾਰੇ ਨਾਜ਼ਿਕ ਭਾਰੇ, ਬੜੀ ਨਜ਼ਾਕਤ ਵਾਲੇ ।
ਸੂਰਜ ਚੀਰ ਧਰੇ ਦੋ ਤਰਫ਼ੀਂ, ਕਿਆ ਕਹਾਂ ਗੁਲ ਲਾਲੇ ।
ਹੇਠ ਉਹਨਾਂ ਜਿਸ ਕਹਣ ਜ਼ਨਖ਼ਦਾਂ[5], ਐਡਕ ਜ਼ੇਬਾ ਆਹੀ ।
ਕੁਰਬਾਨ ਹੋ ਜਾਣ ਨਿਗਾਹਾਂ, ਸਨਅਤ[6] ਵਾਹ ਇਲਾਹੀ ।
ਜਾਨ ਫ਼ਿਦਾ ਦਿਲ ਵਾਰਿਆ ਜਾਵੇ, ਹੋਸ਼ ਸਣੇ ਆਗਾਹੀ[7]
ਹੁਸਨ ਪਸੰਦ ਕਜ਼ਾ-ਓ-ਕਦਰ ਦੀ, ਨੂਰ ਕਲਮ ਭਰ ਵਾਹੀ ।
ਮਰਦਮਕਾਂ[8] [9]ਗਿਰਦਾਬਿ-ਜ਼ਨਖ਼[9] ਵਿੱਚ, ਮਲ ਮਲ ਧੋਣ ਸਿਆਹੀ ।
[10]ਰੰਗ-ਆਮੇਜ਼[10] ਅਜ਼ਲ ਦੇ ਜਿਸ ਥੀਂ, ਰੱਬ ਦੀ ਬੇ ਪਰਵਾਹੀ ।
ਤਨ ਚਿਹਰਾ ਆਈਨਾ ਨੂਰੀ, ਯਾ ਬਿਲੌਰੀ ਪਰਦਾ ।
ਖ਼ਿਰਮਨ[11] ਨੂਰ ਜ਼ਹੂਰ ਕਰਮ ਦਾ, ਕੌਣ ਕਹੇ ਏਹ ਬਰਦਾ ।
ਦਿਲ ਹਰਦਾ, ਕਦ ਤਾਕਤ ਧਰਦਾ, ਰੁਖ਼ ਵੇਖੇ ਦਿਲਬਰ[12] ਦਾ ।
ਗ਼ਸ਼ ਖਾ ਝੜਦਾ ਜੋਸ਼ ਨਜ਼ਰ ਦਾ, ਨੈਣ ਬਿਰਹੋਂ ਰਤ ਭਰਦਾ ।
ਵੇਖਣਹਾਰ ਫ਼ਿਦਾ ਹੋ ਮਰਦਾ, ਰਖ਼ਤ ਲੁਟਾਵੇ ਘਰ ਦਾ ।
ਗ਼ਮ ਪਰਵਰਦਾ ਦਿਲ ਕੱਢ ਧਰਦਾ ਡਰਦਾ ਉਜ਼ਰ ਨ ਕਰਦਾ ।
ਵਾਹ ਦਰਦਾ ਦਿਲ ਬੇ ਦਰਦਾਂ ਦਾ, ਵਾਕਿਫ਼ ਨਹੀਂ ਕਦਰ ਦਾ ।
ਉਠ ਤਕ ਦੇਖ ਹੁਸਨ ਦੀਆਂ ਲਹਰਾਂ, ਬੇ-ਦਰਦਾ ਨਾ-ਮਰਦਾ[13] ।
ਨਦੀਓਂ ਨਦੀ ਹੁਸਨ ਦੀਆਂ ਕਾਂਗਾਂ, ਵਗਦੀਆਂ ਚਾਰ ਚੌਫੇਰੇ ।
ਤੇ ਇਕ ਵਾਲ ਨ ਹੁਸਨੋਂ ਖ਼ਾਲੀ, ਲੂੰ ਲੂੰ ਬੇਰੇ ਬੇਰੇ ।
ਵਾਹ ਵਿੱਚ ਇਸ਼ਕ ਵਸੇਂ ਦਿਓ ਯਾਰੋ ਯਾਰ ਤੁਸਾਡੇ ਡੇਰੇ ।
ਪਰ ਇਹ ਦੀਦ[14] ਕਰਮ ਦਾ ਕਤਰਾ, ਵੱਸ ਨਾ ਤੇਰੇ ਮੇਰੇ ।
ਵਾਹਵਾ ਸੂਰਤ ਯੂਸੁਫ਼ ਵਾਲੀ, ਵਾਹਵਾ ਹੁਸਨ ਸਫ਼ਾਈ ।
ਕਤਫ਼[15] ਦੋ ਸਾਇਦ[16] ਤੇ ਕਫ਼ਦਸਤਾਂ[17], ਵਿੱਚ ਅੰਗੁਸ਼ਤ-ਨੁਮਾਨੀ ।
ਉਹ ਖ਼ੁਸ਼ਰੰਗ ਦੋ ਮੁਢਿਆਂ ਉੱਤੇ, ਸਨਅਤ ਦੀ ਤੱਰਾਹੀ[18] ।
ਮਸਤੀਆਂ ਚਾਹੜ ਕਰੇ ਦਿਲ ਘਾਇਲ, ਹੈਰਤ ਭਰੀ ਸੁਰਾਹੀ ।

---

1. ਨੱਕ 2. ਜੁੜੇ ਹੋਏ 3. ਈਰਖਾ 4. ਮੁਸਕਾਨ 5. ਠੋਡੀ 6. ਕਾਰੀਗਰੀ 7. ਸੂਝ 8. ਅਖਾਂ ਦੀਆਂ ਪੁਤਲੀਆਂ 9. ਠੋਡੀ ਦਾ ਡੂੰਘ 10. ਚਿੱਤਰਕਾਰ 11. ਖਿਲਵਾੜਾ 12. ਮਾਸ਼ੂਕ 13. ਨਪੁੰਸਕ 14. ਦੀਦਾਰ, ਦਰਸ਼ਨ 15. ਮੋਢੇ 16. ਹੱਥ, ਬਾਜ਼ੂ 17. ਹੱਥੇਲੀਆਂ 18. ਨੱਕਾਸ਼ੀ ।

ਗਰਦਨ ਨਾਜ਼ਿਕ ਨਾਲ ਦਰਾਜ਼ੀ[1], ਵਿੱਚ ਸਰਕਸ਼ੀ[2] ਸੁਹਾਵੇ ।
ਸੀਨਾ ਚੌੜਾ ਸ਼ਿਕਮ[3] ਮੁਸੱਾਵੀ[4] ਕਮਰ ਨ ਨਜ਼ਰੀਂ ਆਵੇ ।
ਸਾਕ[5] ਕਦਮ ਖ਼ੁਸ਼ ਜ਼ਾਨੂੰ ਸ਼ੀਸ਼ੇ, ਦੰਗ ਰਹੇ ਕੁਰਵਾਨੀ ।
ਹੋਸ਼ ਬਕਾ ਕੁੱਝ ਹੈਰਤ ਲੁੱਟੀ, ਜਾਨ ਚੱਲੀ ਕੁਰਬਾਨੀ ।
ਜਿਸ ਨੇ ਡਿੱਠਾ ਬੇਖ਼ੁਦ ਹੋਇਆ, ਅੰਦਰ ਇਕੱਤ ਨਜ਼ਾਰੇ ।
ਵਾਹਵਾ ਵਾਹਵਾ ਵਾਹਵਾ ਵਾਹਵਾ, ਵਾਹਵਾ ਵਾਹ ਪੁਕਾਰੇ ।
ਹੈਰਤ ਦੇ ਵਿਚ ਬੇਖ਼ੁਦ ਹੋਏ, ਸਭ ਕਰਵਾਨ ਬੇਚਾਰੇ ।
ਹੋਸ਼ ਪਈ ਮੁੜ ਬੈਠੇ ਆਖ਼ਿਰ, ਪੂਰ ਹੈਰਤ ਵਿਚ ਸਾਰੇ ।
ਉਹ ਯੂਸੁਫ਼ ਦੇ ਭਾਈਆਂ ਤਾਈਂ, ਦੇਖ ਕਹਣ ਐ ਯਾਰੋ ।
ਇਹ ਫ਼ਰਿਸ਼ਤਾ [6]ਨੂਰ-ਸਰਿਸ਼ਤਾ[6], ਤੁਸੀਂ ਨ ਲਾਫ਼ਾਂ[7] ਮਾਰੋ ।
ਇਹ ਸਰਵਰ ਕੋਇ ਸੂਰਤ ਨੂਰੀ, ਬਰਦਾ ਕਹੋ ਨ ਮੂਲੇ ।
ਤੁਸਾਂ ਕਹਿਆ ਇਤਬਾਰ ਨ ਸਾਨੂੰ, ਸੁਣੇ ਸੋ ਨ ਕਬੂਲੇ ।
ਭਾਈਆਂ ਕਹਿਆ ਝੂਠ ਨ ਜਾਣੋ, ਬੰਦਾ ਇਹ ਹਮਾਰਾ ।
ਪਰ ਬੇਜ਼ਾਰ ਅਸੀਂ ਇਸ ਕੋਲੋਂ, ਦੁੱਖ ਦੇਵੇ ਇਹ ਭਾਰਾ ।
ਤੇ ਸ਼ਮਊਨ ਕਹੇ ਆਹਿਸਤਾ, ਯੂਸੁਫ਼ ਨੂੰ ਵੱਟ ਘੂਰੀ ।
ਕਰ ਇਕਰਾਰ ਜੋ ਹਾਂ ਮੈਂ ਬੰਦਾ, ਸੱਚੀ ਹੈ ਗੱਲ ਪੂਰੀ ।
ਜੇ ਤੂੰ ਇਹ ਇਕਰਾਰ ਨਾ ਕਰਸੇਂ, ਕਤਲ ਕਰਾਂ ਤਲਵਾਰੋਂ ।
ਸੁਣ ਯੂਸੁਫ਼ ਨੇ ਦਿਲ ਵਿਚ ਜਾਤਾ, ਅਕਲ ਕਿਆਸ ਵਿਚਾਰੋਂ ।
ਮੈਂ ਬੰਦਾ ਹਾਂ ਮਾਲਿਕ ਸੰਦਾ, ਵਾਲੀ ਅੱਲ੍ਹਾ ਮੇਰਾ ।
ਯੂਸੁਫ਼ ਕਹੰਦਾ ਮੈ ਹਾਂ ਬੰਦਾ[8], ਕੰਬ ਗਇਆ ਸੁਣ ਡੇਰਾ ।
ਸੁਣ ਮਾਲਿਕ ਨੇ ਖ਼ਾਹਿਸ਼ ਕੀਤੀ, ਵੇਚ ਲਵੋ ਇਸ ਤਾਈਂ ।
ਜੇ ਹੋ ਤੁਸੀਂ ਬੇਜ਼ਾਰ ਤਮਾਮੀ, ਮਾਰੋ ਨਹੀਂ ਅਜ਼ਾਈਂ ।
ਉਨ੍ਹਾਂ ਕਹਿਆ, ਅਸੀਂ ਦਗ਼ਾ ਨ ਕਰਦੇ, ਦੋਜ਼ਖ਼ ਹੈ ਗ਼ੱਦਾਰਾਂ[9] ।
ਇਹ ਬੰਦਾ ਤੁਸੀਂ ਮੁੱਲ ਖ਼ਰੀਦੋ, ਇਸ ਵਿਚ ਐਬ ਹਜ਼ਾਰਾਂ ।
ਜੇ ਤੁਸੀਂ ਐਬਾਂ ਸਣੇ ਕਬੂਲੋ, ਨਾਲ ਰਜ਼ਾ ਲੈ ਜਾਓ ।
ਮਾਲਿਕ ਕਹੇ ਪੈਗ਼ੰਬਰ ਜ਼ਾਦਿਓ, ਐਬ ਕਿਆ ਫ਼ਰਮਾਓ ।
ਉਹਨਾਂ ਕਹਿਆ ਇਹ ਚੋਰ ਬਹੁਤੇਰਾ, ਝੂਠੀਆਂ ਕਰਦਾ ਗੱਲਾਂ ।
ਇਹ ਝੂਠਾ ਅਸੀਂ ਤੰਗ ਦਰੋਗੋਂ[10], ਵਾਂਗ ਬਲਾ ਦੀਆਂ ਸੱਲਾਂ ।
ਮਾਲਿਕ ਕਹੰਦਾ ਸੁਣ ਸੱਭ ਐਬਾਂ, ਮੁੱਲ ਕਰੋ ਚਾ ਦੇਹੋ ।
ਉਹਨਾਂ ਕਹਿਆ ਜੋ ਖ਼ਾਹਿਸ਼ ਤੇਰੀ, ਐਬੀ ਦਾ ਮੁੱਲ ਏਹੋ ।

---

1. ਲੰਬਾਈ 2. ਆਕੜ 3. ਪੇਟ 4. ਬਰਾਬਰ, ਪੱਧਰਾ 5. ਪਿੰਡਲੀ 6. ਨੂਰ ਨਾਲ ਗੁੰਧਾ ਹੋਇਆ 7. ਦਮਗੱਜੇ 8. ਗ਼ੁਲਾਮ 9. ਦਗ਼ਾ (ਧੋਖਾ) ਕਰਨ ਵਾਲੇ 10. ਝੂਠ ।

ਮਾਲਿਕ ਵੀਹ ਦਿਰਮ[1] ਦੇ ਖੋਟੇ, ਯੂਸੁਫ਼ ਮੁੱਲ ਚੁਕਾਇਆ ।
ਲੈ ਦਿਰਮ ਉਨ੍ਹਾਂ ਯੂਸੁਫ਼ ਤਾਈਂ, ਫੜ ਬਾਹੋਂ ਪਕੜਾਇਆ ।

## (ਕਵੀ ਉਵਾਚ)

ਮੁੱਲ ਦਿਰਾਹਿਮਾ ਮਅਦੂਦਤਨ[2] ਕਰ, ਅੱਲ੍ਹਾ ਨੇ ਫ਼ਰਮਾਇਆ ।
ਭਾਈਆਂ ਦਾ ਮਤਲੂਬ ਨ ਕੀਮਤ, ਸਾਹਿਬ ਬਰਦਾ ਪਾਇਆ ।
ਕੱਢਣ ਉਨ੍ਹਾਂ ਮੁਰਾਦ ਦਿਲੇ ਦੀ, ਕੀਮਤ ਨਾਮ ਧਰਾਈ ।
ਵੀਹ ਦਿਰਮ ਮੁੱਲ ਯੂਸੁਫ਼ ਸੰਦਾ, ਹੱਕ ਦਲਾਲਾਂ ਪਾਈ ।
ਜੇ ਯਾਕੂਬ ਕਰੇਂਦਾ ਕੀਮਤ, ਮੁੱਲ ਜ਼ੁਲਖਾ ਲੈਂਦੀ ।
ਜਾਨ ਦੇਂਦੀ ਉਹ ਇਕਤ ਦੀਦਾਰੋਂ, ਇਹ ਪਸੰਦ ਨ ਪੈਂਦੀ ।
ਇਹ ਕੀਮਤ ਯਾਕੂਬ ਪਛਾਣੇ, ਭਾਈਆਂ ਖ਼ਬਰ ਨ ਕਾਈ ।
ਤੇ ਜਾਂ ਕੁਝ ਕਦਰ ਜ਼ੁਲੈਖ਼ਾ ਜਾਣੇ, ਜਾਨ ਧਰੇ ਕੱਢ ਸਾਈ ।
ਜਾਂ ਵਿਚ ਮਿਸਰ ਨਵਾਹੀ[3] ਤੱਕ ਤੱਕ, ਝੜ ਝੜ ਮਰੇ ਲੁਕਾਈ ।
ਲਖ ਲਖ ਜਾਨ ਫ਼ਿਦਾ ਦੀਦਾਰੋਂ, ਤੋਲ ਤਰਾਜ਼ੂ ਪਾਈ ।

## (ਪ੍ਰਸੰਗ ਚਲਿਆ)

ਮਾਲਿਕ ਕਹੇ ਪੈਗ਼ੰਬਰ ਜ਼ਾਦਿਓ, ਸਨਦ[4] ਦਿਓ ਲਿਖ ਕਾਈ ।
ਵੇਚ ਲਇਆ ਅਸਾਂ ਐਬੀ ਬੰਦਾ, ਕੀਮਤ ਹਾਸਿਲ ਪਾਈ ।
ਲੈ ਸ਼ਮਊਨ ਕਲਮ ਤੇ ਕਾਗਜ਼, ਲਿਖਿਆ ਬੈਠ ਉਥਾਈਂ ।
ਵੇਚ ਦਿੱਤਾ ਅਸਾਂ ਯੂਸੁਫ਼ ਬੰਦਾ, ਮਾਲਿਕ ਮਿਸਰੇ ਤਾਈਂ ।
ਦਾਅਵਾ ਇਸਦਾ ਕਦੇ ਨ ਕਰੀਏ, ਝਗੜਾ ਹੋਰ ਨ ਕਾਈ ।
ਮੁਹਰ ਨਬੀ ਯਾਕੂਬ ਉਨ੍ਹਾਂ ਨੇ, ਬੈ-ਨਾਮੇ[5] ਪੁਰ ਲਾਈ ।
ਬੇਦਾਵਾ[6] ਲਿਖਵਾਇਆ ਮਾਲਿਕ, ਯੂਸਿਫ਼ ਅਹਦ ਬਣਾਇਆ ।
ਇਹ ਕਾਗਜ਼ ਵਿਚ ਮਿਸਰੇ ਆਖ਼ਿਰ, ਯੂਸੁਫ਼ ਦੇ ਹੱਥ ਆਇਆ ।
ਫਿਰ ਮਾਲਿਕ ਨੂੰ ਪਾਸ ਬਹਾਇਆ ਸਭ ਯੂਸੁਫ਼ ਦੇ ਭਾਈਆਂ ।
ਗੱਲਾਂ ਕੁਝ ਨਸੀਹਤ ਕਾਰਣ, ਰਲ ਉਸ ਨੂੰ ਫ਼ਰਮਾਈਆਂ ।
ਮਤ ਮਾਲਿਕ ਖਾ ਧੋਖਾ ਇਸਦਾ, ਦੇਖ ਮਤਾਂ ਛਲ ਜਾਵੇ ।
ਨੱਸ ਗਇਆ ਮੁੜ ਹੱਥ ਨਾ ਆਵੇ, ਸਾਡਾ ਨਾਮ ਗਵਾਵੇ ।
ਪਾ ਜ਼ੰਜੀਰ ਸੰਗਲ ਗਲ ਇਸਦੇ, ਖੜਿਓ ਘਤ ਕਚਾਵੇ[7] ।
ਹੋ ਹੁਸ਼ਿਆਰ ਰੱਖੋ ਜੇ ਇਸ ਨੂੰ, ਤਾਂ ਕਾਬੂ ਵਿਚ ਆਵੇ ।
ਪੱਟ ਤੰਬੂ ਚਾ ਡੇਰਾ ਏਥੋਂ, ਦੇਰ ਕਰੇਂ ਪਛਤਾਵੇਂ ।
ਇਹ ਛਲੀਆ ਛਲ ਜਾਸੀ ਦਮ ਵਿਚ, ਵਾਹ ਲੱਗੇ ਗ਼ਮ ਖਾਵੇਂ ।
ਇਹ ਗੱਲ ਸੁਣ ਜ਼ੰਜੀਰ ਪੁਵਾਵੇ, ਮਾਲਿਕ ਯੂਸੁਫ਼ ਤਾਈਂ ।
ਹੱਥਾਂ ਵਿਚ ਹਥਕੜੀਆਂ ਪਾਈਆਂ, ਗਲ ਵਿਚ ਤੌਕ[8] ਈਜ਼ਾਈਂ[9] ।

---

1. ਪੈਸੇ, ਇਕ ਸਿੱਕਾ 2. ਕੁਰਾਨ ਵਿੱਚੋਂ ਲਏ ਸ਼ਬਦ ਹਨ, ਅਰਥ ਇਹ ਕਿ 'ਥੋੜੇ ਜੇਹੇ ਦਿਰਮਾਂ ਬਦਲੇ, 3. ਲਾਗੇ 4. ਪਟਾ, ਕਾਗ਼ਜ਼ 5. ਵਿਕਰੀ ਦਾ ਕਾਗ਼ਜ਼ 6. ਕੋਈ ਹੱਕ ਨ ਰਹਣਾ 7. ਕਜਾਵਾ, ਊਠ ਕੀ ਕਾਠੀ 8. ਗਲ ਵਿਚ ਪਾਣ ਵਾਲਾ ਪਟਾ 9. ਦੁੱਖ, ਪੀੜਾ ।

ਟੋਪ ਲਿਬਾਸ ਨਮਦ ਪਹਣਾਇਆ, ਭਾਈਆਂ ਬੈਠ ਉਥਾਈਂ ।
ਵੀਰ ਚੱਲੇ ਛੱਡ ਯੂਸੁਫ਼ ਰੋਇਆ, ਮਿਲਸਾਂ ਫੇਰ ਕਦਾਈਂ ।

**(ਯੂਸੁਫ਼ ਦੀ ਫ਼ਰਯਾਦ)**

ਯੂਸੁਫ਼ ਕਰੇ ਬੁਲੰਦ ਪੁਕਾਰਾਂ, ਅਟਕ ਜ਼ਰਾ ਮਿਲ ਜਾਓ ।
ਐ ਫਰਜ਼ੰਦੋਂ ਬਾਪ ਮੇਰੇ ਦਿਓ, ਰਹਮ ਮੇਰੇ ਪੁਰ ਖਾਓ ।
ਯੂਸੁਫ਼ ਬਹੁਤ ਨਦਾਈਆਂ[1] ਕਰਦਾ, ਉਹ ਹੋ ਗਏ ਰਵਾਨਾ ।
ਜਾਂ ਯੂਸੁਫ਼ ਨੂੰ ਰੋਂਦਾ ਡਿੱਠਾ, ਨੀਰ ਛੁੱਟੇ ਕਰਵਾਨਾਂ ।
ਯੂਸੁਫ਼ ਕਹੰਦਾ ਮਾਲਿਕ ਤਾਈਂ, ਇਜ਼ਨ[2] ਹੋਵੇ ਮਿਲ ਆਵਾਂ ।
ਮਾਲਿਕ ਇਜ਼ਨ ਦਿੱਤਾ ਉੱਠ ਨੱਸਿਆ, ਯੂਸੁਫ਼ ਤਰਫ਼ ਭਰਾਵਾਂ ।
ਤੌਕ ਗਲੇ ਹੱਥਕੜੀਆਂ ਹੱਥੀਂ, ਬੇੜੀਆਂ ਪੈਰੀਂ ਪਈਆਂ ।
ਯੂਸੁਫ਼ ਦੌੜੇ ਦੌੜ ਨਾ ਹੋਵੇ, ਅੱਡੀਆਂ ਉੱਚੜ ਗਈਆਂ ।
ਕਰ ਕੋਸ਼ਿਸ਼ ਨਜ਼ਦੀਕ ਗਇਆ, ਤੇ ਨੱਸੇ ਵੀਰ ਅਗਾਹਾਂ ।
ਯੂਸੁਫ਼ ਦਾ ਦਿਲ ਦਰਦੀਂ ਭਰਿਆ, ਜ਼ਾਰ ਰੋਇਆ ਕਰ ਆਹਾਂ ।
ਕਰ ਬਰਬਾਦ ਚੱਲੇ ਤੁਸੀਂ ਮੈਨੂੰ, ਬਖ਼ਸ਼ੇ ਰੱਬ ਤੁਸਾਹਾਂ !
ਜ਼ੁਲਮ ਕੀਤਾ ਤੁਸਾਂ ਮੇਰੇ ਉੱਤੇ, ਮੈਂ ਨ ਬਦਲਾਂ ਚਾਹਾਂ ।
ਗ਼ਰਜ਼[3] ਮੇਰੀ ਮਿਲ ਜਾਓ ਮੈਨੂੰ, ਭਾਈਓ ਜਾਂਦੀ ਵਾਰੀ ।
ਕਹਰ ਵਿਛੋੜਾ ਮੈਂ ਸਿਰ ਆਇਆ, ਪਈ ਫ਼ਿਰਾਕਤ ਭਾਰੀ ।
ਜ਼ਾਲਿਮ ਜ਼ੁਲਮ ਕਮਾਂਦੇ ਆਏ, ਆਖ਼ਿਰ ਰਹਮ ਚੰਗੇਰਾ ।
ਤੁਸਾਂ ਕੀਤਾ ਮਨਜ਼ੂਰ ਅਸਾਹਾਂ, ਜ਼ੋਰ ਨਹੀਂ ਕੁਝ ਮੇਰਾ ।
ਆਖ਼ਿਰ ਦਾ ਦੀਦਾਰ ਕਰਾਇਓ, ਤੇ ਛੇਕੜ ਦਾ ਮੇਲਾ ।
ਅਟਕੋ ਜ਼ਰਾ ਸੁਣੋ ਗੱਲ ਮੇਰੀ, ਹੁਣ ਰੁਖ਼ਸਤ ਦਾ ਵੇਲਾ ।
ਯੂਸੁਫ਼ ਰੋ ਰੋ ਅਰਜ਼ਾਂ ਕਰਦਾ, ਭਾਈਆਂ ਕਦਮ ਉਠਾਇਆ ।
ਆਖ਼ਿਰ ਦੇਖ ਯਹੂਦੇ ਤਾਈਂ, ਰਹਮ ਦਿਲੇ ਵਿਚ ਆਇਆ ।
ਸੁਣ ਰੋਇਆ ਤੇ ਅਟਕ ਖਲੋਇਆ, ਵੀਰ ਸੱਭੇ ਖਲਿਆਰੇ ।
ਤਦ ਨੂੰ ਯੂਸੁਫ਼ ਨੇੜੇ ਆਇਆ, ਆਣ ਸਲਾਮ ਪੁਕਾਰੇ ।
ਵੇਚ ਚੱਲੇ ਤੁਸੀਂ ਮੈਨੂੰ ਭਾਈਓ, ਰੋਂਦਾ ਛੋਡ ਸਿਧਾਰੇ ।
ਮੇਰੀਆਂ ਤੋੜ ਉਮੀਦਾਂ ਚੱਲੇ, ਤੋੜ-ਵਿਛੋੜ ਪਿਆਰੇ ।
ਬਾਪ ਵਛੋੜਿਆ ਮੇਰੇ ਕੋਲੋਂ, ਭੈਣਾਂ ਭਾਈ ਸਾਰੇ ।
ਆਸ ਮੇਰੀ ਅਜ ਗਈ ਨਿਕੰਮੀ[4], ਮੁੜ ਵੜਨੋਂ ਘਰ ਬਾਰੇ ।
ਹਸਦ ਤੁਸਾਡਿਆਂ ਵਿੱਚ ਦਿਲਾਂ ਦੇ, ਕੇਡ ਖਿਲਾਰ ਖਿਲਾਰੇ ।
ਪੈਗ਼ੰਬਰ ਦੇ ਬੇਟੇ ਹੋ ਕੇ, ਕੀਤੇ ਐਡਕ ਕਾਰੇ ।
ਅੱਜ ਜੁਦਾਈਆਂ ਦੇ ਸਿਰ ਮੇਰੇ, ਭਾਰ ਚਵਾਏ ਭਾਰੇ ।
ਹੁਣ ਕਦ ਬਾਪ ਮਿਲੇ ਮੁੜ ਮੈਨੂੰ, ਝੂਰ ਮਰਾਂ ਦੀਦਾਰੇ ।

1. ਆਵਾਜ਼ਾਂ (ਦੇਂਦਾ) 2. ਇਜਾਜ਼ਤ 3, ਇੱਛਾ 4. ਵਿਅਰਥ

ਪਰਦੇਸਾਂ ਦੇ ਵਾਸੀਆਂ ਦੇ ਵੱਸ, ਪਇਆ ਨਿਥਾਵਾਂ ਹੋ ਕੇ ।
ਬਾਪ ਨ ਮਿਲਿਆ ਜਾਂਦੀ ਵਾਰੀ, ਮੈਂ ਟੁਰ ਚੱਲਿਆ ਰੋ ਕੇ ।
ਮੈਂ ਰਾਜ਼ੀ ਸਾਂ ਰੱਬ ਨੇ ਚਾਹਿਆ, ਜੋ ਮੇਰੇ ਸਿਰ ਵਰਤੀ ।
ਲਿਖਿਆ ਹੋਸੀ ਮਦਫ਼ਨ[1] ਮੇਰਾ, ਵਿਚ ਪਰਾਈ ਧਰਤੀ ।
ਬਾਪ ਮੇਰਾ ਪੈਗ਼ੰਬਰ ਰੱਬ ਦਾ, ਉਸਦੀ ਖ਼ਿਦਮਤ ਕਰੀਓ ;
ਮੈਂ ਜੋ ਕੀਤਾ ਬਖ਼ਸ਼ ਦਿੱਤਾ ਮੈਂ, ਹੋਰਾਂ ਜ਼ੁਲਮੋਂ ਡਰੀਓ ।
ਵਾਏ ਦਰੇਗ਼ ਪਿਦਰ ਦੀ ਅੱਖੀਂ, ਛੇਕੜ ਵੇਖ ਨ ਲਈਆਂ ।
ਮੇਰੀਆਂ ਚਸ਼ਮਾਂ[2] ਦੀਦ ਪਿਦਰ ਥੀਂ, ਤਪਦੀਆਂ ਵਿਛੜ ਗਈਆਂ ।
ਖ਼ਬਰ ਕਿਆ ਹੁਣ ਕਿਤ ਵਲ ਜਾਣਾ, ਲੰਮੀਆਂ ਵਾਟਾਂ ਪਈਆਂ ।
ਗੁੰਬਦ ਸਬਜ਼ ਫ਼ਲਕ ਦੇ ਨੀਚੇ, ਹਾਲ ਝੱਲੇ ਇਹ ਕਈਆਂ ।
ਨਾਲ ਜਿਨ੍ਹਾਂ ਪਰਚਾਉ ਦਿਲੇ ਦਾ, ਮੈਥੀਂ ਵਿਛੜੇ ਸਾਰੇ ।
ਕੀ ਜਾਣਾ ਹੁਣ ਨਾਲ ਪਰਾਇਆਂ, ਕੀ ਪੈਸਣ ਵਰਤਾਰੇ ।
ਮੈਂ ਆਜ਼ਾਦ ਗ਼ਮੋਂ ਘਰ ਪਿਉ ਦੇ, ਖ਼ੁਸ਼ੀਓਂ ਵਕਤ ਗੁਜ਼ਾਰੇ ।
ਤੇ ਅਜ ਬੰਦੀਵਾਨ[3] ਉਹਨਾਂ ਦਾ, ਜਿਨ੍ਹਾਂ ਦਿਰਮ ਦੇ ਤਾਰੇ ।
ਐ ਅਫ਼ਸੋਸ ਤੜਪਦਾ ਜਿਗਰਾ, ਪਇਆ ਫ਼ਿਰਾਕ ਪਿਦਰ ਥੀਂ ।
ਜਾਂ ਲੱਗ ਜਾਨ ਰਹੇ ਘਾਹ ਏਹਾ, ਮੇਰੇ ਰਿਸੇ ਜਿਗਰ ਥੀਂ ।
ਅੱਜ ਸਲਾਮ ਤੁਸਾਂ ਮੈਂ ਚੱਲਿਆ, ਛੋੜ ਕਬਾਇਲ[4] ਸਾਰ ।
ਖ਼ੂਨ ਜਿਗਰ ਢਲ ਜਾਏ ਦਰੇਗ਼ਾ, ਛੁੱਟ ਗਏ ਦੀਦ ਪਿਆਰੇ ।
ਸੁਣ ਸੁਣ ਭਾਈਆਂ ਗਿਰੀਆਜ਼ਾਰੀ, ਜੋਸ਼ ਦਿਲਾਂ ਵਿਚ ਆਏ ।
ਵਿਚ ਨਦਾਮਤ ਰੋਵਣ ਸਾਰੇ, ਅਸਾਂ ਗ਼ਜ਼ਬ ਸਿਰ ਚਾਏ ।
ਜੇ ਨ ਖ਼ੌਫ਼ ਪਿਦਰ ਦਾ ਹੁੰਦਾ, ਸੁਣ ਐ ਯੂਸੁਫ਼ ਭਾਈ ।
ਘਰ ਵੱਲ ਮੋੜ ਲੈ ਜਾਂਦੇ ਤੈਨੂੰ ਤੇਰੀ ਸਖ਼ਤ ਜੁਦਾਈ ।

## (ਪ੍ਰਸੰਗ ਚਲਿਆ)

ਬਾਹੋਂ ਪਕੜ ਗਇਆ ਲੈ ਤਦ ਨੂੰ, ਮਾਲਿਕ ਯੂਸੁਫ਼ ਤਾਈਂ ।
ਡੇਰਾ ਪੁੱਟ ਲਇਆ ਕਰਵਾਨਾਂ, ਛੋਡ ਚੱਲੇ ਸਭ ਜਾਈਂ ।
ਤੰਬੂ ਪੁੱਟ ਲਏ ਕਰਵਾਨਾਂ, ਸ਼ੁਤਰਾਂ[4] ਭਾਰ ਲਦਾਏ ।
ਘੋੜਿਆਂ ਜ਼ੀਨ ਕਸਾਏ ਸਭਨਾਂ, ਚੜ੍ਹ ਵਲ ਮਿਸਰ ਸਿਧਾਏ ।
ਮਾਲਿਕ ਇਬਨ ਜ਼ਗਰ ਦਾ ਆਹਾ, ਨਾਮ ਮਲੀਹ ਇਕ ਬਰਦਾ ।
ਨਾਕਾ[5] ਤੇ ਧਰ ਯੂਸੁਫ਼ ਤਾਈਂ, ਤਿਸ ਹਵਾਲੇ ਕਰਦਾ ।
ਰੱਖ ਯੂਸੁਫ਼ ਨੂੰ ਨਜ਼ਰ ਹਵਾਲੇ, ਨਾਲ ਰਹੀਂ ਹਰ ਵੇਲੇ ।
ਰੱਖ ਨਿਗਾਹ ਤੇ ਖਾਣਾ ਪੀਣਾ, ਹਾਜ਼ਿਰ ਕਰੀਂ ਸੁਵੇਲੇ ।

---

1. ਦਫ਼ਨ ਕਰਨ ਦੀ ਜਗ੍ਹਾ, ਕਬਰ 2. ਅੱਖੀਆਂ 3. ਕੈਦੀ 4. ਕਬੀਲੇ, ਵੰਸ਼ 4. ਊਠਾਂ ਤੇ 5. ਊਠਣੀ

ਨਾਲ ਮਲੀਹ ਖ਼ੁਦ ਅੱਗੇ ਅੱਗੇ, ਯੂਸੁਫ ਦੀ ਅਸਵਾਰੀ।
ਵਿਚ ਜ਼ੰਜੀਰਾਂ ਨਾਕਾ ਉੱਤੇ, ਕਰਦਾ ਗਿਰੀਆ ਜ਼ਾਰੀ।

**(ਯੂਸੁਫ਼ ਦਾ ਮਾਂ ਦੀ ਕਬਰ ਤੇ ਪਹੁੰਚਣਾ)**

ਕਬਰ ਯੂਸੁਫ਼ ਦੀ ਮਾਦਰ ਸੰਦੀ, ਰਾਹ ਵਿਚ ਜ਼ਾਹਿਰ ਆਈ।
ਉੱਛਲਿਆ ਦਿਲ ਰੋਇਆ ਯੂਸੁਫ਼, ਦੇਖ ਮੇਰਾ ਦੁਖ ਮਾਈ।
ਵੇਖਦੀਓਂ ਜੇ ਦਰਦ ਮੇਰੇ ਨੂੰ, ਝੱਲ ਨ ਸਕਦੀ ਗ਼ਮ ਨੂੰ।
ਦਿਲ ਪੱਥਰ ਫਟ ਪੁਰਜ਼ੇ ਹੋਵੇ, ਮੇਰੇ ਦੇਖ ਅਲਮ[1] ਨੂੰ।
ਦੁਖ ਮੇਰੇ ਦੇ ਲੰਮੇ ਪੈਂਡੇ, ਦੂਰ ਦੁਰਾਡੀਆਂ ਵਾਟਾਂ।
ਦਿਲ ਪੁਰ ਗ਼ਮ ਤਨ ਦੁੱਖੀਂ ਭਰਿਆ, ਜਿਗਰ ਬਲੇਂਦੀਆਂ ਲਾਟਾਂ।
ਐ ਮਾਦਰ ਫ਼ਰਜ਼ੰਦ ਤੇਰਾ ਮੈਂ, ਜੋ ਨਾਜ਼ਾਂ ਵਿਚ ਪਲਿਆ।
ਪਰਦੇਸਾਂ ਦੇ ਪੰਧ ਦੁਰਾਡੇ, ਜ਼ੁਲਮੀਂ ਬੱਧਾ ਚੱਲਿਆ।
ਮੈਂ ਵਿਚ ਗੋਦ ਤੇਰੀ ਸੁਖ ਪਾਏ, ਦੁੱਖ ਪਏ ਅੱਜ ਭਾਰੇ।
ਦੀਦ ਪਿਦਰ ਥੀਂ ਤਾਲਿਅ[2] ਟੁੱਟੇ, ਵਿਛੜ ਗਏ ਪਿਆਰੇ।
ਪਰਦੇਸਾਂ ਵਿਚ ਬੰਨ੍ਹ ਲੈ ਚੱਲੇ, ਮੈਨੂੰ ਦੇਸ ਪਰਾਏ।
ਹੋ ਪਰਦੇਸੀ ਮੈਂ ਟੁਰ ਚੱਲਿਆ, ਦਰਦ ਜਿਗਰ ਨੂੰ ਖਾਏ।
ਐ ਮਾਦਰ ਮੈਂ ਟੁਰਿਆ ਜਾਂਦਾ, ਮੇਰੀਆਂ [3]ਤੁੰਦ-ਮੁਹਾਰਾਂ[3]।
ਨਾਕਾ ਧਰੇ ਕਦਮ ਵਲ ਦੁੱਖੀਂ, ਭਰੇ ਗ਼ਮਾਂ ਬਹਾਰਾਂ।
ਦੇਖ ਮੇਰਾ ਦੁਖ ਛੇਕੜ ਵਾਰੀ, ਮੈਂ ਮੁੜ ਮਿਲਣਾ ਨਾਹੀਂ।
ਖ਼ਾਕ ਕਦਮ ਤੈਂ ਗਈ ਨਸੀਬੋਂ ਜ਼ਾਰ ਰਵੇਸਾ ਆਹੀਂ।
ਇਹਨਾਂ ਮਕਾਨਾਂ ਤੇ ਮੁੜ ਮੇਰੇ, ਫੇਰ ਨ ਹੋਸਣ ਫੇਰੇ।
ਨੈਣ ਨਹੀਂ ਮੁੜ ਦਿਸਦੇ ਮੇਰੇ, ਖ਼ਾਕ ਕਦਮ ਪੁਰ ਤੇਰੇ।
ਤੁਰਬਤ[5] ਪਾਕ ਤੇਰੀ ਦੀ ਦੀਦਨ[5], ਮੈਂ ਥੀਂ ਪਈ ਪਰੇਰੇ।
ਕੀ ਜਾਣਾ ਹੁਣ ਹੋਸਣ ਮੇਰੇ, ਕਿਸ ਧਰਤੀ ਵਿਚ ਡੇਰੇ।
ਵਾਹ ਦਰਦਾ ਮੈਂ ਛੋੜ ਸਿਧਾਣਾ, ਤੋੜ ਅਜਜ਼ਾਅ ਕਬਰ ਦੇ।
ਇਹ ਗੱਲ ਬੋਲ ਸਤਰ ਥੀਂ ਝੜਿਆ ਕਦਮਾਂ ਵਿਚ ਕਬਰ ਦੇ।
ਵੇਖ ਮਾਈ ਮੈਂ ਸੰਗਲ ਗਲ ਵਿਚ, ਹੱਥ ਪਈਆਂ ਹੱਥਕੜੀਆਂ।
ਬੰਨ੍ਹ ਸੁਟਾਇਆ ਪਕੜ ਸ਼ੁਤਰ ਤੇ, ਘਤ ਪੈਰਾਂ ਵਿਚ ਕੜੀਆਂ[6]।
ਨਾਲ ਫ਼ਰੇਬ ਪਿਦਰ ਥੀਂ ਮੈਨੂੰ, ਜੰਗਲ ਵੀਰ ਲਿਆਏ।
ਵੈਰ ਕਮਾਏ ਦੁੱਖ ਪਹੁੰਚਾਏ, ਕਹਰ ਗ਼ਜ਼ਬ ਸਿਰ ਚਾਏ।
ਮਾਰਿਆ ਮੈਨੂੰ ਵੈਰੀਆਂ ਵਾਂਗੂ, ਦੇ ਦਿੱਤੀਆਂ ਈਜ਼ਾਈਆਂ।
ਖਿਚ ਜੰਗਲ ਵਿਚ ਕੰਡਿਆਂ ਅੰਦਰ, ਪਕੜ ਚਪੇੜਾਂ ਲਾਈਆਂ।

---

1. ਰੰਜ. ਪੀੜਾ 2. ਨਸੀਬਾ 3. ਤੇਜ਼ ਵਾਗਾਂ 4. ਕਬਰ 5. ਵੇਖਣਾ 6. ਜ਼ੰਜੀਰਾਂ।

ਕਰ ਨੰਗਾ ਵਿਚ ਖੂਹੇ ਸੁੱਟਿਆ, ਉਤੋਂ ਸੰਗ ਚਲਾਏ ।
ਕਰਵਾਨਾਂ ਪਰਦੇਸੀਆਂ ਤਾਈਂ, ਦੇ ਕੇ ਮੁੱਲ ਸਿਧਾਏ ।
ਦੇਖ ਮੁਸੀਬਤ ਜੋ ਕੁਝ ਗੁਜ਼ਰੀ, ਮੈਂ ਚੱਲਿਆ ਕਨਆਨੋਂ ।
ਅੱਜ ਵਿਦਾ ਹੁਣ ਖ਼ਬਰ ਨ ਅੱਗੇ, ਕੀ ਸਿਰ ਪਵੇ ਜਹਾਨੋਂ ।
ਵਾਏ ਦਰੇਗ ਮੇਰੇ ਫ਼ਰਜ਼ੰਦਾ, ਕਬਰੋਂ ਪਇਆ ਪੁਕਾਰਾ ।
ਵਾਹ ਦਰਦਾ ਇਸ ਤੇਰੇ ਦਰਦੋਂ, ਮੇਰਾ ਜਿਗਰ ਦੋ ਪਾਰਾ[1] ।
ਇਹ ਆਵਾਜ਼ਾ ਸੁਣ ਕੇ ਯੂਸੁਫ਼, ਗ਼ਮ ਖਾ ਝੜਿਆ ਤਾਜ਼ਾ ।
ਫੇਰ ਕਬਰ ਥੀਂ ਦੂਜੀ ਵਾਰੀ, ਪਇਆ ਬੁਲੰਦ ਆਵਾਜ਼ਾ ।
ਨੂਰ ਅੱਖੀਂ ਦਿਲ ਮੇਰੇ ਦਾ ਤੂੰ, ਫ਼ਰਜ਼ੰਦਾ ਸੌ ਵਾਰੀ ।
ਵਾਹ ਲੱਗੇ ਮੈਂ ਜਾ ਛੁਡਾਵਾਂ, ਸੁਣ ਸੁਣ ਗਿਰੀਆ ਜ਼ਾਰੀ ।
ਹੁਕਮ ਇਲਾਹੀ ਮੋੜ ਨ ਸਕਦੇ, ਤੂੰ ਮੈਂ ਤੇ ਜਗ ਸਾਰਾ ।
ਪਵੇ ਮੁਸੀਬਤ ਬੰਦੇ ਤਾਈਂ, ਬਾਝੋਂ ਸਬਰ ਨ ਚਾਰਾ ।
ਵੇਲਾ ਸਬਰ ਸਬਰ ਕਰ ਬੇਟਾ, ਤੂੰ ਪੈਗੰਬਰਜ਼ਾਦਾ ।
ਜੋ ਤੇਰੇ ਸਿਰ ਵਰਤੀ ਜਾਂਦੀ, ਅਜ਼ਲੀ ਕੁਲ ਇਰਾਦਾ ।
ਕਟ ਸਿਰੇ ਤੇ ਬਣੀਆਂ ਯੂਸੁਫ਼, ਵੇਲਾ ਗੁਜ਼ਰਨ ਹਾਰਾ ।
ਜੇ ਤੇਰਾ ਦੁਖ ਮੈਂ ਸਿਰ ਆਵੇ, ਖੁਸ਼ ਹੋ ਝੱਲਾਂ ਸਾਰਾ ।
ਕਿਆ ਕਰਾਂ ਹੁਣ ਦੁਖ ਤੁਸਾਡਾ, ਮੈਨੂੰ ਮਿਲਦਾ ਨਾਹੀਂ ।
ਸ਼ਿਕਵੇ[2] ਰੰਜ ਨ ਕਰ ਫ਼ਰਜ਼ੰਦਾ, ਤੇ ਛੁਟ ਜਾਣ ਨ ਆਹੀਂ ।
ਸਿਰ ਪਈਆਂ ਝੱਲ ਲਈਆਂ ਜੇ ਤੂੰ, ਦਿਲ ਦੀਆਂ ਨਾਲ ਰਜ਼ਾਈਂ ।
ਫ਼ਜ਼ਲ ਕਰਮ ਦੇ ਬਾਹਰ ਮਵਾਜੀ[3], ਤਰ ਤਰ ਦਾਗ਼ ਗਵਾਈਂ ।
ਦਿਨ ਕਾਈ ਇਹ ਦੁਨੀਆ ਬੇਟਾ, ਇਸਦਾ ਘੱਟ ਬਸੇਰਾ ।
ਆਵਣ ਜਾਵਣ ਦੁਖ ਸੁਖ ਇਸ ਦਾ ਚਾਨਣ ਬਰਕ[4] ਅੰਨ੍ਹੇਰਾ ।
ਸੁਣ ਸੁਣ ਇਹ ਪੁਕਾਰਾਂ ਕਬਰੋਂ, ਯੂਸੁਫ਼ ਸੁਰਤ ਸੰਮ੍ਹਾਲੇ ।
ਸੀਸ ਉਠਾ ਕਬਰ ਥੀਂ ਬਠਾ, ਸਬਰ ਕਰੇ ਹਰ ਹਾਲੇ ।

**(ਪ੍ਰਸੰਗ ਚਲਿਆ)**

ਖ਼ਾਲੀ ਡਾਚੀ ਦੇਖ ਮਲੀਹੇ, ਤਦ ਨੂੰ ਸ਼ੋਰ ਮਚਾਇਆ ।
ਅ ਮਾਲਿਕ ਕਨਆਨੀ ਬੰਦਾ, ਲਹ ਸ਼ੁਤਰੋਂ ਕਿਤ ਧਾਇਆ ।
ਸੁਣ ਮਾਲਿਕ ਕਰਵਾਨਾਂ ਅੰਦਰ, ਕਰੇ ਬੁਲੰਦ ਪੁਕਾਰਾ ।
ਗੁੰਮ ਗਇਆ ਹੈ ਯੂਸੁਫ਼ ਬੰਦਾ, ਕਨਆਨੀ ਸੱਯਾਰਾ[5] ।
ਮਰਦੋ ਝਬ ਲੱਭੋ ਅਜੇ ਵੇਲਾ, ਧਾ ਡਿਗਿਓ ਹਰ ਜਾਈਂ ।
ਪੈਰ ਬੱਧੇ ਹੱਥ ਨੱਸ ਨ ਸਕਦਾ, ਹੋਸੀ ਅਜੇ ਉਥਾਈਂ ।

---

1. ਟੋਟੇ 2. ਸ਼ਿਕਾਇਤਾਂ 3. "ਮੌਜ" ਦਾ ਬਹੁਵਚਨ ਹੈ 4. ਬਿਜਲੀ 5. ਗ੍ਰਹ, ਗਰਦਸ਼ ਕਰਨ ਵਾਲਾ ਸਿਤਾਰਾ, ਭਾਵ ਯੂਸੁਫ਼ ।

ਢੂੰਡ ਪਈ ਵੱਲ ਕਬਰੇ ਆਇਆ, ਇਕ ਬੰਦਾ ਕਰਵਾਨੀ ।
ਯੂਸੁਫ਼ ਡਿੱਠਾ ਦੇਖ ਕਹਿਓਸੁ, ਐ ਗ਼ਾਫ਼ਿਲ ਕਨਆਨੀ ।
ਸਾਹਿਬ ਤੇਰੇ ਖ਼ਬਰ ਦਿੱਤੀ ਤੂੰ, ਆਬਿਕ[1] ਬੰਦਾ ਆਹਾ ।
ਸੂਰਤ ਤੇਰੀ ਛਲ ਥੀਂ ਖ਼ਾਲੀ, ਅਸਾਂ ਬਾਵਰ[2] ਨਾਹਾ ।
ਜੇ ਹੁਣ ਮੂਲ ਨ ਜਾਂਦੋਂ ਚੋਰੀ, ਤੂੰ ਹੋਂਦੋ ਇਤਬਾਰੀ ।
ਸੱਚ ਏਹੀ ਤੂੰ ਆਬਿਕ ਬੰਦਾ, ਐਬ ਬੜਾ ਇਹ ਭਾਰੀ ।
ਯੂਸੁਫ਼ ਕਹੰਦਾ ਮੈਂ ਨ ਨੱਸਿਆ, ਮਾਦਰ[3] ਕਬਰ ਦਿਸ ਆਈ ।
ਕਰਨ ਜ਼ਿਆਰਤ[4] ਅਟਕ ਗਇਆ ਮੈਂ, ਹੋਰ ਫ਼ਰੇਬ[5] ਨ ਕਾਈ ।
ਇਹ ਗੱਲ ਸੁਣ ਕਰਵਾਨੀ ਤਾਈਂ, ਗ਼ਜ਼ਬ ਉੱਛਲ ਆਇਆ ।
ਯੂਸੁਫ਼ ਦੇ ਰੁਖ਼ਸਾਰੇ ਉਸਨੇ, ਨਰਮ ਤਮਾਂਚਾ ਲਾਇਆ ।
ਯੂਸੁਫ਼ ਇਕ ਤਮਾਚਿਓਂ ਝੜਿਆ, ਗ਼ਸ਼ ਖਾ ਉਪਰ ਧਰਤੀ ।
ਬਾਪ ਨ ਵੇਖੇ ਪੇਸ਼ ਨ ਜਾਏ, ਇਹ ਮੁਸ਼ਕਿਲ ਸਿਰ ਵਰਤੀ ।
ਹੋਸ਼ ਪਈ ਉਠ ਬੈਠਾ ਯੂਸੁਫ਼, ਸਿਰ ਸਜਦੇ ਰੱਖ ਰੋਇਆ ।
ਯਾ ਮਾਲਿਕ ਤੂੰ ਅਰਹਮ[6] ਅਕਬਰ[7], ਤੂੰ ਜਾਣੇ ਜੋ ਹੋਇਆ ।
ਮੈਂ ਪਰਦੇਸੀ ਮਾਣ-ਤਰੁੱਟਾ, ਨਾਲ ਗ਼ਮਾਂ ਦਿਲ ਜਲਿਆ ।
ਮੈਂ ਫ਼ਰਜ਼ੰਦ ਨਬੀ ਤੇਰੇ ਦਾ, ਵਿਚ ਕਿਨਾਰੇ ਪਲਿਆ ।
ਜੋ ਮੈਂ ਬਹੁਤ ਗੁਨਾਹ ਕਮਾਏ, ਤੂੰ ਹੈਂ ਬਖ਼ਸ਼ਣਹਾਰਾ ।
ਕਰਮ ਕਰੀਂ ਤੂੰ ਮੇਰੇ ਉੱਤੇ, ਤੈਂ ਬਿਨ ਨਾਹੀਂ ਚਾਰਾ ।
ਬਖ਼ਸ਼ ਮੇਰੀ ਤਕਸੀਰ ਇਲਾਹੀ, ਰਹਮ ਤੇਰਾ ਹੈ ਭਾਰਾ ।
ਤੈਨੂੰ ਮਾਲਮ ਹਾਲਤ ਮੇਰੀ, ਐ ਮੇਰੇ ਗ਼ੁੱਫ਼ਾਰਾ ।
ਅਜੇ ਦੁਆ ਤਮਾਮ ਨ ਹੋਈ, ਮਿਲੀ ਨਵੇਦ[8] ਕਬੂਲੋਂ ।
ਆ ਅਜ ਗ਼ੈਬੋਂ[9] ਪਇਆ ਅਨ੍ਹੇਰਾ, ਕਹਰ ਅਜ਼ਾਬ ਨਜ਼ੂਲੋਂ[10] ।
ਵਿਚ ਜਹਾਨ ਅੰਧੇਰੀ ਝੁੱਲੀ, ਸ਼ੋਰ ਪਇਆ ਜਗ ਸਾਰੇ ।
ਜੜ੍ਹ ਥੀਂ ਕੱਢ ਸੁੱਟੇ ਰੁਖ ਭਾਰੇ, ਝੜੇ ਤਯੂਰ[11] ਬਿਚਾਰੇ ।
ਕਰਵਾਨਾਂ ਦੇ ਖ਼ੱਚਰ ਉਸ਼ਤਰ, ਜੁਦਾ ਜੁਦਾ ਹੋ ਭੁੱਲੇ ।
ਪਇਆ ਤਜ਼ਲਜ਼ੁਲ[12] ਵਿਚ ਕਰਵਾਨਾਂ, ਕਹਰ ਸਿਰਾਂ ਪਰ ਝੁੱਲੇ ।
ਬੱਦਲ ਇਕ ਸਿਆਹ ਸਿਰ ਛਾਇਆ, ਗਰਜ ਹਿਲਾਈ ਧਰਤੀ ।
ਵੱਸੇ ਸੰਗ[13] ਕਬੂਤਰ ਬੈਜ਼ਾ[14], ਸਖ਼ਤ ਮੁਸੀਬਤ ਵਰਤੀ ।
ਸਿਰ ਮੂੰਹ ਭੰਨ ਖਿਲਾਰੇ ਸਾਰੇ, ਰੋਣ ਨਸੀਬਾਂ ਮਾਰੇ ।
ਕਿਸ ਜ਼ਾਲਿਮ ਨੇ ਜ਼ੁਲਮ ਕਮਾਇਆ, ਜ਼ਾਰ ਕਰਨ ਬੇਚਾਰੇ ।

---

1. ਭੱਜਿਆ ਹੋਇਆ ਗ਼ੁਲਾਮ 2. ਯਕੀਨ 3. ਮਾਂ (ਦੀ) 4. ਯਾਤ੍ਰਾ, ਤਵਾਫ਼ 5. ਛੱਲ, ਧੋਖਾ 6. ਰਹਮ ਕਰਨ ਵਾਲਾ 7. ਵੱਡਾ 8. ਖ਼ੁਸ਼ਖ਼ਬਰੀ 9. ਗੁਪਤ ਪਾਸਿਓਂ 10. ਨਾਜ਼ਿਲ ਹੋਣਾ, ਉਤਰਨਾ 11. ਪੰਛੀ 12. ਭੂਚਾਲ, ਕੰਬਣੀ 13. ਪੱਥਰ 14. ਅੰਡਾ ।

ਆਹਾ ਓਸ ਜ਼ਮਾਨੇ ਅੰਦਰ, ਦਾਇਮ ਇਹ ਵਰਤਾਰਾ।
ਜ਼ੁਲਮ ਕਰੇ ਇਕ ਸਭਨਾਂ ਵਿੱਚੋਂ, ਕਹਰ ਝੱਲੇ ਜਗ ਸਾਰਾ।
ਸ਼ਾਮਤ ਕਾਰਣ ਇਕ ਸਿਤਮਗਰ[1], ਸਭਨਾਂ ਮਿਲਣ ਸਜ਼ਾਈਂ।
ਕਰਵਾਨਾਂ ਨੇ ਸਖ਼ਤੀ ਝੱਲੀ, ਚੱਲੀ ਜਾਨ ਅਜ਼ਾਈਂ।
ਵਿਚ ਅਮਾਨ[2] ਖ਼ੁਦਾ ਨੇ ਰੱਖਿਆ, ਹਜ਼ਰਤ ਯੂਸੁਫ਼ ਤਾਈਂ।
ਗਿਰਦ ਬਗਿਰਦ ਫ਼ਰਿਸ਼ਤੇ ਹੋਏ, ਦੂਰ ਕਰਨ ਈਜ਼ਾਈਂ[3]।
ਰੋ ਕਰਵਾਨ ਕਹਣ ਏ ਯਾਰੋ, ਕਿਸ ਨੇ ਜ਼ੁਲਮ ਕਮਾਇਆ।
ਕਿਸ ਜ਼ਾਲਿਮ ਦੀ ਸ਼ਾਮਤ ਕਾਰਣ, ਕਹਰ ਅਸਾਂ ਪੁਰ ਆਇਆ।
ਆਹਾ ਜਿਸ ਤਮਾਂਚਾ ਲਾਇਆ, ਹਜ਼ਰਤ ਯੂਸੁਫ਼ ਤਾਈਂ।
ਉਸ ਕਹਿਆ ਮੈਂ ਜ਼ੁਲਮ ਕਮਾਇਆ, ਆਇਆ ਕਹਰ ਤਦਾਈਂ।
ਮੈਂ ਯੂਸੁਫ਼ ਤੇ ਸਖ਼ਤੀ ਕੀਤੀ, ਉਸ ਦੁਆ ਗੁਜ਼ਾਰੀ।
ਓਸੇ ਵਕਤ ਅਸਾਡੇ ਉੱਤੇ, ਪਈ ਮੁਸੀਬਤ ਭਾਰੀ।
ਸਭਨਾਂ ਕਹਿਆ ਜਾ ਕਮਬਖ਼ਤਾ[4], ਯੂਸੁਫ਼ ਪਾਸ ਸ਼ਤਾਬੀ।
ਹੋ ਆਜਿਜ਼ ਕਰ ਮਿੰਨਤ ਉਸਦੀ, ਹੋਵੇ ਦੂਰ ਖ਼ਰਾਬੀ।
ਆ ਕਰਵਾਨੀ ਯੂਸੁਫ਼ ਅੱਗੇ, ਰੋਇਆ ਜ਼ਾਰੋ ਜ਼ਾਰੀ।
ਯਾ ਹਜ਼ਰਤ ਮੈਂ ਜ਼ੁਲਮ ਕਮਾਇਆ ਪਾਈ ਸਖ਼ਤ ਖ਼ਵਾਰੀ[5]।
ਮੈਂ ਹਾਜ਼ਿਰ ਲੈ ਨਾਲ ਚਪੇੜਾਂ, ਤੋੜ ਮੇਰਾ ਮੂੰਹ ਸਾਰਾ।
ਬਖਸ਼ ਗੁਨਾਹ ਮੈਂ ਭੁੱਲਾ ਹਜ਼ਰਤ, ਕੀਤੀਓਂ ਔਗਣਹਾਰਾ।
ਰਹਮ ਆਇਆ ਦਿਲ ਯੂਸੁਫ਼ ਤਾਈਂ, ਗਇਆ ਗ਼ੁੱਸਾ ਹਟ ਸਾਰਾ।
ਮੈਂ ਤੂੰ ਆਜਿਜ਼ ਸਾਹਿਬ ਅਰਹਮ, ਸਾਨੂੰ ਬਖ਼ਸ਼ਣਹਾਰਾ।
ਹੱਥ ਉਠਾ ਗੁਜ਼ਾਰੇ ਅਰਜ਼ਾਂ, ਮੰਗੇ ਫ਼ਜ਼ਲ ਜਨਾਬੋਂ[6]।
ਯਾ ਰੱਬ ਤੇਰੇ ਆਜਿਜ਼ ਬੰਦੇ, ਬਖ਼ਸ਼ ਅਮਾਨ ਅਜ਼ਾਬੋਂ।
ਲਫ਼ਜ਼ ਅਜੇ ਇਹ ਵਿਚ ਜ਼ਬਾਨੋਂ, ਖੁੱਲ੍ਹ ਪਈ ਰੁਸ਼ਨਾਈ[7]।
ਮੀਂਹ ਅਨ੍ਹੇਰੀ ਗਈ ਜਹਾਨੋਂ, ਰਹਿਆ ਨਿਸ਼ਾਨ ਨਾ ਕਾਈ।
ਮਾਲਿਕ ਦੇਖ ਕਰਾਮਤ ਭਾਰੀ, ਯੂਸੁਫ਼ ਪਾਸ ਸਿਧਾਇਆ।
ਖ਼ਿਦਮਤ ਕਰਦਾ ਬੰਦਿਆਂ ਵਾਂਗੂ, ਅਜਜ਼ੋਂ ਸੀਸ ਨਵਾਇਆ।
ਤੇ ਮੁਤਅੱਜੁਬ[8] ਹੋ ਹੋ ਕਹੰਦਾ, ਮਾਲਿਕ ਯਾਰਾਂ ਤਾਈਂ।
ਮੈਂ ਇਨਸਾਨ ਅਜੇਹਾ ਕੋਈ, ਸੁਣਿਆ ਨਹੀਂ ਕਦਾਈਂ।
ਵਿਚ ਫ਼ਰਮਾਨ ਦੁਆ ਦੇ ਇਹਦੇ, ਹਾਜ਼ਿਰ ਸਖ਼ਤੀ ਨਰਮੀ।
ਬਹਰ ਮੁਰੱਵਤ[9] ਦਾ ਇਹ ਜਾਰੀ, ਮਜ਼ਹਰਿ ਸਰਦੀ ਗਰਮੀ।

---

1. ਹੈਂਸਿਆਰਾ 2. ਸ਼ਾਂਤੀ, ਸੁਰੱਖਿਆ 3. ਮੁਸੀਬਤਾਂ 4. ਭੈੜੇ ਨਸੀਬ ਵਾਲਿਆ 5. ਜ਼ਿੱਲਤ
6. ਦਰਗਾਹੋਂ 7. ਚਾਨਣ 8. ਹੈਰਾਨ 9. ਮਿਹਰਬਾਨੀ, ਦਇਆ।

ਸੂਰਤ ਸਿਫ਼ਤ ਗਵਾਹ ਦੋ ਆਦਿਲ[1], ਦੇਂਦੇ ਸਾਫ਼ ਗਵਾਹੀ ।
ਇਹ ਕੋ ਹੋਗ ਫ਼ਰਿਸ਼ਤਾ ਨੂਰੀ, ਜਿਸ ਤੇ ਫ਼ਜ਼ਲ ਇਲਾਹੀ ।
ਦਿਲ ਇਸਦਾ ਆਜ਼ੁਰਦਾ[2] ਕਰਨਾ, ਪੈਣਾ ਵਿਚ ਤਬਾਹੀ ।
ਕਰਨੀ ਇਸਦੀ ਖ਼ਿਦਮਤਗਾਰੀ, ਸਾਨੂੰ ਲਾਜ਼ਿਮ ਆਹੀ ।
ਲਾਹ ਲਿਬਾਸ ਨਮਦੇ ਦਾ ਓਵੇਂ, ਕੁੱਲ ਜ਼ੰਜੀਰ ਉਤਾਰੇ ।
ਪਾ ਪੋਸ਼ਾਕ ਸ਼ਹਾਨੀ[3] ਤਨ ਤੇ, ਤਾਜ਼ੀ[4] ਪੇਸ਼ ਗੁਜ਼ਾਰੇ ।
ਘੋੜੇ ਤੇ ਚਾ ਯੂਸੁਫ਼ ਤਾਈਂ ਕੀਤੋਸੁ ਪੇਸ਼ ਰਵਾਨਾ ।
ਪਿੱਛੇ ਪਿੱਛੇ ਵਾਂਗ ਗ਼ੁਲਾਮਾਂ, ਮਾਲਿਕ ਸਣ ਕਰਵਾਨਾਂ ।

## (ਸ਼ਹਿਰ ਬਲਬੀਸ ਵਿਚ ਪਹੁੰਚਣਾ)

ਸ਼ਹਰ ਆਇਆ ਬਲਬੀਸ ਉਹਨਾਂ ਨੂੰ, ਜਾਂਦਿਆਂ ਅੰਦਰ ਰਾਹੇ ।
ਇਸ ਜਾਗ੍ਹਾ ਦੇ ਲੋਕ ਤਮਾਮੀ, ਬੁੱਤ ਪੁਜੇਂਦੇ ਆਹੇ ।
ਬੁਤ ਪੂਜਣ ਰੱਬ ਮੰਨਣ ਨਾਹੀਂ, ਵਿਚ ਕੁਫ਼ਰ[5] ਗੁਮਰਾਹੀ[6] ।
ਜਾ ਉਤਰੇ ਕਰਵਾਨ ਉਥਾਈਂ, ਯੂਸੁਫ਼ ਦੇ ਹਮਰਾਹੀ ।
ਜਾਂ ਯੂਸੁਫ਼ ਨੂੰ ਡਿੱਠਾ ਲੋਕਾਂ, ਹੈਰਾਨੀ ਵਿਚ ਆਏ ।
ਜ਼ਨ[7] ਮਰਦਾਂ ਸਭ ਨਿਕੱਲ ਸ਼ਹਰੋਂ, ਯੂਸੁਫ਼ ਤਰਫ਼ ਸਿਧਾਏ ।
ਸੀਸ ਝੁਕਾ ਸਭ ਅਰਜ਼ਾਂ ਕਰਦੇ, ਐ ਨੂਰੀ ਸੁਲਤਾਨਾ[8] ।
ਹੱਦ ਬਸ਼ਰੀਅਤ[9] ਥੀਂ ਵਧ ਗਈਆਂ, ਹੁਸਨ ਤੇਰੇ ਦੀਆਂ ਸ਼ਾਨਾਂ ।
ਕੀ ਸ਼ੈ ਹੈਂ ਤੂੰ ਕਿਸ ਧਰਤੀ ਦਾ, ਹੈਂ ਮਾਬੂਦ[10] ਪਿਆਰਾ ।
ਯਾ ਤੂੰ ਆਪ ਕਿਸੇ ਦਾ ਬੰਦਾ, ਅਸਾਂ ਤਅੱਜੁਬ ਭਾਰਾ ।
ਜੇ ਤੂੰ ਹੋਰ ਕਿਸੇ ਦਾ ਬੰਦਾ, ਫਿਰ ਕਹ ਕਿਸ ਬਣਾਇਆ ।
ਸਿਰਜਨ ਹਾਰ ਤੇਰਾ ਉਹ ਕਿਹੜਾ, ਜਿਸ ਇਹ ਕਰਮ ਕਮਾਇਆ ।
ਸੁਣ ਯੂਸੁਫ਼ ਫ਼ਰਮਾਵੇ ਲੋਕਾਂ, ਸ਼ਾਨ ਖ਼ੁਦਾ ਦੀ ਆਲੀ ।
ਖ਼ਾਲਿਕ ਮੇਰਾ ਦਾਨਾ ਬੀਨਾ, ਜਗ ਸਾਰੇ ਦਾ ਵਾਲੀ ।
ਹੈ ਉਹ ਇਕ ਜੋ ਪਾਕ ਸ਼ਰੀਕੋਂ[11], ਉਸਦਾ ਆਲਮ[12] ਸਾਰਾ ।
ਸਭ ਜਗ ਹੈ ਪੈਦਾਇਸ਼ ਉਸਦੀ, ਉਹ ਇਕ ਸਿਰਜਨ ਹਾਰਾ ।
ਉਹ ਇਕ ਸਭਦਾ ਮਾਲਿਕ ਖ਼ਾਲਿਕ, ਜੋ ਚਾਹੇ ਸੋ ਕਰਦਾ ।
ਤੂੰ ਮੈਂ ਸੁਣ ਜੋ ਦਿੱਸੇ ਉਸਦਾ, ਉਹ ਇਕ ਖ਼ਾਲਿਕ ਹਰ ਦਾ ।
ਛੋਟੀ ਬੜੀ ਸੱਭਾ ਸ਼ੈ ਉਸਦੀ, ਹੁਕਮ ਉਸੇ ਦਾ ਜਾਰੀ ।
ਉਸ ਨੂੰ ਛੋੜ ਜੋ ਹੋਰਾਂ ਪੂਜੇ, ਪਾਵੇ ਅੰਤ ਖ਼ੁਵਾਰੀ ।
ਮੈਂ ਕੀ ਸ਼ੈ ਤੇ ਮੈਂ ਥੀਂ ਚੰਗੇ, ਸਾਰੇ ਉਸਦੇ ਬੰਦੇ ।
ਜਿਸਨੇ ਉਹ ਇਕ ਜਾਣਿਆ ਨਾਹੀਂ, ਉਸਦੇ ਤਾਲਿਅ[13] ਮੰਦੇ ।

---

1. ਇਨਸਾਫ਼ ਕਰਨ ਵਾਲਾ, ਨਿਆਇਕਾਰ 2. ਨਰਾਜ਼ 3. ਬਾਦਸ਼ਾਹਵਾਂ ਵਾਲੀ 4. ਘੋੜੇ 5. ਨਾਸਤਿਕਤਾ 6. ਭੁਲਾ ਹੋਇਆ 7. ਇਸਤ੍ਰੀਆਂ 8. ਬਾਦਸ਼ਾਹ 9. ਮਨੁੱਖਤਾ 10. ਪ੍ਰਿਯ, ਜਿਸਦੀ ਪੂਜਾ ਕੀਤੀ ਜਾਵੇ 11. ਭਿਆਲ ਤੋਂ ਬਿਨਾਂ 12. ਦੁਨੀਆਂ 13. ਕਿਸਮਤ

ਗ਼ਾਫ਼ਿਲ ਲੋਕ ਬੁੱਤਾਂ ਨੂੰ ਪੂਜਣ, ਬਾਤਿਲ[1] ਵਹਮ ਉਹਨਾਂ ਦੇ ।
ਡੁੱਬ ਮਰਨ ਵਿਚ ਬਹਰਿ-ਜ਼ਲਾਲਤ[2], ਇਹ ਮਾਬੂਦ ਜਿਨ੍ਹਾਂ ਦੇ ।
ਇਹ ਬੁੱਤ ਨਾਕਿਸ[3] ਆਪ ਨਕਾਰੇ, ਹਰਫ਼ ਬਿਆਨੋਂ ਖ਼ਾਲੀ ।
ਉਹ ਮਾਬੂਦ ਉਸੇ ਦੀ ਦੁਨੀਆ, ਜਿਸ ਦੀਆਂ ਸਿਫ਼ਤਾਂ ਆਲੀ ।
ਸੁਣ ਲੋਕਾਂ ਈਮਾਨ ਲਿਆਂਦਾ, ਵਾਹਿਦ[4] ਰੱਬ ਪਛਾਤਾ ।
ਤੋੜ ਬੁੱਤਾਂ ਹੱਕ ਸਿਦਕ ਯਕੀਨੋਂ, ਇੱਕੋ ਖ਼ਾਲਿਕ ਜਾਤਾ ।
ਸਾਰਾ ਸ਼ਹਰ ਸੱਭੇ ਜ਼ਨ ਮਰਦਾਂ, ਨੂਰ ਮਿਲੇ ਈਮਾਨੋਂ ।
ਯੂਸੁਫ਼ ਦੀ ਤਲਕੀਨ[5] ਮੁਬਾਰਿਕ, ਇਹ ਤਾਸੀਰ ਜ਼ਬਾਨੋਂ ।
ਵਿਚ ਬਲਬੀਸ ਪ੍ਰਸਤਿਸ਼[6] ਰੱਬ ਦੀ ਘਰ ਘਰ ਹੋਈ ਜਾਰੀ ।
ਨੂਰ ਈਮਾਨ ਦਿਲਾਂ ਦੇ ਖ਼ਾਨੇ, ਕਰਦਾ ਜਲਵਾ ਕਾਰੀ ।

**(ਬਲਸਾਨ ਸ਼ਹਰ ਵਿਚ)**

ਡੇਰਾ ਪੁਟ ਲਇਆ ਕਰਵਾਨਾਂ, ਹੋਏ ਫੇਰ ਰਵਾਨਾ ।
ਜਾ ਬਲਸਾਨ ਲਗਾਏ ਤੰਬੂ, ਮਹਮਿਲ[7] ਧਰੇ ਜਵਾਨਾਂ ।
ਜਾਂ ਬਲਸਾਨੀ ਲੋਕਾਂ ਡਿੱਠੀ, ਸੂਰਤ ਯੂਸੁਫ਼ ਸੰਦੀ ।
ਹੈਰਤ ਦੇ ਦਰਬਾਰ ਵਿਚਾਰੇ, ਅਕਲ ਰਹੀ ਹੋ ਬੰਦੀ[8] ।
ਸੱਦ ਮੁਸੱਵਰ ਸੂਰਤ ਯੂਸੁਫ਼, ਲੋਕਾਂ ਨੇ ਲਿਖਵਾਈ ।
ਪਾਸ ਰੱਖੀ ਮਾਬੂਦ ਬਣਾ ਤਿਸ, ਪੂਜਣ ਮਰਦ ਨਸਾਈ[9] ।
ਯੂਸੁਫ਼ ਨੂੰ ਮਾਬੂਦ ਬਣਾਇਆ, ਕਰਨ ਪ੍ਰਸਤਿਸ਼ ਸਾਰੇ ।
ਖ਼ਬਰ ਨ ਪੁੱਛੀ ਹਾਲ ਨ ਸੁਣਿਆ, ਵਹਮ ਡੁੱਬੇ ਜੜ੍ਹ ਮਾਰੇ ।
ਸਾਲ ਹਜ਼ਾਰ ਉਹਨਾਂ ਦੇ ਅੰਦਰ, ਰਹੀ ਪ੍ਰਸਤਿਸ਼ ਜਾਰੀ ।
ਇਹ ਮੁਸ਼ਰਿਕ[10] ਮਰਦੂਦ ਜਨਾਬੋਂ, ਹੋਏ ਕਾਫ਼ਿਰ ਨਾਰੀ[11] ।
ਕੀ ਜਾਣਨ ਉਹ ਸੂਰਤ ਸੋਹਣੀ, ਰਖਦੀ ਕਿਆ ਮਆਨੀ ।
ਇਕਨਾਂ ਡੁੱਬਦਿਆਂ ਤਾਰ ਗਈਓਿ ਈ, ਗ਼ਰਕ ਕੀਤੇ ਇਕ ਫ਼ਾਨੀ ।

**(ਸ਼ਹਰ ਕੁਦਸ ਵੱਲ ਜਾਣਾ)**

ਉਠ ਟੁਰੇ ਕਰਵਾਨੀ ਓਥੋਂ, ਸ਼ੁਤਰਾਂ ਘੱਤ ਮੁਹਾਰਾਂ[12] ।
ਸ਼ਹਰ ਕੁਦਸ ਵਲ ਕਸਦ ਕੀਤੋ ਨੇ, ਕਰਕੇ ਕਸਦ ਹਜ਼ਾਰਾਂ ।
ਸ਼ਹਰ ਕੁਦਸ ਦਾ ਵਾਲੀ ਸੁੱਤਾ, ਤਿਸ ਸੁਫ਼ਨਾ ਦਿਸ ਆਇਆ ।
ਪਇਆ ਪੁਕਾਰਾ ਉੱਠ ਅਮੀਰਾ, ਸਾਹਿਬ ਤੇਰਾ ਆਇਆ ।
ਇਸਤਿਕਬਾਲ[13] ਕਰੋ ਉੱਠ ਝਬਦੇ, ਅੰਦਰ ਸ਼ਹਰ ਲਿਆਓ ।
ਹੁਕਮ ਮੰਨੋ ਜੋ ਕਹੇ ਤੁਸਾਨੂੰ, ਖ਼ਿਦਮਤ ਅਦਬ ਬਜਾਓ ।
ਗਇਆ ਅਮੀਰ ਸੁਬਹ ਉਹ ਝਬਦੇ, ਕਾਰਣ ਇਸਤਿਕਬਾਲੇ ।
ਜਾ ਮਿਲਿਆ ਕਰਨਾਵਾਂ ਰਾਹੇ, ਜਾ ਪੁਛਿਓਸੁ ਹਾਲੇ ।

---

1. ਝੂਠੇ 2. ਰੁਸਵਾਈ (ਨਿਰਾਦਰ) ਦਾ ਸਮੁੰਦਰ 3. ਨੁਕਸ ਵਾਲੇ 4. ਇੱਕ 5. ਪ੍ਰੇਰਣਾ 6. ਪੂਜਾ 7. ਕਰਾਵੇ 8. ਕੈਦ 9. ਇਸਤ੍ਰੀਆਂ 10. ਸ਼ਿਰਕ (ਇੱਕ ਤੋਂ ਵਧ ਰੱਬਾਂ) ਵਿਚ ਯਕੀਨ ਰਖਣ ਵਾਲੇ 11. ਅੱਗ ਵਿਚ ਸੜਣ ਵਾਲੇ 12. ਨਕੇਲ 13. ਸਾਗਤ

ਕੌਣ ਤੁਸਾਂ ਸਰਦਾਰ ਜਵਾਨੋਂ, ਕਿਸ ਥਾਵੇਂ ਥੀਂ ਆਏ।
ਕਿਆ ਇਰਾਦਾ ਕਿਤ ਵਲ ਜਾਣਾ, ਰਖ਼ਤ ਕਿਆ ਕੁਝ ਚਾਏ।
ਮਾਲਿਕ ਇਬਨਜ਼ਗਰ ਵਿਚ ਸਾਡੇ, ਕਹਣ ਜਿਦ੍ਹੀ ਸਰਦਾਰੀ।
ਰਹਿਆ ਅਮੀਰ ਤਅੱਜੁਬ ਸੁਣ ਕੇ, ਇਹ ਕਿਆ ਹਿਕਮਤ[1] ਭਾਰੀ।
ਮਾਲਿਕ ਇਬਨਜ਼ਗਰ ਹਰ ਸਾਲੇ, ਮਿਲੇ ਹਮੇਸ਼ ਦੋ ਵਾਰੀ।
ਹੁਣ ਤਾਜ਼ੀਮ[2] ਮੇਰੇ ਤੇ ਉਸਦੀ, ਲਾਜ਼ਿਮ ਕਿਵੇਂ ਗੁਜ਼ਾਰੀ।
ਅੱਗੇ ਮੈਂ ਪੁਰ ਲਾਜ਼ਿਮ ਨਾ ਸੀ, ਇਸਦੀ ਖ਼ਿਦਮਤ ਕਾਈ।
ਇਹ ਖ਼ਾਦਿਮ ਮੈਂ ਸਾਹਿਬ ਵਾਂਗੂੰ, ਇਸ ਵਿਚ ਕੀ ਵਡਿਆਈ।
ਪਾਸ ਅਮੀਰ ਫ਼ਰਿਸ਼ਤੇ ਤਦ ਨੂੰ, ਕੀਤਾ ਆਣ ਪੁਕਾਰਾ।
ਹੈ ਜਿਸਦੀ ਤਾਜ਼ੀਮ ਤੇਰੇ ਪੁਰ, ਉਹ ਹੈ ਯੂਸੁਫ਼ ਪਿਆਰਾ।
ਉਸ ਵੇਲੇ ਵਿਚ ਖ਼ਿਦਮਤ ਯੂਸੁਫ਼, ਦੋ ਸੌ ਮਲਕ[3] ਸਵਾਰੀ।
ਖ਼ੁਸ਼-ਰਫ਼ਤਾਰ ਜਿਨ੍ਹਾਂ ਤੇ ਘੋੜੇ, ਜ਼ੀਨਤ[4] ਜ਼ੱਰੀ-ਕਾਰੀ[5]।
ਦੇਖ ਤਜੱਮੁਲ[6] ਸ਼ਕਲ ਨੂਰਾਨੀ, ਕਹੇ ਅਮੀਰ ਤੁਬਾਰਿਕ[7]।
ਯੂਸੁਫ਼ ਪਾਸ ਗਇਆ ਤੇ ਪੁੱਛਿਆ, ਕੀ ਤੈਂ ਇਸਮ ਮੁਬਾਰਿਕ[8]।
ਕੌਣ ਏਹੀ ਤੂੰ ਹਾਲ ਕਵੇਹਾ, ਦੱਸ ਹਕੀਕਤ ਸਾਰੀ।
ਯੂਸੁਫ਼ ਕਹੰਦਾ ਜਿਸਦੀ ਖ਼ਾਤਿਰ, ਚੱਲਿਓਂ ਨਾਲ ਸਵਾਰੀ।
ਖ਼੍ਵਾਬੇ ਡਿੱਠੋ ਜਿਸਦਾ ਹਾਲਾ, ਮੈਂ ਉਹ ਸਾਹਿਬ ਤੇਰਾ।
ਕਹੇ ਅਮੀਰ ਕਹਿਆ ਕਿਸ ਤੈਨੂੰ, ਖ਼੍ਵਾਬੋਂ ਹਾਲਾ ਮੇਰਾ।
ਯੂਸੁਫ਼ ਕਹੰਦਾ ਜਿਸਨੇ ਤੈਨੂੰ, ਮੇਰਾ ਹਾਲ ਸੁਣਾਇਆ।
ਤੇਰਾ ਹਾਲ ਉਸੇ ਥੀਂ ਪਾਇਆ, ਮੈਂ ਪਰ ਉਸਦਾ ਸਾਇਆ।
ਕਹੇ ਅਮੀਰ ਮੰਨਾਂ ਮੈਂ ਕਹਿਆ, ਜੋ ਮੈਨੂੰ ਫ਼ਰਮਾਵੇਂ।
ਯੂਸੁਫ਼ ਕਹੰਦਾ ਤੋੜ ਬੁੱਤਾਂ ਨੂੰ, ਤਾਂ ਵਾਹਿਦ[9] ਰੱਬ ਪਾਵੇਂ।
ਝੂਠੇ ਬੁੱਤ ਇਹ ਕੂੜੀਆਂ ਸ਼ਕਲਾਂ, ਮਿਹਰ ਵਫ਼ਾਓਂ ਖ਼ਾਲੀ।
ਪੱਥਰ ਛਿੱਲ ਘੜੇ ਤਰਖਾਣਾਂ, ਇਹਨਾਂ ਪੂਜਣ ਬਦਹਾਲੀ।
ਆਪ ਜਿਨ੍ਹਾਂ ਵਿਚ ਜਿੰਦ ਨ ਦਾਨਿਸ਼[10], ਸੁਣਨ ਨ ਵੇਖਣ ਕਾਈ।
ਦਾਨਿਸ਼ ਜਿੰਦ ਅੱਖੀਂ ਕੰਨ ਵਾਲਿਆਂ, ਪੂਜਣ ਨੰਗ[11] ਏਹਾਈ।
ਆਪ ਜਿਨ੍ਹਾਂ ਹੱਥ ਬਾਝ ਮੁਰਾਦੋਂ, ਕਿਸਦੀਆਂ ਦੇਣ ਮੁਰਾਦਾਂ।
ਤੋੜ ਇਹਨਾਂ ਕਰ ਟੁੱਕੜੇ ਟੁੱਕੜੇ, ਰੱਬ ਸੁਣੇ ਫ਼ਰਿਆਦਾਂ।
ਰੱਬ ਕਰੇ ਮਕਸੂਦ[12] ਮੁਯੱਸਰ[13], ਸਭ ਦੇ ਕਾਜ ਸੰਵਾਰੇ।
ਤੇ ਇਹ ਜ਼ਾਲਿਮ ਜਾਹਿਲ[14] ਖ਼ਾਕੀ[15], ਗ਼ੈਰਾਂ ਕਰੇ ਪੁਕਾਰੇ।

---

1. ਸਿਆਣਪ 2. ਆਦਰ 3. ਫ਼ਰਿਸ਼ਤੇ 4. ਸਜਾਵਟ 5. ਸੁਨਹਿਰੀ ਕੰਮ ਹੋਇਆ ਹੋਇਆ 6. ਸ਼ਾਨ 7. ਬਰਕਤ ਹੋਵੇ 8. ਸ਼ੁੱਭ 9. ਜੋ ਇੱਕੋ ਇੱਕ ਹੈ 10. ਅਕਲ 11. ਬੇਹਯਾਈ, ਬੇਹਿਆਣੀ 12. ਇੱਛਾ 13. ਪੂਰੀ 14. ਮੂਰਖ 15. ਮਿੱਟੀ ਦਾ ਪੁਤਲਾ, ਭਾਵ ਮਨੁੱਖ।

ਛੋੜ ਇੱਕਾ ਦਰ[1] ਸਾਹਿਬ ਵਾਲਾ, ਦਰ ਦਰ ਧੱਕੇ ਖਾਵੇ ।
ਜਾਂ ਦੇਖੇ ਹਰ ਦਰ ਦਾ ਵਾਲੀ, ਉਸ ਦਰ ਸੀਸ ਨਵਾਵੇ ।
ਕਹੇ ਅਮੀਰ ਬੁੱਤਾਂ ਨੂੰ ਤੋੜਾਂ, ਸ਼ਰਤ ਨਿਭਾ ਇਕ ਮੇਰੀ ।
ਦੇਖ ਕਰੇ ਸਜਦਾ ਤੈਨੂੰ, ਮੰਨੀਏਂ ਅਜ਼ਮਤ[2] ਤੇਰੀ ।
ਯੂਸੁਫ਼ ਕਹੰਦਾ ਅੱਲਾ ਕੋਲੋਂ, ਦੂਰ ਨਹੀਓਂ ਇਹ ਕਾਈ ।
ਚੱਲ ਵੱਲ ਬੁਤ ਦਿਖਾਵਾਂ ਤੈਨੂੰ, ਜੇ ਤੁਧ ਤਲਬ[3] ਏਹਾਈ ।
ਲ ਕੇ ਨਾਲ ਤਿਆਰ ਹੋਇਆ ਸੁ, ਕਰੇ ਅਮੀਰ ਨਜ਼ਾਰਾ ।
ਸੋਹਣੀ ਸ਼ਕਲਾਂ ਤਰਜ਼[4] ਅਜੀਬਾ, ਡਿਠੋਸੁ ਲਸ਼ਕਰ ਭਾਰਾ ।
ਏਹ ਯੂਸੁਫ਼ ਦੇ ਪਿੱਛੇ ਆਵਣ, ਸਾਰੇ ਬੰਨ੍ਹ ਕਤਾਰਾਂ ।
ਦੇਖ ਅਮੀਰ ਰਹਿਆ ਮੁਤਹਈਯਰ[5], ਇਹ ਕਿਆ ਅਜਬ ਬਹਾਰਾਂ ।
ਅਰਜ਼ ਕਰੇ ਹਜ਼ਰਤ ਯੂਸੁਫ਼, ਤੇਰਾ ਲਸ਼ਕਰ ਭਾਰਾ ।
ਖਾਣਾ ਖੀਣਾ ਘਰ ਮੇਰੇ ਵਿਚ, ਨਹੀਂ ਮੁਰਤੱਬ[6] ਸਾਰਾ ।
ਸ਼ਹਰ ਮੇਰੇ ਵਿਚ ਜਾਗ੍ਹਾ ਨਾਹੀਂ, ਕਿੱਥੇ ਕਰਾਂ ਉਤਾਰਾ ।
ਇਹ ਅਸਵਾਰ ਹਜ਼ਾਰਾਂ ਲੱਖਾਂ, ਹਰ ਹਰ ਨੂਰ ਸਿਤਾਰਾ ।
ਯੂਸੁਫ਼ ਕਹੰਦਾ ਫ਼ਿਕਰ ਨ ਕਰ ਤੂੰ, ਇਹਨਾਂ ਨ ਤਲਬ ਤੁਆਮੋਂ[7] ।
ਇਹ ਮਲਾਇਕ ਖੁਰਸ਼ ਇਬਾਦਤ, ਫ਼ਿਕਰ ਨ ਘੱਤ ਮੁਕਾਮੋਂ ।
ਇਹ ਹਿਫ਼ਾਜ਼ਤ ਮੇਰੀ ਕਾਰਣ, ਨਾਲ ਮੇਰੇ ਹਮਦਰਦੀ ।
ਰਾਤ ਦਿਨੇ ਇਹ ਜੁਦਾ ਨ ਹੋਂਦੇ, ਏਹੀ ਫ਼ਜ਼ਲੀ ਇਲਾਹੀ ।
ਹੈਰਤ ਨਾਲ ਅਮੀਰਿ-ਕੁਦਸ ਦੀ, ਅਕਲ ਗਈ ਵਿਚ ਗੋਤੇ ।
ਤੇ ਹੈਰਾਨ ਸੱਭੇ ਵੱਲ ਯੂਸੁਫ਼, ਦੇਖਣ ਲੋਕ ਖਲੋਤੇ ।
ਗਇਆ ਅਮੀਰ ਕੁਦਸ ਵਿਚ ਲੈ ਕੇ, ਹਜ਼ਰਤ ਯੂਸੁਫ਼ ਤਾਈਂ ।
ਤੇ ਕਰਵਾਨ ਗ਼ੁਲਾਮਾਂ ਵਾਂਗੂੰ, ਅੰਦਰ ਖ਼ਿਦਮਤ ਸਾਈਂ ।
ਜਾਂ ਯੂਸੁਫ਼ ਨੇ ਕਦਮ ਟਿਕਾਇਆ, ਆ ਅੰਦਰ ਬੁਤ-ਖ਼ਾਨੇ ।
ਰੱਖ ਸਿਰ ਪੈਰੀਂ ਆ ਬੁੱਤ ਡਿੱਗੇ, ਦੇਖ ਨਬੀ ਦੇ ਸ਼ਾਨੇ ।
ਦੇਖ ਅਮੀਰ ਕਰੇ ਬੁੱਤ ਪੁਰਜ਼ੇ, ਮੰਨੀ ਮੁਸਲਮਾਨੀ ।
ਬੁੱਤ ਝੂਠੇ ਪੁਜਾਰੀ ਜ਼ਾਲਿਮ, ਇਹ ਬਾਜ਼ੀ ਸ਼ੈਤਾਨੀ ।
ਨਿੱਕੇ ਬੜੇ ਸ਼ਹਰ ਦੇ ਸਾਰੇ, ਦੀਨ ਸੱਚੇ ਵਿਚ ਆਏ ।
ਤੋੜ ਜ਼ੁੰਨਾਰ[8] ਲਈਆਂ ਤਸਬੀਹਾਂ[9], ਸਿਦਕ ਯਕੀਨ ਲਿਆਏ ।
ਤਾਸ਼-ਤੁਆਮ[10] ਅਮੀਰ ਮੰਗਾਏ, ਯੂਸੁਫ਼ ਪੇਸ਼ ਰਖਾਏ ।
ਚਾ ਲੁਕਮਾ[11] ਇਕ ਹਜ਼ਰਤ ਯੂਸੁਫ਼, ਸਭਨਾਂ ਹੱਥ ਟਿਕਾਏ ।

---

1. ਦਰਵਾਜ਼ਾ 2. ਵਡਿਆਈ 3. ਢੂੰਡ, ਮੰਗ 4. ਬਣਾਵਟ. ਸੂਰਤ 5. ਹੈਰਾਨ 6. ਤਿਆਰ 7. ਖਾਣਾ ਰੋਟੀ 8. ਜੰਜੂ, ਜੰਞੂ 9. ਮਾਲਾਵਾਂ, ਸਿਮਰਨੀਆਂ 10. ਖਾਣੇ ਦੇ ਥਾਲ 11. ਗਰਾਹੀ, ਬੁਰਕੀ ।

ਹਾਜ਼ਿਰ ਮਜਲਿਸ ਕੁੱਲ ਕਰਵਾਨੀ, ਰੱਜ ਗਏ ਖਾ ਏਹਾ ।
ਇਕ ਲੁਕਮਾ ਖ਼ੁਦ ਯੂਸੁਫ਼ ਖਾਦਾ, ਤਾਸ਼ ਅਜੇ ਪੁਰ ਰਹਿਆ ।
ਏਹਾ ਭੀ ਦੇਖ ਕਰਾਮਤ ਭਾਰੀ, ਕਰੇ ਅਮੀਰ ਤਸੱਲੀ ।
ਜਾਂ ਯੂਸੁਫ਼ ਦੀਆਂ ਸ਼ਾਨਾਂ ਡਿੱਠੀਆਂ, ਜਾਨ ਫ਼ਿਦਾ[1] ਹੋ ਚੱਲੀ ।
ਕਹੇ ਅਮੀਰ ਸੁਣੋਂ ਕਰਵਾਨੋ, ਯੂਸੁਫ ਸ਼ਾਹਾ ਤੁਸਾਹਾਂ ।
ਵਾਲੀ ਦੀਨ ਦੁਨੀ ਦਾ ਏਹਾ, ਬਾਝ ਅਫ਼ਵਾਜ[2] ਸਿਪਾਹਾਂ ।
ਤੁਸੀਂ ਗ਼ੁਲਾਮ ਜਿਦ੍ਹੇ ਕਰਵਾਨੋ, ਉਸਦੀਆਂ ਆਲੀ ਸ਼ਾਨਾਂ ।
ਗ਼ਫ਼ਲਤ ਦੇ ਵਿਚ ਦਰਿਆ ਡੁਬਿਆ, ਜੋਸ਼ ਕਰੇ ਕਰਵਾਨਾਂ ।
ਯੂਸੁਫ਼ ਸ਼ਾਹ ਨ ਵਾਲੀ ਸਾਡਾ, ਇਹ ਖ਼ੁਦ ਹੈ ਇਕ ਬਰਦਾ ।
ਇਹ ਡੇਰਾ ਹੈ ਖ਼ਾਦਿਮ ਸਾਰਾ, ਮਾਲਿਕ ਇਬਨ ਜ਼ਗਰ ਦਾ ।
ਮਾਲਿਕ ਇਬਨ ਜ਼ਗਰ ਨੇ ਯੂਸੁਫ, ਮੁੱਲ ਖ਼ਰੀਦ ਲਿਆਂਦਾ ।
ਸੁਣ ਕੇ ਲੋਕ ਰਹੇ ਮੁਤੱਅਜੁਬ[3], ਸੁਣਦਿਆਂ ਸਿਦਕ ਨ ਆਂਦਾ ।
ਕਹੇ ਅਮੀਰ ਜੇ ਮਾਲਿਕ, ਸਾਹਿਬ ਵੱਡੀ ਸ਼ਾਨ ਰਖਾਵੇ ।
ਬਰਦੇ ਦੀ ਅਸਾਂ ਖ਼ੂਬੀ ਡਿੱਠੀ, ਮਾਲਿਕ ਭੀ ਦਿਖਲਾਵੇ ।
ਬਰਦੇ ਨਾਲੋਂ ਖ਼ੂਬੀਆਂ ਦੇ ਵਿੱਚ, ਸਾਹਿਬ ਗ਼ਾਲਿਬ[4] ਚਾਹੀਏ ।
ਜਾਂ ਮਾਲਿਕ ਦਿਖਲਾਵੇ ਖ਼ੂਬੀ, ਧੋ ਦਿਲੋਂ ਸ਼ੱਕ ਲਾਹੀਏ ।
ਸੁਣ ਮਾਲਿਕ ਸ਼ਰਮਿੰਦਾ ਰਹਿਆ, ਗ਼ਾਫ਼ਿਲ ਕਹੇ ਜ਼ਬਾਨੋਂ ।
ਸਾਹਿਬ ਥੀਂ ਕਿਉਂ ਬਰਦਾ ਵੱਡਾ, ਅਕਲ ਮਰਾਤਬ ਸ਼ਾਨੋਂ ।
ਯੂਸੁਫ਼ ਖੋਹ ਇਨ੍ਹਾਂ ਥੀਂ ਲਈਏ, ਕਰੇ ਅਮੀਰ ਸਲਾਹੀਂ ।
ਤਦ ਨੂੰ ਡੇਰਾ ਪੁੱਟ ਕਰਵਾਨੀ, ਲੈ ਟੁਰ ਗਏ ਅਗਾਹੀਂ ।
ਪਇਆ ਅਮੀਰ ਪਿਛਾੜੀ ਉਹਨਾਂ, ਕਰਨੇ ਨੂੰ ਪੈਕਾਰਾਂ[5] ।
ਲੈ ਅਸਵਾਰਾਂ ਜਾ ਮਿਲਿਆ ਸੁ, ਬਾਰਾਂ ਨਾਲ ਹਜ਼ਾਰਾਂ ।
ਯੂਸੁਫ਼ ਜਾ ਛੁੜਾ ਲਿਆਸਾਂ, ਖ਼ਿਦਮਤ ਉਮਰ ਗੁਜ਼ਾਰਾਂ ।
ਅਸੀਂ ਬੰਦੇ ਉਹ ਸ਼ਾਹ ਅਸਾਡਾ, ਹੱਥ ਲੱਗੇ ਜਿੰਦ ਵਾਰਾਂ ।
ਯੂਸੁਫ਼ ਪਾਸ ਗਈਆਂ ਜਾਂ ਫ਼ੌਜਾਂ, ਕਰਵਾਨਾਂ ਗ਼ਮ ਧਾਣੇ ।
ਯੂਸੁਫ਼ ਬੁਰਕਾ[6] ਲਾਹ ਲਇਆ ਸੁ, ਕਿਸ ਦਿਲ ਰਹੇ ਟਿਕਾਣੇ ।
ਜ਼ਿਮੀਂ ਫ਼ਲਕ ਵਿਚ ਨੂਰ ਚਮਕਿਆ, ਜੰਗਲ ਘਾਹ ਦਮਕਦਾ ।
ਦਿਲਰੀਸ਼ਾਂ[7] ਦਿਆਂ ਜ਼ਖ਼ਮਾਂ ਉਤੇ, ਪਇਆ ਗ਼ੁਬਾਰ ਨਮਕ ਦਾ ।
ਇਹ ਸੂਰਤ ਦੀਆਂ ਬੜੀਆਂ ਚਮਕਾਂ, ਸੂਰਜ ਵੇਖ ਨ ਸਕਦਾ ।
ਇਹ ਖ਼ਾਕੀ ਕਿਆ ਆਜਿਜ਼ ਬੰਦਾ, ਜੋ ਇਸਦੇ ਵੱਲ ਤਕਦਾ ।

1. ਕੁਰਬਾਨ, ਸਦਕੇ 2. ਫ਼ੌਜ ਦਾ ਬਹੁਵਚਨ ਹੈ 3. ਹੈਰਾਨ 4. ਤਕੜਾ 5. ਲੜਾਈ 6. ਪੜ੍ਹਦਾ 7. ਫੱਟੜ ਹੋਏ ਦਿਲਾਂ ਵਾਲੇ ।

ਫ਼ੌਜ ਅਮੀਰ ਡਿੱਠਾ ਚਮਕਾਰਾ, ਧਰਤ ਝੜੇ ਸਭ ਜ਼ੀਨੋਂ[1] ।
ਤਿੰਨ ਦਿਨਾਂ ਤਿੰਨ ਰਾਤ ਨ ਕੋਈ, ਉਠਿਆ ਮਰਦ ਜ਼ਮੀਨੋਂ ।
ਨਾਲ ਨਾਯਾਬ[2] ਤਅੱਸੁਰ[3] ਵਾਲੇ, ਵਹੇ ਰੁਖ਼ਸਾਰ[4] ਰੰਗੀਨੋਂ ।
ਰੋੜ੍ਹ ਗਏ ਲੈ ਸਾਰਿਆਂ ਤਾਈਂ, ਦਮ ਵਿਚ ਦੁਨੀਆ ਦੀਨੋਂ ।
ਕਰਵਾਨਾਂ ਦਾ ਡੇਰਾ ਤਦ ਨੂੰ, ਪਹੁੰਚਾ ਜਾ ਟਿਕਾਣੇ ।
ਕੌਣ ਛੁਡਾਵੇ ਕਿਸਦੀ ਤਾਕਤ, ਏਵੇਂ ਹੁਕਮ ਰੱਬਾਣੇ ।

## (ਇਰਸ ਸ਼ਹਰ ਵਿਚ ਪਹੁੰਚੇ)

ਰਾਹੇ ਜਾਂਦਿਆਂ ਖ਼ਬਰਾਂ ਸੁਣੀਆਂ, ਸ਼ਹਰ ਇਰਸ ਹੁਣ ਆਇਆ ।
ਯੂਸੁਫ਼ ਦੇ ਵਿਚ ਦਿਲਦੇ ਹੋਇਆ, ਸੁਣ ਸੁਣ ਸ਼ੌਕ ਸਵਾਇਆ ।
ਵੇਖਣ ਮੈਨੂੰ ਲੋਕ ਇਰਸ ਦੇ, ਦੰਗ ਰਹਣ ਵਿਚਾਰੇ ।
ਸੂਰਤ ਮੇਰੀ ਦੇਖ ਝੜੇਸਣ, ਹੈਰਾਨੀ ਵਿਚ ਸਾਰੇ ।
ਆਣ ਇਰਸ ਦੀ ਖ਼ਲਕਤ ਦੇਖੀ, ਯੂਸੁਫ਼ ਨਾਲ ਨਿਗਾਹਾਂ ।
ਚੰਦ ਸੂਰਜ ਦੀਆਂ ਸ਼ਕਲਾਂ ਅਨਵਰ, ਰੋਸ਼ਨ ਰੰਗ ਸਬਾਹਾਂ[5] ।
ਸ਼ਹਰ ਇਰਸ ਵਿਚ ਹੁਸਨ ਜਮੀਲਾਂ[6], ਐਡਕ ਚਮਕਾਂ ਮਾਰੇ ।
ਰੈਣ ਅੰਧੇਰੀ ਥੀਏ ਉਜਾਲਾ, ਛੁਪ ਛੁਪ ਵੇਖਣ ਤਾਰੇ ।
ਨੂਰ ਰੁਖ਼ਾਂ ਵਿਚ ਲਾਟਾਂ ਭਖ਼ਣ, ਨੂਰ ਤਅੱਸੁਰ ਦੰਦੀ ।
ਲੋਹੜ-ਲੁਟਾਂਦੀਆਂ[7] ਰਮਜ਼ਾਂ ਗ਼ਮਜ਼ੇ[8], ਵਲ ਵਲ ਧਰਨ ਕਮੰਦੀਂ[9] ।
ਅੰਗੁਸ਼ਤਾਂ[10] ਸਿਰ ਰੰਗ ਉਨਾਬੀ, ਮਸਤੀਓਂ ਨੈਣ ਸ਼ਰਾਬੀ ।
ਪਰੀਆਂ ਦੇਖ ਉਨ੍ਹਾਂ ਦੇ ਚਿਹਰੇ, ਰਹਣ ਅੰਦਰ ਬੇਤਾਬੀ ।
ਤਨ ਨਾਜ਼ਿਕ ਮੌਜ਼ੂਨੀਓਂ[11] ਕਾਮਤ, ਸਰਵ ਚਮਨਿ-ਮਹਬੂਬੀ ।
ਸ਼ਮ੍ਹਾ ਮੱਥੇ ਲਬ ਲਾਲ ਬਦੱਖਸ਼ਾਂ[12], ਤੇ ਜੁਲਫ਼ਾਂ ਵਿਚ ਖ਼ੂਬੀ ।
ਉਹ ਸੱਭੇ ਨੂਰਾਨੀ ਸ਼ਕਲਾਂ, ਮੌਜ ਹੁਸਨ ਵਿਚ ਗਲੀਆਂ .
ਫੁੱਲ ਝੜਨ ਮੂੰਹ ਗੱਲਾਂ ਕਰਦਿਆਂ, ਝੜਨ ਤਬੱਸੁਮ[13] ਕਲੀਆਂ ।
ਗੋਇਆ ਨੂਰ ਤਾਜ਼ੇ ਦੇ ਮੋਤੀ, ਹੁਣੇ ਸਦਫ਼[14] ਥੀਂ ਆਏ ।
ਮਸਤ ਇਰਸ ਦੇ ਲੋਕ ਹੁਸਨ ਥੀਂ, ਵਿਚ ਖ਼ੁਸ਼ ਤਰਜ਼ ਅਦਾਏ ।
ਉਹ ਸਰਸ਼ਾਰ[15] ਸ਼ਰਾਬ ਜਮਾਲੋਂ, ਰੰਗ ਰਤੇ ਸਮਤਾਨੇ ।
ਬੇਪਰਵਾਹ ਹਰ ਹੁਸਨ ਕਮਾਲੋਂ, ਅੰਦਰ ਸ਼ਾਨ ਗੁਮਾਨੇ ।
ਯੂਸੁਫ਼ ਤਾਈਂ ਦੇਖ ਕਿਸੇ ਨੇ, ਕੀਤਾ ਨ ਨਜ਼ਾਰਾ ।
ਕਿਸੇ ਨ ਡਿੱਠਾ ਰਗ਼ਬਤ[16] ਕਰਕੇ, ਉਸਦਾ ਹੁਸਨ ਦੁਲਾਰਾ ।

---

1. ਕਾਠੀ ਤੋਂ 2. ਅਦੁੱਤੀ 3. ਅਸਰ (ਰਮਕ) ਵਾਲੇ 4. ਗਲ੍ਹਾਂ 5. ਸਵੇਰ 6. ਸੋਹਣਿਆ ਦਾ 7. ਕਹਿਰ ਵਰਤਾਂਦੀਆ 8. ਰਿਛੀਆਂ ਨਜ਼ਰਾਂ 9. ਫੰਦਾ 10. ਉਂਗਲੀਆਂ 11. ਸਮਤੋਲ ਵਾਲਾ 12. ਇਕ ਜਗ੍ਹਾ ਦਾ ਨਾਂ ਹੈ ਜਿੱਥੋਂ ਦੇ ਪੰਨੇ ਸੂਹੇ ਲਾਲ ਹੁੰਦੇ ਹਨ 13. ਮੁਸਕਾਨ 14. ਸਿੱਪੀ 15. ਮਸਤ 16. ਮਾਇਲ ਹੋ ਕੇ

ਕਿਥੋਂ ਆਏ ਕਿੱਥੇ ਜਾਣਾ, ਕਿਨ੍ਹੇ ਨ ਹਾਲ ਪੁਛਾਇਆ ।
ਯੂਸੁਫ ਤਾਈਂ ਡਿੱਠਾ ਲੋਕਾਂ, ਦੇਖ ਨ ਕਿਨ੍ਹੇ ਬੁਲਾਇਆ ।
ਜਾਂ ਯੂਸੁਫ ਨੇ ਹਾਲਤ ਜਾਤੀ, ਲਹ ਧਰਤੀ ਤੇ ਆਇਆ ।
ਸਿਰ ਸਜਦੇ ਰੱਖ ਕਹੇ ਜ਼ਬਾਨੋਂ, ਬਖ਼ਸ਼ ਖ਼ਤਾ[1] ਖ਼ੁਦਾਇਆ ।
ਮੈਂ ਭੁੱਲਾ ਤੂੰ ਬਖ਼ਸ਼ਣ ਹਾਰਾ ਪਕੜ ਨ ਅੰਤ ਖ਼ਿਆਲੋਂ ।
ਸ਼ੀਸ਼ਾ ਡਿੱਠਾ ਇਬਰਤ[2] ਪਾਈ, ਰਹਮ ਕਰੀਂ ਮੈਂ ਹਾਲੋਂ ।
ਪਈ ਨਦਾ[3] ਸਿਰ ਚਾ ਪਿਆਰੇ, ਨ ਕਰ ਦਿਲ ਗ਼ਮਨਾਕੀ ।
ਯੂਸੁਫ ਨੂੰ ਸੁਣ ਮਿਲੀ ਤਸੱਲੀ, ਰਹਿਆ ਅੰਦੇਹ[4] ਨ ਬਾਕੀ ।
ਜਾਂ ਯੂਸੁਫ ਸਿਰ ਸਜਦਿਓਂ ਚਾਇਆ, ਡਿੱਠੇ ਲੋਕ ਹਜ਼ਾਰਾਂ ।
ਦੌੜੇ ਆਵਣ ਕਰਨ ਜ਼ਿਆਰਤ, ਸੁਣ ਖ਼ੂਬੀ ਦੀਆਂ ਸਾਰਾਂ ।
ਕਰ ਤਾਜ਼ੀਮ ਗੁਜ਼ਾਰਨ ਸਜਦਾ, ਕਰਨ ਅਦਬ[5] ਸੌ ਵਾਰੀ ।
ਯੂਸੁਫ ਦੇਖ ਕਰੇ ਸ਼ੁਕਰਾਨਾ, ਹਮਦ ਤੈਨੂੰ ਯਾ ਬਾਰੀ ।

**(ਯੂਸੁਫ ਦੀ ਅਜ਼ਮਤ)**

ਡੇਰਾ ਪੁੱਟ ਟੁਰੇ ਕਰਵਾਨੀ, ਉਠ ਵਲ ਮਿਸਰ ਸਿਧਾਏ ।
ਵਿਚ ਮਨਾਜ਼ਿਲ[6] ਰਾਹਾਂ ਅੰਦਰ, ਏਵੇਂ ਹਾਲ ਵਿਹਾਏ ।
ਮਾਲਿਕ ਇਬਨ ਜ਼ਗਰ ਥੀਂ ਕਰਦੇ ਰਾਵੀ[7] ਇਹ ਰਵਾਇਤ ।
ਜੋ ਯੂਸੁਫ ਦੀਆਂ ਖ਼ੂਬੀਆਂ ਡਿੱਠੀਆਂ, ਕੀ ਕੀ ਕਰਾਂ ਹਕੀਯਤ ।
ਨਿਤ ਸਲਾਮ ਫ਼ਰਿਸ਼ਤੇ ਕਰਦੇ, ਰਖਦੇ ਨਾਲ ਸਵਾਰੀ ।
ਮਲਕ ਇਲਾਹੀ ਆ ਅਸਮਾਨੋਂ, ਕਰਦੇ ਖ਼ਿਦਮਤਗਾਰੀ ।
ਜਿੱਧਰ ਯੂਸੁਫ ਰਹੰਦਾ ਬਹੰਦਾ, ਨਾਲ ਫ਼ਰਿਸ਼ਤੇ ਰਹੰਦੇ ।
ਵਹਸ਼ੀ ਜੰਗਲ ਹੋਰ ਉਡਾਰੂ, ਆਣ ਸਲਾਮਾਂ ਕਹੰਦੇ ।
ਲੋਕ ਫ਼ਿਦਾ ਹੋ ਕਹੰਦੇ ਸਾਰੇ ਹੋਂਦਾ ਜਿਤ ਉਤਾਰਾ ।
ਬਰਕਤ ਯੂਸੁਫ ਹਰ ਜਾ ਮੇਰਾ, ਕਦਰ ਕਰੇਂਦੇ ਭਾਰਾ ।
ਬੱਦਲ ਇਕ ਸੁਫ਼ੈਦ ਸਿਰੇ ਤੇ, ਉਸਨੂੰ ਰਖਦਾ ਸਾਇਆ ।
ਹਰ ਮਨਜ਼ਿਲ ਵਿਚ ਖ਼ੂਬੀਆਂ ਉਸਦੀਆਂ, ਮੈਨੂੰ ਅੰਤ ਨ ਆਇਆ ।

**(ਮਿਸਰ ਵਿਚ ਦਾਖ਼ਿਲ ਹੋਣਾ)**

ਆਖ਼ਿਰ ਹੱਦ ਮਿਸਰ ਦੀ ਪਹੁਤੇ ਮੰਜ਼ਲ ਕੱਟ ਮਰਾਹਿਲ[8] ।
ਆ ਲਾਇਆ ਕਰਵਾਨਾਂ ਡੇਰਾ, ਨੀਲ ਨਦੀ ਦੇ ਸਾਹਿਲ[9] ।
ਮਾਲਿਕ ਇਬਨ ਜ਼ਗਰ ਨੇ ਡੇਰਾ, ਆਣ ਨਦੀ ਪੁਰ ਲਾਇਆ ।
ਬੇ ਕੀਮਤ ਗੁਲਖੰਦਾਂ[10] ਮਿਸਰੀ, ਹੁਣ ਵਿਕਣੇ ਪੁਰ ਆਇਆ ।
ਤਿਸ ਦਿਨ ਰੋਜ਼ ਜੁਮਾਂ ਜਾਂ ਮਾਲਿਕ, ਪਹੁਤਾ ਮਿਸਰ ਕਿਨਾਰੇ ।
ਦਸਵੀਂ ਮਾਹ ਮੁਹੱਰਮ ਸੰਦੀ, ਕਹਣ ਮੁਵੱਰਿਖ਼[11] ਸਾਰੇ ।

---

1. ਭੁਲ 2. ਨਸੀਹਤ 3. ਅਵਾਜ਼ (ਆਈ) 4. ਗ਼ਮ, ਪੀੜ 5. ਆਦਰ 6. ਪੜਾਉ 7. ਕਹਾਣੀ ਸੁਣਾਣ ਵਾਲੇ 8. ਮਰਹਲਾ ਦਾ ਬਹੁਵਚਨ 9. ਕੰਢਾ 10. ਮੁਸਕਰਾਂਦਾ ਫੁਲ 11. ਇਤਿਹਾਸਕਾਰ ।

ਮਾਲਿਕ ਕਹੰਦਾ ਯੂਸੁਫ਼ ਤਾਈਂ, ਚੱਲ ਯੂਸੁਫ਼ ਵਿਚ ਪਾਣੀ ।
ਗਰਦ ਗ਼ੁਬਾਰ[1] ਸਫ਼ਰ ਧੋ ਬਦਨੋਂ, ਲਾਹ ਪੁਸ਼ਾਕ ਪੁਰਾਣੀ ।
ਪਾ ਲਿਬਾਸ ਸ਼ਹਾਨਾ ਯੂਸੁਫ਼, ਆਇਓਂ ਮਿਸਰ ਨਿਵਾਹੀ ।
ਅੱਜ ਮਿਸਰ ਕੁਰਬਾਨੀ ਜਾਸੀ, ਤੈਂ ਪੁਰ ਫ਼ਜ਼ਲ ਇਲਾਹੀ ।

**(ਯੂਸੁਫ਼ ਦਾ ਗ਼ੁਸਲ ਕਰਨਾ)**

ਉਠ ਯੂਸੁਫ਼ ਵਿਚ ਨੀਲ ਨਦੀ ਦੇ, ਲਾਹ ਜਾਮਾ ਜਾ ਵੜਿਆ ।
ਫ਼ਰਸ਼ੋਂ ਅਰਸ਼ ਗਇਆ ਚਮਕਾਰਾ, ਨੂਰ ਫ਼ਲਕ ਜਾ ਚੜ੍ਹਿਆ ।
ਸੀ ਤਹ-ਬੰਦ[2] ਕਮਰ ਅਸਮਾਨੀ, ਹੋਰ ਨੰਗਾ ਤਨ ਸਾਰਾ ।
ਪਵੇ ਝਲਕ ਵਿਚ ਜਰਮ[3] ਫ਼ਲਕ ਦੇ, ਚਮਕੇ ਜਿਵੇਂ ਸਿਤਾਰਾ ।
ਨੂਰ ਸੁਰੱਯਾ[4] ਲੁਟ ਲਇਆ ਸੁ, ਵਕਤ ਗ਼ਰਾਰੇ ਦੇਂਦਾਂ ।
ਲਾਲ ਲਬਾਂ ਬਰਕਿ-ਦਰਖ਼ਸ਼ਾਂ[5], ਨਜ਼ਰ ਪਵੇ ਰੁਇ ਖ਼ੰਦਾਂ ।
ਜੁਲਫ਼ ਪਰੇਸ਼ਾਂ[6] ਰੁਖ਼ ਪਰ ਝੁੱਲੀ, ਜਮ੍ਹਾਂ ਹੋਏ ਦਿਨ ਰਾਤੀਂ ।
ਖ਼ਮਾਂ[7] ਕਮੰਦ ਜ਼ੰਜੀਰੀਆਂ ਵਾਲੇ, ਨਾਗ ਬੱਚੇ ਵਿਚ ਘਾਤੀਂ ।
ਸੁੰਬਲ[8] ਸ਼ਾਖ਼ ਬਿਨਫ਼ਸ਼ਾ ਤਾਜ਼ਾ ਘੱਟ ਜ਼ਰਾ ਮਾਨਿੰਦੋਂ ।
ਨਾਫ਼ਾ ਖ਼ੁਤਨ[9] ਫ਼ਿਦਾ ਸੌ ਵਾਰੀ, ਇਸ ਦਿਲਦਾਰ ਕਮੰਦੋਂ ।
ਦੋ ਜੁਲਫ਼ਾਂ ਰੁਖ਼ ਝੁੱਲ ਪਈਆਂ ਸੁ, ਨੀਲ ਨਦੀ ਉਛਲਾਈ ।
ਬਰਕ ਚਮਕ ਵਿਚ ਲਬ ਦੇ ਜ਼ਾਹਿਰ, ਜਾਂ ਸਾਵਣ ਘਟ ਛਾਈ ।
ਤਰ ਤਰ ਤਾਰੀਆਂ ਲਾਈਆਂ ਯੂਸੁਫ਼, ਨੀਲ ਖ਼ੁਸ਼ੀ ਵਿਚ ਆਇਆ ।
ਆਬਿ ਸ਼ਫ਼ਾ[10] ਵਿਚ ਮੱਛੀਆਂ ਤਰ ਤਰ, ਗਰਦੂੰ[11] ਜੋਸ਼ ਪਹੁੰਚਾਇਆ ।
ਯਾ ਰਬ ਕਿਆ ਇਹ ਸੂਰਤ ਸੋਹਣੀ, ਅੱਜ ਵਿਚ ਨੀਲ ਸਮਾਈ ।
ਹੂਤ[12] ਫ਼ਲਕ ਵਿੱਚ ਰਸ਼ਕ ਪੁਕਾਰੇ, ਵਾਏ ਦਰੇਗ਼[13] ਜੁਦਾਈ ।
ਬਹਰੀ[14] ਜਾਨਵਰਾਂ ਵਿੱਚ ਤਿਸ ਦਿਨ, ਰੋਜ਼ ਖ਼ੁਸ਼ੀ ਦਾ ਆਇਆ ।
ਸਰਤਾਨਾਂ[15] ਸਿਰ ਤਾਅਨ ਨ ਮੋਇਆਂ, ਜੋਸ਼ ਨਿਹੰਗਾਂ[16] ਚਾਇਆ ।
ਕਰਕੇ ਗ਼ੁਸਲ ਨਦੀ ਦੇ ਵਿੱਚੋਂ, ਯੂਸੁਫ਼ ਬਾਹਿਰ ਆਇਆ ।
ਸੂਰਜ ਵਾਂਗ ਬਦਨ ਦੀ ਚਮਕੋਂ, ਨੂਰ ਜਗਤ ਵਿਚ ਛਾਇਆ ।
ਰਾਵੀਆਂ ਲਿਖਿਆਂ ਤਿਸ ਦਿਨ ਆਹੀ, ਧੁੰਧ ਫ਼ਲਕ ਤੇ ਛਾਈ ।
ਸੂਰਜ ਵਿੱਚੋਂ ਬੱਦਲ ਪੋਸ਼ੀਦਾ[17], ਜਗ ਵਿਚ ਕਮ ਰੁਸ਼ਨਾਈ ।
ਬਦਨ ਮੁਬਾਰਿਕ ਯੂਸੁਫ਼ ਸੰਦਾ, ਸੂਰਜ ਵਾਂਗ ਚਮਕਿਆ ।
ਉਹ ਅੰਧੇਰ ਹੋਇਆ ਸਭ ਜ਼ਾਇਲ[18], ਮਿਸਰ ਤਮਾਮ ਦਮਕਿਆ

---

1. ਘੱਟਾ, ਧੂੜ 2. ਲੱਕ ਦਾ ਸਾਫ਼ਾ 3. ਗ੍ਰਹਿ ਅਤੇ ਨਖੱਤ੍ਰ 4. ਅਸਮਾਨ ਵਿਚ ਸਤ ਸਿਤਾਰੇ ਜੋ ਇਕ ਦੂਜੇ ਦੇ ਨਾਲ ਨਾਲ ਹਨ, ਸਪਤ ਰਿਸ਼ੀ 5. ਚਮਕਦੀ ਬਿਜਲੀ 6. ਬਿਖਰੀਆਂ ਲਿਟਾਂ 7. ਝੁਕੇ ਹੋਏ 8. ਇਕ ਅਤਿ ਬਾਰੀਕ ਤੇ ਮੁਸ਼ਕੀ ਰੰਗ ਵਾਲਾ ਘਾਹ 9. ਖ਼ੁਤਨ ਸ਼ਹਿਰ ਦੇ ਹਿਰਨ ਦਾ 10. ਸਾਫ਼, ਪਵਿੱਤਰ 11. ਆਸਮਾਨ 12. ਮਛਲੀ, ਬਾਰ੍ਹਵੀਂ ਰਾਸ਼ੀ 13. ਅਫ਼ਸੋਸ 14. ਸਮੁੰਦ੍ਰੀ, ਪਾਣੀ ਦੇ 15. ਕੇਕੜਾ, ਚੌਥੀ ਰਾਸ਼ੀ 16. ਮਗਰ-ਮੱਛਾਂ 17 ਛੁਪਿਆ ਹੋਇਆ 18. ਦੂਰ।

ਲੋ ਫਿਰੀ ਵਿਚ ਮਿਸਰ ਤਮਾਮੀ, ਲੋਕਾਂ ਹੈਰਤ ਧਾਣੀ ।
ਇਹ ਰੁਸ਼ਨਾਈ ਕਿੱਥੋਂ ਆਈ, ਰਲ ਮਿਲ ਕਰਨ ਕਹਾਣੀ ।

**(ਯੂਸੁਫ਼ ਦੀ ਮਿਸਰ ਵਿਚ ਦੋਹੀ ਫਿਰਨੀ)**

ਤਦ ਨੂੰ ਮਾਲਿਕ ਚਾਹੜ ਸ਼ੁਤਰ ਤੇ, ਯੂਸੁਫ ਨੂੰ ਲੈ ਧਾਇਆ ।
ਨਾਲ ਤਜੱਮੁਲ[1] ਸ਼ੌਕਤ ਸ਼ਾਨੇ, ਦਰ ਮਿਸਰ ਦੇ ਆਇਆ ।
ਇਕ ਪੁਕਾਰ ਪਈ ਅਜ਼ਗੈਬੋਂ, ਸੁਣੀ ਮਿਸਰ ਦਿਆਂ ਲੋਕਾਂ ।
ਇਕ ਬੰਦਾ ਅਜ ਏਥੇ ਆਇਆ, ਨੈਣ ਜਿਹਦੇ ਵਿਚ ਝੋਕਾਂ[2] ।
ਜੇ ਕੋਈ ਇਕ ਨਜ਼ਰ ਕਰ ਦੇਖੇ, ਉਸਦੀ ਸ਼ਕਲ ਪਿਆਰੀ ।
ਖ਼ੁਸ਼ ਹੋਵੇ ਖ਼ੁਸ਼ ਰਹੇ ਹਮੇਸ਼ਾ, ਪਾਵੇ ਫ਼ਰਹਤ[3] ਭਾਰੀ ।
ਸੁਣ ਹੈਰਾਨ ਰਹੇ ਹੋ ਮਿਸਰੀ, ਕੀਤਾ ਕਿਸੇ ਪੁਕਾਰਾ ।
ਦੇਖ ਰਹੇ ਕੋ ਨਜ਼ਰ ਨ ਆਇਆ, ਮਿਸਰ ਥੱਕੇ ਲੱਭ ਸਾਰਾ ।
ਦਰਵਾਜ਼ੇ ਪੁਰ ਲੱਭਦੇ ਆਏ, ਯੂਸੁਫ ਨਜ਼ਰੀਂ ਆਇਆ ।
ਜੋ ਦੇਖੇ ਗ਼ਸ਼ ਖਾਵੇ ਡਿੱਗੇ, ਹੈਰਤ ਜੋਸ਼ ਚੜ੍ਹਾਇਆ ।
ਤਾਂ ਜਾਤਾ ਸਭ ਮਿਸਰੀ ਲੋਕਾਂ, ਰਾਜ਼ ਗਇਆ ਖੁਲ੍ਹ ਸਾਰਾ ।
ਮੁਅਜਜ਼ਿਓਂ[4] ਉਸ ਸੂਰਤ ਸੰਦੀ, ਹੋਇਆ ਹੋਗ ਪੁਕਾਰਾ ।
ਸ਼ਾਹ ਕੇਤੂਸ ਅਜ਼ੀਜ਼ ਮਿਸਰ ਦਾ, ਨਾਮ ਉਸੇ ਦਾ ਰਈਯਾਂ ।
ਜਾਂ ਯੂਸੁਫ਼ ਦੀ ਸ਼ੁਹਰਤ[5] ਹੋਈ, ਉਸਨੂੰ ਖ਼ਬਰਾਂ ਗਈਆਂ ।
ਸੁਣ ਸੁਣ ਸਬਰ ਗਇਆ ਉਠ ਦਿਲ ਦਾ, ਲੈ ਟੁਰਿਆ ਅਸਵਾਰੀ ।
ਸ਼ੁਤਰ ਸਵਾਰ ਹਜ਼ਾਰ ਰਕਾਬੇ, ਜੀਨਤ ਨਕਸ਼ ਨਿਗਾਰੀ ।
ਇਸਤਿਕਬਾਲ ਕਰੇ ਵਿਚ ਰਾਹੇ, ਜਾ ਮਿਲਿਆ ਕਰਵਾਨਾਂ ।
ਜਾਂ ਯੂਸੁਫ਼ ਦੀ ਸੂਰਤ ਡਿੱਠੀ, ਰਹਿਆ ਹੋ ਦੀਵਾਨਾ ।
ਦੇਖ ਸਵਾਰਾਂ ਅਕਲਾਂ ਗਈਆਂ, ਤੇ ਹੈਰਤ ਵਿਚ ਆਈਆਂ ।
ਦਿਲ ਬੇਦਿਲਾਂ ਨ ਕਿਉਂ ਲੈ ਜਾਵਣੇ, ਤੇਰੀਆਂ ਨੂਰ ਸਫ਼ਾਈਆਂ ।
ਸ਼ਾਹ ਪੁੱਛੇ ਕਰਵਾਨਾਂ ਕੋਲੋਂ, ਇਹ ਸ਼ੈ ਕਹੁ ਕਿਆ ਈ ।
ਸੂਰਜ ਹੈ ਯਾ ਮਾਹ[6]-ਮੁਨੱਵਰ[7], ਹੂਰ ਪਰੀ ਯਾ ਕਾਈ ।
ਮਾਲਿਕ ਅਰਜ਼ ਕਰੇ ਸੁਲਤਾਨਾ, ਸੂਰਜ ਤੇ ਚੰਦ ਨਹੀਓਂ ।
ਯੂਸੁਫ਼ ਨਾਮ ਗ਼ੁਲਾਮ ਬੰਦੇ ਦਾ, ਸੋਹਣਾ ਹੂਰੋਂ ਪਰੀਓਂ ।
ਮੈਂ ਸੌਦਾਗਰ ਵੇਚ ਲਵਾਂ ਇਸ, ਕਰ ਕੀਮਤ ਦਰਬਾਰੇ ।
ਮੁੱਲ ਪਵੇ ਵਿਕ ਜਾਵਣ ਜਾਨਾਂ, ਬਿਰਹੋਂ ਦੇ ਦਰਬਾਰੇ ।
ਸੁਣ ਹੈਰਤ ਰੱਖ ਦੰਦੀਂ ਉਂਗਲ, ਸ਼ਾਹ ਯੂਸੁਫ਼ ਤੇ ਆਇਆ ।
ਐ ਅਨਵਰ ਖ਼ੁਰਸ਼ੀਦ[8] ਫ਼ਲਕ ਦੇ, ਮਾਲਿਕ ਕੀ ਫ਼ਰਮਾਇਆ ।

---

1. ਸ਼ਾਨ 2. ਮਸਤੀ 3. ਖ਼ੁਸ਼ੀ, ਆਨੰਦ 4. ਕਰਾਮਾਤ ਦੁਆਰਾ 5. ਪ੍ਰਸਿੱਧੀ 6. ਚੰਨ 7. ਰੌਸ਼ਨ 8. ਸੂਰਜ

ਯੂਸੁਫ਼ ਕਹੰਦਾ ਮਾਲਿਕ ਸੱਚਾ, ਮੈਨੂੰ ਮੁੱਲ ਲਿਆਇਆ।
ਭਾਈਆਂ ਵੇਚ ਲਇਆ ਹੱਥ ਉਸਦੇ, ਜਾਂ ਵੇਲਾ ਹਥ ਆਇਆ।
ਸ਼ਾਹ ਮਿਸਰ ਵਿਚ ਸ਼ਹਰ ਲਿਆਇਆ, ਨਾਲ ਅਪਣੇ ਕਰਵਾਨਾਂ।
ਸੂਰਤ ਸੋਹਣੀ ਯੂਸੁਫ਼ ਵਾਲੀ, ਰਹੀ ਸ਼ਮਾ ਵਿਚ ਜਾਨਾਂ।
ਮਾਲਿਕ ਇਬਨ ਜ਼ਗਰ ਵਾਹ ਮਰਦਾ[1], ਆਂਦੋਈ ਨੂਰ ਖ਼ਜ਼ਾਨਾ।

## (ਯੂਸੁਫ਼ ਦਾ ਫ਼ੈਜ਼-ਕਦਮ)

ਯੂਸੁਫ਼ ਦੀ ਸਦ ਸਭ ਕਰਵਾਨਾਂ, ਸ਼ਾਹ ਕਰੇ ਮਹਮਾਨੀ।
ਕਰੇ ਉਤਾਰਾ ਇੱਜ਼ਤ ਸੇਤੀ, ਖ਼ਾਸ ਜਗ੍ਹਾ ਸੁਲਤਾਨੀ[2]।
ਤੀਹ ਗ਼ੁਲਾਮ ਰੱਖੇ ਵਿਚ ਖ਼ਿਦਮਤ, ਯੂਸੁਫ਼ ਦੇ ਕਰ ਬਰਦੇ।
ਉਹ ਯੂਸੁਫ਼ ਦੀ ਖ਼ਿਦਮਤ ਕਰਦੇ, ਉਲਫ਼ਤ[3] ਦਾ ਦਮ ਭਰਦੇ।
ਹੈਰਾਨੀ ਦਿਆਂ ਵਿਚ ਦਰਿਆਵਾਂ, ਨੈਣ ਉਨ੍ਹਾਂ ਦੇ ਤਰਦੇ।
ਪਰ ਉਹ ਨੈਣ ਰੱਖਣ ਖ਼ੁਦ ਨੀਵੇਂ, ਤਾਕਤ ਦੀਦ ਨ ਭਰਦੇ।
ਬਾਦ ਜ਼ਿਆਫ਼ਤ[4] ਯੂਸੁਫ਼ ਤਾਈਂ ਲੈ ਮਾਲਿਕ ਘਰ ਆਇਆ।
ਆਪਣੇ ਵਿਚ ਮਕਾਨ ਮੁਅੱਲਾ[5], ਉਸਦਾ ਥਾਉਂ ਬਣਾਇਆ।
ਮਿਸਰ ਅੱਗੇ ਸੁੱਕ ਗਈਆਂ ਨਹਰਾਂ, ਵਗਣੋਂ ਅਟਕ ਖਲੋਈਆਂ।
ਜਾਂ ਯੂਸੁਫ਼ ਦਾ ਕਦਮ ਪਇਆ ਸੁ ਨਦੀਆਂ ਜਾਰੀ ਹੋਈਆਂ।
ਮਿਸਰ ਅੱਗੇ ਬੀਮਾਰੀਆਂ ਖ਼ਲਕਾਂ[6], ਮਰਦੇ ਲੋਕ ਹਜ਼ਾਰਾਂ।
ਜਾਂ ਯੂਸੁਫ਼ ਦਾ ਕਦਮ ਪਇਆ ਸੁ, ਮਿਲੀ ਸ਼ਫ਼ਾ[7] ਬੀਮਾਰਾਂ।
ਮਿਸਰ ਅੱਗੇ ਵਿਚ ਜ਼ੁਲਮ ਤਅੱਦੀ[8], ਮਸ਼ਹੂਰੀ ਬੁਰਿਆਈਆਂ।
ਜਾਂ ਯੂਸੁਫ਼ ਦਾ ਕਦਮ ਪਇਆ ਸੁ, ਹੋਈਆਂ ਨੂਰ ਸਫ਼ਾਈਆਂ।
ਮਿਸਰ ਅੱਗੇ ਰੁਖ਼ ਸੁੱਕੇ ਹਰ ਜਾ, ਬਰਗ[9] ਝੜੇ ਫਲ ਮਾਰੇ।
ਜਾਂ ਯੂਸੁਫ਼ ਦਾ ਕਦਮ ਪਇਆ ਸੁ, ਹਰੇ ਹੋਏ ਰੁੱਖ ਸਾਰੇ।
ਮਿਸਰ ਅੱਗੇ ਵਿਚ ਕਹਤ[10] ਗਿਰਾਨੀ, ਰੋਂਦੀ ਖ਼ਲਕ ਜਹਾਨੀ।
ਜਾਂ ਯੂਸੁਫ਼ ਦਾ ਕਦਮ ਪਇਆ ਸੁ, ਮਿਲੇ ਅਮਨ ਅਰਜ਼ਾਨੀ[11]।
ਕੁੱਲ ਬਲਾ ਹਰ ਆਫ਼ਤ ਬਦੀਆਂ, ਸਭ ਮਿਸਰੋਂ ਉੱਠ ਚੱਲੀਆਂ।
ਇਹ ਯੂਸੁਫ਼ ਦੀ ਬਰਕਤ ਮਿਸਰੀ, ਖ਼ਲਕ ਮੁਰਾਦਾਂ ਮਿਲੀਆਂ।
ਮਿਸਰੀ ਲੋਕ ਕਹਣ ਇਕ ਦੂਜੇ, ਖ਼ਬਰ ਨਹੀਂ ਕੀ ਹੋਇਆ।
ਖੋਟ ਦਿਲਾਂ ਹਰ ਝੂਠ ਜ਼ਬਾਨਾਂ, ਮਿਸਰੋਂ ਉਠ ਖਲੋਇਆ।
ਸਾਰੇ ਸ਼ਹਰ ਪੁਕਾਰਾ ਹੋਇਆ, ਮਿਸਰੀਆਂ ਬਰਦਾ ਆਂਦਾ।
ਕੌਣ ਕਹੇ ਉਹ ਬਰਦਾ ਹੋਸੀ, ਉਹ ਮਹਬੂਬ ਦਿਲਾਂ ਦਾ।

1. ਬਹਾਦਰੀ, ਜਵਾਨੀ 2. ਬਾਦਸ਼ਾਹਵਾਂ ਵਾਲੀ 3. ਮੁਹੱਬਤ 4. ਰੋਟੀ, ਫੀਸਟ 5. ਉੱਚਾ 6. ਖ਼ਲਕਤ, ਲੋਕ 7. ਅਰੋਗਤਾ 8. ਸਖ਼ਤੀ 9. ਪੱਤੇ 10. ਮਹਿੰਗ 11. ਸਸਤਾਪਨ

ਸੂਰਜ ਵਾਂਗੂ ਕਹਾਂ ਜੇ ਮਿਸਲੋਂ[1] ਕੁਝ ਇਨਸਾਫ਼ ਨ ਪਾਵਾਂ।
ਤੇ ਜੇ ਹੂਰ ਬਹਿਸ਼ਤੀ ਆਖਾਂ, ਲਾਲੋਂ ਸੰਗ[2] ਬਣਾਵਾਂ।
ਤੇ ਜੇ ਕਹਾਂ ਫ਼ਰਿਸ਼ਤਾ ਉਸਨੂੰ, ਤਾਂ ਭੀ ਭੁੱਲਾ ਜਾਵਾਂ।
ਦੇਖਦਿਆਂ ਛਲ ਜਾਂਦਿਆਂ ਤਾਈਂ, ਧੰਨ ਜਣੇਂਦੀਆਂ ਮਾਵਾਂ।
ਕੇਡਕ ਗੁਰਦਿਆਂ ਵਾਲੇ ਹੋਸਣ, ਜਿਨ੍ਹਾਂ ਕੀਤਾ ਪਰਵਰਦਾ[3]।
ਕੇਡਕ ਬੜੇ ਇਕਬਾਲਾਂ ਵਾਲੇ, ਇਹ ਜਿਸ ਮਾਲਿਕ ਘਰ ਦਾ।
ਨਜ਼ਰ ਵਗਾਂਦਿਆਂ ਸਬਰ ਲੁਟਾਵੇ, ਇਹ ਮਾਲਿਕ ਦਾ ਬਰਦਾ।
ਖ਼ਾਕਸਤਰ[4] ਵਿੱਚ ਸੀਨੇ ਦੇਖੇ, ਦਰਦ ਹਿਜਰ ਦਾ ਜਰਦਾ।
ਅਚਾਚੇਤ ਵਖੇਂਦਾ ਇਕ ਦਮ, ਰੋ ਰੋ ਹਾਸਿਲ[5] ਭਰਦਾ।
ਵਿੱਚ ਜਮਾਲ ਜਲਾਲ ਦਮਕਦਾ, ਨੈਣ ਨਜ਼ਾਰਿਓਂ ਡਰਦਾ।
ਅਹਲਿ-ਨਜ਼ਰ[6] ਹੋ ਘਾਇਲ ਮਰਦਾ, ਰਿਸਦਾ ਜ਼ਹਰ ਨਜ਼ਰ ਦਾ।
ਕੇਡਕ ਹੈ ਤਾਸੀਰ ਨਜ਼ਰ ਦੀ, ਚੱਲ ਅਜ਼ਮਾ ਅੱਜ ਮਰਦਾ।
ਨੈਣ ਸਜਨ ਦੇ ਲਾਟ ਬਿਰਹੋਂ ਦੀ, ਜਾਨ ਪੰਬਾ[7] ਵਾਹ ਦਰਦਾ।
ਜਾਨ ਜਲੇ ਦਮ ਗਲੇ ਨਿਗਾਹੋਂ, ਤੇ ਇਹ ਮਕਸਦ ਹਰਦਾ।

1. ਉਦਾਹਰਣ ਵਜੋਂ 2. ਪੱਥਰ 3. ਪਾਲਿਆ 4. ਰਾਖ, ਸੁਆਹ 5. ਸਿੱਟਾ, ਮਤਲਬ 6. ਸੌਝੀ ਰੱਖਣ ਵਾਲੇ 7. ਰੂੰ

# ਮਿਸਰ ਵਿਚ ਯੂਸੁਫ਼ ਦੀ ਦੀਦ ਲਈ ਤੜਪ

ਦੇ ਸਾਕੀ [1]ਮਏ ਸਾਗ਼ਰ[1] ਬਾਕੀ[2], ਪੀਂਵਦਿਆਂ ਦੁੱਖ ਜਾਵੇ ।
ਜਜ਼ਬ[3] ਕਲੂਬ[4] ਤਅੱਸਰ ਵਾਲਾ, ਸ਼ੌਕ ਜਿਗਰ ਭਰ ਜਾਵੇ ।
ਵਰਜਿਆਂ ਸਬਰ ਨ ਆਵੇ ਦਿਲ ਨੂੰ, ਦਿਲਬਰ ਦੇ ਦੀਦਾਰੋਂ ।
ਰਖ਼ਤ ਵਿਕੇ ਸ਼ਾਹ ਝਾਤ ਉਲਾਰੇ, ਹੋਸ਼ ਲੁਟੇ ਹੁਸ਼ਿਆਰੋਂ ।
ਦਿਲਬਰ ਸ਼ਾਹ ਦਾ ਮਾਹ ਕਨਆਨੀ, ਪੈਗ਼ੰਬਰ ਰਹਮਾਨੀ ।
ਆ ਵੜਿਆ ਵਿੱਚ ਮਿਸਰੇ ਯੂਸੁਫ਼ ਖ਼ਲਕ ਰਹੀ ਦੀਵਾਨੀ ।
ਇਹ ਕੀ ਸ਼ੈ ਲੈ ਆਇਆ ਮਾਲਿਕ, ਵਿੱਚ ਦਿਲਾਂ ਹੈਰਾਨੀ ।
ਨੂਰ ਖ਼ਰੀਦ ਲਇਆ ਦੱਸ ਕਿੱਥੋਂ, ਸ਼ਕਲ ਜਿਦ੍ਹੀ ਨੂਰਾਨੀ ।
ਯੂਸੁਫ਼ ਥੀਂ ਵਿੱਚ ਘਰ ਘਰ ਧੁੰਮਾਂ, ਖ਼ਲਕਾਂ ਜੋਸ਼ ਖਿਲਾਰੇ ।
ਗਿਰਦ ਮੁਹੱਲੇ ਮਾਲਿਕ ਵਾਲੇ, ਜਮ੍ਹਾ ਹੋਏ ਆ ਸਾਰੇ ।
ਸਾਰੇ ਯੂਸੁਫ਼ ਯੂਸੁਫ਼ ਕਰਦੇ, ਸੋਜ਼ ਦਿਲਾਂ ਭਰ ਚਾਇਆ ।
ਯੂਸੁਫ਼ ਨੂੰ ਵਿਚ ਹੁਜਰੇ ਮਾਲਿਕ, ਪਰਦਿਆਂ ਵਿਚ ਬਹਾਇਆ ।
ਖ਼ਲਕ ਫਿਰੇ ਵਿੱਚ ਸ਼ੌਕ ਦੀਵਾਨੀ, ਵੇਖਾਂ ਮਾਹ ਕਨਆਨੀ ।
ਮਾਲਿਕ ਜ਼ਾਲਿਮ ਜ਼ੁਲਮ ਕੀਤੋਈ, ਸੂਰਜ ਕਰੇਂ ਨਿਹਾਨੀ[5] ।
ਕੱਢ ਘੜੀ ਫਿਰ ਪਰਦੇ ਵਿੱਚੋਂ, ਦੇਖ ਲਵਾਂ ਇੱਕ ਵਾਰੀ ।
ਇਹ ਕਦ ਚੀਜ਼ ਛੁਪਾਵਣ ਵਾਲੀ, ਛੁਪੇ ਨ ਮੁਸ਼ਕ ਤਾਤਾਰੀ[6] ।
ਪੜਦਾ ਖੋਲ੍ਹ ਨਜ਼ਰ ਕਰ ਦੇਖਾਂ, ਰਮਜ਼ਾਂ ਥੀਂ ਤਾਸੀਰਾਂ ।
ਤੇ ਜ਼ੁਲਫ਼ਾਂ ਦੇ ਵਿੱਚ ਜ਼ੰਜੀਰਾਂ, ਕਰ ਦਿਲ ਕੈਦ ਅਸੀਰਾਂ[7] ।
ਚਾਰ ਚੁਫੇਰੇ ਸੁਣਦੀਆਂ ਕੂਕਾਂ, ਯੂਸੁਫ਼ ਮਿਸਰੇ ਆਇਆ ।
ਸੁਣਿਆ ਅੱਗੇ ਜਿਨ੍ਹਾਂ ਨਾ ਡਿੱਠਾ, ਉਨ੍ਹਾਂ ਨੂੰ ਸ਼ੌਕ ਸਵਾਇਆ ।
ਮਿਸਰ ਸੁਹਲ[8] ਯਮਨ[9] ਦਾ ਚੜ੍ਹਿਆ, ਖਿਲੀਆਂ ਨੂਰ ਬਹਾਰਾਂ ।
ਬੇਕਾਰਾਂ ਨਾ ਚੀਜ਼ ਖਲਾਂ ਨੂੰ, ਕਰ ਛੱਡਿਆ ਬੁਲਗ਼ਾਰਾਂ[10] ।
ਮਾਲਿਕ ਪਾ ਪੋਸ਼ਾਕ ਸ਼ਹਾਨੀ, ਸਿਰ ਧਰ ਤਾਜ ਜ਼ਰੀ ਦਾ ।
ਜ਼ੱਰੀਂ ਛਟੀ ਲਈ ਹੱਥ ਅਸਾਨੂੰ, ਜਲਵਾ ਮਾਰ ਪਰੀ ਦਾ ।
ਤਖ਼ਤ ਬੁਲੰਦ ਰਖਾ ਕਰ ਬੈਠਾ, ਖ਼ਲਕ ਵੜੀ ਦਰਬਾਰੇ ।
ਹਰ ਹਰ ਜਾ ਸਲਾਮ ਕੀਤਾ ਸੁ, ਸਭ ਅਲੈਕ ਪੁਕਾਰੇ ।
ਜ਼ਰ-ਬਫ਼ਤਾਂ ਦਿਆਂ ਫ਼ਰਸ਼ਾਂ ਉੱਤੇ, ਲੋਕ ਬਿਠਾਏ ਸਾਰੇ ।
ਸ਼ੀਰੀਂ ਆਬ ਤੁਆਮ ਲਿਆ ਕੇ, ਸਭਨਾਂ ਪੇਸ਼ ਗੁਜ਼ਾਰੇ ।
ਤੋਹਫ਼ੇ ਸ਼ਾਮੀ ਖ਼੍ਵਾਸਾਂ ਦਿੱਤੇ, ਹੋਏ ਸ਼ਾਦ ਤਮਾਮੀ ।
ਹੋਰ ਕਹੋ ਕਿਆ ਹਾਜਤ ਕਾਈ, ਮਰਦ ਪੁੱਛੇ ਸੌ ਨਾਮੀ ।

---

1. ਸ਼ਰਾਬ ਦਾ ਪਿਆਲਾ 2. ਸਦੀਵਤਾ ਲਿਆਉਣ ਵਾਲਾ 3. ਧੱਸੇ 4. ਕਲਬ (ਮਨ) ਵਿਚ 5. ਲੁਕਿਆ ਹੋਇਆ 6. ਤਾਤਾਰੀ ਹਿਰਨ ਤੋਂ ਪ੍ਰਾਪਤ ਹੋਈ ਕਸਤੂਰੀ 7. ਕੈਦੀਆਂ 8. ਇਕ ਸਿਤਾਰਾ 9. ਅਰਬ ਦੇਸ ਦਾ ਇਕ ਸੂਬਾ ਜਿਸ ਵਿਚ ਕਨਆਨ ਦਾ ਇਲਾਕਾ ਸੀ 10. ਬੁਨ-ਗ਼ਾਰ, ਖੂੰਜੇ ਲਾ ਦਿੱਤਾ

ਉਹਨਾਂ ਕਹਿਆ ਕਨਆਨੀ ਬੰਦੇ, ਸ਼ੌਕ ਅਸਾਂ ਦੀਦਾਰੋਂ ।
ਇਹ ਤਮੰਨਾ[1] ਨਜ਼ਰ ਕਰਮ ਤੇ, ਜੇ ਮਨਜ਼ੂਰ ਹਜ਼ਾਰੋਂ ।
ਹਾਜਿਤ ਅਸਾਂ ਖ਼ਰੀਦ ਉਸੇ ਦੀ, ਮੁੱਲ ਮੰਗੇ ਲੈ ਕਾਈ ।
ਯਾ ਦੀਦਾਰ ਕਰਾ ਉਸ ਵੇਖਾਂ, ਕੇਡ ਜਮਾਲ ਸਫ਼ਾਈ ।
ਮਾਲਿਕ ਕਹਿੰਦਾ ਵੇਚ ਲਵਾਂ ਉਸ, ਵੇਚਣ ਕਸਦ[2] ਹਮਾਰਾ ।
ਰੋਜ਼ ਜਮ੍ਹਾ ਕਢ ਸੌਦਾ ਕਰਸਾਂ, ਵੇਖ ਲਵੇ ਜੱਗ ਸਾਰਾ ।
ਹੁਣ ਜਾਓ ਮਤ ਅਸਾਂ ਬੁਲਾਓ, ਜੁਮਾ ਦੁਰਾਡਾ ਨਾਹੀਂ ।
ਮੁੱਲ ਲਇਓ ਜਾਂ ਵੇਖੋ ਅੱਖੀਂ, ਜੇ ਇਹ ਸ਼ੌਕ ਤੁਸਾਹੀਂ ।
ਸੁਣ ਮੁੜ ਗਏ ਘਰਾਂ ਨੂੰ ਸਾਰੇ, ਚਾਹੜੇ ਇਸ਼ਕ ਹੁਲਾਰੇ ।
ਭਖ਼ ਭਖ਼ ਤੇਜ਼ ਤਲਬ ਦੀਆਂ ਲਾਟਾਂ, ਸਬਰ ਜਲਾਏ ਸਾਰੇ ।
ਅਗਲੀ ਫ਼ਜਰ[3] ਹਜੂਮ[4] ਖ਼ਲਾਇਕ, ਆ ਕੀਤਾ ਦਰਬਾਰੇ ।
ਗਿਰਦ ਮਹੱਲ ਤਵਾਫ਼[5] ਕਰੇਂਦੇ, ਯੂਸੁਫ਼ ਤਰਫ਼ ਨਜ਼ਾਰੇ ।
ਜ਼ਾਲਿਮ ਕੱਢ ਕਮਰ ਚਾ ਪਰਦਾ, ਝਾਤ ਘੱਤਾਂ ਇਕ ਵਾਰੀ ।
ਅਣਡਿੱਠਿਆਂ ਦੀ ਰਮਜ਼ ਪਿਆਰੀ, ਵਾਹੇ ਸ਼ੌਕ ਕਟਾਰੀ ।
ਨਾਜ਼ ਕਮਾਨ ਕ੍ਰਿਸ਼ਮਿਆਂ ਵਾਲੀ, ਤੀਰ ਧਰੇ ਵਿਚ ਪਰਦੇ ।
ਕਰਦੇ ਅਜਜ਼ ਪਲਕ ਵਿੱਚ ਮਰਦੇ, ਬਰਦੇ ਸ਼ੌਖ਼ ਨਜ਼ਰ ਦੇ ।
ਮਾਲਿਕ ਇਬਨ ਜ਼ਗਰ ਬੇਦਰਦਾ, ਕੱਢ ਵਿਖਾ ਉਹ ਬਰਦਾ ।
ਮਿਸਰ ਤਮਾਮ ਗ਼ੁਲਾਮ ਨਜ਼ਰ ਦਾ, ਸ਼ਹਿਰ ਗਦਾ[6] ਉਸ ਦਰ ਦਾ ।
ਰੁਖ਼ ਅਨਵਰ ਜੇ ਉਸ ਦਿਲਬਰ ਦਾ, ਕਦੀ ਹੋਂਦਾ ਬੇਪਰਦਾ ।
[7]ਅਰਕਿ-ਖ਼ਜਾਲਤ[7] ਦੀ ਵਿੱਚ ਨਦੀਆਂ ਹੁੰਦਾ ਆਬ ਗੌਹਰ[8] ਦਾ ।
ਆਬ ਗੌਹਰ ਦਾ ਅਰਕ ਜਬੀਨੋਂ[9], ਕਤਰੇ ਰੀਸ ਨ ਕਰਦਾ ।
ਤੇ ਇਸ ਚਿਹਰਿਓਂ ਨੂਰ ਕਮਰ ਦਾ, ਤਾਕਤ ਤਾਬ ਨ ਧਰਦਾ ।
ਦੁਰਿ-ਯਤੀਮ[10] ਦੰਦਾਂ ਦੇ ਰਸ਼ਕੋਂ, ਉਸਦਾ ਪਾਣੀ ਭਰਦਾ ।
ਇੱਕ ਦੀਦਾਰੋਂ ਹੋਸ਼ ਰੱਖੇ, ਇਹ ਕਿਸ ਕੋਲੋਂ ਹੈ ਸਰਦਾ ।
ਤੇ ਮਜਰੂਹਿ-ਫ਼ਿਰਾਕ[11] ਪਲਕ ਵਿੱਚ, ਦੇਖ ਤੜਫ਼ਦਾ ਮਰਦਾ ।
ਅਰਿਨੀ-ਉ-ਨਜ਼ੁਰ[12] ਦੇ ਤਕਰਾਰੋਂ[13], ਰਿਸਦਾ ਜ਼ਖ਼ਮ ਜਿਗਰ ਦਾ ।
ਲਇਆ ਲੁਕਾ ਵਿੱਚ ਹੁਜਰੇ ਯੂਸੁਫ਼, ਮਾਲਿਕ ਨੇ ਘੱਤ ਪਰਦਾ ।
ਬੰਦਾ ਜ਼ਰ ਦਾ ਅੜੀਆਂ ਕਰਦਾ, ਛੱਡੇ ਕੱਨੀ ਦਿਲਬਰ ਦਾ ।
ਤੇ ਲੋਕਾਂ ਵਿੱਚ ਸ਼ੌਕਾਂ ਜ਼ੌਕਾਂ, ਖ਼ੁਦੀਓਂ ਹਾਲ ਵੰਜਾਏ ।
ਕਈ ਅਮੀਰ ਫ਼ਕੀਰ ਹਜ਼ਾਰਾਂ, ਉਲਟ ਚੌਫੇਰਿਓਂ ਆਏ ।

---

1. ਇੱਛਾ 2. ਇਰਾਦਾ, 3. ਸਵੇਰ 4. ਭੀੜ 5. ਪ੍ਰਦੱਖਣਾ 6. ਮੰਗਤਾ 7. ਸ਼ਰਮਿੰਦਗੀ ਕਾਰਣ ਆਇਆ ਪਸੀਨਾ (ਮੁੜ੍ਹਕਾ) 8. ਮੋਤੀ 9. ਮੱਥੇ ਤੋਂ 10. ਅਦੁੱਤੀ ਮੋਤੀ 11. ਬਿਰਹਾ ਦਾ ਕੁਠਿਆ 12. ਐ ਖ਼ੁਦਾ, ਤੂ ਮੈਨੂੰ ਆਪਣਾ ਆਪ ਵਿਖਾ 13. ਦੁਹਰਾਉ, ਜ਼ਿੱਦ ।

ਮਾਲਿਕ ਦੇਖ ਕਹੇ ਕੀ ਹੋਇਆ, ਖ਼ਲਕ ਹੋਈ ਦੀਵਾਨੀ।
ਯੂਸੁਫ਼ ਕੇਡ ਜਹਾਨੋਂ ਬਾਹਿਰ, ਖ਼ਲਕਾਂ ਕਿਉਂ ਹੈਰਾਨੀ।
ਲਖ ਲਖ ਬੰਦੇ ਸਾਹਿਬ ਸੰਦੇ, ਇਸ ਦੁਨੀਆਂ ਵਿੱਚ ਆਏ।
ਇੱਕ ਦੂਜੇ ਥੀਂ ਆਅਲਾ[1] ਦਿੱਸੇ, ਇੱਕ ਥੀਂ ਇੱਕ ਸਵਾਏ।
ਪਰ ਯੂਸੁਫ਼ ਵਿੱਚ ਜਜ਼ਬ[2] ਤਅੱਸੁਰ[3], ਖ਼ਬਰ ਨ ਕਿੱਥੋਂ ਆਇਆ।
ਇਹ ਮਾਲਿਕ ਦਿਲ ਪਰਦਾ ਛਾਇਆ, ਉਸਨੇ ਮਗ਼ਜ਼[4] ਨ ਪਾਇਆ।
ਜੋ ਉਹ ਹੁਸਨ ਪਿਆਰਾ ਖ਼ਲਕਾਂ, ਯੂਸੁਫ਼ ਥੀਂ ਦਿੱਸ ਆਵੇ।
ਮਾਲਿਕ ਤਾਲਿਬ ਦੁਨੀਆ ਜ਼ਰ ਦਾ, ਉਹ ਤਿਸ ਨਜ਼ਰ ਨ ਆਵੇ।

**(ਗ਼ੈਬ ਵੱਲੋਂ ਸੁਝਾਉ)**

ਜਾਂ ਮਾਲਿਕ ਨੇ ਕਦਰ ਨ ਜਾਤਾ, ਜੌਹਰ ਨਜ਼ਰ ਨ ਆਇਆ।
ਯੂਸੁਫ਼ ਕੇਡਕ ਜੱਗ ਥੀਂ ਸੋਹਣਾ, ਜ਼ਾਹਿਰਾ ਆਖ ਸੁਣਾਇਆ।
ਤਦੋਂ ਫ਼ਰਿਸ਼ਤੇ ਮਾਲਿਕ ਅਗੇ, ਕੀਤਾ ਆਣ ਪੁਕਾਰਾ।
ਇੱਕ ਦੀਨਾਰ[5] ਲੈ ਇੱਕ ਦੀਦਾਰੋਂ, ਕਦਰ ਖੁੱਲ੍ਹੇ ਤੈਂ ਸਾਰਾ।
ਜੋ ਦੀਨਾਰ ਦੇਵੇ ਇੱਕ ਜ਼ੱਰੀਂ[6], ਯੂਸੁਫ਼ ਵੇਖੇ ਸੋਈ।
ਜਿਸ ਦੀਨਾਰ ਨ ਹੋਵੇ ਪੱਲੇ, ਕਰੇ ਨਜ਼ਰ ਮੱਤ ਕੋਈ।
ਮਾਲਿਕ ਦਰ ਪੁਰ ਕਰੇ ਪੁਕਾਰਾ, ਲੋਕੋ ਸੁਣਿਓ ਸਾਰੇ।
ਯੂਸੁਫ਼ ਇੱਕ ਦੀਦਾਰ ਕਰਾਵਾਂ, ਬਦਲੇ ਇੱਕ ਦੀਨਾਰੇ।

**(ਦੀਨਾਰਾਂ ਦਾ ਮੀਂਹ ਵਰ੍ਹਨਾ)**

ਸੁਣ ਖ਼ਲਕਾਂ ਨੇ ਜੋਸ਼ ਉਠਾਇਆ, ਮੀਂਹ ਵਰ੍ਹਿਆ ਦੀਨਾਰਾਂ।
ਹਰ ਦੀਨਾਰ ਦੇਖਣ ਤੇ ਜਾਵਣ, ਅੰਦਰ ਵਾਰ ਹਜ਼ਾਰਾਂ।
ਯੂਸੁਫ਼ ਸਿਹਨ[7] ਅੰਦਰ ਵਿਚ ਘਰ ਦੇ, ਬੈਠਾ ਬਾਝੋਂ ਪਰਦੇ।
ਜਾਂਦੇ ਲੋਕ ਨਿਗਾਹਾਂ ਕਰਦੇ, ਤੇ ਝੜਦੇ ਵਿੱਚ ਦਰ ਦੇ।
ਅੰਦਰ ਵਾਰ ਗਇਆ ਜੋ ਝੜਿਆ, ਗ਼ਸ਼ੀਓਂ ਹੋਸ਼ ਗਵਾਈ।
ਜਾਨ ਰਹੀ ਫਿਰ ਪਿੱਛੋਂ ਜਾਤਾ, ਤੇ ਕੁਝ ਸਬਰ ਨ ਰਾਈ।
ਸੱਤ ਲੱਖ ਮਰਦ ਗਇਆ ਗ਼ਸ਼ ਖਾ ਖਾ, ਝੜਿਆ ਉੱਪਰ ਧਰਤੀ।
ਮਾਲਿਕ ਦੇ ਘਰ ਮਿਸਰੀਆਂ ਉੱਤੇ, ਆਣ ਕਿਆਮਤ ਵਰਤੀ।
ਇੱਕ ਨਿਗਾਹ ਲੈ ਗਈ ਦਿਲਾਂ ਨੂੰ, ਲੱਗੇ ਕੁਫ਼ਲ[8] ਜ਼ਬਾਨਾਂ।
ਹੋਸ਼ ਦਿਮਾਗੋਂ ਹੈਰਤ ਲੁੱਟੀ, ਜਾਨ ਜਿਗਰ ਕੁਰਬਾਨਾਂ।
ਲੁੱਟ ਗਏ ਲੈ ਚਸ਼ਮ ਸਬਰ ਨੂੰ, ਜਾਨਾਂ ਕਲਮਲ ਆਈਆਂ।
ਯੂਸੁਫ਼ ਦੇ ਵਿੱਚ ਸ਼ੌਕ ਮੁਹੱਬਤ, ਅਕਲਾਂ ਉੱਡ ਸਿਧਾਈਆਂ।

---

1. ਵਧ ਚੜ੍ਹ ਕੇ 2. ਖਿੱਚ 3. ਅਸਰ ਕਰਨ ਦੀ ਸ਼ਕਤੀ 4. ਦਿਮਾਗ਼ 5. ਇਕ ਸਿੱਕਾ, ਮੁਹਰ, ਅਸ਼ਰਫ਼ੀ 6. ਸੋਨੇ ਦਾ 7. ਵੇਹੜਾ 8. ਜੰਦਰਾ।

ਜਿਨ੍ਹਾਂ ਦਿਲਾਂ ਨੂੰ ਤਾਂਘ ਚਿਰੋਕੀ, ਸ਼ੌਕੋਂ ਵਗਦੀਆਂ ਆਹੀਂ ।
ਸਾਕ[1] ਬ੍ਰਹਨਾ[2] ਦੇਖ ਸੱਜਨ ਦੀ, ਤੜਫ਼ ਮਰਨ ਕਿਉਂ ਨਾਹੀਂ ।
ਜਾਨ ਤਸੱਦੁਕ[3] ਤੇ ਸਿਰ ਸਦਕਾ, ਤਨ ਮਨ ਸਭ ਕੁਰਬਾਨੀ ।
ਦਿਲਬਰ ਦੇ ਦਰਵਾਜ਼ੇ ਜਾਂਦਿਆਂ, ਇਹ ਲੁਤਫ਼ੋਂ ਮਹਮਾਨੀ ।
ਯੂਸੁਫ਼ ਦੇ ਦਰ ਖ਼ਲਕ ਅੰਬਾਰੋਂ, ਰੋਕਿਆ ਰਾਹ ਨਜ਼ਰ ਦਾ ।
ਨਾਲ ਪਿਆਰਿਆਂ ਬੇਖ਼ੁਦ ਝੜੀਆਂ, ਸਿਹਨ ਗਇਆ ਭਰ ਘਰ ਦਾ ।
ਸਤ ਲਖ ਢੇਰ ਲੱਗਾ ਦੀਨਾਰੋਂ, ਮਾਲਿਕ ਅੰਤ ਨ ਪਾਇਆ ।
ਇਕ ਸਾਇਤ ਵਿਚ ਸ਼ਾਨ ਹੁਸਨ ਦਾ, ਇਹ ਤਿਸ ਨਜ਼ਰੀਂ ਆਇਆ ।
ਸਭ ਬੇਹੋਸ਼ ਪਏ ਜਾਂ ਡਿੱਠੇ, ਮਾਲਿਕ ਕਹੇ ਗ਼ੁਲਾਮਾਂ ।
ਇਹਨਾਂ ਉਠਾ ਕਹੋ ਹੁਣ ਜਾਵਣ, ਬਾਹਿਰ ਕਰੋ ਤਮਾਮਾਂ[4] ।
ਸੈ ਆਵਾਜ਼ ਪੁਕਾਰਾਂ ਕਰਦੇ, ਬਰਦੇ ਇਬਨ ਜ਼ਗਰ ਦੇ ।
ਉੱਠ ਮਰਦੋ ਹੁਣ ਘਰ ਨੂੰ ਜਾਓ, ਘਰੀਂ ਉਡੀਕਣ ਘਰ ਦੇ ।
ਕੌਣ ਸੁਣੇ ਓਹ ਮੁਰਦਿਆਂ ਵਾਂਗੂੰ, ਖ਼ਬਰ ਨ ਦੁਨੀਆ ਸੰਦੀ ।
ਬਲਕ[5] ਜਹਾਨ ਦੋਵੇਂ ਛੱਡ ਹੋਏ, ਅਕਲ ਬਿਰਹੋਂ ਦੇ ਬੰਦੀ ।
ਕੰਨਾਂ ਵਿਚ ਪੁਕਾਰਾਂ ਕਰਦੇ, ਕਿਨ੍ਹੇ ਨ ਸੁਰਤ ਸੰਮ੍ਹਾਲੀ ।
ਵਾਹ ਇਸ਼ਕਾ ਦਰਬਾਰ ਤੇਰਾ ਹੈ, ਕਿਬਰ[6] ਰਿਆਓਂ[7] ਖ਼ਾਲੀ ।
ਮਾਲਿਕ ਹੁਕਮ ਕਰੇ ਚਾ ਉਹਨਾਂ, ਪਕੜ ਸੁਟੇ ਕੱਢ ਬਾਹਿਰ ।
ਢੇਰ ਲੱਗੇ ਜਾਂ ਕੱਦ ਸੁਟਾਏ, ਗਿਰਦ ਮਹੱਲੇ ਜ਼ਾਹਿਰ ।
ਆਦਮਜ਼ਾਦ[8] ਮਿਲਖ਼ ਦੀ ਸੂਰਤ, ਹੋਸ਼ ਹਵਾਸੋਂ ਖ਼ਾਲੀ ।
ਹੋਸ਼ ਗਈ ਲੈ ਸੂਰਤ ਉਹਨਾਂ, ਜ਼ੇਬਾ[9] ਮੁਗ਼ਨੀਯਾ[10] ਵਾਲੀ ।
ਬੇਹੋਸ਼ਾਂ ਦੀਆਂ ਸ਼ਹਰ ਦੁਹਾਈਆਂ, ਘਰ ਦਿਆਂ ਖ਼ਬਰਾਂ ਪਾਈਆਂ ।
ਚਾ ਗਏ ਲੈ ਡੋਲੀਆਂ ਕਰ ਕਰ, ਰਾਤੀਂ ਹੋਸ਼ਾਂ ਆਈਆਂ ।

## (ਦੀਦਾਰ ਦਾ ਦੂਜਾ ਦਿਨ)

ਫ਼ਜਰ ਹੋਈ ਦਿਨ ਅਗਲੇ ਉੱਠੇ, ਲੋਕ ਕਰੇਂਦੇ ਜ਼ਾਰੀ ।
ਓਹੋ ਸੂਰਤ ਅੱਖੀਂ ਅੱਗੇ, ਕਰਦੀ ਜਲਵਾ-ਕਾਰੀ[11] ।
ਸਬਰ ਕਰਾਰ ਦਿਲਾਂ ਦੇ ਉੱਠੇ, ਵੇਖ ਇਕਨਾਂ ਦੀਦਾਰੋਂ ।
ਇਕਨਾਂ ਹਾਲ ਉਨ੍ਹਾਂ ਦਾ ਸੁਣ ਸੁਣ, ਤਪਿਆ ਜਿਗਰ ਖ਼ੁਮਾਰੋਂ[12] ।
ਸੁਬਹ ਹੁੰਦੀ ਨੂੰ ਦਰ ਮਾਲਿਕ ਦੇ, ਮਿਸਰੀਆਂ ਜੋਸ਼ ਰਚਾਏ ।
ਲੈ ਦੀਨਾਰ ਵਿਖਾ ਉਹ ਸੂਰਤ, ਦੀਦ ਕਰਨ ਅਸੀਂ ਆਏ ।
ਜ਼ਰ ਕੁਰਬਾਨ ਸਣੇ ਜ਼ਰਦਾਰਾਂ, ਜੇ ਇਹ ਮੁੱਲ ਨਜ਼ਰ ਦਾ ।
ਇਹ ਸੰਗਰੇਜ਼ਾ[13] ਮੁੱਲ ਗੌਹਰ[14] ਦਾ, ਤੇ ਕਰਵਾ ਮੁੱਲ ਜ਼ਰ ਦਾ ।

---

1. ਪਿੰਡਲੀ 2. ਨੰਗੀ 3. ਕੁਰਬਾਨ 4. ਕੁਲ, ਸਾਰੇ 5. ਬਲਕੇ, ਸਗੋਂ 6. ਮਾਣ, ਗ਼ਰੂਰ 7. ਦਿਖਾਵੇ ਤੋਂ 8. ਮਨੁਖ ਦੀ ਸੰਤਾਨ 9. ਸੋਹਣੀ 10. ਗਾਇਕਾ 11. ਨਜ਼ਾਰਾ 12. ਨਸ਼ਾ 13. ਪੱਥਰ ਦਾ ਟੁਕੜਾ 14. ਹੀਰਾ, ਲਾਲ ।

ਜ਼ਰ ਦਿਤਿਆਂ ਜੇ ਦਿਲਬਰ ਦਿੱਸੇ, ਵਾਹਵਾ ਖ਼ੁਸ਼ ਇਕਬਾਲੀ[1] ।
ਜੇ ਨ ਇਤ ਜ਼ਰ ਕਾਰੀ ਆਵੇ, ਭਲਾ ਮੁੱਢੋਂ ਹੱਥ ਖ਼ਾਲੀ ।
ਜੇ ਦੀਦਾਰ ਰੱਖੇ ਮੁੱਲ ਆਖ਼ਿਰ, ਵਾਹਵਾ ਕਿਸਮਤ ਆਲੀ ।
ਸਰਮਾਯਾ ਰੁਖ਼ ਜ਼ਰਦੀ ਦਾ ਜ਼ਰ, ਦੌਲਤ ਆਸ਼ਿਕ ਵਾਲੀ ।
ਤਨ ਜ਼ਰੀਂ ਦੀਨਾਰ ਉਸ਼ਾਕਾਂ[2], ਮਾਲਿਕ ਦੇ ਦਰਬਾਰੇ ।
ਕਿਤ ਲੇਖੇ ਲਖ ਵਾਰੀ ਵਾਰੀਆਂ, ਕਾਰਣ ਇਕ ਦੀਦਾਰੇ ।
ਜ਼ਰ ਦਿਲ ਦਾ ਮਸਲੂਕ[3] ਰਜ਼ਾ ਦਾ, ਦਾਰੁੱਲ[4]-ਜ਼ਰਬ ਫ਼ਨਾਹੋਂ ।
ਕਲਬ ਉਹਦਾ ਜੇ ਨਾਮ ਅਜੇ ਭੀ, ਮਾਲਿਕ ਝਲ ਰਜ਼ਾਓਂ ।
ਜੇ ਲਖ ਕਲਬ ਅਸਾਂ ਜ਼ਰ ਦਿਲ ਦਾ, ਜੈਦ[5] ਹੈ ਮਅਜ਼ੂਰੀ[6] ।
ਐ ਦੀਦਾਰ-ਫ਼ਰੋਸ਼ ਕਰਮ ਦੇ, ਕਰ ਫ਼ਜ਼ਲੋਂ ਮਨਜ਼ੂਰੀ ।
ਕਲਬ ਜਿਨ੍ਹਾਂ ਜ਼ਰ ਇਸ਼ਕੋਂ ਨ ਖ਼ਾਲੀ, ਜਦਾਂ ਮਹਕ[7] ਅਜ਼ਮਾਵੇ ।
ਜੇ ਤੈਂ ਦਰ ਮਨਜ਼ੂਰ ਨ ਮਾਲਿਕ, ਫੇਰ ਕਿਥੇ ਕੰਮ ਆਵੇ ।
ਕਰੇਂ ਕਬੂਲ ਨ ਜੇ ਤੂੰ ਇਹ ਜ਼ਰ, ਹੋਰ ਨ ਝੱਲੇ ਮੂਲੇ ।
ਜ਼ਰ ਤੇਰਾ ਤੂੰ ਜ਼ਰ ਦਾ ਮਾਲਿਕ, ਤੈਂ ਬਿਨ ਕੌਣ ਕਬੂਲੇ ।
ਮਾਲਿਕ ਦੇ ਦਰਵਾਜ਼ੇ ਖੜਿਆਂ, ਮਿਸਰੀਆਂ ਨੇ ਕਰ ਆਹੀਂ ।
ਬੰਨ੍ਹ ਬੰਨ੍ਹ ਹੱਥ ਗੁਜ਼ਾਰੀਆਂ ਅਰਜ਼ਾਂ, ਦਖ਼ਲ ਦੇਵੇਂ ਕਿਉਂ ਨਾਹੀਂ ।
ਕਰਕੇ ਇਜ਼ਨ[8] ਅਨਾਇਤ ਸੇਤੀ, ਲੈ ਦੀਨਾਰ ਸੁਟਾਈਂ ।
ਵਕਤ ਫ਼ਿਰਾਕ ਦਰਾਜ਼ ਹੋਇਆ ਹੀ, ਝਬ ਦੀਦਾਰ ਕਰਾਈਂ ।
ਮਾਲਿਕ ਕਹੰਦਾ ਇਕ ਦੀਨਾਰੋਂ, ਅਜ ਵਿਖਾਵਾਂ ਨਾਹੀਂ ।
ਲੋਕਾਂ ਇਕ ਦੀਨਾਰ ਵਧਾਇਆ, ਕਰੇ ਕਬੂਲ ਤਦਾਈਂ ।
ਓਹੋ ਹਾਲਾ ਅੱਵਲ ਵਾਲਾ, ਹੋਇਆ ਨਾਲ ਤਮਾਮਾਂ ।
ਦਰਬਾਰੋਂ ਬੇਹੋਸ਼ ਪਇਆਂ ਨੂੰ, ਸੁੱਟਿਆ ਕੱਢ-ਗੁਲਾਮਾਂ ।
ਏਵੇਂ ਦਸ ਦਿਨ ਰਹਿਆ ਤਮਾਸ਼ਾ, ਮਾਲਿਕ ਦੇ ਦਰਬਾਰੇ ।
ਸ਼ੌਕ ਤਲਬ ਵਿਚ ਦੀਦ ਕਰੇਂਦਿਆਂ, ਰਖ਼ਤ ਲੁਟਾਏ ਸਾਰੇ ।
ਮਸਕੀਨਾਂ ਘਰ ਰਖ਼ਤ ਵੇਚਾਏ, ਸਬਰ ਨ ਕਰਨ ਦੀਦਾਰੋਂ ।
ਘਰ ਮਾਲਿਕ[9] ਜ਼ਰ ਭਰੇ ਖ਼ਜ਼ਾਨਾ, ਦੰਗ ਰਹਿਆ ਇਸ ਕਾਰੋਂ ।
ਜੋ ਜੋ ਮਿਲਕ ਗ਼ਰੀਬਾਂ ਪਾਇਆ, ਇਸ ਸੌਦੇ ਵਿਚ ਹਾਰੇ ।
ਦੀਦਾਰੋਂ ਪਰ ਸਬਰ ਨਾ ਆਵੇ ਚੜ੍ਹੇ ਵਧੇਰ ਖ਼ੁਮਾਰੇ ।
ਖਿੱਚ ਲਇਆ ਜ਼ਰ ਮਿਸਰ ਦਯਾਰੋਂ[10], ਮਾਲਿਕ ਨੇ ਇਸ ਕਾਰੋਂ ।
ਜ਼ਰ ਸੁਰਖੋਂ ਪੁਰ ਹੁਜਰੇ ਖ਼ਾਨੇ, ਗਇਆ ਹਿਸਾਬ ਸ਼ੁਮਾਰੋਂ ।

---

1. ਚੰਗਾ ਨਸੀਬਾ 2. ਆਸ਼ਿਕ ਦਾ ਬਹੁਵਚਨ ਹੈ 3. ਜਾਰੀ ਕੀਤਾ ਗਿਆ 4. ਟਕਸਾਲ 5. ਚੰਗੀ ਹੈ 6. ਖ਼ਿਮਾ 7. ਕਸਵੱਟੀ 8. ਆਗਿਆ 9. ਸੰਪਤੀ, ਜਾਇਦਾਦ 10. ਦੇਸ਼ ਵਿੱਚੋਂ ।

ਉਹ ਤਾਬੀਰ ਮੁਅੱਬਿਰ ਵਾਲੀ, ਸਚ, ਗਈ ਹੋ ਸਾਰੀ ।
ਜੋ ਕਹਿਆ ਇਕ ਬੰਦੇ ਬਰਕਤ, ਪਾਵੇਂ ਦੌਲਤ ਭਾਰੀ ।

**(ਯੂਸੁਫ਼ ਦੇ ਵੇਚੇ ਜਾਣ ਦੀ ਮੁਨਾਦੀ)**

ਅੰਤ ਜੁਮਾ ਜਾਂ ਅਗਲਾ ਆਇਆ, ਫਿਰੀ ਮੁਨਾਦੀ ਸਾਰੇ ।
ਯੂਸੁਫ਼ ਨੂੰ ਅੱਜ ਵੇਚਣ ਲੱਗਾ, ਮਾਲਿਕ ਵਿਚ ਬਾਜ਼ਾਰੇ ।
ਮਾਹ ਕਨਆਨੀ ਵਿਕਣ ਲੱਗਾਸੁ, ਮਿਸਰ ਗਈਆਂ ਪੈ ਵਾਰਾਂ ।
ਸ਼ੋਅਲਾ ਸ਼ੌਕ ਚਮਕਿਆ ਸੀਨੇ, ਜਲ ਬਲ ਗਏ ਹਜ਼ਾਰਾਂ ।
ਖ਼ਬਰ ਸੁਣੀ ਤਰਯਾਕ[1] ਵਿਕਣ ਦੀ, ਜ਼ਹਰ ਭੰਨੇ ਬੀਮਾਰਾਂ ।
ਖ਼ੁਦੀਆਂ ਥੀਂ ਬੇਖ਼ੁਦੀਆਂ ਆਈਆਂ, ਤੇ ਨੀਂਦਾਂ ਹੁਸ਼ਿਆਰਾਂ ।
ਕਰ ਸਾਮਾਨ ਪੱਲੇ ਸਰਮਾਯਾ, ਮੁਸ਼ਤ੍ਰੀਆਂ[2] ਦਿਲ ਚਾਏ ।
ਵਲ ਮਾਲਿਕ ਦੇ ਜੌਲਾਂਗਾਹੇ[3], ਮੁੱਲ ਖ਼ਰੀਦਣ ਆਏ ।
ਚਲ ਇਸ਼ਕਾ ਅੱਜ ਓਥੇ ਲੈ ਚੱਲ, ਜਿੱਥੇ ਯਾਰ ਵਿਕਾਏ ।
ਵੇਖਦਿਆਂ ਦੀ ਜਿੰਦ ਸਿਧਾਵੇ, ਮੁੱਲ ਕਰੇ ਰੁੜ੍ਹ ਜਾਏ ।
ਮਰਦਾਂ ਜਾਨ ਖਪੀ ਵਿਚ ਸਾਈ, ਕੀਮਤ ਅਜੇ ਅਗਾਹੀਂ ।
ਜਾਨਾਂ ਜਾਣ ਤਲਬ ਦੇ ਮੁੱਲੋਂ, ਮਾਲਿਕ ਮੰਨੇ ਨਾਹੀਂ ।
ਜ਼ਾਨ ਫ਼ਿਦਾ ਬਲਿਹਾਰੀ ਹਰ ਸ਼ੈ, ਦੀਦਾਰੋਂ ਸੌ ਵਾਰੀ ।
ਵਿੱਚੇ ਦੋਜ਼ਖ਼ ਵਿੱਚੇ ਜੱਨਤ[4], ਵਿੱਚੇ ਦੁਨੀਆ ਸਾਰੀ ।
ਵਿੱਚੇ ਖ਼ੁਸ਼ੀ ਵਿੱਚੇ ਦੁਸ਼ਵਾਰੀ, ਵਿੱਚੇ ਸਿਹਤ ਬੀਮਾਰੀ ।
ਵਿੱਚੇ ਦਰਦ ਫ਼ਿਰਾਕ ਖ਼ੁਵਾਰੀ, ਵਿੱਚੇ ਆਸ ਉਦਾਹਰੀ[5] ।

---

ਇਕ ਦਵਾਈ ਜੋ ਜ਼ਹਿਰ ਦਾ ਅਸਰ ਜ਼ਾਇਲ ਕਰ ਦੇਂਦੀ ਹੈ 2. ਗਾਹਕਾਂ 3. ਸਰਪਟ ਦੌੜਦੇ ਹੋਏ 4. ਸੁਰਗ 5. ਬਿਹਤਰੀ ਜਾਂ ਭਲੇ ਦੀ।

# 11.
# ਯੂਸੁਫ਼ ਦਾ ਮੰਡੀ ਵਿਚ ਵਿਕਣਾ

ਆ ਸਾਕੀ ਦਿਖਲਾ ਚਮਕਦਾ, ਦਿਨ ਦੋ ਰੈਣ ਵਿਚਾਲੇ ।
ਲੁੱਟ ਗਏ ਲੈ ਦਿਲ ਦਿਆਂ ਰਖ਼ਤਾਂ, ਨੈਣ ਤਅੱਸੁਰ ਵਾਲੇ ।
ਬੈਠ ਅਜ਼ੀਜ਼ਾਂ ਬਜ਼ਮ[1] ਵਿਚਾਲੇ, ਪੀਤੇ ਜ਼ੌਕ[2] ਪਿਆਲੇ ।
ਤੇ ਤਲਵੀਨ[3] ਚੱਖੀ ਵਿਚ ਹਾਲੇ[4], ਵਿਚ ਜਲਾਲ ਜਮਾਲੇ ।
ਤੇ ਅਹਵਾਲ ਬਿਆਨੋਂ ਗੁਜ਼ਰੇ, ਬਹਰ ਨਸ਼ੇ ਦੇ ਪੀਤੇ ।
ਇਸ਼ਕ ਪਿਲਾਏ ਜੋਸ਼ ਰਚਾਏ, ਪੀਂਦਿਆਂ ਸਬਰ ਨ ਕੀਤੇ ।
ਜਾਂ ਮਿਆਦ ਹਵੈਦਾ ਹੋਈ, ਫ਼ੁਰਕਤ ਦੇ ਦਿਨ ਬੀਤੇ ।
ਗਈ ਕਬਾਹਤ[5] ਹਜਾਬਿ[6] ਨਜ਼ਰ ਥੀਂ, ਜੋੜ ਦੁੱਖੀਂ ਸੁਖ ਸੀਤੇ ।
ਤੇ ਇਹ ਨਸ਼ਾ ਬਿਰਹੋਂ ਬੇ-ਬਹਰਾ[7], ਅੰਤੋ ਤੇ ਅੰਜਾਮੋਂ ।
ਬਹਰ ਉਵੇਂ ਮੁਸਤਸਕੀ[8] ਉਵੇਂ, ਤਿਸ਼ਨਾ ਦੂਰ ਅਰਾਮੋਂ ।
ਪੀਂਵਦਿਆਂ ਦਿਲ ਰੱਜੇ ਨਾਹੀਂ, ਜੇ ਜੀਵਣ ਸੈ ਨਦੀਆਂ ।
ਤ੍ਰਿਹਾਈਆਂ ਦੋ ਲਬਾਂ ਪੁਕਾਰਣ, ਤੀਕ ਹਜ਼ਾਰਾਂ ਸਦੀਆਂ ।
ਆ ਇਸ਼ਕਾ ਹੁਣ ਵੇਲਾ ਤੇਰਾ, ਤੇਰੀਆਂ ਅੰਤ ਉਡੀਕਾਂ ।
ਐਬ ਵਰੇ ਬੇਦਰਦਾਂ ਵਾਂਗੂੰ, ਛੋਡ ਨ ਲਾਂਵੀਂ ਲੀਕਾਂ ।
ਵਿਚ ਦਰਬਾਰ ਤੇਰੇ ਜਿੰਦ ਜਾਏ, ਝੁੱਲ ਬਲੀ ਅੱਗ ਸੀਨੇ ।
ਭਖ ਭਖ ਲਾਟ ਕਰੇ ਰੁਸ਼ਨਾਈ, ਵਿਚ ਪਰਦੇਸ ਜ਼ਨੀਨੇ ।
ਘਾਟੀਆਂ ਇਸ਼ਕ ਔਖੇੜੇ ਪੈਂਡੇ, ਰਾਹ ਪਵਣ ਅਤਿ ਸੂਰੇ ।
ਹੋਣ ਹਜ਼ੂਰੀਆਂ[9] ਪੌਂਦੀਆਂ ਪੂਰੀਆਂ, ਜਲਦਿਆਂ ਹਾਲ ਤਨੂਰੇ ।
ਪਰਦਿਆਂ ਦੇ ਵਿਚ ਰਸਦੀਆਂ ਰਮਜ਼ਾਂ, ਦਿਲ ਲੈ ਜਾਣ ਜਦਾਂਹੀ ।
ਮੈਂ ਕੁਰਬਾਨ ਚਸ਼ਮ ਨ ਝਮੱਕਾਂ, ਰੋਜ਼ਿ-ਕਿਆਮਤ ਤਾਈਂ ।
ਨੂਰਿ ਸੁਬਾਹ[10] ਵਿੱਚ ਸ਼ਬ[11] ਦਾ ਦਾਮਨ, ਜਾਂ ਖੁੱਲਣ ਪੁਰ ਆਇਆ ।
[12]ਵਲਸ਼ਮਸ ਵਲਜ਼ੁਹਾ[12] ਥੀਂ ਧਰਿਆ, ਨਕਸ਼ ਅੱਖੀਂ ਵਿਚ ਲਾਇਆ ।
ਵੇਲਾ ਅੱਜ ਕਰੀਬ ਹੋਇਆ ਈ, ਇਸ਼ਕ ਬਸ਼ਾਰਤ[13] ਘੱਲੀ ।
ਹੱਬੋਂ ਗਇਆਂ ਦਿਲਾਂ ਪੁਰ-ਦਰਦਾਂ, ਲੱਗੀ ਮਿਲਣ ਤਸੱਲੀ ।
ਯਾਰ ਵਿਕੇਂਦਾ ਖ਼ਬਰਾਂ ਆਈਆਂ, ਕੀਮਤ ਪਵੇ ਸੁਵੱਲੀ ।
ਅੱਜ ਯੂਸੁਫ਼ ਦਾ ਵਿਕਣੇ ਵੇਲਾ, ਲੈਣ ਜ਼ੁਲੈਖਾ ਚੱਲੀ ।

---

1. ਮਜਲਿਸ 2. ਸ਼ੌਕ, ਇਸ਼ਕ 3. ਤਿਲਛੱਟ, ਸੂਫੀਆਂ ਦੀ ਪਰਿਭਾਸ਼ਾ ਵਿਚ ਫ਼ਕਰ ਦੀ ਇਕ ਖਾਸ ਅਵਸਥਾ 4. ਮਸਤੀ 5. ਬੁਰਾਈ 6. ਪਰਦਾ 7. ਬੇ-ਨਸੀਬ, ਵਾਂਝਿਆ ਹੋਇਆ 8. ਪਿਆਸ ਦਾ ਰੋਗੀ 9. ਮਾਸ਼ੂਕ ਦੀ ਹਾਜ਼ਰੀ ਵਿਚ ਹੋਣਾ 10. ਸਵੇਰ 11. ਰਾਤ 12. ਸੂਰਜ ਚੜ੍ਹਨ ਨਾਲ ਜਦੋਂ ਰੋਸ਼ਨੀ ਹੋਈ 13. ਖੁਸ਼ਖਬਰੀ ।

ਕੂਕ ਪਈ ਲੈ ਜਾਗ ਪਿਆਰੇ, ਰਹੇ ਨ ਪੱਛੋਤਾਵਾ ।
ਇਹ ਯੂਸੁਫ਼ ਦਾ ਵਿਕਣੇ ਵੇਲਾ, ਮਹਸ਼ਰ ਦਾ ਦਿਖਲਾਵਾ ।

**(ਮੰਡੀ ਦੀ ਆਰਾਇਸ਼)**

ਇੱਕ ਮਕਾਨ ਅਜਬ ਖ਼ੁਸ਼ ਤਰਜ਼ੋਂ, ਸਾਫ਼ ਫ਼ਰਾਖ਼ ਚੰਗੇਰਾ ।
ਮਾਲਿਕ ਖ਼ੂਬ ਸੰਵਾਰ ਬਣਾਇਆ, ਜਿਸਦਾ ਸ਼ਾਨ ਵਡੇਰਾ ।
ਵਿੱਚ ਸਤੂਨ[1] ਰੁਖ਼ਾਮੇ[2] ਕੀਤੇ, ਜ਼ੱਰੀਂ ਹੋਰ ਸੰਵਾਰੇ ।
ਕਰ ਪੈਵੰਦ ਬੁਲੰਦ ਮਕਾਨੇ, ਜੜੇ ਜਵਾਹਿਰ ਸਾਰੇ ।
ਨਾਲ ਸਤੂਨਾਂ ਮੂਰਤ ਮੋਰਾਂ, ਜ਼ੇਬਾ ਸੂਰਤ ਸਾਰੇ ।
ਚੁੰਜਾਂ ਲਾਲ ਜ਼ਮੁਰੱਦ[3] ਵੁਣੀਆਂ[4], ਬਾਜ਼ੂ ਨਕਸ਼ ਨਗਾਰੇ ।
ਮਾਰ ਉਡਾਰ ਦਿਲਾਂ ਵਿਚ ਬਹੰਦੇ, ਜ਼ੇਬ ਕਲਮ ਦੀ ਕਾਰੋਂ ।
ਵੇਖ ਤਯੂਰ ਸ਼ਊਰ[5] ਗਵਾਵਣ, ਆਣ ਪਵਣ ਝੜ ਡਾਰੋਂ ।
ਵਿੱਚ ਪੱਰਾਂ ਜ਼ੇਬਾਇਸ਼ ਭਰੀਆਂ, ਰੁੜ੍ਹਦੀ ਫਿਰੇ ਸਫ਼ਾਈ ।
ਗਰਦਨ ਦੀ ਮੌਜ਼ੂਨੀ[6] ਕੋਲੋਂ, ਤਰਜ਼ ਸੁਰਾਹੀ ਪਾਈ ।
ਪੈਰਾਂ ਦੇ ਵਿੱਚ ਝਾਂਝ[7] ਅਕੀਕੋਂ[8], ਰੰਗ ਕਦਮ ਉਹ ਗੋਰੇ ।
ਮੋਰਾਂ ਪੈਰ ਭੁੱਲੇ ਨਿਕਾਸ਼ਾਂ, ਪੈਰ ਨਹੀਂ ਇਹ ਮੋਰੇ ।
ਮਰਵਾਰੀਦ ਅੱਖੀਂ ਜਿਉਂ ਮਸ਼ਅਲ[9], ਭਖਦੀਆਂ ਲਾਟਾਂ ਨੂਰੀ ।
[10]ਦੁਰਿ-ਯਤੀਮ[10] ਪੱਰਾਂ ਵਿਚ ਲੜੀਆਂ, ਜੋ ਵਿਚ ਖ਼ੂਬੀ ਪੂਰੀ ।
ਨ ਉਹ ਮੰਗਣ ਚੋਗ ਕਦਾਹੀਂ, ਨ ਉਹ ਬੋਲ ਅਕਾਵਣ ।
ਨ ਧਰ ਪੈਰ ਨੁਕੂਸ਼ ਸਤੂਨੋਂ, ਰੋਗਨ ਰਗੜ ਗਵਾਵਣ ।
ਚੋਬ ਸੰਦਲ ਥੀਂ ਕੁਰਸੀ ਜ਼ੇਬਾ, ਮਾਲਿਕ ਨੇ ਬਣਵਾਈ ।
ਐਡਕ ਖ਼ੂਬੀ ਲੋਕਾਂ ਤਾਂਈਂ, ਵੇਖਣ ਵਿੱਚ ਨ ਆਈ ।
ਕਰ ਗੁਲਕਾਰੀ[11] ਉਸਦੇ ਉੱਪਰ, ਸੋਹਣੇ ਨਕਸ਼ ਲਗਾਏ ।
ਚਾਰ ਚੌਫੇਰੇ ਜਵਾਹਿਰ ਲਾਏ, ਚਮਕ ਫ਼ਲਕ ਵਲ ਜਾਏ ।
ਤਾਰਿਆਂ ਵਾਂਗ ਚਮਕਦੇ ਮੋਤੀ, ਕੁਰਸੀ ਦੇ ਵਿਚਕਾਰੇ ।
ਗਿਰਦ ਹਲਾਲ[12] ਬਦਰ[13] ਦੀਆਂ ਸ਼ਕਲਾਂ, ਗੌਹਰ ਵਿਚ ਸਿਤਾਰੇ ।
ਖ਼ੁਸ਼ਬੂਈਓਂ ਪੁਰ ਦੁਰਜ[14] ਰਖਾਇਆ, ਉਸਦੇ ਇਕਤ ਕਿਨਾਰੇ ।
ਜਿਸ ਥੀਂ ਮਿਸਰ ਮੁਅੱਤਰ ਮਜਲਿਸ, ਖ਼ਬਰ ਗਈ ਤਾਤਾਰੇ ।
ਇਹ ਯੂਸੁਫ਼ ਦੇ ਬੈਠਣ ਕਾਰਣ, ਸਾਰੇ ਸਾਜ ਸਵਾਰੇ ।
ਯੂਸੁਫ਼ ਸੂਰਜ ਇਹ ਸਭ ਚੀਜ਼ਾਂ, ਚੰਦ ਝਲਕਣ ਤਾਰੇ ।
ਉੱਠ ਮੁਨਾਦੀ[15] ਫ਼ਜਰ ਜੁੱਮੇ ਦੀ, ਹਰ ਹਰ ਤਰਫ਼ ਪੁਕਾਰੇ ।
ਅੱਜ ਬੰਦਾ ਕਨਆਨੀ ਲੋਕੋ, ਵਿਕਣ ਲੱਗਾ ਬਾਜ਼ਾਰੇ ।

---

1. ਥੰਮ 2. ਨਾਜ਼ਿਕ, ਸੋਹਣੇ 3. ਇਕ ਕੀਮਤੀ ਪੱਥਰ 4. ਬਣੀਆਂ; ਜੜੀਆਂ ਹੋਈਆਂ 5. ਅਕਲ 6. ਸਮਾਪ, ਮੁਨਾਸਿਬਤ 7. ਝਾਂਜਰ 8. ਸੁਰਖ਼ ਰੰਗ ਦਾ ਇਕ ਪੱਥਰ 9. ਮਸ਼ਾਲ, ਦੀਵਾ 10. ਅਦੁੱਤੀ ਮੋਤੀ 11. ਵੇਲ ਬੂਟੇ 12. ਬਾਲ-ਚੰਨ 13. ਪੂਰਾ ਚੰਨ 14. ਡੱਬਾ 15. ਢੰਡੋਰਚੀ ।

ਵੇਖ ਲਵਾਂ ਅੱਜ ਇਸ ਸੌਦੇ ਵਿੱਚ, ਜਾਣ ਕਿਹਦੇ ਦਮ ਹਾਰੇ ।
ਤੇ ਮਜਲਿਸ ਵਿੱਚ ਮੁਸ਼ਤ੍ਰੀਆਂ ਦੇ, ਕਿਸਨੂੰ ਤਾਲਅ[1] ਤਾਰੇ ।
ਦੇਖਾਂ ਕੌਣ ਲਵੇ ਦੋ ਆਲਮ[2], ਇਵਜ਼ ਦਿਰਮ ਦੀਨਾਰੇ ।
ਤੇ ਹਿਰਮਾਨ[3] ਜਿਨ੍ਹਾਂ ਜ਼ਰਦਾਰਾਂ, ਦਾਸ ਕਿਨ੍ਹਾਂ ਦਰਬਾਰੇ ।
ਅਜ ਨਫ਼ਾ ਹੱਥ ਕਿਸ ਦੇ ਰੰਗੇ, ਤੇ ਕਿਸਨੂੰ ਗ਼ਮ ਮਾਰੇ ।
ਹੱਥ ਜਿਨ੍ਹਾਂ ਸਰਮਾਯਾ ਨਾਹੀਂ, ਉਹ ਰੋਵਣ ਬੇਚਾਰੇ ।
ਵਿਕਣ ਲੱਗਾ ਅੱਜ ਯੂਸੁਫ਼ ਲੋਕੋ, ਦੇਸ ਜਿਦ੍ਹੀ ਧੁੰਮ ਸਾਰੇ ।
ਨੈਣ ਜਿਦ੍ਹੇ ਤਾਸੀਰਾਂ ਵਾਲੇ, ਜ਼ਖ਼ਮ ਜਿਨ੍ਹਾਂ ਦੇ ਭਾਰੇ ।
ਉਮਰਾਂ ਨੈਣ ਰਹਣ ਦੁਖ ਰੋਂਦੇ, ਦੇਖ ਨਜ਼ਰ ਦੇ ਕਾਰੇ ।
ਜਿਸ ਸੂਰਤ ਦੀ ਮੂਰਤ ਉੱਤੇ, ਜਲੇ ਜਿਗਰ ਵਿੱਚ ਨਾਰੇ[4] ।
ਹੁਣ ਉਹ ਸੂਰਤ ਵਿਕਣ ਲੱਗੀ, ਨਕਦਾਂ ਦੇ ਬਾਜ਼ਾਰੇ ।
ਸ਼ੌਕੋਂ ਜਾਨ ਜਿਨ੍ਹਾਂ ਲਬ ਆਈ, ਦੋ ਦਮ ਲੈਣ ਉਧਾਰੇ ।
ਚਲੋ ਖ਼ਰੀਦ ਕਰੋ ਅੱਜ ਵੇਲਾ, ਵੇਲਾ ਹੈ ਦੀਦਾਰੇ ।
ਕੂਕ ਪਈ ਅੱਜ ਮੁਫ਼ਤ ਜ਼ਿਆਰਤ[5] ਬਹੁਤ ਜਿਦੇ ਵਣਜਾਰੇ ।
ਅੱਜ ਦੀਦਾਰ ਬਿਨਾਂ ਮੁੱਲ ਮਿਲਦਾ, ਰੱਜ ਕਰ ਲਓ ਨੱਜ਼ਾਰੇ ।
ਫਿਰ ਮੁੜ ਦਖ਼ਲ ਮਿਲੇ ਜਾਂ ਨਾਹੀਂ, ਦਿਲਬਰ ਦੇ ਦਰਬਾਰੇ ।
ਸੀਨੇ ਚੂਰ ਹੋਵਣ ਦਿਲ ਪੁਰਜ਼ੇ, ਲੂੰ ਲੂੰ ਦਰਦ ਸ਼ਰਾਰੇ[6] ।
ਜਾਂ ਹਫ਼ਤਾਦ[7] ਹਜ਼ਾਰ ਹਿਜਾਬੋਂ, ਨੂਰ ਛੱਡੇ ਲਿਸ਼ਕਾਰੇ ।
ਚਲ ਵੇਖੋ ਜਿਸ ਵੇਖਣ ਕਾਰਣ, ਤੁਸੀਂ ਸੱਭੇ ਬਲਿਹਾਰੇ ।
ਮਾਲਿਕ ਤਾਈਂ ਮਿਲਕਾਂ[8] ਦਿੱਤੀਆਂ, ਫਖ਼ਤ ਘਰਾਂ ਦੇ ਵਾਰੇ ।
ਦਿਲਬਰ ਦਾ ਦਿਲਬਰਦਾ ਹੋ ਕੇ, ਜਾਂ ਇਕ ਨਜ਼ਰ ਗੁਜ਼ਾਰੇ ।
ਜਾਲ ਘੱਤਣ ਤਬੱਸੁਮ ਲਬ ਥੀਂ, ਦੰਦਾਂ ਦੇ ਲਿਸ਼ਕਾਰੇ ।
ਸੁਣੀ ਪੁਕਾਰ ਮਿਸਰ ਦਿਆਂ ਲੋਕਾਂ, ਜੋਸ਼ ਪਏ [9]ਯਕ ਬਾਰੇ[9] ।
ਇਕਨਾਂ ਹੋਸ਼ ਦਿਮਾਗ਼ੋਂ ਚੱਲੀ, ਕਰਦੀ ਮਰਗ[10] ਇਸ਼ਾਰੇ ।
ਇਕਨਾਂ ਨੇ ਉਮੀਦਾਂ ਰੱਖੀਆਂ, ਵੇਖ ਲਏ ਦੀਦਾਰੇ ।
ਹਦੀ[11] ਮਹੱਲਾ ਦੇ ਵਲ ਢੋਏ, ਕਾਅਬਾ ਦੇ ਦਰਬਾਰੇ ।
ਸੁਣ ਸੁਣ ਕੇ ਆਵਾਜ਼ਾਂ ਲੋਕਾ, ਸਭ ਘਰ ਬਾਰ ਵਿਸਾਰੇ ।
ਜ਼ਖ਼ਖ ਰਿਸੇ ਦਿਲ ਮਿਸਰੀਆਂ[12] ਲੋਕਾਂ, ਚੜ੍ਹ ਮਿਸਰੀ ਦੀ ਧਾਰੇ ।
ਦੀਦ ਨਵੀਂ ਦੀ ਆਸ ਜਿਨ੍ਹਾਂ ਨੂੰ, ਜੌਕਾਂ ਸ਼ੌਕ ਖਿਲਾਰੇ ।
ਪਰ ਜਿਨ੍ਹਾਂ ਜ਼ਖ਼ਮ ਚਿਰੋਕੇ ਦਿਲ ਨੂੰ, ਉਸਦੇ ਰਾਜ਼ ਨਿਆਰੇ ।

---

1. ਕਿਸਮਤ, ਨਸੀਬਾ 2. ਦੁਨੀਆ 3. ਮਾਯੂਸੀ 4. ਅਗਨੀ 5. ਦਰਸ਼ਨ, ਦੀਦਾਰ 6. ਚੰਗਿਆੜੀ 7. ਸੱਤਰ 8. ਮਿਲਖ, ਧਨ 9. ਇੱਕੋ ਵੇਲੇ 10. ਮੌਤ 11. ਕੁਰਬਾਨੀ ਦਾ ਬਕਰਾ ਜਾਂ ਕੋਈ ਹੋਰ ਪਸ਼ੂ ਜੋ ਝਟਾ ਕਟਨ ਲਈ ਕਾਅਬੇ ਲਿਜਾਇਆ ਜਾਏ 12. ਤਲਵਾਰ ।

ਧੰਨ ਧੰਨ ਭਾਗ ਉਨ੍ਹਾਂ ਦੇ ਉਹ ਵਿੱਚ, ਆਏ ਦਾਰ[1] ਕਹਾਰੇ ।
ਖ਼ਰਕ[2] ਹਜਬ[3] ਅਨਵਾਰ[4] ਜ਼ੁਲਮ[5] ਦੇ, ਹਾਲ ਡਿੱਠੇ ਜਿਨ੍ਹਾਂ ਸਾਰੇ ।
ਪਈ ਪੁਕਾਰ ਵਿਕੇਂਦਾ ਯੂਸੁਫ਼, ਚੜ੍ਹਿਆ ਜੋਸ਼ ਹਵਾਏ ।
ਜ਼ੌਕ[6] ਨਦੀ ਵਿੱਚ ਸੀਨੇ ਮਿਸਰੀਆਂ, ਸੁਣ ਮੌਜਾਂ ਵਿਚ ਆਏ ।
ਦਰਦ ਦਿਲਾਂ ਵਿਚ ਨਹਰਾਂ ਵਗੀਆਂ, ਠਾਠ ਚੜ੍ਹੇ ਦਰਿਆਏ ।
ਰੁੜ੍ਹਿਆ ਮਿਸਰ ਪਇਆ ਰੁੜ੍ਹ ਬਿਰਹੋਂ, ਦਾਗ਼ ਦਿਲਾਂ ਵਿਚ ਪਾਏ ।
ਕਰਦਾ ਫਿਰੇ ਪੁਕਾਰ ਮੁਨਾਦੀ, ਖ਼ੂਬ ਪਯਾਮ[7] ਸੁਣਾਏ ।
ਸੀਨੇ ਥੀਂ ਕੱਢ ਦਰਦਮੰਦਾ ਦੇ, ਦਿਲ ਤੇ ਜਿਗਰ ਜਲਾਏ ।
ਇਕਨਾਂ ਦੇ ਦਿਲ ਪੁਰਜ਼ੇ ਕਰ ਕਰ, ਭਰ ਭਰ ਚਸ਼ਮ ਚੜ੍ਹਾਏ ।
ਚਸ਼ਮਾਂ[8] ਥੀਂ ਕਢ ਅਸ਼ਕ[9] ਵਗਾਏ, ਤੇ ਵਿਚ ਖ਼ਾਕ ਰੁਲਾਏ ।
ਖ਼ਾਕੋਂ ਗਰਦ[10] ਹਵਾ ਉਡਾਏ, ਚਾਇ ਅਬਰ[11] ਪਹੁੰਚਾਏ ।
ਕਰ ਕਤਰਾ ਦਿਲ ਬਹਰ ਸੁਟਾਏ, ਧਰ ਅਸਦਾਫ਼[12] ਰਖਾਏ ।.
ਦੁਰ ਵੁਰਾਏ[13] ਅਸ਼ਕ ਬਣਾਏ, ਘਰ ਤੈਮੁਸ ਸੁਟਾਏ ।
ਅੰਤ ਜ਼ੁਲੈਖ਼ਾ ਦੇ ਹਥ ਆਏ, ਵਿਚ ਕੀਮਤ ਖਰ ਚਾਏ ।
ਗਿਰਦ ਨਵਾਹੀ ਸ਼ਹਰ ਗਿਰਾਈਂ, ਘਰ ਵਿਚ ਜੋਸ਼ ਰਚਾਏ ।
ਮਿਸਰੇ ਵਿਕਦਾ ਦਿਲਬਰ ਸ਼ਾਮੀਂ[14], ਵੇਖਦਿਆਂ ਜਿੰਦ ਜਾਏ ।
ਘਰ ਮਾਲਿਕ ਦੇ ਦੌੜੇ ਆਏ, ਖ਼ਲਕਾਂ ਕਸਦ[15] ਉਠਾਏ ।
ਜ਼ਾਹਿਦ[16] ਛੋੜ ਇਬਾਦਤਖ਼ਾਨੇ, ਕਰਨ ਜ਼ਿਆਰਤ ਆਏ ।
ਘੱਤ ਵਹੀਰਾਂ ਖ਼ਲਕ ਤੁੱਠੀ ਖ਼ਬਰ ਚੌਫ਼ੇਰੇ ਹੋਈ ।
ਜ਼ਨ ਮਰਦਾਂ ਹੋਰ ਬਕਰਾਂ[17] ਤੋੜੀ, ਘਰ ਵਿਚ ਰਹਿਆ ਨ ਕੋਈ ।
ਉਤਰਿਆ ਜੱਗ ਖਾ ਉਲਰੇ, ਸੁਣ ਵਿਕਣੇ ਦੀਆਂ ਖ਼ਬਰਾਂ ।
ਬੇਸਬਰਾਂ ਦੇ ਹਾਲ ਕਹਾਂ ਕੀ, ਭੁੱਲੀਆਂ [18]ਜ਼ੇਰਾਂ ਜ਼ਬਰਾਂ[18] ।
ਸ਼ਾਹ ਮਿਸਰ ਲੈ ਖ਼ਾਸਿਆਂ ਤਾਈਂ, ਜੋ ਖ਼ਿਦਮਤ ਵਿਚ ਸਾਰੇ ।
ਹੋ ਅਸਵਾਰ ਗਇਆ ਜਾ ਵੜਿਆ, ਮਾਲਿਕ ਦੇ ਦਰਬਾਰੇ ।
ਇਕ ਵਲ ਮਰਦ ਜ਼ਨਾਂ ਇਕ ਤਰਫ਼ੇ, ਹੋ ਖੜੇ ਚੌਫ਼ੇਰੇ ।
ਇਕ ਪਏ ਇਕ ਬੈਠੇ ਨੀਵੇਂ, ਇਕ ਖੜੇ ਦਿਲ ਬੇਰੇ[19] ।
ਬਾ ਤਰਤੀਬ ਸਵਾਰ ਸਫ਼ਾਂ ਸਭ, ਧਰ ਤਲੀਆਂ ਪੁਰ ਜਾਨਾਂ ।
ਦੀਦ ਸੱਜਨ ਦੀਆਂ ਤਾਂਘਾਂ ਅੰਦਰ, ਬੈਠੇ ਮੱਲ ਟਿਕਾਣਾ ।
ਕੁਰਸੀ ਤਰਫ਼ ਸਤੂਨਾਂ ਦੂਰੋਂ, ਲੋਕ ਨਿਗਾਹਾਂ ਕਰਦੇ ।
ਯੂਸੁਫ਼ ਅਜ਼ੇ ਨ ਹਾਜ਼ਿਰ ਆਇਆ, ਜਿਸ ਦਿਲਬਰ ਦੇ ਬਰਦੇ ।

---

1. ਸੂਲੀ 2. ਫਾੜਨਾ (ਪਰਦੇ ਦਾ) 3. ਪਰਦਾ 4. ਰੋਸ਼ਨੀ 5. ਅੰਧੇਰਾ 6. ਖ਼ਾਹਿਸ, ਤਲਬ 7. ਸੰਦੇਸਾ 8. ਅੱਖਾਂ 9. ਹੰਝੂ 10. ਮਿੱਟੀ 11. ਬੱਦਲ 12. ਸਿੱਪੀਆਂ 13. ਮਗਰੋਂ, ਪਿੱਛੋਂ 14. ਸ਼ਾਮ ਦੇਸ ਦਾ 15. ਇਰਾਦਾ 16. ਵਿਰਕਤ ਲੋਗ 17. ਬੁਢੀਆਂ ਔਰਤਾਂ 18. ਹਾਨ-ਲਾਭ 19. ਟੁਕੜੇ ।

ਸ਼ਾਹ ਮਿਸਰ ਫ਼ੁਰਮਾਨ ਕਰੇਂਦਾ, ਮਾਲਿਕ ਇਬਨ ਜ਼ਗਰ ਨੂੰ ।
ਖ਼ਲਕ ਸਭੀ ਹੁਣ ਹਾਜ਼ਿਰ ਹੋਈ, ਲੈ ਆ ਉਸ ਦਿਲਬਰ ਨੂੰ ।

**(ਯੂਸੁਫ਼ ਤੇ ਮਾਲਿਕ)**

ਤਾਂ ਮਾਲਿਕ ਵੜ ਅੰਦਰ ਕਹੰਦਾ, ਯੂਸੁਫ਼ ਨੂੰ ਵਿਚ ਪਰਦੇ ।
ਉਠ ਯੂਸੁਫ਼ ਚੱਲ ਵੇਚਾਂ ਤੈਨੂੰ, ਲੋਕ ਉਡੀਕਾਂ ਕਰਦੇ ।
ਇਹ ਗੱਲ ਸੁਣ ਦਿਲ ਯੂਸੁਫ਼ ਸੰਦਾ, ਗ਼ਮ ਦੇ ਬਹਰ ਉਛਾਲੇ ।
ਵਿਕਣ ਲੱਗਾ ਮੈਂ ਵਿਚ ਬਜ਼ਾਰੇ, ਬਾਪ ਨ ਵੇਖੇ ਹਾਲੇ ।
ਕਿਵੇਂ ਸ਼ਫ਼ੀਕ[1] ਪਿਦਰ[2] ਬੇਖ਼ਬਰਾ, ਮੈਥੀਂ ਕਿਤਨੇ ਚਿਰ ਦਾ ।
ਮੈਂ ਪਰਦੇਸੀ ਤੇ ਨਿਤਾਣਾ, ਕਿੱਧਰ ਵਿਕਦਾ ਫਿਰਦਾ ।
ਬਾਪ ਮੇਰੇ ਨੂੰ ਕਹੀਂ ਸਬਾਏ[3], ਦੇ ਸੁਨੇਹੇ ਮੇਰੇ ।
ਯੂਸੁਫ਼ ਤੇਰਾ ਵਿਕਦਾ ਫਿਰਦਾ, ਕਰਵਾਨਾਂ ਦੇ ਡੇਰੇ ।
ਯਾ ਹਜ਼ਰਤ ਆ ਦੇਖ ਪਿਸਰ[4] ਨੂੰ, ਤੜਫੇਂਦਾ ਬਿਨ ਤੇਰੇ ।
ਆਣ ਵਿਹਾਜ ਤੇਰਾ ਮੈਂ ਖ਼ਾਦਿਮ, ਤਾਲਿਆ ਹੋਣ ਚੰਗੇਰੇ ।
ਲੋਕ ਪ੍ਰਾਏ ਮੁੱਲ ਲਿਆਏ, ਵਰਜਿਆਂ ਨਹੀਂ ਖਲੋਂਦੇ ।
ਤੇ ਮਹਬੂਬ ਜਿਨ੍ਹਾਂ ਦੇ ਵਿਛੜਨ, ਰਹਣ ਹੰਝੂ ਰੁਖ਼ ਧੋਂਦੇ ।
ਕਰ ਕਰ ਯਾਦ ਫ਼ਿਰਾਕ ਪਿਦਰ ਦਾ, ਨੈਣ ਪਿਸਰ ਦੇ ਰੋਂਦੇ ।
ਯੂਸੁਫ਼ ਦੇ ਦੋ ਨੈਣ ਸਿਰਿਸ਼ਕੋਂ[5], ਮੋਤੀਆਂ ਲੜੀ ਪਰੋਂਦੇ ।
ਬਾਝ ਜ਼ਿਆਰਤ ਬਾਪ ਪਿਆਰੇ, ਚੱਲੀ ਜਾਨ ਅਜ਼ਾਈਂ ।
ਕੌਣ ਲਵੇ ਲੈ ਜਾਵੇ ਕਿੱਥੇ, ਮਿਲਸੀ ਬਾਪ ਕਦਾਹੀਂ ।
ਉਹੋ ਪਿਆਰਾ ਇੱਕੋ ਸਾਇਤ, ਜਿਸਦੀ ਸਖ਼ਤ ਜੁਦਾਈ ।
ਆਣ ਪਰਾਇਆਂ ਬੰਦੀਵਾਨਾਂ, ਦੇਸੀ ਕਦਾਂ ਦਿਖਾਈ ।
ਕੀ ਜਾਣਾ ਅੱਜ ਕਿੱਥੇ ਜਾਸਾਂ, ਵੱਸ ਪਵਾਂ ਕਿਸੇ ਮਰਦੇ ।
ਵਾਹ ਦਰਦਾ ਹੁਣ ਕਿੱਥੇ ਦਿੱਸਣ, ਮੈਨੂੰ ਨੈਣ ਪਿਦਰ ਦੇ ।
ਜਾਂ ਮਾਲਿਕ ਨੇ ਕਹਿਆ ਯੂਸੁਫ਼, ਚੱਲ ਤੈਨੂੰ ਮੈਂ ਵੇਚਾਂ ।
ਵਲ ਵਲ ਸੁਟਿਆ ਦਿਲ ਗ਼ਮ ਭੰਨਾਂ, ਦਰਦਾਂ ਦੇ ਵਿਚ ਪੇਚਾਂ ।
ਯੂਸੁਫ਼ ਰੋਵੇ ਬਾਪ ਵਿਛੁੰਨਾ, ਸਿਰ ਨੀਵੇਂ ਫ਼ਰਮਾਇਆ ।
ਖ਼ਬਰ ਨਹੀਂ ਤੂੰ ਕਿੱਥੇ ਵੇਚੇਂ, ਫ਼ਿਕਰ ਮੇਰੇ ਦਿਲ ਆਇਆ ।
ਸੁਣ ਮਾਲਿਕ ਨੇ ਕਹਿਆ ਯੂਸੁਫ਼, ਇਹ ਕੇਹੀ ਵਡਿਆਈ ।
ਖੂਹੋਂ ਕੱਢ ਟਕੇ ਦੇ ਆਂਦੋਂ, ਹੁਣ ਕਹੁ ਉਜ਼ਰ[6] ਕਿਆ ਈ ?
ਵੇਚਣ ਨੂੰ ਮੈਂ ਮੁੱਲ ਲਿਆਂਦੋਂ, ਵੇਚਾਂ ਜਿੱਥੇ ਚਾਹਾਂ ।
ਸੈਂ ਘਰ ਸਾਹਿਬ ਹੈਂ ਅਜ ਬਰਦਾ, ਨ ਕਰ ਨਜ਼ਰ ਪਿਛਾਹਾਂ ।

---

1. ਦਇਆਲੂ, ਮਿਹਰਬਾਨੀ ਕਰਨ ਵਾਲਾ 2. ਪਿਤਾ 3. ਹਵਾ. ਸਮੀਰ 4. ਪੁਤਰ 5. ਹੰਝੂ 6. ਬਹਾਨਾ

ਸੁਣ ਯੂਸੁਫ਼ ਹੋ ਆਜਿਜ਼ ਕਹਿੰਦਾ, ਏਹੀ ਸੱਚ ਮੁਕੱਰਾ[1] ।
ਤੂੰ ਸਾਹਿਬ ਮੈਂ ਆਜਿਜ਼ ਬਰਦਾ, ਉਜ਼ਰ ਨਹੀਂ ਅੱਜ ਜ਼ੋਰਾ ।
ਸੁਣ ਕੇ ਮਾਲਿਕ ਕਦਮੀਂ ਡਿੱਗਾ, ਮੈਂ ਤੈਥੀਂ ਸ਼ਰਮਾਵਾਂ ।
ਤੇਰੇ ਲੁਤਫ਼ ਕਰਮ ਦੀਆਂ ਯੂਸੁਫ਼, ਮੇਰੇ ਸਿਰ ਤੇ ਛਾਵਾਂ ।
ਨਾਮ ਮੇਰਾ ਤੂੰ ਜ਼ਾਹਿਰ[2] ਕੀਤਾ, ਖ਼ਲਕਾਂ ਵਿਚ ਵਡਿਆਈ ।
ਤੇਰੀ ਬਰਕਤ ਦੌਲਤ ਦੁਨੀਆ, ਘਰ ਮੇਰੇ ਵਿਚ ਆਈ ।

**(ਮੰਡੀ ਵਲ ਜਾਣਾ)**

ਮਾਲਿਕ ਆਪ ਲਿਆ ਨੁਹਲਾਇਆ, ਹਜ਼ਰਤ ਯੂਸੁਫ਼ ਤਾਈਂ ।
ਫਿਰ ਪੌਸ਼ਾਕ ਬਦਨ ਪਹਨਾਈ, ਕੀ ਤਿਸ ਸਿਫ਼ਤ ਸੁਣਾਈਂ ।
ਵਾਲ ਸਵਾਰ ਜੜੇ ਵਿੱਚ ਮੋਤੀ, ਹਿਕਮਤ ਨਾਲ ਪਰੋਏ ।
ਵਾਲ ਸਿਆਹ ਵਿਚ ਤਾਰਿਆਂ ਵਾਂਗੂ, ਮੋਤੀ ਰੌਸ਼ਨ ਹੋਏ ।
ਵਾਲਾਂ ਲੜੀਆਂ ਮੋਤੀਆਂ ਜੜੀਆਂ, ਪੇਸ਼ਾਨੀ ਵਿਚਕਾਰੋਂ ।
ਖਿਚ ਕਿਨਾਰਿਓਂ ਵਲ ਵਲ ਖੜੀਆਂ, ਜਾਨ ਫ਼ਿਦਾ ਦੀਨਾਰੋਂ ।
ਤੇ ਉਹ ਰੁਖ਼ ਪੁਰ ਨੂਰੋਂ ਸੂਰਜ, ਗਿਰਦ ਜੜੇ ਸਿਆਰੇ ।
ਤਾਰ ਦੋ ਜ਼ੁਲਫ਼ ਕਿਨਾਰ ਪਲਮਦੇ, ਪੁਰ ਪੁਰ ਗੌਹਰ ਸਾਰੇ ।
[3]ਜ਼ਰਕਸ਼ ਦੀਬਾ[3] ਬੂਕਲਮੂਨੀ[4], ਗਲ ਪੈਰਾਹਨ ਪਾਇਆ ।
ਕਮਰੇ ਜ਼ਰੀ ਪਟਕਾ ਬੱਧਾ, ਮੋਤੀਆਂ ਜੜਤ ਜੜਾਇਆ ।
ਸਿਰ ਪੁਰ ਤਾਜ ਜ਼ਰੀ ਦਾ ਧਰਿਆ, ਨਿਰੀ ਗੌਹਰ ਦੀ ਆਬੇ ।
ਗਿਰਦ ਦੋ ਜ਼ੁਲਫ਼ ਚਮਕ ਸ਼ਬ ਪਿੱਛਲੀ, ਲੁੱਟ ਖੜੀ ਵਿੱਚ ਖ਼੍ਵਾਬੇ ।
ਤੇ ਪੌਸ਼ਾਕ ਸੁਹਾਵੀ ਸਾਰੀ, ਬਦਨ ਮੁਬਾਰਿਕ ਪਾਈ ।
ਨਾਅਲੀਨਾਂ[5] ਦੀ ਖ਼ੂਬੀ ਸੁਣ ਸੁਣ, ਝੌਕ ਕਲਮ ਨੂੰ ਆਈ ।
ਅਨਵਰ ਮੋਤੀ ਕੱਦ ਜਿਨ੍ਹਾਂ ਦੇ, ਦਾਣਿਆਂ ਜੇਡ ਅਨਾਰਾਂ ।
ਪੁਰ ਪੁਰ ਜੜੇ ਅਜਬ ਉਸਤਾਦਾਂ, ਨਾਲ ਤਿਲਾਈ[6] ਤਾਰਾਂ ।
ਵਾਲੇ ਕੰਨਾਂ ਵਿੱਚ ਸੁਨਹਰੀ, ਮੁੰਦਰੀਆਂ ਅੰਗੁਸ਼ਤੀਂ[7] ।
ਥੇਵੇ ਲਾਲ ਸੂਹੇ ਤੇ ਸਾਵੇ, ਜੜੇ ਜਿਨ੍ਹਾਂ ਵਿਚ ਪੁਸ਼ਤੀਂ[8] ।
ਕੰਗਣ ਹੱਥ ਮੁਰੱਸਾ ਜ਼ੱਰੀਂ, ਉਹ ਪੁਰ ਗੌਹਰ ਸਾਰੇ ।
ਗਲ ਵਿੱਚ ਤੌਕ ਜਵਾਹਿਰ ਵਾਲਾ, ਕੌਸ-ਕਜ਼ਹ[9] ਵਿੱਚ ਤਾਰੇ ।
ਜ਼ੇਵਰ ਤੇ ਪੋਸ਼ਾਕਾਂ ਸੱਭੇ, ਰਲਦੀਆਂ ਮਿਲਦੀਆਂ ਪਾਈਆਂ ।
ਉਹ ਮਹਬੂਬ ਅੱਗੇ ਪੁਰ ਨੂਰੋਂ, ਹੁਣ ਚੜ੍ਹੀਆਂ ਜ਼ੇਬਾਈਆਂ ।
ਜ਼ੱਰੀਂ ਛਟੀ ਦਿੱਤੀ ਹੱਥ ਜ਼ੇਬਾ, ਤਾਜ਼ੀ[10] ਫੇਰ ਮੰਗਾਇਆ ।

---

1. ਬਾਰ ਬਾਰ 2. ਪ੍ਰਗਟਾ, ਉੱਜਲਾ 3. ਸੋਨੇ ਨਾਲ ਜੜਿਤ ਮਖ਼ਮਲ 4. ਰੰਗ ਰੰਗ ਦੀ 5. ਜੁਤੀ 6. ਸੁਨਹਿਰੀ 7. ਉਂਗਲਾਂ ਵਿਚ 8. ਪਿੱਠ ਤੇ 9. ਪੀਂਘ 10. ਘੋੜਾ ।

ਦੋਵੇਂ ਤਰਫ਼ ਰਕਾਬ ਸੁਨਹਰੀ, ਹੱਥ ਲਗਾਮ ਰੁਪਹਰੀ[1] ।
[2]ਅਸਪਿ-ਸਬਾ[2]-ਲੰਙ[3] ਉਡੇ ਜਿਸ ਥੀਂ, ਚੜ੍ਹ ਕੇ ਬਾਜ਼ ਨ ਬਹਰੀ ।
ਸ਼ਬਦੀਜ਼ੋਂ ਖ਼ੁਸ਼-ਖ਼ੇਜ਼[4] ਜ਼ਿਆਦਾ, ਸ਼ੀਰੀਂ-ਤਰ ਗੁਲ ਕੋਲੋਂ ।
ਮੋਰ ਦੁਮੋਂ ਤੇ ਬਦਰ[5] ਸੁਮੋਂ, ਤੇ ਚੰਦ ਨਵਾਂ ਨਾਖ਼ੁਨੋਂ ।
ਦਸਤ-ਆਮੋਜ਼ ਜੰਨਤ ਦਿਆਂ ਵਾਸਾਂ, ਰਾਮ[6] ਹੱਥੀਂ ਅਸਵਾਰਾਂ ।
ਅਸਪ ਅਜੇਹਾ ਹਾਜ਼ਿਰ ਆਂਦਾ, ਖ਼ੂਬੀਆਂ ਨਾਲ ਹਜ਼ਾਰਾਂ ।
ਯੂਸੁਫ਼ ਨੂੰ ਅਸਵਾਰ ਕੀਤਾ ਸੁ, ਕਿਆ ਕਹਾਂ ਉਹ ਵੇਲਾ ।
ਜਲਵਾ ਦੇਖ ਪਰੀ ਦਿਆਂ ਜਾਇਆਂ[7], ਵਗੇ ਜਿਗਰ ਵਿਚ ਸੇਲਾ[8] ।
ਉਹ ਯੂਸੁਫ਼ ਦੀ ਸੂਰਤ ਸੋਹਣੀ, ਜ਼ੇਵਰ ਜ਼ੇਬ ਚੜ੍ਹਾਈ ।
ਮਿਸਰੀ ਖ਼ਲਕ ਸੱਭੇ ਜ਼ਨ ਮਰਦਾਂ, ਅੱਜ ਵਿਕ ਚੱਲੀ ਲੁਕਾਈ ।
ਜਦਾਂ ਜਮਾਲ ਨਜ਼ਰ ਵਿੱਚ ਆਵੇ, ਕੱਢ ਜਿਗਰ ਲੈ ਜਾਵੇ ।
ਹੋਸ਼ ਉਡਾਵੇ ਮਾਰ ਗੁਵਾਵੇ, ਬੇੜੀਆਂ ਪੂਰ ਰੁੜ੍ਹਾਵੇ ।
ਮਾਲਿਕ ਵਾਂਗ ਗ਼ੁਲਾਮਾਂ ਪਕੜੇ, ਘੋੜਾ ਆਪ ਲਗਾਮੋਂ ।
ਆਣ ਰਕਾਬ ਫੜੀ ਦੋ ਮਰਦਾਂ, ਫ਼ਖ਼ਰ ਜਿਨ੍ਹਾਂ ਵਿੱਚ ਨਾਮੋਂ ।
ਸ਼ਾਨ ਡਿੱਠੀ ਜਾਂ ਯੂਸੁਫ਼ ਆਪਣੀ, ਵਿੱਚ ਅੰਦੇਸ਼ੇ ਆਇਆ ।
ਕਨਆਨੀ ਜਿਉਂ ਪਕੜ ਭਰਾਵਾਂ, ਚਾ ਖੂਹੇ ਵਿਚ ਪਾਇਆ ।
ਕਰਕੇ ਮੂੰਹ ਫ਼ਲਕ ਵੱਲ ਯੂਸੁਫ਼, ਹਸ ਹਸ ਹਮਦ ਪੁਕਾਰੇ ।
ਕਿਵੇਂ ਹੱਸੇ ਕਰ ਜ਼ਾਹਿਰ ਹਜ਼ਰਤ, ਮਾਲਿਕ ਅਰਜ਼ ਗੁਜ਼ਾਰੇ ।
ਫ਼ਰਮਾਇਆ ਮੈਂ ਖੂਹੇ ਅੰਦਰ, ਵਿੱਚ ਮੁਸੀਬਤ ਭਾਰੀ ।
ਮਾਨ ਤਰੁੱਟਾ ਨੰਗਾ ਤਨ ਥੀਂ, ਕਰਦਾ ਗਿਰੀਆਜ਼ਾਰੀ ।
ਘੱਲਿਆ ਜਬਰਾਈਲ ਮੁਕੱਰਬ, ਦਿਤੋਸੁ ਆਣ ਸੁਨੇਹਾ ।
ਮਿਸਰ ਘੱਲਾਂ ਤੇ ਕਰਾਂ ਮੁਅੱਜ਼ਿਜ਼, ਰੁਤਬਾ ਦਿਆਂ ਅਵੇਹਾ ।
ਜੋ ਅਰਕਾਨ[9] ਮਿਸਰ ਦੇ ਵਡੇ, ਚਲਸਣ ਪਕੜ ਰਕਾਬੋਂ ।
ਹੁਣ ਦਾ ਹਾਲ ਤੇਰੇ ਪੁਰ ਹੋਸੀ, ਮਿਸਲ ਖ਼ਿਆਲੋਂ ਖ਼੍ਵਾਬੋਂ ।
ਹੁਣ ਉਹ ਵਾਹਿਦ[10] ਸਾਹਿਬ ਸੱਚੇ, ਪੂਰਾ ਕਰ ਦਿਖਲਾਇਆ ।
ਮੇਰੀ ਕਦਰੋਂ ਉਸ ਸਾਹਿਬ ਦਾ, ਮੈਂ ਪੁਰ ਫ਼ਜ਼ਲ ਖ਼ੁਦਾਇਆ ।
ਸੁਣ ਮਾਲਿਕ ਵਿਚ ਲੋਕਾਂ ਕਹਿੰਦਾ, ਜੋ ਇਹ ਕਹੇ ਜ਼ਬਾਨੋਂ ।
ਇਸ ਵਿਚ ਝੂਠ ਨਹੀਓਂ ਜ਼ੱਰਾ, ਸੱਚ ਸਭੀ ਈਮਾਨੋਂ ।
ਨਾਲ ਤਹੱਮੁਲ[11] ਯੂਸੁਫ਼ ਤਾਈਂ, ਬਾਹਰ ਤਰਫ਼ ਲਿਆਏ ।
ਮੂੰਹ ਪੁਰ ਬੁਰਕਾ ਪਾਇਆ ਹੋਇਆ, ਖ਼ਲਕ ਮਤਾਂ ਮਰ ਜਾਏ ।

---

1. ਚਾਂਦੀ ਦੀ 2. ਹਵਾ ਰੂਪੀ ਘੋੜਾ 3. ਕਾਲੇ ਰੰਗ ਦਾ ਘੋੜਾ 4. ਉੱਠਣ (ਦੌੜਨ) ਵਿਚ ਚੰਗਾ 5. ਪੂਰਾ ਚੰਨ 6. ਕਾਬੂ ਵਿਚ, ਅਸੀਲ 7. ਜੰਮੇ ਹੋਇਆਂ ਨੂੰ 8. ਸੱਟ 9. ਥੰਮ, ਸਰਦਾਰ 10. ਇੱਕੋ ਇੱਕ 11. ਠਰੰਮਾ ।

ਜਾ ਬੁਲੰਦ ਖੜਾ ਹੋ ਮਾਲਿਕ, ਉੱਚਾ ਕਰੇ ਪੁਕਾਰਾ ।
ਯੂਸੁਫ਼ ਆਇਆ ਵੇਖੋ ਲੋਕੋ, ਦੀਦ ਕਰੇ ਜੱਗ ਸਾਰਾ ।
ਮਾਹ[1] ਮੁਨੱਵਰ ਪਰਦੇ ਵਿੱਚੋਂ, ਬਾਹਿਰ ਜ਼ਾਹਿਰ ਆਇਆ ।
ਵੇਖ ਲਓ ਬੇਕੀਮਤ ਨਜ਼ਰੋਂ, ਜੈਂ ਹੱਥ ਨ ਸਰਮਾਇਆ ।

ਸੁਣਦਿਆਂ ਸਾਰ ਹਿੱਲੀ ਸਭ ਖ਼ਲਕਤ, ਸ਼ੋਰ ਪਇਆ ਵਿੱਚ ਜਗ ਦੇ ।
ਤੜਫ਼ ਪਏ ਬਿਨ ਡਿੱਠਿਆਂ ਜਿਗਰੇ, ਕਰਦ ਵਗੀ ਵਿੱਚ ਰਗ ਦੇ ।

ਤਦ ਨੂੰ ਜੌਲਾਂਗਾਹਿ[2] ਹੁਸਨ ਦਾ, ਸ਼ਾਹ-ਸਵਾਰ ਯਗਾਨਾ[3] ।
ਸਰਿ-ਮਕਤਲ[4]-ਉਸ਼ਾਕ[5] ਰਕੀਬਾਂ[6], ਕੀਤਾ ਚਾੜ੍ਹ ਰਵਾਨਾ ।

[7]ਤੂਰਿ-ਉਜ਼ਾਮ[7] ਸਦੂਰਿ-ਜਹਾਨਾਂ[8], ਕਲਬ ਕਲੀਮ[9] ਜਿਨ੍ਹਾਂ ਦੇ ।
ਅਰਿਨੀ ਉਨੱਜ਼ਰ[10] ਦੇ ਵਿੱਚ ਨਸ਼ਿਆਂ, ਮਹਵ ਦੋ ਨੈਣ ਤਿਨ੍ਹਾਂ ਦੇ ।

ਦਰਵਾਜ਼ੇ ਵੱਲ ਸਿਰ ਚਾ ਵੇਖਣ, ਜਾਂ ਉਹ ਕਰੇ ਪੁਕਾਰਾ ।
ਤਦ ਨੂੰ ਪਰਦਿਆਂ ਥੀਂ ਦਮਕਾਂਦਾ, ਡਿੱਠਾ ਉਹ ਚਮਕਾਰਾ ।

ਸੱਤਰ ਖ਼ਿਦਮਤ ਵਾਲੇ ਖ਼ਾਦਿਮ, ਯੂਸੁਫ ਦੇ ਹਰ ਪਾਸੇ ।
ਪੇਸ਼ ਸਵਾਰ ਤਜੱਮੁਲ ਕਾਰਣ, ਜੋ ਵਿੱਚ ਮਿਸਰੀਆਂ ਖ਼੍ਵਾਸੇ ।
ਵਿੱਚ ਫ਼ਰਾਖ਼ ਮੁਕਾਮ ਜਦਾਹੀਂ, ਆਣ ਵੜੀ ਅਸਵਾਰੀ ।
ਗਿਰਦ ਚੁਫੇਰਿਓਂ ਹੋ ਬੇਸਬਰੀ, ਖ਼ਲਕ ਉੱਠੀ ਹਿਲ ਸਾਰੀ ।
ਚੋਬਦਾਰਾਂ[11] ਨੂੰ ਹੁਕਮ ਕੀਤਾ ਸੁ, ਰੋਕ ਰੱਖੋ ਸਭ ਤਾਈਂ ।
ਦੌੜਨ ਨਾਹੀਂ ਕਰਨ ਨ ਹੱਲੇ, ਮਰਨ ਨ ਲੋਕ ਅਜ਼ਾਈਂ ।
ਚੋਬਦਾਰਾਂ ਹਰ ਤਰਫ਼ੋਂ ਲੋਕਾਂ, ਰੋਕ ਲਇਆ ਕਰ ਜ਼ੋਰਾ ।
ਮਰਦੋ ਰਹੋ ਟਿਕਾਣੇ ਅਟਕੇ, ਸਬਰ ਕਰੋ ਇੱਕ ਭੋਰਾ ।
ਬੈਠ ਲਵਣ ਦਿਓ ਕੁਰਸੀ ਉੱਤੇ, ਪੜਦੇ ਜਾਣ ਉਠਾਏ ।
ਨੇੜੇ ਦੀਦ[11] ਕਰਨ ਦਾ ਵੇਲਾ, ਜੇ ਤੁਸਾਂ ਸ਼ੌਕ ਸਿਵਾਏ ।
ਤਾਂ ਯੂਸੁਫ਼ ਨੂੰ ਨਾਲ ਆਰਾਮੇ, ਕੁਰਸੀ ਤਰਫ਼ ਲਿਆਏ ।
ਅੱਗੇ ਪਿੱਛੇ ਪੱਖਿਆਂ ਵਾਲੇ, ਨਾਲੋ ਨਾਲ ਸਿਧਾਏ ।

## ਯੂਸੁਫ਼ ਦੀ ਰੂ-ਨੁਮਾਈ

ਜਾਂ ਮਾਲਿਕ ਨੇ ਕੁਰਸੀ ਉੱਤੇ, ਯੂਸਫ਼ ਆਨ ਬਹਾਇਆ ।
ਬੁਰਕਾ ਚਾਇਆ ਘੁੰਡ ਉਠਾਇਆ, ਦਿਲੀਂ ਅਲੰਬਾ[12] ਲਾਇਆ ।
ਜਾਂ ਉਹ ਸੂਰਤ ਜ਼ਾਹਿਰ ਹੋਈ, ਛੇਕ ਪਏ ਵਿੱਚ ਸੰਘਾਂ ।
ਸ਼ਮ੍ਹਾ ਬਲੀ ਪੱਰ ਬਲੇ ਤੜਫਦਿਆਂ, ਅੰਦਰ ਸ਼ੌਕ ਪਤੰਗਾਂ ।
ਜੋਸ਼ ਉਠਾ ਪਈ ਸਭ ਖ਼ਲਕਤ, ਜਾਂ ਵਿੱਚ ਸ਼ੌਕ ਹੁਲਾਰੇ ।
ਚੋਬਦਾਰਾਂ ਦੀਆਂ ਜਾਨਾਂ ਗਈਆਂ; ਰੋਕਦਿਆਂ ਵਿਚਕਾਰੇ ।

---

1. ਚੰਨ 2. ਘੋੜਾ ਦੁੜਾਣ ਦਾ ਮੈਦਾਨ 3. ਅਦੁੱਤੀ 4. ਕਤਲਗਾਹ 5. ਆਸ਼ਿਕ ਦਾ ਬਹੁਵਚਨ 6. ਸ਼ਰੀਕ, ਦੁਸ਼ਮਣ 7. ਵੱਡਿਆਂ ਦਾ ਤੂਰ 8. ਦੋਹਾਂ ਜਹਾਨਾਂ ਦਾ ਮੁਖੀਆ 9. ਰੱਲਾਂ ਕਰਨ ਵਾਲੇ 10. ਐ ਖ਼ੁਦਾ, ਤੂ ਮੈਨੂੰ ਆਪਣਾ ਆਪ ਵਿਖਾ 11. ਪਹਿਰੇਦਾਰਾਂ 11. ਦਰਸ਼ਨ 12. ਲੰਬੂ ।

ਸਬਰ ਗਏ ਦਿਲ ਹੱਥੋਂ ਛੁੱਟੇ, ਨਾਅਰੇ ਪਏ ਹਜ਼ਾਰਾਂ ।
ਹਸ਼ਰ ਨਮੂਨਾ ਮਿਸਰ ਨਵਾਹੀ, ਗਈਆਂ ਦੇਸ ਪੁਕਾਰਾਂ ।
ਪਹਲੀ ਵਾਰ ਵਿਖੇਂਦਿਆਂ ਕਈਆਂ, ਜਾਨ ਗਈ ਇੱਕ ਚੀਖ਼ੋਂ ।
ਦਿਲ ਵਿੱਚ ਸੀਨੇ ਬਿਰੀਆਂ[1] ਹੋਏ, ਲਟਕ ਬਿਰਹੋਂ ਦੀ ਸੀਖ਼ੋਂ ।
ਜ਼ੁਹਰਾ ਦਰਿ-ਫ਼ਲਕ ਤੇ ਕੰਬੇ, ਜ਼ਖ਼ਮੀਂ ਦੇਖ ਮਰੀਖ਼ੋਂ[2] ।
ਲਾਣ ਬਲੇਂਦੇ ਚਿਹਰੇ ਮਿਸਰੀਆਂ, ਜ਼ਰਦ ਹੋਏ ਜ਼ਰਨੀਖ਼ੋਂ[3] ।
ਘੁਲ ਦਿਲ ਪਏ ਮਵਾਦ ਤਲਬ ਦੇ, ਕੀਤੇ ਨੁਜ਼ਜ ਤਬੀਖ਼ੋਂ[4] ।
ਗੁੰਮ ਗਏ ਪੜ੍ਹ ਦਫ਼ਤਰ ਮਿਸਰੀ, ਹਾਰੂਤੀ[5] ਤਾਰੀਖ਼ੋਂ ।
ਤਾਕਤ ਹਾਰ ਦਿੱਤੀ ਮੈਦਾਨੇ, ਦੇਖਦਿਆਂ ਦੀ ਅੱਖੀਂ ।
ਉਸ ਦਿਨ ਮੁੱਲ ਨਜ਼ਰ ਦੀਆਂ ਵਾਹਾਂ, ਹੱਥ ਨਾ ਆਵਣ ਲੱਖੀਂ ।
ਸ਼ਮ੍ਹਾ ਜਮਾਲਿਫ਼ਰੋਜ਼ਾਂ[6] ਵਾਲੀ, ਲਾਟ ਬਲੀ ਝੁਲ ਕੱਖੀਂ ।
ਝੱਲ ਦਿਲਾ ਸਿਰ ਵਰ੍ਹਦੀਆਂ ਜ਼ਰਬਾਂ[7], ਫੇਰ ਦਰੇਗ[8] ਨ ਰੱਖੀਂ ।
ਇੱਕੋ ਵਾਰੀ ਡਿੱਠਾ ਚਮਕਾਰਾ, ਦੇਖਦਿਆਂ ਜ਼ਨ ਮਰਦਾਂ ।
ਉਹ ਜ਼ਾਹਿਰ ਪਰ ਅੱਖੀਂ ਲੁਕੀਆਂ, ਹੋ ਜ਼ਖ਼ਮੋਂ ਸਰਗਰਦਾਂ ।
ਐਡਕ ਜ਼ਖ਼ਮ ਅੱਖੀਂ ਵਿੱਚ ਵਾਹੇ, ਚਮਕ ਹੁਸਨ ਦੀਆਂ ਕਰਦਾਂ ।
ਰਿਸ ਰਿਸ ਖ਼ੂਨ ਦਿਲਾਂ ਵਿੱਚ ਧੱਸਿਆ, ਨਾਲ ਬਿਰਹੋਂ ਦਿਆਂ ਦਰਦਾਂ ।
ਕੌਣ ਬੰਦਾ ਜੋ ਸਾਬਿਤ ਰਹਿਆ ਦਾਗ਼ ਲੱਗੇ ਵਿੱਚ ਦਿਲ ਦੇ ।
ਜ਼ਨ ਮਰਦਾਂ ਚ ਹੋਸ਼ ਦਿਮਾਗ਼ੀਂ, ਨ ਬੋਲਣ ਨ ਹਿਲਦੇ ।
ਸਭ ਚੁੱਪ ਚਾਪ ਬੁੱਤਾਂ ਦੀ ਸੂਰਤ, ਜੋ ਲਖ ਚੈਨ ਜੰਗਲ ਦੇ ।
ਲਅਮਾ-ਇ-ਬਰਕਿ[9]-ਹੁਸਨ ਦੀ ਤੇਗ਼ੋਂ; ਜ਼ਖ਼ਮ ਵੱਜੇ ਨ ਮਿਲ਼ਦੇ ।
ਦੀਦ ਉਲਾਰ ਸਹਾਰ ਨਜ਼ਰ ਨੂੰ, ਵੇਖ ਦਿਲਾ ਇਕ ਵਾਰੀ ।
ਸੈ ਸੈ ਵਾਰ ਪੁਕਾਰ ਕਰੇਂਦਿਆਂ, ਚਸ਼ਮ ਨ ਖੋਲ੍ਹੇ ਬਾਰੀ ।
ਕੀ ਤਾਕਤ ਇਹ ਚਸ਼ਮ ਨਕਾਰੀ, ਜ਼ਰਬ ਸਹੇ ਸਿਰ ਭਾਰੀ ।
ਲਖ ਗ਼ਨੀਮਤ ਠਾਠ ਹੁਸਨ ਤੇ, ਜੇ ਜਾਵੇ ਬਲਿਹਾਰੀ ।
ਸ਼ਕਲ ਮੁਬਾਰਿਕ ਯੂਸੁਫ਼ ਵਾਲੀ, ਜ਼ਿਬ੍ਹਾ[10] ਗਈ ਕਰ ਲੋਕਾਂ ।
ਨੈਣ ਚਮਕਦੇ ਤਾਰਿਆਂ ਵਾਂਗੂੰ, ਤੇਜ਼ ਉਨ੍ਹਾਂ ਦੀਆਂ ਨੋਕਾਂ ।
ਅੱਖੀਂ ਨਾਲ ਰਲਾਂਦਿਆਂ ਅੱਖੀਂ, ਜਿਗਰ ਪਏ ਵਿਚ ਝੋਕਾਂ ।
ਹੈਰਤ ਪਈਆਂ ਜਾਨਾਂ ਗਈਆਂ, ਵਾਹਵਾ ਸੌਦਾ ਰੋਕਾਂ ।
ਇਬਰਤ-ਗੀਰ[11] ਦੋ ਨੈਣ ਰਸੀਲੇ, ਘਾਹ ਘੱਤਣ ਤਲਵਾਰੀਂ ।
ਵੇਖਦਿਆਂ ਲੁੱਟ ਲੈਣ ਦਿਲਾਂ ਨੂੰ, ਧਰ ਧਰ ਜ਼ਰਬ ਨਕਾਰੀਂ[12] ।

---

1. ਭੁਜ ਗਏ 2. ਇਕ ਰਾਹ ਹੈ; ਦੇਖੋ ਅੰਤਕਾ 2. ਮੰਗਲ ਤਾਰਾ 3. ਹੜਤਾਲ, ਪੀਲੇ ਰੰਗ ਦੀ ਇਕ ਦਵਾਈ 4. 'ਮਾਦਾ' ਦਾ ਬਹੁਵਚਨ ਹੈ 5. ਪਤਲੇ ਤੋਂ ਸੰਘਣਾ ਅਤੇ ਸੰਘਣੇ ਤੋਂ ਪਤਲਾ, ਰਾਸ ਕਰ ਦੇਣਾ 4. ਜੋਸ਼, ਸੇਕ (ਇਸ਼ਕ ਦਾ) 5. ਦੇਖੋ ਅੰਤਕਾ, ਹਾਰੂਤ 6. ਲਟ ਲਟ ਭਖਦਾ ਹੁਸਨ 7. ਚੋਟਾਂ 8. ਅਫ਼ਸੋਸ, ਪਛਤਾਵਾ 9. ਬਿਜਲੀ ਦੀ ਚਮਕ 10. ਘਾਇਲ 11. ਸਿਖਿਆ ਲੈਣ ਵਾਲੇ 12. ਨਗ਼ਾਰਾ ।

ਵਾਲ ਪ੍ਰੋਤੇ ਮੋਤੀਆਂ ਵਾਲੇ, ਪਲਮੇਂਦੇ[1] ਰੁਖ਼ਸਾਰੀਂ ।
ਕਰ ਘਾਇਲ ਸੁੱਟ ਜਾਣ ਦਿਲਾਂ ਨੂੰ, ਬੰਨ੍ਹ ਜ਼ੁਲਫ਼ ਦੀ ਤਾਰੀਂ ।
ਸਾਫ਼ ਅਜਬ ਪੇਸ਼ਾਨੀ ਜ਼ੇਬਾ, ਗ਼ਰਕ਼ ਚਮਕ ਲਿਸ਼ਕਾਰੀਂ ।
ਨੇਜ਼ਿਆਂ ਵਾਂਗ ਮੱਥੇ ਦੀਆਂ ਚਮਕਾਂ, ਦਿਲੀਂ ਧਸਣ ਵਿਚਕਾਰੀਂ ।
ਪੁਰ ਅਨਵਰ ਦੋਵੇਂ ਰੁਖ਼ਸਾਰੇ, ਟਿਕਦੀਆਂ ਨ ਨਿਗਾਹਾਂ ।
ਤਪਣ ਅੱਖੀਂ ਖੁੱਲ੍ਹ ਜਾਣ ਨਿਗਾਹਾਂ, ਫਿਰ ਕਦ ਵਗਣ ਅਗਾਹਾਂ ।
ਕ਼ਦਰ ਨਿਗਾਹ ਨ ਇਹ ਬੇਅਦਬੀ, ਪੇਸ਼ ਵਧੇ ਵਲ ਰਾਹਾਂ ।
ਸਣੇ ਨਿਗਾਹ ਨਿਗਾਹਾਂ ਵਾਲੇ, ਬੇਖ਼ੁਦ ਝੜਨ ਪਿਛਾਹਾਂ ।
[2]ਸਾਇਕ਼ ਬਰਕ਼[2] ਮੁਨੱਵਰ ਬੀਨੀ[3], ਦੰਦ ਫ਼ਰੋਗ਼ ਸਬਾਹਾ[4] ।
[5]ਖ਼ੁਦ-ਬੀਨਾਂ[5] ਖ਼ੁਦ-ਬੀਨੀ ਭੁੱਲੀ, ਮੂੰਹ ਝੁਕ ਗਏ ਪਿਛਾਹਾਂ ।
ਲਬ ਲਾਲੀ ਵਿਚ ਲੁੱਟ ਸ਼ਫ਼ਕ਼[6] ਦੀ, ਖ਼ੂਨ ਜਿਗਰ ਦਾ ਧਰਿਆ ।
ਲਾਲੋਂ ਲਾਲ ਗਈਆਂ ਹੋ ਅੱਖੀਂ, ਵੇਖ ਸਭਨਾਂ ਦਮ ਜਰਿਆ ।
ਵਿਚ ਜ਼ਨਖ਼ੰਦਾਂ[7] ਗ਼ਬਗ਼ਬ[8] ਵਾਲੀ, ਆਬਿ ਕਰਮ ਦਾ ਭਰਿਆ ।
ਵਿਚ ਗਿਰਦਾਬਿ[9]-ਤਹੱਯੁਰ[10] ਤੁਰਿਆ, ਜਿਸ ਥੀਂ ਵੇਖ ਨ ਸਰਿਆ ।
ਚਿਹਰ ਮੁਬਾਰਿਕ ਦੀ ਮੌਜ਼ੂਨੀ, ਮਰਕਜ਼ ਵਿਚ ਮੁਦੱਵਰ[11] ।
ਤਾਰੇ ਦੂਰ ਤੇ ਤੋਂਕ਼ ਹਲਾਲੋਂ, ਸੂਰਜ ਤਾਜ ਮੁਨੱਵਰ ।
ਸ਼ੀਰੀਨੀ ਪੁਰ ਵਿਚ ਤਬੱਸੁਮ, ਨਮਕੀਨੀ ਗੁਫ਼ਤਾਰੀਂ ।
ਦੰਦੀਂ ਚਮਕ ਸਬਾਹੋਂ ਅਨਵਰ, ਨੂਰ ਵਰ੍ਹੇ ਰੁਖ਼ਸਾਰੀਂ ।
ਮੋਤੀਆਂ ਨਾਲ ਝਲਕਦੀਆਂ ਜ਼ੁਲਫ਼ਾਂ, ਨਾਲ ਵਲਾਂ ਵਲ ਭਰੀਆਂ ।
ਮਿਸਰੀ ਝੜੇ ਤੜਾਕ ਜ਼ਿਮੀਂ ਤੇ, ਵੇਖ ਸਨਾਅਤ-ਗਰੀਆਂ[12] ।
ਲੋਕਾਂ ਤਾਈਂ ਵੇਖਦਿਆਂ ਹੀ, ਗਏ ਕ਼ਰਾਰ ਦਿਲਾਂ ਦੇ ।
ਤਲੀਆਂ ਫਾਟਨ ਜਾਮੇ ਫਾੜਨ, ਤੋੜਨ ਵਾਲ ਸਿਰਾਂ ਦੇ ।
ਮਜਲਿਸ ਵਿੱਚੋਂ ਪਏ ਪੁਕਾਰੇ, ਮਾਲਿਕ ਬਾਜ਼ਰਗਾਨਾ[13] ।
ਕ਼ਸਮ ਤੈਨੂੰ ਘਤ ਬੁਰਕ਼ਾ ਇਸ ਤੇ, ਦੇਖ ਗਈਆਂ ਜਲ ਜਾਨਾਂ ।
ਮੁਰਦਿਆਂ ਦਾ ਏਥੇ ਅੰਤ ਨ ਕਾਈ, ਵਿਰਲੇ ਜਾਨਾਂ ਵਾਲੇ ।
ਜ਼ਿੰਦਿਆਂ ਧਰੇ ਸਭਾਂ ਸਿਰ ਸਜਦੇ, ਹੋ ਹੋ ਕੇ ਮਤਵਾਲੇ ।
ਦਸ ਹਜ਼ਾਰ ਮੋਏ ਵਿਚ ਗਿਣਤੀ, ਮਜਲਿਸ ਦੇ ਵਿਚਕਾਰੇ ।
ਪੰਜ ਹਜ਼ਾਰਾਂ ਹੈਰਤ ਅੰਦਰ, ਤੜਫ ਮੋਏ ਬੇਚਾਰੇ ।
ਪੰਜ ਹਜ਼ਾਰ ਮਲੇ ਵਿਚ ਪੈਰਾਂ, ਲੋਕਾਂ ਜਾਨ ਗਵਾਈ ।
ਦੌੜਦਿਆਂ ਜਾਂ ਹੋਸ਼ ਨ ਰਹੀਆਂ, ਸੁਰਤ ਨ ਬਾਕ਼ੀ ਕਾਈ ।

---

1. ਲਟਕਦੇ 2. ਬਿਜਲੀ 3. ਨੱਕ 4. ਸਵੇਰਾ 5. ਆਪਣੇ ਆਪ ਨੂੰ ਹੀ ਪਸੰਦ ਕਰਨ ਵਾਲੇ, ਆਕੜ ਵਾਲੇ 6. ਪਹੁ-ਫੁਟਾਲਾ 7. ਠੋਡੀ 8 ਠੋਡੀ ਦਾ ਟੋਇਆ ਜਿਹੜਾ ਸੋਹਜ ਦੀ ਨਿਸ਼ਾਨੀ ਮੰਨਿਆ ਜਾਂਦਾ ਹੈ 9. ਭੰਵਰ 10. ਹੈਰਾਨੀ 11. ਗੋਲ 12. ਕਾਰੀਗਰੀ 13. ਤਾਜਿਰ, ਵਪਾਰੀ ।

ਲੋਕ ਹੋਏ ਇਕ ਹੱਕੇ ਬੱਕੇ, ਇਕ ਹੋ ਗਏ ਦੀਵਾਨੇ ।
ਇਕਨਾਂ ਨਸ਼ਾ ਇਸ਼ਕ ਦਾ ਚੜ੍ਹਿਆ, ਅਕ਼ਲੋਂ ਰਹ ਬੇਗਾਨੇ ।
ਗੁਜ਼ਰੀ ਦੇਰ ਪਈਆਂ ਕੁਝ ਹੋਸ਼ਾਂ, ਨੀਵੀਆਂ ਕਰਨ ਨਿਗਾਹਾਂ ।
ਚਸ਼ਮ[1] ਜ਼ਈਫ਼[2] ਨ ਤਾਬਿਸ਼[3] ਝੱਲੇ, ਸ਼ੌਕਾਂ ਕ਼ਦਮ ਅਗਾਹਾਂ ।
ਮਾਲਿਕ ਕਰੇ ਬੁਲੰਦ ਪੁਕਾਰਾਂ, ਮੁਸ਼ਤ੍ਰੀਓ[4] ਜ਼ਰ ਕੱਢੋ ।
ਯੂਸੁਫ਼ ਵੇਚਾਂ ਮੁੱਲ ਖ਼ਰੀਦੋ, ਏਹ ਬੇਖ਼ੁਦੀਆਂ ਛੱਡੋ ।
ਸੁਣ ਲੋਕਾਂ ਸਿਰ ਨੀਵੇਂ ਕੀਤੇ, ਕੀਮਤ ਕਿਹੜਾ ਤਾਰੇ ।
ਇਸਦਾ ਮੁੱਲ ਨਹੀਂ ਜਗ ਸਾਰਾ, ਤੇ ਕਦ ਮਿਸਰੀ ਸਾਰੇ ।

## ਯੂਸੁਫ਼ ਦੀ ਬੋਲੀ ਪੈਣੀ

ਜੋਸ਼ ਪਏ ਵਿਚ ਬਜ਼ਮ[5] ਮਲੂਕਾਂ[6], ਮੁਸ਼ਤ੍ਰੀਆਂ ਦਿਲ ਡੋਲੇ ।
ਸੀਨਿਆਂ ਵਿਚ ਪਈਆਂ ਸੈ ਜ਼ਰਬਾਂ[7], ਵਗੇ ਬਿਰਹੋਂ ਦੇ ਝੋਲੇ ।
ਛਾਤੀਆਂ ਦੇ ਸੰਦੂਕਾਂ ਵਿੱਚੋਂ, ਮਾਲ ਦਿਲਾਂ ਦੇ ਖੋਲ੍ਹੇ ।
ਇਹ ਵਿੱਚ ਰੂਨੁਮਾਈ[8] ਸੱਜਨ ਦੇ, ਕਮ ਨਿਕਲੇ ਜਾਂ ਤੋਲੇ ।
ਮੁੜ ਘੱਤ ਗਿਰਹ ਧਰਨ ਵਿਚ ਜੇਬਾਂ, ਤੇ ਮੁੜ ਫੇਰ ਨ ਬੋਲੇ ।
ਸਰਮਾਇਆ ਦੀ ਬੇਸਾਮਾਨੀਓਂ, ਕੋਈ ਭੇਤ ਨ ਖੋਲ੍ਹੇ ।
ਵਕਤ ਵਿਕਣ ਦਾ ਨੇੜੇ ਢੁੱਕਾ, ਖਾਵਣ ਜਿਗਰ ਹੁਲਾਰੇ ।
ਕਰੇ ਪੁਕਾਰ ਪੁਕਾਰਨਹਾਰਾ, ਯਾਦ ਜਿਹਨੂੰ ਵਲ ਸਾਰੇ ।
ਕੌਣ ਖ਼ਰੀਦੇ ਸੋਹਣਾ ਬੰਦਾ, ਨਾਜ਼ਿਕ ਅੱਖੀਆਂ ਵਾਲਾ ।
ਪੀਰ ਅਦਬ ਸੁਲਤਾਨ ਅਕ਼ਲ ਦਾ, ਸੁਖ਼ਨ ਫ਼ਸੀਹ[9] ਉਜਾਲਾ ।
ਅਹਸਨ[10] ਖ਼ੁਲਕ਼[11] ਕਲਾਮੋਂ ਸਾਦਿਕ਼[12], ਫ਼ਹਮ[13] ਕਮਾਲ ਰਸਾਈ[14] ।
ਮਿੱਠੀ ਬੋਲੀ ਹਸਦਾ ਮੱਥਾ, ਅਹਦ[15] ਵਫ਼ਾ ਸਫ਼ਾਈ ।
ਨੂਰੀ ਸ਼ਕਲ ਹਯਾ ਪਰਵਰਦਾ, ਰੱਖੇ ਚਸ਼ਮ ਨਿਵਾਈ ।
ਅੰਦਰ ਜ਼ੁਹਦ ਅਮਾਨਤ ਤਕ਼ਵਾ, ਇਸਦੇ ਜੋੜ ਨ ਕਾਈ ।
ਸਾਫ਼ ਯਕੀਨ ਗ਼ਜ਼ਬ ਥੀਂ ਖ਼ਾਲੀ, ਪੁਰ ਹਿਕਮਤ ਥੀਂ ਸੀਨਾ ।
ਸਾਬਿਰ ਸ਼ਾਕਿਰ ਜ਼ਾਕਿਰ ਆਦਿਲ, ਜਿਸ ਵਿਚ ਹਸਦ ਨ ਕੀਨਾ ।
ਬੋਲੋ ਮਰਦੋ ਕੌਣ ਖ਼ਰੀਦੇ, ਯੂਸੁਫ਼ ਮਾਹ-ਕਨਆਨੀ ।
ਵਿੰਨ੍ਹ ਅੱਖੀਂ ਜੋ ਜਾਣ ਦਿਲਾਂ ਨੂੰ, ਜਿਗਰ ਲਏ ਪੇਸ਼ਾਨੀ ।
ਸਬਰ ਉਜਾੜੇ ਅਕ਼ਲ ਲਿਤਾੜੇ ਕਾਕਲ ਦੀ ਵੈਰਾਨੀ ।
ਤੇ ਵਾਲਾਂ ਦੇ ਵਲ ਵਲ ਦੇ ਵਿਚ, ਹੈਰਾਨੀ ਹੈਰਾਨੀ ।
ਕੌਣ ਖ਼ਰੀਦੇ ਨਾਜ਼ਿਕ ਬਰਦਾ, ਜਿਸਦੀਆਂ ਮਿਸਰੇ ਵਾਰਾਂ ।
ਜਿਸਦੇ ਇਕ ਦੀਦਾਰ ਕਰੇਂਦਿਆਂ, ਜਾਨਾਂ ਜਾਣ ਹਜ਼ਾਰਾਂ ।

---

1. ਅੱਖ 2. ਕਮਜ਼ੋਰ 3. ਝਾਲ 3. ਗਾਹਕੋ 5. ਮਹਿਫ਼ਲ 6. ਬਾਦਸ਼ਾਹਾਂ 7. ਸੱਟਾਂ 8. ਮੂੰਹ ਵਿਖਾਈ 9. ਮਿੱਠੇ ਬੋਲਾਂ ਵਾਲੇ 10. ਸੋਸ਼ਟ 11. ਸੁਭਾਉ 12. ਸੱਚਾ 13. ਸਮਝ 14. ਪਹੁੰਚ 15. ਇਕਰਾਰ ।

ਕੌਣ ਖ਼ਰੀਦੇ ਬਦਰੇ ਮੁਨੱਵਰ, ਹੁਸਨ ਜਿਦ੍ਹਾ ਮਤਵਾਲਾ ।
ਸਖ਼ੀ ਫ਼ਸੀਹ ਸਬੀਹ[1] ਪਿਆਰਾ, ਭਵਾਂ ਮੁਕੱਵਸ ਵਾਲਾ ।
ਨਾਜ਼ਵਰਾਂ[2] ਦੀ ਸ਼ਾਹਿਨਸ਼ਾਹੀ, ਨਾਮ ਜਿਦ੍ਹੇ ਪੁਰ ਆਈ ।
ਜਿਸਦੇ ਜੇਹਾ ਕਦੇ ਨ ਹੋਇਆ, ਤੇ ਨ ਹੋਵਗ ਕਾਈ ।
ਬਹੁਤ ਲਤੀਫ਼ ਜ਼ਰੀਫ਼ ਕਹਿਆ ਇੱਕ, ਰਹੀ ਨਬੁੱਵਤ ਬਾਕ਼ੀ ।
ਕਹਣ ਲੱਗੇ ਮੂੰਹ ਰੋਕ ਅਮਰ ਥੀਂ, ਜੜੇਂ [3]ਸਕੂਤੋਂ ਤਾਕ਼ੀ[3] ।
ਸੁਣ ਮਰਦਾਂ ਫਟ ਗਏ ਕਲੇਜੇ, ਜਾਨ ਚੱਲੀ ਵਿੱਚ ਸਾਈ ।
ਝੂਠ ਨ ਕਹਿਆ ਮੁਨਾਦੀ ਕਾਈ, ਸਾਰਾ ਸੱਚ ਏਹਾ ਈ ।
ਇਹ ਨਦਾਈਆਂ[4] ਸੁਣੀਆਂ ਯੂਸੁਫ਼, ਵਿਚ ਦਿਲ ਦੇ ਸ਼ਰਮਾਇਆ ।
ਸਾਹਿਬ ਮੇਰਾ ਜਾਣੇ ਮੈਨੂੰ, ਜਿਸਨੇ ਆਪ ਬਣਾਇਆ ।
ਸ਼ੀਸ਼ਾ ਡਿੱਠਾ ਯੂਸੁਫ਼ ਤਾਈਂ, ਯਾਦ ਦਿਲੇ ਵਿਚ ਆਇਆ ।
ਕੰਬ ਗਇਆ ਸੁਣ ਨੈਣ ਵਗੇ ਦੋ, ਸਾਵਣ ਚਸ਼ਮ ਵਸਾਇਆ ।
ਸਿਰ ਨੀਵੇਂ ਫ਼ਰਮਾਇਆ ਰੋ ਰੋ, ਅੱਲ੍ਹਾ ਦੀ ਵਡਿਆਈ ।
ਬੱਸ ਪੁਕਾਰਨ ਵਾਲਿਆ ਭਾਈ, ਨ ਕਰ ਵਾਧਾ ਕਾਈ ।
ਮੈਂ ਹਾਂ ਬੰਦਾ ਮਾਲਿਕ ਸੰਦਾ, ਯੂਸੁਫ਼ ਕਰੇ ਇਸ਼ਾਰਤ ।
ਇਹ ਪੁਕਾਰ ਪੁਕਾਰਾਂ ਜ਼ਾਹਿਰ, ਜਿਸਦੀ ਇਹ ਇਬਾਰਤ[5] ।
ਕੌਣ ਖ਼ਰੀਦੇ ਆਜ਼ਿਜ ਬੰਦਾ, ਪਰਦੇਸੀ ਨਤਾਣਾ ।
ਵਿਚ ਗ਼ਮਾਂ ਦਿਲਗੀਰੀਆਂ ਹੈਰਤ, ਜਿਸਦਾ ਹਾਲ ਰੰਜਾਣਾ[6] ।
ਬੇ ਤਾਕ਼ਤ ਨਥਾਵਾਂ ਬੇਦਿਲ, ਫ਼ਿਕਰੀਂ ਵਕ਼ਤ ਵਿਹਾਣਾ ।
ਜਿਸ ਜੇਹਾ ਮਸਕੀਨ ਨ ਕਾਈ, ਆਖ਼ਿਰ ਕ਼ਬਰ ਟਿਕਾਣਾ ।
ਸੁਣ ਕੇ ਕਹੇ ਪੁਕਾਰਨ ਵਾਲਾ, ਇਹ ਗੱਲ ਲਾਇਕ਼ ਨਾਹੀਂ ।
ਮੈਂ ਇਹ ਤੇਰੀਆਂ ਸਿਫ਼ਤਾਂ ਅੰਦਰ, ਕਹਾਂ ਨ ਮੂਲ ਕਦਾਹੀਂ ।
ਸ਼ਾਨ ਤੇਰੀ ਸਭ ਜਗ ਥੀਂ ਆਲੀ, ਤੇ ਤੂੰ ਨੁਕ਼ਸੋਂ ਖ਼ਾਲੀ ।
ਕਰਾਂ ਪੁਕ ਰ ਤੇਰੇ ਹੱਕ਼ ਲਾਇਕ, ਆਲੀ ਸਿਫ਼ਤਾਂ ਵਾਲੀ ।
ਸੁਣ ਫ਼ਰਮਾਇਆ ਦੂਜੀ ਵਾਰੀ, ਅਜੇ ਇਹ ਕਹੀਂ ਨਾ ਭਾਈ ।
ਸੱਚੀ ਗੱਲ ਪੁਕਾਰ ਜਗਤ ਵਿਚ, ਜਿਸ ਵਿਚ ਨੁਕ਼ਸ ਨ ਕਾਈ ।
ਕੌਣ ਖ਼ਰੀਦੇ ਬੰਦਾ ਜਿਸ ਪੁਰ, ਲੁਤਫ਼ ਅਲਾਹੋਂ ਆਹੀ ।
ਇਬਨੁਲ[7] ਨਬੀ ਨਬੀ ਦਾ ਬੇਟਾ, ਇਬਨ ਖ਼ਲੀਲ ਇਲਾਹੀ ।
ਕਰਦਾ ਅਰਜ਼ ਪੁਕਾਰਨ ਵਾਲਾ, ਜੇ ਇਹਾ ਕਰਾਂ ਪੁਕਾਰਾ ।
ਤੈਨੂੰ ਫੇਰ ਖ਼ਰੀਦੇ ਕਿਹੜਾ, ਖ਼ੌਫ਼ ਕਰੇ ਜੱਗ ਸਾਰਾ ।

---

1. ਸੁੰਦਰ, ਸੋਹਣਾ 2. ਸੋਹਣਿਆਂ 3. ਚੁਪ ਦੇ ਭਿਤ (ਕਿਵਾੜ) 4. ਅਵਾਜ਼ਾਂ 5. ਲਿਖਤ 6. ਦਰਦ-ਭਰਿਆ 7. ਪੁਤਰ ।

ਵਹੀ[1] ਕਰੇ ਰੱਬ ਯੂਸੁਫ਼ ਤਾਈਂ, ਰਹ ਖ਼ਾਮੋਸ਼ ਪਿਆਰੇ ।
ਜ਼ਾਹਿਰ ਕਰਸਾਂ ਕ਼ਦਰ ਤੇਰਾ ਅੱਜ, ਫ਼ਜ਼ਲ[2] ਮੇਰੇ ਨੇ ਭਾਰੇ ।
ਮੁੜ ਮੁੜ ਕਰੇ ਪੁਕਾਰ ਮੁਨਾਦੀ, ਓਹਾ ਲਫ਼ਜ਼ ਪੁਕਾਰੇ ।
ਮੁਸ਼ਤ੍ਰੀਆਂ ਦੇ ਦਿਲ ਸ਼ਰਮਾਂਦੇ, ਕੌਣ ਅੱਵਲ ਦਮ ਮਾਰੇ ।
ਜਿਤਨੀ ਕੀਮਤ ਜ਼ਾਹਿਰ ਆਖਾਂ, ਮੁੱਲ ਨਹੀਂ ਇੱਕ ਵਾਲੋਂ
ਕੌਣ ਅੱਵਲ ਜੋ ਕਰੇ ਦਲੇਰੀ, ਮੁੱਲ ਕਰੇ ਇਸ ਮਾਲੋਂ ।
ਤਦ ਨੂੰ ਬਦਰਾ[3] ਅਸ਼ਰਫ਼ੀਆਂ ਦਾ ਗਾਹਕ ਇੱਕ ਲਿਆਇਆ ।
ਗਿਣਤੀ ਵਿੱਚ ਹਜ਼ਾਰ ਏਹਾ ਹੀ, ਯੂਸੁਫ਼ ਤਲਬ ਸੁਟਾਇਆ ।
ਪਹਲ ਹੋਈ ਹੁਣ ਖ਼ਲਕਤ ਦੌੜੀ, ਮੁੱਲ ਖ਼ਰੀਦਣ ਸਾਰੇ ।
ਹਰ ਤਾਕ਼ਤ ਵਿਚ ਅਰਜ਼ ਲਿਆਈ, ਸ਼ੋਰ ਪਇਆ ਯਕਬਾਰੇ ।
ਹਰ ਹਰ ਦਿਲ ਵਿੱਚ ਯੂਸੁਫ਼ ਸੰਦਾ, ਸ਼ੌਕ ਪਇਆ ਸੁ ਭਾਰਾ ।
ਜ਼ਨ ਮਰਦਾਂ ਹਰ ਹਾਜ਼ਿਰ ਮਾਲੋਂ, ਲੱਗੇ ਕਰਨ ਪੁਕਾਰਾ ।
ਬੁੱਢੀ ਇਕ ਮਸਕੀਨ[4] ਬੇਚਾਰੀ, ਅੱਟੀ ਸੂਤ ਲਿਆਈ ।
ਜੇ ਇਤਨੇ ਨੂੰ ਆਵੇ ਯੂਸੁਫ਼, ਦੇਹੋ ਅਰਜ਼ ਸੁਣਾਈ ।
ਇਸ ਸੂਰਤ ਦਿਆਂ ਮਾਅਨਿਆਂ[5] ਮੈਨੂੰ, ਕਰ ਮਜਬੂਰ ਝੁਕਾਇਆ ।
ਮੈਂ ਖ਼ੁਦ ਦਿਲ ਦਾ ਵਾਹ ਮਿਟਾਇਆ, ਆਂਦਾ ਸਭ ਸਰਮਾਇਆ ।
ਇਕ ਤਵੰਗਰ[6] ਨੇ ਸੌ ਬਦਰਾ, ਓਵੇਂ ਆਣ ਸੁਟਾਇਆ ।
ਇਕ ਹਜ਼ਾਰ ਮੁਹਰ ਹਰ ਬਦਰੇ, ਯੂਸੁਫ਼ ਮੁੱਲ ਸੁਣਾਇਆ ।
ਅੱਵਲ ਵਾਲੇ ਉਹ ਇੱਕ ਬਦਰਾ, ਆਪਣਾ ਚੁੱਕ ਲਇਆ ਸੁ ।
ਦੂਜੇ ਉਪਰ ਤੀਜਾ ਗ਼ਾਲਿਬ, ਭੀ ਮਹਰੂਮ[7] ਰਹਿਆ ਸੁ ।
ਦਮੀਂ ਪਲੀਂ ਹੁਣ ਵਧਦੀ ਜਾਵੇ, ਕੀਮਤ ਅੰਤ ਨ ਆਵੇ ।
ਇੱਕ ਥੀਂ ਦੂਜਾ ਕਰੇ ਦੋ ਚੰਦਾਂ, ਆਵੇ ਹੋਰ ਵਧਾਵੇ ।
ਹੋਰ ਅਮੀਰ ਪਵੇ ਮੁੱਲ ਚਾਹੜੇ, ਦੂਜਾ ਹੋਰ ਚੜ੍ਹਾਵੇ ।
ਵਾਰੋ ਵਾਰ ਪੁਕਾਰਾਂ ਪਈਆਂ, ਕੁਝ ਸ਼ੁਮਾਰ[8] ਨ ਆਵੇ ।
ਮੋਤੀ ਵਜ਼ਨ ਬਰਾਬਰ ਯੂਸੁਫ਼, ਇੱਕਨੇ ਅਰਜ਼ ਸੁਣਾਈ ।
ਲਾਲ ਬਦਖ਼ਸ਼ਾਂ ਵਾਲੇ ਦੂਜਾ, ਦੂਣੀ ਕਰੇ ਵਧਾਈ ।
ਕੁਝ ਟਿਕਾਣਾ ਰਹਿਆ ਨ ਕ਼ੀਮਤ, ਵਿਕ ਵਿਕ ਗਏ ਖ਼ਜ਼ਾਨੇ ।
ਦੇਵਣ ਮੁਲਕ ਮਤਾਈ[9] ਦੌਲਤ, ਸਣ ਘਰ ਬਾਰ ਮਕਾਨੇ ।
ਜਿਸਦੀ ਘਟੀ ਹਟੀ ਸਰਮਾਇਆ, ਉਹ ਰੋਵੇ ਗ਼ਮ ਖਾਵੇ ।
ਮੇਰੀਆਂ ਟੁੱਟ ਉਮੀਦਾਂ ਗਈਆਂ, ਯੂਸੁਫ਼ ਹੱਥ ਨ ਆਵੇ ।

1. ਰੱਬ ਵਲੋਂ ਹੋਇਆ ਹੁਕਮ 2. ਮਿਹਰ, ਬਖ਼ਸ਼ਿਸ਼ 3. ਤੋੜਾ, ਗੁਥਲੀ 4. ਗ਼ਰੀਬੜੀ ਜੇਹੀ 5, ਅਸਲੀ ਅਰਥਾਂ 6. ਅਮੀਰ, ਧਨੀ 7. ਵੰਚਿਤ 8. ਗਿਣਤੀ 9, ਧਨ ।

ਆਹ ਵਗੇ ਵਿੱਚ ਜੌਲਾਂ-ਗਾਹੈ, ਮੁਸ਼ਤ੍ਰੀਆਂ ਦੇ ਦਿਲ ਦੀ ।
ਯੂਸੁਫ ਦਾ ਮੁੱਲ ਜਗ ਥੀਂ ਭਾਰਾ, ਹਸਰਤ[1] ਸਸਤੀ ਮਿਲਦੀ ।
ਦੌਲਤਮੰਦ ਹਜ਼ਾਰਾਂ ਬੈਠੇ, ਹੱਥ ਮਲਣ ਕਰ ਆਹੀਂ ।
ਗੁਜ਼ਰ ਗਈ ਹੁਣ ਕ਼ੀਮਤ ਇਸਦੀ, ਵੱਸ ਮੇਰੇ ਵਿੱਚ ਨਾਹੀਂ ।
ਬਹੁਤੀ ਕੀਮਤ ਦੇਖ ਨ ਮੰਨਿਆ, ਟੁੱਟ ਉਮੀਦਾਂ ਗਈਆਂ ।
ਲੋਕ ਕਹਣ ਹੁਣ ਕੀਮਤ ਇਸਦੀ, ਸ਼ਾਹ ਭਰੇਗਾ ਰਈਯਾਂ ।

## ਹਿਕਾਯਤ ਬੀਬੀ ਬਾਜ਼ਗਾਹ

ਬਾਜ਼ਗਾਹ ਨਾਮ ਵੱਸੇ ਇੱਕ ਔਰਤ, ਸਰਵਰ ਮਿਸਰ ਨਵਾਹੀ ।
ਆਦਿਆਂ[2] ਦੀ ਵਿੱਚ ਕੌਮ ਉਸੇ ਦੀ, ਸਰਦਾਰੀ ਤੇ ਸ਼ਾਹੀ ।
ਪਹਿਲੀ ਉਮਰ ਕੰਵਾਰੀ ਰੈਅਨਾ[3], ਸਰਪ ਚਮਨ ਦਾ ਪੂਰਾ ।
ਜ਼ਾਹਿਦ[5] ਲੁੱਟੇ ਤੇ ਸਬਰ ਲੁਟਾਵੇ, ਉਸਦਾ ਨਾਜ਼ ਨਿਹੋਰਾ ।
ਜਦੋਂ ਨਿਕ਼ਾਬੋਂ[6] ਅੱਖੀਂ ਖੋਹਲੇ, ਤੀਰ ਛੁਟਣ ਵਿਚ ਗ਼ਮਜ਼ੇ[7] ।
ਭਵਾਂ ਕਮਾਨਾਂ ਚਸ਼ਮ ਦੋ ਨਾਵਕ[8], ਆਬਿ-ਨਸ਼ਾ ਵਿੱਚ ਹਮਜ਼ੇ[9] ।
ਉਹ ਦੋ ਨੈਣ ਉਦਾਸੀਆਂ ਵਾਲੇ, ਮਸਤੀ ਥੀਂ ਮਤਵਾਲੇ ।
ਜੈਂ ਦਿਲ ਵਗਦੇ ਕਾਰੀ ਲਗਦੇ, ਵਾਂਗ ਗ਼ਜ਼ਬ ਦੇ ਭਾਲੇ ।
ਸਾਕ਼ੀ ਨੈਣ ਖ਼ੁਮਾਰੀਆਂ ਵਾਲੇ, ਭਰ ਭਰ ਦੇਣ ਪਿਆਲੇ ।
ਅਬਰੂ ਝੁਕੇ ਕਮਾਨਾਂ ਗੋਸ਼ੇ, ਥੋੜਾ ਫ਼ਰਕ ਵਿਚਾਲੇ ।
ਦਿਲ ਸੰਗੀਨ ਉਨ੍ਹਾਂ ਦੀ ਜ਼ਰਬੋਂ, ਰਸ ਮਿਸ ਕੇ ਤਨ ਗਾਲੇ ।
ਏਹ ਦੋਗਾੜਾ ਜੈਂ ਸਿਰ ਵੱਜੇ, ਕਦੀ ਨ ਸੁਰਤ ਸੰਭਾਲੇ ।
ਜ਼ੁਲਫ਼ ਆਵੇਜ਼ਾਂ[10] ਖ਼ਾਲ[11] ਮੁਕ਼ਾਬਿਲ[12], ਮਾਅਨਿਆਂ ਮਗਜ਼ ਨਿਕਾਲੇ ।
ਜ਼ਿਹਲ ਨਤਾਇਜ ਤੇ ਅਕ਼ਲੀਦਸ[13], ਨੁਕ਼ਤੇ ਥੀਂ ਖ਼ਤ ਡਾਲੇ ।
ਲਬਾਂ ਦੋਵੇਂ ਤਰ ਖ਼ੂਨ ਡੁਬਾਈਆਂ, ਦੋਵੇਂ ਕ਼ਾਤਿਲ ਖ਼ੂਨੀ ।
ਹੂਰਾਂ ਵੰਸਫ਼ ਸੁਣੀ ਤਦ ਹੋਸੀ, ਚਿਹਰਿਓਂ ਉਹ ਮੌਜ਼ੂਨੀ ।
ਪਲਕ ਦੋ ਨਾਗ ਬਿਰਹੋਂ ਦਿਆਂ ਦਾਮਾਂ, ਸੋਹਣੀਆਂ ਅੱਖੀਆਂ ਵਾਲੇ ।
ਛੁੱਟੀ ਵਾਹਰ ਕ੍ਰਿਸ਼ਮਿਓਂ ਬੇਵਸ, ਫੇਰ ਮੁੜੇ ਕਦ ਖ਼ਾਲੀ ।
ਨਾਜ਼ਵਰਾਂ ਦੀ ਗਰਦਨ ਉੱਤੇ, ਪੈਰ ਧਰੇ ਲਖ ਵਾਰੀ ।
ਤੇ [14]ਸ਼ਬ-ਯਲਦਾ[14] ਜ਼ੀਨਤ ਕਾਰਣ, ਮੰਗੇ ਜ਼ੁਲਫ਼ ਉਧਾਰੀ ।
ਨੂਰ ਰੁਖ਼ੋਂ ਲਿਸ਼ਕਾਰ ਦੇਂਦਾਂ ਥੀਂ, ਲੈਣ ਉਧਾਰ ਸੱਜਾਰੇ ।
ਕੌਸ ਕਜ਼ਹ ਦੋ ਅਬਰੂ ਅੱਗੇ, ਖਾਵੇ ਝੂਲ ਹੁਲਾਰੇ ।
ਲਾਲ ਬਲੇ ਰੁਖ਼ ਬਦਰ ਮੁਨੱਵਰ, ਦੰਦ ਚਮਕਣ ਜਿਉਂ ਤਾਰੇ ।
ਲਬਾਂ ਸ਼ਫ਼ਕ਼ ਵਿਚ ਸਿਲਕ ਸੱਯਾਰਾ, ਸੂਰਜ ਦੋ ਰੁਖ਼ ਸਾਰੇ ।
ਸ਼ਮ੍ਹਾ ਰੁਖ਼ੋਂ ਪਰਵਾਨਿਆਂ ਵਾਂਗੂੰ, ਝੜ ਝੜ ਮਰਨ ਉਡਾਰੂ ।
ਜ਼ਖ਼ਮ ਕ੍ਰਿਸ਼ਮਿਓਂ ਜੈਂ ਵਲ ਖੁੱਟੇ, ਉਸ ਦਾ ਕੁਝ ਨ ਦਾਰੂ ।

---

1. ਅਰਮਾਨ, ਅਫ਼ਸੋਸ 2. ਵੇਖੋ ਅੰਤਕਾ 'ਆਦ' 3. ਸੋਹਣੀ 4. ਸਰੂ 5. ਪ੍ਰਹੇਜ਼ਗਾਰ, ਤੱਪ 6. ਪਰਦਾ 7. ਇਸ਼ਾਰੇ 8. ਤੀਰ 9. ਸੰਕੇਤਮਈ ਭਾਸ਼ਾ 10. ਲਟਕ ਰਹੀਆਂ 11. ਤਿਲ 12. ਸਾਹਮਣੇ 13. ਜਿਓਮੈਟ੍ਰੀ 14. ਕਾਲੀ ਲੰਮੀ ਰਾਤ, ਵੇਖੋ ਅੰਤਕਾ ਪੌਫੁਟਾਲੇ ਦੀ ਲਾਲੀ ।

ਬੀਨੀ ਬਲੇ ਅਲੰਬੇ ਆਤਿਸ਼, ਜਲੇ ਨਜ਼ਰ ਪੱਰ ਫੜਕੇ।
ਚੁੱਭੇ ਨਜ਼ਰ ਦੀ ਨੋਕ ਜਿਗਰ ਨੂੰ, ਦਿਲ ਧੜਕੇ ਦੁਖ ਰੜਕੇ।
ਜ਼ੁਲਫ਼ਾਂ ਨਾਗ ਸਿਆਹਾਂ ਜ਼ਾਲਿਮ, ਮਾਂਦਰੀਆਂ ਕੱਟ ਖਾਵਣ।
ਜ਼ੰਗਾਹੀਂ ਮੈਦਾਨ ਬਿਰਹੋਂ ਦੇ, ਕਾਰ ਕਮੰਦ ਲਿਆਵਣ।
ਤੇ ਮੁਸ਼ਾਤਾ[1] ਸੌ ਮੰਤਰ ਪੜ੍ਹ ਕੇ, ਜ਼ੁਲਫ਼ਾਂ ਨੂੰ ਹਥ ਪਾਵੇ।
ਅਜੇ ਡਰੇ ਮਤ ਉਂਗਲੀਆਂ ਨੂੰ, ਜ਼ੁਲਮ ਕਰੇ ਕੱਟ ਖਾਵੇ।
ਵਾਲ ਪ੍ਰੋਤੇ ਮੋਤੀਆਂ ਵਾਲੇ, ਲਟਕਣ ਨਾਲ ਕਿਨਾਰੇ।
ਨਾਲ ਤਵਾਜ਼ਿਅ[2] ਰੁੱਖ਼ ਦੇ ਅੱਗੇ, ਝੁਕਣ ਅਦਬ ਕਰ ਸਾਰੇ।
ਮੇਂਢੀਆਂ ਵਲਾਂ ਛਲਾਂ ਦੀਆਂ ਭਰੀਆਂ, ਸਿਰਾ ਨ ਪਤਾ ਬਤਾਵਣ।
ਲਿਫ਼ਦੀਆਂ ਜਾਂਦੀਆਂ ਨਾਜ਼ਿਕ ਵੇਲਾਂ, ਪੇਚ ਘੱਤਣ ਵਲ ਖਾਵਣ।
ਗੋਂਦ ਜਿਨ੍ਹਾਂ ਦੀ ਗੁੰਦਣ ਵਾਲੀ, ਤਾਕ[3] ਅੰਦਰ ਉਸਤਾਦੀ।
ਨਾਫ਼ਾ ਘੋਲ ਅੰਬਰ ਘਤ ਲਪ ਲਪ, ਕਹੇ ਮੁਬਾਰਿਕਬਾਦੀ।
ਵਾਹ ਪੇਸ਼ਾਨੀ ਖ਼ੁਸ਼ ਨੂਰਾਨੀ, ਦਿੱਸੇ ਹਸਦੀ ਰਸਦੀ।
ਨੂਰ ਭਿੰਨੇ ਵਿੱਚ ਹੁਸਨ ਡੁਬਾਏ, ਜ਼ੇਬ ਮਹੱਲ ਵਿੱਚ ਵਸਦੀ।
ਉਹ ਨਾਜ਼ਿਕ ਗੁਲਿ ਲਾਲਾ ਨਾਲੋਂ, ਖ਼ੁਸ਼ ਬੇਦਾਗ਼ ਚਮਨ ਥੀਂ।
ਪੁਰ ਸਮਿਓਂ ਪੈਰਾਹਨ ਤਨ ਥੀਂ, ਤੇ ਪੁਰ ਜੈਬ[4] ਸਮਨ[5] ਥੀਂ।
ਗੁਜ਼ਰ ਡਿਗੇ ਬੀਮਾਰ ਨਜ਼ਰ ਦਾ, ਰੋ ਤਸ਼ਖ਼ੀਸ ਤਬੀਬੋਂ।
ਤੇ ਔਸਾਫ਼ ਹੁਸਨ ਦੇ ਵਸਫ਼ੋਂ, ਭੁੱਲ ਵਗੇ ਤਰਤੀਬੋਂ।
ਉਹ ਖ਼ੁਸ਼ ਰੰਗ ਰੰਗਤ ਵਿਚ ਰੰਗੀ, ਉਸ ਥੀਂ ਬਹੁਤ ਅਗਾਹਾਂ।
ਜੈਂ ਤਕ ਪਹੁੰਚ ਸਕਣ ਕਰ ਸ਼ੋਖ਼ੀ, ਵੱਸਾਫ਼ਾਂ[6] ਦੀਆਂ ਵਾਹਾਂ।
ਦੌਲਤ ਭਰੀ ਖ਼ਜ਼ਾਨਿਆਂ ਵਾਲੀ, ਮੁਰਸ਼ਦ ਅਕਲਮੰਦਾਂ ਦੀ।
ਸਾਹਿਬ ਕ਼ਦਰ ਤੇ ਹਸ਼ਮਤ ਵਾਲੇ, ਉਮਰ ਕਟੀ ਮਨ ਭਾਂਦੀ।
ਮਾਲ ਜਮਾਲ ਜਵਾਨੀ ਖ਼ੁਸ਼ੀਆਂ, ਪਰ ਦਿਲ ਕਿਤੇ ਨਾ ਟਿਕਦਾ।
ਉਸਨੇ ਸੁਣਿਆ ਅਜ ਵਿਚ ਮਿਸਰੇ, ਦਿਲਬਰ ਸ਼ਾਮੀ ਵਿਕਦਾ।
ਯੂਸੁਫ ਨਾਮ ਅਜੇਹਾ ਸੋਹਣਾ, ਵੇਖਦਿਆਂ ਜਿੰਦ ਜਾਂਦੀ।
ਸੁਣ ਵਿੱਚ ਭਾਹ ਕੱਖਾਂ ਦੇ ਸ਼ੋਅਲੇ, ਦਿਲ ਨੇ ਤਾਬ ਨ ਆਂਦੀ।
ਮਾਲ ਮਤਾਅ਼ ਖ਼ਜ਼ਾਨੇ ਸਾਰੇ, ਸ਼ੁਤਰੀਂ ਕੱਢ ਲਦਾਏ।
ਘੱਤ ਵਹੀਰ ਚਲੀ ਵਲ ਮਿਸਰੇ, ਸ਼ੌਕ ਸੁਨੇਹੇ ਆਏ।
ਇਕ ਅਮਾਰੀ[7] ਨਾਕ਼ਾ ਉੱਤੇ, ਜ਼ਰਕਸ਼ ਜ਼ੇਬਾ ਵਾਲੀ।
ਕੁਲ ਮੁਰੱਸਾ ਸਾਜ਼ ਅਜਾਇਬ, ਨੁਕ਼ਸ ਉਸਤਾਦੀਓਂ ਖ਼ਾਲੀ।

---

1. ਕੰਘੀ ਕਰਨ ਵਾਲਾ 2. ਸਤਿਕਾਰ ਨਾਲ 3. ਮਾਹਿਰ 4. ਗਰੇਬਾਨ, ਗਲਮਾ 5. ਚੰਬੇਲੀ 6. ਸਿਫ਼ਤ ਕਰਨ ਵਾਲੇ 7. ਕਜਾਵਾ, ਪਾਲਕੀ।

ਬਾਜ਼ਗਾਹ ਆਪ ਸਵਾਰ ਉਸੀ ਤੇ, ਬਾਂਦੀਆਂ ਹੋਰ ਦਵਾਲੇ ।
ਦਹ[1] ਸੈ ਨਾਲ ਗ਼ੁਲਾਮ ਰਵਾਨਾ, ਸ਼ੁਤਰ ਲੱਦੇ ਜ਼ਰ ਨਾਲੇ ।
ਹੁਸਨ ਨਦੀ ਦੀ ਲਹਰੀਂ ਤਰਦੀ, ਫ਼ੌਜ ਪਰੀ ਦੀ ਜਾਂਦੀ ।
ਰੌਸ਼ਨ ਰੰਗ ਸਵਾਰੀਆਂ ਵਾਲੀ, ਹਰ ਬੰਦਾ ਹਰ ਬਾਂਦੀ ।
ਪਇਆ ਪੁਕਾਰਾ ਗਿਰਦ ਨਵਾਹੀ, ਹਰ ਜਾ ਸ਼ਹਰ ਗਿਰਾਈਂ ।
ਲੈ ਅਮਵਾਲ[2] ਵਿਹਾਜਣ ਚੱਲੀ, ਬਾਜ਼ਗਾਹ ਯੂਸੁਫ਼ ਤਾਈਂ ।
ਨਾਲ ਤਜੱਮੁਲ ਸ਼ੌਕਤ ਸ਼ਾਨੇ, ਮਿਸਰ ਵੜੀ ਆ ਓਵੇਂ ।
ਉਤ ਵਲ ਚੱਲੀ ਜਿਸ ਮਜਲਿਸ ਵਿਚ, ਵਿਕ ਗਏ ਆਲਮ ਦੋਵੇਂ ।
ਆਣ ਵੜੀ ਵਿੱਚ ਜੋਲਾਂਗਾਹੇ, ਨਾਕ਼ਾ ਦੀ ਅਸਵਾਰੀ ।
ਚੀਰ ਸਫ਼ਾਂ ਵੱਧ ਪਈ ਅਗਾੜੀ, ਡਾਚੀ ਵਿਚ ਖ਼ੁਮਾਰੀ ।
ਯੂਸੁਫ਼ ਦੇ ਉਹ ਆਣ ਮੁਕ਼ਾਬਿਲ, ਆਪੇ ਅੰਤ ਖਲੋਈ ।
ਪੰਖੀਆਂ ਦੇ ਪਰ ਸੜਦੇ ਅੱਗੇ, ਤੇ ਉਸਨੂੰ ਕਦ ਢੋਈ ।
ਵਿਚ ਮੁਕ਼ਾਮ ਅਦਬ ਖਲਿਆਰੀ, ਦਿਲਬਰ ਦੀ ਖ਼ੁਸ਼ਰੂਈ[3] ।
ਜੇ ਖ਼ੁਦ ਹੁਸਨ ਨ ਕਰੇ ਸਿਆਸਤ[4], ਵਰਜਿਆਂ ਰੁਕੇ ਨ ਕੋਈ ।
ਬਾਜ਼ਗਾਹ ਨੇ ਕੱਢ ਪਰਦੇ ਵਿੱਚੋਂ, ਜਾਂ ਦੋ ਨੈਣ ਵਗਾਏ ।
ਇੱਕੋ ਵਾਰ ਨਿਗਾਹ ਪਈ ਫਿਰ, ਹੱਥੋਂ ਹੋਸ਼ ਗਵਾਏ ।
ਤੜਫ ਅਮਾਰੀਓਂ ਬੇਖ਼ੁਦ ਉਲਟੀ, ਆਣ ਪਈ ਵਿਚ ਧਰਤੀ ।
ਮਿਸਰੀਆਂ ਦੇ ਸਿਰ ਜੋ ਕੁਝ ਗੁਜ਼ਰੀ, ਸੋ ਉਸ ਦੇ ਸਿਰ ਵਰਤੀ ।
ਗ਼ੋਤੇ ਗਈ ਗ਼ਸ਼ੀ ਨੇ ਲੁੱਟੀ, ਹੋਸ਼ ਪਈ ਤੇ ਉੱਠੀ ।
ਆਹ ਦਰੇਗ਼[5] ਕਹੇ ਮਰ ਗਈਆਂ, ਇਸ ਸੂਰਤ ਨੇ ਮੁੱਠੀ ।
ਉੱਠ ਪੁੱਛੇ ਤੂੰ ਕੀ ਕੁਝ ਆਹਾ, ਤੈਨੂੰ ਕਿਸ ਬਣਾਇਆ ।
ਰਗਾਂ ਪਈਆਂ ਤਨ ਹੱਡੀਆਂ ਉੱਤੇ, ਇਹ ਕਿਨ ਰੰਗ ਚੜ੍ਹਾਇਆ ।
ਕਿਸ ਸਾਨਿਅ਼[6] ਨੇ ਨੂਰ ਚੜ੍ਹਾਇਆ, ਪੇਸ਼ਾਨੀ ਪੁਰ ਤੇਰੇ ।
ਸਾਦ ਜ਼ਾਦ ਲਿਖੇ ਕਿਨ੍ਹ ਦੋਵੇਂ, ਜ਼ੇਬਾ ਨੈਣ ਲੁਟੇਰੇ ।
ਕਿਸ ਮਿਅਮਾਰ[7] ਖਿਚੇ ਪਰਕਾਰੋਂ, ਅਬਰੂ ਤਾਕ਼ ਨਿਵਾਏ ।
ਵਿਚ ਕਮੰਦਾਂ ਜ਼ੁਲਫ਼ਾਂ ਤੇਰੀਆਂ, ਕਹੋ ਕਿਸ ਨੇ ਵਲ ਪਾਏ ।
ਕਿਸ ਨਹਰੋਂ ਕਹੋ ਆਬ ਦਿਤੋਈ, ਗੁਲ ਤਾਜ਼ਾ ਰੁਖ਼ਸਾਰਾਂ ।
ਲਾਲ ਲਬਾਂ ਨੂੰ ਕਿਨ੍ਹ ਸਿਖਲਾਈਆਂ, ਇਹ ਸ਼ੀਰੀਂ ਗੁਫ਼ਤਾਰਾਂ[8] ।
ਹਰਫ਼ ਵਿੰਙੇ ਇਹ ਜੁਲਫ਼ਾਂ ਵਾਲੇ, ਕਿਸ ਦੀ ਕ਼ਲਮ ਲਿਖਾਏ ।
[9]ਲੌਹਿ-ਜ਼ਬੀਨ[9] ਘੜੀ ਕਿਸ ਘਾੜੂ, ਬਿਨ ਹਥਿਆਰ ਲਗਾਏ ।

---

1. ਦਸ 2. 'ਮਾਲ' ਦਾ ਬਹੁਵਚਨ ਹੈ 3. ਸੋਹਣਾ ਮੂੰਹ ਮੱਥਾ 4. ਸਖ਼ਤੀ 5. ਅਫ਼ਸੋਸ 6. ਕਾਰੀਗਰ 7. ਰਾਜ, ਇਮਾਰਤ ਬਣਾਣ ਵਾਲੇ 8. ਬਤਨ 9. ਮੱਥੇ ਦੀ ਤਖ਼ਤੀ ।

ਨਰਗਸ ਬਰਗ[1] ਦੋ ਲਾਲੀਆਂ ਅੰਦਰ, ਕਿਸ ਮਾਲੀ ਨੇ ਬੀਜੈ ।
ਮੂੰਹ ਤੱਯੂਰਾਂ ਸੁਟ ਲਏ ਸੁ, ਉੱਡਦਿਆਂ ਜਾਨ ਨ ਦੀਜੈ ।
ਗੌਹਰ ਸਿਲਕ[2] ਦੰਦਾਂ ਦੀਆਂ ਲੜੀਆਂ, ਦੋਵੇਂ ਕਿਸ ਪਰੋਈਆਂ ।
ਸੁਰਖ਼ ਕਨਾਰੀਆਂ ਦੋਹਾਂ ਲਬਾਂ ਦੀਆਂ, ਕਿਸ ਰੰਗਤ ਵਿਚ ਧੋਈਆਂ ।
ਇਹ ਦੋ ਅੱਖੀਂ ਤਰੀਓਂ[3] ਭਰੀਆਂ, ਸ਼ੌਕ ਕਿਦ੍ਹੇ ਵਿਚ ਰੋਈਆਂ ।
ਝਿੰਮਣੀਆਂ ਨੇ ਨੇਜ਼ੇ ਨੋਕਾਂ, ਕਿਸ ਵੈਰੀ ਸਿਰ ਢੋਈਆਂ ।
ਕ਼ਾਤਿਲ ਨੈਣਾਂ ਭਵਾਂ ਕਮਾਨਾਂ, ਕਿਤ ਵੱਲ ਖਿੱਚੀਆਂ ਹੋਈਆਂ ।
ਵਿਚ ਜੰਗਾਂ ਕਿਦ੍ਹੇ ਕਰ ਮਿਯਗਾਂ, ਚਾ ਹਥਿਆਰ ਖਲੋਈਆਂ ।
ਜ਼ੱਰੀਂ ਗੇਂਦ ਬਣਾਈ ਕਿਸ ਨੇ, ਦਸ ਜ਼ਨਖ਼ਦਾਂ ਵਾਲੀ ।
ਗ਼ਬਗ਼ਬ ਚਾਹ ਵਿੱਚੋਂ ਕਹੁ ਕਿਸਨੇ, ਕਰ ਦਿਖਲਾਇਆ ਖ਼ਾਲੀ ।
ਕਾਲੀਆਂ ਜ਼ੁਲਫ਼ਾਂ ਜ਼ੇਬਵਰਾਂ ਨੂੰ, ਕਿਥੋਂ ਰੰਗ ਚੜ੍ਹਾਇਆ ।
ਕੱਦ ਤੇਰਾ ਵਿਚ ਬਾਗ਼ ਦਿਲਾਂ ਦੇ, ਕਿਸਨੇ ਸਰਵ ਲਗਾਇਆ ।
ਜ਼ੁਲਫ਼ਾਂ ਹੇਠ ਤੇਰਾ ਰੁਖ਼ ਕਿਸਨੇ, ਦਿਨ ਤੇ ਰਾਤ ਬਣਾਇਆ ।
ਤੇ ਇਹ ਕਿਸਦੀ ਹਿਕਮਤ ਕਾਰਣ, ਜ਼ੁਲਮਤ ਨੂਰ ਰੁਲਾਇਆ ।
ਇਹ ਕਿਸਨੇ ਨੂਰਾਨੀ ਚਿਹਰਾ, ਕਰ ਸੂਰਜ ਚਮਕਾਇਆ ।
[4]ਨਿਸਫ਼-ਉਲ਼ੈਲੋਂ[4] ਮਗ਼ਰਬ ਤੋੜੀ, ਫ਼ਰਕ ਕਵੇਹਾ ਪਾਇਆ ।
ਤੇ ਕਿਸ ਨੇ ਵਿਚ ਸੋਹਣਿਆਂ ਵਾਲਾਂ, ਵਲ ਵਲ ਫ਼ਿਤਨਾ[5] ਚਾਇਆ ।
ਕਰਕੇ ਤਾਰੋ ਤਾਰ ਜ਼ੁਲਫ਼ ਨੂੰ ਤਾਰ ਜਿਗਰ ਲਟਕਾਇਆ ।
ਤੇ ਕਿਸ ਨੇ ਵਿਚ ਨੈਣ ਰੰਗੀਲੇ, ਸੁਰਮੇ ਦਾ ਰੰਗ ਲਾਇਆ ।
ਕਿੱਥੋਂ ਐਡ ਜਮਾਲ ਕਿਸੇ ਨੇ, ਤੈਂ ਪੁਰ ਰੋਹੜ ਵਗਾਇਆ ।
ਜਜ਼ਬ ਤਅੱਸੁਰ ਸ਼ਕਲ ਤੇਰੀ ਵਿਚ, ਕਿਥੋਂ ਆਣ ਸਮਾਇਆ ।
ਤੇਰੀ ਠਾਠ ਜਮਾਲ ਹੁਸਨ ਤੇ, ਕਿਸ ਨੇ ਮਿਸਰ ਰੁੜ੍ਹਾਇਆ ।
ਇਹ ਕੀ ਹੈ ਤਾਸੀਰ ਤੇਰੇ ਵਿੱਚ, ਜਾਂ ਤੂੰ ਮਿਸਰੇ ਆਇਆ ।
ਦਰਦ-ਮੰਦਾਂ ਦੀਆਂ ਅੱਖੀਆਂ ਦੇ ਵਿੱਚ, ਰੁੜ੍ਹਦਾ ਦੇਸ ਵਸਾਇਆ ।
ਤੇ ਤੂੰ ਐਡ ਜਮਾਲ ਰੰਗੀਲਾ, ਕਿਥੋਂ ਲੁੱਟ ਲਿਆਇਆ ।
ਤੇ ਹੋਰਾਂ ਨੂੰ ਹੱਥ ਨ ਆਇਆ, ਪਾਇਆ ਤੁਧ ਪਹੁੰਚਾਇਆ
ਤੈਂ ਵੱਲ ਦੇਖ ਕਿਵੇਂ ਰੁੜ੍ਹ ਵਗਦਾ, ਮੌਜ ਲਹੂ ਵਿੱਚ ਸੀਨਾ ।
ਕੌਣ ਬਣਾਵਣ ਵਾਲਾ ਤੇਰਾ, ਅਨਵਰ [6]ਮਾਹ-ਜਬੀਨਾ[6] ।
ਸੋਹਣੀਆਂ ਜ਼ੁਲਫ਼ਾਂ ਵਾਲਿਆ, ਕਿਸ ਉਸਤਾਦ ਬਣਾਇਓਂ ।
ਸ਼ਕਲ ਮੁਬਾਰਿਕ ਤੇਰੀ ਦੇ ਵਿੱਚ, ਕਿਸਦਾ ਨੂਰ ਚਮਕਦਾ ।
ਬਾਲੀ ਲਾਟ ਹੁਸਨ ਦੀ ਕਿਸਨੇ, ਜੈਂ ਕਾ ਦੇਖ ਨ ਸੱਕਦਾ ।

---

1. ਪੱਤੇ 2. ਲੜੀ 3. ਨਮੀ 4. ਅੱਧੀ ਰਾਤ 5. ਸਰਿਸ਼, ਫ਼ਸਾਦ 6. ਚੰਨ ਵਰਗੇ ਮੱਥੇ ਵਾਲਿਆ ।

ਕਿਸ ਨੇ ਸਾਜੀ ਸੂਰਤ ਤੇਰੀ, ਸੋਹਣੀ ਹੱਦ ਬਿਆਨੋਂ ।
ਹੈਂ ਪੈਦਾਇਸ਼ ਖ਼ਾਕ ਜ਼ਮੀਨੋਂ, ਜਾਂ ਕਾ[1] ਸ਼ੈ ਅਸਮਾਨੋਂ ।

## (ਯੂਸੁਫ਼ ਦਾ ਬਾਜ਼ਗਾਹ ਨੂੰ ਖ਼ਿਤਾਬ ਕਰਨਾ)

ਸੁਣ ਯੂਸੁਫ਼ ਲਾ ਗ਼ੋਤਾ ਜਾਂਦਾ, ਵਹਦਤ[2] ਦੇ ਦਰਿਆਈਂ ।
ਉਹ ਇੱਕਾ ਜਿਹਦਾ ਮੈਂ ਬੰਦਾ, ਕਹੰਦਾ ਬਾਜ਼ਗਾਹ ਤਾਈਂ ।
ਸਾਨਿਅ[3] ਪਾਕ ਬਣਾਵਣ ਵਾਲਾ, ਮੇਰਾ ਹੁਸਨ ਦੁਲਾਰਾ ।
ਜਿਸਦੀ ਸਨਾਅ-ਇ-ਕ਼ਲਮ ਦਾ ਕ਼ਤਰਾ, ਸੂਰਜ ਦਾ ਅੰਗਿਆਰਾ ।
ਵਿੱਚ ਸਮੁੰਦਰ ਕ਼ੁਦਰਤ ਵਾਲੇ, ਚਰਖ਼[4] ਹਬਾਬ[5] ਨਕਾਰਾ ।
ਇੱਕ ਇੱਕ ਬੂੰਦ ਕਰਮ ਦੇ ਬਹਰੋਂ, ਹਰ ਹਰ ਰੋਸ਼ਨ ਤਾਰਾ ।
ਐ ਬੀਬੀ ਮੈਂ ਬੰਦਾ ਜਿਸਦਾ, ਉਸੇ ਦਾ ਜੱਗ ਸਾਰਾ ।
ਮੈਂ ਇੱਕ ਨਕਸ਼ ਕਰੋੜੀਂ ਨਕਸ਼ੋਂ, ਤੇ ਉਹੀ ਸਿਰਜਨ ਹਾਰਾ ।
ਮੈਂ ਬਿਚਾਰਾ ਤੇ ਜੱਗ ਸਾਰਾ, ਕੁਨ[6] ਦਾ ਕੁੱਲ ਪਸਾਰਾ ।
ਉਹ ਫ਼ਿਲਜ਼ਾਤ[7] ਗ਼ਨੀ[8] ਹਰ ਸ਼ੈ ਥੀਂ, ਉਸ ਬਿਨ ਹੋਰ ਬੇਚਾਰਾ ।
ਹਰ ਹਰ ਵਕਤ ਚਮਕਦਾ ਹਰ ਜਾ, ਕੁਦਰਤ ਦਾ ਚਮਕਾਰਾ ।
ਨੂਰ ਅੱਖੀਂ ਥੀਂ ਮਾਤ ਕਰੇਂਦਾ, ਹਿਕਮਤ ਦਾ ਲਿਸ਼ਕਾਰਾ ।
ਟਕ ਵਿੱਚ ਠਾਠ ਬਿਹਰੋਂ ਦੀ ਵਹੰਦੇ, ਮੱਤ ਖਾ ਝੜੇਂ ਹੁਲਾਰਾ ।
ਸੂਰਤ ਸੰਮ੍ਹਾਲ ਨ ਜ਼ਾਏ ਔਗਤ, ਰਾਜ਼ ਅਜੇਹਾ ਤਾਰਾ ।
ਵੇਖੇ ਹੁਸਨ ਝੜੇਂ ਗ਼ਸ਼ ਖਾਵੇਂ, ਮਿਲੇ ਨ ਰਾਜ ਇਸ਼ਾਰਾ ।
ਮਸਤੀਆਂ ਇਸ਼ਕ ਘੱਤਣ ਦਿਲ ਝੋਕਾਂ, ਉਸਦਾ ਅਸਰ ਨਿਆਰਾ ।
ਕਿਸਦੇ ਇਸ਼ਕ ਗਵਾਈਓਂ ਅਕ਼ਲੋਂ, ਕੀਤੀਆਂ ਐਡ ਚੜ੍ਹਾਈਆਂ ।
ਕਿਤ ਗੋਸ਼ੇ[9] ਥੀਂ ਰਮਜ਼ਾਂ ਵਗੀਆਂ, ਤੇਰੀ ਸਮਝ ਨ ਆਈਆਂ ।
ਜਿਨ੍ਹਾਂ ਅੱਖੀਂ ਥੀਂ ਨਜ਼ਰ ਵਗਾਈਓ, ਇਹ ਮਿਲੀਆਂ ਨਾਬੀਨੇ ।
ਜਿਨ੍ਹਾਂ ਅੱਖੀਂ ਵਿੱਚ ਮਾਅਨੀ ਚਮਕੇ, ਉਹ ਨੂਰੀ ਆਈਨੇ ।
ਇਹ ਨ ਚਸ਼ਮ ਨਜ਼ਾਰਿਆਂ ਲ਼ਾਇਕ, ਜਿਸਦੀ ਧੀਰੀ ਕਾਲੀ ।
ਇਹ ਖ਼ੁਦ ਫ਼ਾਨੀ ਫ਼ਾਨੀ ਵੇਖੇ, ਵੇਖ ਰਹੇ ਮਤਵਾਲੀ ।
ਇਹ ਆਈਨਾ ਜ਼ਾਹਿਰ ਵਾਲਾ, ਇਸ ਵਿੱਚ ਸਿਕ਼ਲ ਝਲਕਦਾ ।
ਮਗਜ਼ੋਂ ਰਸਾ ਕਢੇ ਦਿਲ ਬਾਹਿਰ, ਜਾਂ ਜ਼ਾਹਿਰ ਵੱਲ ਤੱਕਦਾ ।
ਦਿਲ ਆਈਨਾ ਬਾਤਨ ਵਾਲਾ, ਮਿਲਿਓਸੁ ਆਬ ਬਕ਼ਾਓਂ[10] ।
ਇਸ ਬਰਜ਼ਖ਼[11] ਦਾ ਰੁਖ ਧਰ ਉਤ ਵਲ, ਜਿਤ ਵੱਲ ਚਮਕ ਸਫ਼ਾਓਂ ।
ਦਾਗ਼ ਸਿਆਹ ਨ ਘੱਤ ਸਫ਼ਾਂ ਵਿੱਚ, ਰੱਖ ਨਿਗਾਹ ਗ਼ੁਬਾਰੋਂ ।
ਗਰਦ ਉਤਾਰ ਸਫ਼ਾ ਵਿੱਚ ਝਲਕੇ, ਨੂਰ ਕ਼ਦਮ ਅਸਰਾਰੋਂ ।

1. ਕਾਈ. ਕੋਈ 2. ਤੌਹੀਦ 3. ਕਾਰੀਗਰ 4. ਆਸਮਾਨ 5. ਬੁਲਬੁਲਾ 6. 'ਕਰੋ' ਦੁਨੀਆ ਸਿਰਜਣ ਸਮੇਂ ਰਬ ਵਲੋਂ ਹੋਇਆ ਹੁਕਮ 7. ਆਪ 8. ਬੇਨਿਆਜ਼ 9. ਨੁੱਕਰ 10. ਜ਼ਿੰਦਗੀ 11. ਵੇਖੋ ਅੰਤਕਾ ।

ਮੱਤ ਸੂਰਤ ਵੱਲ ਦੇਖ ਪਿਆਰੇ, ਮਾਅਨਿਆਂ ਥੀਂ ਵੱਲ ਪਾਵੇਂ ।
ਭਲੀਓਂ ਭਲੀ ਸੂਰ[1] ਪੁਰ ਮਾਅਨੀ, ਕਿਸ ਕਿਸ ਨੂੰ ਗਲ ਲਾਵੇਂ ।
ਸੂਰਤ ਬਹੁਤ ਅਕਾਬਰ[2] ਮਾਅਨੀ, ਭੇਦ ਮਿਲੇ ਜਾਂ ਤੱਕੇਂ ।
ਜਾਂ ਲਗ ਮਿਲੇ ਇਸ਼ਾਰਤ[3] ਨਾਹੀਂ, ਤੂੰ ਕੁਝ ਸਮਝ ਨ ਸੱਕੇਂ ।
ਸੂਰਤ ਦੇਖ ਨਜ਼ਰ ਧਰ ਮਾਅਨੀ, ਰਾਜ਼ ਇਸੇ ਵਿੱਚ ਸਾਰਾ ।
ਤੇ ਮਾਅਨੀ ਬਿਨ ਸੂਰਤ ਤੈਂ ਪੁਰ, ਹੋਣ ਨਹੀਂ ਆਸ਼ਕਾਰਾ[4] ।
ਚਸ਼ਮ ਜ਼ਈਫ਼ ਤੇ ਸੂਰਜ ਚਿੱਟਾ, ਤਾਬ[5] ਨਹੀਂ ਝੱਲ ਸਕਦੀ ।
ਮਰਦ ਬਣੇ ਸੋ ਧੁੱਪੋਂ ਜਾਪੇ, ਉਸਦੀ ਲਾਟ ਚਮਕਦੀ ।
ਜੇ ਖ਼ੁਦ ਚਸ਼ਮ ਮੁਕਾਬਿਲ ਸੂਰਜ, ਚਾਹੇ ਰੱਖ ਟਿਕਾਵੇ ।
ਹਰਗਿਜ਼ ਉਸਦਾ ਅੰਤ ਨ ਪਾਵੇ, ਚਸ਼ਮ ਨਜ਼ਰ ਜਲ ਜਾਵੇ ।
ਤੇ ਇੱਕ ਚਸ਼ਮ ਜ਼ਈਫ਼ ਜ਼ਈਫੋਂ, ਤਾਬਿਸ਼ ਧੁੱਪ ਨ ਝੱਲੇ ।
ਖੋਲੋ ਨਜ਼ਰ ਤੜਾਕ ਝੜੇ ਸੋ, ਤਾਰੀਕੀ[6] ਵਿੱਚ ਚੱਲੇ ।
ਏਹਾ ਧੁੱਪ ਪਵੇ ਜਾਂ ਨਜ਼ਰੀਂ, ਦਿੱਸਨੋਂ ਆਅਲਾ[7] ਜਾਪੇ ।
ਇਸ ਥੀਂ ਪਰੇ ਕਿਆ ਈ ਆਖੇ, ਏਹਾ ਸਭ ਕੁਝ ਆਪੇ ।
ਜੋ ਉਹ ਸੂਰਜ ਤਾਬਿਸ਼ ਵਾਲਾ, ਉਸ ਨੂੰ ਖ਼ਬਰ ਨ ਕਾਈ ।
ਰਾਤ ਸਿਆਹੀ ਵੇਖ ਸੱਕੇ ਸੋ, ਜ਼ਾਨੇ ਦਿਨ ਰੁਸ਼ਨਾਈ ।
ਉਸ ਦੇ ਜੇਡ ਨ ਆਜਿਜ਼ ਕੋਈ, ਜਾਨ ਰਹੇ ਗ਼ਮ ਸਿੱਕਦੀ ।
ਇਹ ਮਿਸਾਲ ਉਸੇ ਦੀ ਏਹਾ, ਤਬ੍ਹਾ[8] ਜੋ ਚਾਮਚੜਿੱਕ ਦੀ ।
ਧੁੱਪ ਡਿੱਠੇ ਜਾਂ ਨਜ਼ਰੀਂ ਆਵਸ, ਸੂਰਜ ਦਾ ਚਮਕਾਰਾ ।
ਪਰਦਾ ਜ਼ੁਅਫ਼[9] ਤਦਾਂ ਉਠ ਜਾਵੇ, ਪੇਸ਼ ਅੱਖੀਂ ਥੀਂ ਸਾਰਾ ।
ਜਾਂ ਉਹ ਤੁਖ਼ਮ ਅਕਸ ਵਿੱਚ ਦਿਲ ਦੇ, ਨੂਰ ਉਮੀਦ ਉਗਾਵੇ ।
ਅਸਲ ਲੱਭੇ ਸੇ ਖ਼ਾਕੋਂ ਬਾਹਿਰ, ਜਲਵਾ ਹੋਰ ਦਿਖਾਵੇ ।
ਤੁਖ਼ਮ ਏਹਾ ਵਿੱਚ ਅੱਵਲ ਨਜ਼ਰੇ, ਰਹੇ ਕਦੂਰਤ[10] ਨਾਹੀਂ ।
ਅਸਲ ਤੱਕੇ ਇਹ ਅਕਸ ਨ ਕਾਈ, ਇਹ ਨ ਰਹੇ ਕਦਾਹੀਂ ।
ਜ਼ੀਂਦਾ ਰਹਣ ਨ ਵੱਸ ਟਿਕਾਣੇ, ਮਤ ਚਾ.ਕਮਲੀ ਭਾਰਾ ।
ਬਰਫ਼ੋਂ ਪੰਡ ਨ ਚਾ ਧੁੱਪ ਚਲਣਾ, ਘੁੱਲ ਉਹ ਰਹੇ ਨ ਸਾਰਾ ।
ਚਲਦੀ ਵਾਓ ਨ ਘੱਤ ਕਲਾਵੇ[11], ਰਹਣ ਦੋਵੇਂ ਹੱਥ ਖ਼ਾਲੀ ।
ਕਿਸ ਦੇ ਸ਼ੌਕ ਭਰੇਂ ਦਮ ਠੰਢੇ, ਜਾਨ ਕਿਦ੍ਹੇ ਗ਼ਮ ਗਾਲੀ ।
ਇਹ ਮਹਸੂਸ ਹਵਾਸ[12] ਜ਼ਵਾਹਿਰ, ਸਭ ਇਸ ਲਾਇਕ ਨਾਹੀਂ ।
ਰਾਹੇ ਜਾਂਦਿਆਂ ਗੋਸ਼ੇ ਚਸ਼ਮੋਂ, ਤੱਕਣ ਬਦਲ ਨਿਗਾਹੀਂ ।

---

1. ਸੂਰਤ ਦਾ ਬਹੁ ਵਚਨ ਹੈ 2. ਵੱਡੇ 3. ਇਸ਼ਾਰਾ, ਰਮਜ਼ 4. ਪ੍ਰਗਟ 5. ਚਮਕ 6. ਅੰਧੇਰਾ 7. ਵਧੀਆ 8. ਸੁਭਾਓ 9. ਕਮਜ਼ੋਰੀ 10. ਦੁਸ਼ਮਣੀ 11. ਜੱਫੀ 12. ਇੰਦ੍ਰੀਆਂ ।

ਮਤਾਂ ਪਿਆਸੇ ਝਾਕ ਦੋ ਬੂੰਦਾਂ, ਵਗਦਾ ਬਹਰ ਅਗਾਹੀਂ।
ਝੜ ਕਤਰਾਂ ਰਲ ਖ਼ਾਕ ਨ ਰਹਸੀ, ਬਹਰ ਕਿਤੇ ਸਰ[1] ਨਾਹੀਂ।
ਜੈਂ ਵਿੱਚ ਇੱਕਾ ਖ਼ੂਬੀ ਦਿੱਸੇ, ਉਸ ਦੀ ਰਮਜ਼ੀਂ ਬੋਲੇਂ।
ਜੈਂ ਖ਼ੂਬੀ ਦਾ ਅੰਤ ਨ ਸੁਗੜਾ, ਕਿਉਂ ਉਸ ਥੀਂ ਦਮ ਡੋਲੇਂ।
ਜੇ ਤਕ ਨਜ਼ਰ ਕਰੇਂ ਇੱਕ ਉਹ ਭੀ, ਕਿੱਥੋਂ ਜ਼ਾਹਿਰ ਆਈ।
ਲੱਖ ਹਜ਼ਾਰ ਮਿਲੇ ਇੱਕ ਵਿੱਚੇ, ਫਿਰ ਤੁਧ ਤਲਬ ਨ ਕਾਈ।
ਆਰਸੀਆਂ[2] ਜੱਗ ਸਨਅਤ ਖ਼ਾਨਾ, ਸਾਨਿਅ ਦੀ ਦਾਨਾਈਓਂ।
ਆਪ ਕਰਮ ਚਾ ਹਰ ਹਰ ਜ਼ੱਰਾ, ਦਿੱਤੀ ਚਮਕ ਸਫ਼ਾਈਓਂ।
ਇਹ ਜ਼ੱਰਾਤ[3] ਨਹੀਂ ਕਾ ਲਾਇਕ, ਖ਼ੁਦ ਮੁਖ਼ਤਾਰ ਵਜੂਦੋਂ।
ਜ਼ਾਤੋਂ ਪਾਕ ਉਸੇ ਥੀਂ ਰੌਸ਼ਨ, ਹਰ ਮਹਸੂਸ ਨਬੂਦੋਂ।
ਆਰਸੀਆਂ ਵਿੱਚ ਹਰ ਹਰ ਜਾਈਂ, ਕਾਮਿਲ[4] ਨਜ਼ਰ ਵਗੱਈਂ।
ਜੋ ਤੈਂ ਤਲਬ ਓਹਾ ਕੁਝ ਪਾਈਂ, ਅਜੇ ਨ ਭੁੱਲੇ ਜਾਈਂ।
ਜੋ ਵਿੱਚ ਦਿਲਾਂ ਵੱਸੇ ਮਨ ਮੋਹੇ, ਏਹਾ ਝਲਕ ਪਿਆਰੇ।
ਇਹ ਸਰਾਯਤ[5] ਫ਼ਿਅ਼ਲ ਫ਼ਿਆ਼ਲੋਂ[6], ਜਿਸ ਵਿਚ ਨਾਜ਼ ਇਸ਼ਾਰੇ।
ਅਸਰ ਨਿਸ਼ਾਨ ਅਸਰ ਦੇ ਵਾਲੀ, ਜੋ ਤੈਂ ਨਜ਼ਰੀਂ ਆਵੇ।
ਤੂੰ ਖ਼ੁਦ ਕਾ[7] ਨਾਹੀਂ ਸਭ ਉਸਦਾ, ਰਾਜ਼ ਖੁਲ੍ਹੇ ਦਿਲ ਜਾਵੇ।
[8]ਨਾਬੀਨਾਈਓਂ[8] ਜੇ ਝੁਕ ਆਇਓਂ, ਜ਼ਾਹਿਰ ਦੇ ਦਰਬਾਰੇ।
ਵਾਏ[9] ਤੇਰੇ ਪੁਰ ਜੇ ਨ ਪਾਵੇਂ, ਬਾਤਨ[10] ਦੇ ਚਮਕਾਰੇ।
ਫ਼ਿਅ਼ਲਿ-ਹਕੀਮ[11] ਨਹੀਂ ਬਿਨ ਹਿਕਮਤ, ਜ਼ਰ ਹੋਵੇ ਜੇ ਪਾਵੇਂ।
ਹੁਸਨ ਸੱਭਾ ਵਿੱਚ ਕੁਬਹ[12] ਨ ਕਾਈ, ਵੇਖ ਸੱਭਾ ਇਕ ਪਾਵੇਂ।
ਬਾਅਜ਼ ਰੰਗਾਂ ਪੁਰ ਮਰ ਮਰ ਜਾਵੇਂ, ਬਾਅਜ਼ ਤੱਕੇਂ ਵੱਟ ਖਾਵੇਂ।
ਬਾਅਜ਼ ਮੰਨੇਂ ਤੇ ਬਾਅਜ਼ਿਓਂ ਮੁਨਕਿਰ, ਮੁਨਸਿਫ਼ ਕਿਵੇਂ ਸਦਾਵੇਂ।
ਮੀਟ ਅੱਖੀਂ ਇਹ ਜ਼ਾਹਿਰ ਵਾਲੀਆਂ, ਗੁਜ਼ਰ ਗਈਆਂ ਇਨਸਾਫ਼ੋਂ।
ਬਾਤਨ ਵਾਲੀਆਂ ਖੋਹਲ ਅੱਖੀਂ ਤੂੰ, ਮਿਲੇ ਨਜਾਤ[13] ਖ਼ਿਲਾਫ਼ੋਂ।
ਹੋ ਤਾਲਿਬ ਵਿਚ ਤਲਬੇ ਸਾਦਿਕ, ਜੇ ਮਨ ਚਾਉ ਵਧੇਰੇ।
ਜਿਸ ਹੁਸਨੇ ਦਿਲ ਮੁੱਠਾ ਤੇਰਾ, ਅੰਤ ਮਿਲੇ ਵਿਚ ਤੇਰੇ।
ਜੇ ਵਿਚ ਵਹਮ ਡੁੱਬੇਂ ਕੀ ਪਾਵੇਂ, ਮੁਫ਼ਤ ਨ ਕਰ ਦਿਲ ਬੇਰੇ[14]।
ਤੂੰ ਹੁਸਨੇ ਦੀ ਤਾਲਿਬ ਆਆਦੀਓਂ, ਹੁਸਨ ਨਹੀਂ ਵੱਸ ਮੇਰੇ।
ਛੋੜ ਮੈਨੂੰ ਲੱਭ ਸਾਹਿਬ ਮੇਰਾ, ਓਹਾ ਸਾਹਿਬ ਤੇਰਾ।
ਤੇਰਾ ਮੇਰਾ ਦਮ ਦਾ ਲੇਖਾ, ਕਾਈ ਰੋਜ਼ ਬਸੇਰਾ।

---

1. ਓੜਕ, ਅੰਤ 2. ਸ਼ੀਸ਼ੇ 3. ਜ਼ੱਰਾ ਦਾ ਬਹੁਵਚਨ ਹੈ, ਅਣੂ 4. ਪੂਰੀ 5. ਅਸਰ 6. ਫ਼ਿਅਲ ਦਾ ਬਹੁਵਚਨ ਹੈ, ਕਰਮ 7. ਕਾਈ, ਕੁਝ ਵੀ 8. ਅੰਨ੍ਹੇਪਣ ਤੋਂ 9. ਅਫ਼ਸੋਸ 10. ਅੰਤਰ-ਆਤਮਾ 11. ਸਿਆਣਾ, ਢੱਬ 12. ਕੋਝ 13. ਰਿਹਾਈ, ਛੁਟਕਾਰਾ 14. ਟੁਕੜੇ।

ਵਾਏ ਦਰੇਗ ਖੱਸੇ ਗ਼ਮ ਉਸਦਾ, ਜੋ ਸ਼ੈ ਕਦੇ ਕਦਾਹੀਂ ।
ਲੱਭ ਨਹੀਂ ਜੈਂ ਹਾਲ ਤਗ਼ੱਯੁਰ[1], ਕਦੇ ਹੋਵੇਂ ਕਦੇ ਨਾਹੀਂ ।
ਮੈਂ ਮੁਹਤਾਜ ਖੜਾ ਦਰ ਜਿਸਦੇ, ਦਿਤੋਸੁ ਬੂੰਦ ਜਮਾਲੋਂ ।
ਇਕ ਕ਼ਤਰੇ ਵਲ ਵੇਖ ਨ ਰੱਜੇ, ਔਗਤ ਜਾਵੇਂ ਹਾਲੋਂ ।
ਧਰ ਵਲ ਨਜ਼ਰ ਗ਼ਨੀ[2] ਦੇ ਦਰਦੋਂ, ਪਾਵੇਂ ਲਖ ਖ਼ਜ਼ਾਨੇ ।
ਉਸ ਥੀਂ ਮੰਗ ਮਿਲਣ ਖ਼ੈਰਾਤਾਂ[3], ਹੋਰਾਂ ਮਾਲ ਨ ਖ਼ਾਨੇ ।
ਜੇ ਤੂੰ ਚਾਹੇਂ ਗ਼ਮੋਂ ਆਜ਼ਾਦੀ, ਆਸ ਮਿਲੇ ਦਰਗਾਹੋਂ ।
ਜੇ ਤੂੰ ਚਾਹੇਂ ਹਰਦਮ ਖ਼ੁਸ਼ੀਆਂ[1] ਭੁੱਲ ਨਹੀਂ ਇਸ ਰਾਹੋਂ ।
ਜੇ ਤੂੰ ਚਾਹੇਂ ਇਸ਼ਕ ਹੁਲਾਰੇ, ਵਧ ਮਿਲਣ ਉਮੀਦੋਂ ।
ਜੇ ਤੂੰ ਚਾਹੇਂ ਜ਼ੌਕ਼ ਮੁਦਾਮੀ, ਵੇਖ ਨ ਉਮਰੋਂ ਜ਼ੈਦੋਂ[4] ।
ਜੇ ਤੂੰ ਚਾਹੇਂ ਮੈਂ ਸੁਖ ਪਾਵਾਂ, ਛੱਡ ਦੇਹ ਦੁਨੀਆ ਸਾਰੀ ।
ਜੇ ਤੂੰ ਚਾਹੇਂ ਫ਼ਖ਼ਰ ਹਜ਼ਾਰਾਂ, ਚਾ ਖ਼ੁਦੀਓਂ ਬੇਜ਼ਾਰੀ[5] ।
ਜੇ ਤੂੰ ਚਾਹੇਂ ਵਸਲ ਜ਼ਿਆਰਤ, ਇਕਦਮ ਰਹੇ ਨਾ ਖ਼ਾਲੀ ।
ਜੇ ਤੂੰ ਡਰੇਂ ਵਿਛੋੜੇ ਕੋਲੋਂ, ਨ ਜਾਹ ਦੂਰ ਸਵਾਲੀ ।
ਜੇ ਤੂੰ ਚਾਹੇਂ ਮਿਲੇ ਹਯਾਤੀ, ਜਿੰਦੇ ਗੁਜ਼ਰ ਜਹਾਨੋਂ ।
ਜੇ ਤੂੰ ਚਾਹੇਂ ਮਿਲੇ ਤਸੱਲੀ, ਹਟ ਜਾ ਵਹਮ ਗੁਮਾਨੋਂ[6] ।
ਜੇ ਤੂੰ ਯਾਰ ਪਿਆਰੇ ਖ਼ਾਤਿਰ, ਹਰ ਸ਼ੈ ਥੀਂ ਤੁਟ ਜਾਵੇਂ ।
ਜੇ ਚਾਹੇਂ ਤੂੰ ਸ਼ੌ ਕੁਝ ਪਾਵੇਂ, ਥਾਉਂ ਘੁੱਥਾ ਮੁੜ ਪਾਵੇਂ ।
ਜੇ ਚਾਹੇਂ ਸੋ ਮਿਲੇ ਇਥਾਈਂ, ਇਹ ਦਰ ਛੋੜ ਨ ਜਾਈਂ ।
ਜੇ ਇਹ ਛੋੜ ਚਲੇਂ ਦਰ ਕਿਧਰੇ, ਖ਼ੈਰ ਮਿਲੇ ਤੁਧ ਤਾਈਂ ।
ਜਿਸ ਥੀਂ ਸਬਰ ਨ ਰਖੇਂ ਇਕ ਦਮ, ਉਹ ਦਮ ਗ਼ਾਫ਼ਿਲ ਨਾਹੀਂ ।
ਉਹ ਹੱਯੀ[7] ਪਾਕ ਹੁੰਦਾ ਜੇ ਗ਼ਾਫ਼ਿਲ, ਹੁੰਦੀਓਂ ਨ ਕਦਾਹੀਂ ।
ਪਲੇਂ ਜਿਦ੍ਹੇ ਵਿਚ ਨਾਜ਼ ਅਹਸਾਨਾਂ, ਉਸ ਥੀਂ ਖ਼ਬਰ ਨ ਪਾਵੇਂ ।
ਜੇ ਖ਼ੁਦ ਵਾਂਗ ਮਿਲੇ ਕਾ ਸੂਰਤ, ਦੇਖ ਝੜੇਂ ਗ਼ਸ਼ ਖਾਵੇਂ ।
ਫਿਰ ਮੁੜ ਦੇਖ ਜੋ ਸਭ ਕੁਝ ਉਸਦਾ, ਨ ਕੁਝ ਤੇਰਾ ਮੇਰਾ ।
ਕਿਤ ਵਲ ਨਿਸਬਤ[8] ਕਰੇਂ ਪੁਕਾਰੇਂ, ਤੇਰਾ ਹੁਸਨ ਘਣੇਰਾ ।
ਹਰ ਮਸਨੂਅ[9] ਨਹੀਂ ਬਿਨ ਸਾਨਿਅ[10], ਮੈਂ ਮਸਨੂਅ ਬੇਚਾਰਾ ।
ਵਿੰਗੇ ਹਰਫ਼ ਬੰਦੇ ਦੀਆਂ ਜ਼ੁਲਫ਼ਾਂ, ਨਕ਼ਸ਼ ਕ਼ਦਮ ਦਾ ਕਾਰਾ ।
ਅਬਰੂ ਤਾਕ਼ ਖਿਚੇ ਪਰਕਾਰੋਂ, ਤੈਨੂੰ ਨਜ਼ਰੀਂ ਆਏ ।
ਇਹ ਪਰਕਾਰ ਵਗੀ ਕਿਸ ਤਰਫ਼ੋਂ, ਕਿਉਂ ਇਹ ਰਾਜ਼ ਨ ਪਾਏ ।

---

1. ਬਦਲਣਾ 2. ਬੇ-ਨਿਆਜ਼, ਰੱਬ 3. ਦਾਤਾਂ 4. ਮੁਸਲਮਾਨਾਂ ਵਿਚ ਆਮ ਪ੍ਰਚਲਿਤ ਨਾਂ ਹਨ, ਭਾਵ ਲੰਡੀ ਬੁੱਚੀ 5. ਉਪਰਾਮਤਾ 6. ਖ਼ਿਆਲੋਂ 7. ਹਯਾਤ ਦੇਣ ਵਾਲਾ 8. ਮੁਕਾਬਲਾ 9. ਬਣੀ ਹੋਈ ਚੀਜ਼ 10. ਬਣਾਣ ਵਾਲਾ ।

ਸਾਦ ਜ਼ਾਦ ਦੋ ਹਰਫ਼ ਅੱਖੀਂ ਦੇ, ਸਮਝ ਇਨ੍ਹਾਂ ਨੂੰ ਓਵੇਂ ।
ਸੋ ਦਫ਼ਤਰ ਜਿਸ ਕਾਤਿਬ ਲਿਖੇ, ਵਿੱਚ ਲੇਖੇ ਇਹ ਦੋਵੇਂ ।
ਗੌਹਰ ਸਾਫ਼ ਦੰਦਾਂ ਦੀਆਂ ਲੜੀਆਂ, ਜਿਸ ਪੁਰ ਦੁੱਰ ਰਖਾਈਆਂ ।
ਕਹਕਸ਼ਾਂ[1] ਗਲ ਹਾਰ ਫ਼ਲਕ ਦੇ, ਤਿਸ ਦਿੱਤੀਆਂ ਜ਼ੇਬਾਈਆਂ ।
ਤੇ ਜਿਸ ਨਹਰੋਂ ਪਾਣੀ ਮਿਲਿਆ, ਗੁਲ ਤਾਜ਼ਾ ਰੁਖ਼ਸਾਰਾਂ ।
ਉਸਦੇ ਫ਼ਜ਼ਲ ਕਰਮ ਦੀ ਲਹਰੋਂ, ਪਲਦੇ ਬਾਗ਼ ਹਜ਼ਾਰਾਂ ।
ਨਰਗਸ ਬਰਗ[2] ਨ ਵੇਖ ਚਮਨ ਵਿਚ, ਇਹ ਵਿਚ ਕਿਸੇ ਨ ਲੇਖੇ ।
ਝੜਨ ਤੱਯੂਰ[3] ਇਸੀ ਪੁਰ ਗ਼ਾਫ਼ਿਲ, ਜਿਨ੍ਹਾਂ ਨ ਗੁਲਸ਼ਨ ਦੇਖੇ ।
ਐ ਬੀਬੀ ਮੈਂ ਤੇਰੇ ਵਰਗਾ, ਬੰਦਾ ਹਾਂ ਰਹਮਾਨੀ ।
ਰਗਾਂ ਪਈਆਂ ਤਨ ਹੱਡੀਆਂ ਉੱਤੇ, ਰੰਗ ਏਹੀ ਫ਼ੈਜ਼ਾਨੀ[4] ।
ਨਾਲ ਮਿਸਾਲਾਂ ਗੱਲਾਂ ਸੁਣੀਆਂ, ਰਖਦੀਆਂ ਫ਼ਰਕ ਵਡੇਰਾ ।
ਤੇ ਉਹ ਪਾਕ ਮਿਸਾਲਾਂ ਕੋਲੋਂ, ਉਸਦਾ ਸ਼ਾਨ ਉਚੇਰਾ ।
ਫੇਰ ਕਹਾਂ ਮਤ ਭੁੱਲੀ ਜਾਏਂ, ਅਜੇ ਵੇਲਾ ਗੁਣ ਪਾਈਂ ।
ਬਾਝ ਇੱਕਾ ਗ਼ਮ ਹੋਰ ਗ਼ਮਾਂ ਵਲ, ਝਾਤ ਨ ਮੋੜ ਵਗਾਵੀਂ ।
ਵਕਤ ਵਿਹਾਂਦਾ ਦਮ ਦਮ ਗੌਹਰ, ਆਇਓਂ ਇਤ ਬਿਉਪਾਰੀ ।
ਜੇ ਸਰਮਾਇਆ ਜ਼ਾਇਆ ਜਾਵੇ, ਦਰਦ ਝੱਲੇ ਲੱਖ ਵਾਰੀ ।
ਉਹ ਹੁਣ ਢੂੰਡ ਜੋ ਤੈਂ ਹਥ ਆਵੇ, ਜਿਸ ਵਜੂਦ ਵਜੂਬੋਂ ।
ਗ਼ਫ਼ਲਤ ਛੋੜ ਅਜੇ ਹੈ ਵੇਲਾ, ਖ਼ੂਬ ਲਭੀ ਨਾਖ਼ੂਬੋਂ[5] ।
[6]ਪੱਰਿ-ਪਸ਼ੱ[6] ਦਾ ਕਦਰ ਨ ਰਖਦੀ, ਫ਼ਾਨੀ ਦੁਨੀਆ ਸਾਰੀ ।
ਇਸ਼ਕ ਜਿਨ੍ਹਾਂ ਦਿਲ ਦਮੀਂ[7] ਵਿਹਾਜੇ, ਜਿਨਸ ਗਏ ਲੈ ਭਾਰੀ ।
ਉਹਾ ਹਾਦੀ[8] ਰਾਹ ਦਿਲਾਂ ਦੇ, ਫ਼ਜ਼ਲ ਜਿਨ੍ਹਾਂ ਤੇ ਬਾਰੀ[9] ।
ਨਾਲ ਇਸ਼ਾਰਤ ਸਮਝ ਗਇਆਂ ਦੀ, ਵਾਹਵਾ ਬਰਖ਼ੁਰਦਾਰੀ ।

**ਬਾਜ਼ਗਾਹ ਦਾ ਉਧਾਰ**

ਸੁਣ ਤਕਰੀਰਾਂ ਨਾਜ਼ਿਕ ਮਾਅਨੀ, ਜ਼ਨ ਅੱਖੀਂ ਖੁਲ੍ਹ ਗਈਆਂ ।
ਤ੍ਰਿਹਾਈ ਵਿਚ ਦਰਯਾ[10] ਸ਼ਰਬਤ, ਡੁੱਬ ਮੁਰਾਦਾਂ ਲਈਆਂ ।
ਸ਼ੀਸ਼ਾ ਦੇਖ ਜਿਦਾਂ ਮਨ ਭਾਣਾ, ਤਿਸ਼ਨੇ[11] ਹੱਥ ਵਗਾਇਆ ।
ਮੈਂ ਬਿਰਹੋਂ ਬੂ ਜੋਸ਼ ਰਚਾਇਆ, ਇਕ ਲੱਭਾ ਲੱਖ ਪਾਇਆ ।
ਰੰਗ ਗੁਲੋਂ ਤੱਕ ਹੈਰਤ ਧਾਣੀ, ਮੌਸਮ ਮਿਲੇ ਬਹਾਰਾਂ ।
ਹੁਣ ਚਾ ਜਿਤ ਵਲ ਨਜ਼ਰ ਵਗਾਈ, ਨਜ਼ਰ ਪਈਆਂ ਗੁਲਜ਼ਾਰਾਂ ।
ਚਮਕਿਆ ਨੂਰ ਕਰਮ ਥੀਂ ਸ਼ੋਅਲਾ, ਜਦ ਦੀ ਤਲਬ ਮਿਧਾਈ ।
ਰੱਬੇ ਅਗਿਨੀ ਦੀ ਲੂੰ ਲੂੰ ਥੀਂ, ਲਾਟ ਬਲੇਂਦੀ ਪਾਈ ।
ਮੈਂ ਕੁਰਬਾਨ ਤੇਰੇ ਯਾ ਹਜ਼ਰਤ, ਕਰਕੇ ਅਰਜ਼ ਸੁਣਾਈ ।
ਗੁੰਮ ਗਈ ਨੂੰ ਕੱਢੇ ਹਨੇਰਿਓਂ, ਚਾ ਸੁੱਟਿਆ ਰੁਸ਼ਨਾਈ ।

---

1. ਆਕਾਸ਼ ਗੰਗਾ 2. ਪੱਤੇ 3. ਪੰਛੀ 4. ਰੱਬੀ ਕਰਮ ਵਾਲਾ 5. ਵਿਅਰਥ, ਕੋਝੇ ਤੋਂ 6. ਮੱਛਰ ਦਾ ਖੰਬ 7. ਸੁਆਸਾਂ ਨਾਲ 8. ਹਦਾਇਤ ਕਰਨ ਵਾਲਾ, ਰਾਹ ਦਿਖਾਣ ਵਾਲਾ 9. ਰੱਬ, ਪਰਮਾਤਮਾ 10. ਸਮੁੰਦਰ 11. ਪਿਆਸੇ ।

ਲੱਭ ਲਇਆ ਮੈਂ ਅਸਲ ਪਿਆਰਾ, ਛੋੜ ਹਵਸ[1] ਦੀ ਬਾਜ਼ੀ ।
ਅਸਲ ਹਕ਼ੀਕ਼ਤ ਮੈਂ ਹੱਥ ਆਈ, ਛੱਡੀ ਤਲਬ ਮਜਾਜ਼ੀ[2] ।
ਅੱਜ ਸਿਆਦਤ ਮੰਦੀ[3] ਮੇਰੀ, ਆਣ ਡਿੱਗੀ ਦਰ ਤੇਰੇ ।
ਗ਼ੋਤੇ ਖਾਂਦੀ ਗੌਹਰ ਪਾਇਆ, ਲੱਭਾ ਲਾਲ ਅੰਧੇਰੇ ।
ਆਸਿ-ਹਯਾਤ ਲੱਭਾ ਜ਼ੁਲਮਾਤੋਂ[3], ਨੂਰ ਤਲਬ ਦੀ ਨਾਰੋਂ ।
ਪਾਰ ਡਿੱਠੀ ਗ਼ੁਲਜ਼ਾਰ ਇਰਮ[4] ਦੀ, ਫਿਰਦਿਆਂ ਸਹਜ ਉਰਾਰੋਂ ।
ਸ਼ੋਰ ਪਇਆ ਵਿਚ ਕੱਚੀ ਤੰਦ ਦੇ, ਬੇਖ਼ਬਰਾਂ ਦਮ ਹਾਰੇ ।
ਐਸੀ ਖ਼ਬਰ ਪੁਚਾਈਓ ਕੰਨੀ, ਬੰਦ ਖੁਲਾਏ ਸਾਰੇ ।
ਤੂੰ ਮੈਨੂੰ ਰੱਬ ਮੇਲ ਦਿੱਤੋਈ, ਬਹੁਤ ਅਹਸਾਨ ਕੀਤੋਈ ।
ਵਿਚ ਗਰੇਬਾਂ[5] ਜਾਨ ਮੇਰੀ ਦੀ, [6]ਜ਼ਾਦਿ-ਮੁਰਾਦ[6] ਸੀਤੋਈ ।
ਤੈਂ ਜੇਹਾ ਜੋ ਮੁਰਸ਼ਦ[7] ਮਿਲਿਆ, ਡੁਬਦਿਆਂ ਤਾਰ ਗਇਓਈ ।
ਏਹਦੂੰ ਰਾਹੋਂ ਜੈਂ ਦਿਲ ਭੁੱਲਾ, ਮੁਫ਼ਤ ਖ਼ਵਾਰ ਗਇਓਈ ।
ਰਬ ਜਜ਼ਾ[8] ਦੇਵੇ ਤੈਂ ਸ਼ਾਹਾ, ਅੰਦਰ ਦੋ ਜਹਾਨਾਂ ।
ਉਮਰ ਗੁਜ਼ਾਰਾਂ ਅਦਾ ਨ ਹੋਵੇ ਸ਼ੁਕਰ ਤੇਰੇ ਅਹਸਾਨਾਂ ।
ਇਹ ਗੱਲ ਆਖ ਗਈ ਹੋ ਰੁਖ਼ਸਤ, ਮਾਲ ਅਸਬਾਬ ਲੁਟਾਏ ।
ਕਰ ਆਜ਼ਾਦ ਗ਼ੁਲਾਮ ਕਨੀਜ਼ਾਂ, ਸਾਰੇ ਦਿਲੋਂ ਭੁਲਾਏ ।
ਕੰਢੇ ਨੀਲ ਨਦੀ ਪਾ ਕੁਟੀਆ, ਲਇਆ ਲਿਬਾਸ ਨਮਦ[9] ਦਾ ।
ਛੋੜ ਸਨਮ[10] ਵਿਚ ਜ਼ਿਕਰਾਂ ਫ਼ਿਕਰਾਂ, ਫੜਿਆ ਵਿਰਦ[11] ਸਮਦ[12] ਦਾ ।
ਸਾਰੀ ਉਮਰ ਇਬਾਦਤ ਅੰਦਰ, ਤੇ ਵਿਚ ਸ਼ੌਕ ਵਿਹਾਈ ।
ਮਿਲਿਆ ਯਾਰ ਨ ਗਇਆ ਖ਼ਾਲੀ, ਵਾਟ ਕੱਟੀ ਕੰਮ ਆਈ ।
ਹੋ ਗ਼ੱਵਾਸ[13] ਗਈ ਵਿਚ ਗ਼ੋਤੇ, ਗੌਹਰਿ-ਮਕ਼ਸਦ ਪਾਇਆ ।
ਪੱਥਰ ਤੋੜ ਕਰੇਂਦਿਆਂ ਪੁਰਜ਼ੇ[14], ਲਾਲ ਵਿੱਚੋਂ ਦਿੱਸ ਆਇਆ ।
ਪੈਰ ਪਿਆਦਾ ਅੱਵਲ ਚੱਲੀ, ਫੇਰ ਮਿਲੀ ਅਸਵਾਰੀ ।
ਸੱਚੀ ਯਾਰੀ ਪਾਰ ਉਤਾਰੀ, [15]ਫ਼ੈਜ਼ਿ-ਕ਼ਦਮ[15] ਦੀ ਤਾਰੀ ।
ਨੂਰ ਨਦੀ ਵਿਚ ਨ੍ਹਾਤੀ ਧੋਤੀ, ਹੁਸਨੇ ਦੀ ਵਣਜਾਰੀ ।
ਜਾਨ ਫ਼ਿਦਾ ਇਸ ਜ਼ਨ ਦੇ ਕ਼ਦਮੋਂ, ਜੋ ਹੋ ਮਰਦ ਸਿਧਾਰੀ ।
ਸਰਕਸ਼ ਸੀ ਫਿਰ ਬੰਦੀ ਹੋ ਕੇ, ਲਈ ਆਜ਼ਾਦੀ ਸਾਰੀ ।
ਸਿੱਧੇ ਰਾਹ ਗਈ ਸ਼ਹੁ ਪਾਇਆ, ਪਾਈ ਨਿਅ਼ਮਤ ਭਾਰੀ ।
ਯਾਰ ਅਜ਼ੀਜ਼ ਅਜੇਹਾ ਮਿਲਿਆ, ਜਿੰਦ ਕ਼ਦਮ ਵਿਚ ਵਾਰੀ ।
ਨਕਦ ਦੱਮੀਂ ਇਸ ਸੌਦਾ ਕੀਤਾ, ਇਸ਼ਰਤ[16] ਵੇਚ ਉਧਾਰੀ ।

---

1. ਲਾਲਚ ਤ੍ਰਿਸ਼ਨਾ 2. ਦੁਨਿਆਵੀ ਪਿਆਰ 3. ਨੇਕਬਖ਼ਤੀ 3. ਅੰਨੇਰਿਓਂ ਅਗਨੀ 4. ਜੰਨਤ ਦਾ ਬਾਗ਼ 5. ਗਲਮਾ 6. ਮੁਰਾਦ ਦਾ ਤੋਸ਼ਾ 7. ਗੁਰੂ 8. ਨੇਕੀ ਦਾ ਬਦਲਾ 9, ਉੱਨ 10. ਬੁੱਤ. ਮਾਸ਼ੂਕ 11· ਸਿਮਰਨ 12. ਬੇ-ਨਿਆਜ਼ 13. ਟੋਬਾ, ਗ਼ੋਤਾ ਲਾਣ ਵਾਲਾ 14. ਟੋਟੇ 15. ਚਰਨਾਂ ਦੀ ਬਰਕਤ ਕਾਰਣ 16 ਐਸ਼੍ਵਰਜ ।

ਵਾਹ ਮਰਦੋ ਮਰ ਜਾਓ ਡੁਬ ਡੁਬ, ਜ਼ਨਾਂ[1] ਗਈਆਂ ਵਧ ਅੱਗੇ।
ਨਾਮਵਰੀ ਦੀਆਂ ਪੱਗਾਂ ਤਾਈਂ, ਕਿਉਂ ਅਜੇ ਦਾਗ਼ ਨ ਲੱਗੇ।
ਕ਼ਦਮ ਪਿੱਛੇ ਇਸ ਜ਼ਨ ਦੇ ਮਰਦਾ, ਜੇ ਤੂੰ ਕ਼ਦਮ ਉਠਾਏਂ।
ਯਾਰ ਮਿਲੇ ਤੇ ਮਕ਼ਸਦ ਪਾਏਂ, ਕਦੇ ਨ ਔਗਤ ਜ਼ਾਏਂ।

**(ਜ਼ੁਲੈਖ਼ਾ ਦਾ ਮੰਡੀ ਵਿਚ ਪਹੁੰਚਣਾ)**

ਅੱਜ ਵਿਕੇਂਦਾ ਹਜ਼ਰਤ ਯੂਸੁਫ਼, ਮਜਲਿਸ ਦੇ ਵਿਚਕਾਰੇ।
ਬਾਲ ਤ੍ਰੁੱਟੇ ਪੰਖੀ ਆ ਆ, ਲੈ ਪਰ ਪਹੁਤੇ ਡਾਰੇ।
ਮੁਸ਼ਤ੍ਰੀਆਂ ਦਾ ਸ਼ੋਰ ਚੌਫੇਰੇ, ਯੂਸੁਫ਼ ਦੇ ਵਣਜਾਰੇ।
ਵਣਜ ਜਿਨ੍ਹਾਂ ਵਿਚ ਅਸਲ ਹਕ਼ੀਕ਼ਤ, ਸੂਦ ਗਏ ਲੈ ਭਾਰੇ।
ਕਰੇ ਬੁਲੰਦ ਪੁਕਾਰ ਮੁਨਾਦੀ, ਮਰਦੋ ਵਧੋ ਵਧਾਓ।
ਵਿਕ ਚੱਲਿਆ ਅੱਜ ਮਾਹ-ਕਨਆਨੀ, ਮਤਾਂ ਪਿੱਛੋਂ ਪਛਤਾਓ।
ਹੱਥ ਮਲੋ ਫਿਰ ਹੱਥ ਨ ਆਵੇ, ਰੋਵੋਗੇ ਕਰ ਜ਼ਾਰੀ[2]।
ਵੇਖ ਇਓਂ ਜੈਂ ਮੁੱਲ ਨ ਪੱਲੇ, ਆਖ਼ਿਰ ਜਾਂਦੀ ਵਾਰੀ,
ਜੋਸ਼ ਪਏ ਲੱਖ ਨਾਅਰੇ ਉੱਠੇ, ਸੁਣ ਸੁਣ ਇਹ ਪੁਕਾਰਾਂ।
ਕੁਝ ਦੀਦਾਰੋਂ ਕੁਝ ਪੁਕਾਰੋਂ, ਝੜ ਝੜ ਪਏ ਹਜ਼ਾਰਾਂ।
ਕ਼ੀਮਤ ਅਜੇ ਤ੍ਰੁੱਕੀ ਅੰਦਰ, ਵੱਧ ਹਿਸਾਬ ਸ਼ੁਮਾਰੋਂ[3]।
ਤਦ ਨੂੰ ਆਣ ਜ਼ੁਲੈਖ਼ਾ ਪਹੁੰਤੀ, ਕ਼ਤਲ ਹੋਈ ਦੀਦਾਰੋਂ।
ਦੇਖ ਝੜੀ ਇਹ ਉਹਾ ਸੂਰਤ, ਜਿਸਦੀਆਂ ਲਾਟਾਂ ਬਲੀਆਂ।
ਬਾਲ ਅੰਞਾਣੇ ਖ਼੍ਵਾਬੇ ਸੁੱਤੀ, ਜਿਸ ਸ਼ੋਅਲੇ ਵਿਚ ਜਲੀਆਂ।
ਜਿਸਦੇ ਇਸ਼ਕ ਸੰਦੇ ਪਰਵਾਨੇ, ਵਗ ਮੁਲਕਾਂ ਵਿੱਚ ਚੱਲੇ।
ਆਪਣੇ ਰਾਜ ਛੁਡਾਏ ਦਰਦਾਂ, ਮਿਸਰ ਸੁਨੇਹੇ ਘੱਲੇ।
ਜਿਸ ਸ਼ਹਨਸ਼ਾਹ ਵਾਲੇ ਮੈਨੂੰ, ਖ਼੍ਵਾਬ ਵਗੇ ਪਰਵਾਨੇ।
ਚਿੱਠੀਆਂ ਲਿਖ ਸਬਾ[4] ਦੇ ਹੱਥੀਂ, ਸੱਦ ਬੁਲਾਇਆ ਖ਼ਾਨੇ।
ਜਿਸਦੇ ਸ਼ੌਕ ਲਗਾਏ ਲਾਂਬੂ, ਛਿੜਕ ਨ ਸੱਕੀਆਂ ਪਾਣੀ।
ਦਾਈਆਂ ਦੀ ਵਿਚ ਗੋਦ ਖਲੇਂਦੀ, ਲੁੱਟੀ ਬਾਲ ਅੰਞਾਣੀ।
ਅਜੇ ਨ ਪਲਕੇ ਗੁੰਦਨ ਵਾਲੇ, ਜਿਸ ਦਿਨ ਦੀ ਮੈਂ ਮੁੱਠੀ।
ਬਿਸਮਿਲ[5] ਨੀਮ ਸੁੱਟੀ ਕਰ ਘਾਇਲ, ਕਰਦ[6] ਵਗਾਈਸੁ ਪੁੱਠੀ।
ਪੇਕੇ ਰਹਣ ਨ ਮਿਲਿਆ ਮੈਨੂੰ, ਇਸ ਦਿਆਂ ਦਰਦਾਂ ਪੁੱਟੀ।
ਗ਼ਾਰਤ-ਗਰ[7] ਦਾ ਲਸ਼ਕਰ ਬਿਰਹੋਂ, ਵਲ ਵਲ ਮਿਸਰੇ ਸੁੱਟੀ।
ਇਹ ਓਹਾ ਜੈਂ ਧਾੜ ਗ਼ਜ਼ਬ ਥੀਂ, ਮੈਂ ਸੁਫ਼ਨੇ ਵਿਚ ਲੁੱਟੀ।
ਜਿਸ ਦਿਆਂ ਦਰਦ ਗ਼ਮਾਂ ਦੀ ਕੈਦੋਂ, ਜਿੰਦ ਨ ਸਾਇਤ ਛੁੱਟੀ।
ਜੱਗ ਵਿਹਾਏ ਰਹੀ ਵਿਚ ਆਹੀਂ, ਖ਼ੁਸ਼ੀਓਂ ਚੋਗ ਨਿਖੁੱਟੀ।
ਜੈਂ ਦਿਲਬਰ ਦਿਆਂ ਵਿਚ ਫ਼ਿਰਾਕ਼ਾਂ, ਰਹੀਆਂ ਆਸ ਤਰੁਟੀ।

---

1. ਔਰਤਾਂ 2. ਮਿੰਨਤਾਂ ਕਰ ਕਰ 3. ਗਿਣਤੀ ਤੋਂ 4. ਸਮੀਰ. ਹਵਾ 5. ਅਧਮੋਈ 6. ਛੁਰੀ 7. ਲੁਟੇਰੇ।

ਓਹਾ ਸੂਰਤ ਨਾਜ਼ਾਂ ਵਾਲੀ, ਜ਼ੁਲਫ਼ਾਂ ਕੁੰਡਲਦਾਰਾਂ ।
ਜਿਸਦੀਆਂ ਤੇਗ਼ਾਂ ਘਰ ਬਾਬਲ ਦੇ, ਜਿਗਰ ਗਈਆਂ ਲਗ ਕਾਰਾਂ ।
ਜ਼ਖ਼ਮ ਜਿਦ੍ਹੇ ਹੋ ਗਏ ਪੁਰਾਣੇ, ਵਗਦੇ ਰਹੇ ਫੁਹਾਰੇ ।
ਅਜ ਓਹਾ ਮੈਂ ਕਾਤਿਲ ਲੱਭਾ, ਆਬ[1] ਜਿਦ੍ਹੀ ਤਲਵਾਰੇ ।
ਘਾ ਜਿਦ੍ਹੇ ਵਿਚ ਸੀਨੇ ਰੜਕਣ, ਦੋ ਨੈਣਾਂ ਵਿਚ ਅਣੀਆਂ[2] ।
ਜਿਸਦੀ ਅੱਗ ਬਿਰਹੋਂ ਦੇ ਬਾਲਣ, ਮਾਂ ਜ਼ਾਲਿਮ ਨੇ ਜਣੀਆਂ[3] ।
ਏਸੇ ਦੇ ਸਭ ਕਹਰ ਕਜ਼ੀਏ, ਜੋ ਮੇਰੇ ਸਿਰ ਬਣੀਆਂ ।
ਜਿਸਦੀ ਦਰਦੀਂ ਮੇਰੇ ਸਿਰ ਤੇ, ਘਟਾਂ ਗ਼ਮਾਂ ਦੀਆਂ ਚੜ੍ਹੀਆਂ ।
ਇਸ ਸੂਰਤ ਦੀਆਂ ਕਾਤਿਲ ਰਮਜ਼ਾਂ, ਲਸ਼ਕਰ ਜਿਨ੍ਹਾਂ ਚਵ੍ਹਾਏ ।
ਬਾਦਸ਼ਾਹਾਂ ਘਰ ਜਾਇਆਂ ਤਾਈਂ, ਉਮਰਾ ਕਜ਼ੀਏ ਪਾਏ ।
ਚਸ਼ਮ ਝਮਕਣ ਮਿਲੇ ਨ ਪਲ ਵਿਚ, ਬਾਝ ਉਹਦੇ ਦੁਖ ਦਰਦੋਂ ।
ਇਹ ਜੋ ਮਿਸਰ ਬਸੰਤ ਖਿਲਾਰੀ, ਲੁੱਟ ਰੁਖ਼[4] ਮੇਰੇ ਜ਼ਰਦੋਂ ।
ਜਿਸਦਾ ਜ਼ਖਮ ਲੱਗਾ ਵਿਚ ਛਾਤੀ, ਚਸ਼ਮਾਂ ਲਹੂ ਪਲੱਟੇ ।
ਤਰਲਿਆਂ ਵਿੱਚ ਮਿਲਾਪ ਜਿਦ੍ਹੇ ਦੇ, ਤਾਅ ਲੋਹੇ ਜਿਭ ਚੱਟੇ ।
ਪੁੱਟ ਘਰੋਂ ਜਿਸ ਦੋਜ਼ਖ ਸੁੱਟੀ, ਅੱਗ ਬਲਦੀ ਵਿਚ ਡਾਲੀ ।
ਪਰਦੇਸਾਂ ਦੀਆਂ ਝਾਗੀਆਂ ਵਾਟਾਂ, ਅਜੇ ਮੁਰਾਦੋਂ ਖ਼ਾਲੀ ।
ਨੈਣ ਜਿਹਦੇ ਦੋ ਨਸ਼ਿਆਂ ਵਾਲੇ, ਤੁੰਦ[5] ਸ਼ਰਾਬ ਲਿਆਏ ।
ਦੋ ਘੁਟ ਤਲਖ਼[6] ਦਿਤੇ ਇਕ ਸ਼ੀਰੀਂ[7], ਰੋਹੜ ਗਏ ਦਰਿਅਏ ।
ਜਿਸ ਦਿਆਂ ਖ਼੍ਵਾਬ ਖ਼ਿਆਲਾਂ ਅੰਦਰ, ਲੁਟ ਅੱਖੀਂ ਲੈ ਗਈਆਂ ।
ਜਿਸਦੀ ਮਾਰੀ ਮੈਂ ਪਰਦੇਸਣ, ਦਰਦ ਗ਼ਮਾਂ ਵਿਚ ਪਈਆਂ ।
ਜਿਸਦੇ ਇਕ ਦੀਦਾਰ ਕਰਨ ਨੂੰ, ਅੱਖੀਂ ਤਪਦੀਆਂ ਰਹੀਆਂ ।
ਮੈਂ ਪਿਟਦੀ ਨੇ ਜਿਸਦੇ ਦੁਖੀਂ, ਸਿਰ ਤੇ ਸੱਟਾਂ ਸਹੀਆਂ ।
ਜੋ ਵਿਚ ਖ਼੍ਵਾਬ ਤੜਫਦੀ ਤਾਈਂ, ਮੈਨੂੰ ਛੋੜ ਸਿਧਾਇਆ ।
ਬਾਲ ਬਿਰਹੋਂ ਸੂ ਲਾਂਬੂ ਲਾਇਆ, ਤੇ ਮੁੜ ਹੱਥ ਨ ਆਇਆ ।
ਤੇ ਇਹ ਵੈਦ ਉਵੇਹਾ ਮਿਲਿਆ, ਦਿਲ ਨੂੰ ਰੋਗ ਲਗਾਇਆ ।
ਗਾਲ ਦੁੱਖੀਂ ਵਗ ਗਇਆ ਪਲਕ ਵਿਚ, ਫੇਰ ਨ ਫੇਰਾ ਪਾਇਆ ।
ਨਾਲ ਮੇਰੇ ਕਰ ਸੋਹਣੀਆਂ ਗੱਲਾਂ, ਤਨ ਮਨ ਸੱਲ ਵਗਾਇਆ ।
ਮੈਨੂੰ ਸੱਲ[8] ਨ ਗੱਲ ਪੁੱਛੀ ਮੁੜ, ਪੁੱਟ ਸੁਖੋਂ ਦੁੱਖ ਪਾਇਆ ।
[9]ਬਹਰਿ-ਸਰਿਸ਼ਕ[9] ਅੱਖੀਂ ਥੀਂ ਮੇਰੇ, ਪਲ ਵਿੱਚ ਠਾਠ ਚੜ੍ਹਾਇਆ ।
ਤੇ ਵੱਸਦਿਆਂ ਨੂੰ ਕੱਢ ਘਤਾਂ ਥੀਂ, ਨਦੀਓਂ ਨਦੀ ਰੁੜ੍ਹਾਇਆ ।

---

1. ਪਾਣੀ 2. ਤੀਰ 3. ਪੈਦਾ ਕੀਤਾ 4. ਚਿਹਰਾ 5. ਤੇਜ਼ 6. ਕੌੜੇ 7. ਮਿੱਠੇ 8. ਸ਼ਦਮਾ (ਲਾ ਕੇ)
9. ਹੰਝੂਆਂ ਦਾ ਸਾਗਰ ।

ਤੇ ਰੋਂਦੀ ਨੂੰ ਵਿੱਚ ਫ਼ਿਰਾਕਾਂ, ਦੇਸ ਬਦੇਸ ਰੁਲਾਇਆ ।
ਮੈਂ ਰੁਲਦੀ ਦੀ ਸਾਰ ਨ ਲਈਆਂ, ਕੀਤਾ ਅਹਦ ਭੁਲਾਇਆ ।
ਇਹ ਓਹ ਮਿੱਠੀਆਂ ਗੱਲਾਂ ਵਾਲਾ, ਸੱਚਿਆਂ ਕੌਲਾਂ[1] ਵਾਲਾ ।
ਅੰਦਰ ਖ਼੍ਵਾਬ ਗਇਆ ਛੁੱਟ ਹੱਥੋਂ, ਕਰਕੇ ਟਾਲਾ ਮਟਾਲਾ ।
ਮੈਂ ਸਿਰ ਲੱਖ ਆਫ਼ਾਤ[2] ਵਰ੍ਹਾਈ, ਨੈਣ ਜਿਦ੍ਹੇ ਘਟ ਕਾਲੀ ।
ਜਾਨ ਮੇਰੀ ਵਿੱਚ ਦਰਦਾਂ ਗਾਲੀ, ਬਿਰਹੋਂ ਜਾਲੀ ਬਾਲੀ ।
ਮੈਂ ਮਰ ਗੁਜ਼ਰੀ ਇਸਦੇ ਦਰਦੋਂ, ਇਹ ਅੱਜ ਕਿੱਥੋਂ ਆਇਆ ।
ਇਹ ਓਹਾ ਜੈਂ ਹੜ ਦਰਦਾਂ ਦਾ, ਮੈਂ ਸਿਰ ਚਾੜ੍ਹ ਝੁਲਾਇਆ ।
ਗ਼ਾਰਤਗਰ, ਗੁਸਤਾਖ਼ ਦਿਲਾਵਰ, ਮੈਨੂੰ ਲੁੱਟ ਸਿਧਾਇਆ ।
ਕਿਉਂ ਕਰ ਬੈਠਾ ਨੀਵੀਂ ਅੱਖੀਂ, ਹੁਣ ਕਿਸ ਥੀਂ ਸ਼ਰਮਾਇਆ ।
ਦਿਲ ਮੇਰਾ ਉਹ ਮਾਲ ਬਗ਼ਲ[3] ਦਾ, ਰਾਤੋਂ ਰਾਤ ਚੁਰਾਇਆ ।
ਮੈਂ ਬੇਦਿਲ ਹੋ ਪਿੱਛੇ ਦੌੜੀ, ਤੇ ਇਹ ਹੱਥ ਨ ਆਇਆ ।
ਸੋਹਣਾ ਕਾਲਿਆਂ ਵਾਲਾਂ ਵਾਲਾ, ਓਹਾ ਇਹ ਸਿਪਾਹੀ ।
ਜਿਸਦੀ ਤੇਗ਼ ਸਿਕ਼ਲ[4] ਦੇ ਖ਼ਾਨੇ, ਰੱਖਦੀ ਸ਼ਾਹਨਸ਼ਾਹੀ ।
ਇਹ ਲੁਟੇਰਾ ਓਹੋ ਮੇਰਾ, ਲੁੱਟ ਲੈ ਗਇਆ ਜੋ ਰਾਤੀਂ ।
ਹੱਥ ਨ ਆਇਆ ਵਾਹਾਂ ਲਾਈਆਂ, ਨੈਣ ਹਹੇ ਦੋ ਘਾਤੀਂ ।
ਨੈਣ ਜਿਦ੍ਹੇ ਖੁਭ ਗਏ ਜਿਗਰ ਵਿੱਚ, ਜ਼ਹਰ ਭਰੇ ਰਸ ਭਿੰਨੇ ।
ਤੀਰ ਦੋ ਮੁਖੀਆ ਜਿਹਦਾ ਵਗਿਆ, ਦਿਲ ਜਿਗਰ ਧੜ ਵਿੰਨੇ ।
ਇਹ ਓਹਾ ਚੜ੍ਹ ਜਿਹਦੀਆਂ ਫ਼ੌਜਾਂ, ਮੈਂ ਆਜਿਜ਼ ਸਿਰ ਧਾਈਆਂ ।
ਘਰੋਂ ਉਜਾੜ ਘੱਤੀ ਵੈਰਾਨੀਂ ਤੇ ਦਿੱਤੀਆਂ ਈਜ਼ਾਈਆਂ ।
ਇਹ ਮਹਰਾਬ ਦੋ ਅਬਰੂ ਵਾਲੇ, ਸਜਦਾਗਾਰ[5] ਦਿਲਾਂ ਦੇ ।
ਮਿਯਗਾਂ ਨੇ ਦੁੱਖ ਨੇਜ਼ਿਆਂ ਦੇ ਸਿਰ, ਚਾਹੜ ਮੇਰੇ ਸਿਰ ਆਂਦੇ
ਇਹ ਦੋ ਨੈਣ ਦੋ ਅਬਰੂ ਹੇਠਾਂ, ਵਾਹੀਆਂ ਜਿਨ੍ਹਾਂ ਕਮਾਨਾਂ ।
ਅੱਜ ਲੱਭਾ ਉਹ ਜਿਸ ਨੂੰ ਉਮਰੋਂ, ਥੱਕੀ ਲੱਭ ਜ਼ਮਾਨਾ ।
ਇਹ ਉਹ ਨੇਜ਼ਾਦਾਰ ਬਹਾਦਰ, ਫ਼ਤ੍ਹੇ ਜਿਦ੍ਹੀ ਜੰਗਾਹੀਂ[6] ।
ਜਿਸਦੇ ਦਰਦੀਂ ਉਮਰ ਗੁਜ਼ਾਰੀ, ਰੋਂਵੰਦਿਆਂ ਭਰ ਆਹੀਂ ।
ਤੇ ਵਿੱਚ ਜਿਸ ਦੀਆਂ ਦਰਦ ਜੁਦਾਈਆਂ, ਗੁਜ਼ਰੀਆਂ ਕਾਲੀਆਂ ਰਾਤੀ ।
ਮੈਂ ਆਜਿਜ਼ ਨੂੰ ਬਹਰ ਗ਼ਮਾਂ ਦੇ, ਰੋੜ੍ਹ ਗਇਆਂ ਘੱਤ ਝਾਤੀ ।
ਇਹ ਓਹ ਬਾਜ਼ ਝਿਕਾਈਆਂ ਡਾਰਾਂ, ਕੂੰਜ ਰਹੀ ਮੈਂ ਪੰਜੇ ।
ਤੋੜ ਸ਼ੀਰਾਜ਼ਾ ਸਬਰ ਮੇਰੇ ਦਾ, ਘੱਤੀ ਜਾਨ ਸ਼ਿਕੰਜੇ ।

---

1. ਇਕਰਾਰ 2. ਮੁਸੀਬਤਾਂ 3. ਗੋਦ, ਕੱਛ 4. ਚਮਕ 5. ਸਿਰ ਝੁਕਾਣ ਦੀ ਜਗ੍ਹਾ 6. ਯੁੱਧ-ਖੇਤਰ ।

ਅੱਜ ਮਕਸੂਦ[1] ਵਿਕੇਂਦਾ ਮਿਲਿਆ, ਮੁੱਲ ਵਿਹਾਜਾਂ ਲੱਖੀਂ ।
ਰੋ ਰੋ ਗੁਜ਼ਰ ਕਰਾਰੋਂ ਰਹੀਆਂ, ਵੇਖ ਸੱਜਣ ਦੀਆਂ ਅੱਖੀਂ ।
ਰਹਣ ਦਿਆਂ ਏਥੇ ਵਿਕਦਾ ਯੂਸੁਫ਼, ਮਿਲੀ ਖ਼ਰੀਦਣ-ਹਾਰੀ ।
ਹਾਜ਼ਿਰ ਮਾਲ ਰਹੇ ਵਿੱਚ ਮਜਲਿਸ, ਢੁੱਕੇ ਆਣ ਬਪਾਰੀ ।
ਏਹ ਬਜ਼ਾਅਤ[2] ਨੂਰ ਖ਼ਜ਼ਾਨਾ, ਇਸਦੀ ਕ਼ੀਮਤ ਭਾਰੀ ।
ਹੁਣ ਗਾਹਕ ਦੀ ਹਾਲ ਹਕ਼ੀਕ਼ਤ, ਆਖ ਸੁਣਾਈ ਸਾਰੀ ।
ਕੌਣ ਇਹੀ ਕਿਸ ਥਾਓਂ ਚੱਲੀ, ਕਿੱਥੋਂ ਇਸ਼ਕ ਲਿਆਇਆ ।
ਕੀ ਕੀ ਪਏ ਜੰਜਾਲ ਦੁੱਖਾਂ ਦੇ, ਕਿਉਂਕਰ ਹਾਲ ਵਿਹਾਇਆ ।
ਕੇਡਕ ਪਾਸ ਜਮ੍ਹਾ ਕਰ ਰੱਖੇ, ਦਰਦਾਂ ਦਾ ਸਰਮਾਇਆ ।
ਸੂਰਜ ਇਸ਼ਕ ਚਮਕਿਆ ਸਿਰ ਤੇ, ਵਕਤ ਜਲਨ ਦਾ ਆਇਆ ।

1. ਇੱਛਾ ਦਾ ਪਾਤਰ 2. ਜਿਨਸ ।

## ਜ਼ੁਲੇਖ਼ਾ ਦਾ ਪ੍ਰਸੰਗ

ਘਤ ਵਿੱਚ ਜਾਮ ਤਲਬ ਦੇ ਸਾਕ਼ੀ, ਦੋ ਘੁੱਟ ਸ਼ੌਕ਼ ਸ਼ਰਾਬੋਂ ।
ਸੈਲੇ[1] ਫ਼ਨਾਹ ਵਿੱਚ ਰੁੜ੍ਹਿਆ ਜਾਵਾਂ, ਛੁੱਟੇ ਜਾਨ ਅਜ਼ਾਬੋਂ ।
ਤੇ ਇਹ ਜਾਮ ਦੁੱਖਾਂ ਦਾ ਭਰਿਆ, ਲਬੋਂ ਨ ਲਾਹਾਂ ਮੂਲੇ ।
ਲੱਖ ਲੱਖ ਖ਼ੁਸ਼ੀ ਗ਼ੁਲਾਮ ਰਸੂਲੇ, ਜੇ ਮਹਬੂਬ ਕ਼ਬੂਲੇ ।
ਵਾਹ ਦਰਦਾ ਸਿਰ ਕੂਕਾਂ ਕਰਦੀ, ਰਾਤ ਫ਼ਿਰਾਕ਼ਾਂ ਵਾਲੀ ।
ਆ ਯਾਰਾ ਮੈਂ ਵਿੱਚ ਉਡੀਕਾਂ, ਜਾਂ ਤੇ ਸੁਰਤ ਸੰਮ੍ਹਾਲੀ ।
ਝੱਲਾ ਜੋਸ਼ ਬਿਰਹੋਂ ਦਾ ਝੁੱਲਾ, ਵਾਓ ਠੰਢੀ ਲੈ ਆਇਆ ।
ਚਾ ਵਿੱਚ ਖ਼੍ਵਾਬ ਲੁਟਾ ਹੁਸ਼ਿਆਰਾਂ, ਦਿਲੀਂ ਅਲੰਬਾ[2] ਲਾਇਆ ।
[3]ਹਸਤੀ-ਸੋਜ਼[3] ਬਿਰਹੋਂ ਦੀਆਂ ਲਾਟਾਂ, ਮੁਸ਼ਕਿਲ ਝੱਲਦੀਆਂ ਜਾਨਾਂ ।
ਤਨ ਮਨ ਸਾੜ ਸ਼ਮ੍ਹਾ ਤੇ ਆਖ਼ਿਰ, ਲਾਟ ਛੱਡੇ ਪਰਵਾਨਾ ।
ਜਲ ਬਲ ਜਾਣ ਕ਼ਲਮ ਦੀਆਂ ਨੋਕਾਂ, ਪੁਰਜ਼ੇ ਹੋਣ ਜ਼ਬਾਨਾਂ ।
ਹਰਫ਼ ਲਿਖਣ ਯਾ ਕਹਣ ਕਦਾਈਂ, ਨਾਲ ਕਲਾਮ ਬਿਆਨਾਂ ।
ਸ਼ਾਹ ਤੈਮੂਸ ਬੜਾ ਸਦਵਾਵੇ, ਮਗ਼ਰਬ ਵਿੱਚ ਦਯਾਰੇ[4] ।
ਮੁਸ਼ਤਰੀ* ਦਰੇ ਫ਼ਲਕ ਦਾ ਖ਼ਾਦਿਮ, ਉਸ ਦੀ ਟਹਲ ਗੁਜ਼ਾਰੇ ।
ਤੇ ਸੁਲਤਾਨ ਵਲਾਇਤ ਵਾਲੇ, ਉਸ ਨੂੰ ਸੀਸ ਨਿਵਾਂਦੇ ।
ਦਿਨ ਤੇ ਰਾਤ ਰਹਣ ਵਿੱਚ ਖ਼ਿਦਮਤ, ਖ਼ੌਫ਼ ਦਿਲਾਂ ਵਿੱਚ ਖਾਂਦੇ ।
ਵਾਂਗੂ ਬਰਦੇ ਖ਼ਿਦਮਤ ਕਰਦੇ, ਕ਼ਹਰ ਗ਼ਜ਼ਬ ਥੀਂ ਡਰਦੇ ।
ਰਾਜ ਜਿਨ੍ਹਾਂ ਦੇ ਮੁਲਕਾਂ ਅੰਦਰ, ਉਸ ਦਾ ਹਾਲਾ ਭਰਦੇ ।
ਇੱਕ ਦੁਖ਼ਤਰ ਉਸ ਨਾਮ ਜ਼ੁਲੇਖ਼ਾ, ਪੁਰ ਅਨਵਾਰ ਸਫ਼ਾਈ ।
ਹੂਰਾਂ ਉਸ ਦੀਆਂ ਖ਼ਿਦਮਤਗਾਰਾਂ, ਪਰੀਆਂ ਚੀਜ਼ ਨ ਕਾਈ ।
ਤੈਮੂਸੇ ਨੂੰ ਬਹੁਤ ਪਿਆਰੀ, ਵੇਖੇ ਸੌ ਸੌ ਵਾਰੀ ।
ਉਸ ਦੀ ਖ਼ਿਦਮਤ ਖ਼ਾਤਰਦਾਰੀ[5], ਉਸਦੀ ਫ਼ਰਹਤ[6] ਭਾਰੀ ।
ਨਾਜ਼ੀਂ ਪਾਲੀ ਖ਼ੁਸ਼ੀਆਂ ਵਾਲੀ, ਗ਼ਮੋਂ ਨ ਪਾਈਆਂ ਸਾਰਾਂ ।
ਤੇ ਵਿੱਚ ਇਸ਼ਰਤ ਐਸ਼ ਬਹਾਰਾਂ, ਕਰਦੀ ਨਾਜ਼ ਹਜ਼ਾਰਾਂ ।
ਦਾਈਆਂ ਗੋਦ ਖਲੇਂਦੀ ਨਾਜ਼ਿਕ, ਉਮਰ ਪੁੰਨੀ ਸੱਤ ਸਾਲੇ ।
ਵਧ ਵਧ ਮਾਰਨ ਤਾਰਿਆਂ ਤਾਈਂ, ਨੈਣ ਦੋ ਨਾਜ਼ਾਂ ਵਾਲੇ ।
ਲੁਅਬਤਬਾਜ਼ੀ[7] ਰਾਤ ਦਿਨਾਂ ਵਿੱਚ, ਕਾਰ ਰਹੀ ਦਿਨ ਕਾਈ !
ਏਦੋਂ ਬਾਦ ਬਿਰਹੋਂ ਫਟ ਘੱਤੀ, ਜਾਂ ਨੀਂਦਰ ਵਿੱਚ ਆਈ ।

---

**1.** ਹੜ੍ਹ **2.** ਅੱਗ **3.** ਜੀਵਨ ਨੂੰ ਜਲਾਉਣ ਵਾਲੀਆਂ **4.** ਵਲਾਇਤ, ਦੇਸ **5.** ਜੀ ਪਰਚਾਵਾ **6.** ਖ਼ੁਸ਼ੀ **7.** ਗੁਡੀਆਂ ਪਟੋਲਿਆਂ ਨਾਲ ਖੇਡਣਾ ।

ਹੋ ਚੁੱਕੀਆਂ ਓਹ ਨਾਜ਼ ਬਹਾਰਾਂ ਜਾਂ ਇੱਕ ਰਾਤ ਦਿਸਾਈ।
ਫਿਰ ਸਾਇਤ ਹਰ ਗੁਜ਼ਰੀ ਜਾਂਦੀ, ਨਜ਼ਰ ਕ਼ਿਆਮਤ ਆਈ।

## ਸੁਹਾਵੀ ਰੈਣ

ਜਿਸ ਰਾਤੀਂ ਵਲ ਪਏ ਕਮੰਦੀਂ, ਉਸ ਸ਼ਬ[1] ਦੀ ਸੁਣ ਕਾਰੀ।
ਨਦੀਆਂ ਦੇ ਸਿਰ ਚਾ ਫ਼ਲਕ ਨੇ, ਨਕ਼ਸ਼ ਲਗਾਏ ਨਾਰੀ।
ਰੰਗੀਨੀ ਅਜਰਾਮ ਫ਼ਲਕ ਦੀ, ਪਾਣੀਆਂ ਦੇ ਵਿੱਚ ਸਾਰੇ।
ਘੁਲ ਘੁਲ ਕੇ ਵਿੱਚ ਵਹੰਦੀਆਂ ਲਹਰਾਂ, ਲਹਰ ਛੱਡੇ ਲਿਸ਼ਕਾਰੇ।
ਕਾਲੀ ਰੈਣ ਝਲਕਦੇ ਤਾਰੇ, ਵਾਂਗੂ ਜ਼ਖਮ ਉਸ਼ਾਕਾਂ[2]।
ਬਰਗ ਗੁਲਾਂ ਪੁਰ ਅਰਕ਼ ਤ੍ਰੇਲੋਂ, ਵਾਂਗ ਮੱਥੇ ਮੁਸ਼ਤਾਕਾਂ।
ਬੁਰਕੇ ਲਾਹ ਰੁਖਾਂ ਥੀਂ ਤਾਰੇ, ਡੁੱਬ ਡੁੱਬ ਨੂਰ ਝਲਕਦੇ।
ਜ਼ਖਮ ਉਘਾੜ ਵਿਖਾਏ ਜ਼ਾਹਿਰ, ਅੰਦਰ ਜਰਮ ਫ਼ਲਕ ਦੇ।
ਨੂਰ ਬਹਰ ਵਿੱਚ ਗ਼ੋਤੇ ਖਾਂਦੇ, ਮਾਰਠ ਜੋਸ਼ ਹੁਲਾਰਾਂ।
ਛਿਨ ਛਿਨ ਨੂਰ ਵਰ੍ਹੇ ਵਿੱਚ ਸੀਨਿਆਂ, ਹਰ ਸ਼ਬ ਜ਼ਿੰਦਾ-ਦਾਰਾਂ।
[3]ਬਜ਼ਮ-ਅਫ਼ਰੋਜ਼[3] ਤਰਬ[4] ਚੜ੍ਹ ਜ਼ੁਹਰਾ*, ਚਮਕੇ ਚਰਖ਼ ਕਿਨਾਰੇ।
ਚਾਹੜ ਕ਼ਦਮ ਸਰ ਨਕਸ਼ ਉਤਾਰਿਦੱ*, ਲੇਖ ਲਿਖੇ ਦੁੱਖ ਭਾਰੇ।
[5]ਅਕਬਰ-ਨਹਸ[5] ਜ਼ੁਹਲ* ਦੇ ਜਿਗਰੋਂ, ਛੁੱਟੇ ਖ਼ੂਨ ਫੁਹਾਰੇ।
ਮੌਤ ਅਹਮਰ[6] ਰੱਤ ਰੰਗੀ ਰਸਮਿਸ, ਨੈਣ ਬਿਰਹੋਂ ਦੁਖਿਆਰੇ।
ਪੰਜਮ ਚਰਖ਼ ਮਰੀਖ਼ੋਂ* ਭਖ ਭਖ ਲਾਟ ਛੱਡੇਣ ਰੁਖ਼ਸਾਰੇ।
ਰਸਿਆ ਰੰਗ [7]ਸੁਹੈਲਿ-ਯਮਨ[7] ਥੀਂ, ਰਸ ਧਸਿਆ ਬੁਲਗ਼ਾਰੇ[8]।
ਕ਼ਿਬਲਾ ਕੁਤਬ[9] ਫ਼ਲਕ ਦਾ ਮਰਕਜ਼, ਕਰਨ ਤੁਵਾਫ਼ ਸੱਯਾਰੇ।
ਕ਼ੁਦਸੀਆਂ[10] ਕੁਰਬਾਨੀ ਗਈਆਂ, ਦਿਲਬਰ ਦੇ ਦਰਬਾਰੇ।
ਲਾਟ ਸ਼ੁਹਾਬ[11] ਛੁੱਟੀ ਵਿਚਕਾਰੋਂ, ਵੈਰੀਆਂ ਦੇ ਸਿਰ ਸਾੜੇ।
ਹੁਕਮ ਅਜ਼ਲ ਦੇ ਲੌਹਿ-ਮਹਫ਼ੂਜ਼ੋਂ[12], ਨਕ਼ਸ਼ ਕ਼ਦਰ ਦੇ ਭਾਰੇ।
ਕਹਕਸ਼ਾਂ[13] ਗਲ ਘੱਤ ਹਮਾਇਲ[14], ਚਰਖ਼ ਰਕ਼ਾਸੀ ਕਰਦਾ।
ਦਮਕੇ ਲਾਲ ਅਯੂਕ[15] ਕਿਨਾਰੇ, ਨਾਇਬ ਨੂਰ ਕ਼ਮਰ ਦਾ।
ਅੱਖੀਂ ਖੋਲ੍ਹ ਜ਼ਿਮੀਂ ਵਲ ਤੱਕਣ, ਚੌਂਕੀਦਾਰ ਫ਼ਲਕ ਦੇ।
ਜਾਗਦਿਆਂ ਦਿਲ ਨੀਂਦਰ ਲੁੱਟੀ, ਅੰਦਰ ਝਲਕ ਪਲਕ ਦੇ।
ਸਬਜ਼ ਅੰਗੂਰੀਆਂ ਵਿੱਚ ਪਹਾੜਾਂ, ਤਰ ਹੋਈਆਂ ਸ਼ਬਨਮ ਥੀਂ।
ਸ਼ੀਰੀਂ ਲਬ ਰੁਖ਼ ਧੋਏ ਗ਼ੁੰਚਿਆਂ[16], ਆਬ ਕਰਮ ਜ਼ਮਜ਼ਮ* ਥੀਂ।

---

1. ਰਾਤ 2. 'ਆਸ਼ਿਕ' ਦਾ ਬਹੁਵਚਨ ਹੈ 3. ਮਹਫ਼ਲ ਨੂੰ ਰੌਸ਼ਨ ਕਰਨ ਵਾਲੀ 4. ਖ਼ੁਸ਼ੀ 5. ਬਹੁਤ ਬਦ-ਸਗਨਾ 6. ਲਾਲ ਸੂਹੀ 7. ਇਕ ਸਿਤਾਰਾ ਜਿਸਦੀ ਬਰਕਤ ਨਾਲ ਯਮਨ ਵਿਚ ਚਮੜਾ ਬਹੁਤ ਵਧੀਆ ਹੁੰਦਾ ਹੈ 8. ਬੁਨਿ-ਗ਼ਾਰ. ਕੰਦਰਾ ਦਾ ਥੱਲਾ 9. ਧਰੂ ਤਾਰਾ 10. ਫ਼ਰਿਸ਼ਤੇ 11. ਟੁਟਦਾ ਤਾਰਾ 12. ਦੇਖੋ ਅੰਤਿਕਾ 13. ਆਕਾਸ਼ ਗੰਗਾ 14. ਹਾਰ 15. ਇਕ ਛੋਟਾ ਜੇਹਾ ਤਾਰਾ ਜੋ 'ਸਪਤ ਰਿਸ਼ੀ' ਦੇ ਨੇੜੇ ਤੇੜੇ ਰਹਿੰਦਾ ਹੈ 16. ਕਲੀਆਂ।

ਸ਼ੀਰਾ ਰਸੇ ਅੰਗੂਰੋਂ ਸਿਮ ਸਿਮ, ਖ਼ੁਸ਼ਖ਼ਬਰੀ ਮੈ-ਖ਼੍ਵਾਰਾਂ[1] ।
ਲਾਲਿਆਂ[2] ਫੜੇ ਪਿਆਲੇ ਹੱਥੀਂ, ਦਾਗ਼ ਦਿਲਾਂ ਵਿਚਕਾਰਾਂ ।
ਸਦਹਾ[3] ਖ਼ੁਦਰੌ[4] ਗੁਲ ਕੋਹਸਾਰੀ, ਰੀਸ ਕਵਾਕਬ[5] ਕਰਦੇ ।
ਬੂਟਾ ਵੇਲ ਨਿਹਾਲ ਜਮਾਲੋਂ, ਨਾਜ਼ ਕਰਨ ਵਿਚ ਪੜਦੇ ।
ਫੂਲ ਫੂਲ ਭੌਰ ਫੁੱਲੇ ਪਲ ਸ਼ਾਖ਼ੋਂ, ਜ਼ਖ਼ਮ ਬਿਰਹੋਂ ਦਿਲ ਧਰਦੇ ।
ਤੇ ਉਨ੍ਹਾਂ ਵਾਸ ਮਿਲੇ ਗੁਲਜ਼ਾਰੀਂ, ਯਾਰ ਮਿਲੇ ਵਿਚ ਘਰਦੇ ।
ਡੋਡੀਆਂ ਸਬਜ਼ ਕ਼ਬਾ[6] ਗੁਲਾਂ ਦੀਆਂ, ਜਾਂ ਮਸਤੀ ਵਿਚ ਆਈਆਂ ।
ਅੰਦਲੀਬਾਂ[7] ਵਿਚ ਆਹਲਣਿਆਂ ਦੇ, ਖ਼੍ਵਾਬੇ ਜ਼ਿਬ੍ਹਾ ਕਰਾਈਆਂ ।
ਭਰਿਆ ਵਰਮ ਸੁਮਨ[8] ਦਾ ਦਾਮਨ, ਨਾਰ ਵਰ੍ਹੇ ਗੁਲਨਾਰੋਂ ।
ਕ਼ੁਮਰੀਆਂ[9] ਓਟ ਸਰਵ ਦੀ ਸ਼ਾਖ਼ੋਂ, ਦੀਦ ਕਰਨ ਗੁਲਜ਼ਾਰੋਂ ।
ਸ਼ਜਰਿ[10] ਤੂਰ ਜ਼ਹੂਰਿ-ਕਰਮ[11] ਥੀਂ, ਲਾਟ ਛੱਡੇ ਨੂਰਾਨੀ ।
ਤੇ ਹਰ ਬਰਗ ਕਲੀਮ[12] ਵਿਛੁੰਨਾ, ਜ਼ੌਕ ਮੰਗੇ ਇਰਫ਼ਾਨੀ[13] ।
ਸੁੰਬਲ ਸ਼ਾਖ਼ ਖਿਲਾਰ ਉਡਾਈ, ਜ਼ੁਰਫ਼ਾਂ ਦੀ ਵੈਰਾਨੀ ।
ਨਰਗਸ ਚਸ਼ਮ ਚਮਨ ਦਾ ਫੜਦੀ, ਕਰੇ ਨਿਗ੍ਹਾ ਨਿਹਾਨੀ[14] ।
ਸੋਸਨ[15] ਦੀ ਸ਼ਬ ਜ਼ਿੰਦਾਦਾਰਾਂ, ਹਮਦ ਹਜ਼ਾਰ ਜ਼ਬਾਨੀ ।
ਵੇਖ ਚਨਾਰ ਖੜਾ ਹੱਥ ਬੱਧੇ, ਵਿਚ ਤਸਬੀਹ ਰਹਮਾਨੀ ।
ਸਰਵਿ ਸਹੀ[16] ਵਿਚ ਨਾਜ਼ ਆਜ਼ਾਦੀ, ਗੁਜ਼ਰਿਆ ਸਰਵ ਆਜ਼ਾਦੋਂ ।
ਧਾਣੀ ਰਸ਼ਕ ਦਿਲੀਂ ਨੌ-ਖ਼ੇਜ਼ਾਂ[17], ਖ਼ੁਸ਼-ਕ਼ਾਮਤ[18] ਸ਼ਮਸ਼ਾਦੋਂ ।
ਵਿਚ ਦਯਾਰ ਅਸ਼ਜਾਰ[19] ਸਨੋਬਰ, ਵਧਿਆ ਛੈਲ ਉਡਾਰੀ ।
ਇਸ ਸ਼ਬ ਉਸਨੇ ਵਿਚ ਖ਼ੁਮਾਰੀ, ਕੀਤੀ ਸ਼ੁਕਰ-ਗੁਜ਼ਾਰੀ ।
ਰੋਜ਼ਿਆਂ[20] ਗਿਰਦ ਵਗੇਂਦੀਆਂ ਨਹਰਾਂ, ਚੁੱਪ ਚੁਪਾਤੀਆਂ ਸੱਭੇ ।
ਤਾਰ ਬਿਨਫ਼ਸ਼ਾ ਨੀਲੋਫ਼ਰ ਥੀਂ, ਬੀਮਾਰਾਂ ਘਰ ਲੱਭੇ ।
ਜ਼ੂਫੀ ਨੇ ਸਿਰ ਚਾਇਆ ਨਹਰੋਂ, ਸਰਵ ਜ਼ੁਕਾਮ ਉਜਾੜੇ ।
ਤੇ ਕਿਤਨੇ ਖ਼ਫ਼ਕ਼ਾਨਾਂ[21] ਸਾੜੇ, ਸੰਦਲ ਨੇ ਘਰ ਤਾਰੇ ।
ਮੱਛੀਆਂ ਨਾਲ ਪਿਆਰਿਆਂ ਯਾਰਾਂ, ਦਿਨ ਵਿਚ ਵਸਲ ਗੁਜ਼ਾਰੇ ।
ਖ਼ਲਕ ਸੁੱਤੀ ਉਹਨਾਂ ਵਗਦੇ ਪਾਣੀ, ਰਾਤੀਂ ਗ਼ੁਸਲ ਉਤਾਰੇ ।
ਏਹਾ ਰਾਤ ਸਆਦਤ ਵਾਲੀ, ਝੁਲਦੀਆਂ ਨਰਮ ਹਵਾਈਂ ।
ਲੁਟ ਚੰਬਾ ਗੁਲਜ਼ਾਰੋਂ ਪਹੁਤੀ, ਬਾਦ ਸਬਾ ਹਰ ਜਾਈਂ ।

---

1. ਸ਼ਰਾਬ ਪੀਣ ਵਾਲਿਆਂ ਨੂੰ 2. ਪੋਸਤ ਦੇ ਫੁਲਾਂ ਨੇ 3. ਸੈਂਕੜੇ 4. ਜੰਗਲੀ 5. ਕੋਕਬ ਦਾ ਬਹੁਵਚਨ, ਸਿਤਾਰੇ 6. ਚੋਗ਼ਾ 7. ਬੁਲਬੁਲਾਂ 8. ਚੰਬੇਲੀ 9. ਘੁਘੀਆਂ 10. (ਤੂਰ ਪਹਾੜ ਤੇ ਉਗਿਆ) ਦਰਖ਼ਤ, ਦੇਖੋ ਅੰਤਕਾ 11. ਮਿਹਰ 12. ਦੇਖੋ ਅੰਤਕਾ 'ਕਲੀਮ-ਅੱਲਾ' 13. ਬ੍ਰਹਮ-ਗਿਆਨ 14. ਲੁਕਵੀਂ 15. ਨੀਲੇ ਰੰਗ ਦਾ ਇਕ ਫੁਲ 16. ਉੱਚਾ ਲੰਮਾ 17. ਨਵੇਂ ਉੱਠੇ (ਹੁਸੀਨ) 18. ਸੋਹਣੇ ਕੱਦ ਵਾਲੇ 19. ਬੂਟਿਆਂ ਦੀ ਬਸਤੀ 20. ਬਾਗ਼ 21. ਦਿਲ ਦੀ ਧੜਕਨ ।

ਝੋਲੀਆਂ ਭਰ ਸਹਰਾਏ ਖ਼ੁਤਨ ਥੀਂ, ਸੌ ਤੁਹਫ਼ੇ ਗੁਜ਼ਰਾਨੇ ।
ਨਾਜ਼ਿਕ ਨਾਫ਼[1] ਗਜ਼ਾਲਾਂ[2] ਥੀਂ ਲੈ, ਗਈ ਸਬਾ ਹਰ ਖ਼ਾਨੇ ।
ਦਾਮਨ ਭਰ ਭਰ ਨਾਫ਼ਿਓਂ ਝਾੜੇ, ਪਿਛਲੀ ਰਾਤ ਸ਼ਮਾਲਾਂ ।
ਰਚਿਆ ਅਸਰ ਦਿਮਾਗ਼ੀਂ ਖ਼ਲਕਾਂ, ਦਰ ਖੁੱਲੇ ਇਕਬਾਲਾਂ ।

## ਜ਼ੁਲੈਖ਼ਾ ਦਾ ਬਿਰਹੋਂ-ਸੱਟ ਖਾਣਾ

ਨਾਜ਼ ਲੁੱਟੀ ਉਹ ਨਾਜ਼ਿਕ ਬਾਲਕ, ਤੈਮੂਸੇ ਦੀ ਪਿਆਰੀ ।
ਨੀਂਦ ਮਿੱਠੀ ਵਿੱਚ ਨਰਮ ਫ਼ਰਾਸ਼ੀਂ[3], ਮਸਤੀ ਨਾਜ਼ ਖਿਲਾਰੀ ।
ਜ਼ੁਲਫ਼ ਖੁੱਲੀ ਗਲ ਕੁੰਡਲ ਘੱਤੇ, ਤਾਰ ਸਿਆਹ ਹਰੀਰੀ[4] ।
ਚਿਹਰਾ ਚੰਦ ਤੇ ਦੰਦ ਸਿਤਾਰੇ, ਨਕਸ਼ ਮੱਥਾ ਤਕਦੀਰੀ ।
ਮੀਟ ਅੱਖੀਂ ਵਿਚ ਨੀਂਦਰ ਫ਼ਰਹਤ, [5]ਫ਼ਾਰਿਗ-ਬਾਲ[5] ਜਹਾਨੋਂ ।
ਤੀਰ ਕਜ਼ਾ ਵਗ ਚੱਲੇ ਬਿਰਹੋਂ, ਕੌਸ ਕਮਾਨ ਅਸਮਾਨੋਂ
ਉਹ ਬੇਖ਼ਬਰ ਕੀ ਹੋਵਣ ਲੱਗਾ, ਫੜੀ ਬਿਰਹੋਂ ਹੱਥ ਕਾਤੀ ।
ਤੀਰ ਛੁੱਟਾ ਤਕਦੀਰ ਕਮਾਨੋਂ, ਆਣ ਵੱਜਾ ਵਿਚ ਛਾਤੀ ।
ਵਾਲਾਂ ਵਲੋਂ ਨੋਕ ਦੋ ਮਿਯਗਾਂ, ਝੁਕ ਝੁਕ ਕੇ ਮਿਲ ਰਹੀਆਂ ।
ਰੋਕ ਅੱਖੀਂ ਧਰ ਪੜਦੇ ਦੋਵੇਂ, ਬੰਨ੍ਹ ਬਿਰਹੋਂ ਲੁਟ ਲਈਆਂ ।
ਲਾਲ ਮਿਲੇ ਦੋ ਬਾਹਮ[6] ਲਬ ਥੀਂ, ਕੁਫ਼ਲ[7] ਦਹਨ[8] ਪੁਰ ਲਾਇਆ ।
ਤਾਰ ਦੋ ਜ਼ੁਲਫ਼ ਦੋ ਕੰਨਾਂ ਤਾਈਂ, ਕੁੰਡੀਆਂ ਵਿੱਚ ਫਸਾਇਆ ।
ਐਵੇਂ ਜਦ ਕਜ਼ਾ ਵਗੇਂਦੀ, ਪੇਸ਼ ਅੱਵਲ ਹੱਥ ਕਰਦੀ ।
ਦੋ ਕੰਨੀਂ ਦੋ ਅੱਖੀਂ ਉਂਗਲ, ਇਕ ਲਬਾਂ ਪੁਰ ਧਰਦੀ ।
ਕੰਨ ਨ ਸੁਣਨ ਨ ਅੱਖੀਂ ਵੇਖਣ, ਮੂੰਹ ਨ ਸ਼ੋਰ ਅਲਾਵੇ[9] ।
ਦੂਜੇ ਹੱਥ ਜਿਗਰ ਵਿਚ ਸੀਨੇ, ਕਾਰਦ ਤੇਜ਼ ਵਗਾਵੇ ।
ਪਈ ਜ਼ੁਲੈਖ਼ਾ ਨੀਂਦਰ ਅੰਦਰ, ਦਿਲ ਦੇ ਪੜਦੇ ਖੁੱਲ੍ਹੇ ।
ਝਲ ਦਿਲਾ ਕੁਝ ਹੋਵਣ ਲੱਗਾ, ਜ਼ਖ਼ਮ ਵੱਜੇ ਤਨ ਡੁੱਲ੍ਹੇ ।
ਅੱਚਾਚੇਤ ਜਵਾਨ ਡਿੱਠਾ ਸੁ, ਵਾਹ ਕੁਰਬਾਨ ਜਵਾਨੀ ।
ਲਟਕੇ ਜ਼ੁਲਫ਼ ਜ਼ੰਜੀਰਾਂ ਵਾਲੀ, ਨੂਰ ਵਰ੍ਹੇ ਪੇਸ਼ਾਨੀ ।
ਦਾਗ਼ ਖੁਲ੍ਹਾ ਵਿਚ ਬਦਰ ਦਿੱਸਾਵੇ[10], ਇਸ ਵਿਚ ਦਾਗ਼ ਨ ਕਾਈ ।
ਜ਼ੁਲਫ਼ ਰਸਨ[11] ਵਿਚ ਬਾਜ਼ੀਗਰੀਆਂ, ਵਲ ਵਲ ਆਫ਼ਤ ਛਾਈ ।
ਦੋ ਮਹਰਾਬ ਜਿਨ੍ਹਾਂ ਵਿਚ ਘਾਤਾਂ, ਨੇਜ਼ਾਦਾਰ ਸਿਪਾਹੀ ।
ਮਰਦੁਮਕਾਂ[12] ਦੀਆਂ ਚਮਕਾਂ ਕਾਤਿਲ, ਪੁਰ ਪੁਰ ਝੜੀ ਸਿਆਹੀ ।

---

1. ਧੂੰਨੀ 2. ਹਿਰਨ 3. ਵਿਛੌਣੇ 4. ਰੇਸ਼ਮ ਦੀ 5. ਨਿਸਚਿੰਤ 6. ਆਪਸ ਵਿਚ 7. ਜੰਦਰਾ 8. ਮੂੰਹ 9. ਬੋਲਣਾ, ਆਵਾਜ਼ ਕਢਣਾ 10. ਦਿਸ ਆਵੇ 11. ਰੱਸੇ 12. ਅੱਖਾਂ ਦੀਆਂ ਪੁਤਲੀਆਂ ।

ਐਨ[1] ਕਹਣ ਦੋ ਸਾਦਾਂ[2] ਤਾਈਂ, ਇਹ ਤਅੱਜੁਬ ਭਾਰਾ ।
ਅਬਜਦ[3], ਖ਼੍ਵਾਨ[4] ਬਿਰਹੋਂ ਦੇ ਮਕਤਬ, ਭੁੱਲਾ ਹੋਗ ਬਿਚਾਰਾ ।
ਨੈਣ ਕੇਹਾ ਕੀ ਕਹਾਂ ਕੁਵੇਹੇ, ਨਾਜ਼ ਭਰੇ ਪੁਰ ਤਰੀਓਂ ।
ਸਹਜ ਸੁਭਾ ਕਿਤ ਵਗਦੇ ਜਾਂਦੇ, ਝਾੜ ਘਤਣ ਪੱਰ ਪਰੀਓਂ ।
ਡੂੰਘੇ ਜ਼ਖ਼ਮ ਉਨ੍ਹਾਂ ਦੇ ਕਾਰੀ, ਨਿਕਲ ਦੋਸੱਲ੍ਹ[5] ਜਾਂਦੇ ।
ਮਿਸਰ ਲੁੱਟਣ ਤੇ ਰੂਮ ਉਜਾੜਨ, ਸ਼ਾਮ ਲੈਣ ਧਮਕਾਂਦੇ ।
ਦਰਿਆ ਜੋਸ਼ ਨਸ਼ੇ ਦੀ ਮਸਤੀਓਂ, ਮੌਜ ਛੱਡਣ ਦਿਲ ਡੁਬਦੇ ।
ਸੌ ਸੌ ਪਰਦੇ ਚੀਰ ਕਰਾਹਣ, ਜਾਨ ਜਿਗਰ ਵਿਚ ਖੁਭਦੇ ।
ਤੜਫ ਮਰੇ ਦਿਲ ਬਿਰਹੋਂ ਲੁੱਟਾ, ਝਾਤ ਨ ਝਮਕ ਉਲਾਰਨ ।
ਬੇਖ਼ਬਰਾਂ ਕਾ ਥੀਏ ਮੁਕਾਬਿਲ, ਰੋੜ੍ਹ ਘੱਤਣ ਯਾਂ ਤਾਰਨ ।
ਨੀਵੀਂ ਚਸ਼ਮ ਨ ਕ਼ਦਮੋਂ ਚਾਏ, ਸ਼ਰਮ ਭਰੀ ਪੁਰ ਕਰਕੇ ।
ਕ਼ਦਰ ਜ਼ਰੂਰ ਕਫ਼ਾਇਤ ਨਜ਼ਰੋਂ, ਪੇਸ਼ ਵਧੇ ਡਰ ਡਰ ਕੇ ।
ਇਕ ਸਫ਼ੇਦੀ ਨਾਜ਼ਿਕ ਜੇਹੀ, ਅਬਰੂ ਆਣ ਦੋ ਮੇਲੇ ।
ਬੀਨੀ[6] ਨੂਰ ਫ਼ੀਰੋਜ਼ਾਂ ਤਾਈਂ, ਨੱਕ ਧਰੀ ਚਾ ਸੇਲੇ ।
ਜਾਂ ਇਹ ਨੂਰ ਚਮਕਦਾ ਦਿੱਸੇ, ਦੋਹਾਂ ਭਵਾਂ ਵਿਚਕਾਰੇ ।
ਪਵੇ ਝਲਕ ਹਰ ਜਰਮਿ-ਫ਼ਲਕ ਤੇ, ਡੁਬ ਡੁਬ ਜਾਣ ਸਿਤਾਰੇ ।
ਸੋਹਣੀਆਂ ਲਬਾਂ ਸੋਹਾਂਦੀਆਂ ਦੋਵੇਂ, ਲਾਲ ਦਿੱਸਣ ਰੰਗ ਖ਼ੂਨੀ ।
ਨਰਮ ਲਤੀਫ਼ ਮੁਤੱਰਜ਼[7] ਜ਼ੇਬਾ, ਗ਼ਰਕ ਅੰਦਰ ਮੌਜ਼ੂਨੀ[8] ।
ਆਬਹਯਾਤੋਂ* ਸਤ ਸਤ ਵਾਰੀ, ਮਲ ਮਲ ਧੋਈਆਂ ਹੋਈਆਂ ।
ਜ਼ੱਰੀਂ ਗੋਏ[9] ਜ਼ਕਨ ਦੇ ਉੱਤੇ, ਉਲਟ ਖਲੋਈਆਂ ਹੋਈਆਂ ।
ਗ਼ਬਗ਼ਬ ਵਿਚ ਜ਼ਕਨ ਦੇ ਡੂੰਘਾ, ਝਲਕ ਪਵੇ ਵਿਚ ਨੂਰੋਂ ।
ਸਾਰੀ ਸੂਰਤ ਮੂਰਤ ਨੂਰੀ, ਐਬੋਂ ਪਾਕ ਕ਼ਸੂਰੋਂ ।

## ਜ਼ੁਲੈਖ਼ਾ ਦੀ ਵੇਦਨਾ

ਜਦੋਂ ਜ਼ੁਲੈਖ਼ਾ ਸੂਰਤ ਡਿੱਠੀ, ਵੇਖ ਕਹਾਂ ਕੀ ਵਰਤੀ ।
ਜਾਨ ਰਹੀ ਪਰ ਵਹਮਿ-ਮੁਤਹੱਯਰ[9], ਵਹ ਤਨ ਵਗਿਆ ਧਰਤੀ ।
ਨੈਣ ਲਹੂ ਭਰ ਆਏ ਸੁਫ਼ਨੇ, ਖੁੱਲੀ ਜੋਸ਼ ਖ਼ੁਮਾਰੀ ।
ਨਾਜ਼ਵਰੇ[11] ਦੀ ਵਿੱਚ ਕਲੇਜੇ, ਵਗ ਵਗ ਗਈ ਕਟਾਰੀ ।
ਬਿਰਹੋਂ ਫੂਕ ਦਿੱਤਾ ਸੁ ਲਾਂਬੂ, ਕੁਝ ਸਿਰ ਪੈਰ ਨ ਆਇਆ ।
ਸੀਨਾ ਚੂਰ ਕਲੇਜਾ ਟੁੱਕੜੇ, ਸ਼ੋਰ ਦਿਮਾਗ਼ ਰਚਾਇਆ ।
ਦੇਖ ਤੜਫ ਝੜ ਅਕਲੋਂ ਭੁੱਲੀ, ਇਸ਼ਕ ਅਲੰਬੇ ਲਾਏ ।
ਜ਼ਰਬ[12] ਨਿਗਾਹ ਲੱਗੀ ਸਿਰ ਕਾਰੀ, ਟੁਟ ਤਰਾਣ[13] ਸਿਧਾਏ ।

1. ਅੱਖਾਂ 2. ਫ਼ਾਰਸੀ ਲਿਪੀ ਦਾ ਇਕ ਅੱਖਰ ਜਿਸ ਦਾ ਸਿਰ ਸ਼ਕਲ ਸੂਰਤ ਵਿਚ ਅੱਖ ਵਾਂਗ ਬਣਦਾ ਹੈ 3. ਅਲਫ਼, ਬੇ, ਜੀਮ, ਦਾਲ ਆਦਿ ਫ਼ਾਰਸੀ ਅੱਖਰ 4. ਪੜ੍ਹਨ ਵਾਲਾ 5. ਦੁਸਰ 6. ਨੱਕ 7. ਸੋਹਣੀਆਂ 8. ਸਾਰੇ ਅੰਗਾਂ ਦਾ ਠੀਕ ਅਨੁਪਾਤ ਵਿਚ ਹੋਣਾ 9. ਗੇਂਦ 10. ਹੈਰਾਨ ਹੋਈ ਹੋਈ ਕਲਪਨਾ 11. ਸੋਹਣੇ 12. ਸੱਟ 13. ਤਾਕਤ, ਸਬਰ ।

ਤੇਜ਼ ਨਿਗਾਹਾਂ ਕ਼ਾਤਿਲ ਚਸ਼ਮਾਂ, ਬਹ ਜਿਗਰ ਵਿੱਚ ਗਈਆਂ ।
ਖ਼ੂਨ ਛੁੱਟਾ ਹੜ੍ਹ ਰੁੜ੍ਹੀ ਜ਼ੁਲੈਖ਼ਾ, ਕਿਨ੍ਹੇ ਨ ਖ਼ਬਰਾਂ ਲਈਆਂ ।
ਸੁਫ਼ਨੇ ਡਿਠੋਸੁ ਸ਼ੋਅਲਾ ਨੂਰੀ, ਵਕਤ ਗ਼ਮਾਂ ਦੇ ਆਏ ।
ਫਿਰ ਉਹ ਹਾਲੇ ਅੱਵਲ ਵਾਲੇ, ਕਦ ਸੁਫਨੇ ਦਿੱਸ ਆਏ ।
ਛੁੱਟਾ ਤੀਰ ਕਮਾਨ ਬਿਰਹੋਂ ਦਾ, ਧਸਿਆ ਜਿਗਰ ਨਿਹਾਨੀ ।
ਪੁੱਟ ਨ ਸਕੇ ਇਹ ਵੱਸ ਨਾਹਾ, ਜ਼ਹਰ ਰਚੇ ਪੈਕਾਨੀ[1] ।
ਇਸ਼ਕ ਕਟਾਰੋਂ ਘਾਇਲ ਹੋਈ, ਮੌਜ ਵਗੀ ਦਿਲ ਦਰਦੋਂ ।
ਗਰਮੀ ਸ਼ੋਅਲਾ ਬਿਰਹੋਂ ਵਾਲੇ, ਸਰਦ ਕਰੀ ਦਮ ਸਰਦੋਂ ।
ਇਹ ਨਾਸੂਰ[2] ਬਿਰਹੋਂ ਦਾ ਜ਼ਾਲਿਮ, ਹੋਣ ਲਗਾ ਸੁ ਜਾਰੀ ।
ਜਿਸ ਜ਼ਖਮੇ ਦਾ ਮਰਹਮ ਨਾਹੀਂ, ਵੰਜੋਸੁ ਪਹਲੀ ਵਾਰੀ ।
ਤੇਗ਼ ਬਿਰਹੋਂ ਧਸ ਜਿਗਰੇ ਗਈਆ, ਘਾ ਖੁੱਲਾ ਪਰਕਾਰੀ[3] ।
ਲੋਕ ਕਹਣ ਉਹ ਜ਼ਿੰਦੀ ਰਹੀਆ, ਏਹਾ ਤੁਹਮਤ ਭਾਰੀ ।
ਫੱਟ ਸੁੱਟੀ ਗ਼ਮ ਲੱਗਾ ਭਾਰੀ, ਖ਼ਾਕ ਰਲੀ ਕਰ ਜ਼ਾਰੀ ।
ਵਾਏ ਦਰੇਗ਼ ਕਿਆ ਇਹ ਸੂਰਤ, ਜਿਸਦੀ ਦੀਦ ਕਟਾਰੀ ।
ਤ੍ਰਿਕਾਂ ਮਸਤ ਅੱਖੀਂ ਵਿਚ ਰਚੀਆਂ, ਕ਼ਾਤਿਲ ਕ਼ਾਹਿਰ[4] ਦੋਵੇਂ ।
ਵਗ ਵਗ ਜਾਨ ਤੇ ਮਾਰ ਗਈਆਂ ਸੁ, ਲੁਟ ਗਈਆਂ ਲੈ ਓਵੇਂ
ਭਲਾ ਹੁੰਦਾ ਮੈਂ ਸੌਂਦੀ ਨਾਹਾ, ਵੱਸ ਨਹੀਂ ਪਰ ਕਾਈ ।
ਇੱਕਾ ਧਾਰ ਤਰੁੱਠੀ ਰਮਜ਼ੋਂ, ਚਾ ਵਿਚ ਦਮ ਤੜਫਾਈ ।
ਚਲਾ ਗਇਆ ਮਨ ਮੋਹ ਪਿਆਰਾ, ਰਹਿਆ ਝੁਰੇਵਾਂ ਭਾਰਾ ।
ਬੂਟਾ ਬੀਜ ਗਇਆ ਵਿੱਚ ਦਿਲ ਦੇ, ਜਿਸਦਾ ਤੁਖ਼ਮ[5] ਨਿਆਰਾ ।
ਦਮ ਵਿੱਚ ਸ਼ਾਖ਼ ਜੜ੍ਹਾਂ ਛੱਡ ਚੱਲੀਆਂ, ਗਿੱਠ ਗਿੱਠ ਲੰਮੀਆਂ ਸੂਲਾਂ ।
ਨੋਕਾਂ ਤੇਜ਼ ਕਟਾਰੀਆਂ ਜ਼ਾਲਿਮ, ਡੰਗਣ ਜਾਨ ਮਲੂਲਾਂ[6] ।
ਪੁਰ ਪੁਰ ਖ਼ਾਰ ਤੇ ਬਰਗ ਨ ਮੇਵਾ, ਬੀਖ਼[7] ਵਗੀ ਥਾਂ ਪੱਕੇ ।
ਕਈ ਤਬਰ[8] ਲਕ ਵਾਹਾਂ ਲਾਵਣ, ਸ਼ਾਖ਼ ਨ ਹੁਣ ਟੁਟ ਸਕੇ ।
ਜ਼ੁਲਫਾਂ ਦੀ ਜ਼ੰਜੀਰੀਆਂ ਵਾਲੇ, ਗਰਦਨ ਪੇਚ ਫਹਾਏ ।
ਕਰ ਕੈਦੀ ਦਾ ਸੁੱਟ ਗਇਆ, ਜਿੱਥੇ ਪੇਸ਼ ਨ ਜਾਏ
ਝੋਲੀਆਂ ਭਰ ਭਰ ਕਹਰ ਬਲਾਵਾਂ, ਸਿਰ ਤੇ ਚਾਹ ਵਗਾਈਆਂ
ਰੋਗ ਭਲੇਰਾ ਦਰਦ ਘਨੇਰਾ, ਹੁਣ ਕਦ ਮਿਲਣ ਦਵਾਈਆਂ ।

---

1. ਤੀਰਾਂ ਦੇ 2. ਸਦਾ ਰਿਸਦਾ ਰਹਿਣ ਵਾਲਾ ਫੋੜਾ 3. ਵੱਡਾ ਸਾਰਾ 4. ਕਹਿਰ ਕਰਨ ਵਾਲਾ 5. ਬੀਜ 6. ਦੁੱਖੀਆਂ (ਦੀਆਂ) 7. ਜੜ੍ਹ 8. ਕੁਹਾੜੇ ।

ਛੋਟੀ ਉਮਰ ਕਜ਼ੀਏ ਭਾਰੇ, ਸਿਰ ਤੇ ਬੰਨ੍ਹ ਚਵਾਏ ।
ਤੋੜ ਹਡੀਂ ਗ਼ਮ ਭਰੇ ਬਥੇਰੇ, ਸੁਖ ਖੁੱਸੇ ਦੁਖ ਲਾਏ ।
ਜ਼ਖ਼ਮ ਲੱਗਾ ਦਿਲ ਇਸ਼ਕੋਂ ਕਾਰੀ, ਰਹੀ ਜ਼ੁਲੈਖ਼ਾ ਘਾਇਲ ।
ਮੈਂ ਨਹੀਂ ਬਸ ਸਭ ਕੁਝ ਤੂੰ ਹੈਂ, ਇਸ ਹਰਫ਼ੇ[1] ਦੀ ਕਾਇਲ[2] ।
ਰੋੜ੍ਹ ਦਿੱਤੀ ਵਿਚ ਸੜਦੇ ਰੋਗ਼ਨ, ਤਲ ਤਲ ਬਿਰੀਆਂ ਕੀਤੀ ।
ਆਪ ਗਇਆ ਫੁਟ ਛੋੜ ਗਇਆ ਉਸ, ਪਿੱਛੇ ਜੋ ਸਿਰ ਬੀਤੀ ।
ਸੌ ਸੌ ਵਾਰੀ ਨੀਂਦਰ, ਗ਼ਸ਼ੀਆਂ ਪੈ ਪੈ ਗਈਆਂ ।
ਫ਼ਜਰ[3] ਹੋਈ ਸੁ ਝਸ ਝਸ ਤਲੀਆਂ, ਆਣ ਜਗਾਈ ਸੱਈਆਂ ।
ਉਠਦੇ ਸਾਰ ਡਿੱਠਾ ਚੌਫੇਰੇ, ਉਹ ਸ਼ਾਹ[4] ਨਜ਼ਰ ਨ ਆਇਆ ।
ਸੁਫ਼ਨੇ ਦੇ ਵਿਚ ਸੂਰਤ ਜਿਸਦੀ, ਅਜਬ ਤਮਾਸ਼ਾ ਲਾਇਆ ।
ਤਪਣ ਦੋ ਨੈਣ ਵਰ੍ਹੇ ਰੱਤ ਜਲਦੀ, ਦਿਲ ਤੜਫੇ ਮਨ ਘਿਰਦਾ ।
ਸੈਆਂ ਸੱਈਆਂ ਵਿੱਚ ਤਨਹਾ ਜਾਪੇ, ਯਾਰ ਨ ਦਿੱਸੇ ਫਿਰਦਾ ।
ਮਾਨ ਤਰੁੱਟੀ ਬਿਰਹੋਂ ਲੁੱਟੀ, ਦਿਲ ਵਿਚ ਕਰੇ ਦੁਹਾਈਆਂ ।
ਛੱਡ ਗਇਓਂ ਕਿਉਂ ਘਾਇਲ ਕਰਕੇ, ਵਾਹਵਾ ਕਹੀਆਂ ਲਾਈਆਂ ।
ਮੈਂ ਵਿਚ ਤੇਰੀਆਂ ਤੇਜ਼ ਨਿਗਾਹਾਂ, ਵਾਂਗ ਮੱਛੀ ਬਿਨ ਪਾਣੀ ।
ਤੜਫ਼ ਤੜਫ਼ ਝੜ ਅਕਲੋਂ ਗਈਆਂ, ਡਾਰ ਜਣੇਂਦਿਆਂ ਘਾਣੀ ।
ਅੱਖੀਂ ਡਿੱਠੋ ਹਾਲਾ ਮੇਰਾ, ਪਾਸ ਖਲੋ ਤੜਫਾਈ ।
ਛੋੜ ਗਇਓਂ ਜਾਂ ਮੈਂ ਬੇਖ਼ਬਰੀ ਕਿਸ ਦਰ ਕਰਾਂ ਦੁਹਾਈ ।
ਅਚਾਚੇਤ ਪਈਆਂ ਸਿਰ ਜ਼ਰਬਾਂ[5], ਚੱਲੀ ਜਾਨ ਅਜ਼ਾਈਂ ।
ਨਾਹੀਂ ਵਿਚ ਜ਼ਿਮੀਂ ਅਸਮਾਨਾਂ, ਮੇਰੀਆਂ ਦਰਦ ਦਵਾਈਂ ।
ਮਰ ਗਈਆਂ ਮੈਂ ਤੜਫ ਨਜ਼ਰ ਵਿਚ, ਦਿੱਤੋ ਨਾਂਹ ਦਿਲਾਸਾ ।
ਛੋੜ ਗਇਓਂ ਕਰ ਜ਼ਖ਼ਮੀ ਯਾਰਾ, ਅਜ ਗ਼ਮਾਂ ਵਿਚ ਵਾਸਾ ।
ਰਾਤ ਕੁਵੇਹੀ ਮੈਂ ਸਿਰ ਗੁਜ਼ਰੀ, ਸੁੱਤੀ ਹਸਦੀ ਰਸਦੀ ।
ਵਿਚ ਸੁਫਨੇ ਲੁਟ ਲਈਆਂ ਬਿਰਹੋਂ, ਜਾਗੀ ਨੈਣ ਬਰਸਦੀ ।
ਪਾੜ ਗਰੇਬਾਂ ਪਾਰਾ[6] ਕੀਤੋਸੁ, ਰੁਖ਼ ਨਾਖ਼ੂਨ[7] ਵਗਾਏ ।
ਘੱਤ ਪੰਜਾ ਸਿਰ ਵਾਲ ਉਖੇੜੇ, ਦਮ ਦਮ ਦਰਦ ਸਵਾਏ ।
ਜ਼ਾਹਰ ਸ਼ਰਮ ਨ ਬੋਲਣ ਦੇਵੇ, ਚਾ ਮੂੰਹ ਹੱਥ ਵਗਾਵੇ ।
ਤੇ ਅੰਦਰ ਵਿਚ ਜ਼ਾਲਿਮ ਬਿਰਹੋਂ, ਗ਼ਮ ਦੀ ਠਾਠ ਚੜ੍ਹਾਵੇ ।
ਦਿਲ ਦਾ ਰਾਜ਼ ਨ ਜ਼ਾਹਿਰ ਕਰਦੀ, ਨਿੰਮੋਝਾਣ[8] ਦਿਸਾਵੇ ।
ਮਾਰ ਬਿਰਹੋਂ ਨੇ ਕਮਲੀ ਕੀਤੀ, ਖ਼ੂਨ ਦਿਲੇ ਦਾ ਖਾਵੇ ।

---

1. ਗੱਲ 2. ਨਿਸ਼ਚਾ ਰੱਖਣ ਵਾਲੀ 3. ਸਵੇਰ 4. ਬਾਦਸ਼ਾਹ 5. ਸੱਟਾਂ 6. ਟੁਕੜੇ 7. ਨਹੁੰ
8. ਨੀਵੇਂ ਧਿਆਨ, ਮੂੰਹ ਨੀਵਾਂ ਸੁਟਿਆ ਹੋਇਆ ।

ਦਿਲਦਾ ਭੇਦ ਨ ਜ਼ਾਹਿਰ ਖੋਹਲੇ, ਵਿੱਚੇ ਵਿਚ ਝੁਰੇਵੇਂ ।
ਗ਼ਮ ਅੰਦਰ ਦਿਲ ਕਟ ਕਟ ਖਾਵੇ, ਹਾਲ ਏਹਾ ਸੂ ਓਵੇਂ ।
ਬਲਦੀਆਂ ਅੰਦਰ ਵਾਰ ਦਿਲੇ ਦੇ, ਲਾਟਾਂ ਸੋਜ਼ ਗੁਦਾਜ਼ੋਂ[1] ।
ਪਰ ਉਹ ਵਾਹ ਸਹਾਰਨਹਾਰੀ, ਬੂੰਦ ਨ ਡੁਲੀ ਰਾਜ਼ੋਂ ।
ਜਿਉਂ ਗ਼ੁੰਚਾ[2] ਦਿਲ ਪਾਰਾ ਪਾਰਾ, ਵਿੱਚੋਂ ਕ਼ਤਰਾ ਖ਼ੂਨੀ ।
ਜ਼ਾਹਿਰ ਜ਼ਾਹਿਰ ਵਿਚ ਮਜ਼ਬੂਤੀ, ਨਜ਼ਰ ਨ ਹਾਲ ਜ਼ਬੂਨੀ[8] ।
ਅੰਦਰ ਸਿੱਪ ਸਮੁੰਦਰ ਥੱਲੇ, ਮੋਤੀ ਰਾਜ਼ ਨਿਹਾਨੀ ।
ਵਿੱਚ ਪੱਥਰ ਜਿਉਂ ਅੱਗ ਅਲੰਬਾ, ਹਾਲ ਘੱਤੇ ਜ਼ਿੰਦਗਾਨੀ ।
ਖ਼ਾਰ ਵੱਜੇ ਵਿਚ ਦਿਲ ਦੀਆਂ ਅੱਖੀਂ, ਰੜਕਣ ਗ਼ਮ ਦੀਆਂ ਨੋਕਾਂ ।
ਤਨ ਜ਼ਿੰਦਾ ਦਿਲ ਮੁਰਦਿਆਂ ਦਾਖ਼ਿਲ, ਖ਼ਬਰ ਨ ਕਾਈ ਲੋਕਾਂ ।
ਪਰ ਵਿਚ ਤਲਬ ਮੁਰਾਦ ਹਕ਼ੀਕ਼ਤ, ਜਮ੍ਹਾ ਜ਼ਿੱਦਾਂ[4] ਕਰ ਦਿੰਦਾ ।
ਕ਼ਦਮੀਂ ਧਰਦੀਆਂ ਸੀਸ ਕਨੀਜ਼ਾਂ[5] ਕਰਦੀਆਂ ਖ਼ਿਦਮਗਤਾਰੀ ।
ਪਰ ਉਸਨੂੰ ਕੁਝ ਖ਼ਬਰ ਨ ਕਾਈ, ਉਹ ਵਿਚ ਗਿਰੀਆਜ਼ਾਰੀ ।
ਬਾਂਦੀਆਂ ਉਸ ਵਲ ਸਜਦਾ ਕਰ ਕਰ, ਹੋਂਦੀਆਂ ਕਾਫ਼ਿਰ ਨਾਰੀ ।
ਉਹ ਮਸਜੂਦ[6] ਜਿਵੇਂ ਬੁਤ ਚੀਨੀ, ਬੇਖ਼ਬਰੀ ਬੇਚਾਰੀ ।
ਕਾਫ਼ਿਤ ਕੇਸ਼[7] ਜਿਨ੍ਹਾਂ ਦੀਆਂ ਅੱਖੀਂ, ਰੁਖ਼ ਨਾਰੀ ਰੰਗੀਨੀ ।
ਸੇ ਮਅਬੂਦ[8] ਉਨ੍ਹਾਂ ਦੇ ਏਹਾ, [9]ਖ਼ੁਸ਼-ਪੈਕਰ[9] ਬੁਤ ਚੀਨੀ ।
ਇਹ ਵਿਚ ਹੈਰਤ ਖ਼ੁਦ ਥੀਂ ਗ਼ਾਫ਼ਿਲ, ਆਪਣਾਂ ਆਪ ਭੁਲਾਇਆ ।
ਓਹਾ ਨਕ਼ਸ਼ ਇਕੋ ਵਿਚ ਦਿਲ ਦੇ, ਜੋ ਸੁਫ਼ਨੇ ਵਿਚ ਆਇਆ ।
ਪਰ ਇਹ ਰਾਜ਼ ਛੁਪਾਵਣ ਕਾਰਣ, ਕਰਦੀ ਜ਼ਾਹਿਰਦਾਰੀ ।
ਨਾਲ ਸਹੇਲੀਆਂ ਰਸ ਮਿਸ ਬਹੰਦੀ, ਦਿਲ ਵਿਚ ਰਹੀ ਨਿਆਰੀ ।
ਗੱਲਾਂ ਕਰੇ ਨ ਮਾਅਨੇ ਸਮਝੇ, ਸਮਝ ਦੁਰਾਡੀ ਵੱਗੀ ।
ਵਲ ਵਲ ਭਰੇ ਕ਼ਲਾਵੇ ਗ਼ਮ ਦੇ, ਬਿਰਹੋਂ ਚੋਭਕ[10] ਲੱਗੀ ।
ਕ਼ਦਮ ਧਰੇ ਪਰ ਖ਼ਬਰ ਨ ਕਾਈ, ਰੋੜ੍ਹ ਕੰਡੇ ਦੀਬਾਓਂ[11] ।
ਹੋਣ ਸਵਾਈਆਂ ਗ਼ਮ ਦੀਆਂ ਲਾਟਾਂ, ਸ਼ੌਕੇ ਤਲਬ ਦੀ ਵਾਓਂ ।
ਦਿਲ ਰੋਵੇ ਪਰ ਅੱਖੀਂ ਹੱਸਣ, ਜਿਨ੍ਹਾਂ ਨੂੰ ਨਜ਼ਰ ਨ ਆਇਆ ।
ਜਿਸ ਡਿੱਠਾ ਸੋ ਮਰ ਮਰ ਜਾਵੇ, ਸਬਰ ਅਰਾਮ ਜਲਾਇਆ ।
ਤਨ ਜਲੇ ਪਰ ਉਹ ਬੇਖ਼ਬਰੀ, ਜਾਲ ਪਏ ਗਲ ਦਿਸਦੇ ।
ਓਹਾ ਯਾਦ ਦਿਲੇ ਵਿਚ ਹਰਦਮ, ਤੀਰ ਖੁਭੇ ਦਿਲ ਜਿਸਦੇ ।

---

1. ਜਲਣਾ 2. ਕਲੀ 3. ਬੁਰਾ 4. ਵਿਰੋਧਾਤਮਕ ਵਸਤਾਂ 5. ਲੌਂਡੀਆਂ, ਗੋਲੀਆਂ, ਬਾਂਦੀਆਂ 6. ਸਜਦਾ ਕਰਨ ਯੋਗ ਵਸਤੂ 7. ਮਤ, ਸੁਭਾਉ 8. ਪੂਜਨੀਕ 9. ਮੋਹਣੇ ਸਰੀਰ ਵਾਲੇ 10. ਚੋਂਬੜ, ਕਸਕ 11. ਮਖ਼ਮਲ ।

ਜ਼ੇਵਰ ਵਿਚ ਡੁਬਾਈ ਹੋਈ, ਉਸ ਵਲ ਆਵਣ ਹੜ੍ਹੀਆਂ ।
ਦਰਦ ਦੁੱਖਾਂ ਨੇ ਮੇਖਾਂ ਘੜੀਆਂ, ਘੜ ਸੀਨੇ ਵਿੱਚ ਜੜੀਆਂ ।
ਸੱਈਆਂ ਨਾਲ ਕਲਾਮਾਂ ਕਰਦੀ, ਦਿਲ ਵਿਚ ਹੋਰ ਮਆਨੀ ।
ਓਹੋ ਸ਼ਬਦ ਦੀਆਂ ਛੁਰੀਆਂ ਵਗੀਆਂ, ਖੋਲਣ ਜ਼ਖ਼ਮ ਨਿਹਾਨੀ ।
ਦਿਲ ਵਿਚ ਰੋਂਦੀ ਇਹ ਕੀ ਹੋਇਆ, ਕੀ ਵਗ ਗਈ ਕ਼ਜ਼ਾਓਂ ।
ਕ਼ਹਰ ਗ਼ਜ਼ਬ ਕੀ ਝੁੱਲਣ ਲੱਗਾ, ਗ਼ਮ ਦਰਦਾਂ ਦੀ ਵਾਓਂ ।
ਪਵਣ ਲੱਗੇ ਇਹ ਕੇਹੇ ਕਜ਼ੀਏ, ਕੌਣ ਕੱਟੇਗਾ ਬਹ ਕੇ ।
ਕੀ ਇਹ ਅੱਜ ਤਕ਼ਦੀਰੋਂ ਕ਼ਾਸਿਦ[1], ਗਇਆ ਸੁਨੇਹਾ ਕਹ ਕੇ ।
ਕਿਆ ਇਹ ਖ਼ਵਾਰੀ ਵਰਤਣ ਲੱਗੀ, ਲੋਹੜ ਲੁੱਟੀ ਸਿਰ ਕਾਈ ।
ਮੈਂ ਤੱਤੀ ਦੇ ਭਾਗ ਕਿਥਾਓਂ, ਰਾਤ ਗਜ਼ਬ ਦੀ ਆਈ ।
ਇਹ ਕੀ ਫ਼ਿਤਨਾ ਹੋਵਣ ਲੱਗਾ, ਜ਼ਾਹਿਰ ਥੀਂ ਦਿਲ ਮੇਰੇ ।
ਕੌਣ ਕੱਢੇ ਅਜ ਵਾਹਰੂ[2] ਕਿਹੜਾ, ਪਈਆਂ ਘੁਮਣ ਘੇਰੇ ।
ਕਿਆ ਬਲਾ ਖਿਲਾਰਨ ਲੱਗਾ, ਗ਼ਮ ਬਿਰਹੋਂ ਦਾ ਝੋਲਾ ।
ਆਣ ਪਇਆ ਸਿਰ ਮੈਂ ਆਜਿਜ਼ ਤੇ, ਸੌ ਆਫ਼ਤ ਦਾ ਟੋਲਾ ।
ਲੱਗੇ ਦੁੱਖ ਦਿਲੇ ਨੂੰ ਭਾਰੇ, ਕਾਰੀਆਂ ਕੌਣ ਕਰੇਸੀ ।
ਇਹ ਪੈਰਾਹਿਨ ਸ਼ਾਹੀ ਵਾਲਾ, ਹੁਣ ਵਿਚ ਖ਼ਾਕ ਰੁਲੇਸੀ ।
ਅੱਜ ਤਕਦੀਰ ਅਜ਼ਲ ਦੀ ਮੈਨੂੰ, ਦੇਣ ਲੱਗੀ ਕੀ ਝਿੜਕਾਂ ।
ਕੰਨ ਉਘਾੜ ਜਿਦ੍ਹੀ ਵਲ ਦੇਖਾਂ, ਪੈਣ ਦੁੱਖਾਂ ਦੀਆਂ ਬਿੜਕਾਂ[3] ।
ਕਲ ਨ ਨਾਮ ਦੁੱਖਾਂ ਦਾ ਜਾਣਾ, ਅਜ ਰਹੀ ਹੋ ਬੰਦੀ ,
ਕਹੀ ਲਾਈਓਂ ਲਾਵਣਹਾਰੇ, ਵਾਹ ਵਾਹ ਹੈਰਤ-ਮੰਦੀ ।
ਲਖ ਲਖ ਚਾ ਮੇਰੇ ਕਲ ਦਿਲ ਵਿਚ, ਭੁੱਲ ਗਏ ਅਜ ਸਾਰੇ ।
ਰੋਹੜ ਗਏ ਵਿਚ ਬਹਰ ਨਸ਼ੇ ਦੇ, ਮਸਤੀ ਭਰੇ ਨਜ਼ਾਰੇ ।
ਕਲ ਵਸੇਂਦੀ ਮੈਂ ਵਿਚ ਨਾਜ਼ਾਂ, ਅੱਜ ਨਿਤਾਣੀ ਹੋਈ ।
ਤੇ ਇਹ ਉਹ ਬੀਮਾਰੀ ਨਾਹੀਂ, ਜਿਸਦਾ ਦਾਰੂ ਕੋਈ ।
ਕਲ ਆਕ਼ਿਲ ਤੇ ਅਜ ਦੀਵਾਨੀ, ਬੇਵਸ ਮੈਂ ਬੇਚਾਰੀ ।
ਕਾਰ ਮੇਰਾ ਕਲ ਲੁਅਬਤਬਾਜ਼ੀ[4], ਤੇ ਅਜ ਗਿਰੀਆਜ਼ਾਰੀ ।
ਕਲ ਖ਼ੁਸ਼ੀਓਂ ਮੈਂ ਵਿਚ ਜਮੀਅਤ[5], ਹਸ ਹਸ ਵਕਤ ਵਿਹਾਏ ।
ਗ਼ੈਰ ਮੁਰੱਕਬ[6] ਹਰਫ਼ ਨਸੀਬਾ[7] ਹੁਣ ਕਿਉਂ ਜੋੜ ਵਿਖਾਏ ।
ਅਜ ਇਰਾਦਾ ਰਜ ਰਜ ਰੋਵਾਂ, ਵਗ ਦਰਦਾਂ ਦੀ ਵਾਏ ।
ਰਸ ਰਸ ਵਸ ਵਿੱਚ ਦਿਲ ਦੇ ਦਰਦਾਂ, ਰੋਵਣ ਦੇ ਦਿਨ ਆਏ ।

---

1. ਸੁਨੇਹਾ ਦੇਣ ਵਾਲਾ 2. ਮਦਦਗਾਰ 3. ਕਨਸੋਆਂ 4. ਗੁਡੀਆਂ ਪਟੋਲਿਆਂ ਨਾਲ ਖੇਡਣਾ 5. ਤਸੱਲੀ 6. ਅਜੋੜ 7. ਕਿਸਮਤ ।

ਨਵਾਂ ਕਜ਼ੀਆ ਸਿਰ ਤੇ ਆਇਆ, ਕਦੇ ਨ ਡਿੱਠਾ ਸੁਣਿਆ ।
ਕੱਢ ਕਦੂਰਤ[1] ਦਿਲ ਦੀਆਂ ਅੱਖੀਂ, ਆਬ ਸਫ਼ਾ ਅੱਜ ਪੁਣਿਆਂ ।
ਮੌਸਮ ਗਇਆ ਬਹਾਰਾਂ ਵਾਲਾ, ਵਕ਼ਤ ਖ਼ਿਜ਼ਾਂ ਦਾ ਆਇਆ ।
ਨਵਾਂ ਸਿਆਪਾ ਨਵੇਂ ਤਗਾਦੇ[2], ਰਾਤ ਸੁਨੇਹੇ ਪਾਇਆ ।
ਪਿਛਲੇ ਰੋਜ਼ ਖ਼ੁਸ਼ੀ ਦੇ ਬੀਤੇ, ਗ਼ਮ ਦੀ ਵਾਰੀ ਆਈ ।
ਤਾਜ਼ੀ[3] ਸੁੰਬ ਵਜਾਇਆ ਬਿਰਹੋਂ, ਦਰਦਾਂ ਫ਼ੌਜ ਚੜ੍ਹਾਈ ।
ਬਾਪ ਮੇਰਾ ਜੋ ਮੁਲਕਾਂ ਵਾਲਾ, ਰੋਕ ਨਾ ਸਕਦਾ ਮੂਲੇ ।
ਕੌਣ ਛੁੜਾਵੇ ਉਸ ਦੁਖ ਕੋਲੋਂ, ਕਿਹੜਾ ਅਰਜ਼ ਕ਼ਬੂਲੇ ।
ਝੂਰ ਦਿਲਾ ਕਰ ਗਿਰੀਆਜ਼ਾਰੀ, ਵਕਤ ਗ਼ਮਾਂ ਦੇ ਆਏ ।
ਰੋਵੰਦਿਆਂ ਮਰ ਜਾਣੇ ਵੇਲੇ, ਨੈਣ ਰਹਣ ਪਛਤਾਏ ।
ਵੈਣ ਕਰੋ ਤੁਸੀਂ ਨੈਣ ਤੱਤੀ ਦੇ, ਜਲੋ ਬਲੋ ਦੁਖ ਪਾਓ ।
ਨਦੀਆਂ ਨੀਰ ਪਈਆਂ ਖੁੱਲ੍ਹ ਜਿਗਰੋਂ, ਰੋਵੰਦਿਓ ਰੁੜ੍ਹ ਜਾਓ ।
ਤਾਂਘ ਲੰਮੀ ਤੇ ਆਸ ਨਿਕੰਮੀ, ਸਾੜ ਕਰੇਸੀ ਫ਼ਾਨੀ ।
ਵਹੰਦੀਆਂ ਅਖੀਂ ਨੇ ਨਿਤ ਕਰਨੀ, ਗ਼ਮ ਦੀ ਦਫ਼ਤਰ-ਖ਼੍ਵਾਨੀ[4] ।
ਕਰਦੀ ਰਹੀ ਜ਼ੁਲੈਖ਼ਾ ਏਵੇਂ, ਦਿਲ ਦੀਆਂ ਦਿਲ ਵਿਚ ਗੱਲਾਂ ।
ਆਹੋਂ ਲਾਟ ਛੁੱਟੀ ਤਿਸ ਜਾਪੇ, ਦੋਜ਼ਖ਼ ਵਿਚ ਮਹੱਲਾਂ[5] ।
ਦਿਨ ਸਾਰਾ ਵਿਚ ਗ਼ਮ ਦਿਲਗੀਰੀ, ਆਹੀਂ ਨਾਲ ਵਿਹਾਇਆ ।
ਸੂਰਜ ਡੁੱਬਾ ਤਾਰੇ ਨਿਕਲੇ, ਖੇਤੀਆਂ ਝਲਮਲ ਲਾਇਆ ।
ਪਹਲੀ ਰਾਤ ਜੋ ਕ਼ਬਰੇ ਵਾਲੀ, ਸਿਰ ਉਸਦੇ ਤੇ ਆਈ ।
[6]ਮੁਨਕਰ ਅਤੇ ਨਕੀਰ[6] ਗ਼ਮਾਂ ਦੇ, ਹਾਜ਼ਿਰ ਸੋਜ਼ ਜੁਦਾਈ ।
ਬਾਂਦੀਆਂ ਰੁਖ਼ਸਤ ਹੋ ਹੋ ਗਈਆਂ, ਹੋਰ ਸਹੇਲੀਆਂ ਸੱਭੇ ।
ਰਹੀ ਜ਼ੁਲੈਖ਼ਾ ਦਰਦਾਂ ਲੁੱਟੀ, ਸਬਰ ਗਵਾਚਾ ਲੱਭੇ ।
ਲਭ ਥੱਕੀ ਉਹ ਹੱਥ ਨ ਆਇਆ, ਉੱਡਿਆ ਦੂਰ ਵਧੇਰੇ ।
ਜਾਲ ਖਿਲਾਰੇ ਕਰ ਲਖ ਚਾਰੇ, ਉਹ ਵਲ ਗਇਆ ਪਰੇਰੇ ।
ਹੱਥ ਪਸਾਰਿਆਂ ਦਿੱਸੇ ਨਾਹੀਂ, ਰੈਣ ਅਜੇਹੀ ਕਾਲੀ ।
ਨੀਂਦ ਨ ਆਵੇ ਤਪਦੀਆਂ ਅੱਖੀਂ, ਧੀਰੀਆਂ[7] ਦੇ ਵਿੱਚ ਲਾਲੀ ।
ਰੜਕੇ ਜ਼ਖ਼ਮ ਨ ਸੌਵਣ ਦੇਵੇ, ਕਦ ਇਹ ਦਰਦ ਸੁਖਾਲੀ ।
ਨੈਣ ਵਗਣ ਦੋ ਸਾਵਣ ਝੜੀਆਂ, ਤਰ ਹੋ ਗਈ ਨਿਹਾਲੀ[8] ।
ਲਾਟ ਬਿਰਹੋਂ ਇਹ ਜਾਲੀ ਬਾਲੀ, ਹੰਝ ਨਿਹਾਲੀ ਕਾਲੀ ।
ਮਕ਼ਸੂਦੋਂ ਹੱਥ ਦੋਵੇਂ ਖ਼ਾਲੀ, ਲੇਖ ਕੱਢਣ ਬਦਫ਼ਾਲੀ[9] ।

1. ਮੈਲ 2. ਤਕਾਜ਼ੇ, ਝਗੜੇ 3. ਘੋੜਾ 4. ਪਾਠ 5. ਥਾਂ, ਟਿਕਾਣਾ 6. ਦੇਖੋ ਅੰਤਕਾ 7. ਪੁਤਲੀਆਂ (ਅੱਖਾਂ ਦੀਆਂ) 8. ਲੇਫ਼ 9. ਭੈੜਾ ਸ਼ਗਨ ।

ਸਬਰ ਗਇਆ ਵਿਚ ਕ਼ਬਰ ਪਇਆ ਹੁਣ, ਖ਼ਬਰ ਨ ਕਿਆ ਕੀ ਹੋਣਾ ।
ਇਹ ਅੱਖੀਂ ਪੁਰ ਕੱਖੀਂ ਹੋਈਆਂ, ਸਾਲ ਲੱਖੀਂ ਬਹ ਰੋਣਾ ।
ਕ਼ਤਰਾ ਕ਼ਤਰਾ ਅਸ਼ਕ ਦੁੱਖਾਂ ਦਾ, ਤਾਰੋ ਤਾਰ ਪਰੋਣਾ ।
ਛੁੱਟੀ ਲਹਰ ਕ਼ਹਰ ਦੀ ਨਹਰੋਂ, ਝੂਲ ਲਹੂ ਦਿਲ ਧੋਣਾ ।
ਰਾਤ ਸੌਵੇਂ ਦੁੱਖ ਨਵੇਂ ਪਏ ਨੂੰ, ਰੋਂਦੀ ਜ਼ਾਰੋ ਜ਼ਾਰੀ ।
ਤਰਫ਼ ਫ਼ਲਕ ਤੱਕ ਰੋ ਰੋ ਕਹੰਦੀ, ਮੈਂ ਤਾਲਿਆ[1] ਨੇ ਮਾਰੀ ।
ਡਿੱਠੇ ਚਰਖ਼ ਖੁੱਲ੍ਹੇ ਦੋ ਤਾਰੇ, ਜਿਵੇਂ ਚੰਬੇ ਦੀਆਂ ਕਲੀਆਂ ।
ਉਹਨਾਂ ਦੰਦਾਂ ਦੀ ਰੀਸ ਕਰੇਂਦੇ, ਜਿਨ੍ਹਾਂ ਜਿੰਦਾਂ ਮਲ ਦਲੀਆਂ ।
ਝੱਲ ਨ ਸੱਕੇ ਭਾਰ ਬਿਰਹੋਂ ਦਾ, ਹੁਣ ਆਹੀਂ ਛੁੱਟ ਚਲੀਆਂ ।
ਦਿਨ ਸਾਰਾ ਅੱਗ ਅੰਦਰ ਜਲਦੀ, ਹੁਣ ਭਖ ਲਾਟਾਂ ਬਲੀਆਂ ।
ਦਿਨੇ ਨ ਧੂੰ ਦਿੱਸ ਆਇਆ ਉਸ ਦਾ, ਰਾਤ ਪਈ ਵਗ ਚੜ੍ਹਿਆ ।
ਗਰਦ ਗ਼ੁਬਾਰ ਭਰੇ ਸੁ ਗਰਮੀ, ਸਬਰ ਵਿਚੇ ਪੈ ਸੜਿਆ ।
ਲਾਂਬੂ ਸ਼ੌਕ ਬਲੇ ਜਲ ਦਿਲ ਥੀਂ, ਧੂਆਂ ਬਾਹਿਰ ਆਵੇ ।
ਸੜਦੀਆਂ ਆਹੀਂ ਸੀਨੇ ਵਿੱਚੋਂ, ਬਾਹਿਰ ਕੱਢ ਵਗਾਵੇ ।
ਬਲਦੀ ਅੱਗ ਘੱਤੀ ਚਾ ਬਿਰਹੋਂ, ਵਿੱਚ ਗੋਸ਼ੇ ਤਨਹਾਈ[2] ।
ਨੀਂਦ ਹਰਾਮ ਉਨ੍ਹਾਂ ਵਿੱਚ ਅੱਖੀਂ, ਜਿਨ੍ਹਾਂ ਭਾਰ ਜੁਦਾਈ ।
ਧੂੰ ਆਹੀਂ ਘੱਟ ਲੇਖ ਸਿਆਹੀ, ਰਾਤ ਏਹਾ ਸੋ ਕਾਲੀ ।
ਕਰੇ ਤਲਾਸ਼ ਇਲਾਜ ਕ਼ਿਆਸੋਂ, ਦਰਦ ਕਜ਼ੀਆਂ ਵਾਲੀ ।
ਯਾਦ ਪਇਆ ਸੁ ਕਲ ਦਾ ਹਾਲਾ, ਰਸਿਆ ਜ਼ਖ਼ਮ ਵਧੇਰਾ ।
ਤੀਰ ਖੁੱਭਾ ਸੁ ਕੱਢਣ ਲੱਗੀ, ਹੋਇਆ ਘਾ[3] ਘਣੇਰਾ ।
ਕਲ ਦੇ ਜ਼ਖ਼ਮ ਲਗਾਏ ਮਰਹਮ, ਛੇਕ ਗਏ ਪੈ ਦੂਣੇ ।
ਝੋਲੀ ਖੋਹਲ ਖੜੀ ਦੁੱਖ ਮੰਗਣ, ਤਾਲਿਆ ਰਿਜ਼ਕ ਵਿਹੂਣੇ ।
ਮੁਸ਼ਤਰੀਓਂ ਟੁੱਟ ਮਿਲੀ ਜ਼ੁਹਲ ਨੂੰ, ਕ਼ਦਰ ਬਲੰਦ ਇਕ਼ਬਾਲੀ ।
ਆਹੀਂ ਦਰਦ ਗ਼ਮਾਂ ਦੀਆਂ ਭਰੀਆਂ, ਜਿਸ ਦੇ ਦਰੇ ਸਵਾਲੀ ।
ਓਹੋ ਤੀਰ ਬਿਰਹੋਂ ਦਾ ਸੱਲੇ, ਜਿਗਰ ਛੱਡੇ ਰੱਸ ਲਹਰਾਂ ।
ਦਰਦ ਦੁੱਖਾਂ ਨੇ ਤਨ ਮਨ ਅੰਦਰ, ਕੁੱਟ ਕੁੱਟ ਭਰੀਆਂ ਜ਼ਹਰਾਂ ।
ਛਾਤੀ ਕੁੱਟੇ ਮੱਥਾ ਠੋਕੇ, ਪੰਜੇ ਵਾਲ ਅੜਾਵੇ ।
ਅੱਖੀਂ ਮੀਟ ਦੰਦੀੜਕ ਵੱਟੇ, ਦੰਦੀਂ ਦੰਦ ਘਿਸਾਵੇ ।
ਪੈਰ ਪਸਾਰੇ ਬਾਹਾਂ ਖੋਹਲੇ, ਦਿਲ ਵਿੱਚ ਫ਼ਾਲ ਵਿਚਾਰੇ ।
ਕਦੇ ਉੱਠੇ ਕਦੇ ਬੈਠੀ ਰੋਂਦੀ, ਆਹ ਦਰੇਗ਼[4] ਪੁਕਾਰੇ ।

---

1. ਨਸੀਬਾ 2. ਇਕਲਾਪਾ 3. ਜ਼ਖ਼ਮ 4. ਅਫ਼ਸੋਸ ।

ਕਦੇ ਸਿਰਹਾਂਦੀ ਕਦੇ ਪੁਵਾਂਦੀ, ਲੁੱਟ ਲੁੱਟ ਗ਼ਸ਼ੀਆਂ ਖਾਂਦੀ ।
ਸਬਰ ਕ਼ਰਾਰ ਨ ਆਵੇ ਦਿਲ ਨੂੰ, ਨੈਣ ਮਲੇ ਕੁਰਲਾਂਦੀ ।
ਜਾਂ ਅੱਖੀਂ ਨੂੰ ਵਹਿੰਦਿਆਂ ਵੇਖੇ, ਰੋ ਰੋ ਕਰੇ ਦੁਹਾਈਆਂ ।
ਬੱਸ ਐ ਜ਼ਾਲਿਮ ਆਪੇ ਪਹਲੇ, ਕਿਉਂ ਨੀਂਦਰ ਵਿੱਚ ਆਈਆਂ ।
ਵਗੋ ਰਗੋ ਹੁਣ ਰੋ ਰੋ ਉਮਰਾਂ, ਜੇ ਨ ਮਿਲਣ ਦਵਾਈਆਂ ।
ਚਸ਼ਮਾਂ ਖ਼ੂਨ ਵਗੇ ਵਿੱਚ ਕ਼ਬਰੇ, ਰੋਜ਼ ਕ਼ਿਆਮਤ ਤਾਈਂ ।
ਬੇਆਰਾਮ ਕ਼ਰਾਰੋਂ ਖ਼ਾਲੀ, ਧੂ ਰੱਖੇ ਪੇਸ਼ਾਨੀ ।
ਵਾਹ ਹੈਰਾਨੀ ਸਰਗਰਦਾਨੀ[1], ਮੁਫ਼ਤ ਗ਼ਈਆਂ ਹੋ ਫ਼ਾਨੀ ।
ਰਾਤ ਗਈ ਕੁਝ ਏਨ੍ਹੀਂ ਤਕ਼ਾਦੀਂ[2], ਜੋਸ਼ ਭਰੀ ਦੀਆਂ ਕੂਕਾਂ ।
ਇਸ਼ਕ ਧਰੀ ਚੰਗਿਆੜੀ ਦਿਲ ਤੇ, ਹਿਜਰ ਲਗਾਈਆਂ ਫੂਕਾਂ ।
ਓਹੋ ਸੂਰਤ ਹਾਜ਼ਿਰ ਕਰਕੇ, ਅੱਗੇ ਚਸ਼ਮ[3] ਖ਼ਿਆਲਾਂ ।
ਸਿਰ ਜ਼ਾਨੂ ਧਰ ਅੱਗੇ ਬੈਠੀ, ਦਿਲ ਗਿਰੀਆਂ ਤਨ ਨਾਲਾਂ[4] ।
ਦਰਦ ਗ਼ਮਾਂ ਦੇ ਦਫ਼ਤਰ ਖ਼ਾਨੇ, ਧਰ ਬੈਠੀ ਲੈ ਅੱਗੇ ।
ਕਰੇ ਖ਼ਤਾਬ ਪਿਆਰੇ ਤਾਈਂ, ਤੀਰ ਜਿਹਦੇ ਛੁੱਟ ਵੱਗੇ ।
ਐ ਮੇਰੇ ਮਹਬੂਬ ਪਿਆਰੇ, ਐ ਮਕ਼ਸੂਦ ਦਿਲਾਂ ਦੇ ।
ਮੈਨੂੰ ਰੋੜ੍ਹ ਵਗਾਵਣ ਵਾਲੇ, ਤੇਰੇ ਜ਼ਖ਼ਮ ਨ ਜਾਂਦੇ ।
ਐ ਮੇਰੇ ਸ਼ਬ ਤਾਰ ਲੁਟੇਰੇ, ਐ ਵਿੱਚ ਦੀਦ ਸੁਹਾਂਦੇ ।
ਦੇਖ ਤੇਰਾ ਰੁਖ਼ ਨੂਰ ਚਮਕਦਾ, ਤਾਰੇ ਜੁੰਬਿਸ਼[5] ਖਾਂਦੇ ।
ਐ ਵਿੱਚ ਦਰਦ ਪਈ ਦੇ ਦੀਦਾ, ਲੁੱਟ ਲਈ ਦਿਆ ਚੋਰਾ ।
ਖੋਹ ਗਇਓਂ ਲੈ ਮੋਹ ਗਇਓਂ, ਤੇ ਬਾਕ਼ੀ ਅਜੇ ਨਿਹੋਰਾ ।
ਐ ਵਿੱਚ ਖ਼੍ਵਾਬ ਤੇਰੇ ਦੀਦਾਰੋਂ, ਦੋ ਆਲਮ ਮੁੱਲ ਥੋੜਾ ।
ਕ਼ਾਮਤ ਤੇਰਾ ਵਾਂਗ ਕ਼ਿਆਮਤ, ਮਿਸਲ ਨ ਰੱਖਦਾ ਜੋੜਾ ।
ਐ ਜੇਂ ਅਕਸ[6] ਆਈਨੇ ਦਿਲ ਦੇ, ਪਰ ਕੈਦੋਂ ਆਜ਼ਾਦਾ ।
ਤੇ ਤੂੰ ਆਪ ਕ਼ਿਆਮਤ ਵਾਂਗੂ, ਅਕਸ ਕ਼ਿਆਮਤ ਜ਼ਾਦਾ ।
ਐ ਵਿਚ ਨਜ਼ਅ ਤਕੇਂਦੀਆਂ ਸੁਫ਼ਨੇ, ਤੇਰੀਆਂ ਵਿੱਚ ਜੁਦਾਈਆਂ ।
ਅਬਰੂ ਕੋਸ ਤੇਰੇ ਦੋ ਦਿਲ ਥੀਂ, ਕੂਟਾਂ[7] ਚਾਰ ਨਵਾਈਆਂ ।
ਕੀ ਜਾਣਾਂ ਤੂੰ ਕਿੱਥੋਂ ਆਇਓਂ, ਕਿਤ ਵਲ ਕ਼ਸਦ ਉਠਾਇਆ ।
ਰਾਹ ਜਾਂਦੀ ਵਲ ਘਤ ਕਮਾਣੋਂ, ਮੈਂ ਪੁਰ ਤੀਰ ਚਲਾਇਆ ।
ਖ਼ਬਰ ਨਹੀਂ ਤੂੰ ਕਿਹੜੀ ਥਾਓਂ, ਕਿੱਥੇ ਟਿਕਾਣਾ ਤੇਰਾ ।
ਖ਼ਬਰ ਨਹੀਂ ਤੂੰ ਕਿਹੜੀ ਜਿਨਸੋਂ, ਵਗਿਓਂ ਐਡ ਲੁਟੇਰਾ ।

---

1. ਪਰੇਸ਼ਾਨੀ 2. ਝਗੜੇ, ਦਲੀਲਾਂ 3. ਅੱਖਾਂ 4. ਰੋਂਦਾ 5. (ਆਪਣੀ ਥਾਂ ਤੋਂ) ਹਿਲ ਜਾਂਦੇ ਹਨ 6. ਪ੍ਰਤਿਬਿੰਬ 7, ਕੋਨੇ ।

ਕਾ ਮਾਲਮ ਤੂੰ ਕਿਸਦਾ ਪਿਆਰਾ, ਪੁਰਜ਼ਾ ਕਿਸਦੇ ਦਿਲ ਦਾ।
ਓਹਾ ਕੌਣ ਸੁਹਾਗਾਂ ਵਾਲੀ, ਤੂੰ ਜਿਸਨੂੰ ਨਿਤ ਮਿਲਦਾ।
ਖ਼ਬਰ ਕਿਆ ਤੂੰ ਕਿਸ ਜ਼ਮੀਨੇ, ਰਖਦੋਂ ਸ਼ਹਨਸ਼ਾਹੀ।
ਤੜਫ ਮਰੇਂਦੀਆਂ ਹਾਲ ਨ ਪੁਛਦਾ, ਵਾਹਵਾ ਬੇਪਰਵਾਹੀ।
ਕੀ ਆਖਾਂ ਗੱਲ ਕਹੀ ਨ ਜਾਵੇ, ਮਤ ਮਾਰਨ ਸੁਣ ਮਾਪੇ।
ਖ਼ਬਰ ਨਹੀਂ ਮੈਂ ਹਾਂ ਯਾ ਨਾਹੀਂ, ਜਾਂ ਹੈਂ ਤੂੰ ਹੀ ਆਪੇ।
ਜੇ ਮੈਂ ਤੈਂ ਵਿਚ ਫ਼ਰਕ ਨਹੀਂ ਤੇ, ਕੀ ਹੈ ਦਰਦ ਜੁਦਾਈ।
ਜੇ ਤੂੰ ਹੋਰ ਤੇ ਮੈਂ ਸ਼ੈ ਕਾਈ, ਆਖ਼ਿਰ ਰਾਜ਼ ਕਿਆ ਈ।
ਦਿਲ ਦਾ ਸ਼ੌਕ ਇਸ਼ਾਰਿਓਂ ਕਰਦਾ, ਦਮ ਦਮ [1]ਰਾਹ-ਨੁਮਾਈ[1]।
ਮੈਂ ਦੁਖ ਬਦੀ[2] ਕਦੂਰਤ[3] ਹੋਸਾਂ, ਤੂੰ ਸੁਖ ਖ਼ੈਰ ਸਫ਼ਾਈ।
ਯਾ ਮੈਂ ਇਸ਼ਕ ਤੇਰੇ ਦੇ ਜ਼ਖ਼ਮੋਂ, ਕ਼ਤਰਾ ਹਾਂ ਇਕ ਖ਼ੂਨੀ।
ਯਾ ਤੂੰ ਜ਼ਾਹਿਰ ਤੇ ਮੈਂ ਮਜ਼ਹਰ, ਹਾਲੋਂ ਗੂਨਾ ਗੂਨੀ।
ਸੱਚ ਏਹਾ ਈ ਮੈਂ ਸ਼ੈ ਕਾਈ, ਤੂੰ ਸਭ ਨੂਰ ਸਫ਼ਾਈ।
ਹਰ ਇਤਬਾਰ ਨਹੀਂ ਕੁਝ ਬਾਤਿਲ[4], ਬਾਤਿਲ ਸੋ ਫ਼ਸਤਾਈ*।
ਤੂੰ ਕੁਝ ਚੀਜ਼ ਸੱਭਾ ਥੀਂ ਸੋਹਣੀ, ਤੇਰੀ ਮਿਸਲ ਨ ਕਾਈ।
ਮੇਰੇ ਵਹਮ ਗੁਮਾਨ ਕ਼ਿਆਸੋਂ, ਦੂਰ ਤੇਰੀ ਵਡਿਆਈ।
ਨਾਮ ਤੇਰਾ ਜੇ ਮਾਲਮ ਹੋਵੇ, ਵਿਰਦ[5] ਕਰਾਂ ਦਿਨ ਰਾਤੀਂ।
ਵਿਚ ਮਹਰਾਬਾਂ ਤੇਰਿਆਂ ਦੋਹਾਂ, ਪੜ੍ਹਾਂ ਦੁਆ ਸਲਵਾਤੀਂ[6]।
ਤੇਗ ਚਲਾਇਓ ਤੇਜ਼ ਨਜ਼ਾਰਾ, ਫਟ ਘੱਤੇ ਲਾਸਾਨੀ[8]।
ਖ਼ਬਰ ਨ ਪੁੱਛੀ ਮਿਹਰ ਨ ਕੀਤੀ, ਮੈਂ ਸਿਰ ਕਿਆ ਵਿਹਾਨੀ।
ਰੋਂਦੀ ਦੇਖ ਨ ਧਰਤੋਂ ਚਾਇਓ, ਏਹ ਕਿਆ ਬੇਪਰਵਾਹੀਆਂ।
ਸੌਦੇ ਇਸ਼ਕ ਤੇਰੇ ਵਿਚ ਜਾਵਣ, ਮੈਂ ਜੇਹੀਆਂ ਵਿਚ ਸਾਈਆਂ।
ਜ਼ੁਲਫ਼ਾਂ ਦੀਆਂ ਜ਼ੰਜੀਰਾਂ ਵਾਲੇ, ਪੇਚ ਗਇਓਂ ਘਤ ਭਾਰੇ।
ਇਕ ਵਲ ਖੋਲ੍ਹਾਂ ਦੋ ਤਿੰਨ ਪੌਂਦੇ, ਦਿੱਸਣ ਨ ਪਾਵਣਹਾਰੇ।
ਜਾਨ ਵਿਕਾਈ ਦਾਉ ਦੇ ਦੰਮੀ, ਜ਼ੁਲਫ਼ਾਂ ਦੀ ਜ਼ੰਜੀਰੀਂ।
ਮਾਰ ਗਇਓਂ ਪਰ ਉਜ਼ਰ ਨ ਕਾਈ, ਵਿੰਨ੍ਹ ਕਲੇਜਾ ਤੀਰੀਂ।
ਗੁਜ਼ਰ ਗਇਓਂ ਵਿੱਚ ਅੱਖੀਂ ਦਿਲ ਦੇ, ਹੋ ਤਲਵਾਰ ਫ਼ੌਲਾਦੀ।
ਨਿਕਲ ਗਇਓਂ ਪਰ ਮੂਰਤ ਰਹੀ ਆ, ਵਾਹ ਤੇਰੀ ਉਸਤਾਦੀ।
ਹੱਥੋਂ ਛੁੱਟ ਗਇਓਂ ਜੇ ਮੇਰਿਓਂ, ਦਿਲ ਵਿਚ ਧਸਿਓਂ ਕਾਰੀ[9]।
ਨੈਣ ਤੇਰੇ ਓਹ ਝੋਕਾਂ ਵਾਲੇ, ਵਾਹਣ ਜਿਗਰ ਕਟਾਰੀ।

---

1. ਰਸਤਾ ਵਿਖਾਣਾ 2. ਬੁਰਿਆਈ 3. ਮੈਲ 4. ਝੂਠਾ 5. ਜਪਣਾ 6. ਦੁਆ, ਪ੍ਰਾਰਥਨਾ 7. ਤਲਵਾਰ 8. ਅਦੁੱਤੀ 9. ਡੂੰਘਾ।

ਓਹਾ ਸੂਰਤ ਸੋਹਣੀ ਤੇਰੀ, ਰਸ ਮਿਸ ਰਹੀ ਕਲੇਜੇ ।
ਨੈਣ ਦੋ ਤੁਰਕ ਲੁਟੇਰੇ ਪਹੁਤੇ, ਇਸ ਸੂਰਤ ਦੇ ਭੇਜੇ ।
ਅਚਾਚੇਤ ਬਿਰਹੋਂ ਦੇ ਰਣ ਵਿੱਚ, ਮੈਂ ਤੇਰੇ ਹੱਥ ਆਈ ।
ਵਾਹੀ ਤੇਗ਼ ਦਰੇਗ਼ ਰਹਿਆ ਪਰ, ਮੁੜ ਨ ਹੋਰ ਵਗਾਈ ।
ਜਾਨ ਰਹੀ ਪਰ ਗ਼ਮ ਦੀ ਧਾਦੀ, ਮੁਰਗ਼ ਅੱਧਾ ਗਲ ਕਟਿਆ ।
ਅੰਦਰ ਦੁਖ ਤੜਫ਼ਦੀ ਰਹੀ ਆਂ, ਜ਼ਹਰ ਤਲੀ ਧਰ ਚਟਿਆ ।
ਮੈਂ ਭਰ ਨੀਂਦ ਬਿਰਹੋਂ ਦੀ ਸੁੱਤੀ, ਤੂੰ ਸੁੱਤੀ ਨੂੰ ਫਟਿਆ ।
ਤੂੰ ਕਰ ਚੂਰ ਕਲੇਜਾ ਮੇਰਾ, ਕੀ ਖਟਿਆ ਕੀ ਵਟਿਆ ।
ਮੇਲ ਦੇ ਗੋਸ਼ੇ[1] ਨਾਜ਼ ਕਮਾਣੋਂ, ਤੀਰ ਗਇਓ ਜੜ ਕਾਰੀ ।
ਖੁਭਾ ਤੀਰ ਰਹਿਆ ਵਿੱਚ ਦਿਲ ਦੇ, ਮਾਰ ਨ ਪਾਰ ਉਤਾਰੀ ।
ਨ ਉਹ ਜ਼ਖ਼ਮ ਅਜੇਹਾ ਲੱਗਾ, ਮਰ ਜਾਂਦੀ ਇਕ ਵਾਰੀ ।
ਤੇ ਨ ਆਸ ਇਲਾਜੋਂ ਰਹੀਆ, ਉਮਰ ਲੱਭਾਂ ਜੇ ਸਾਰੀ ।
ਕਰ ਜਾ ਇਕ ਦੂ ਇਕ ਦੋ ਦਿਲ ਥੀਂ, ਮੈਂ ਸੌ ਅਰਜ਼ ਗੁਜ਼ਾਰੀ ।
ਤੇਰੇ ਕੰਨ ਨਾ ਪਈਆ ਆਖ਼ਿਰ, ਮੇਰੀ ਗਿਰਯਾਜ਼ਾਰੀ ।
ਗੁਜ਼ਰਿਓਂ ਕਰ ਬੀਮਾਰ ਅਜੇਹੀ, ਪੁੱਟ ਉਰਾਰੋਂ ਪਾਰੋਂ ।
ਨ ਬੀਮਾਰ ਸੱਕੇ ਛਡ ਇਹ ਦੁਖ, ਨ ਰੁਕ ਸਕੇ ਪਿਆਰੋਂ ।
ਕੀ ਕਰਨਾ ਸਿਰ ਧਰਨਾ ਬਣਿਆ, ਹਦੀਯਾ[2] ਹੈ ਉਸ ਯਾਰੋਂ ।
ਰੋਗੀਆਂ ਰੋਗ ਲਏ ਖ਼ੁਦ ਜਿਸ ਦੀ, ਜ਼ੁਲਫ਼ ਸਿਆਹ ਦੀ ਤਾਰੋਂ ।
ਤੇਰੀ ਨਜ਼ਰ ਲਗੀ ਵਿੱਚ ਸੁਫ਼ਨੇ, ਖ਼ੁਸ਼ਹਾਲੀ ਪਰ ਮੇਰੀ ।
ਵਾਹ ਤਾਸੀਰ ਨਜ਼ਰ ਦੀ ਤੇਰੀ, ਦੁਖਾਂ ਨੇ ਸੁਖ ਘੇਰੀ ।
ਉਲਟ ਨਸੀਬਾਂ ਨੇ ਰੁਖ਼ ਬਦਲਿਆ, ਦਮ ਵਿਚ ਹੋਣੀ ਹੋਈ ।
ਬਾਝ ਤੇਰੇ ਦੀਦਾਰ ਪਲਕ ਭਰ, ਰਾਹਿਆ ਇਲਾਜ ਨ ਕੋਈ ।
ਕਿਵੇਂ ਕਹਾਂ ਵਿਚ ਨੈਣ ਮੇਰੇ ਦੇ, ਗੁਜ਼ਰ ਅੱਖੀਂ ਤੱਕ ਜਾਲੇ ।
ਪੈਰ ਧਰੇਂ ਵਿਚ ਮੇਰੀਆਂ ਅੱਖੀਂ, ਡਰਾਂ ਪਵਣ ਮਤ ਛਾਲੇ ।
ਭਖ ਲੋਂਦੀ ਵਿਚ ਮੇਰੀਆਂ ਅੱਖੀਂ, ਨੈਣ ਜਲਨ ਵਿਚ ਭਾਹੀਂ ।
ਪੈਰ ਰੰਗੀਲੇ ਨਾਜ਼ਿਕ ਤਲੀਆਂ, ਇਹ ਝਲ ਸਕਦੀਆਂ ਨਾਹੀਂ ।
ਠੰਢੀ ਵਾਓ ਨਸੀਬੋਂ ਮੰਗਾਂ, ਜੇ ਉਹ ਮਿਲੇ ਕਦਾਹੀਂ ।
ਅੱਖੀਂ ਫ਼ਰਸ਼ ਵਛਾਵਾਂ ਉਸਦਾ, ਕ਼ਦਮ ਤੇਰੀ ਦੇ ਰਾਹੀਂ ।
ਬਖ਼ਸ਼ ਮੇਰੀ ਬੇ ਅਦਬੀ ਜੋ ਮੈਂ, ਨਕ਼ਸ਼[3] ਤੇਰਾ ਦਿਲ ਧਰਿਆ ।
ਇਹ ਪੁਰ ਖ਼ਾਰ[4] ਮੁਕਾਮ ਨ ਇਸਦਾ, [5]ਸੋਜ਼-ਅਲਮ[5] ਥੀਂ ਭਰਿਆ ।

---

1. ਕੋਨੇ 2. ਤੁਹਫ਼ਾ 3. ਚਿੱਤਰ 4. ਕੰਡਾ 5. ਜਲਨ ਅਤੇ ਦਰਦ ।

ਆਖ਼ਿਰ ਬਾਝ ਤੇਰੇ ਦਮ ਕਾਈ, ਮੈਂ ਕਟ ਸਕਦੀ ਨਾਹੀਂ ।
ਦਮ ਦਮ ਕੁਟ ਨਿਮਕ ਭਰ ਧਰਦਾ, ਬਿਰਹੋਂ ਦੇ ਵਿਚ ਘਾਹੀਂ ।
ਮਿਲ ਮੈਨੂੰ ਤੇ ਇਹ ਵੈਰਾਨੀ, ਦੇਖ ਮੇਰੀ ਖ਼ੁਦ[1], ਅੱਖੀਂ ।
ਸੈਂ ਤ੍ਰਿਹਾਈ ਔਝੜ ਚੱਲੀ, ਤੜਫ ਮਰਾਂ ਵਿਚ ਭੱਖੀਂ ।
ਕਿਉਂ ਮੁੜ ਖ਼ਬਰ ਨ ਲਈਓ ਮੇਰੀ, ਧਰ ਚੰਗਿਆੜੀ ਕੱਖੀਂ ।
ਮੈਂ ਦੀਦਾਰ ਤੇਰਾ ਰੱਜ ਵੇਖਾਂ, ਮੁੱਲ ਮਿਲੇ ਜੇ ਲੱਖੀਂ ।
ਮੈਂ ਮਰ ਚੁੱਕੀ ਬਸ ਕਰ ਚੁੱਕੀ, ਦਿਲਾ ਦੁੱਖੋਂ ਘੁਟ ਚੱਖੀਂ ।
ਤੂੰ ਯਾਰਾ ਖ਼ੁਦ ਦੇਖ ਦੁਖਾਂ ਨੂੰ, ਅੱਜ ਦਰੇਗ਼ ਨ ਰੱਖੀਂ ।
ਵਲ ਛਲ ਯਾਦ ਮੈਨੂੰ ਨ ਕਾਈ, ਦਿਲ ਸਾਦਾ ਕੀ ਜਾਣਾ ।
ਇਸ਼ਕ ਤੇਰੇ ਦਾ ਭਾਰ ਕ਼ਿਆਮਤ, ਮੈਂ ਪੁਰ ਕਰੇ ਠਿਕਾਣਾ ।
ਏਵੇਂ ਰੋਂਦੀ ਵੈਣ ਕਰੇਂਦੀ, ਕਜ਼ੀਏ ਕਰੇ ਕੋਸ਼ਾਲੇ ।
ਗਿਣੇ ਸਿਤਾਰੇ ਆਹੀਂ ਮਾਰੇ, ਖ਼ਾਕ ਲਵੇ ਸਿਰ ਡਾਲੇ ।
ਵੈਣ ਨ ਮੁੱਕੇ ਨੈਣ ਨ ਸੁੱਕੇ, ਚੈਨ ਨ ਢੁੱਕੇ ਨੇੜੇ ।
ਗ਼ਮ ਦੀਆਂ ਆਹੀਂ ਖੁਟਦੀਆਂ ਨਾਹੀਂ, ਕੀਤਿਆਂ ਗ਼ਮ ਦੇ ਝੇੜੇ ।
ਬਾਲ ਅਲੰਬੇ ਦਿਲ ਥੀਂ ਕੱਢੇ, ਦਰਦੀਂ ਰਾਤ ਵਿਹਾਈ ।
[2]ਮੁਰਗ਼ਿ-ਸੁਬਹ[2] ਪੱਰ ਝਾੜ ਵਜਾਏ, ਕਰਦਾ ਕੂਕ ਦੁਹਾਈ ।
ਕੋਇਲ ਬੋਲੇ ਮਿੱਠੀ ਬੋਲੀ, ਤੇ ਚਿੜੀਆਂ ਚਿਚਲਾਈਆਂ ।
ਬੇਦਰਦਾਂ ਦੀਆਂ ਗ਼ਫ਼ਲਤ ਖ਼੍ਵਾਬੋਂ, ਅਖੀਂ ਉੱਘੜ ਆਈਆਂ ।
ਦਰਦ ਜਿਨ੍ਹਾਂ ਦਿਲ ਸੂਲਾਂ ਜੜੀਆਂ, ਉਹਨਾਂ ਨੀਂਦ ਨ ਕਾਈ ।
ਦਮ ਠੰਡਾ ਭਰ ਉਠ ਜ਼ੁਲੈਖਾ, ਦੰਦੀਂ ਜੀਭ ਦਬਾਈ ।
ਉਠ ਸਵੇਰੇ ਅੱਖੀਂ ਧੋਈਆਂ, ਅਸ਼ਕੋਂ[3] ਮੈਲ ਉਤਾਰੀ !
ਪਾਣੀ ਬੁੱਕ ਉਲਾਰ ਦੋ ਰੁਖ਼ ਤੇ, ਕੀਤੀ ਪਰਦਾਦਾਰੀ[4] ।
ਮਤ ਕੋ ਵੇਖੇ ਵਹੰਦੀਆਂ ਅੱਖੀਂ, ਰਾਜ਼ ਮਤਾਂ ਖੁਲ੍ਹ ਜਾਵੇ ।
ਲਬ ਹਸਦੇ ਵਿਚ ਬਾਤਿਨ ਰੋਵੇ, ਦਿਲ ਨੂੰ ਸਬਰ ਨ ਆਵੇ ।
ਸਬਰ ਗਇਆ ਜਲ ਲਾਟ ਬਿਰਹੋਂ ਥੀਂ, ਦਿਲ ਜਲਿਆ ਵਿਚ ਦਰਦਾਂ ।
ਤੇ ਇਸ ਚਿਹਰਿਓਂ ਰੰਗਤ ਭਰਿਓਂ, ਦਰਦ ਉਡੇਂਦੀਆਂ ਗਰਦਾਂ[5] ।
ਇਹ ਅੰਵਾਣ ਖਿਲਾਰੂ ਬਿਰਹੋਂ, ਆਣ ਖਿਲਾਰੀਆਂ ਨਰਦਾਂ[6] ।
ਬਾਜ਼ੀ ਹਰ ਦਿੱਤੀ ਦਮ ਪਹਲੇ, ਵਾਓ ਭਰੇ ਦਮ ਸਰਦਾਂ ।
ਏਹਾ ਹਾਲ ਰਹਿਆ ਦਿਨ ਕਾਈ, ਏਹਾ ਦਰਦ ਝੋਰੇਵਾਂ ।
ਏਹੋ ਦਿਨ ਤੇ ਏਹੋ ਰਾਤਾਂ, ਏਹੋ ਨਿਤ ਸੜੇਵਾਂ ।

---

1. ਆਪ 2. ਸਵੇਰ ਦਾ ਪੰਛੀ 3. ਹੰਝੂਆਂ ਦੀ 4. ਭੇਦ ਲੁਕਾਣਾ 5. ਧੂੜ, ਮਿੱਟੀ 6. ਗੋਟੀਆਂ ।

ਬਲਕ[1] ਸਵਾਯਾ ਹੋਂਦਾ ਜਾਂਦਾ, ਦਿਨ ਦਿਨ ਗਮ ਦੋ-ਚੰਦਾਂ[2] ।
ਤਾਂ ਜੋ ਥੋੜਿਆਂ ਵਿਚ ਦਿਨਾਂ ਦੇ ਦਰਦ ਘੱਤੀ ਵਿਚ ਬੰਦਾ ।
ਰਾਤ ਦਿਨੇ ਵਿਚ ਹੈਰਤ ਰਹੰਦੀ, ਜੀਭ ਦਬਾ ਵਿਚ ਦੰਦਾਂ ।
ਅੱਖੀਂ ਤਪਦਿਆਂ ਮਾਲਾ ਜਪਦਿਆਂ, ਜ਼ਰਦ ਹੋਏ ਲਬ ਖ਼ੰਦਾਂ[3] ।
ਹੁਣ ਗ਼ਮ ਦਿਲ ਤੇ ਜੋਸ਼ ਲਿਆਏ, ਝੱਲ ਦੁਖਾਂ ਦੀ ਵਾਏ ।
ਰੰਗ ਬਿਰਹੋਂ ਦੇ ਤਦ ਸੋਹਾਂਦੇ, ਜਾਂ ਪਰਦਾ ਉਡ ਜਾਏ ।
ਪਰਦਿਆਂ ਦੇ ਵਿੱਚ ਇਹ ਰੰਗ ਖ਼ੂਨੀ, ਰਹਣ ਨ ਮੂਲ ਦਬਾਏ ।
ਪਰਦੇ ਜਾਣ ਰੰਗੇ ਇਸ ਰੰਗੋਂ, ਫੇਰ ਨ ਛੁਪਣ ਛੁਪਾਏ ।

1. ਬਲਕਿ, ਸਗੋਂ 2. ਦੋ ਗੁਣਾ 3. ਮੁਸਕਾਉਂਦੇ ।

# ਜ਼ੁਲੈਖ਼ਾ ਤੇ ਉਸ ਦੀਆਂ ਸੱਈਆਂ

ਇਸ਼ਕੋਂ ਤੀਰ ਵੱਜੇ ਜਿਥੇ ਕਾਰੀ, ਰਹੇ ਨ ਜ਼ਖ਼ਮ ਲੁਕਾਇਆ ।
ਤਦਬੀਰਾਂ[1] ਦੇ ਪਰਦੇ ਅੰਦਰ, ਇਹ ਦੁਖ ਕਦੇ ਨ ਆਇਆ ।
ਇਸ਼ਕ ਏਹਾ ਵਿੱਚ ਕੱਖਾਂ ਆਤਿਸ਼[2], ਭਖ ਭਖ ਲਾਟਾਂ ਮਾਰੇ ।
ਇੱਸ਼ਕ ਲੁਕਾਇਆ ਲੁਕਦਾ ਨਾਹੀਂ, ਆਖ਼ਿਰ ਜੋਸ਼ ਖਿਲਾਰੇ ।'
ਆਪ ਜ਼ੁਲੈਖ਼ਾ ਇਸ਼ਕ ਲੁਕਾਵੇ, ਦਿਲ ਦਾ ਭੇਦ ਛੁਪਾਵੇ ।
ਪਰ ਇਹ ਕਿਵੇਂ ਛੁਪਾਇਆ ਜਾਵੇ, ਕਦ ਪਰਦੇ ਵਿੱਚ ਆਵੇ ।
ਵਿਚੇ ਵਿਚ ਦਿਲ ਲਾਂਬੂ ਲਾਵੇ, ਧੂੰਆਂ ਨੂੰ ਦਿਖਲਾਵੇ ।
ਜੇ ਉਹ ਧੂੰਆਂ ਨ ਦਿਖਲਾਵੇ, ਲਾਟ ਕੱਢੇ ਛੁਟ ਜਾਵੇ ।
ਬਿਰਹੋਂ ਵੇਲ ਲੱਗੀ ਵਿਚ ਦਿਲ ਦੇ, ਅਸ਼ਕੋਂ ਪਾਣੀ ਲਾਇਆ ।
ਇਹ ਵਧ ਸਿਰ ਚੜ੍ਹ ਗਈ ਦਰਖ਼ਤੀਂ, ਹਾਲ ਸੱਭਾ ਦਿਸ ਆਇਆ ।
ਕਦੇ ਕਦਾਈਂ ਸੱਈਆਂ ਡਿੱਠੇ, ਨੈਣ ਦੋ ਨਹਰਾਂ ਵਗਦੇ ।
ਹੱਥ ਪੱਲੂ ਇਹ ਬੈਠੀ ਪੂੰਝੇ, ਛੁਰੀ ਘੱਤੀ ਵਿਚ ਰਗ ਦੇ ।
ਕਦੇ ਕਦਾਹੀਂ ਆਹੀਂ ਭਰਦੀ ਬਾਂਦੀਆਂ ਨੂੰ ਦਿੱਸ ਆਈ ।
ਠੰਢੇ ਸਾਹ ਭਰੇ ਤੇ ਜਾਪੇ, ਇਸਦਾ ਰਾਜ਼[3] ਕਿਆਈ ।
ਕਦੇ ਕਦੇ ਵਿਚ ਅੱਧੀਆਂ ਰਾਤੀਂ, ਵੈਣ ਸੁਣੇ ਹਮਸਾਇਆਂ ।
ਡਿੱਠੀ ਕਦੀ ਸਿਰੋਂ ਸਿਰ ਪਿਟਦੀ, ਕਾਰੇਹਾਰੀਆਂ ਦਾਈਆਂ ।
ਡਾਵਾਂ ਡੋਲ ਰਹੇ ਨਿੱਤ ਭੌਂਦੀ, ਖ਼ਾਲੀ ਸਬਰ ਕਰਾਰੋਂ ।
ਖਾਵਣ ਛੁੱਟਾ ਪੀਵਣ ਭੁੱਲਾ, ਕਮ ਬੋਲੇ ਗੁਫ਼ਤਾਰੋਂ[4] ।
ਹੱਥ ਮਲੇ ਤੇ ਪੱਛੋਤਾਵੇ, ਅੱਖੀਂ ਨੀਂਦ ਨ ਆਵੇ ।
ਖ਼ੁਸ਼ਕ ਲਬਾਂ ਤਰ ਅੱਖੀਂ ਦੋਵੇਂ, ਖੇਲਣ ਮੂਲ ਨ ਭਾਵੇ ।
ਤੇ ਉਹ ਚਾਲ ਨ ਡੀਲ ਸੁਹਾਵੀਂ, ਨ ਉਹ ਨਾਜ਼ ਨਿਹੋਰਾ ।
ਤੇ ਉਹ ਖ਼ੁਸ਼ੀ ਨ ਲਬਾਂ ਤਬੱਸੁਮ, ਦਿਲ ਨੂੰ ਚੈਨ ਨ ਭੋਰਾ ।
ਨ ਉਹ ਸ਼ੀਰੀਂ ਗੱਲਾ ਰਹੀਆਂ, ਨ ਉਹ ਸ਼ੌਕ ਲਿਬਾਸਾਂ ।
ਨ ਕੁਝ ਫ਼ਰਕ ਸਿੰਞਾਪੇ ਉਸ ਨੂੰ, ਸੰਦਸ[5] ਵਿਚ ਪਲਾਸਾਂ[6] ।
ਰਾਤੀਂ ਖ਼ਬਰ ਨ ਕੀ ਕੁਝ ਹਾਲਾ, ਦਿਨ ਵਿਚ ਹਾਲ ਉਦਾਸੀ ।
ਹਰ ਦਮ ਨਿਮੋਝਾਣ ਦਿਸੇਂਦੀ, ਤੇ ਹਰ ਵਕਤ ਨਿਰਾਸ਼ੀ ।
ਨ ਉਹ ਚਮਕ ਮੁਨੱਵਰ ਚਿਹਰਾ, ਨ ਉਹ ਲਬ ਦੀ ਲਾਲੀ ।
ਨ ਉਹ ਚੋਂਪ ਨ ਸ਼ੋਖ਼ੀ ਹਾਸਾ, ਰਹਵਣ ਅੱਖੀਂ ਖ਼ਾਲੀ ।

---

1. ਵਿਉਂਤਾਂ, ਸਿਆਣਪਾਂ 2. ਅੱਗ 3. ਭੇਤ 4. ਗੱਲ ਬਾਤੋਂ, ਬੋਲ ਚਾਲੋਂ 5. ਬਹੁਤ ਹੀ ਬਾਰੀਕ ਅਤੇ ਸੁੰਦਰ ਰੇਸ਼ਮ ਜਿਸ ਦੇ ਕਪੜੇ ਪਹਿਨਣ ਲਈ ਜੰਨਤਵਾਸੀਆਂ ਨੂੰ ਮਿਲਣਗੇ 6. ਢਾਕ ਦੇ ਪੱਤੇ ।

ਨ ਉਹ ਗ਼ਮਜ਼ਿਓਂ[1] ਵਿੰਗੇ ਅਬਰੂ, ਲਿਫਦੇ ਨਜ਼ਰੀਂ ਆਏ।
ਨ ਉਹ ਉਂਗਲ ਠੋਡੀ ਉੱਤੇ, ਰਖ ਰਖ ਸੁਖ਼ਨ ਸੁਣਾਏ।
ਨ ਉਹ ਹਸ ਹਸ ਲਾਡੀਆਂ ਕਰਦੀ ਦਾਈ ਦਾ ਲੜ ਫੜਦੀ।
ਨ ਉਹ ਨਾਲ ਖੁਸ਼ੀ ਖ਼ੁਸ਼ ਹੋਂਦੀ, ਨ ਗੁੱਸੇ ਹੋ ਲੜਦੀ।
ਨ ਉਹ ਇਕ ਥਾਂ ਪਕੜ ਟਿਕਾਣਾ, ਬਹੇਂਦੀ ਵਿੱਕ ਦੋ ਘੜੀਆਂ।
ਹਰ ਦਮ ਦਿਸਦੀ ਦੁਖੀ ਜਲਦੀ, ਨੈਣ ਵਸਾਂਦੇ ਝੜੀਆਂ।

**ਸੱਈਆਂ ਦੀਆਂ ਚਿ-ਮੇਗੋਈਆਂ**

ਬੂ ਕਬਾਬ[2] ਦਿਲੇ ਦੀ ਪਾਵਣ, ਆਹੀਂ ਨਾਲ ਕਨੀਜ਼ਾਂ।
ਇਹ ਕੀ ਆਫ਼ਤ ਇਸ ਤੇ ਵਰਤੀ, ਕਰ ਕਰ ਕਹਣ ਤਮੀਜ਼ਾਂ[3]।
ਇਕ ਕਹਿਆ ਸੁ ਸੋਹਣੀ ਵੱਡੀ, ਇਸਦਾ ਹੁਸਨ ਦੁਲਾਰਾ।
ਚਸ਼ਮ ਗਈ ਕਰ ਜ਼ਖਮ ਕਿਸੇ ਦੀ, ਰੋਗ ਏਹਾ ਸੁ ਭਾਰਾ।
ਇਸ ਨੂੰ ਨਜ਼ਰ ਕਿਸੇ ਦੀ ਲੱਗੀ, ਹਾਲ ਰਹੇ ਵੈਰਾਨੀ।
ਭਾਰੀ ਨਜ਼ਰ ਖ਼ਦੰਗਾਂ[4] ਵਾਲੀ, ਕੀਤਾ ਪਕੜ ਨਿਸ਼ਾਨਾ।
ਇਕ ਬੋਲੀ ਕਿਸੇ ਜਾਦੂ ਕੀਤਾ, ਵੈਰੀ ਨੇ ਕੱਟ ਜੜੀਆਂ[5]।
ਦੇਵ ਪਰੀ ਦਾ ਸਾਯਾ ਹੋਸੀ, ਹੋਰ ਕਹਣ ਦੋ ਖੜੀਆਂ।
ਕੁਝ ਬੀਮਾਰੀ ਹੋਗੁ ਨਿਹਾਨੀ, ਇਕ ਏਹਾ ਫ਼ੁਰਮਾਵੇ।
ਇਕ ਕਹੇ ਬਿਨ ਇਸ਼ਕੋਂ ਮੈਨੂੰ, ਕਾਈ ਨਜ਼ਰ ਨ ਆਵੇ।
ਮੈਂ ਡਿੱਠਾ ਖ਼ੁਦ ਵਿਚ ਵਰਤਾਰਾ, ਹੁੰਦਾ ਏਹੋ ਹਾਲਾ।
ਅੱਵਲ ਏਹਾ ਇਸ਼ਕੇ ਵਾਲਾ, ਆਸ਼ਿਕ ਮਿਲੇ ਨਵਾਲਾ।
ਅੱਚਾਚੇਤ ਝਰੋਕੇ ਵਿਚਦੀ ਸ਼ੋਖ਼ ਕੋਈ ਦਿੱਸ ਆਇਆ।
ਬੇ-ਤਕਸੀਰ[6] ਸੁੱਟੀ ਕਰ ਘਾਇਲ, ਫੇਰ ਨ ਦੀਦ[7] ਕਰਾਇਆ।
ਜੇ ਦਿਲਬਰ ਮੁੜ ਮਿਲਦਾ ਰਹੇਂਦਾ, ਨ ਪੋਂਦੀ ਵਿਚ ਦਰਦਾਂ।
ਗਇਆ ਨ ਜ਼ਖਮ ਨ ਦਾਰੂ ਮਿਲਿਆ, ਇਹ ਰੋਂਦੀ ਸਰਗਰਦਾਂ[8]।
ਦੂਜੀ ਕਹੇਂਦੀ ਸਚ ਏਹਾ ਈ, ਪਰ ਤੂੰ ਥੋੜੀ ਭੁੱਲੀ।
ਇਹ ਕਾ ਖ਼੍ਵਾਬੇ ਵਿਚ ਖ਼ਿਆਲੇ, ਇਸ਼ਕ ਅੰਧੇਰੀ ਝੁੱਲੀ।
ਮੋਹਣਹਾਰ ਦਿਸੇਂਦਾ ਜ਼ਾਹਿਰ, ਇਹ ਕਰਦੀ ਸੌ ਚਾਰਾ।
ਲੈਂਦੀ ਖਿੱਚ ਕਦਮ ਵਿਚ ਉਸਨੂੰ, ਆਖ਼ਿਰ ਘੱਤ ਨਜ਼ਾਰਾ।
ਕੌਣ ਹੁੰਦਾ ਰੁਖ਼ ਦੇਖ ਇਹਦੇ ਨੂੰ ਆਣ ਨ ਹੋਂਦਾ ਬਰਦਾ।
ਇਹ ਕੁਝ ਸੁਰ ਖ਼ਿਆਲੀ ਹੋਇਆ, ਤੇ ਇਹ ਰਖਦੀ ਪਰਦਾ।
ਜੇ ਕਦੇ ਕਿਸੇ ਝਰੋਕੇ[9] ਵਿਚਦੀ, ਇਸਨੂੰ ਦਿਲਬਰ ਦਿਸਦਾ।
ਵਿਚ ਝਰੋਕਿਆਂ ਬਾਰੀਆਂ ਰਹੇਂਦਾਂ, ਚਸ਼ਮ ਸਣੇ ਦਿਲ ਉਸਦਾ।

---

1. ਤਿਰਛੀ ਨਜ਼ਰ 2. ਭੁਨਿਆ ਹੋਇਆ ਮਾਸ 3. ਵਿਤਕਰੇ. ਫ਼ਰਕ 4. ਤੀਰ 5. ਜੜੀ ਬੂਟੀ 6. ਬਿਨਾਂ ਕਸੂਰ ਦੇ 7. ਦਰਸ਼ਨ 8. ਪਰੇਸ਼ਾਨ 9. ਬਾਰੀ।

ਹੁਣ ਇਹ ਕਿਸੇ ਝਰੋਕੇ ਦੇ ਵਲ, ਤਕਦੀ ਵੇਖੇ ਨਾਹੀਂ ।
ਇਹਨੀਂ ਅੱਖੀਂ ਮਹਬੂਬ ਨ ਡਿੱਠਾ, ਇਸਨੇ ਨਾਲ ਨਿਗਾਹੀਂ ।
ਏਵੇਂ ਕਰਨ ਵਿਚਾਰ ਕਨੀਜ਼ਾਂ, ਇਸਦੀਆਂ ਦੇਖ ਅਦਾਈਂ ।
ਪਰ ਕੁਝ ਨਾਲ ਯਕੀਨ ਨਾ ਪਾਇਆ, ਕੀ ਹੋਇਆ ਇਸ ਤਾਈਂ !
ਦਾਈ ਇਕ ਸਿਆਣੀ ਸਭ ਥੀਂ ਵਾਕਿਫ਼ ਵਲਾਂ ਛਲਾਂ ਦੀ ।
ਮਹਰਮ ਮੁੱਢੋਂ ਹਿਨਾਂ ਗੱਲਾਂ ਦੀ, ਸੀਵਣਹਾਰ ਸਲਾਂ[1] ਦੀ ।
ਟੁੱਟੇ ਜੋੜ ਦਿਖਾਵੇ ਸ਼ੀਸ਼ੇ, ਵਿੱਛੜਿਆਂ ਨੂੰ ਮੇਲੇ ।
ਛਿੜਕ ਗੁਲਾਬ ਗਇਆਂ ਨੂੰ ਹੋਸ਼ੋਂ, ਬਖਸ਼ੇ ਸੁਰਤ ਸਵੇਲੇ ।
ਰੋਂਦਿਆਂ ਚਾ ਹਸਾਵੇ ਪਲ ਵਿਚ, ਯਾਰਾਂ ਯਾਰ ਮਿਲਾਵੇ ।
ਮੋਇਆਂ ਗਇਆਂ ਦਾ ਮੰਤਰ ਪੜ੍ਹ ਪੜ੍ਹ, ਸੁਫ਼ਨੇ ਰੂਪ ਦਿਖਾਵੇ ।
ਗੁੱਝੇ ਦਰਦ ਜਿਨ੍ਹਾਂ ਨੂੰ ਲਗਦੇ, ਕਰੇ ਉਹਨਾਂ ਗ਼ਮਖ਼੍ਵਾਰੀ[2] ।
ਰੁੱਠੇ ਯਾਰ ਪਲੀਂ ਆ ਮੇਲੇ, ਕਰ ਕਰ ਮਿੰਨਤਦਾਰੀ[3] ।
ਜ਼ਖਮ ਜਿਨ੍ਹਾਂ ਲਗ ਜਾਵਣ ਸੀਨੇ, ਮਹਰਮ ਲਾਵੇ ਕਾਰੀ ।
ਤੇ ਜਿਨ੍ਹਾਂ ਰਾਜ਼ ਖੁਲਣ ਦਾ ਝੋਰਾ, ਕਰਦੀ ਪਰਦਾਦਾਰੀ ।
ਚੱਲੇ ਹੋਸ਼ ਕ਼ਦਮ ਥੀਂ ਜਿਸਦੀ, ਉਸਨੂੰ ਫ਼ਨ[4] ਸਿਖਾਵੇ ।
ਤੇ ਜਿਨ੍ਹਾਂ ਮੋਰ ਹੱਥੋਂ ਛੁੱਟ ਜਾਵੇ, ਬਾਜ਼ ਬਣੇ ਫੜ ਲ਼ਿਆਵੇ ।
ਤੇ ਜਿਨ੍ਹਾਂ ਚੋਰ ਚੁਰਾਵਣ ਝੁੱਗਾ, ਉਨ੍ਹਾਂ ਦੇ ਰਖ਼ਤ ਦਿਵਾਵੇ ।
ਜਿਨ੍ਹਾਂ ਦਾ ਜਗਤ ਨ ਕਾਈ ਵਾਹਰੂ, ਰਹਮ ਉਨ੍ਹਾਂ ਤੇ ਖਾਵੇ ।
ਜਿਨ੍ਹਾਂ ਦੇ ਰੋਗ ਪੁਰਾਣੇ ਹੋਏ, ਦੇਵੇ ਘੋਲ ਦਵਾਈਂ ।
ਤੇ ਜਿਨ੍ਹਾਂ ਦਰਦ ਦਿਲਾਂ ਵਿਚ ਨਾਹਾ, ਉਨ੍ਹਾਂ ਕਰੇ ਸਜ਼ਾਈਂ[5] ।
ਰੋਂਵਦਿਆਂ ਬਹ ਅੱਖੀਂ ਪੂੰਝੇ, ਹੱਸਦਿਆਂ ਦੰਦ ਉਖੇੜੇ ।
ਤੇ ਝਗੜੇ ਜਿਨ੍ਹਾਂ ਬਿਰਹੋਂ ਵਾਲੇ, ਬੈਠ ਨਿਆਂ ਨਿਬੇੜੇ ।
ਜਿਨ੍ਹਾਂ ਨੂੰ ਹਾਲ ਉਦਾਸੀਆਂ ਲਗਣ, ਉਨ੍ਹਾਂ ਦਾ ਮਨ ਪਰਚਾਵੇ ।
ਤੇ ਬੀਮਾਰੀਆਂ ਜਿਨ੍ਹਾਂ ਕ਼ਦੀਮੀ, ਰੋਗ ਛੱਡੇ ਪੁੰਨ[6] ਪਾਵੇ ।
ਰਾਤ ਜਿਨ੍ਹਾਂ ਦੇ ਸੁਫ਼ਨੇ ਅੰਦਰ, ਆਵਣ ਸ਼ਕਲਾਂ ਨੂਰੀ ।
ਓਥੇ ਅਕਲ ਓਹਦੀ ਭੀ ਡੁਬਦੀ, ਦੀਦ ਕਰਨ ਨ ਪੂਰੀ ।
ਤੇ ਉਸ ਆਪ ਜਵਾਨੀ ਵੇਲੇ, ਖ਼ੁਸ਼ੀਆਂ ਜ਼ੌਕ[7] ਹੰਢਾਏ ।
ਸੈਆਂ ਜੀਆਂ ਦੇ ਨਜ਼ਰੋਂ ਬੇੜੇ, ਰੋਹੜ ਘੱਤੇ ਦਰਿਆਏ ।
ਵਲ ਛਲ ਯਾਦ ਬਿਰਹੋਂ ਦੇ ਸਾਰੇ, ਤੇ ਸਭ ਦਰਦ ਦਿਲਾਂ ਦੇ ।
ਉਸਨੇ ਨਰਮੀਆਂ ਗਰਮੀਆਂ ਵਾਲੇ, ਡਿੱਠੇ ਵਕਤ ਵਿਹਾਂਦੇ ।

1. ਫੱਟ। 2. ਦਰਦ ਵੰਡਾਣਾ 3. ਤਰਲਾ 4. ਹੁਨਰ 5. ਦੰਡ ਦੇਣਾ 6. ਨੇਕੀ 7. ਸ਼ੌਕ, ਚਾਹ।

ਤੇ ਇਹ ਆਪ ਕਈਆਂ ਮੋਹ ਥੱਕੀ, ਇਸ ਮੋਹ ਗਏ ਹਜ਼ਾਰਾਂ ।
ਇਸ਼ਕ ਮਜਾਜ਼ੀ ਇਸਦੇ ਅੱਗੇ, ਹਿਫ਼ਜ਼[1] ਸਬਕ ਦਹ[2] ਯਾਰਾਂ ।
ਪਰ ਉਹ ਸੁਅਲਾ ਜਾਲਨ ਵਾਲਾ, ਡਿੱਠਾ ਨਾਹ ਕਦਾਹਾਂ ।
ਤੇ ਕਦੀ ਇਹਨਾਂ ਤਕਾਦਿਆਂ ਅੰਦਰ, ਲਾ ਨ ਥੱਕੀ ਵਾਹਾਂ ।
ਉਸਨੇ ਡਿੱਠਾ ਹਾਲ ਜ਼ੁਲੈਖ਼ਾਂ, ਚਾਲ ਵਜ਼੍ਹਾ[3] ਰੰਗੀਲੀ ।
ਓਹਾ ਭਖਦਾ ਲਾਲ ਬਦੱਖ਼ਸ਼ਾਂ[4], ਅੱਜ ਜ਼ਰਨੀਖ਼ੋਂ[5] ਪੀਲੀ ।
ਜਾਤੋਸੁ ਇਸ਼ਕ ਨਿਸ਼ਾਨਾ ਵੱਜਾ, ਲੱਗ ਗਇਆ ਸੂ ਕਾਰੀ ।
ਓਸੇ ਦੇ ਇਹ ਵਿੱਚ ਕਜ਼ੀਆਂ, ਕਰਦੀ ਗਿਰਯਾਜ਼ਾਰੀ ।
ਸ਼ੋਖ ਅੱਖੀਂ ਦਾ ਵਗਿਆ ਕਾਈ, ਨਾਵਕ[6] ਗ਼ਮਜ਼ੇ ਵਾਲਾ ।
ਓਹਾ ਇੱਕਾ ਕਾਰੀ ਆਇਆ, ਬਦਲ ਗਇਆ ਸੁ ਹਾਲਾ ।

## ਜ਼ੁਲੈਖ਼ਾ ਤੇ ਦਾਈ

ਜਾ ਬੈਠੀ ਉਹ ਪਾਸ ਜ਼ੁਲੈਖ਼ਾ, ਘੋਲ ਘੱਤੀ ਮੈਂ ਵਾਰੀ ।
ਐ ਮੇਰੀ ਫ਼ਰਜ਼ੰਦ ਪਿਆਰੀ, ਸੁਣ ਕੇ ਗਿਰਯਾਜ਼ਾਰੀ ।
ਹਾਲ ਤੇਰਾ ਮੈਂ ਜ਼ਾਹਿਰ ਡਿੱਠਾ. ਦੇਖ ਜਲੇ ਦਿਲ ਮੇਰਾ ।
ਤੂੰ ਉਹ ਮੈਨੂੰ ਨਜ਼ਰ ਨ ਆਵੇਂ, ਨ ਉਹ ਚਾਲਾ ਤੇਰਾ ।
ਗ਼ਮਜ਼ੇ ਸ਼ੋਖ਼ੀਆਂ ਨਾਲ ਹੁਲਾਰੇ, ਤੈਂ ਵਿੱਚ ਦਿੱਸਣ ਨਾਹੀਂ ।
ਵੇਖ ਰਹੀ ਮੈਂ ਹੋ ਦੀਵਾਨੀ, ਸਬਰ ਨ ਮਿਲੇ ਕਦਾਹੀਂ ।
ਕਿੱਧਰ ਗਈਆਂ ਬਾਂਕੀਆਂ ਚਾਲਾਂ, ਤੇ ਖ਼ੁਸ਼ੀਆਂ ਦੇ ਹਾਲੇ ।
ਇਹ ਦੋ ਲਬ ਕਿਉਂ ਜ਼ਰਦੀਓਂ ਰੰਗੇ, ਭਰੇ ਤਬੱਸੁਮ ਵਾਲੇ ।
ਕਿੱਥੇ ਗਈਆਂ ਤੇਰੀਆਂ ਰਮਜ਼ਾਂ, ਤੇ ਉਹ ਨਾਜ਼ ਇਸ਼ਾਰੇ ।
ਰਸ ਦੀਆਂ ਸ਼ਹਦ ਕਲਾਮਾਂ ਨਾਜ਼ਿਕ, ਉੱਠ ਵਗੀਆਂ ਕਿਤ ਕਾਰੇ ।
ਮੈਂ ਕੁਰਬਾਨ ਮੈਂ ਓਹੋ ਦਾਈ, ਪਲੀਓਂ ਜਿਸ ਕਿਨਾਰੇ ।
ਗੋਦ ਜਿਦ੍ਹੀ ਵਿਚ ਨਿੱਕੜੀ ਹੁੰਦੀ, ਖ਼ੁਸ਼ੀਓਂ ਵਕਤ ਗੁਜ਼ਾਰੇ ।
ਤੇ ਮੈਂ ਜਾਨ-ਜਿਗਰ ਦੀ ਨਦੀਓਂ, ਤੈਨੂੰ ਆਬ[7] ਪਿਲਾਇਆ ।
ਤੇ ਮੈਂ ਤੇਰੇ ਬੈਠਣ ਕਾਰਣ, ਦਿਲ ਥੀਂ ਫ਼ਰਸ਼ ਵਿਛਾਇਆ ।
ਸ਼ੀਰ[8] ਭਰੇ ਦੋ ਹੌਜ਼ਾਂ[9] ਦੇ ਵਿਚ, ਸੌਵਣ ਵਕਤ ਸੁਲਾਇਆ ।
ਜਾਂ ਤੂੰ ਜਾਗੀ ਵਾਂਗ ਨਸੀਬਾਂ, ਹੱਸ ਹੱਸ ਕੇ ਗੱਲ ਲਾਇਆ ।
ਸ਼ੀਰ ਮੇਰੇ ਥੀਂ ਵੱਡੀ ਹੋਈਓਂ, ਮਿਹਰ ਮੇਰੀ ਵਿਚ ਪਲੀਓਂ ।
ਸੱਚ ਕਹ ਰਾਜ਼ ਛੁਪਾ ਨ ਮੈਂ ਥੀਂ, ਕਿਸ ਆਤਿਸ਼ ਵਿਚ ਜਲੀਓਂ ।
ਕਿਸਨੇ ਤੈਨੂੰ ਕਮਲੀ ਕੀਤਾ, ਦਰਦ ਕਿਦ੍ਹੇ ਵਿਚ ਪਈਓਂ ।
ਖ਼ੁਸ਼ੀਆਂ ਕਰਦੀ ਨਾਜ਼ੀਂ ਪਲਦੀ, ਕਿਸ ਆਫ਼ਤ ਝਪ ਲਈਓਂ ।

---

1. ਯਾਦ, ਚੇਤੇ 2. ਦਸ 3. ਢੰਗ ਢੰਗ 4. ਇਕ ਜਗ੍ਹਾ ਦਾ ਨਾਂ ਹੈ 5. ਹੜਤਾਲ 6. ਤੀਰ, ਭਾਲਾ 7. ਪਾਣੀ 8. ਦੁੱਧ 9. ਤਲਾਅ ਭਾਵ ਥਣ ।

ਕਿਉਂ ਮਰ ਮੁਕੀਓਂ ਕੀਕਰ ਚੁੱਕੀਓਂ, ਹੋਈਓਂ ਹਾਲ ਅਵਾਰਾ ।
ਦੁੱਖਾਂ ਭਰੀਏ ਕੇਸਰ ਤੁਰੀਏ, ਰੋਗ ਲੱਗਾ ਕੀ ਭਾਰਾ ।
ਕਿਸ ਕ਼ਾਤਿਲ ਦੀਆਂ ਅੱਖੀਂ ਕ਼ਾਹਿਰ[1], ਵਿੰਨ੍ਹ ਗਈਆਂ ਦਿਲ ਤੇਰਾ ।
ਕਹ ਕਿਸਦੀ ਇਹ ਧਾੜ ਤਰੁੱਠੀ, ਹੈ ਉਹ ਕੌਣ ਲੁਟੇਰਾ ।
ਕਿਸਦੇ ਨੈਣ ਗਏ ਕਰ ਘਾਇਲ, ਬੜੇ ਤਅੱਸੁਰ ਵਾਲੇ ।
ਕਿਸਦੇ ਸ਼ੌਕ ਪਿਲਾਏ ਤੈਨੂੰ, ਭਰ ਭਰ ਗ਼ਮੋਂ ਪਿਆਲੇ ।
ਕਿਸ ਦੀਆਂ ਮਿਯਗਾਂ[2] ਨੇਜ਼ੇ ਵਾਹੇ, ਸੱਲ ਦੋਸੱਲੂ ਕੱਢੇ ।
ਚੈਨ ਖ਼ੁਸ਼ੀ ਦੇ ਬੂਟੇ ਵੇਲਾਂ, ਕਰਦ ਕਿਦ੍ਹੀ ਵਗ ਵੱਢੇ ।
ਕਿਸ ਦੀਵਾਨੀ ਕੀਤਾ ਤੈਨੂੰ, ਕਿਸ ਨੇ ਵਾਰ ਚਲਾਇਆ ।
ਕਿਸ ਤਾਵੀਜ਼[3] ਵਿਲ੍ਹਾਵਣ[4] ਵਾਲਾ, ਤੈਨੂੰ ਘੋਲ ਪਿਲਾਇਆ ।
ਪੜ੍ਹ ਪੜ੍ਹ ਮੰਤਰ ਬਿਰਹੋਂ ਵਾਲੇ, ਕਿਸ ਨੇ ਲੌਂਗ ਸੁੰਘਾਏ ।
ਕਿਸਨੇ ਤੇਰੇ ਲੁੱਟਣ ਕਾਰਣ, ਗ਼ਾਰੀਂ[5] ਚਿਲੇ[6] ਕਮਾਏ ।
ਕਿਸਨੇ ਨਾਅ਼ਲ[7] ਧਰੀ ਵਿਚ ਆਤਿਸ਼, [8]ਨਕ਼ਸ਼ਿ-ਮੁਜੱਰਬ[8] ਵਾਲੀ ।
ਦਿਲ ਤੇਰਾ ਕਰ [9]ਨਾਅ਼ਲ ਦਰ ਆਤਿਸ਼[9], ਕੀਤੀਓਂ ਅਕ਼ਲੋਂ ਖ਼ਾਲੀ ।
ਤੇ ਕਿਸਨੇ ਬਹ ਵਗਦੇ ਪਾਣੀ, ਫੂਕ ਅਜ਼ਮਤ[10] ਚਾ ਲਾਈ ।
ਇਹ ਚੇਟਕ ਦੀ ਚਾਟ ਅਚਾਨਕ, ਚਾ ਤੇਰੇ ਚਿੱਤ ਲਾਈ ।
ਪੜ੍ਹ ਸਤਵੰਨੀ[11] ਧਾਗੇ ਉੱਤੇ, ਫੂਕ ਗੰਢੀ ਕਿਸ ਜੜੀਆਂ ।
[12]ਨਫ਼ਾਸਾਤਿ-ਅਕ਼ਦ[12] ਦੀਆਂ ਸਿਹਰਾਂ[13], ਤੈਂ ਸਿਰ ਕਿਉਂ ਵਗ ਚੜ੍ਹੀਆਂ ।
ਪਾ ਸੁਰਮਾ ਪੜ੍ਹ ਇਸਮ ਜਮਾਲੀ, ਕਿਸ ਨੇ ਨੈਣ ਵਿਖਾਏ ।
ਪੁਰ ਤਾਸੀਰ ਨਜ਼ਰ ਥੀਂ ਤੇਰੇ, ਜ਼ਖ਼ਮ ਜਿਗਰ ਵਿੱਚ ਪਾਏ ।
ਪੜ੍ਹ ਆਇਤ ਨੇਚੰਦੇ ਮੁਰਗ਼ੋਂ, ਕਿਸ ਜ਼ਾਲਿਮ ਰੱਤ ਵਰਤੀ ।
ਤੇ ਕਿਸ ਨਕਸ਼ ਲਿਖੇ ਸਤ ਵਾਰੀ, ਲਿਖ ਦੱਬੇ ਵਿੱਚ ਧਰਤੀ ।
ਤੇ ਕਿਸ ਨੇ ਸ਼ੀਰੀਨੀ[14] ਕਾਈ, ਤੈਨੂੰ ਫੂਕ ਖਿਲਾਈ ।
ਤੇ ਕਿਸ ਖ਼ਾਕ ਕ਼ਦਮ ਚਪ[15] ਤੇਰਿਓਂ, ਚਾ ਸਿਰ ਹੇਠ ਦਬਾਈ ।
ਪੜ੍ਹ ਆਯਾਤ ਬਕੈਦਿ-ਮੁਵੱਕਲ[16], ਕੌਣ ਤੇਰੇ ਸਿਰ ਧਾਇਆ ।
ਤੇ ਕਿਸ ਨੇ ਇਹ ਜੜੀਆਂ ਵਾਲਾ, ਜਾਲ ਮਹਾਂ ਗੱਲ ਪਾਇਆ ।
[17]'ਗ਼ੱਲਕ਼ਤਿਲ ਅਬਵਾਬੋ'[17] ਪਿੱਛੇ, ਕਿਸ ਨੇ ਕਾਰਣ ਯਾਰੀ ।
[18]'ਹੱਮਤ ਬਿਹੀ' ਸੁਣ 'ਹਮਾ ਬਿਹਾ'[18] ਪੜ੍ਹ, ਫੂਕਿਆ ਸੱਤ ਸੌ ਵਾਰੀ ।

---

1. ਕਹਰ ਕਰਨ ਵਾਲੀਆਂ 2. ਪਲਕਾਂ 3. ਤਵੀਤ 4. ਠੱਗਣ ਵਾਲਾ 5. ਕੰਦਰਾਂ 6. ਚਾਲ੍ਹੀ ਦਿਨ ਤਪਸਿਆ ਕਰਨੀ 7. ਖੁਰੀ, ਜੁਤੀ 8. ਪੱਕਾ ਜੰਤਰ 9. ਅੱਗ ਵਿਚ ਪਾਈ ਖੁਰੀ, ਭਾਵ ਬੇਕਰਾਰ 10. ਇਰਾਦਾ, ਮੰਤਰ 11. ਸਤ ਰੰਗਾਂ ਦਾ 12. ਗੰਢ-ਚਿਤ੍ਰਾਵਾ, ਨਿਕਾਹ 13. ਮੰਤਰ ਫੂਕਣ ਵਾਲੀਆਂ; ਸਿਹਰ ਦਾ ਬਹੁਵਚਨ ਹੈ, ਜਾਦੂਗਰਨੀਆਂ ਸੋਹਣੇ ਰੱਬ ਦਾ ਨਾਂ 14. ਮਿੱਠੀ ਚੀਜ਼ 15. ਖੱਬੇ (ਕਦਮ ਦੀ) 16. ਮੁਵਕਲ ਨੂੰ ਬੰਨ੍ਹਣ ਅਥਵਾ ਕਾਬੂ ਕਰਨ ਲਈ 17. 'ਬੰਦ ਕਰ ਲਇਆ ਦਰਵਾਜ਼ਿਆਂ ਨੂੰ'—ਕੁਰਾਨ ਦੀ ਸੂਰਾਂ-ਇ-ਯੂਸੁਫ਼ ਵਿੱਚੋਂ ਲਏ ਸ਼ਬਦ ਹਨ 18. 'ਉਨ੍ਹਾਂ ਇਕ ਦੂਜੇ ਨੂੰ ਖਿੱਚਿਆ', ਇਹ ਵੀ ਸੂਰਾ-ਇ-ਯੂਸੁਫ਼ ਵਿੱਚੋਂ ਲਏ ਸਬਦ ਹਨ ।

ਹੈਤਾ ਲਕਾ ਦਾ ਖ਼ਲਵਤ[1] ਅੰਦਰ, ਕਿਸ ਨੇ ਵਿਰਦ[2] ਕਮਾਇਆ ।
ਕਰ ਕਾਰਾ ਕੁਝ ਐਡਕ ਭਾਰਾ, ਕਿੰਨ੍ਹ ਤੈਨੂੰ ਦੁਖ ਲਾਇਆ ।
ਕੌਣ ਬੰਦਾ ਕਿਸ ਕੀਤੀਓਂ ਬੰਦੀ, ਐ ਫ਼ਰਜ਼ੰਦ ਪਿਆਰੀ ।
ਤੇ ਉਹ ਰੰਗਤ ਰੁਖ਼ ਤੇਰੇ ਦੀ, ਕਿਸਨੇ ਲਈ ਉਧਾਰੀ ।
ਕਿਸਨੇ ਲੁੱਟੀਓਂ ਕਿਸ ਫੱਟ ਸੁੱਟੀਓਂ, ਜਾਨ ਤੇਰੀ ਕਿਸ ਮੁੱਠੀ ।
ਨੈਣ ਕਿਦ੍ਹੇ ਵਗ ਪਏ ਤੇਰੇ ਪੁਰ, ਜਿਨ੍ਹਾਂ ਪਲ ਵਿੱਚ ਕੁੱਠੀ ।
ਕਿਸ ਦੀਆਂ ਜ਼ੁਲਫ਼ਾਂ ਕੁੰਡੀਆਂ ਹੋ ਹੋ, ਦਿਲ ਤੇਰੇ ਵਿਚ ਫੱਸੀਆਂ ।
ਕਿਸਦੇ ਗ਼ਮੋਂ ਦੋ ਰਸ਼ਮਾਂ ਨਾਜ਼ਿਕ, ਰਹਣ ਸਰਿਸ਼ਕੋਂ[3] ਰਸੀਆਂ ।
ਸਾਇਕ[4] ਬਰਕ[5] ਦੰਦਾਂ ਥੀਂ ਕਿਸਨੇ, ਤੈਂ ਪੁਰ ਸ਼ੋਅਲੇ ਝਾੜੇ ।
ਏਹ ਸੀਨੇ ਵਿੱਚ ਦੱਸ ਜ਼ੁਲੈਖਾ, ਕਿਸਨੇ ਜ਼ਖ਼ਮ ਉਘਾੜੇ ।
ਕਿਸ ਦੀਆਂ ਲਬਾਂ ਦੋ ਸ਼ੀਰੀਂ ਤੈਥੀਂ, ਕੌਲ ਗਈਆਂ ਕਰ ਪੱਕੇ ।
ਐਡਕ ਸਦਮਾ ਕਿਸ ਥੀਂ ਪਾਇਓ, ਜੋ ਦਿਲ ਵੇਖ ਨ ਸੱਕੇ ।
ਕਿਸਨੇ ਹੋਸ਼ ਲੁਟਾਈ ਤੇਰੀ, ਲੁੱਟ ਲਈਓਂ ਕਿਸ ਧੀਆ ।
ਇਹ ਦੋ ਨੈਣ ਤੇਰੇ ਕਿਉਂ ਵਗਦੇ, ਕਹ ਕੀ ਪਇਆ ਕਜ਼ੀਆ ।
ਦੱਸ ਜ਼ੁਲੈਖ਼ਾ ਰਖ ਨ ਪੜਦਾ, ਕਰਾਂ ਤੇਰੀ ਗ਼ਮਖ਼੍ਵਾਰੀ ।
ਤੇ ਜੇ ਹਾਲ ਨ ਕਹੇਂ ਜ਼ਬਾਨੋਂ, ਕੌਣ ਕਰੇ ਤੁਧ ਕਾਰੀ ।
ਮੇਰੇ ਨਾਲੋਂ ਵਧ ਪਿਆਰੀ, ਕੌਣ ਕੋਈ ਹੈ ਤੇਰੀ ।
ਤੀਜਾ ਹੋਰ ਨਹੀਂ ਵਿਚ ਕਾਈ, ਮੈਂ ਤੇਰੀ ਤੂੰ ਮੇਰੀ ।
ਜੇ ਤੂੰ ਮੈਨੂੰ ਦਰਦ ਨ ਦੱਸੇਂ, ਅੰਤ ਦਸੇਂ ਕਿਸ ਤਾਈਂ ।
ਭੇਦ ਉਘਾੜੇ ਬਾਝ ਜ਼ੁਲੈਖਾ, ਹੋਣ ਨ ਦੂਰ ਬਲਾਈਂ ।
ਭੇਦ ਦਿਲੇ ਦਾ ਖੋਹਲ ਪਿਆਰੀ, ਕਰ ਕਾਰੀ ਦਿਖਲਾਵਾਂ ।
ਜੇ ਉਹ ਪੰਛੀ ਚੋਗਾ ਪਾ ਕੇ, ਤੇਰੇ ਦਾਮ[6] ਫਸਾਵਾਂ ।
ਤੇ ਜੇ ਹੋਗ ਫ਼ਰਿਸ਼ਤਾ ਕਾਈ, ਬਹਾਂ ਵਿਛਾ ਮੁਸੱਲਾ[7] ।
ਲਾਹ ਅਸਮਾਨੋਂ ਨਾਲ ਦੁਆਈਂ, ਤੇਰੀ ਕਰਾਂ ਤਸੱਲਾ ।
ਤੇ ਜੇ ਹੋਗ ਪਰੀ ਦਾ ਸਾਯਾ, ਯਾਦ ਅਜ਼ੀਮਤ[8] ਮੈਨੂੰ ।
ਪੜ੍ਹ ਫੂਕਾਂ ਉਹ ਹਾਜ਼ਿਰ ਹੋਸੀ, ਚਾ ਪਕੜਾਵਾਂ ਤੈਨੂੰ ।
ਜੇ ਪੈਦਾਇਸ਼ ਆਬੋਂ ਖ਼ਾਕੋਂ; ਤਾਂ ਭੀ ਕੰਮ ਸੁਖਾਲਾ ।
ਘੜੀ ਪਲਕ ਵਿਚ ਸੱਦ ਮੰਗਾਵਾਂ, ਪੀਵੇਂ ਵਸਲ[9] ਪਿਆਲਾ ।
ਜੇ ਉਹ ਸ਼ੋਖ਼ ਤਬ੍ਹਾ ਦਾ ਕਰੜਾ, ਮੰਤਰ ਯਾਦ ਬਥੇਰੇ ।
ਮੋਹੰਦਿਆਂ ਦਿਲ ਹਾਜ਼ਿਰ ਹੋਸੀ, ਹੱਥ ਬੰਨ੍ਹ ਅੱਗੇ ਤੇਰੇ ।

---

1. ਇਕੱਲ ਵਿੱਚ 2. ਜਾਪ 3. ਹੰਝੂ 4. ਕੜਕਣ ਵਾਲੀ ਬਿਜਲੀ 5. ਚਮਕਣ ਵਾਲੀ ਬਿਜਲੀ 6. ਜਾਲ 7. ਨਮਾਜ਼ ਪੜ੍ਹਨ ਵਾਲੀ ਚਟਾਈ 8. ਮੰਤਰ 9. ਸੰਭੋਗ, ਮਿਲਾਪ ।

ਸਾਰੇ ਦਰਦ ਗਿਣੇ ਬਹਿ ਦਾਈ, ਵੇਦਨ[1] ਹੋਰ ਸੁਣਾਈ ।
ਤੇ ਇਸਦੇ ਦੁੱਖ ਕੱਟਣੇ ਕਾਰਣ, ਸੌ ਤਦਬੀਰ ਬਣਾਈ ।
ਕਾਸ਼ ਕਿਨ੍ਹੇ ਦਰਮਾਨ[2] ਨ ਦੱਸਿਆ, ਕਾਰਣ ਏਸ ਬੀਮਾਰੀ ।
ਸੂਰਤ[3] ਯੂਸੁਫ ਦਾ ਦਮ ਕਰਨਾ, ਪੜ੍ਹ ਉਸਨੂੰ ਇਕ ਵਾਰੀ ।
ਬੋਲ ਧੀਆ ਤੂੰ ਖੋਹਲ ਕਜ਼ੀਆ[4], ਦੂਰ ਹੋਵਣ ਦੁਖ ਤੇਰੇ ।
ਜਿਗਰ ਤੇਰੇ ਦਿਆਂ ਜ਼ਖ਼ਮਾਂ ਵਾਲੀ, ਮਰਹਮ ਹੈ ਹੱਥ ਮੇਰੇ ।

## ਜ਼ੁਲੈਖ਼ਾ ਦਾ ਭੇਦ ਖੋਲ੍ਹਣਾ

ਗੱਪ ਸ਼ੜੱਪ ਜੋ ਦਾਈ ਵਾਲੀ, ਸੁਣੀ ਜ਼ੁਲੈਖ਼ਾ ਸਾਰੀ ।
ਪਈ ਉਮੀਦ ਜੋ ਰੋਵਣ ਲੱਗੀ, ਦਰਦ ਮੇਰੇ ਦੀ ਕਾਰੀ ।
ਸੱਚ ਕਹਾਂ ਅਜ਼ਮਾਵਾਂ ਇਹ ਵੀ, ਭੇਦ ਉਘਾੜਾ ਦਿਲਦਾ ।
ਕਿਉਂਕਿ ਕਾਰੀ ਕਰ ਦਿਖਲਾਵੇ, ਯਾਰ ਦਿੱਸਾਵੇ ਮਿਲਦਾ ।
ਹਾਲ ਸੁਣਾਵਨ ਲੱਗੀ ਜਿਸ ਦਮ, ਛੁੱਟ ਗਈਆਂ ਸੁ ਆਹੀਂ ।
ਰੋ ਰੋ ਕੇ ਪੈਰਾਹਿਨ ਭਿੰਨਾਂ, ਕਹੰਦੀ ਉਭੇ ਸਾਹੀਂ ।
ਨ ਪੁੱਛ ਮਾਂ ਮੈਂ ਕੀ ਕੁਝ ਦੱਸਾਂ, ਕਿਸਦਾ ਨਾਮ ਸੁਣਾਵਾਂ ।
ਕਿੰਨ੍ਹ ਲੁੱਟੀ ਮੈਂ ਕਿਸਨੇ ਫੱਟੀ, ਜੁਰਮ ਕਿਦ੍ਹੇ ਸਿਰ ਲਾਵਾਂ ।
ਕੌਣ ਕਹਾਂ ਉਹ ਕਿਹੜੇ ਥਾਉਂ, ਕਿਸ ਧਰਤੀ ਦਾ ਵਾਲੀ ।
ਕਿਤ ਵਲ ਰਹੰਦਾ, ਕਿੱਥੇ ਬਹੰਦਾ, ਕਿਸ ਪੱਤੇ ਕਿਸ ਡਾਲੀ ।
ਕਿਸਨੇ ਜਾਯਾ ਕਿਥੋਂ ਆਇਆ, ਲੁੱਟਣ ਨੂੰ ਘਰ ਮੇਰਾ ।
ਕਿੱਥੇ ਪਲਿਆ ਕਿਥੋਂ ਘੱਲਿਆ, ਮੈਂ ਸਿਰ ਚਾੜ੍ਹ ਲੁਟੇਰਾ ।
ਕੌਣ ਕਹਾਂ ਉਹ ਕੌਣ ਨਹੀਓਂ, ਬਾਹਿਰ ਕੌਨ[6] ਮਕਾਨੋਂ ।
ਕੌਣ ਕੋਈ ਮੈਂ ਕੇਣ ਕਹੇਂਦੀ, ਕੀਕਰ ਕਹਾਂ ਜ਼ਬਾਨੋਂ
ਖ਼ਾਕੀਆਂ[7] ਥੀਂ ਲਖ ਪਾਕੀ ਉਸਨੂੰ, ਪਰੀਆਂ ਕਨੋਂ[8] ਪਰਾਇਆ ।
ਤੇ ਉਸ ਜੇਹਾ ਵਿੱਚ ਫ਼ਰਿਸ਼ਤਿਆਂ, ਨ ਸੁਣਨੇ ਵਿਚ ਆਇਆ ।
ਕੀ ਦੱਸਾਂ ਮੈਂ ਦੱਸ ਨ ਸਕਦੀ, ਦੱਸਣ ਜੋਗ ਨ ਰਹੀਆਂ ।
ਦੱਸਣ ਦੇ ਉਹ ਲੇਖੇ ਵਾਲੀਆਂ, ਡੁੱਬ ਗਈਆਂ ਖ਼ੁਦ ਵਹੀਆਂ ।
ਕਾਸ਼ ਨ ਕਿਉਂ ਮੈਂ ਵੇਖਣ ਵੇਲੇ, ਦੌੜ ਉਹਦਾ ਲੜ ਫੜਿਆ ।
ਜਦੋਂ ਅਚਾਨਕ ਆ ਘਰ ਵੜਿਆ, ਦਿਲ ਮੇਰਾ ਲੁੱਟ ਖੜਿਆ ।
ਕੀ ਆਖਾਂ ਉਹ ਕਿਥੋਂ ਆਇਆ, ਫਿਰ ਕਿੱਧਰ ਮੁੜ ਧਾਇਆ ।
ਤੇ ਉਹ ਕੌਣ ਟਿਕਾਣਾ ਹੋਸੀ, ਜਿਸ ਵਿਚ ਰਹੇ ਸਮਾਇਆ ।
ਇਸਦੇ ਲਾਇਕ ਜ਼ਿਮੀਂ ਫ਼ਲਕ ਤੇ, ਥਾਉਂ ਕਿਤੇ ਕਦ ਮਿਲਦੇ ।
ਝੂਠ ਕਹਾਂ ਜੇ ਕਹਾਂ ਨਥਾਵਾਂ, ਥਾਂ ਉਹਦਾ ਵਿਚ ਦਿਲਦੇ ।

---

1. ਦੁਖ, ਪੀੜ 2. ਇਲਾਜ 3. ਕੁਰਾਨ ਦਾ ਅਧਿਆਇ 4, ਝਗੜਾ, ਦੁਖ 5. ਗਿੱਲਾ ਹੋ ਗਇਆ 6. ਥਾਂ, ਜਹਾਨ 7. ਮਿੱਟੀ ਦੇ ਪੁਤਲੇ ਭਾਵ ਮਨੁਖ ਤੋਂ 8. ਨਾਲੋਂ ।

ਪਰ ਉਹ ਜਾਨ ਤੇ ਦਿਲ ਵਿਚ ਆਇਆ, ਥਾਉਂ ਉਸ ਦਿਲਦਾ ਨਾਹੀਂ ।
ਦਿਲ ਵੀ ਗਇਆ ਹੱਥੋਂ ਉਸ ਦਿਨ ਦਾ, ਹੁਣ ਮੁੜ ਮਿਲਦਾ ਨਾਹੀਂ ।
ਮੈਂ ਬੇਕੈਫ਼ ਡਿੱਠਾ ਉਹ ਦਿਲਬਰ, ਕਿਵੇਂ ਕਹਾਂ ਕੈਫ਼ੀਅਤ[1] ।
ਮਤ ਕੋ ਵਹਮ ਕਰੇ ਉਹ ਨਾਹੀਂ, ਜਾਹਿਲ[2] ਹੈ ਬਦਨੀਅਤ[3] ।
ਜੇ ਉਹ ਕਾਹਿਨ[4] ਨਹੀਂ ਮਕਨੂਨ[5], ਸੂਰਤ ਨਾਜ਼ਾਂ ਵਾਲੀ ।
ਆਖ਼ਿਰ ਕਿਵੇਂ ਸਮਾਏ ਬਰਜ਼ਖ਼[6], ਆਲਮ ਵਿਚ ਮਸਾਲੀ ।
ਮੈਂ ਹਾਂ [7]ਮਹਜ਼ ਅਦਮ[7] ਉਹ ਹਸਤੀ[8], ਉਹ ਬਾਕੀ ਮੈਂ ਫ਼ਾਨੀ ।
ਮੈਂ [9]ਮਾਕੂਲ ਖ਼ਫ਼ੀ[9] ਵਿਚ ਸਾਨੀ, ਉਹ [10]ਮਹਸੂਸ ਅਯਾਨੀ[10] ।
ਓਹ ਮਸ਼ਹੂਦ[11] ਮੁਸ਼ਾਹਿਦ[12] ਆਪੇ, ਮੈਂ ਨਾਹੀਂ ਸ਼ੈ ਕਾਈ ।
ਮੈਂ ਮੁਕੈਯਦ[13] ਹਾਂ ਇਤਬਾਰੀ, ਮੁਤਲਕ ਉਹ ਸਫ਼ਾਈ ।
ਕਿਸਦਾ ਹਾਲ ਪੁਛੇਂ ਤੂੰ ਮੈਂ ਥੀਂ, ਮੈਂ ਆਜਿਜ਼ ਕੀ ਜਾਣਾ ।
ਮੇਰੇ ਵਹਮ ਖ਼ਿਆਲ ਗੁਮਾਨੋਂ, ਉਸਦਾ ਦੂਰ ਟਿਕਾਣਾ ।
ਜਾਂ ਮੈਂ ਡਿੱਠਾ ਵੇਖਿਦਆਂ ਹੀ, ਮੈਂ ਹੋ ਰਹੀਆਂ ਬਰਦੀ ।
ਦਾਈ ਪਾਸ ਜ਼ੁਲੈਖਾ ਰੋਂਦੀ, ਰੋ ਰੋ ਗੱਲਾਂ ਕਰਦੀ ।
ਵਿਛੜਿਆਂ ਦਾ ਮਿਲਣ ਸੁਖਾਲਾ, ਇਹ ਇਸ ਥੀਂ ਦੁੱਖ ਭਾਰਾ ।
ਜਿਸਦਾ ਨਾਮ ਨਿਸ਼ਾਨ ਨ ਜ਼ਾਹਿਰ, ਹਾਲ ਕਹਾਂ ਕੀ ਸਾਰਾ ।
ਜਿਉਂ ਜਿਉਂ ਸੁਫ਼ਨੇ ਅੰਦਰ ਆਇਆ, ਨਾਜ਼ਿਕ ਰਮਜ਼ਾਂ ਵਾਲਾ ।
ਖੋਹਲ ਜ਼ੁਲੈਖਾ ਦਾਈ ਤਾਈਂ ਆਖ ਸੁਣਾਇਆ ਹਾਲਾ ।

**ਦਾਈ ਦੀ ਨਸੀਹਤ**

ਸੁਣ ਦਾਈ ਵਿਚ ਹੈਰਤ ਡੁੱਬੀ, ਕੁਝ ਸਿਰ ਪੈਰ ਨ ਆਇਆ ।
ਕੁਝ ਤਦਬੀਰ ਨ ਖੁੱਲੀ ਜ਼ਾਹਿਰ, ਅੰਤ ਏਹਾ ਫ਼ੁਰਮਾਇਆ ।
ਬੱਸ ਧੀਆਂ ਛਡ ਵਹਮੀ ਝੇੜੇ, ਮੁਫ਼ਤ ਨ ਮਰ ਹੋ ਕਮਲੀ ।
ਐਡ ਖ਼ਿਆਲੀ ਖ਼੍ਵਾਬੀਂ ਡੁੱਬਦੇ, ਮਸਤ ਅਫ਼ੀਮੀਂ ਅਮਲੀ ।
ਵਹਮ ਤੇਰਾ [14]ਅਜ਼ਗਾਸ਼ ਅਹਲਾਮੋਂ[14], ਜੋੜ ਅਸ਼ਕਾਲ[15] ਲਿਆਇਆ ।
ਤੂੰ ਤਿਫ਼ਲਕ[16] ਉਹ ਸੱਚ ਕਰ ਜਾਤਾ, ਆਪਣਾ ਆਪ ਗਵਾਇਆ ।
ਲੱਖ ਹਜ਼ਾਰਾਂ ਖ਼੍ਵਾਬ ਅਵੇਹੀ, ਵਕਤ ਫ਼ਵਕਤੀ ਆਵੇ ।
ਆਕਿਲ ਕੌਣ ਜੋ ਉਸਦੇ ਤਾਈਂ, ਵਿਚ ਖ਼ਿਆਲ ਲਿਆਵੇ ।
ਵਿੱਚ[17] ਕਵੱਾਏ ਬਦਨ[17] ਦੇ ਰਖਦਾ, ਵਹਮ ਸਿਤਾਣ-ਸਾਲਾਰੀ ।
ਜਿਤ ਵਲ ਵਹਮ ਧਰੇ ਰੁਖ਼ ਉਤ ਵਲ, ਵੱਗੇ ਤਬੀਅਤ ਸਾਰੀ ।
ਕੂੜਾ ਨਕਸ਼ ਖ਼ਿਆਲ ਤੇਰੇ ਵਿਚ, ਵਹਮ ਤੇਰੇ ਘੜ ਧਰਿਆ ।
ਤੂੰ ਉਦਾਸ ਹੋਈ ਹੁਣ ਨਕਸ਼ੋਂ, ਦਰਦ ਭੰਨਾ ਦਿਲ ਭਰਿਆ ।

---

1. ਹਾਲਤ 2. ਅਗਿਆਨੀ, ਮੂਰਖ 3. ਬੁਰੀ ਨਿਯਤ ਵਾਲਾ 4. ਜਾਦੂਗਰ, ਫ਼ਾਲ ਗੋ 5. ਪੋਸ਼ੀਦਾ. ਲੁਕਿਆ ਹੋਇਆ 6. ਦੇਖੋ ਅੰਤਕਾ 7. ਨਿਪਟ ਅਣਹੋਂਦ 8. ਹੋਂਦ 9. ਅਕਲ (ਤਸੱਵਰ) ਵਿਚ ਲਿਆਂਦੀ ਗਈ, ਖ਼ਫ਼ੀ (ਅਪ੍ਰਗਟ) ਸ਼ੈ 10. ਇਹਿਸਾਸ (ਅਨੁਭਵ) ਵਿਚ ਆਈ ਪ੍ਰਗਟ ਵਸਤੂ 11. ਦਿਖਾਈ ਦੇਣ ਵਾਲੀ ਵਸਤੂ 12. ਦੇਖਣ ਵਾਲਾ 13. ਕੈਦ, 14. ਉਦਰ ਗੁਦਰ ਸੁਫ਼ਨੇ ਜਿਨ੍ਹਾਂ ਦਾ ਅਰਥ ਕੋਈ ਨ ਨਿਕਲੇ 15. ਸ਼ਕਲ ਦਾ ਬਹੁਵਚਨ ਹੈ 16. ਬੱਚੀ 17. ਸਰੀਰ ਦੀਆਂ ਸ਼ਕਤੀਆਂ ।

ਜਿਸ ਸ਼ੈ ਤੇ ਤੂੰ ਆਸ਼ਿਕ ਹੋਈਓਂ, ਉਹ ਨਾਹੀਂ ਬਿਨ ਤੇਰੇ ।
ਖ਼ਾਰਿਜ[1] ਵਿਚ ਵਜੂਦ[2] ਨ ਉਸਦਾ, ਭਾਵੇਂ ਲੱਭ ਚੌਫੇਰੇ ।
ਵਹਮੀ[3] ਨਕਸ਼ ਮੁਜੱਸਮ[4] ਨੂੰ ਤੂੰ, ਕਰ ਕਰ ਮਸ਼ਕ[5] ਪਕਾਇਆ ।
ਝੂਠਾ ਨਕਸ਼ ਦਿਮਾਗ਼ੇ ਧਰਿਆ, ਕਾਹੋਂ[6] ਕੋਹ[7] ਬਣਾਇਆ ।
ਦਾਮਨ[8] ਅਕਲ ਸੰਦਾ ਫੜ ਝਬਦੇ, ਵਹਮ ਉਡੇਸੀ ਆਪੇ ।
ਜਾਂ ਲਗ ਅਕਲ ਨ ਕਰੇ ਦਲਾਲਤ[9], ਤੈਨੂੰ ਕੁਝ ਨ ਜਾਪੇ ।
ਝੂਠੀ ਖ਼੍ਵਾਬ ਏਹਾ ਈ ਬੀਬੀ, ਇਸ ਵਿੱਚ ਸੱਚ ਨ ਭੋਰਾ ।
ਖਾਵਣ ਪੀਵਣ ਛੋੜ ਦਿਤੋਈ, ਕਿਉਂ ਗਇਆ ਚੁੱਕ ਜ਼ੋਰਾ ।

**ਜ਼ੁਲੈਖ਼ਾ ਦਾ ਇਸ਼ਾਰਾ**

ਕਹੇ ਜ਼ੁਲੈਖ਼ਾ ਝੂਠਿਆਂ ਤਾਈਂ, ਆਵਣ ਝੂਠੀਆਂ ਖ਼੍ਵਾਬਾਂ ।
ਮੈਂ ਸੱਚੀ ਦੀ ਖ਼੍ਵਾਬ ਨ ਝੂਠੀ, ਝੂਠੇ ਪੱਲੇ ਕਿੱਜ਼ਾਬਾਂ[10] ।
ਵਹਮੀ ਨਕਸ਼ ਮੇਰਾ ਅਣਹੋਇਆ, ਅਕਲ ਤੇਰੀ ਨੇ ਪਾਇਆ ।
ਕਾਫ਼ਿਰ ਅਕਲ ਤੇਰੀ ਲਾ ਚੱਕਰ, ਚਾਹੇ ਸ਼ੱਮਸ[11] ਛੁਪਾਇਆ ।
ਵਹਮ ਵਿਚਾਰਾ ਨਕਸ਼ ਅਜੇਹੇ, ਕਦ ਘੜ ਸਕੇ ਕਦਾਹੀਂ ।
ਅਕਸ[12] [13]ਸਿਫ਼ਤਿ-ਹੁਸਨ[13] ਤਕ ਜਿਸਦੇ, ਖ਼ੁਦ ਉਡ ਸਕਦਾ ਨਾਹੀਂ ।
ਉਹ ਬੇਮਿਸਲ ਅਜੇਹਾ ਸੂਰਜ, ਪਰਦਿਆਂ ਥੀਂ ਅੱਗ ਝਾੜੇ ।
ਅਕਲ ਵਹਮ ਜੇ ਉੱਡਣ ਉਹਦੇ ਵਲ, ਦੋਹਾਂ ਦੇ ਪਰ ਸਾੜੇ ।
ਜੇ ਇਹ ਸੁਫ਼ਨਾ ਝੂਠਾ ਹੁੰਦਾ, ਕਿਉਂ ਕਰਦਾ ਗ਼ਮ ਹੱਲੇ ।
ਏਹ ਤੇ ਕਾਈ ਸੱਚੀਆਂ ਰਮਜ਼ਾਂ, ਆਣ ਪਈਆਂ ਮੈਂ ਪੱਲੇ ।
ਦਾਈ ਕਹੇ ਨਹੀਂ ਜੇ ਝੂਠੀ, ਤਾਂ ਭੀ ਹੱਥ ਨ ਆਵੇ ।
ਹੱਥ ਨ ਪਹੁੰਚੇ ਜਿਸ ਮਤਲਬ[14] ਨੂੰ, ਝੱਬ ਆਕਿਲ ਹਟ ਜਾਵੇ ।
ਕਹੇ ਜ਼ੁਲੈਖ਼ਾ ਜੇ ਵੱਸ ਹੁੰਦਾ, ਕਿਉਂ ਹੋ ਜਾਂਦੀ ਬੇਰੇ ।
ਕਿਵੇਂ ਹਟਾਂ ਕੁਝ ਚਾਰਾ ਨਾਹੀਂ, ਵੱਸ ਨਾਹੀਂ ਹੁਣ ਮੇਰੇ ।
ਇਹ ਹੈ ਵਹਮ ਦਿਲੋਂ ਛਡ ਇਸਨੂੰ, ਮੁੜ ਦਾਈ ਫ਼ਰਮਾਵੇ ।
ਮਨ ਪਰਚਾ ਵਿਚ ਖੇਡ ਸੱਈਆਂ ਦੇ, ਵਹਮ ਦਿਲੋਂ ਉਠ ਜਾਵੇ ।
ਉਹ ਕਹਿੰਦੀ ਤੂੰ ਆਪੇ ਵਹਮੀ, ਫ਼ਹਮ[15] ਸੁਖਨ ਤੈਂ ਨਾਹੀਂ ।
ਸਾੜ ਨਹੀਂ ਮਤ ਵਹਮ ਤੇਰੇ ਨੂੰ, ਸਾੜ ਘੱਤਾਂ ਵਿਚ ਆਹੀਂ ।
ਵਹਮ ਤੇਰਾ ਇਕ ਮੁਸ਼ਤ[16] ਕੱਖਾਂ ਦਾ, ਤੇ ਇਹ ਇਸ਼ਕ ਬਸੰਤਰ[17] ।
ਹੁਣ ਕਿਉਂ ਭੁੱਲ ਅਜ਼ਮਤਾਂ[18] ਗਈਆਂ, ਸੈਫ਼ੀਆਂ ਮੰਤਰ ਜੰਤਰ ।
ਅਸਰ ਨਸੀਹਤ ਕਰਦੀ ਨਾਹੀਂ, ਜਾਨ ਗਈ ਸੁ ਦਾਈ ।
ਸਿਰ ਨੀਵੇਂ ਹਟ ਗਈ ਪਿੱਛਾਹਾਂ, ਫੇਰ ਨ ਕਹਿਓ ਸੁ ਕਾਈ ।

---

1. ਬਾਹਰ 2. ਹੋਂਦ 3. ਖ਼ਿਆਲੀ 4. ਸਾਖਿਆਤ 5. ਅਭਿਆਸ 6. ਕੱਖੋਂ 7. ਪਹਾੜ 8. ਪੱਲਾ 9. ਅਗਵਾਈ 10. ਝੂਠਿਆਂ 11. ਸੂਰਜ 12. ਪ੍ਰਤਿਬਿੰਬ 13. ਹੁਸਨ ਦੀਆਂ ਸਿਫ਼ਤਾਂ 14. ਮਕਸੂਦ, ਨਿਸ਼ਾਨਾ 15. ਸਮਝ 16. ਮੁੱਠ 17. ਅਗਨੀ 18. ਕਰਾਮਾਤਾਂ ।

ਬਲਦੀਆਂ ਦੇਖ ਬਿਰਹੋਂ ਦੀਆਂ ਲਾਟਾਂ, ਆਪਣਾ ਆਪ ਬਚਾਇਆ।
ਜਿਸ ਲੱਗੀਆਂ ਉਹ ਨੱਸ ਨ ਸੱਕੇ, ਜਲ ਵਿੱਚੇ ਦੁਖ ਪਾਇਆ।
ਜਿਸਨੂੰ ਦੁਖ ਉਸੇ ਨੂੰ ਦਰਦਾਂ, ਹੋਰ ਕਿਸੇ ਗ਼ਮ ਨਾਹੀਂ।
ਮਾਪਿਆਂ ਜੋਗੀ ਖ਼ਸਮ ਨ ਛੋੜੀ, ਭਰੇ ਜ਼ੁਲੈਖ਼ਾ ਆਹੀਂ।
ਦੇਖ ਦੁੱਖਾਂ ਦਾ ਦੋਜ਼ਖ਼ ਬਲਦਾ, ਦੌੜ ਗਈ ਉਠ ਦਾਈ।
ਜਾ ਤੈਮੂਸੇ ਹਾਲ ਸੁਣਾਇਆ, ਗ਼ਮ ਦੀ ਛੁਰੀ ਵਗਾਈ।
ਸੁਣ ਤੈਮੂਸ ਪਇਆ ਵਿਚ ਹੈਰਤ[1], ਨੀਰ ਛੁੱਟੇ ਖ਼ੁਦ ਧਾਣਾ[2]।
ਜੇ ਹੈ ਇਸ਼ਕ ਸੱਚਾ ਦੁੱਖ ਦੇਸੀ, ਹੋਸੀ ਜ਼ਖ਼ਮ ਪੁਰਾਣਾ।
ਨਜ਼ਰ ਇਲਾਜ ਨ ਆਵੇ ਕੋਈ, ਕੌਣ ਕਰੇ ਏਹ ਚਾਰਾ।
ਰਹੀ ਜ਼ੁਲੈਖ਼ਾ ਵਿਚ ਗ਼ਮਾਂ ਦੇ, ਦਿਨ ਦਿਨ ਹਾਲ ਅਵਾਰਾ[3]।
ਦਿਨ ਰਾਤੀਂ ਵਿਚ ਰੋਵਣ ਗੁਜ਼ਰੇ ਨੀਂਦਰ ਕਿਤ ਨ ਆਵੇ।
ਲਾਟ ਬਲੇ ਗ਼ਮ ਸੀਨੇ ਵਿੱਚੋਂ, ਹੋਸ਼ ਖ਼ੁਸ਼ੀ ਗ਼ਸ਼ ਖਾਵੇ।
ਲੈ ਹੁਣ ਝੂਰ ਦਿਲਾ ਦੁੱਖ ਭਰਿਆ, ਲਾਟ ਬਿਰਹੋਂ ਦੀ ਲੰਮੀ।
ਆਹੀ ਖ਼੍ਵਾਬ ਅਜ਼ਾਬਾਂ ਵਾਲੀ, ਜਾਣ ਦੁੱਖਾਂ ਦੀ ਜੰਮੀ।

## ਸੁਫ਼ਨਿਓਂ ਜਾਗ ਜ਼ੁਲੈਖ਼ਾ ਦਾ ਰੁਦਨ ਕਰਨਾ

ਰੋਜ਼ ਪੰਜਾਹ ਹਜ਼ਾਰ ਵਰ੍ਹੇ ਦਾ, ਰਾਤ ਏਹਾ ਅਜੇ ਬਾਕ਼ੀ।
ਦੇਹ ਇਕ ਜਾਮ ਸਬਰ ਦਾ ਭਰਿਆ, ਘੋਲ ਘੱਤੀ ਮੈਂ ਸਾਕ਼ੀ[4]।
ਸਾਲ ਅਜੇਹਾ ਰੋਜ਼ਾਂ ਵਾਲਾ, ਸਿਰ ਪੁਰ ਕੂਕਾਂ ਕਰਦਾ।
ਦੇਖ ਗ਼ਮਾਂ ਦਾ ਵਕਤ ਦੁਰਾਡਾ, ਜਿਗਰ ਜਲੇ ਦਿਲ ਡਰਦਾ।
ਰੁੱਤ ਰੁੱਤ ਰਹਣ[5] ਗ਼ਮਾਂ ਦੇ ਵਾਸੇ, ਫਿਰਦੀਆਂ ਜਾਣ ਬਹਾਰਾਂ।
ਰੰਗ ਬਰੰਗੀ ਵੱਸਦੀਆਂ ਦਿੱਸਣ, ਗ਼ਮ ਦਰਦਾਂ ਦੀਆਂ ਵਾਰਾਂ[6]।
ਨਾਲ ਬਿਰਹੋਂ ਡੰਗਿਆ ਜਿਗਰ ਨੂੰ, ਤੇ ਅੱਜ ਪਾਸ ਨ ਰਾਕ਼ੀ[7]
ਜ਼ਹਰ ਰਸੀ ਮਤਲਵਿਨ[8] ਹੋ ਹੋ, ਵਿੱਚ [9]ਤਰਯਾਕ ਇਰਾਕ਼ੀ[9]।
ਏਹਾ ਜ਼ਹਰ ਛੁੜਾਵੇ ਬੰਦੋਂ, ਤੋੜ [10]ਅਗਲਾਲ ਇਲਾਕ਼ੀ[10]।
ਜਾਂ ਚਕਮਾਕ[11] ਬਿਰਹੋਂ ਝੜ ਵੱਗੇ, ਸਿਰ ਪੁਰਜ਼ੇ ਹਿਰੱਾਕ਼ੀ[12]।

## ਬਾਰਾਮਾਹਾ ਜ਼ੁਲੈਖ਼ਾ

ਚੜ੍ਹਿਆ ਚੇਤ ਚਿਤਾਰਾ ਦਿਲਬਰ, ਮੈਨੂੰ ਨਜ਼ਰ ਨ ਆਵੇ।
ਦਿਲ ਵਿੱਚ ਹਰਦਮ ਓਹਾ ਵੱਸਦਾ, ਨ ਵਿੱਚ ਚਸ਼ਮ ਸਮਾਵੇ।
ਮੈਂ ਤੇਰੀ ਹੋ ਰਹੀਆਂ ਬੰਦੀ, ਕਿਉਂ ਤੂੰ ਨਜ਼ਰ ਨ ਆਵੇਂ।
ਤੂੰ ਰਚ ਰਹਿਓਂ ਦਿਲੇ ਵਿੱਚ ਮੇਰੇ, ਕਿਸ ਥੀਂ ਨੈਣ ਛੁਪਾਵੇਂ।

---

1. ਹੈਰਾਨੀ 2. ਭੱਜਿਆ 3. ਪਰੇਸ਼ਾਨ 4. ਸ਼ਰਾਬ ਪਿਲਾਣ ਵਾਲਾ, ਮਹਿਬੂਬ 5. ਰਿਹਾਇਸ਼, ਵਾਸਾ 6. ਬਾਰਾਂ, ਜੰਗਲ 7. ਮਾਂਦਰੀ, ਮੰਤਰ ਪੜ੍ਹਨ ਵਾਲਾ 8. ਰੰਗ ਬਰੰਗੀ ਹੋ ਕੇ 9. ਦੇਖੋ ਅੰਤਕਾ 10. ਤੌਕ, ਪਟਾ 11. ਪੱਥਰ 12. ਤੇਜ਼ ਅੱਗ ਕਾਰਣ।

ਤਾਂਘ ਤੇਰੀ ਮੈਂ ਆ ਕਿਤ ਵੇਲੇ, ਝਾਤ ਘੱਤਾਂ ਜਿੰਦ ਵਾਰਾਂ ।
ਬਾਲ ਅਲੰਬਾ ਕਿੱਥੇ ਲੁਕਿਓਂ, ਮੇਰੀਆਂ ਸੁਣੀ ਪੁਕਾਰਾਂ ।
ਮੈਂ ਜਿਸ ਸ਼ੈ ਨੂੰ 'ਮੈਂ' ਕਰ ਕਹਿਆ, ਵਿੱਚ ਜ਼ਮੀਰ[1] ਵਿਚਾਰਾਂ ।
'ਤੂੰ' ਕਰ ਕਹੰਦੀ ਦੂਰ ਵਸੇਂਦੀ, ਡਰ ਡਰ ਸੱਚ ਨਿਤਾਰਾਂ ।

ਖੁਲ੍ਹ ਵੈਸਾਖ ਪਈਆਂ ਗੁਲਜ਼ਾਰਾਂ, ਝੁੱਲੀਆਂ ਬਾਦ[2]-ਬਹਾਰਾਂ ।
ਸੁੰਬਲ ਸ਼ਾਖ਼ਾਂ ਨਾਲ ਸੁਹਾਵੇ, ਤੋੜ ਜ਼ੁਲਫ਼ ਦੀਆਂ ਤਾਰਾਂ ।
ਦਿਲ ਮੇਰੇ ਖ਼ਮ ਜ਼ੁਲਫ਼ ਤੇਰੀ ਦੇ, ਪਾਏ ਪੇਚ ਹਜ਼ਾਰਾਂ ।
ਮੈਂ ਵਿੱਚ ਪੇਚ ਫਸੀ ਫਸ ਮਰਨਾ, ਯਾਰ ਨ ਲੈਣੀਆਂ ਸਾਰਾਂ[3] ।
ਗੁਲ ਗੁਲ ਦੇ ਸਿਰ ਬੁਲਬੁਲ ਰੋਂਦੀ, ਮਾਲੀ ਦੀ ਗੁਲਜ਼ਾਰੇ ।
ਤੇ ਮੈਂ ਲੱਭਦੀ ਡਾਲੀ ਡਾਲੀ, ਮਾਲੀ ਦੇ ਚਮਕਾਰੇ ।
ਜੇਠ ਹਵਾਈਂ ਸੀਨਾ ਸਾੜਨ, ਵਾਂਗ ਝੁਰੇਵੇਂ[4] ਯਾਰਾਂ ।
ਕੌਣ ਓਹਾ ਜਿਸ ਮੈਂ ਗ਼ਮ ਘੱਤੀ, ਕਿਸ ਥੀਂ ਪੁੱਛਾਂ ਸਾਰਾਂ ।
ਐ ਮਹਬੂਬ ਮੁਹੱਬਤ ਤੇਰੀ, ਕੇਡਕ ਆਫ਼ਤ ਭਾਰੀ ।
ਸਬਰ ਲੁੱਟੇ ਤੇ ਹੋਸ਼ ਲੁਟਾਵੇ, ਜਾਨ ਖੜੀ ਕੱਢ ਸਾਰੀ ।
ਦਿਲ ਮੇਰੇ ਵਿੱਚ ਤੂੰਹੇ ਆਇਆ, ਬਹ ਬਹ ਘੱਤੇਂ ਝਾਤੀਂ ।
ਸਾਇਤ[5] ਭਰ ਹੋ ਜ਼ਾਹਿਰ ਵੇਖਣ, ਨੈਣ ਮੇਰੇ ਬਹ ਘਾਤੀਂ ।
ਹਾੜ ਮਹੀਨੇ ਸਿਰ ਪੁਰ ਗੁਜ਼ਰੀ, ਧੁੱਪ ਵਿਛੋੜੇ ਵਾਲੀ ।
ਸੂਰਜ ਗ਼ਮ ਦੇ ਹੱਡੀਆਂ ਮਗਜ਼ੋਂ, ਕਰ ਦਿਖਲਾਈਆਂ ਖ਼ਾਲੀ ।
ਸ਼ੱਮਸ[6] ਦੋ ਪੈਕਰ[7] ਦੇ ਵਿਚ ਸੀਨੇ, ਜਿਉਂ ਅਜ ਚਮਕਾਂ ਮਾਰੇ ।
ਏਵੇਂ ਜ਼ਖ਼ਮ ਤੇਰਾ ਅੱਜ ਮੇਰੇ, ਸੀਨੇ ਦੇ ਵਿਚਕਾਰੇ ।
ਤੂੰ ਸੁਫ਼ਨੇ ਵਿੱਚ ਰੋਂਦੀ ਪਿੱਟਦੀ, ਛੋੜ ਗਇਓਂ ਕਰ ਬੇਰੇ ।
ਜੇ ਇੱਕ ਵਾਰ ਮਿਲੋਂ ਮੁੜ ਵਾਰਾਂ, ਜਾਨ ਕ਼ਦਮ ਵਿੱਚ ਤੇਰੇ ।
ਸਾਵਣ ਚੜ੍ਹੇ ਬੱਦਲ ਸਿਰ ਆਵਣ, ਨਦੀਆਂ ਨੀਰ ਉਛਾਲੇ ।
ਨੈਣ ਮੇਰੇ ਹੰਝ ਲਹਰੀਂ ਡੁਬਦੇ, ਬਹਰ ਫ਼ਿਰਾਕ਼ ਵਿਚਾਲੇ ।
ਆਬ ਸਿਰੋਂ ਵਹ ਰੁੜ੍ਹੀਆਂ ਯਾਰਾਂ, ਜਿੰਦ ਪਲਕ ਯਾ ਘੜੀਆਂ ।
ਮੈਂ ਮਨਤਾਰੂ ਕਿਸ਼ਤੀ ਬਾਝੋਂ, ਨੈਂ ਡੋਬੂ ਵਿੱਚ ਵੜੀਆਂ ।

1. ਮਨ 2. ਹਵਾ 3. ਖ਼ਬਰਾਂ 4. ਸਿਕ 5. 'ਸਾਅਤ', ਇੱਕ ਘੰਟਾ, ਭਾਵ ਘੜੀ ਪਲ 6. ਸੂਰਜ 7. ਸਰੀਰ; 'ਦੋ ਪੈਕਰ'–ਦੋ ਸਰੀਰਾਂ ਵਾਲਾ ਭਾਵ 'ਜੌਜ਼ਾ'–ਆਸਮਾਨ ਵਿੱਚ ਤੀਸਰਾ ਬੁਰਜ, ਜਿੱਥੇ ਪਹੁੰਚ ਕੇ ਸੂਰਜ ਉਤਰਾਇਣ ਵਿੱਚ ਆਪਣੇ ਸਿਖ਼ਰ ਤੇ ਹੁੰਦਾ ਹੈ ।

ਕਾਲੀਆਂ ਘਟਾਂ ਸੁਹਾਈਆਂ ਸਿਰ ਤੇ, ਆਹੀਂ ਜੋਸ਼ ਖਿਲਾਰੇ ।
ਯਾਰ ਮਿਲੇ ਮੈਂ ਬੰਨੇ ਲਗਦੀ, ਮਿਲੇ ਪਲਕ ਵਿਚ ਤਾਰੇ ।
ਭਾਦੋਂ ਭਾ ਮੇਰੇ ਦੁੱਖ ਭਾਰੇ, ਤਪੇ ਦਿਮਾਗ ਬੁਖ਼ਾਰੋਂ ।
[1]ਰੂਇ ਜ਼ਿਮੀਂ[1] ਦਾ ਤਖ਼ਤਾ ਗਲਿਆ, ਮੇਰੀ ਗਿਰਯਾਜ਼ਾਰੋਂ ।
ਰੋਵਣ ਦਾ ਵਰਤਾਰਾ ਮੇਰਾ, ਨੈਣ ਵਸਾਵਣ ਝੜੀਆਂ ।
ਮਿਲ ਯਾਰਾ ਮੈਂ ਤੇਰੇ ਬਾਝੋਂ, ਸਖ਼ਤੀਆਂ ਪਾਈਆਂ ਬੜੀਆਂ ।
ਹਾਲ ਮੇਰੇ ਦੀ ਮੁਸ਼ਕਿਲ ਭਾਰੀ, ਵੇਖ ਕਦੇ ਇਕ ਵਾਰੀ ।
[2]ਖ਼ੁਸ਼ ਇਕਬਾਲ[2] ਓਹਾ ਜਿਸ ਤੇਰੇ, ਜਾਨ ਕ਼ਦਮ ਪੁਰ ਵਾਰੀ ।

ਅਸੂਜ ਆਸ ਦੁਰਾਡੀ ਮੈਨੂੰ, ਰੋਂਦਿਆਂ ਜੁਗ ਵਿਹਾਣੇ ।
ਸੋਹਣੇ ਵਾਲੀਆਂ ਅੱਖੀਂ ਓਹਾ, ਕੁਹੰਦੀਆਂ ਜ਼ੋਰ ਧਿੰਗਾਣੇ ।
ਦਿਨ ਰੋਵਾਂ ਮੈਂ ਰਾਤੀਂ ਝੂਰਾਂ, ਤਾਜ਼ੇ ਕਰਾਂ ਸਿਆਪੇ ।
ਦਿਨ ਮਾਤਮ ਮੈਂ ਰਾਤ ਕਜ਼ੀਏ, ਇਹ ਦੋਜ਼ਖ਼ ਸਿਰ ਜਾਪੇ ।
ਜੇ ਹੈ ਇਸ਼ਕ ਤੇਰਾ ਭਲਿਆਈ, ਮੁੱਲ ਬਹਿਸ਼ਤ ਨ ਕਾਈ ।
ਜੇ ਹੈ ਬੁਰਾ ਨ ਦੋਜ਼ਖ਼ ਹਾਜਤ, ਕਾਫ਼ੀ ਅੱਜ ਜੁਦਾਈ ।
ਕੱਤਕ ਕਟਕ[3] ਬਿਰਹੋਂ ਦੇ ਧਾਣੇ, ਮੈਨੂੰ ਲੁੱਟ ਸਿਧਾਏ ।
ਓਸ ਦਿਲਬਰ ਦੇ ਨੈਣ ਤ੍ਰਿੱਖੇ, ਵਗ ਦਿਲ ਕਾਰੀ ਆਏ ।
ਦੇਖ ਲਵਾਂ ਹੁਣ ਤਾਲਿਅ ਆਪਣੇ, ਮੁੜ ਕਦ ਮਿਲੇ ਪਿਆਰਾ ।
ਕਰ ਫੇਰਾ ਦੁੱਖ ਲੰਮੇ ਹੋਏ, ਮਰ ਖਪੀਆਂ ਵਿਚ ਦੂਰੀ ।
ਸੀਨਾ ਪੁਰਜ਼ੇ ਜਿਗਰ ਸ਼ਰਾਰੇ[4], ਤਨ ਮਨ ਹੋਇਆ ਚੂਰੀ ।
ਮੱਘਰ ਮਾਹ ਅਮਲ ਦੇ ਪਾਲੇ, ਤੇਰੀਆਂ ਵਾਹ ਰਜ਼ਾਈਂ ।
ਮੁੱਦਤ ਜਲੀ ਬਲੀ ਮੈਂ ਦਰਦੀਂ, ਹੁਣ ਤੇ ਆ ਮਿਲ ਜਾਈਂ ।
ਰੁਖ਼ੋਂ ਨਿਕ਼ਾਬ ਉਤਾਰ ਕਰਮ ਥੀਂ, ਸੁਫ਼ਨੇ ਰੂਪ ਦਿਖਾਈਂ ।
ਕਿਤਿਓਂ ਘੇਰ ਘੜੀ ਭਰ ਪਹਿਲੀ, ਨੀਂਦ ਅੱਖੀਂ ਵਿਚ ਪਾਈਂ ।
ਮੈਂ ਤੇਰੀ ਤੂੰ ਕਿਸ ਥੀਂ ਨੱਸੇਂ, ਕਿਸ ਥੀਂ ਘੱਤੇਂ ਪਰਦਾ ।
ਪਾਸ ਹੁੰਦੋਂ ਇਹ ਦਰਦ ਸੁਣੇਂਦੋਂ, ਵਾਹ ਦਰਦਾ ਵਾਹ ਦਰਦਾ ।
ਪੋਹ ਮਹੀਨਾ ਠੰਢਾ ਚੜ੍ਹਿਆ, ਜਿਗਰ ਵਧੇਰਾ ਸੜਿਆ ।
ਲੰਮੀਂ ਰਾਤ ਫ਼ਿਰਾਕ਼ਾਂ ਵਾਲੀ, ਯਾਰ ਨ ਮੁੜ ਘਰ ਵੜਿਆ ।
ਘਰ ਮੇਰੇ ਤੂੰ ਪੈਰ ਨ ਪਾਵੇਂ, ਦੇਖ ਦੁੱਖਾਂ ਦੀਆਂ ਆਹੀਂ ।
ਇਹ ਆਖ਼ਿਰ ਦੁੱਖ ਲਾਏ ਤੂੰਹੇ, ਹੁਣ ਕਿਉਂ ਹਟੇਂ ਪਿਛਾਹੀਂ ।

---

1. ਪ੍ਰਿਥਵੀ ਭਰ ਦਾ 2. ਚੰਗੇ ਨਸੀਬ ਵਾਲਾ 3. ਫ਼ੌਜਾਂ 4. ਚੰਗਿਆੜੇ ।

ਦੀਦ ਤੂੰਹੀ ਦੁੱਖ ਤੇਰਾ ਮੈਨੂੰ, ਮੈਂ ਤੇਰੀ ਤੂੰ ਮੇਰਾ ।
ਤੂੰਹੇ ਦੌਲਤ ਤੂੰਹੀਂ ਮਾਲਿਕ, ਤੂੰਹੀਂ ਆਪ ਲੁਟੇਰਾ ।
ਮਾਘ ਮਘਾਈ ਦਿਨ ਦੀ ਆਤਿਸ਼, ਜਾਨ ਗਈ ਹੋ ਬੇਰੇ ।
ਜਿਉਂ ਜਿਉਂ ਕਰਾਂ ਇਲਾਜ ਦੁੱਖਾਂ ਦਾ, ਤਿਉਂ ਤਿਉਂ ਹੋਣ ਵਧੇਰੇ ।
ਕਰ ਘਾਇਲ ਤੂੰ ਮੁੜ ਨ ਮਿਲਿਆ, ਤੇ ਇਹ ਦਰਦ ਨ ਮੁੱਕੇ ।
ਕਾਠ[1] ਹੋਇਆ ਤਨ ਮਨ ਸੁੱਕ ਮੇਰਾ, ਜ਼ਾਲਿਮ ਨੈਣ ਨ ਸੁੱਕੇ ।
ਜੇ ਇਕ ਵਾਰ ਮਿਲੇਂ ਮੈਂ ਪੁੱਛਾਂ ਬਾਦ ਸਲਾਮ ਦੁਆਈਆਂ ।
ਤੂੰ ਇਹ ਨੈਣ ਮੇਰੇ ਵਿਚ ਕਿੱਥੋਂ ਨਦੀਆਂ ਟੋਰ ਵਗਾਈਆਂ ।
ਫੱਗਣ ਮਾਹ ਫ਼ਿਰਾਕੋਂ ਰੋਂਦੀ, ਪਏ ਅੱਖੀਂ ਵਿਚ ਰੋਹੇ[2] ।
ਵਾਹਵਾ ਇਸ਼ਕ ਤੇਰੇ ਨੇ ਮੈਨੂੰ, ਦੁੱਖ ਦਿਤੇ ਸੁਖ ਖੋਹੇ ।
ਹੁਣ ਇਹ ਅੱਖੀਆਂ ਸਵੀਆਂ ਨਾਹੀਂ, ਨੀਂਦ ਗਇਓਂ ਲੈ ਨਾਲੇ ।
ਆਣ ਦਿਖਾ ਉਹ ਸ਼ੋਅਲਾ ਨੂਰੀ, ਖੁੱਲਿਆਂ ਨੈਣਾਂ ਵਾਲੇ ।
ਦਿਨ ਦਾ ਖ਼ੂਨ ਅੱਖੀਂ ਥੀਂ ਵਹਿੰਦਾ, ਗ਼ਮ ਦੀਆਂ ਵਗਣ ਕਟਾਰਾਂ ।
ਵਿਚ ਕਜ਼ੀਆਂ ਤੇਰਿਆਂ ਰੋਂਦੀ, ਗਏ ਮਹੀਨੇ ਬਾਰਾਂ ।
ਏਸੇ ਹਾਲ ਜ਼ੁਲੈਖ਼ਾ ਤਾਈਂ, ਸਾਰਾ ਸਾਲ ਵਿਹਾਇਆ ।
ਨ ਉਹ ਖੁੱਲੀਆਂ ਨੀਂਦਾਂ ਗ਼ਾਲਿਬ, ਨ ਉਹ ਯਾਰ ਦਿੱਸਾਇਆ ।
ਜਰਿਆ ਬਰਸ ਦਿਨੇ ਗ਼ਮ ਭਾਰਾ, ਤਾਕ਼ਤ ਰਹੀ ਨ ਭੋਰਾ ।
ਅੱਖੀਂ ਪੱਕ ਰਹਣ ਵਿਚ ਲਾਲੀ, ਬਦਨ ਗਇਆ ਹੋ ਖੋਰਾ[3] ।
ਇੱਕੋ ਸਾਲ ਜ਼ੁਲੈਖਾ ਤਾਈਂ, ਗ਼ਮ ਦੇ ਸੋਜ਼ ਵਬਾਲੋਂ ।
ਦੋਜ਼ਖ ਦੇ ਵਿਚ ਕੱਟਣ ਨਾਲੋਂ, ਬੜਾ ਹਜ਼ਾਰਾਂ ਸਾਲੋਂ ।
ਗੁਜ਼ਰਿਆ ਸਾਲ ਇਕਾਹਰ ਗ਼ਮ ਦਾਂ, ਹੁਣ ਦੋਹਰੇ ਦੀ ਵਾਰੀ ।
ਵਗੇ ਕਲਾਮ ਦਿਲੋਂ ਦੋ ਹਰਫ਼ੀ, ਤਾਲਿਅ ਫ਼ਾਲ[4] ਵਿਚਾਰੀ ।
ਹੋ ਸਾਬਿਰ ਤੇ ਸ਼ਾਕਿਰ ਸਾਬਿਤ, ਸਿਰ ਪੁਰ ਸਭ ਗ਼ਮ ਚਾਇਆ ।
ਹੁਣ ਤਾਕਤ ਨੇ ਹਾਲਤ ਬਦਲੀ, ਸੜ ਬਲ ਹਾਸਿਲ[5] ਪਾਇਆ ।
ਨਿਤ ਕਰਾਂ ਫ਼ਰਿਆਦਾਂ ਆਹੀਂ, ਅੱਲ੍ਹਾ ਦੇ ਦਰਬਾਰੇ ।
ਤਾਂ ਉਹ ਯਾਰ ਮਿਲੇ ਵਿਚ ਸੁਫ਼ਨੇ, ਦੇਖ ਲਵਾਂ ਦੀਦਾਰੇ ।
ਕੋਸ ਜ਼ਬਾਨੋਂ ਤੀਰ ਦੁਆਈਂ, ਦਿਨ ਵਿਚ ਲਖ ਲਖ ਵਾਹੇ
ਤਾਂ ਇਕ ਤੀਰ ਨਿਸ਼ਾਨੇ ਲੱਗਾ, ਕੂਕ ਸੁਣੀ ਦਰਗਾਹੇ ।

---

1. ਲੱਕੜ 2. ਟੁਕੜੇ 3. ਖੁਰਿਆ ਹੋਇਆ 4. ਨੇਕ ਸ਼ਗਨ 5. ਤੱਤ, ਸਿੱਟਾ, ਮੁਰਾਦ ।

# ਜ਼ੁਲੈਖ਼ਾ ਦਾ ਦੂਜੀ ਵਾਰ ਸੁਫ਼ਨਾ ਦੇਖਣਾ

ਭਰ ਸਾਕੀ ਦੇ ਦੂਜੀ ਵਾਰੀ, ਤੇਜ਼ ਨਸ਼ੇ ਦਾ ਕਾਸਾ ।
ਖ਼ੁਦੀ ਤਕੱਬੁਰ ਮਾਨ ਗੁਮਾਨਾਂ, ਰਹੇ ਜਹੱਨਮ ਵਾਸਾ ।
ਸੌਦਾਈਆਂ ਦੀ ਹੈਰਤ ਮੰਦੀ, ਅੱਗੇ ਥੀਂ ਵਧ ਜਾਵੇ ।
ਕਰੇ ਇਲਾਜ ਤੇ ਪਵੇ ਤ੍ਰਜ਼ੀਆ, ਦਿਲ ਵੇਚੇ ਗ਼ਮ ਖਾਵੇ ।
ਸ਼ਿਕਵੇ[1] ਰੰਜ ਪਿਆਰੇ ਵਾਲਾ, ਕੌਲ ਸੁਣੇ ਉਠ ਜਾਵੇ ।
ਪੈਮਾਨਾਂ ਦੇ ਪੱਕੇ ਰੱਸੇ, ਵਟ ਹੱਥੀਂ ਗਲ ਪਾਵੇ ।
ਜੇ ਬੋਲੇ ਤੇ ਬੋਲ ਨ ਸੱਕੇ, ਚੁੱਪ ਰਹੇ ਰੁੜ੍ਹ ਜਾਵੇ ।
ਦੁਖ ਖ਼ਰੀਦੇ ਦਰਦ ਵਿਹਾਜੇ, ਬਹਰ ਫ਼ਿਰਾਕੀਂ ਨ੍ਹਾਵੇ ।
ਵਸਲ ਮੰਗੇ ਤੇ ਮਿਲੇ ਵਿਛੋੜਾ, ਯਾਰ ਮੰਗੇ ਤੇ ਦੂਤੀ[2] ।
ਇਸ ਮੰਜ਼ਿਲ ਵਿਚ ਸਾਬਿਤ ਹੋਵੇ, ਅੰਦਰ ਇਸ਼ਕ ਸਬੂਤੀ ।
ਏਹਾ ਮੰਜ਼ਿਲ ਮੁਸ਼ਕਲ ਭਾਰੀ, ਔਖੀਆਂ ਇਸਦੀਆਂ ਵਾਟਾਂ ।
ਸਾਹ ਭਰੇਂਦਿਆਂ ਨਦਰੀ ਆਵਣ, ਜਿਗਰ ਜਲੇਂਦਿਆਂ ਲਾਟਾਂ ।
ਬਿਰਹੋਂ [3]ਸੋਜ਼ ਗੁਦਾਜ਼ਾਂ[3] ਲੁੱਟੀ, ਹਿਜਰ ਸਤਾਈ ਹੋਈ ।
ਉਹ ਜ਼ੁਲੈਖ਼ਾ ਮਾਨ ਤ੍ਰੁੱਟੀ, ਨੈਣ ਲਹੂ ਭਰ ਰੋਈ ।

## ਰਾਤ ਦੀ ਸਿਫ਼ਤ ਵਿਚ

ਰਾਤ ਇੱਕਾ ਇਸ ਓਹਾ ਜੇਹੀ, ਕਾਲੀਆਂ ਜ਼ੁਲਫ਼ਾਂ ਵਾਲੀ ।
ਖ਼ੂਨ ਭਰਾਏ ਦਾਮਨ ਵਾਲੀ, ਵਿਚ ਸ਼ਫ਼ਕ[4] ਦੀ ਲਾਲੀ ।
ਜ਼ਾਲਿਮ ਦੀ ਉਸ ਕਬਰੋਂ ਆਂਦੀ, ਮੰਗ ਉਧਾਰ ਸਿਆਹੀ ।
ਤੇ ਇਕ ਦੋਸ਼[5] ਉਪਰ ਲਟਕਾਈ, ਕਹਕਸ਼ਾਂ[6] ਦੀ ਫਾਹੀ ।
ਤੇ ਇਸ ਯਾਰ ਵਿਛੁੰਨਿਆਂ ਕੋਲੋਂ, ਦਾਗ਼ ਲਏ ਮੰਗ ਦਿਲਦੇ ।
[7]ਨਸਰਿ-ਵਾਕਿਆ[7] ਫਾਹ ਖ਼ਾਸ ਲਿਆਂਦਾ, ਸਨ ਦੋਵੇਂ ਪੱਰ ਹਿਲਦੇ ।
ਧੁਰ ਬਰਜਾਸ[8] ਜਿਗਰ ਬਰਜੀਸੋਂ[9], ਕੌਸ ਧਰੀ ਕੁਰਬਾਨੀ ।
ਧੋ ਕਾਫ਼ੂਰ ਘੱਤੇ ਦੁਖ ਜ਼ੁਹਰਾ, ਤੋੜ ਸ਼ਰਫ਼[10] ਮੀਜ਼ਾਨੀ[11] ।
ਗੋਰ ਘੱਤੀ ਬਹਰਾਮ[12] ਤਲੇ ਵਲ, ਝਾੜ ਰੰਗੋਂ ਅੰਗਿਆਰੇ ।
[13]ਕਾਜ਼ੀ-ਇ-ਚਰਖ਼[13] ਤਹੱਯੁਰ ਅੰਦਰ, ਭਰੇ ਨ ਦਾਦ ਦੋਬਾਰੇ ।
ਕਾਰਣ ਅਕ਼ਲ ਵਬਾਲ ਫ਼ਲਕ ਨੇ, ਧਰਿਆ ਤੀਰ ਕਮਾਨੇ ।
ਤੇ ਨਾਹੀਦ-ਸਫ਼ੈਦ ਦੰਦਾਂ ਦੇ, ਰੰਗੇ ਰੰਗ ਕੈਵਾਨੇ[15] ।

---

1. ਸ਼ਿਕਾਇਤਾਂ 2. ਤੁਹਮਤ 3. ਜਲਨ 4. ਸੁਰਖ਼ੀ, ਸੰਝ ਦੀ 5. ਮੋਢੇ 6. ਆਕਾਸ਼ ਗੰਗਾ 7. ਅਸਮਾਨ ਦਾ ਗਿਧ, ਦੱਖਣੀ ਧੁਰੇ ਵਲ ਇਕ ਰੌਸ਼ਨ ਸਿਤਾਰਾ। ਇਸ ਨੂੰ "ਉਤਰਨ ਵਾਲਾ" ਗਿਧ ਇਸ ਕਰਕੇ ਆਖਦੇ ਹਨ ਕਿ ਇਸ ਦੇ ਨਾਲ ਲਗਦੇ ਤਾਰਿਆਂ ਕਾਰਣ ਇਸ ਦੀ ਸ਼ਕਲ ਅਜੇਹੀ ਭਾਸਦੀ ਹੈ। 8. ਨਿਸ਼ਾਣੇ 9. ਬ੍ਰਹਸਪਤਿ ਤਾਰਾ ਇਸ ਨੂੰ 'ਕਾਜ਼ੀਏ ਫ਼ਲਕ' ਵੀ ਆਖਦੇ ਹਨ 10. ਚੋਟੀ. ਸਿਖਰ 11. ਇਕ ਬੁਰਜ, ਤੁਲਾ 12. ਬਹਰਾਮਿ-ਚਰਖ਼, ਮੰਗਲ ਤਾਰਾ 13. ਬਹ੍ਰਸਪਤਿ ਤਾਰਾ 14. ਜ਼ੁਹਰਾ (ਸ਼ੁਕਰ ਤਾਰਾ) 15. ਸਤਵਾਂ ਆਸਮਾਨ ।

[1]ਨੱਯਰਿ-ਆਜ਼ਿਮ[1] ਦੇ ਵਿਚ ਮਾਤਮ, ਪਹੁਤੀ ਰਾਤ ਸਿਆਹੀ ।
ਗੁਲ ਹੋ ਗਇਆ ਚਿਰਾਗ਼ ਫ਼ਲਕ ਦਾ, ਕੁਦਰਤ ਵਾਹ ਇਲਾਹੀ ।
ਮੀਨਾਕਾਰ ਹਿੱਸਾਰ[2] ਸਮਾਵੀ[3], ਭਰੇ ਬਰੂਜ[4] ਬਲਾਈਂ ।
ਰੋਹੜੇ ਤੋਲ ਤਰਾਜ਼ੂ[5] ਜੌਜ਼ਾ, ਦਿਲੋਂ ਬਲਾ ਹਵਾਈਂ ।
ਜ਼ਹਰ ਜਰਾਰਿਓਂ[6] ਸਣ ਸਰਤਾਨੇ[7], ਹੂਤ[8] ਰੁੜ੍ਹੀ ਦਰਿਆਈਂ ।
ਹਰ ਸੀਨਾ ਛੇਦ ਕਮਾਨ ਕਦਰ ਦੀ, ਜ਼ਰਬੋਂ ਚਲੇ ਈਜ਼ਾਈਂ ।
ਨੀਲੀ ਚਾਦਰ ਤਾਣ ਫ਼ਲਕ ਨੇ, ਜੜ ਜੜ ਸ਼ੀਸ਼ੇ ਲਾਏ ।
[9]ਕੋਹ-ਕਾਫ਼[9] ਥੀਂ ਰੰਗੇ ਹੋਏ, ਗਲ ਪੈਰਾਹਿਨ ਪਾਏ
ਚੜ੍ਹਿਆ ਰੰਗ [10]ਸ਼ਹਾਬਿ ਸ਼ੁਹਬ[10] ਥੀਂ, ਵੱਸਿਆ ਵਿੱਚ ਦਿਲਾਂ ਦੇ ।
ਵਿਚ [11]ਨਬਾਤੁਨ ਨਅਸ਼[11] ਸੁਹਾਵੇ ਨੁਕਤਿਓਂ ਦਰਦ ਵਸਾਂਦੇ[12] ।
ਧਰੇ ਨਗੀਨ ਅੰਗੁਸ਼ਤ[13] ਦੋ-ਪੈਕਰ[14], ਖ਼ੂਨੀ ਨਕਸ਼ਾਂ ਵਾਲੇ ।
ਦਫ਼ਤਰ ਦਰਦ ਮੁਨੱਕਸ਼ ਭਰਕੇ, [15]ਅਹਲਿ-ਜਹਾਂ[15] ਸਿਰ ਡਾਲੇ ।
ਜਾਨਵਰਾਂ ਦੀਆਂ ਜੀਭਾਂ ਉੱਤੇ, ਜੜ ਜੜ ਮੁਹਰਾਂ ਲਾਈਆਂ ।
ਨੀਂਦਾਂ ਦੇ ਵਿੱਚ ਮਸਤੀਆਂ ਚਾਈਆਂ, ਨ ਉਹ ਦੇਣ ਦੁਹਾਈਆਂ ।
ਕੁੱਕੜ ਦਾ ਗਲ ਸ਼ਹਪਰ[16] ਹੇਠਾਂ, ਧਸਿਆ ਸ਼ੀਰੀਂ ਖ਼੍ਵਾਬੋਂ ।
ਲਹ ਦਿਲ ਗਏ ਤਹਜੱਦ[17]-ਖ੍ਵਾਨਾਂ, ਨੀਂਦਰ ਦੁਖ ਸਵਾਬੋਂ ।
ਪਇਆ ਮੁਅੱਜ਼ਿਨ[18] ਬੇਖ਼ੁਦ ਹੋ ਕੇ, ਗ਼ਫ਼ਲਤ ਭਰੇ ਹਜਾਬੋਂ ।
[19]ਖ਼ੈਰੁਨ ਨੌਮ[19] ਪੁਕਾਰਿਆ ਸੁਫ਼ਨੇ, ਚਸ਼ਮਾਂ ਦੇ ਮਹਰਾਬੋਂ ।
ਲੋਕ ਸੁੱਤੇ ਤੇ ਹੋਰ ਪੰਖੇਰੂ, ਜੰਗਲ ਬਾਸ ਬਲਾਈਂ ।
ਮਛੀਆਂ ਦੀ ਕੁਝ ਖ਼ਬਰ ਨ ਮੈਨੂੰ, ਕਿਆ ਕਰਨ ਦਰਿਆਈਂ ।
ਇੱਕ ਜੁਲੈਖ਼ਾ ਕੱਲੀ ਜਾਗੇ, ਜ਼ਾਨੂੰ ਤੇ ਸਿਰ ਧਰਿਆ ।
ਸਿਰ ਖ਼ਾਲੀ ਦਾਨਾਈਓਂ ਹੋਸ਼ੋਂ, ਦਿਲ ਦਰਦਾਂ ਥੀਂ ਭਰਿਆ ।
ਨੀਰ ਵਗਾਵੇ ਸਬਰ ਰੁੜ੍ਹਾਵੇ, ਆਪਣਾ ਆਪ ਖਪਾਵੇ ।
ਤੇ ਵਿੱਚ ਦਰਦਾਂ ਖਪਦੀ ਜਾਵੇ, ਰੋ ਰੋ ਕੇ ਫ਼ਰਮਾਵੇ ।

## ਜ਼ੁਲੈਖ਼ਾ ਦਾ ਰੁਦਨ

ਵਾਹ ਦਰਦਾ ਉਹ ਕੀ ਸ਼ੈ ਹੋਸੀ, ਮੈਂ ਜਿਸ ਮਾਰ ਗੁਜ਼ਾਰੀ ।
ਵਾਹ ਕਿਸਮਤ ਮੈਂ ਕੇਹੇ ਤਾਲਿਆ, ਇਹ ਕਵੇਹੀ ਯਾਰੀ ।
ਕਿੱਧਰ ਗਈਆਂ ਉਹ ਵਡਿਆਈਆਂ, ਮੇਰੇ ਨਾਜ਼ ਨਿਹੋਰੇ ।
ਬਿਰਹੋਂ ਮੈਂ ਪੁਰ ਕੀਤੇ ਜ਼ੋਰੇ, ਦਰਦ ਵੜੀ ਲੈ ਗੋਰੇ ।

---

1. ਸਭ ਤੋਂ ਵੱਡਾ ਸਿਤਾਰਾ ਭਾਵ ਸੂਰਜ 2. ਗੜ੍ਹ 3. ਆਕਾਸ਼ ਦਾ 4. ਬੁਰਜ ਦਾ ਬਹੁਵਚਨ ਹੈ 5. ਮਿਥੁਨ ਰਾਸ਼ੀ, ਆਕਾਸ਼ ਦੀਆ ਬਾਰ੍ਹਾਂ ਰਾਸ਼ੀਆਂ ਵਿੱਚੋਂ ਤੀਜੀ ਰਾਸ਼ੀ 6. ਦਮ ਖਿੱਚ ਲੈਣ ਵਾਲਾ 7. ਕੇਕੜਾ, ਆਸਮਾਨ ਦਾ ਚੌਥਾ ਬੁਰਜ 8. ਮੱਛਲੀ, ਮਾਹੀ, ਬਾਰ੍ਹਵੇਂ ਬੁਰਜ ਦਾ ਨਾਂ ਹੈ 9. ਵੇਖੋ ਅੰਤਕਾ 10. ਟੁਟਦਾ ਹੋਇਆ ਤਾਰਾ 11. ਵੇਖੋ ਅੰਤਕਾ 12. ਵਿਸਰਦੇ 13. ਅੰਗੁਲੀ 14. ਜੌਜ਼ਾ 15. ਦੁਨੀਆਂ ਵਾਲਿਆ ਦੇ ਸਿਰਾਂ ਤੇ 16 ਵੱਡੇ ਪੱਰਾਂ ਹੇਠ 17. ਅੱਧੀ ਰਾਤ ਵੇਲੇ ਪੜ੍ਹੀ ਗਈ ਨਮਾਜ਼ 18. ਅਜ਼ਾਨ (ਬਾਂਗ) ਦੇਣ ਵਾਲਾ 19. ਮਿੱਠੀ ਨੀਂਦ ।

ਏਹਾ ਆਹੀਂ ਮੇਰੀ ਕ਼ਬਰੋਂ, ਵਗਣ ਕ਼ਿਆਮਤ ਤਾਈਂ ।
ਖ਼ਾਕ ਮੇਰੀ ਥੀਂ ਮੈਂ ਪੁਕਾਰਾਂ, ਮੈਂ ਜਲ ਗਈ ਈਜ਼ਾਈਂ[1] ।
ਦਮ ਕਾਈ ਮੈਂ ਦਰਦ ਲੁੱਟੀ ਦਾ, ਇਸ ਦੁਨੀਆ ਵਿਚ ਵਾਸਾ ।
ਤੇ ਇਸ ਹਾਲ ਖ਼ਰਾਬੀ ਵਾਲੇ, ਮੱਤ ਕਾ[2] ਮਰੇ ਨਿਰਾਸਾ ।
ਜੇ ਦੋ ਬਾਰ ਨ ਜ਼ਾਹਿਰ ਦਿੱਸੇ, ਤੇ ਤੂੰ ਨਜ਼ਰ ਨ ਆਵੇਂ ।
ਸੁਫ਼ਨੇ ਦੇ ਵਿੱਚ ਮੇਰੇ ਕੋਲੋਂ, ਕਿਉਂ ਹੁਣ ਲੁਕਿਆ ਜਾਵੇਂ ।
ਜਿਸ ਦਿਨ ਦਾ ਵਿੱਚ ਖ਼੍ਵਾਬੇ ਦਿੱਸਿਓਂ, ਮੈਨੂੰ ਨੀਂਦ ਨਾ ਆਈ ।
ਜਿਸ ਦਿਨ ਦਾ ਤੂੰ ਛੋਡ ਸਿਧਾਇਓਂ, ਮੈਨੂੰ ਸੁਰਤ ਨਾ ਕਾਈ ।
ਮੈਂ ਰਾਤਾਂ ਵਿੱਚ ਕੱਲੀ ਬਹੁ ਬਹੁ, ਪੇਸ਼ ਧਰੇ ਗ਼ਮ ਤੇਰੇ ।
ਮੈਂ ਜਾਗਾਂ ਤੇ ਤਾਲਿਆ ਸੁੱਤੇ, ਵਾਹਵਾ ਤਾਲਿਆ ਮੇਰੇ ।
ਤਾਲਿਆ ਕੋਲੋਂ ਮੈਂ ਅੱਜ ਰਾਤੀਂ, ਮੰਗਾਂ ਨੀਂਦ ਉਧਾਰੀ ।
ਜੇ ਉਹ ਜਾਗੇ ਤਾਂ ਮੈਂ ਸੌਵਾਂ, ਮੀਟ ਅੱਖੀਂ ਇੱਕ ਵਾਰੀ ।
ਕੇਹੀ ਕੀਤੀ ਮੈਂ ਨਾਲ ਪਿਆਰੇ, ਬਿਸਤਰ ਖ਼ਾਰ[3] ਖਿਲਾਰੇ ।
ਏਹਾ ਮੈਨੂੰ ਸੌਣ ਨ ਦੇਵਣ, ਦੁੱਖ ਦਿਲੋਂ ਸੋ ਭਾਰੇ ।
ਪਹੁੰਚ ਕਦਾਹੀਂ ਦੇਖ ਪਿਆਰੇ, ਦੋ ਚਸ਼ਮਾਂ ਦੇ ਕਾਰੇ ।
ਕੇਡਕ ਜ਼ਖ਼ਮ ਵੱਜੇ ਦਿਲ ਭਾਰੇ, ਬਿਰਹੋਂ ਦੇ ਪੈਕਾਰੇ[4] ।
ਵਲ ਵਲ ਤੇਰਿਆਂ ਦਰਦਾਂ ਮੈਨੂੰ, ਚਾ ਆਤਿਸ਼ ਵਿੱਚ ਪਾਇਆ ।
ਬੇ ਤਕ਼ਸੀਰ ਸੁੱਟੀ ਕਰ ਘਾਇਲ, ਤੈਨੂੰ ਤਰਸ ਨ ਆਇਆ ।
ਮਾਰ ਗਇਓਂ ਕਰ ਚਾਰ ਗਇਓਂ, ਤੂੰ ਟੁਕੜੇ ਮੇਰੇ ਦਿਲਦੇ ।
ਹੋਏ ਜ਼ਖ਼ਮ ਪੁਰਾਣੇ ਦਿਲਦੇ, ਤੇ ਹੁਣ ਮੂਲ ਨ ਮਿਲਦੇ ।
ਜੇ ਤੂੰ ਮਿਲੇਂ ਮਿਲਣ ਘਾ ਸਾਰੇ, ਹੋਰ ਇਲਾਜ ਨ ਕਾਈ ।
ਮੈਂ ਬਲਿਹਾਰ ਨ ਮਾਰ ਫ਼ਿਰਾਕੋਂ, ਕਰ ਜਾ ਦੂਰ ਜੁਦਾਈ ।
ਏਹਾ ਉਸਦੀ ਗਿਰਯਾਜ਼ਾਰੀ, ਗ਼ਮ ਏਹਾ ਫ਼ਰਿਆਦਾਂ ।
ਤਾਂ ਨੀਂਦਰ ਦਾ ਝੋਲਾ ਵਗਿਆ, ਲੱਗੀਆਂ ਮਿਲਣ ਮੁਰਾਦਾਂ ।
ਰੋਂਦੀ ਰੋਂਦੀ ਅੱਖੀਂ ਉੱਤੇ, ਝਿੱਮਣੀਆਂ ਝੁੱਲ ਪਈਆਂ ।
ਦੋਵੇਂ ਅੱਖੀਆਂ ਮੀਟੀਆਂ ਗਈਆਂ, ਬੰਨ੍ਹ ਕਜ਼ਾ ਨੇ ਲਈਆਂ ।
ਤੇ ਉਹ ਜੀਭ ਟਿਕਾਣੇ ਆਈ, ਲਬਾਂ ਹਿਲਣ ਥੀਂ ਹਟੀਆਂ ।
ਨੀਂਦਰ ਨੇ ਆ ਜ਼ਖ਼ਮ ਜਿਗਰ ਤੇ, ਬੰਨ੍ਹ ਵਿਖਾਈਆਂ ਪਟੀਆਂ ।
ਉਹ ਆਹਾਂ ਦੀ ਮਦ[6] ਜੋ ਲੰਮੀ, ਸਾਕਨ[7] ਕਰ ਦਿਖਲਾਈ ।
ਪਸ਼ ਦੋ ਜ਼ੇਰ ਜ਼ਬਰ ਦੇ ਲਬ ਤੇ, ਮੁਹਰ ਖ਼ਾਮੋਸ਼ੀ ਲਾਈ ।

---

1. ਦੁਖਾਂ ਵਿਚ 2. ਕੋਈ 3. ਕੰਡੇ 4. ਤੀਰ, ਕਾਨੀ 5. ਤਕਦੀਰ 6. ਦੀਰਘ ਸ਼ਵਰ 7. ਸਵਰ ਰਹਿਤ।

ਜ਼ਮ[1] ਰਹੀਆਂ ਦੋ ਲਬਾਂ ਫ਼ਗਾਨੋਂ[2], ਕਸਰ ਦਿਲੋਂ ਉਠ ਧਾਣੀ।
ਫਤਹ ਹੋਇਆ ਉਹ ਕੋਟਿ-ਮਕਾਸਿਦ[3], ਚਸ਼ਮ ਸੁਕਾਏ ਪਾਣੀ।
ਅੱਖੀਂ ਮਲੀਆਂ ਤੇ ਦਿਲ ਖੁੱਲ੍ਹਾ, ਅਸਰ ਦੁਆਈਂ ਹੋਇਆ।
ਚਸ਼ਮ ਸੁੱਤੀ ਤੇ ਤਾਲਿਆ ਜਾਗੇ, ਖ਼ੁਸ਼ੀ ਜੰਮੀ ਗ਼ਮ ਮੋਇਆ।

## ਖ਼੍ਵਾਬ ਵਿੱਚ ਨੂਰੀ ਸੂਰਤ ਦਾ ਮੁੜ ਪ੍ਰਗਟ ਹੋਣਾ

ਤਾਂ ਸੁਫਨੇ ਵਿੱਚ ਦੂਜੀ ਵਾਰੀ, ਓਹਾ ਸ਼ਕਲ ਦਿਸ ਆਈ।
ਓਹੋ ਰਮਜ਼ਾਂ ਓਹੋ ਗ਼ਮਜ਼ੇ, ਜ਼ਰਾ ਫ਼ਰਕ ਨ ਕਾਈ।
ਓਹੋ ਨਾਜ਼ ਨਿਹੋਰਾ ਤਾਜ਼ਾ, ਉਹੋ [4]ਸਰਵਿ ਖ਼ਰਾਮਾਂ[4]।
ਓਹੋ ਸ਼ਹਦ ਕ੍ਰਿਸ਼ਮਿਓਂ[5] ਰਸਦਾ, ਤੇਰੀ ਬਹੀ ਬਾਦਾਮਾਂ[6]।
ਓਹੋ ਕਾਰੇਹਾਰੀਆਂ ਜ਼ੁਲਫ਼ਾਂ, ਲੈਂਦੀਆਂ ਲਟਕ ਹੁਲਾਰੇ।
ਓਹੋ ਨੂਰ ਨਦੀ ਦੇ ਦੋਵੇਂ, ਠਾਠ ਛੱਡਣ ਰੁਖ਼ਸਾਰੇ।
ਓਹੋ ਲਾਲ ਲਬਾਂ ਰਤ ਭਿੰਨੀਆਂ, ਦੰਦ ਸ਼ਫਕ ਵਿਚ ਤਾਰੇ।
ਨੂਰਾਨੀ ਪੇਸ਼ਾਨੀ ਉਹੋ, ਬਿਜਲੀ ਦੇ ਲਿਸ਼ਕਾਰੇ।
ਓਹੋ ਤਾਕ ਭਵਾਂ ਦੇ ਦੋਵੇਂ, ਦੇਣ ਅਦਬ ਪਰਕਾਰੇ।
ਓਹੋ ਸਾਫ਼ ਬਿਰਹੋਂ ਦਾ ਸੇਲਾ, ਅਬਰੂ ਦੇ ਵਿਚਕਾਰੇ।
ਓਹੋ ਵੈਦ ਦੁਖਾਂ ਦਾ ਆਇਆ, ਜਿਸ ਲਾਏ ਦੁੱਖ ਭਾਰੇ।
ਓਹੋ ਯਾਰ ਜਿਦੇ ਵਿਚ ਦਰਦਾਂ, ਰੋ ਰੋ ਵਕਤ ਗੁਜ਼ਾਰੇ।
ਓਹੋ ਲੁਟ ਲੈ ਜਾਵਣ ਵਾਲਾ, ਮਿਲਿਆ ਦੂਜੀ ਵਾਰੀ।
ਓਹੋ ਜਿਸ ਦਿਆਂ ਵਿਚ ਕਜ਼ੀਆਂ, ਕੀਤੀ ਗਿਰਾਯਾਜ਼ਾਰੀ।
ਦੇਖ ਛੁਟੇ ਘਾ ਖ਼ੂਨ ਫੁਹਾਰੇ, ਦੇਖ ਕਦਮ ਸਿਰ ਧਰਦੀ।
ਰੋ ਰੋ ਪਕੜ ਕਦਮ ਦੀਆਂ ਤਲੀਆਂ, ਅਜਜ਼[7] ਹਜ਼ਾਰਾਂ ਕਰਦੀ।

## ਜ਼ੁਲੈਖ਼ਾ ਦੀ ਬਿਨੈ

ਐ ਦਿਲਦਾਰ ਕਮੰਦਾਂ ਵਾਲਿਆ, ਮਹਬੂਬਾ ਮੈਂ ਵਾਰੀ।
ਤੇਰੇ ਨਾਜ਼ ਕ੍ਰਿਸ਼ਮਿਆਂ ਉੱਤੇ ਮੈਂ ਕੁਰਬਾਨ ਬੇਚਾਰੀ।
ਜੀਵਨ ਜੋਗਿਆ ਜੋ ਕੁਝ ਹੋ ਗਿਆ, ਸੁਣ ਲੈ ਦਰਦ ਕਹਾਣੀ।
ਜੇ ਨ ਮਰੀ ਮੈਂ ਮਰ ਜਾਣੀ ਤੂੰ ਮਤ ਖ਼ਾਮ[8] ਪਛਾਣੀ।
ਮੈਂ ਪਰ ਤੇਰਿਆਂ ਦਰਦਾਂ ਬਾਝੋਂ, ਜੇ ਇਕ ਘੜੀ ਵਿਹਾਣੀ।
ਮਨਸਬ[9] ਇਸ਼ਕ ਹਰਾਮ ਮੇਰੇ ਪੁਰ, ਤੇ ਮੈਂ ਜਣਦਿਆਂ ਖਾਣੀ।
ਮੈਂ ਵਿਚ ਫ਼ਿਰਾਕ ਤੇਰੇ ਦੁੱਖ ਕੱਟੇ, ਜਾਨ ਗ਼ਮਾਂ ਵਿਚ ਡਾਲੀ।
ਜਿਸ ਦਿਨ ਦਾ ਤੂੰ ਪੁੱਟ ਸਿਧਾਇਓਂ, ਮੈਂ ਨ ਸੁਰਤ ਸਮ੍ਹਾਲੀ।
ਰੋਂਦਿਆਂ ਖ਼ੂਨ ਜਿਗਰ ਦਾ ਦਰਦੀ, ਨੈਣ ਰੰਗੇ ਵਿਚ ਲਾਲੀ।
ਨਾਲ ਤੇਰੇ ਗ਼ਮ ਬਿਰਹੋਂ ਵਾਲੇ, ਦਿਲ ਭਰਿਆ ਹੱਥ ਖ਼ਾਲੀ।

1. ਚੁਪ, ਮੀਟੀਆਂ ਹੋਈਆਂ 2. ਰੁਦਨ 3. ਮਕਸਦ ਦਾ ਕਿਲ੍ਹਾ 4. ਝੂਲਦਾ ਸਰਵ, ਸਰੂ 5. ਨਾਜ਼, ਨਿਹੋਰਾ, ਅੱਖਾਂ ਦੀਆਂ ਝਿੰਮਣੀਆਂ 6. ਅੱਖਾਂ ਤੋਂ ਭਾਵ ਹੈ 7. ਮਿੰਨਤਾਂ 8. ਕੱਚੀ 9. ਔਹਦਾ, ਪਦਵੀ।

ਨੈਣ ਮੇਰੇ ਪੁਰ ਹੰਝ ਜੁਦਾਈਓਂ, ਜਿਉਂ ਅਸਦਾਫ[1] ਲਆਲੀ[2] ।
ਵਿਚ ਫ਼ਿਰਾਕ ਤੇਰੇ ਦੇ ਮੇਰੀ, ਜਾਨ ਦੁੱਖਾਂ ਨੇ ਗਾਲੀ ।
ਜਿਸ ਦਿਨ ਦਾ ਤੂੰ ਮੇਰੇ ਉੱਤੇ, ਗ਼ਮਜ਼ਿਓਂ ਵਾਰ ਚਲਾਇਆ ।
ਮੈਨੂੰ ਸਬਰ ਆਰਾਮ ਤਸੱਲੀ, ਖ਼੍ਵਾਬੇ ਨਜ਼ਰ ਨ ਆਇਆ ।
ਜਿਸ ਦਿਨ ਦਾ ਮੈਂ ਤੈਨੂੰ ਡਿੱਠਾ, ਆਪਣਾ ਆਪ ਭੁਲਾਇਆ ।
ਜਿਸ ਦਿਨ ਦਾ ਮੈਂ ਤੈਨੂੰ ਪਾਇਆ, ਖ਼ੁਦ[3] ਨੂੰ ਰੋੜ੍ਹ ਵਗਾਇਆ ।
ਜਿਸ ਦਿਨ ਦਾ ਮੈਂ ਤੈਨੂੰ ਲੱਭਾ, ਹੋਰ ਸੱਭਾ ਸੁੱਟ ਪਾਇਆ ।
ਜਿਸ ਦਿਨ ਦਾ ਮੈਂ ਤੈਨੂੰ ਪੂਜਿਆ, ਪੂਜਾ ਦਾ ਵੱਲ ਆਇਆ !
ਜਿਸ ਦਿਨ ਦਾ ਤੂੰ ਮੈਂ ਘਰ ਆਇਆ, ਮੇਰਾ ਰਹਿਆ ਨ ਕਾਈ ।
ਜਿਸ ਦਿਨ ਦਾ ਤੂੰ ਮੈਨੂੰ ਲੁੱਟਿਆ, ਦਰਦਾਂ ਨੇ ਲੁੱਟ ਪਾਈ ।
ਜਿਸ ਦਿਨ ਦਾ ਤੂੰ ਲਾਂਬੂ ਲਾਇਆ, ਮੇਰੀ ਜਾਨ ਜਲਾਈ ।
ਜਿਸ ਦਿਨ ਦਾ ਤੂੰ ਹੱਥੋਂ ਛੁੱਟਾ, ਮੈਂ ਰੋਈ ਪਛਤਾਈ ।
ਜਿਸ ਦਿਨ ਦੀ ਤੂੰ ਮੇਰੇ ਉੱਤੇ ਵਾਹੀ ਤੇਜ਼ ਕਟਾਰੀ ।
ਖ਼ੂਨ ਜਿਗਰ ਦਾ ਆਬ ਦਿਲੇ ਦਾ, ਰਹਿਆ ਅੱਖੀਂ ਥੀਂ ਜਾਰੀ ।
ਜਿਸ ਦਿਨ ਵਿਚ ਸੁਫ਼ਨੇ ਦੇ ਮੈਂ ਤੇ, ਘੱਤ ਗਇਓਂ ਚਮਕਾਰਾ ।
ਤਿਸ ਦਿਨ ਦਾ ਤੂਫ਼ਾਨ ਅੱਖੀਂ ਥੀਂ, ਖੁਲ੍ਹ ਪਇਆ ਸੁ ਯਾਰਾ ।
ਮੈਂ ਵਿਚ ਦਰਦ ਤੇਰੇ ਦੇ ਰਹਸਾਂ, ਹੋਰ ਨ ਦਰਦ ਪਛਾਤਾ ।
ਮਰਨ ਚੰਗਾ ਕਰ ਲਖ ਲਖ ਵਾਰੀ, ਇਸ ਜੀਵਨ ਥੀਂ ਜਾਤਾ ।
ਦੇਖ ਮੇਰੇ ਦੁਖ ਆਜਿਜ਼ ਮਾਈ, ਜਣਨੇ ਥੀਂ ਪਛਤਾਈ ।
ਜਿਸ ਦਾਈ ਨੇ ਸ਼ੀਰ[4] ਚੁੰਘਾਇਆ, ਦੇਖ ਰਹੀ ਸੌਦਾਈ[5] ।
ਦਰਦ ਮੇਰੇ ਦੀਆਂ ਵਾਹਰਾਂ ਪਈਆਂ, ਦੇਸੀਂ ਖ਼ਬਰਾਂ ਗਈਆਂ ।
ਸ਼ੋਖੀਆਂ ਮੇਰੀਆਂ ਤੂੰ ਲੁੱਟ ਲਈਆਂ, ਰੋਂਦੀਆਂ ਮੇਰੀਆਂ ਸਈਆਂ ।
ਸਿਰ ਮੇਰੇ ਤੇ ਸਖ਼ਤੀਆਂ ਆਈਆਂ, ਰੋਂਦੀਆਂ ਦਾਈਆਂ ਮਾਈਆਂ ।
ਨੈਣ ਤੇਰੇ ਵਾਂਗ ਰੋੜ੍ਹ ਗਵਾਈਆਂ, ਮੇਰੀਆਂ ਸਭ ਵਡਿਆਈਆਂ ।
ਲਖ ਪਨਾਹ ਮੈਂ ਕੌਣ ਬਿਚਾਰੀ, ਤੇ ਵਿਚ ਕਿਸ ਸ਼ੁਮਾਰੇ !
ਵਿਚ ਮਹਰਾਬਾਂ ਤੇਰਿਆਂ ਦੋਹਾਂ, ਨਿਊਂਦੀਆਂ ਕੂਟਾਂ[6] ਚਾਰੇ ।
ਤੜਫ ਤੜਫ ਮੈਂ ਮਰਦੀ ਰਹੀ ਆਂ, ਮਰਨੋਂ ਪਰਲੇ ਪਾਰੇ ।
ਨੈਣ ਮੇਰੇ ਦੋ ਰੋਵਣ ਹਾਰੇ, ਨ ਸੁੱਕੇ ਜੜ੍ਹ ਮਾਰੇ ।
ਜੜ੍ਹ ਸੁੱਕੀ ਰਸ ਵਹੰਦੀਆਂ ਸ਼ਾਖ਼ਾਂ, ਵਾਹ ਬਿਰਹੋਂ ਦੇ ਕਾਰੇ ।
ਤਨ ਮਨ ਹੋਇਆ ਜਲ ਅੰਗਿਆਰੇ, ਨੈਣ ਵਗਣ ਦੁਖਿਆਰੇ ।

---

1. ਸਦਫ਼ (ਸਿੱਪੀ) ਦਾ ਬਹੁਵਚਨ ਹੈ 2. ਲੂ ਲੂ (ਮੋਤੀ) ਦਾ ਬਹੁਵਚਨ ਹੈ 3. ਆਪਣੇ ਆਪ ਨੂੰ 4. ਦੁੱਧ 5. ਪਾਗਲ 6. ਦਿਸ਼ਾਵਾਂ ।

ਵਿਛੜ ਗਇਓਂ ਜਦੋਂ ਦਾ ਮੈਥੀਂ, ਝਾਤ ਦਿਖਾ ਵਿਚ ਖ਼੍ਵਾਬੇ ।
ਆਹ ਜਲਾਈਆਂ ਗ਼ਮ ਦੀ ਤਾਬੇ, ਅਸ਼ਕ ਰੁੜ੍ਹਾਈਆਂ ਆਬੇ ।
ਇਹੋ ਤੇਰਿਆਂ ਦਰਦਾਂ ਵਾਲੇ, ਮੈਂ ਦਿਲ ਰਹੇ ਸਿਆਪੇ ।
ਹਿਜਰ ਤੇਰੇ ਦੇ ਇਹੋ ਮੈਨੂੰ, ਮਾਤਮ ਹਾਲ ਵਿਆਪੇ ।
ਨ ਮੈਂ ਮੋਈ ਨ ਮੈਂ ਜ਼ਿੰਦੀ, ਪਕੜ ਵਿੱਚੇ ਲਟਕਾਈ ।
ਸਾਲ ਪਿੱਛੇ ਹੁਣ ਕਰਮ[1] ਕਮਾਇਓ, ਦਿੱਤੀ ਆਣ ਦਿਖਾਈ ।
ਤੈਂ ਪੁਰ ਕ਼ਸਮ ਓਸੇ ਦੀ ਏਹਾ, ਜਿਸਦਾ ਹੈਂ ਤੂੰ ਬੰਦਾਂ ।
ਜਿਸਨੇਂ ਘਤ ਜ਼ੰਜੀਰ ਬਣਾਇਆ, ਕੁੰਡਲ ਜ਼ੁਲਫ਼ਾਂ ਸੰਦਾ ।
ਤੁਧ ਸੌਗੰਦ ਉਸੇ ਦੀ ਜਿਸਨੇ, ਅਬਰੂ ਤਾਕ਼[2] ਨਵਾਏ ।
ਵਿਚ ਮਹਰਾਬਾਂ ਤੇਰਿਆਂ ਦੋਹਾਂ, ਜ਼ਾਹਿਦ[3] ਪਕੜ ਝੁਕਾਏ ।
ਤੈਨੂੰ ਸੌਂਹ ਉਸ ਸਿਰਜਨਹਾਰੇ, ਬੇ ਐਬਾ ਸੁਲਤਾਨਾਂ ।
ਜਿਸ ਲਿਫਾਈਆਂ ਰੋਗ਼ਨ ਦੇ ਦੇ, ਤੇਰੀਆਂ ਭਵਾਂ ਕਮਾਨਾਂ ।
ਦੱਸ ਜਵਾਨਾ ਨਾਜ਼ੋਂ ਭਰਿਆ, ਰਮਜ਼ਾਂ ਦੇ ਉਸਤਾਦਾ ।
ਨੂਰੀ ਸੂਰਤ ਸੀਰਤ ਵਾਲਿਆ, ਰੈਅਨਾ[4] ਸਰਵ ਅਜ਼ਾਦਾ ।
ਤੀਰ-ਅੰਦਾਜ਼ਾ ਨੇਜ਼ਾ-ਬਾਜ਼ਾ, ਸ਼ੋਖਾ, ਭੌਂਦ ਸੱਯਾਦਾ[5] ।
ਸ਼ਹਿਨਸ਼ਾਹਾ ਬੇਧਰਵਾਹਾ, ਖੁਸ਼ਕਾਮਤ[6] ਸ਼ਮਸ਼ਾਦਾ ।
ਸੱਚ ਕਲਾਮ ਸਬਾਹੋਂ[7] ਸਾਦਿਕ[8], ਸਾਫ਼ ਗੌਹਰ ਦੀ ਆਬੋਂ ।
ਰੌਸ਼ਨ ਨੂਰੋਂ ਸ਼ੀਰੀਂ ਸ਼ਹਿਦੋਂ, ਖ਼ੁਸ਼ਬੂਨਾਕ ਗੁਲਾਬੋਂ ।
ਸਿਦਕੋਂ ਭਰੀ ਕਿਜ਼ਬ[9] ਥੀਂ ਖ਼ਾਲੀ, ਦਰਦ ਗਵਾਵਣ ਵਾਲੀ ।
ਕੌਣ ਕੋਈ ਤੂੰ ਕਿਹੜੀ ਕੂਟੋਂ, ਕੀ ਤੈਂ ਜਿਨਸ ਨਿਰਾਲੀ ।
ਵੱਸੇਂ ਜ਼ਿਮੀਂ ਯਾ ਅਸਮਾਨੇ, ਚੰਦ ਹੋਵੇਂ ਯਾ ਤਾਰਾ ।
ਯਾ ਤੂੰ ਸੂਰਜ ਯਾ ਤੂੰ ਬਿਜਲੀ, ਯਾ ਤੂੰ ਕੁਝ ਨਿਆਰਾ ।
ਯਾ ਤੂੰ ਸਿਰਫ਼ ਬਿਰਹੋਂ ਦਾ ਸ਼ੋਅਲਾ, ਯਾ ਆਹਾਂ ਦੀਆਂ ਲਾਟਾਂ ।
ਯਾ ਤੂੰ ਦਾਗ਼ ਗ਼ਮਾਂ ਦਾ ਰੌਸ਼ਨ, ਯਾ ਫ਼ੁਰਕਤ ਦੀਆਂ ਵਾਟਾਂ ।
ਯਾ ਤੂੰ ਆਰਿਫ਼ ਮੁਨਤਹੀ ਦੇ, ਨੂਰ ਦਿਲੇ ਦਾ ਸਾਰਾ ।
ਯਾ ਤੂੰ ਕੌਕਬਿ ਦੱਰੀ ਕਾਈ, ਨੂਰੋ ਨੂਰ ਪਸਾਰਾ ।
ਯਾ ਫ਼ੀ ਅਨਫ਼ੁਸਿਕੁਮ ਦੀ ਰਮਜ਼ੋਂ, ਤੈਂ ਵਲ ਕਰੇ ਇਸ਼ਾਰਾ ।
ਯਾ ਹੈਂ ਹਾਲਤਿ ਮੁੰਤਜ਼ਿਰਾਂ ਦੇ, ਦਿਲ ਦਾ ਦਰਦ ਅੰਗਿਆਰਾ ।
ਕੀ ਪੈਦਾਇਸ਼ ਕਿਹੜੀ ਜਿਨਸੋਂ ਕੀ ਕੁਝ ਹੈਂ ਸ਼ੈ ਕਾਈ ।
ਕਿੱਧਰ ਆਵੇਂ ਫੇਰੀਆਂ ਪਾਵੇਂ, ਮਤਲਬ ਤੁਧ ਕਿਆਈ ?

---

1. ਮਿਹਰ, 2. ਡਾਟਾਂ 3. ਪ੍ਰਹੇਜ਼ਗਾਰ 4. ਸੋਹਣਿਆ 5. ਸ਼ਿਕਾਰੀਆ 6. ਸੋਹਣੇ ਸਰੀਰ ਵਾਲਿਆ 7. ਸਵੇਰ ਤੋਂ ਵੀ 8. ਸੱਚਾ 9. ਝੂਠ ।

## ਜਵਾਬ ਨੂਰੀ ਸੂਰਤ ਦਾ

ਸੁਣ ਉਸਨੇ ਇਹ ਗਿਰਯਾਜ਼ਾਰੀ, ਅੰਤ ਏਹਾ ਫ਼ਰਮਾਇਆ ।
ਮੈਂ ਹਾਂ ਖ਼ਾਕੀ ਆਦਮਜ਼ਾਦਾ[1], ਸ਼ੌਕ[2] ਤੇਰੇ ਇਤ ਆਇਆ ।
ਜਿਉਂ ਤੂੰ ਮੇਰਿਆਂ ਦਰਦਾਂ ਅੰਦਰ, ਰੋ ਰੋ ਕਰੇਂ ਦੁਹਾਈ ।
ਓਵੇਂ ਮੈਂ ਭੀ ਸ਼ੌਕ ਤੇਰੇ ਦੀ, ਸਿਰ ਪੁਰ ਆਫ਼ਤ[3] ਚਾਈ ।
ਜੇ ਤੂੰ ਆਸ਼ਿਕ ਮੇਰੇ ਉੱਤੇ, ਮੈਂ ਕਦ ਇਸ਼ਕੋਂ ਖ਼ਾਲੀ ।
ਏਹਾ ਦਾਮ[4] ਮੇਰੇ ਗਲ ਗੁੱਝੀ, ਤੇਰੀਆਂ ਜ਼ੁਲਫ਼ਾਂ ਵਾਲੀ ।
ਜੇ ਤੇਰਾ ਵਿਚ ਸ਼ੌਕ ਮੇਰੇ ਦੇ ਦਰਦੀਂ ਵਕ਼ਤ ਵਿਹਾਇਆ ।
ਆਖ਼ਿਰ ਮੈਂ ਵਿਚ ਸ਼ੌਕ ਤੇਰੇ ਦੇ, ਹਾਂ ਵਿਚ ਦਰਦ ਸਵਾਯਾ ।
ਜਾਂ ਮੈਂ ਨਾਲ ਤੇਰੇ ਖ਼ੁਦ ਪਹਲੇ, ਦਿਲ ਥੀਂ ਸੱਚੀਆਂ ਲਾਈਆਂ ।
ਮੇਰੀਆਂ ਲਾਈਆਂ ਤੈਂ ਵਲ ਆਈਆਂ, ਤੂੰ ਲਾਈਆਂ ਮੈਂ ਪਾਈਆਂ ।
ਜੇ ਮੈਂ ਤੈਂ ਵਲ ਨ ਰੁਖ਼ ਕਰਦਾ, ਤੂੰ ਕਦ ਮੈਂ ਵਲ ਝੁਕਦੀ ।
ਜੇ ਮੈਂ ਹਾਲ ਤੇਰਾ ਨ ਪੁੱਛਦਾ, ਤੂੰ ਦਰਦੀਂ ਮਰ ਮੁਕਦੀ ।
ਯਾਦ ਰੱਖੀਂ ਮਤ ਮੇਰੇ ਬਾਝੋਂ, ਹੋਰਸ ਨੂੰ ਗਲ ਲਾਏਂ ।
ਇਸ਼ਕੋਂ ਹਰਗਿਜ਼ ਹਿੱਲ ਨ ਜਾਈਂ, ਸਾਬਿਤ ਕਦਮ ਟਿਕਾਏਂ ।
ਇਹ ਅਮਾਨਤ ਇਸ਼ਕ ਅਸਾਡਾ, ਪੂਰਾ ਪਾਰ ਨਿਭਾਈਂ ।
ਸੱਟ ਵਿਚਕਾਰ ਨ ਹਾਰੀਂ ਕੌਲੋਂ[5], ਜਾਵੇਂ ਮਤਾਂ ਅਜ਼ਾਈਂ ।
ਧਰਤ ਆਕਾਸ ਕੰਬਣ ਜਿਸ ਭਾਰੋਂ, ਚਾਇਓਂ ਚਾਈਂ ਚਾਈਂ ।
ਹੁਣ ਉਸ ਥੀਂ ਮੂੰਹ ਮੋੜ ਨ ਜਾਈਂ. ਡਰਦੀ ਛੋੜ ਨ ਜਾਈਂ ।
ਜੇ ਲਾਈਆਂ ਲਾ ਤੋੜ ਨਾ ਜਾਈਂ, ਜਿਉਂ ਕਿਉਂ ਤੋੜ ਨਿਭਾਈਂ ।
ਤੇ ਇਸ਼ਕੇ ਨੂੰ ਲੀਕ ਨ ਲਾਈਂ, ਦਾਗ਼ ਲੱਗੇ ਤੁਧ ਤਾਈਂ ।
ਜੇ ਵਿੱਚ ਇਸ਼ਕ ਵਗਣ ਸਿਰ ਤੇਗ਼ਾਂ, ਉਤ ਵਲ ਨਜ਼ਰ ਨ ਪਾਈਂ ।
ਔਖੀਆਂ ਘਾਟੀਆਂ ਮੁਸ਼ਕਿਲ ਪੈਂਡੇ, ਦੇਖ ਨ ਕ਼ਦਮ ਹਟਾਈਂ ।
ਦੋ ਦਮ ਦੇ ਦੁੱਖ ਝੱਲਣ ਵੱਲੋਂ, ਦਿਲ ਵਿਚ ਗ਼ਮ ਨ ਖਾਈਂ ।
ਬਦਖ਼੍ਵਾਹਾਂ ਦੇ ਤਾਨ੍ਹਿਆਂ ਵਲੋਂ, ਨ ਦਿਲ ਫ਼ਿਕਰ ਲਿਆਈਂ ।
ਮੈਂ ਤੇਰਾ ਤੂੰ ਮੇਰੀ ਹੋ ਕੇ, ਤਨ ਮਨ ਖ਼ਾਕ ਰੁਲਾਈਂ ।
ਤੇ ਗ਼ੈਰਾਂ[6] ਵਲ ਝਾਤ ਨ ਪਾਈਂ, ਗ਼ੈਰੋਂ ਜਾਨ ਛੁਡਾਈਂ ।
ਜੇ ਮੈਂ ਛੋਡ ਝੁਕੇਂ ਵਲ ਗ਼ੈਰਾਂ, ਮੈਂ ਨ ਮਿਲਾਂ ਕਦਾਹੀਂ ।
ਤੇ ਜਾਂ ਤੈਨੂੰ ਮੈਂ ਨ ਮਿਲਿਆ, ਤੇਰਾ ਵਾਸ ਬਲਾਈਂ ।
ਇਕ ਦਮ ਦੂਰ ਨਹੀਂ ਮੈਂ ਤੈਥੀਂ, ਤੂੰ ਭੀ ਦੂਰ ਨ ਜਾਈਂ ।
ਹਾਂ ਮੈਂ ਦਿਲ ਥੀਂ ਨੇੜੇ ਤੇਰੇ, ਪੂਰੀਆਂ ਕਰੀਂ ਵਫ਼ਾਈਂ ।

---

1. ਮਨੁਖ ਦਾ ਬੱਚਾ 2. ਚਾਹਨਾ, ਇਸ਼ਕ 3. ਮੁਸੀਬਤ 4. ਜਾਲ 5. ਬਚਨੋਂ 6. ਬੇਗਾਨੇ ।

ਹਾਂ ਮੈਂ ਠੀਕ ਨਹੀਂ ਗੱਲ ਝੂਠੀ, ਮਤਾਂ ਯਕੀਨ ਭੁਲਾਏਂ ।
ਖ਼੍ਵਾਬ ਖ਼ਿਆਲ ਨਹੀਂ ਇਹ ਗੱਲਾਂ, ਮਤ ਕਰ ਵਹਮ ਉਡਾਏਂ ।
ਤੇ ਮੈਂ ਅਹਦੋਂ[1] ਕਦੇ ਨ ਹਾਰਾਂ, ਤੂੰ ਭੀ ਹਾਰੇਂ ਨਾਹੀਂ ।
ਜੇ ਤੂੰ ਹਾਰੇਂ ਖ਼ਾਰ[2] ਖਿਲਾਰੇਂ, ਖ਼ੁਦ ਆਪਣੇ ਵਿਚ ਰਾਹੀਂ ।
ਬਾਝ ਮੇਰੇ ਕੋਈ ਲੱਭੇਂ ਨਾਹੀਂ, ਲੱਭ ਪਵਾਂਗਾ ਤੈਨੂੰ ।
ਮੈਂ ਭੀ ਯਾਦ ਰੱਖਾਂਗਾ ਤੈਨੂੰ, ਯਾਦ ਰੱਖੀਂ ਤੂੰ ਮੈਨੂੰ ।
ਰੱਖ ਪਛਾਣ ਅਸਾਡੀ ਸੂਰਤ, ਬੰਨ੍ਹ ਨਕਸ਼ਾ ਵਿਚ ਦਿਲ ਦੇ ।
ਯਾਰੀਆਂ ਵਾਲੇ ਸਖ਼ਤ ਕੋਸ਼ਾਲੇ[3] ਯਾਰ ਨਾ ਸੌਖੇ ਮਿਲਦੇ ।

## ਸੁਫ਼ਨੇ ਤੋਂ ਬੇਦਾਰੀ

ਇਹ ਗੱਲ ਆਖ ਗਇਆ ਉਹ ਓਵੇਂ, ਸੂਰਤ ਕਿਤੇ ਛੁਪਾਈ ।
ਰਹੀ ਜ਼ੁਲੈਖ਼ਾ ਖ਼੍ਵਾਬੇ ਅੰਦਰ, ਬੇਖ਼ੁਦ ਸੁਰਤ ਨ ਕਾਈ ।
ਤੇ ਇਹ ਗੱਲਾਂ ਨਾਜ਼ਿਕ ਮਾਅਨੇ ਹੋ ਹੋ ਕੇ ਤਲਵਾਰਾਂ ।
ਵੱਗ ਗਈਆਂ ਵਿੱਚ ਦਿਲਦੇ ਡੂੰਘੀਆਂ, ਖੁੱਲ੍ਹੇ ਜ਼ਖ਼ਮ ਹਜ਼ਾਰਾਂ ।
ਸੁਬ੍ਹਾ ਹੁੰਦੀ ਨੂੰ ਬੇਖ਼ੁਦ ਉੱਠੀ, ਉੱਠ ਅੱਖੀਂ ਚਮਕਾਈਆਂ ।
ਸੁਫ਼ਨੇ ਵਾਲੀਆਂ ਨਾਜ਼ਿਕ ਗੱਲਾਂ, ਯਾਦ ਦਿਲੇ ਵਿੱਚ ਆਈਆਂ ।
ਬੇ ਤਾਕਤ ਹੋ ਨਾਅਰੇ ਛੁੱਟੇ, ਕੁੜਤੇ ਲੀਰਾਂ ਲਾਹੀਆਂ ।
ਜ਼ੇਵਰ ਤੋੜ ਸੁੱਟੇ ਤੇ ਛੁਰੀਆਂ, ਚਿਹਰੇ ਤੁਰਤ ਵਗਾਈਆਂ ।
ਵਾਲ ਸਿਰੋਂ ਘੱਤ ਪੰਜਾ ਖੋਹੇ, ਖ਼ਾਕ ਲਿਟੇ ਤੇ ਰੋਵੇ ।
ਅੱਖੀਂ ਮੀਟ ਪਸਾਰੇ ਬਾਹਾਂ, ਜੇ ਕਿਤੇ ਦਿਲਬਰ ਹੋਵੇ ।
ਸੌ ਅਫ਼ਸੋਸ ਨਸੀਬਾਂ ਖ਼੍ਵਾਬੋਂ, ਕਾਹਨੂੰ ਟੁੰਬ ਜਗਾਈ ।
ਆਪ ਸੁੱਤੀ ਤੇ ਮੇਰੀਆਂ ਨੀਂਦਾਂ, ਯਾਰੋ ਘੱਤ ਜੁਦਾਈ ।
ਭਲਾ ਹੁੰਦਾ ਮੈਂ ਉਠਦੀ ਨਾਹਾਂ, ਕਦੇ ਕ੍ਰਿਆਮਤ ਤਾਈਂ ।
ਤਾਂ ਉਹ ਯਾਰ ਨ ਛਡਕੇ ਜਾਂਦਾ, ਮੈਨੂੰ ਛੋੜ ਕਦਾਹੀਂ ।
ਵੇਲਾ ਅੱਖੀਂ ਖੁੱਲਣ ਵਾਲਾ, ਹੋਂਦਾ ਨਾਂਹ ਨਸੀਬੇ ।
ਮੈਂ ਬੀਮਾਰ ਤੇ ਹੱਥੋਂ ਪੱਲੂ, ਛਡਦੀ ਨਾਂਹ ਤਬੀਬੇ[4] ।
ਜੇ ਇਹ ਵੇਲਾ ਹੋਵਣ-ਹਾਰਾ, ਦਾਗ਼ ਅਜੇਹਾ ਲੱਗਾ ।
ਤਾਂ ਜਾਗਣ ਥੀਂ ਅੱਗੋਂ ਮਰਦੀ, ਮਰਦੀ ਮਰਨੋਂ ਅੱਗੇ ।
ਕਿਉਂ ਮੈਂ ਨੈਣ ਭਿੰਨੇ ਰਸ ਉਸਦੇ, ਦੇਖ ਨ ਹੋਈ ਬੇਰੇ ।
ਤਾਤਿਆ ਅੰਤ ਜਗਾ ਸੁੱਤੀ ਨੂੰ, ਆਣ ਸੁੱਤੇ ਥਾਉਂ ਮੇਰੇ ।
ਕਰ ਥਾਉਂ ਨਥਾਵੀਂ ਮੈਨੂੰ, ਨੀਂਦ ਮਿੱਠੀ ਵਿੱਚ ਰੁੱਝੇ ।
ਜ਼ਹਰ ਪਿਆਲੇ ਦਰਦਾਂ ਵਾਲੇ, ਰਚੇ ਮੇਰੇ ਦਿਲ ਗੁੱਝੇ ।

---

1. ਇਕਰਾਰ 2. ਕੰਡੇ 3. ਯਤਨ 4. ਵੈਦ, ਹਕੀਮ ।

ਬਿਰਹੋਂ ਜ਼ਹਰ ਗਈ ਵਿਚ ਤਨ ਮਨ, ਤੇ ਹੁਣ ਕੁੱਝ ਨ ਸੁੱਝੇ ।
[1]ਨਬਜ਼-ਸ਼ਨਾਸ[1] ਚੰਗੇਰਾ ਮਿਲਿਆ, ਰੋਗ ਮੇਰੇ ਜਿਸ ਬੁੱਝੇ ।
ਪਹਲੀ ਵਾਰੀ ਧਰ ਬੀਮਾਰੀ, ਕਰ ਲਾਚਾਰ ਗਇਆ ਸੁ ।
ਦੂਜੀ ਵਾਰੀ ਕਾਰਣ ਕਾਰੀ, ਆਇਆ ਮਾਰ ਗਇਆ ਸੁ ।
ਮਾਰ ਗਇਆ ਪਰ ਪਾਰ ਨ ਕੀਤੀ, ਛੋਡ ਗਇਆ ਲਟਕਾਈ ।
ਇਸ਼ਕ ਪਿਆਰ ਉਧਾਰ ਬਜ਼ਾਅਤ[2], ਜਾਨ ਗਈ ਵਿਚ ਸਾਈ ।
ਖ਼ਬਰ ਨਹੀਂ ਹੁਣ ਹਾਂ ਮੈਂ ਜ਼ਿੰਦੀ, ਤੇ ਯਾ ਮੋਈ ਹੋਈ ।
ਵਾਹ ਦਰਦਾ ਹੁਣ ਮੌਤ ਹਯਾਤੋਂ[3], ਮੈਨੂੰ ਫ਼ਰਕ ਨ ਕੋਈ ।
ਰਾਤੀਂ ਯਾਰ ਪੁਰਾਣਾ ਮਿਲਿਆ, ਨਵੀਆਂ ਗੱਲਾਂ ਵਾਲਾ ।
ਰੋੜ੍ਹ ਵਗਾਇਆ ਤੋੜ ਉਡਾਇਆ, ਇਹ ਦਿਲ ਸੱਲਾਂ ਵਾਲਾ ।
ਸੱਲੀ ਨੂੰ ਉਹ ਸੱਲ[4] ਗਇਆ ਕਰ, ਕੱਲ ਕਿਆ ਕੁਝ ਕਾਈ ।
ਚੰਗਾ ਬੋਲਿਆ ਪੂਰਾ ਤੋਲਿਆ, ਫ਼ਰਕ ਨ ਰੱਖਿਆ ਰਾਈ ।
ਇਹ ਗੱਲ ਆਖ ਝੜੀ ਗ਼ਸ਼ ਖਾ ਕੇ, ਬਾਂਦੀਆਂ ਵੇਖ ਉਠਾਈ ।
ਅੱਖੀਂ ਖੋਲ੍ਹ ਡਿੱਠਾ ਉੱਠ ਨੱਸੀ, ਬਿਰਹੋਂ ਅਕ਼ਲ ਗਵਾਈ ।
ਦੌੜ ਘਰੋਂ ਉਹ ਬਾਹਿਰ ਚੱਲੀ, ਦਰਵਾਜ਼ੇ ਵਲ ਆਈ ।
ਯਾਰ ਗਇਆ ਨਸ ਲਭ ਲਿਆਵਾਂ, ਇਹ ਦਿਲ ਆਸ ਲਗਾਈ ।
ਅਕ਼ਲੋਂ ਦੂਰ ਪਈ ਸੈ ਕੋਹਾਂ, ਤੇ ਦਾਨਾਈਆਂ ਜਲੀਆਂ ।
ਨ ਜਾਤਾ ਜੋ ਸੁਫ਼ਨੇ ਮਿਲਿਆ, ਕਦੋਂ ਮਿਲੇ ਵਿਚ ਗਲੀਆਂ ।
ਘੇਰ ਕਨੀਜ਼ਾਂ ਪੇਸ਼[5] ਖਲੋਈਆਂ, ਕਹੰਦੀਆਂ ਕਰ ਕਰ ਜ਼ਾਰੀ ।
ਰਾਤੋ ਰਾਤ ਲੱਗੀ ਕੀ ਤੈਨੂੰ, ਗੁੱਝੀ ਇਸ਼ਕ ਕਟਾਰੀ ।
ਨਿਕਲ ਘਰੋਂ ਕਿੱਧਰ ਨੱਸ ਜਾਸੇਂ, ਕੀ ਹੋ ਗਇਆ ਜ਼ੁਲੈਖ਼ਾ ।
ਚੀਰ ਲਿਬਾਸ ਸੁੱਟੇ ਕਿਉਂ ਜ਼ੇਵਰ, ਕੀ ਸਿਰ ਪਇਆ ਜ਼ੁਲੈਖ਼ਾ ।
ਦੁੱਖ ਕਵੇਹਾ ਲੱਗਾ ਤੈਨੂੰ, ਕੀ ਸਿਰ ਤੇਰੇ ਵਰਤੀ ।
ਜ਼ਾਲਿਮ ਰੋਗ ਲੱਗਾ ਕੀ ਤੈਨੂੰ, ਕਿਉਂ ਰੋ ਡਿੱਗੀ ਧਰਤੀ ।
ਰਾਤੀਂ ਛੋੜ ਗਈਆਂ ਤੁਧ ਚੰਗੀ, ਇਹ ਕੀ ਵਗੀ ਕਜ਼ਾਓਂ ।
ਕਿਸ ਆਫ਼ਤ ਨੇ ਮਾਰੀਓਂ ਰਾਤੀਂ, ਗੁਜ਼ਰੀਓਂ ਨੰਗ ਹਯਾਓ[6] ।
ਅਕ਼ਲ ਕਿੱਥੇ ਅਜ ਉਹ ਦਾਨਾਈਆਂ, ਨਾਲ ਜਿਨ੍ਹਾਂ ਵਰਤਾਰਾ ।
ਕਿਉਂ ਅਜ ਨੱਸੇਂ ਛੋੜ ਘਰਾਂ ਨੂੰ, ਕਿਉਂ ਹੈ ਹਾਲ ਆਵਾਰਾ ।
ਪਰ ਕੁਝ ਨਾਂਹ ਜ਼ੁਲੈਖ਼ਾ ਤਾਈਂ, ਹੋਸ਼ ਦਿਮਾਗ਼ ਟਿਕਾਣੇ ।
ਖ਼ਿਦਮਤਗਾਰਾਂ ਕਰਨ ਪੁਕਾਰਾਂ, ਉਹ ਕੁਝ ਸੁਣੇ ਨ ਜਾਣੇ ।

---

1. ਨਬਜ਼ ਪਛਾਣਨ ਵਾਲਾ, ਹਕੀਮ 2. ਮਾਲ 3. ਜੀਵਨ 4, ਫੱਟੜ, ਜਿਨ੍ਹੇ ਸੱਟ ਖਾਧੀ ਹੋਈ ਹੋਵੇ 5. ਅੱਗੇ 6. ਲਾਜ, ਸ਼ਰਮ ।

ਰੋਵੇ ਕਦੇ ਕਦਾਹੀਂ ਹੱਸੇ, ਡੁਬਦੀ ਕਦੇ ਖ਼ਿਆਲੀਂ ।
ਜਾਮੇ ਚੀਰੇ ਸਿਤ ਨੂੰ ਖੋਹੇ, ਖ਼ਾਕ ਘੱਤੇ ਚਾ ਵਾਲੀਂ ।
ਖੜੀ ਜ਼ਿਮੀਂ ਤੇ ਡਿੱਗ ਡਿੱਗ ਪੈਂਦੀ, ਤੇ ਵਿਚ ਖ਼ਾਕ ਰੁਲੇਂਦੀ ।
ਬਾਂਦੀਆਂ ਹ ਲ ਪੁਛੇਂਦੀਆਂ ਉਸਦਾ, ਤੇ ਇਹ ਹੱਥ ਮਲੇਂਦੀ ।
ਉਹ ਪੁੱਛਣ ਇਹ ਬੋਲੇ ਨਾਹੀਂ, ਉਹ ਰੋਵਣ ਇਹ ਹੱਸੇ ।
ਉਹ ਘੇਰਣ ਇਹ ਉਠ ਉਠ ਦੌੜੇ, ਵਲ ਬਾਜ਼ਾਰਾਂ ਨੱਸੇ ।
ਤੇ ਅੰਦਰ ਵਿਚ ਬਿਰਹੋਂ ਜ਼ਾਲਿਮ, ਨਾਗ ਜਿਗਰ ਨੂੰ ਡੱਸੇ ।
ਦੁਖ ਸੁਖ ਦੀ ਪਰਵਾਹ ਨ ਉਹਨਾਂ, ਇਸ਼ਕ ਜਿਨ੍ਹਾਂ ਦਿਲ ਵੱਸੇ ।
ਰੋ ਰੋ ਬਾਂਦੀਆਂ, ਅਰਜ਼ ਕਰੇਂਦੀਆਂ, ਨ ਕਰ ਆਹ ਜ਼ੁਲੈਖ਼ਾ ।
ਪਰ ਇਸ ਕਹਣੇ ਸੁਣਨੇ ਵਲੋਂ, ਬੇਪਰਵਾਹ ਜ਼ੁਲੈਖ਼ਾ ।
ਜਾਮੇ ਪਾੜ ਕਰੇਂਦੀ ਪੁਰਜ਼ੇ, ਮੂੰਹੋਂ ਨ ਕੁਝ ਅਲਾਵੇ ।
ਫੜਨ ਪੱਲੂ ਉਹ ਪਾੜ ਛੁਡਾਵੇ, ਬਾਹਿਰ ਨੱਸੀ ਜਾਵੇ ।
ਪਕੜ ਕਨੀਜ਼ਾਂ ਮੋੜ ਬਹਾਵਣ, ਤੇ ਉਹ ਮੋੜ ਨ ਸੱਕੇ ।
ਤੇ ਗ਼ੈਰਾਂ ਥੀਂ ਅੱਖੀਂ ਢੱਕੇ, ਦਿਲਬਰ[1] ਨੂੰ ਦਿਲ ਤੱਕੇ ।
ਦਿਲ ਉਸਦੇ ਵਿਚ ਲਾਟਾਂ ਬਾਲਣ ਕੌਲ[2] ਸੱਜਨ ਦੇ ਪੱਕੇ ।
ਮਸਤ ਅਲਸਤ[3] ਪ੍ਰੇਮ ਨਸ਼ੇ ਥੀਂ, ਜ਼ਹਰ ਪੀਵੇ ਅੱਗ ਫੱਕੇ ।
ਹੁਣ ਇਹ ਸਬਰ ਕਰਾਰੋਂ ਲੰਘੀ, ਮੰਜ਼ਿਲ ਚਾਰ ਅਗੇਰੇ ।
ਅਕਲ ਕ਼ਿਆਸ ਹਵਾਸ ਬਿਰਹੋਂ ਨੇ, ਤਲ ਤਲ ਕੀਤੀ ਬੇਰੇ ।
ਅੱਖੀਂ ਮੀਟ ਰਹੀ ਵਿਚ ਹੈਰਤ, ਗ਼ਮ ਦੇ ਘੁੰਮਣ ਘੇਰੇ ।
ਸ਼ੌਕ ਤਲਬ ਦੀ ਲਾਟ ਦਿਲੇ ਵਿਚ, ਬਲਦੀ ਸ਼ਮ੍ਹਾ ਅੰਧੇਰੇ ।
ਦਾਗ਼ ਬਿਰਹੋਂ ਦਾ ਰੌਸ਼ਨ ਹੋਇਆ, ਖੁੱਲ੍ਹੀ ਚਮਕ ਚੌਫੇਰੇ ।
ਜਾਂ ਹੋ ਦੂਰ ਗਏ ਅੰਧੇਰੇ, ਖੁੱਲ੍ਹੇ ਰਾਜ਼ ਵਧੇਰੇ ।
ਹੁਣ ਵਿਚ ਦਿਲ ਦੇ ਨਜ਼ਰਾਂ ਕਰ ਕਰ, ਆਪ ਨਿਆਂ ਨਬੇੜੇ ।
ਜਿਸ ਦਿਲਬਰ ਨੂੰ ਬਾਹਿਰ ਲਭਦੀ, ਉਹ ਸ਼ਾਹ ਰਗ ਥੀਂ ਨੇੜ ।
ਵਾਂਗ ਆਸੇਬ-ਜ਼ਦਾ[4] ਉਹ ਬੇਖ਼ੁਦ[5], ਚਾਹੜੀ ਇਸ਼ਕ ਖ਼ੁਮਾਰੀ ।
ਖ਼ਬਰ ਫਿਰੀ ਇਹ ਵਿਚ ਕਬਾਇਲ, ਦਰਦਾਂ ਫੜੀ ਕਟਾਰੀ ।
ਮਾਊਂ ਸੁਣੇ ਧੀ ਹਾਲ ਮੰਦੇਰੇ, ਬਾਹਿਰ ਨੂੰ ਉਠ ਨਸਦੀ ।
ਸੁਣ ਵਿਚ ਗ਼ਮਾਂ ਗਈ ਝੁਕ ਗ਼ੋਤੇ, ਚਸ਼ਮ ਸਰਿਸ਼ਕੋਂ ਵਸਦੀ ।
ਭੀ ਤੈਮੂਸ ਸੁਣੀ ਗੱਲ ਸਾਰੀ, ਰੋਇਆ ਜ਼ਾਰੋ ਜ਼ਾਰੀ ।
ਦਾਨਾਵਾਂ ਨੂੰ ਦਰਦ ਸੁਣਾਇਆ, ਕਰੋ ਇਹਦੀ ਕੁਝ ਕਾਰੀ ।

---

1. ਦਿਲਚੋਰ, ਯਾਰ 2. ਬਚਨ 3. ਖੋਈ ਹੋਈ 4. ਪੀੜਤ 5. ਮਸਤ ।

ਦੀਵਾਨੀ ਹੋ ਗਈ ਜ਼ੁਲੈਖ਼ਾ, ਖ਼ਬਰ ਨਹੀਂ ਕੀ ਹੋਇਆ ।
ਨਾਲੇ ਬਾਪ ਦੁਖੀਂ ਦਿਲ ਭਰਿਆ, ਨੈਣ ਲਹੂ ਭਰ ਰੋਇਆ ।
ਰੋਗੀ ਰੋਗ ਡਿੱਠੇ ਜਿਨ੍ਹ ਵੈਦਾਂ, ਕੀਤੀਆਂ ਬਹੁਤ ਦਵਾਈਂ ।
ਅਸਰ ਖ਼ਿਲਾਫ਼[1] ਹੋਇਆ ਪਰ ਜ਼ਾਹਿਰ, ਵਧੀਆਂ ਦਰਦ ਬਲਾਈਂ ।
ਸ਼ੈਖ਼[2] ਰਈਸ[3] ਜਿਨ੍ਹਾਂ ਦੀਆਂ ਅਕਲਾਂ, ਸਰ ਨੀਵੇਂ ਕਰ ਗਈਆਂ ।
ਵਿਚ ਕਾਨੂਨ[4] ਇਲਾਜ ਨ ਪਾਇਆ, ਇਸ ਦਰਦੋਂ ਡਰ ਗਈਆਂ ।
ਕੁਰਸ਼ੀ ਜੇਹੇ ਮੂਜਿਜ਼[5] ਮਾਇਆ[6], ਕੀ ਕਰ ਸਕਦੇ ਕਾਰੀ ।
ਇਲਮ ਜ਼ਖ਼ੀਰਾ[7] ਪਾਸ ਜਿਨ੍ਹਾਂ ਉਹ, ਰੋਵਣ ਜ਼ਾਰੋ ਜ਼ਾਰੀ ।
ਐ ਅਫ਼ਸੋਸ ਗਵਾਵਣ ਕਾਰਣ, ਰੋਗ ਪੁਰਾਣਾ ਦਿਲ ਦਾ ।
ਯੂਸੁਫ਼ ਤਿਬ[8] ਕਫ਼ਾਇਤ[9] ਕਰਦੀ, ਵੈਦ ਏਹੀ ਜੇ ਮਿਲਦਾ ।
ਜਾਂ ਉਹ ਕਾਮਿਲ ਵੈਦ ਨ ਮਿਲਿਆ ਰਚੀ ਹੱਡੀਂ ਬੀਮਾਰੀ ।
ਜਿਸ ਥੀਂ ਸ਼ਰਮ ਰਹੇ ਪਿਉ ਸੋਚੇ, ਕਰਾਂ ਕਿਆ ਕੁਝ ਕਾਰੀ ।
ਆਖ਼ਿਰ ਅਕਲਮੰਦਾਂ ਫ਼ਰਮਾਇਆ, ਕੈਦ ਰੱਖੋ ਜ਼ੰਜੀਰੋਂ ।
ਇਹ ਕੌਸ਼ਾਲੇ ਬਿਰਹੋਂ ਵਾਲੇ, ਕਦ ਹਟਦੇ ਤਦਬੀਰੋਂ ।
ਤੇ ਉਹ ਹਾਲ ਕਿਸੇ ਨ ਮਾਲਮ[10], ਰਾਤੀਂ ਦੇ ਪੈਮਾਠਾਂ ।
ਇਹ ਦੀਵਾਨੀ ਕਰ ਕਰ ਸੁੱਟੀ, ਜਿਸਨੇ ਮਾਰ ਨਿਸ਼ਾਨਾ ।

## (ਜ਼ੁਲੈਖ਼ਾ ਬੰਦੀ ਵਿੱਚ)

ਤੈਮੂਸੇ ਜ਼ੰਜੀਰ ਸੁਨਹਰੀ, ਜੜਿਆ ਮੋਤੀਆਂ ਵਾਲਾ ।
ਦੁਖ਼ਤਰ ਦੇ ਉਹ ਪੈਰੀਂ ਪਾਇਆ, ਚੰਦ ਦਵਾਲੇ ਹਾਲਾ ।
ਤੇ ਚਾ ਹੁਜਰੇ[11] ਵਿਚ ਸਟਾਈ, ਹੋਰ ਨ ਅਕਲਾਂ ਚਲੀਆਂ ।
ਮਤ ਇਹ ਕਰੇ ਖ਼੍ਵਾਰ ਅਸਾਨੂੰ, ਫਿਰੇ ਮਤਾਂ ਵਿਚ ਗਲੀਆਂ ।
ਰਾਤ ਦਿਨੇ ਵਿਚ ਗ਼ਮ ਦੇ ਹੁਜਰੇ, ਅਕਲ ਕਿਆਸੋਂ ਖ਼ਾਲੀ ।
ਬਾਝ ਹਵਾਸ[12] ਰਹੇ ਮਤਵਾਲੀ[13], ਬਹੁਤਿਆਂ ਦਰਦਾਂ ਵਾਲੀ ।
ਦਾਈ ਦੇਖ ਭਰੇ ਦਮ ਠੰਢੇ, ਯਾਦ ਜਿਹਨੂੰ ਬੀਮਾਰੀ ।
ਆਵੇ ਜਾਵੇ ਫੇਰੀ ਪਾਵੇ, ਹਾਲ ਪੁੱਛੇ ਸੌ ਵਾਰੀ ।
ਤੇ ਉਹ ਕੁਝ ਨ ਕਹੇ ਜ਼ਬਾਨੋਂ, ਉਸਨੂੰ ਖ਼ਬਰ ਨ ਕਾਈ ।
ਤੇ ਉਸ ਹੋਣ ਨ ਹੋਣ ਕਿਸੇ ਦਾ, ਫ਼ਰਕ ਨ ਜਾਪੇ ਰਾਈ ।
ਇਹਾ ਹਾਲ ਰਹਿਆ ਦਿਨ ਕਾਈ, ਸੁਫਨਿਓਂ ਰਹੀ ਖ਼ੁਮਾਰੀ ।
ਪਹਲੀ ਵਾਰੀ ਸਬਰੋਂ ਹਾਰੀ, ਹੋਸ਼ ਲੁੱਟੀ ਹੁਣ ਸਾਰੀ ।
ਤੇ ਦਾਈ ਦਿਲ ਕਰੇ ਵਿਚਾਰੀ, ਰਾਜ਼ ਕਿਆਈ ਭਾਰਾ ।
ਸ਼ਾਇਦ ਅਗਲੇ ਕਾਰੇ ਉਤੇ, ਹੋਰ ਹੋਇਆ ਕੁਝ ਕਾਰਾ ।

---

1. ਉਲਟ 2. ਵੱਡੇ ਲੋਕ 3. ਅਮੀਰ, ਕੁਲੀਨ ਪੁਰਸ਼ 4. ਬੂ ਅਲੀ ਸੀਨਾ ਦੀ ਤਿਬ ਉੱਤੇ ਲਿਖੀ ਇੱਕ ਪ੍ਰਸਿੱਧ ਪੁਸਤਕ 5. ਮੁਜਿਦ 6. ਹਕੀਮੀ ਦੀ ਇੱਕ ਪੁਸਤਕ ਹੈ 7. ਪੂੰਜੀ 8. ਹਕੀਮੀ ਦੀ ਇੱਕ ਪੁਸਤਕ, ਸੰਕੇਤ ਹਜ਼ਰਤ ਯੂਸੁਫ਼ ਵਲ ਹੈ 9. ਫ਼ਾਇਦਾ 10. ਮਾਲੂਮ, ਪਤਾ 11. ਕੋਠੜੀ 12. ਹੋਸ਼ 13. ਮੁਗਧ, ਗੁੰਮ ਸੁੰਮ ।

ਉਹੋ ਯਾਰ ਕਿਤੇ ਵਿੱਚ ਸੁਫ਼ਨੇ, ਵੱਤ ਪਾ ਗਇਆ ਉਜਾੜਾ।
ਤੇ ਉਸ ਜ਼ਖ਼ਮ ਪੁਰਾਣੇ ਉੱਤੇ, ਮਾਰਿਆ ਹੋਗ ਦੁਹਾੜਾ।
ਰਾਤ ਕਿਤੇ ਇਸ ਦਰਦ ਲੁੱਟੀ ਨੂੰ, ਨੀਂਦ ਘੜੀ ਭਰ ਆਈ।
ਉਹੋ ਵਹਮੀ ਸ਼ਕਲ ਦਿਮਾਗ਼ੋਂ, ਉੱਡ ਵਿਚ ਜਾਨ ਸਮਾਈ।
ਜਦੋਂ ਜ਼ੁਲੈਖ਼ਾ ਮੁਦਤ ਪਿੱਛੇ, ਹੋਸ਼ ਜ਼ਰਾ ਕੁਝ ਪਾਈ।
[1]ਜ਼ੱਰੀਂ ਨਾਗ[1] ਡਿੱਠਾ ਵਿਚ ਪੈਰਾਂ, ਕੀਤੀ ਕੈਦ ਸੁਣਾਈ।
ਦੇਖ ਰੁੰਨੀ ਉਹ ਆਹੀ ਭਰ ਭਰ, ਰੋਂਦੀ ਬੇਦਿਲ ਹੋਈ।
ਅਪਣੇ ਹਾਲ ਉੱਤੇ ਬੇਚਾਰੀ, ਨੈਣ ਲਹੂ ਭਰ ਰੋਈ।
ਰੋ ਰੋ ਕੇ ਉਹ ਕਰੇ ਪੁਕਾਰਾਂ, ਦਿਨ ਤੇ ਰਾਤ ਸਿਆਪੇ।
ਚਾਨਣ ਥੀਂ ਅੰਧੇਰ ਨ ਜਾਣੇ, ਦਿਨ ਥੀਂ ਰਾਤ ਨ ਜਾਪੇ।
ਅੱਜ ਕਿੱਥੇ ਤੂੰ ਜਿਸਦੀ ਆਤਿਸ਼ ਮੇਰੀ ਜਾਨ ਜਲਾਈ।
ਤੇ ਉਹ ਜਿਸ ਦਿਆਂ ਸੱਚਿਆਂ ਕੌਲਾਂ, ਜ਼ੰਜੀਰਾਂ ਵਿਚ ਪਾਈ।
ਵਿੱਚ ਉਡੀਕਾਂ ਤੇਰੀਆਂ ਹਰ ਦਮ, ਮੈਂ ਕਰਦੀ ਸਾਂ ਜ਼ਾਰੀ।
ਜੇ ਤੂੰ ਕਦੇ ਮਿਲੇਂ ਮੈਂ ਵਾਰੀ, ਹਟੇ ਮੇਰੀ ਬੀਮਾਰੀ।
ਜਾਂ ਮਿਲਿਓਂ ਤੂੰ ਦੁੱਖਾਂ ਉੱਤੇ, ਚਾ ਇੱਕ ਮਰਜ਼ ਵਧਾਈ।
ਪਾਣੀ ਮੰਗਦੀ ਤੈਂ ਦਰ ਆਈ, ਤੂੰ ਫੜ ਜੀਭ ਵਢਾਈ।
ਦਾਰੂ ਮੰਗਿਆ ਦਰਦ ਲਿਆਇਓਂ, ਚੰਗਾ ਰਹਮ ਕਮਾਇਆ।
ਮੈਂ ਪੈਦਲ ਅਸਵਾਰੀ ਮੰਗੀ, ਚਾ ਸਿਰ ਉਠ ਝੁਕਾਇਆ।
ਵਿਚ ਅੰਧੇਰੇ ਦੀਵਾ ਚਾਹਿਆ, ਕੈਦ-ਖ਼ਾਨੇ ਵਿਚ ਘੱਤੇ।
ਦਿਲ ਮੇਰੇ ਵਿਚ ਗ਼ਮ ਦਾ ਕੰਡਾ, ਜਦਾਂ ਕਢਾਵਣ ਆਈ।
ਨੈਣ ਸੂਈ ਘੱਤ ਕੱਢਣ ਲੱਗੀ, ਵਿੱਚੇ ਬੋੜ ਗਵਾਈ।
ਤਲਬ ਸ਼ਰਾਬ ਦਿਲਾਸੇ ਆਈਆਂ, ਦਿੱਤੋ ਜ਼ਹਰ ਪਿਆਲਾ।
ਡੰਗ ਧਪੂੜੀਓਂ ਮੰਤਰ ਚਾਹਿਆ, ਨਾਗ ਲੜਾਇਓ ਕਾਲਾ।
ਵਾਲ ਤਰੁੱਟਾ ਚਸ਼ਮ ਮੇਰੀ ਥੀਂ, ਨੇਜ਼ਿਓਂ ਕੱਢ ਸਿਧਾਇਓਂ।
ਦਰਦ ਇਲਾਜ ਮੇਰੇ ਦਾ ਚਾਹਿਆ, ਤੂੰ ਸਰਸਾਮ[2] ਲਿਆਇਓਂ।
ਮੀਂਹ ਮੰਗਿਆ ਹਨੇਰੀ ਘੱਲੀ, ਵਾਓ ਠੰਢੀ ਥੀਂ ਲੋਵਾਂ।
ਹਾਸੇ ਦੇ ਵਿਚ ਆਸੇ ਦਿਸਦੇ, ਨੈਣ ਲਹੂ ਭਰ ਰੋਵਾਂ।
ਨੀਂਦ ਮੰਗੀ ਤੇ ਮਰਗ ਲਿਆਂਦੀ, ਆਬੋਂ[3] ਅਰਕ ਧਤੂਰੇ।
ਖ਼ਰਿਸ਼[4] ਮੰਗੀ ਤੇ ਜ਼ਹਰ ਪਿਲਾਈ, ਸਾਇਓਂ[5] ਤਲਬ ਤਨੂਰੇ।
ਮੈਂ ਅੱਖੀਂ ਵਿਚ ਸਰਮਾ ਮਗਿਆ, ਤੂੰ ਭਰ ਖ਼ਾਰ[6] ਉੜਾਏ।
ਪੈਰ ਨੰਗੇ ਮੈਂ ਮੌਜ਼ਾ[7] ਮੰਗਿਆ, ਤੂੰ ਫੜ ਪੈਰ ਵਢਾਏ।

---

1. ਸੋਨੇ ਦਾ ਸੱਪ (ਜ਼ੰਜੀਰ) 2. ਸੁਦਾ, ਪਾਗਲਪਨ 3. ਪਾਣੀ 4. ਖ਼ੁਰਾਕ 5. ਛਾਂ 6. ਕੰਡੇ 7. ਜੁੱਤੀ।

[1]ਜ਼ਰੀ ਤੌਕ[1] ਗਲੇ ਵਿਚ ਚਾਹਿਆ, ਤੂੰ ਚਾ ਸੰਗਲ ਪਾਏ ।
ਮੈਂ ਪਾਜ਼ੇਬ[2] ਵਸਲ[3] ਦੀ ਮੰਗੀ, ਤੂੰ ਜ਼ੰਜੀਰ ਪਵਾਏ ।
ਰੋਣੇ ਦੀ ਬੀਮਾਰੀ ਉੱਤੇ, ਮੈਂ ਦਰਮਾਨ[4] ਪੁਛਾਏ ।
ਵਹੰਦੀਆਂ ਨੈਣਾਂ ਦੇ ਵਿੱਚ ਨਦੀਆਂ, ਤੂੰ ਤੂਫ਼ਾਨ ਚੜ੍ਹਾਏ ।
ਜਾਂ ਮੈਂ ਰੋਜ਼ ਖ਼ੁਸ਼ੀ ਦਾ ਮੰਗਿਆ, [5]ਸ਼ਬ-ਫ਼ੁਰਕਤ[5] ਗ਼ਮ ਲਾਏ ।
ਰਾਤ ਵਸਲ ਮੰਗੀ ਮੈਂ ਰੋ ਰੋ, ਦੁੱਖਾਂ ਦੇ ਦਿਨ ਆਏ ।
ਮੈਂ ਤ੍ਰਿਹਾਈ ਸ਼ਰਬਤ ਮੰਗਿਆ, ਖ਼ੂਨੀ ਜਾਮ ਪਿਲਾਏ ।
ਮੰਗਿਆ ਸਬਰ, ਮਿਲੀ ਬੇਸਬਰੀ, ਸੁਖ ਮੰਗੇ ਦੁੱਖ ਪਾਏ ।
ਜਾਂ ਮੈਂ ਠੰਢ ਅੱਖੀਂ ਦੀ ਮੰਗੀ, ਤਾਂ ਤੂੰ ਨੈਣ ਜਲਾਏ ।
ਮੈਂ ਆਰਾਮ ਤਸੱਲੀ ਮੰਗੀ, ਤੂੰ ਸਭ ਬੰਦ ਹਲਾਏ ।
ਜਾਂ ਮੈਂ ਚਾਹਿਆ ਦਰਦ ਫ਼ਿਰਾਕੋਂ, ਜਾਨ ਮੇਰੀ ਛੁੱਟ ਜਾਏ ।
ਤੂੰ ਫ਼ੁਰਕਤ ਦੇ ਦਰਦਾਂ ਵਾਲੇ, ਪੱਕੇ ਅਹਦ ਪਕਾਏ ।
ਮੈਂ ਚਾਹਿਆ ਦੀਦਾਰ ਤੇਰੇ ਥੀਂ, ਉਡਣ ਮੇਰੇ ਦੁਖ ਵਾਇ ।
ਤੂੰ ਦਮ ਭਰ ਹੋ ਖੜਾ ਮੁਕਾਬਿਲ[6], ਨੈਣ ਦੋਵੇਂ ਤੜਫਾਏ ।
ਮੈਂ ਜਾਤਾ ਗ਼ਮ ਬਿਰਹੋਂ ਮੁਕਦਾ, ਪਿੱਛੇ ਜ਼ੁਹਦ ਕਮਾਏ ।
ਤੂੰ ਕੁਝ ਰਾਜ਼ ਬੜੇ ਫ਼ਰਮਾਏ, ਜ਼ੁਹਦ ਡੁਬਾ ਦਰਿਆਏ ।
ਮੈਂ ਚਾਹਿਆ ਵਿਚ ਦਰਦ ਤੇਰੇ ਦੇ, ਨ ਫਸ ਮਰਾਂ ਕਿਥਾਈਂ ।
ਤੂੰ ਕਹ ਗਇਓਂ, ਨ ਹਿੱਲੀਂ ਇਸ਼ਕੋਂ ਸਾਬਿਤ ਕਦਮ ਟਿਕਾਈਂ ।
ਮੈਂ ਚਾਹਿਆ ਗ਼ਮ ਇਸ਼ਕ ਤੇਰੇ ਦਾ, ਰੋਹੜ ਘੱਤਾਂ ਦਰਿਆਈਂ ।
ਤੂੰ ਕਹ ਗਇਓਂ, ਅਮਾਨਤ ਕਰਕੇ, ਪੂਰਾ ਪਾਰ ਨਿਭਾਈਂ ।
ਤੂੰ ਕਹ ਗਇਓਂ ਨ ਹਿੱਲੀਂ ਕੌਲੋਂ, ਜਾਵੇਂ ਮਤਾਂ ਅਜਾਈਂ ।
ਮੈਂ ਚਾਹਿਆ ਇਸ ਦਿਲ ਨੂੰ ਆਖਾਂ, ਖ਼ੌਫ਼ ਦਿਲੋਂ ਹਟਾਈਂ ।
ਤੂੰ ਕਹ ਗਇਓਂ ਬਿਰਹੋਂ ਦੁਖ ਭਾਰਾ, ਡਰਦੀ ਛੋੜ ਨਾ ਜਾਈਂ ।
ਮੈਂ ਚਾਹਿਆ ਮੈਂ ਤੈਨੂੰ ਆਖਾਂ, ਜ਼ਖ਼ਮ ਫ਼ਿਰਾਕ ਗਵਾਈਂ ।
ਤੂੰ ਕਹ ਗਇਓਂ ਨਸੇਂ ਜੇ ਜ਼ਖ਼ਮੋਂ, ਦਾਗ਼ ਲੱਗੇ ਤੁਧ ਤਾਈਂ ।
ਮੈਂ ਚਾਹਾਂ ਸੁਖ ਵੱਸਾਂ ਸੱਈਆਂ ਵਿਚ ਖੇਲਾਂ ਨਰਮ ਹਵਾਈਂ ।
ਤੂੰ ਕਹ ਗਇਓਂ ਵਰਾਣ ਸਿਰ ਤੇਗਾਂ, ਇਤ ਵੱਲ ਨਜ਼ਰ ਨ ਪਾਈਂ ।
ਮੈਂ ਚਾਹਿਆ ਬੇ ਕੈਦ ਰਹਾਂ ਤੇ, ਵਸਾਂ ਬੁਲੰਦ ਸਰਾਈਂ[7] ।
ਤੂੰ ਕਹ ਗਇਓਂ ਜੋ ਮੇਰੀ ਹੋ ਕੇ, ਤਨ ਮਨ ਖ਼ਾਕ ਰੁਲਾਈਂ ।

---

1. ਸੋਨੇ ਦਾ ਹਾਰ 2. ਪੈਰਾਂ ਦਾ ਗਹਿਣਾ 3. ਮਿਲਾਪ 4. ਇਲਾਜ 5. ਜੁਦਾਈ ਦੀ ਰਾਤ 6. ਸਾਮ੍ਹਣੇ 7. ਮਹੱਲ ।

ਮੈਂ ਚਾਹਿਆ ਇਸ ਰੋਗ ਉੱਤੇ ਕੋ ਵੈਦ, ਲੱਭਾਂ ਕਿਤ ਜਾਈਂ ।
ਤੂੰ ਕਹ ਗਇਓਂ ਨ ਲੱਭੀਂ ਗ਼ੈਰਾਂ, ਗ਼ੈਰੋਂ ਜਾਨ ਛੁੜਾਈਂ ।
ਮੈਂ ਚਾਹਿਆ ਮਿਲ ਕਹਾਂ ਕਿਸੇ ਨੂੰ, ਮੈਨੂੰ ਸਬਰ ਮਿਲਾਈਂ ।
ਤੂੰ ਕਰ ਗਇਓਂ ਮਿਲੇਂ ਜੇ ਗ਼ੈਰਾਂ[1], ਮੈਂ ਨ ਮਿਲਾਂ ਕਦਾਈਂ ।
ਮੈਂ ਚਾਹਿਆ ਨ ਮਿਲਾਂ ਕਿਸੇ ਨੂੰ ਤੋੜ ਦੱਸਾਂ ਪਰਵਾਈਂ ।
ਤੂੰ ਕਹ ਗਇਓ ਨ ਜੇ ਮੈਂ ਮਿਲਿਆ, ਤੇਰਾ ਵਾਸ ਬਲਾਈਂ ।
ਜ਼ਖ਼ਮ ਦਵਾ ਅਜੇਹੀ ਲਾਈਓ, ਹੋ ਨਾਸੂਰੋਂ[2] ਰਸਿਆ ।
ਪੈਰ ਫਸੇ ਮੈਂ ਗ਼ਮ ਦੀ ਜਾਲੀ, ਪਰ ਫਟਕੇ ਗਲ ਫਸਿਆ ।
ਇੱਕ ਵਲ ਪਇਆ ਖੁਲ੍ਹਾਵਣ ਲੱਗੀ, ਪੀਚ ਗਈਆਂ ਸੌ ਗੰਢੀਂ ।
ਵਗਦਾ ਪਾਣੀ ਰੋਕਣ ਲੱਗੀ, ਛਲ ਗਈਆਂ ਚੜ੍ਹ ਕੰਢੀਂ ।
ਬੇ ਮਕ਼ਸਦ[3] ਮੈਂ ਮਕ਼ਸਦ ਮੰਗਦੀ, ਜਾਨ ਵੱਲੋਂ ਹੱਥ ਧੋਏ ।
ਸ਼ਾਇਦ ਨੈਣ ਮੇਰੇ ਦੁੱਖ ਭਿੰਨੇ, ਅਜੇ ਨਹੀਂ ਰੱਜ ਹੋਏ ।
ਭਲਾ ਹੁੰਦਾ ਮੈਂ ਹੋਂਦੀ ਨਾਹਾ, ਮਾਉਂ ਨ ਮੂਲ ਜਣੇਂਦੀ ।
ਤੇ ਜੇ ਜਣੀ ਜਣੇਂਦਿਆਂ ਖਾਣੀ, ਜ਼ਹਰ ਤੁਆਮ[4] ਪਵੇਂਦੀ ।
ਜੇ ਨ ਜ਼ਹਰ ਦਿੱਤਾ ਕਿਉਂ ਆਖਿਰ, ਨ ਗਲ ਘੁੱਟ ਲੰਘਾਈ ।
ਜੇ ਗਲ ਘੁੱਟ ਨ ਮਾਰਿਆ ਮੈਨੂੰ, ਕਿਉਂ ਨ ਨਦੀ ਰੁੜ੍ਹਾਈ ।
ਜ਼ਾਲਿਮ ਦਾਈ ਨੈ ਮੈਂ ਤਾਈਂ, ਕਾਹਨੂੰ ਸ਼ੀਰ ਚੁੰਘਾਇਆ ।
ਮੇਰਾ [5]ਦਫ਼ਤਰਿ-ਹਸਤੀ[5] ਉੱਤੋਂ, ਕਿਉਂ ਨ ਨਾਮ ਗਵਾਇਆ ।
ਅੱਜ ਵਿਦਾ ਕਰ ਗਈਆਂ ਮੈਨੂੰ, ਬਹੁਤ ਪਿਆਰੀਆਂ ਸਈਆਂ ।
ਬਾਂਦੀਆਂ ਤੇ ਸਭ ਖਿਦਮਤਗ਼ਾਰਾਂ, ਸਭ ਹੁਜਰੇ ਸੁੱਟ ਗਈਆਂ ।
ਅੱਜ ਮੇਰੀ ਫ਼ਰਜ਼ੰਦੀ[6] ਵੱਲੋਂ. ਮਾਂ ਕਰੇ ਬੇਜ਼ਾਰੀ ।
[7]ਬਦ-ਪੈਵੰਦੀ[7] ਮੇਰੀ ਕੋਲੋਂ, ਪਿਉ ਸਿਰ ਸਹੀ ਖ਼ਵਾਰੀ ।
ਕੁਲ ਸਕ਼ਾਵਤ[8] ਵਾਲੇ ਮੇਰੇ, ਨਾਮ ਲਇਆਂ ਸ਼ਰਮਾਂਦੇ ।
ਵੇਖਣ ਜ਼ਖਮ ਅੱਖੀਂ ਸਭ ਮੀਟਣ, ਤਰਸ ਨਹੀਂ ਅੱਜ ਖਾਂਦੇ ।
ਅੱਜ ਗੁਮਾਨ ਧਰਾਂ ਮੈਂ ਕਿਸ ਤੇ, ਥਾਂ ਨ ਰਹਿਆ ਕਾਈ ।
ਮਾਂ ਪਿਉਂ ਨੇ ਖ਼ੁਦ ਧੀ ਰੁੜ ਜਾਣੀ, ਕੈਦ ਬੰਦੀ ਵਿੱਚ ਪਾਈ ।
ਕਰ ਪੈਮਾਨ ਗਇਆਂ ਨੂੰ ਕੋਈ, ਕਿੱਥੋਂ ਲੱਭ ਲਿਆਵੇ ।
ਜਿਸਦੇ ਬਾਝ ਪਨਾਹ ਨ ਕੋਈ, ਉਸਨੂੰ ਕੌਣ ਮਿਲਾਵੇ ।
ਤੇ ਵਿੱਚ ਕੈਦ ਪਈ ਦੀ ਦਰਦੀ, ਕਿਹੜਾ ਖ਼ਬਰ ਪੁਚਾਵੇ ।
ਸੁੱਕੇ ਕੌਲ ਨ ਦਰਦ ਮਿਟਾਵਣ, ਮੈਨੂੰ ਸਬਰ ਨ ਆਵੇ ।

---

1. ਬੇਗਾਨਿਆਂ ਨੂੰ 2. ਹਰ ਵਕਤ ਰਿਸਦਾ ਰਹਿਣ ਵਾਲਾ ਫੋੜਾ 3. ਨਿਸ਼ਾਨਾ 4. ਖਾਣਾ 5. ਜ਼ਿੰਦਗਾਨੀ ਦਾ ਵਹੀ-ਖਾਤਾ 6. ਸੰਤਾਨ ਹੋਣ ਦਾ ਗੁਣ 7. ਬੁਰਾ ਸਾਕ ਸਿੱਧ ਹੋਣਾ 8. ਸਾਕਦਾਰੀ ।

ਮੈਂ ਮਰ ਗਈ ਤੁਸਾਡੇ ਭਾਣੇ, ਰੋਵੋ ਮੇਰੀਓ ਸੱਈਓ ।
ਭਲਾ ਹੋਇਆ ਮੈਂ ਕੈਦਣ ਹੋਈ, ਤੁਸੀਂ ਸਭੇ ਛੁੱਟ ਗਈਓ ।
ਕੈਦ ਪਈ ਧੀ ਵਾਲੀਏ ਮਾਏ, ਕਰ ਲੈ ਵੈਣ ਜੋ ਕਰਨੇ ।
ਧੀ ਤੇਰੀ ਚੜ੍ਹ ਨਾਜ਼ ਹੁਲਾਰੇ, ਅੰਤ ਝੜੀ ਸਿਰ ਪਰਨੇ ।
ਬਾਪ ਤੱਤੀ ਦਿਆ ਬੇਪਰਵਾਹਾ, ਮੈਂ ਦੁੱਖ ਭਰੀ ਨਿਕੰਮੀ ।
ਵੈਰੀ [1]ਨੰਗ ਨਾਮੂਸ[1] ਤੇਰੇ ਦੀ, ਕਿਉਂ ਤੇਰੇ ਘਰ ਜੰਮੀ ।
ਐ ਵਿੱਚ ਖ਼੍ਵਾਬ ਲੁਟੇਂਦਿਆ ਯਾਰਾ ਰਾਤ ਬਰਾਤੀਂ ਆਵੇਂ ।
[2]ਵਕਤਿ-ਨਜ਼ੂਲ[2] ਡੇਰਾ ਸ਼ਬ[3] ਪਿਛਲੀ, ਜਾਂ ਜਲਵਾ ਫ਼ਰਮਾਵੇਂ
ਬੇਪਰਵਾਹ ਨਜ਼ਰ ਦੀ ਰਮਜ਼ੋਂ, ਸੀਨਿਓਂ ਦਿਲ ਲੈ ਜਾਵੇਂ ।
ਜਾਂ ਤੂੰ ਪੱਕੀ ਯਾਰੀ ਲਾਵੇਂ, ਅੱਗ ਬਲਦੀ ਵਿਚ ਪਾਵੇਂ ।
ਜਾਂ ਹਫ਼ਤਾਦ[4] ਹਜ਼ਾਰ ਹਜਾਬੋਂ, ਰੁਖ਼[5] ਪੁਰ ਘੁੰਡ ਚੜ੍ਹਾਵੇਂ ।
ਤਾਂ ਭੀ ਦਿਲੀਂ ਅਲੰਬੇ ਲਾਵੇਂ, ਖ਼ੁਦੀਆਂ ਸਾੜ ਬੁਝਾਵੇਂ ।
ਚਾ ਪਰਦਾ ਜੇ ਝਾਤ ਵਗਾਵੇਂ, ਪੱਥਰ ਨੂੰ ਅੱਗ ਲਾਵੇਂ ।
ਤੇ ਹਰ ਬਰਗੋਂ[6] ਲਾਟ ਛੁਡਾਵੇਂ ਲਖ ਲਖ ਤੂਰ[7] ਜਲਾਵੇਂ ।
ਉਠ ਸਬਾ ਲੱਭ ਉਸ ਦਿਲਬਰ ਦਾ, ਕਿਧਰੇ ਥਾਉਂ ਟਿਕਾਣਾ ।
ਜਿਸਦਾ ਜ਼ੋਰ ਮੇਰੇ ਪੁਰ ਕਰਦਾ, ਵਲ ਵਲ ਜ਼ੋਰ ਨਿੰਙਾਣਾ ।
ਕੌਲ ਸੱਚੇ ਤੂੰ ਝੂਠਾ ਨਾਹੀਂ, ਪਰ ਮੈਂ ਝੱਲ ਨ ਸਕਦੀ ।
ਕ਼ਹਰ ਵਿਛੋੜੇ ਸਖ਼ਤ ਸਤਾਇਆ, ਰਹਾਂ ਰਾਹਾਂ ਵਿੱਚ ਤਕਦੀ ।
ਦਿਲ ਲੈ ਗਇਓਂ ਨ ਮਿਹਰ ਕਮਾਇਓ, ਮਾਰ ਗਇਓਂ ਵਿੱਚ ਫ਼ਰਕੇ[8] ।
ਨੈਣ ਡੇਰੇ ਦੋ ਤੇਰੇ ਜ਼ਖ਼ਮੋਂ, ਰਹਣ ਲਹੂ ਵਿਚ ਗ਼ਰਕੇ ।
ਬਿਰਹੋਂ ਬਾਲ ਗ਼ਮਾਂ ਦਾ ਲਾਂਬੂ, ਅੱਗ ਲਗਾਈਓ ਖ਼ਾਨੇ ।
ਮੈਂ ਵਿੱਚੇ ਤੂੰ ਬਾਹਿਰ ਬੈਠੋਂ, ਧਰ ਵਿਚ ਤੀਰ ਕਮਾਨੇ ।
ਜਲਾਂ ਵਿੱਚੇ ਜੇ ਬਾਹਿਰ ਜਾਵਾਂ, ਤਾਂ ਤੂੰ ਮਾਰ ਗਵਾਵੇਂ ।
ਉਹਾ ਬੋਲ ਤੇਰਾ ਸੋ ਐਵੇਂ, ਕਿਉਂ ਤੂੰ ਰਹਮ ਨ ਖਾਵੇਂ ।
ਤੇਰਾ ਤੀਰ ਗਇਆ ਬਹ ਕਾਰੀ, ਸੀਨੇ ਦੇ ਵਿਰਕਾਰੇ ।
ਕਾਈ ਤਵਾਨਾ[9] ਪੁੱਟ ਨ ਸੱਕੇ, ਜ਼ੋਰ ਕਰਨ ਜੇ ਸਾਰੇ ।
ਅੱਜ ਤਬੀਬ ਨ ਤੈਂ ਬਿਨ ਕਾਈ, ਮੇਰਿਆਂ ਦਰਦਾਂ ਵਾਲਾ ।
ਘੋਲ ਪਲਾਇਓ ਸੁਫਨੇ ਅੰਦਰ, ਮੈਨੂੰ ਜ਼ਹਰ ਪਿਆਲਾ ।
ਅੱਵਲ ਵਾਲੇ ਜ਼ਖ਼ਮ ਉੱਤੇ ਤੂੰ, ਉਹ ਮਰਹਮ ਲਾਈ ।
ਜਿਸ ਥੀਂ ਹੋਸ਼ ਹਯਾਤੀ ਵਾਲੀ, ਰਹੀ ਉਮੀਦ ਨ ਕਾਈ ।

---

1. ਇਜ਼ਤ, ਸ਼ਰਮ 2. ਉਤਰਣ (ਪ੍ਰਗਟ) ਹੋਣ ਦਾ ਸਮਾਂ 3. ਰਾਤ 4. ਸੱਤਰ 5. ਮੂੰਖ, ਚਿਹਰਾ 6. ਪੱਤਿਓਂ 7. ਕੋਹ ਤੂਰ, ਦੇਖੋ ਅੰਤਕਾ 8. ਫ਼ਿਰਾਕ. 9. ਤਾਕਤਵਰ ।

ਨਾਮ ਤੇਰਾ ਮੈਂ ਪੁੱਛ ਨ ਸੱਕੀ, ਤਾਂ ਮੈਂ ਵਿਰਦ[1] ਕਰੇਂਦੀ।
ਗ਼ਮ ਦਰਦਾਂ ਦੀ ਅੱਖੀਂ ਖ਼ੂਨੋਂ, ਨ ਤੂਫ਼ਾਨ ਚੜ੍ਹੇਂਦੀ।
ਥਾਉਂ ਤੇਰੇ ਦੇ ਪਤੇ ਨਿਸ਼ਾਨੀ, ਪੁੱਛ ਨ ਲਏ ਜ਼ਬਾਨੋਂ।
ਤਾਂ ਮੈਂ ਜਾ ਤਵਾਫ਼[2] ਕਰੇਂਦੀ, ਸੱਚੇ ਸਿਦਕ ਈਮਾਨੋਂ।
ਤੂੰ ਖੁਸ਼ੀਆਂ ਵਿਚ ਬੈਠਾ ਹੱਸੇਂ, ਛੋੜ ਮੈਨੂੰ ਵਿਚ ਗ਼ਮ ਦੇ।
ਮੈਂ ਘਾਇਲ ਦੇ ਸੀਨੇ ਅੰਦਰ, ਰੜਕਣ ਘਾ ਅਲਮ ਦੇ।
ਜ਼ਿੰਦਿਆਂ ਦੇ ਵਿਚ ਵਾਸਾ ਮੇਰਾ, ਮੁਰਦਿਆ ਵਿਚ ਸ਼ੁਮਾਰੋਂ[3]।
ਅੱਜ ਬੇਜ਼ਾਰ ਪਰਾਈਆਂ ਸੱਕੀਆ, ਮੇਰੀ ਗਿਰਯਾਜ਼ਾਰੋਂ।
ਵਾਹਵਾ ਦਰਦ ਉਹਨਾਂ ਦਾ ਜਿਨ੍ਹਾਂ, ਵੱਜੀ ਇਸ਼ਕ ਕਟਾਰੀ।
ਜਿਨ੍ਹਾਂ ਦਿਲਾਂ ਵਿਚ ਦਰਦ ਨ ਹੋਵਣ, ਮਰਨ ਭਲਾ ਲੱਖ ਵਾਰੀ।
ਹਾਲ ਜ਼ੁਲੇਖ਼ਾ ਦਮ ਦਮ ਦੂਣਾ, ਰੋਂਦੀ ਜੁਗ ਵਿਹਾਏ।
ਜ਼ਖ਼ਮ ਪਏ ਜ਼ੰਜੀਰੋਂ ਪੈਰੀਂ, ਦਿਲ ਵਿਚ ਗ਼ਮ ਸਵਾਏ।
ਦਰਦ ਭਰੇ ਦੋ ਨੈਣ ਉਹਦੇ ਥੀਂ, ਉਹ ਵਹੰਦੇ ਰੱਤ ਸੋਏ।
ਤੇ ਉਹ ਦਰਦੀਂ ਇਤਨੀ ਰੋਈ, ਪਏ ਅੱਖੀਂ ਵਿੱਚ ਟੋਏ।
ਜਾਂ ਪੈਰਾਂ ਵਲ ਵੇਖੇ ਰੋਵੇ, ਤਪਦੇ ਨੈਣ ਨਿਰਾਸੇ।
ਤੇ ਸੀਨੇ ਵਿਚ ਦਿਲ ਵੀ ਜ਼ਖ਼ਮੀ, ਤੇ ਜਿਗਰਾਂ ਵਿਚ ਪਾਸੇ।
ਨੀਂਦਰ ਖਾ ਕ਼ਸਮ ਸੌ ਵਾਰੀ, ਇਸ ਥੀਂ ਰੁਖ਼ਸਤ[4] ਹੋਈ।
ਸਬਰ ਕ਼ਰਾਰ ਤਸੱਲੀ ਤਾਈਂ, ਮੁੱਢੋਂ ਮਿਲੀ ਨ ਢੋਈ।
ਕਦੇ ਤੁਆਮ ਪਏ ਨੂੰ ਅੱਗੇ, ਮੂੰਹ ਨ ਲਾਵੇ ਕੋਈ।
ਤੇ ਖ਼ੁਸ਼ ਮਜ਼ਾ ਹਜ਼ਾਰਾਂ ਸ਼ਰਬਤ, ਕਦਰ ਨ ਰਖਦਾ ਕੋਈ।
ਅਹਦ ਪੱਕਾ ਕਰ ਦਿਲ ਥੀਂ ਹੋਈਆਂ, ਦੋ ਅੱਖਾਂ ਇਕ਼ਰਾਰੀ।
ਆਪ ਸੁੱਕਣ ਸੌਗੰਦ ਅਸਾਹਾਂ, ਤੌਬਾ ਲਖ ਲਖ ਵਾਰੀ।
ਰਸਿਆਂ ਜ਼ਖਮਾਂ ਵਾਂਗ ਹਮੇਸ਼ਾਂ, ਰਾਤ ਰਹੇ ਰੱਤ ਜਾਰੀ।
ਖੋਲੇ ਰਾਜ਼ ਏਹਾ ਵਿਚ ਰੋਜ਼ਾਂ, ਖ਼ਾਕ ਕ਼ਦਮ ਗੁਲਨਾਰੀ।
ਗ਼ਮ ਦਰਦਾਂ ਨੇ ਕਸਮਾਂ ਚਾਈਆਂ, ਜ਼ਖਮ ਨ ਮਿਲੇ ਕਦਾਹੀਂ।
ਜ਼ਖਮ ਤੇਰੇ ਨ ਮਿਲਣੇ ਦੇਈਏ, ਇਹ ਕੰਮ ਸੌਂਪ ਅਸਾਹੀਂ।
ਤੇ ਉਹ ਜ਼ਖ਼ਮ ਅਜੇਹੇ ਵਗਣ, ਕਦੇ ਨ ਮਿਲਣ ਦਵਾਈਂ।
ਤੇ ਤਦਬੀਰਾਂ ਪੇਸ਼ ਨ ਜਾਵਣ, ਰੋਜ਼-ਕਿ਼ਆਮਤ ਤਾਈਂ।
ਗਰਮ ਆਹਾਂ ਨੇ ਸੀਨੇ ਅੰਦਰ, ਬਹ ਸੌਗੰਦਾਂ ਚਾਈਆਂ।
ਤਨ ਮਨ ਕਰਾਂ ਜਲਾ ਸਵਾਹੀਂ, ਅੰਦਰ ਸੋਜ਼ ਜੁਦਾਈਆਂ।

1. ਜਾਪ 2. ਪ੍ਰਦੱਖਣਾ 3. ਗਿਣਤੀ 4. ਵਿਦਾ।

ਕੇਤੀ ਕੌਲ ਕ਼ਰਾਰ ਜਿਗਰ ਨੇ, ਨਾਲ ਵਫ਼ਾਈਂ ਪਾਲੇ ।'
ਹਰ ਸ਼ਬ ਨੈਣ ਤੇਰੇ ਨੂੰ ਖ਼ੂਨੋਂ, ਭਰ ਭਰ ਦਿਆਂ ਪਿਆਲੇ ।
ਕਰ ਪੈਮਾਨ ਦਿਮਾਗ਼ ਕਹਿਆ ਸੁ, ਏਵੇਂ ਰਹੇਂ ਕੌਸ਼ਾਲਾ ।
ਸਫ਼ਾ-ਇ ਨਕ਼ਸ਼ ਉਘਾੜਿਆ ਰੱਖਾਂ, ਯਾਰ ਪਿਆਰੇ ਵਾਲਾ ।
ਏਹਾ ਹਾਲ ਜ਼ੁਲੈਖ਼ਾ ਸੰਦਾ, ਤੇ ਏਵੇਂ ਵਰਤਾਰਾ ।
ਨਾਲ ਗ਼ਮਾਂ ਤੇ ਦਰਦਾਂ ਦੁੱਖਾਂ, ਸਾਲ ਗੁਜ਼ਾਰਿਆਂ ਸਾਰਾ ।
ਮੁਸ਼ਕਿਲ ਵਾਟ ਦੁਰਾਡਾ ਪੈਂਡਾ, ਨ ਰਹਬਰ[1] ਹਮਰਾਹੀ[2]।
ਜ਼ਖ਼ਮੀ ਪੈਰ ਨ ਜ਼ਾਦ[3] ਮੁਕੱਕਬ[4], ਮੰਜ਼ਿਲ ਲੰਮੀ ਆਹੀ ।
ਬਾਲ ਅੰਞਾਣੀ ਬਿਰਹੋਂ ਜ਼ਾਲਿਮ, ਭਾਰਾ ਭਾਰ ਚਵਾਇਆ ।
ਸੁੱਟ ਨ ਸੱਕੇ ਚਾਵਣ ਔਖਾ, ਉਸਦਾ ਮਗ਼ਜ਼ ਖਪਾਇਆ ।
ਜਾਂ ਇਹ ਜ਼ਖ਼ਮ ਪੁਰਾਣਾ ਹੋਇਆ, ਲੱਗੀਆਂ ਮਿਲਣ ਦਵਾਈਂ ।
ਦਿਨ ਕਾਈ ਆਰਾਮ ਕਮਾਵੇ, ਵਗਸੀ ਫੇਰ ਕਦਾਈਂ ।
ਇਸ਼ਕਾ ਚਲ ਸਬਰ ਘਰ ਨੇੜੇ, ਮੰਜ਼ਿਲ ਅਜੇ ਦੁਰਾਡੀ ।
ਪਾਣੀ ਛਿੜਕ ਕਰਮ ਦਾ ਇਕ ਦਮ, ਜਲਦੀ ਜਾਨ ਅਸਾਡੀ ।

1. ਰਸਤਾ ਵਿਖਾਣ ਵਾਲਾ 2. ਸ਼ਾਥੀ 3. ਤੋਸ਼ਾ, ਮਾਲ-ਜਿਨਸ 4. ਘੋੜਾ।

## ਆਸ ਦੀ ਕਲੀ ਦਾ ਫੁਟਣਾ

ਹੁਣ ਸਾਕ਼ੀ ਬਸ ਕਰੀਂ ਸ਼ਰਾਬੋਂ, ਤੇ ਦੇ ਜਾਮ ਗੁਲਾਬੋਂ ।
ਮਿਲੇ ਆਰਾਮ ਖ਼ੁਮਾਰ ਅਜ਼ਾਬੋਂ, ਮਸਤਾਂ ਹਾਲ ਖ਼ਰਾਬੋਂ ।
ਖੋਲ੍ਹ ਅੱਖੀਂ ਦਮ ਕਾਈ ਫਿਰ ਮੁੜ, ਵੇਖ ਲਵਾਂ ਜੱਗ ਵਸਦਾ ।
ਗੁਜ਼ਰਿਆ ਦਰਦ ਹਿਸਾਰ ਕਿਤਾਬੋਂ, ਯਾਰ ਮਿਲੇ ਹੁਣ ਹਸਦਾ ।
ਪਰ ਵਿਚ ਰਮਜ਼ [1]ਵਰਾਏ ਵਰਾਇਓ[1], ਰੱਖੇ ਪਰਦਾਦਾਰੀ ।
ਧੁਰ ਵਿਚਕਾਰ ਗ਼ਮਾਂ ਦੇ ਖ਼ੁਸ਼ੀਆਂ, ਕਾਰਣ ਚਾਰਾ ਕਾਰੀ ।
ਨਹੀਂ ਮੁਹਾਲ ਮਿਲੇ ਜੇ ਦਿਲਬਰ, ਆਣ ਹੁਣੇ ਘਰ ਆਪੇ ।
ਪਰ ਆਸ਼ਿਕ ਜਾਂ ਖ਼ਾਕ ਨ ਹੋਵੇ, ਵਸਲੋਂ ਕ਼ਦਰ ਨ ਜਾਪੇ ।
ਘਾਇਲ ਬਿਰਹੋਂ ਦੇ ਮਰ ਜੀਵਣ, ਵਹੰਦੇ ਖ਼ੂਨ ਫਵਾਰੇ ।
ਸਾਕ਼[2] ਬ੍ਰਹਿਨਾ[3] ਵੇਖ ਸੱਜਣ ਦੇ, ਘ਼ਾ ਮਿਲਣ ਮੁੜ ਸਾਰੇ ।
ਅੰਤ ਮਜਾਜ਼ੋਂ ਬਾਅਦ ਹਕ਼ੀਕ਼ਤ, ਢੂੰਡਦਿਆਂ ਹੱਥ ਆਵੇ ।
ਸ਼ਾਇਦ ਗੁਜ਼ਰ ਖ਼ਤਾਓਂ ਦਿਲਬਰ, ਐਬਾਂ ਨੂੰ ਗਲ ਲਾਵੇ ।
ਜੇ ਲਖ ਵਕ਼ਤ ਵਸਾਲ ਦੁਰਾਡਾ, ਪਾਸ ਉਮੀਦ ਦਿਖਾਵੇ ।
ਜੇ ਉਮੀਦ ਨਾ ਪਾਵੇ ਆਸ਼ਿਕ, ਤੜਫ ਤੜਫ ਮਰ ਜਾਵੇ ।
ਮੈਂ ਸੁਣਿਆ ਦਰਮਾਨ ਦੁੱਖਾਂ ਦਾ, ਆਸ ਸੁੱਖਾਂ ਦੀ ਧਰਨੀ ।
ਖੜਾ ਕ਼ਲੀਮ[4] ਪੁਕਾਰੇ 'ਅਰਿਨੀ'[5] ਤੂਰ ਨਹੀਂ ਸਟ ਜਰਨੀ ।
ਉਛਲ ਵਗੇਂ ਗ਼ੁਲਾਮ ਰਸੂਲਾ, ਥਾਂ ਨ ਕ਼ਦਮ ਹਲਾਇਆਂ ।
ਮਹਬੂਬਾਂ ਦੇ ਰਾਜ਼ ਸੁਹਾਂਦੇ, ਵਿਚ ਕਲਾਮ ਪਰਾਇਆਂ ।
ਇਸ਼ਕ ਖੜਾ ਦਰਬਾਰ ਤੇਰੇ ਤੇ, ਦੇਹ ਇਸਨੂੰ ਵਡਿਆਈਆਂ ।
ਰੰਗ ਬਰੰਗੀ ਵਸਦੀਆਂ ਰਸਦੀਆਂ, ਜਿਸਦੀਆਂ ਰਮਜ਼ਾਂ ਪਾਈਆਂ ।
ਵਾਹ ਇਸ਼ਕਾ ਤੂੰ ਕਆ ਅਚੰਭਾ, ਕਦੇ ਜ਼ੰਜੀਰ ਪਵਾਵੇਂ ।
ਲੁਟ ਲੈ ਜਾਵੇਂ ਅਕ਼ਲ ਕਦਾਹੀਂ, ਮੋੜ ਕਦੇ ਦੇ ਜਾਵੇਂ ।
ਕਦੀ ਬਲਾ ਲਿਆਵੇਂ ਸਿਰ ਤੇ, ਜੋਸ਼ ਖ਼ਿਜ਼ਾਂ ਦਾ ਕਾਈ ।
ਕਦੇ ਸਬਾ[6] ਸ਼ਮਾਲ ਪਹਾੜੋਂ, ਵਾਹ ਤੇਰੀ ਵਡਿਆਈ ।
ਕਦੇ ਕਦੇ ਸੁਖ ਵਸਦਿਆਂ ਤਾਈਂ, ਉਮਰ ਘੱਤੇਂ ਵੈਰਾਨੀ ।
ਉੱਜੜਿਆਂ ਮੁੜ ਫੇਰ ਵਸਾਵੇਂ, ਕਾਰ ਤੇਰੀ ਹੈਰਾਨੀ ।
ਕਦੇ ਕਦਾਹੀਂ ਹਰਦਿਆਂ ਤਾਈਂ, ਉਮਰਾਂ ਰੋਣਾ ਪਾਵੇਂ ।
ਕਦੇ ਕਦਾਹੀਂ ਰੋਂਦਿਆਂ ਤਾਈਂ, ਕਰ ਸ਼ਫ਼ਕ਼ਤ ਗਲ ਲਾਵੇਂ ।

---

1. ਪਰੇ ਤੋਂ ਪਰੇ, ਵਧ ਤੋਂ ਵਧ 2. ਪਿੰਡਲੀ 3. ਨੰਗੀ 4. ਹਜ਼ਰਤ ਮੂਸਾ, ਦੇਖੋ ਅੰਤਕਾ 5. 'ਮੈਨੂੰ ਵਿਖਾ'; ਹਜ਼ਰਤ ਮੂਸਾ ਵਲੋਂ ਤੂਰ ਪਰਬਤ ਉੱਤੇ ਅੱਲ੍ਹਾ ਤਆਲਾ ਅੱਗੇ ਕੀਤੀ ਗਈ ਬੇਨਤੀ 6. ਸ਼ਮੀਰ, ਮਿੱਠੀ ਮਿੱਠੀ ਪੌਣ ।

ਵਾਹ ਸ਼ਮਸ਼ੇਰ ਕਦੇ ਵਿਚ ਦਿਲ ਦੇ, ਡੂੰਘੇ ਜ਼ਖ਼ਮ ਲਗਾਵੇਂ ।
ਰੱਤੋਂ ਵਹਿੰਦੇ ਘਾਹ ਕਦਾਹੀਂ, ਮਰਹਮ ਲਾ ਮਿਟਾਵੇਂ ।
ਗਿਰਦਾਬੇ[1] ਘੱਤ ਕਿਸ਼ਤੀ ਡੋਬੇਂ, ਡੁਬ ਦਿਆਂ ਬੰਨੇ ਲਾਵੇਂ ।
ਫੇਰ ਕਦੇ ਹੜ ਹੋਰ ਲਿਆਵੇਂ, ਬੰਨਿਓਂ ਰੋੜ੍ਹ ਲੈ ਜਾਵੇਂ ।

## ਜ਼ੁਲੈਖ਼ਾ ਦਾ ਤੀਜੀ ਵਾਰ ਸੁਫ਼ਨਾ ਵੇਖਣਾ

ਬਰਸ ਪਿੱਛੇ ਇਕ ਰਾਤ ਜ਼ੁਲੈਖ਼ਾ, ਰੋ ਰੋ ਕਰਦੀ ਜ਼ਾਰੀ ।
ਝੁੱਲ ਪਇਆ ਸੁ ਗ਼ਮ ਦਾ ਝੋਲਾ, ਸਬਰ ਕ਼ਰਾਰੋਂ ਹਾਰੀ ।
ਦਿਲ ਹੋ ਮੋਮ ਗ਼ਮਾਂ ਦੇ ਤਪਸ਼ੋਂ, ਘੁਲ ਪਾਣੀ ਹੋ ਚੱਲਿਆ ।
ਹੋ ਬੇਹੋਸ਼ ਝੜੀ ਗ਼ਮ ਧਾਣਾ, ਦਿਲ ਜਲਿਆ ਤਨ ਬਲਿਆ ।
ਬੇਹੋਸ਼ੀ ਵਿਚ ਨੀਂਦਰ ਝੱਲੀ, ਖ਼ਬਰ ਨ ਕਿੱਥੋਂ ਆਈ ।
ਉਸਦੇ ਕਰਮੀਂ[2] ਨੀਂਦਰ ਨਾਹਾ, ਸ਼ਾਇਦ ਇਹ ਕਿਆ ਈ ।
ਬੇਦਰਦਾਂ ਦੀਆਂ ਅੱਖੀਂ ਵਿੱਚੋਂ, ਵਧੀ ਕਿਤੇ ਕੁਝ ਭੋਰਾ ।
ਜਾਗਦਿਆਂ ਲੱਭ ਅੱਖੀਂ ਏਹਾ, ਆਣ ਵੜੀ ਕਰ ਜ਼ੋਰਾ ।
ਹਮਸਾਯਾਂ ਦੇ ਦਿਲ ਦੀ ਗ਼ਫ਼ਲਤ, ਸ਼ਾਇਦ ਜਮ੍ਹਾ ਹੋ ਆਈ ।
ਹਰਿਆ ਨੀਂਦਰ ਨਾਮ ਏਸੇ ਦਾ, ਜਾਂ ਵਿਚ ਚਸ਼ਮ ਸਮਾਈ ।
[3]ਸਅਦਿ-ਸਈਦ[3] ਬ੍ਰਹਸਪਤ[4] ਸਾਅਤ, ਖੋਲ੍ਹ ਸਆਦਤ ਵਾਲੀ ।
ਸੁਟ ਵਿਚ ਲਾਟ ਮਰੀਖ਼ ਜਲਾਈ, ਦਫ਼ਤਰ ਥੀਂ ਬਦਫ਼ਾਲੀ ।
ਪੜ੍ਹ ਆਇਤ ਵਲਸ਼ਮਸ ਨਸੀਬਾਂ, ਖ਼੍ਵਾਬੇ ਸ਼ਕਲ ਦਿਖਾਈ ।
ਤੀਰ ਉਤਾਰਦ ਥੀਂ ਚਾ ਵਾਹੇ, ਸੁਧ ਬੁਧ ਗ਼ਮਾਂ ਗਵਾਈ ।
ਤਾਲਿਆ ਸ਼ੂਮ ਸਖੀ ਹੋ ਆਏ, ਨਕਸ਼ ਟੁੱਟਾ ਕੈਵਾਨੀ ।
ਨੀਂਦਰ ਦੇ ਵਿਚ ਸੁਕਰ[5] ਸਮਾਈ, ਓਹਾ ਜ਼ੁਹਰਾ ਪੇਸ਼ਾਨੀ ।
ਤਾਂ ਵਿਚ ਸੁਫ਼ਨੇ ਤੀਜੀ ਵਾਰੀ, ਸ਼ਕਲ ਓਹਾ ਦਿਸ ਆਈ ।
ਸ਼ੌਕ ਜਿਦ੍ਹੇ ਨੇ ਹੋਸ਼ ਲੁਟਾਈ, ਜਾਨ ਦੁੱਖਾਂ ਵਿੱਚ ਪਾਈ ।
ਦੇਖ ਜ਼ੁਲੈਖ਼ਾ ਪੈਰੀਂ ਡਿੱਗੀ, ਕਰ ਕਰ ਗਿਰਯਾਜ਼ਾਰੀ ।
ਵਾਹਵਾ ਸੱਚਿਆਂ ਕੌਲਾਂ ਵਾਲਿਆ, ਇਸ਼ਕ ਤੇਰਾ ਹੈ ਭਾਰੀ ।
ਪਹਲੇ ਨਾਮ ਟਿਕਾਣਾ ਅਪਣਾ, ਮੈਨੂੰ ਦੱਸ ਸ਼ਿਤਾਬੀ ।
ਪੜ੍ਹ ਪੜ੍ਹ ਨਾਮ ਤੇਰਾ ਦਮ ਕਰਸਾਂ, ਚੁੱਕੇ ਦਿਲੋਂ ਬੇਤਾਬੀ
ਹੈਂ ਤੂੰ ਕੌਣ ਕਿੱਥੇ ਘਰ ਤੇਰਾ, ਜਗ ਵਿਚ ਕੀ ਸਦਾਵੇਂ ।
ਆਖ ਜਵਾਬ ਸਵਾਲ ਮੇਰੇ ਦਾ, ਫੇਰ ਮਤਾਂ ਛਲ ਜਾਵੇਂ ।
ਫ਼ਰਮਾਇਆ ਜੇ ਤੁਧ ਜ਼ੁਲੈਖ਼ਾ, ਏਹਾ ਦਿਲ ਦਾ ਭਾਣਾ ।
ਮੈਂ ਹਾਂ ਆਪ ਅਜ਼ੀਜ਼[6] ਮਿਸਰ ਦਾ, ਮੇਰਾ ਮਿਸਰ ਟਿਕਾਣਾ ।

---

1. ਭੰਵਰ 2. ਕਿਸਮਤ ਵਿਚ 3. ਨੇਕਾਂ ਦੇ ਨੇਕ 4. ਮੁਸ਼ਤਰੀ ਸਿਤਾਰਾ 5. ਮਸਤ, ਬੇਹੋਸ਼ 6. ਪਾਤਸ਼ਾਹ ।

ਇਹ ਗੱਲ ਆਖ ਗਇਆ ਉਹ ਓਵੇਂ, ਛੁੱਟੀ ਜਾਨ ਅਜ਼ਾਬੋਂ।
ਪਹੁ ਫੁੱਟੀ ਗੁੰਮ ਗਏ ਸਿਤਾਰੇ, ਖ਼ਲਕ[1] ਉੱਠੀ ਸਭ ਖ਼੍ਵਾਬੋਂ।
ਬੈਠੀ ਉੱਠ ਜ਼ੁਲੈਖ਼ਾ ਖ਼੍ਵਾਬੋਂ, ਦਿਲ ਨੂੰ ਪਇਆ ਸਹਾਰਾ।
ਗ਼ਮੀ ਗਈ ਦਿਲ ਸ਼ਾਦੀ ਆਈ, ਚਮਕਿਆ ਬਖ਼ਤ ਸਿਤਾਰਾ।
ਮਰਜ਼ ਹਟੀ ਹੱਥ ਸਿਹਤ ਆਈ, ਆਬ[2] ਲੱਭਾ ਤ੍ਰਿਹਾਈ।
ਅਕਲ ਮਿਲੀ ਦੀਵਾਨੇ ਤਾਈਂ, ਨਾਬੀਨੇ[3] ਬੀਨਾਈ[4]।
ਵਿਚ ਕੰਨਾਂ ਸੁਨਵਾਈ ਆਈ, ਹੋਸ਼ ਦਿਮਾਗ ਸਫ਼ਾਈ।
ਸਬਰ ਦਿਲੇ ਆਰਾਮ ਬਦਨ ਨੂੰ, ਅੱਖੀਂ ਨੂੰ ਰੁਸ਼ਨਾਈ।
ਅੱਗੇ ਸੀ ਸੌ ਭਰੀ ਦੁੱਖਾਂ ਥੀਂ, ਦੁਖ ਨ ਰਹਿਆ ਕਾਈ।
ਗਈ ਖ਼ਿਜ਼ਾਂ ਹੁਣ ਕਿਸਮਤ ਉਸਦੀ, ਚੁੱਕ ਬਹਾਰ ਲਿਆਈ।
ਦਿਲ ਹੱਸੇ ਹੁਣ ਫ਼ਰਹਤ ਅੰਦਰ, ਸ਼ੁਕਰ ਕਰੇ ਲਖ ਵਾਰੀ।
ਮੰਜ਼ਿਲ ਗ਼ਮਾਂ ਗਈ ਹੋ ਪੂਰੀ, ਗੁਜ਼ਰੀ ਦਰਦ ਖ਼ਵਾਰੀ।
ਕਰੇ ਪੁਕਾਰ ਕਨੀਜ਼ਾਂ ਤਾਈਂ, ਸੱਭੇ ਹਾਜ਼ਿਰ ਆਈਆਂ।
ਕਹੇ ਜ਼ੁਲੈਖ਼ਾ ਰਾਤੀਂ ਖ਼੍ਵਾਬੇ, ਮਿਲੀਆਂ ਨੂਰ ਸਫ਼ਾਈਆਂ।
ਬਾਪ ਮੇਰੇ ਨੂੰ ਕਹੋ ਬਸ਼ਾਰਤ[5], ਆਣ ਜ਼ੰਜੀਰ ਉਤਾਰੇ।
ਖੁੱਲ੍ਹ ਗਏ ਅਜ ਮੇਰੇ ਦਿਲ ਤੇ, ਰਾਜ਼ ਅਕਲ ਦੇ ਸਾਰੇ।
ਜਾਂ ਤੈਮੂਸ ਸੁਣੀ ਖ਼ੁਸ਼ਖ਼ਬਰੀ, ਖ਼ੁਸ਼ ਹੋ ਘਰ ਨੂੰ ਆਇਆ।
ਮੂੰਹ ਚੁੰਮ ਪਿਆਰ ਕੀਤੋਸੁ, ਝਬ ਜ਼ੰਜੀਰ ਲੁਹਾਇਆ।
ਖ਼ੈਰ ਕਰੇ ਖ਼ੈਰਾਤਾਂ[6] ਖ਼ੁਸ਼ੀਆਂ, ਵੰਡੇ ਮਾਲ ਖ਼ਜ਼ਾਨੇ।
ਮੜ ਵਿਚ ਹੋਸ਼ ਜ਼ੁਲੈਖ਼ਾ ਆਈ, ਪਹੁਤੀ ਖ਼ਬਰ ਜਹਾਨੇ।
ਨਿੱਤ ਜ਼ੁਲੈਖ਼ਾ ਖ਼ੁਸ਼ੀਆਂ ਅੰਦਰ, ਕਰਦੀ ਐਸ਼ ਬਹਾਰਾਂ।
ਦਿਨ ਦਿਨ ਖ਼ੁਸ਼ੀ ਦਿਲੇ ਵਿਚ ਤਾਜ਼ੀ, ਤੇ ਉਮੀਦ ਹਜ਼ਾਰਾਂ।
ਨਾਲ ਅਜ਼ੀਜ਼ ਮਿਸਰ ਦੇ ਮੇਰੀ, ਮਾਪੇ ਕਰਸਣ ਸ਼ਾਦੀ।
ਉਮਰ ਗੁਜ਼ਾਰਾਂ ਨਾਲ ਬਹਾਰਾਂ, ਮਿਲੇ ਗ਼ਮੋਂ ਆਜ਼ਾਦੀ।
ਦਿਨ ਤੇ ਰਾਤ ਇਨ੍ਹਾਂ ਵਿਚ ਜ਼ਿਕਰਾਂ[7], ਖ਼ੁਸ਼ੀਆਂ ਨਾਲ ਗੁਜ਼ਾਰੇ
ਡਾਹ ਕੁਰਸੀ ਵਿਚ ਸੱਈਆਂ ਬਹੰਦੀ, ਮਜਲਿਸ ਦੇ ਵਿਚਕਾਰੇ।
ਕਰ ਕਰ ਗਿਰਦ ਨਵਾਹੋਂ ਗੱਲਾਂ, ਬਾਤ ਮਿਸਰ ਦੀ ਟੋਰੇ।
ਵਾਹ ਵਾਹ ਮਿਸਰ ਮਿਸਰ ਦਾ ਵਾਸ਼ਾ, ਉਸਦੇ ਨਾਜ਼ ਨਿਹੋਰੇ।
ਨੀਲ ਨਦੀ ਦੇ ਕੰਢੇ ਵਸਦਾ, ਮਿਸਰ ਨਸੀਬਾਂ ਵਾਲਾ।
ਨਹਰ ਬਹਿਸ਼ਤੋਂ ਨਾਜ਼ਿਲ ਹੋਈ, ਜਗ ਵਿਚ ਨੀਲ ਉਜਾਲਾ।

---

1. ਖ਼ਲਕਤ, ਲੋਕ 2. ਪਾਣੀ 3. ਅੰਨ੍ਹੇ ਨੂੰ 4. ਨਿਗ੍ਹਾ, ਨਜ਼ਰ 5. ਖੁਸ਼ਖ਼ਬਰੀ 6. ਦਾਨ-ਪੁੰਨ 7. ਗੱਲਾਂ, ਯਾਦਾਂ।

ਹਰ ਧਾਣੀ ਬੀਂ ਪਾਣੀ ਉਸਦਾ, ਵਿਚ ਸਿਫ਼ਾਤ ਨਿਰਾਲਾ।
ਆਬ ਖ਼ੁਨਕ[1] ਯਾ ਬਾਦ ਮੁਫ਼ੱਰਹ[2], ਵੇਦ ਕਹਣ ਤਿਸ ਹਾਲਾ।
ਬਾਦ ਬਹਾਰ ਮਿਸਰ ਵਿਚ ਦਾਇਮ, ਗੁਲਜ਼ਾਰੀ[3] ਰੰਗੀਨੇ।
ਬਾਦ ਖ਼ਿਜ਼ਾਂ ਨੂੰ ਦਖ਼ਲ ਨ ਉੱਤ ਵਲ, ਹੁਕਮ ਏਹਾ ਆਈਨੇ[4]।
ਨੀਲ ਨਦੀ ਦੀਆਂ ਮਿਸਰੇ ਨਹਰਾਂ, ਘਰੀਂ ਵਗਣ ਵਿਚ ਸਹਰਾਂ।
ਦਿਲ ਤੇ ਜਾਨ ਰਹੇ ਹੋ ਕੈਦੀ, ਵੇਖ ਮਿਸਰ ਦੀਆਂ ਲਹਰਾਂ।
ਮਿਸਰੀ ਲੋਕ ਸੁਖ਼ਨ ਦੇ ਪੂਰੇ, ਵਲਾਂ ਛਲਾਂ ਥੀਂ ਖ਼ਾਲੀ।
ਮਿਸਰ ਵਸੇਵਾਂ[5], ਸਭ ਥੀਂ ਚੰਗਾ, ਰਾਤ ਦਿਨੇ ਖ਼ੁਸ਼ਹਾਲੀ।
ਬਾਗ਼ ਜ਼ਰਾਇਤ ਸਬਜ਼ ਹਮੇਸ਼ਾ, ਫੁੱਲੀਆਂ ਗੁਲ ਦੀਆਂ ਸ਼ਾਖ਼ਾਂ।
ਮਿਸਰ ਇਮਾਰਤ ਵਾਂਗ ਬਹਿਸ਼ਤਾਂ, ਉੱਚੀਆਂ ਰੰਗੀਂ ਕਾਖ਼ਾਂ[6]।
ਖ਼ਸਲਤ ਨੇਕ ਮਿਸਰ ਦਿਆਂ ਲੋਕਾਂ, ਉਹਨਾਂ ਦੀ ਗੱਲ ਪਿਆਰੀ।
ਭਰੀਆਂ ਨਾਜ਼ ਕਵਾਰੀਆਂ ਕੁੜੀਆਂ, ਉਹਨਾਂ ਚਾਲ ਨਿਆਰੀ।
ਨਕਸ਼ ਉਹਨਾਂ ਦੇ ਸੋਹਣੇ ਸੋਹਣੇ, ਦਿਲ ਵਿਚ ਜ਼ੁਲਫ਼ ਸੁਹਾਂਦੇ।
ਸ਼ੌਖ਼ ਤਬ੍ਹਾ ਪਰਹੇਜ਼ ਦਿਲਾਂ ਵਿਚ, ਵਾਹ ਨਸੀਬ ਤਿਨ੍ਹਾਂ ਦੇ।
ਰੋਜ਼ਿ ਜੁਮ੍ਹਾ ਵਿਚ ਨੀਲ ਨਦੀ ਦੇ, ਆਵਣ ਤਾਰੀਆਂ ਲਾਵਣ।
ਮਲ ਮਲ ਨ੍ਹਾਵਣ ਦਾਗ਼ ਗਵਾਵਣ, ਖ਼ੁਸ਼ੀਉਂ ਵਕਤ ਵਿਹਾਵਣ।
ਰਲ ਮਿਲ ਕੇ ਉਹ ਸਾਰੀਆਂ ਗਾਵਣ, ਹਸ ਹਸ ਮਨ ਪਰਚਾਵਣ।
ਮੌਜ ਦਿੱਸੇ ਵਿਚ ਦੇਸ ਉਹਨਾਂ ਦੇ, ਜ਼ਾਂ ਆਵੇ ਰੁੱਤ ਸਾਵਣ।
ਬੜਾਂ ਤਜਾਰਤਗਾਹ[7] ਮਿਸਰ ਵਿਚ, ਮਿਸਰ ਕਦੀਮੀ ਨਾਮੀ।
ਵਿਚ ਜਹਾਨੇ ਸ਼ੁਹਰਤ[8] ਉਸਦੀ, ਅੰਦਰ ਹਨਰ ਤਮਾਮੀ।
ਕਿਆ ਨਕਾਰੀ[9] ਜ਼ਾਤ ਜੁਲਾਹੇ, ਉਣਨ ਕਸਬ ਦਿਨ ਰਾਤੀਂ।
ਉਹ ਭੀ ਫ਼ਖ਼ਰ ਰਖਾਂਦੇ ਵੱਡਾ, ਅੰਦਰ ਉੱਚੀਆਂ ਜ਼ਾਤੀਂ।
ਤੇ ਅਸ਼ਰਾਫ਼[10] ਮਿਸਰ ਦੇ ਜਿਹੜੇ, ਉਹਨਾਂ ਸਿਫ਼ਤ ਕਿਆਈ।
ਸ਼ਾਹ ਅਜ਼ੀਜ਼ ਉਹਨਾਂ ਦਾ ਵਾਲੀ, ਉਸਦੇ ਜੋੜ ਨ ਕਾਈ।
ਵਾਹ ਅਜ਼ੀਜ਼ ਅਜ਼ੀਜ਼ ਦਿਲਾਂ ਦਾ, ਜਿਸਦੀ ਇੱਜ਼ਤ ਭਾਰੀ।
ਵਾਹ ਅਜ਼ੀਜ਼ ਮਿਸਰ ਦਾ ਵਾਲੀ, ਮਿਸਰ ਵਲਾਇਤ[11] ਤਾਰੀ।
ਵਸਫ਼ ਅਜ਼ੀਜ਼ ਕਿਆਸੋਂ ਉੱਚੇ, ਖ਼ੁਸ਼ ਉਸਥੀਂ ਜਗ ਸਾਰਾ।
ਕਰਨ ਸਿਫ਼ਤ ਵਡਿਆਈ ਉਸਦੀ, ਨਾਲ ਜਿਨ੍ਹਾਂ ਵਰਤਾਰਾ।
ਨਾਮ ਅਜ਼ੀਜ਼ ਮਿਸਰ ਦਾ ਜਿਸ ਦਮ, ਨਾਲ ਜ਼ਬਾਨ ਅਲਾਵੇ।
ਵਿੱਚ ਖ਼ੁਸ਼ੀ ਖ਼ਮ ਖਾਵੇ ਸ਼ੌਕੋਂ, ਜ਼ੌਕ ਦਿਲੇ ਨੂੰ ਆਵੇ।

---

1. ਠੰਡਾ 2. ਰੂਹ ਖਿੜਾਉਣ ਵਾਲੀ 3, ਬਾਗ਼ਾਂ ਵਿਚ 4. ਦਸਤੂਰ. ਕਾਨੂੰਨ 5. ਰਿਹਾਇਸ਼ 6. ਮਹਿਲ ਮਾੜੀਆਂ 7. ਬਿਉਪਾਰ ਦਾ ਕੇਂਦਰ 8. ਪ੍ਰਸਿੱਧੀ 9. ਨੀਵੀਂ, ਨਗੁਣੀ 10. ਸ਼ਰੀਫ਼ ਦਾ ਬਹੁਵਚਨ ਹੈ. ਕੁਲੀਨ ਪੁਰਸ਼ 11. ਦੇਸ਼।

ਹਰ ਹਰ ਵੱਲੋਂ ਵਲੇ ਗਲ ਆੱਖਿਰ, ਏਸੇ ਤਰਫ਼ ਲਿਆਵੇ ।
ਨਾਮ ਅਜ਼ੀਜ਼ ਜ਼ਬਾਨੋਂ ਆਖੇ, ਮਜ਼ਾ ਜਿਗਰ ਭਰ ਪਾਵੇ ।
ਆਪ ਕਹੇ ਜਾਂ ਹੋਰਾਂ ਕੋਲੋਂ, ਸੁਣਦੀ ਸਿਫ਼ਤ ਇਸੇ ਦੀ ।
ਦਿਨ ਰਾਤੀਂ ਬਿਨ ਉਸਦੇ ਹਰਗਿਜ਼, ਕਰੇ ਨ ਬਾਤ ਕਿਸੇ ਦੀ ।
ਹਰ ਵਰਤਾਰੇ ਨਾਮ ਉਸੇ ਦਾ, ਬੋਲੇ ਗੱਲ ਚਿਤਾਰੇ ।
ਤੂੰਹੇਂ ਅਜ਼ੀਜ਼ ਮੇਰੇ ਦਿਲ ਵੱਡੇ, ਜਿਸ ਥੀਂ [1]ਥੀਏ ਪੁਕਾਰੇ[1] ।
ਏ ਤ੍ਰੈਂ ਰੋਜ਼ ਖ਼ੁਸ਼ੀ ਵਿਚ ਗੁਜ਼ਰਨ, ਨਿੱਤ ਇਹੋ ਵਰਤਾਰਾ ।
ਖਾਵੇ ਪੀਵੇ ਤੇ ਸੁਖ ਸੌਂਵੇਂ, ਪਹਿਣੇ ਜ਼ੇਵਰ ਸਾਰਾ ।
ਮੈਂ ਕੁਰਬਾਨ ਤੇਰੇ ਆ ਇਸ਼ਕਾ, ਅਕ੍ਲ ਭਰੀ ਮਤਵਾਲੀ[2] ।
ਅੱਜ ਉਘਾੜ ਵੇਖਾਂ ਕੁਝ ਜ਼ਾਹਿਰ, ਰਮਜ਼ ਅਜ਼ੀਜ਼ਾਂ ਵਾਲੀ । •

1. ਥੱਦ ਹੋਈ 2. ਮਸਤ ।

## ਜ਼ੁਲੈਖ਼ਾ ਦਾ ਮਿਸਰ ਵਿਚ ਪਹੁੰਚਣਾ

ਜਦੋਂ ਜ਼ੁਲੈਖ਼ਾ ਸੁਰਤ ਸੰਭਾਲੀ, ਦੇਸੀਂ ਖ਼ਬਰਾਂ ਗਈਆਂ ।
ਤੈਮੂਸੇ ਦੀ ਬੇਟੀ ਤਾਈਂ, ਮੁੜ ਵਲ ਅਕ਼ਲਾਂ ਪਈਆਂ ।
ਬਾਦਸ਼ਾਹਾਂ ਸੁਣ ਕ਼ਾਸਿਦ[1] ਘੱਲੇ, ਮਗਰਬ ਤਰਫ਼ ਦਯਾਰੇ ।
ਅਕ਼ਦਿ[2] ਜ਼ੁਲੈਖ਼ਾ ਖ਼੍ਵਾਸਤਗਾਰੀ, ਹਰ ਇਕ ਅਰਜ਼ ਗੁਜ਼ਾਰੇ ।
ਇਕ ਦਿਨ ਕ਼ਾਸਿਦ ਕਈ ਸ਼ਹਾਂ ਦੇ, ਜਮ੍ਹਾ ਹੋਏ ਦਰਬਾਰੇ ।
ਖ਼੍ਵਾਸਤਗਾਰੀ[3] ਦੇ ਖ਼ਤ ਸਭਨਾਂ, ਪੇਸ਼[4] ਗੁਜ਼ਾਰੇ ਸਾਰੇ ।
ਜਾ ਕਹਿਆ ਸੁ ਇਹ ਖ਼ਤ ਆਏ, ਇਹ ਰੂਮੋਂ ਇਹ ਸ਼ਾਮੋਂ ।
ਈਰਾਨੀ ਤੂਰਾਨੀ ਕਾਈ, ਭੀ ਹਰ ਮੁਲਕ ਮਕ਼ਾਮੋਂ ।
ਸੁਣਦੀ ਰਹੀ ਜ਼ੁਲੈਖ਼ਾ ਚੁੱਪ ਹੋ, ਮਿਸਰੋਂ ਨਾਮ ਨ ਆਇਆ ।
ਜਾਤੋਸੁ ਜੇ ਅੱਜ ਕਹਾਂ ਨ ਜ਼ਾਹਿਰ, ਪਾਵਾਂ ਦਰਦ ਸਵਾਇਆ ।
ਬਾਪ ਕਹੇ ਐ ਰੌਸ਼ਨ ਅੱਖੀਂ, ਮਕ਼ਸਦ ਜਾਨ ਪਿਆਰੀ ।
ਜ਼ਾਹਿਰ ਦਸ ਜੋ ਕਿਤ ਵਲ ਤੇਰੇ, ਦਿਲ ਦੀ ਰਗ਼ਬਤ[5] ਭਾਰੀ ।
ਉਸ ਕਹਿਆ ਇਹ ਮੋੜ ਪਿੱਛਾਹਾਂ, ਇਨ੍ਹਾਂ ਨ ਦਿਲ ਚਾਹੇ ।
ਇਕ ਅਜ਼ੀਜ਼ ਮਿਸਰ ਦਿਲ ਮੇਰੇ, ਦਿਲੋਂ ਇਰਾਦੇ ਆਹੇ ।

### ਤੈਮੂਸ ਦੀ ਅਜ਼ੀਜ਼ ਮਿਸਰ ਵੱਲ ਚਿੱਠੀ

ਬਾਪ ਗਇਆ ਮੁੜ ਕ਼ਾਸਿਦ ਟੋਰੇ, ਏਹਾ ਉਜ਼ਰ[6] ਸੁਣਾਇਆ ।
ਅਸਾਂ ਅਜ਼ੀਜ਼ ਮਿਸਰ ਦਾ ਅੱਵਲ, ਇਸਦੀ ਝੋਲੀ ਪਾਇਆ ।
ਤੇ ਖ਼ੁਦ[7] ਤਰਫ਼ ਮਿਸਰ ਦੀ ਲਿਖਿਆ, ਰੁੱਕਾ ਨਾਮ ਅਜ਼ੀਜ਼ੇ ।
ਮਤਲਬ ਸਿਦਕ਼ ਸਫ਼ਾਈ ਵਾਲੇ, ਲਿਖੇ ਨਾਲ ਤਮੀਜ਼ੇ[8] ।
ਨਾਮ ਜ਼ੁਲੈਖ਼ਾ ਘਰ ਮੇਰੇ ਇਕ, ਦੁਖ਼ਤਰ ਬਹੁਤ ਪਿਆਰੀ ।
ਸਭ ਸੁਲਤਾਨ ਅਸਾਂ ਥੀਂ ਕਰਦੇ, ਇਸ ਥੀਂ ਖ਼੍ਵਾਸਤਗਾਰੀ ।
ਪਰ ਉਹ ਕਿਸੇ ਪਸੰਦ ਨ ਰੱਖਦੀ, ਨਾਮ ਸੁਣੇ ਦਿਲ ਖੁੱਸੇ ।
ਜੇ ਤੂਰਾਨ ਤੂਰਾਨੀ ਰੋਵੇ, ਰੂਸ ਕਹਾਂ ਤੇ ਰੁੱਸੇ ।
ਕਹੇ ਯਮਨ ਵਿਚ ਯ਼ਮਨ[9] ਨਹੀਓਂ, ਅਰਕ਼ ਨ ਵਿਚ ਇਰਾਕੇ ।
ਰਾਮ ਨਹੀਂ ਦਿਲ ਰੂਮ ਕਦਾਹੀਂ, ਰੱਖਦੀ ਤੋੜ ਇਲਾਕੇ ।
ਸ਼ਾਮ ਕਹੇ ਇਹ ਸ਼ੂਮ[10] ਵਲਾਇਤ, ਸ਼ਾਮ ਸਿਆਹ ਅਸ਼ਾਓਂ[11] ।
ਤੁਰਕਾਂ ਤਰਕ ਕਰੇ ਲਖ ਵਾਰੀ, ਜਾਪੇ ਖ਼ਤਾ ਖ਼ਤਾਓਂ ।
ਚੀਨੀਓਂ ਚੀਨ ਘੱਤੇ ਵਲ ਮੱਥੇ, ਤਲਖ਼ ਕਰੇ ਦਿਲ ਬਲਖ਼ੋਂ ।
ਚਾੜ੍ਹ ਬੁਖ਼ਾਰ ਬੁਖ਼ਾਰਿਓਂ ਦਿਲ ਨੂੰ, ਰੋ ਕਰੇ ਦਮ ਤਲਖ਼ੋਂ ।
ਕਾਬਿਲ ਕਿਸੇ ਨਹੀਂ ਮੈਂ ਕ਼ਾਬਿਲ, ਰੰਗ ਬੁਰਾ ਕਿਰਮਾਨੀ ।
ਆਬ ਫ਼ਰੰਗ ਸ਼ਰੰਗੋਂ ਕੌੜਾ, ਮੁਲਕ ਹਰਾਤ ਹੈਰਾਨੀ ।

---

1. ਏਲਚੀ, ਦੂਤ 2. ਨਿਕਾਹ, ਵਿਆਹ 3. ਚਾਹਣਾ 4. ਅਗੇ 5. ਖ਼੍ਵਾਹਿਸ਼ 6. ਬਹਾਨਾ 7. ਆਪ 8. ਸਮਝ 9. ਬਰਕਤ 10. ਕੰਜੂਸ 11. ਅੰਧਰਾਤਾ, ਰਾਤ ਨੂੰ ਨਾ ਦਿਸਣਾ ।

ਤਿੱਬਤ ਸੁਣੇ ਕਹੇ ਸੋ ਤੋਬਾ, ਜ਼ੰਗ[1] ਕਹੇ ਬਦਜ਼ੰਗਾਂ ।
ਤੇ ਉਹ ਸ਼ਮ੍ਹਾ ਜਮਾਲ[2] ਮਿਸਰ ਤੇ, ਜਲਦੀ ਵਾਂਗ ਪਤੰਗਾ[3] ।
ਖ਼ਬਰ ਨਹੀਂ ਇਸ ਕਿੱਥੋਂ ਸੁਣਿਆ, ਤੇਰਾ ਨਾਮ ਪਿਆਰਾ ।
ਕਹੇ ਅਜ਼ੀਜ਼ ਮਿਸਰ ਦਾ ਮੇਰੇ, ਸ਼ੌਕ ਏਹੀ ਦਿਲ ਭਾਰਾ ।
ਸੋ ਇਸ ਕਰੋ ਕ਼ਬੂਲ ਕਰਮ ਥੀਂ, ਰਹਸੀ ਵਿੱਚ ਕਨੀਜ਼ੀ ।
ਸਾਹਿਬ ਰੱਖੇ ਦਾਇਮ ਤੇਰਾ, ਸ਼ੋਕ਼ਤ ਸ਼ਾਨ ਅਜ਼ੀਜ਼ੀ ।
ਜਾਂ ਇਹ ਖ਼ਤ ਅਜ਼ੀਜ਼ੇ ਪਹੁਤਾ, ਪੜ੍ਹ ਖ਼ੁਸ਼ੀਆ ਵਿਚ ਆਇਆ ।
ਕੀ ਜਾਣਾ ਇਹ ਤਾਲਿਆ ਮੇਰੇ, ਕਿੱਥੋਂ ਜਲਵਾ ਪਾਇਆ ।
ਮੈਂ ਬੰਦਾ ਉਹ ਸਾਹਿਬ ਮੇਰਾ, ਜਿਸ ਇਹ ਲੁਤਫ਼[4] ਕਮਾਇਆ ।
ਮੈਂ ਖ਼ਾਦਿਮ ਇਨਕਾਰ ਨ ਹੁਕਮੋਂ, ਲਿਖ ਜਵਾਬ ਪੁਚਾਇਆ ।
ਇਹ ਅਹਸਾਨ ਤੇਰੇ ਦਾ ਸ਼ਾਹਾ, ਉਮਰਾਂ ਸ਼ੁਕਰ ਗੁਜ਼ਾਰਾਂ ।
ਕਤਰਾ ਇੱਕ ਅਦਾ ਕਦ ਹੋਵੇ, ਵਿੱਚੋਂ ਬਹਰ ਹਜ਼ਾਰਾਂ ।

## ਜ਼ੁਲੈਖ਼ਾ ਦੀ ਵਿਦਾਇਗੀ

ਮੁੜ ਕ਼ਾਸਿਦ ਤੈਮੂਸੇ ਅੱਗੇ, ਜਾਂ ਇਹ ਖ਼ਬਰ ਸੁਣਾਈ ।
ਦਾਜ ਦਹੇਜ ਤਿਆਰ ਕਰਾਇਉਸੁ, ਜ਼ਰਾ ਢਿੱਲ ਨ ਲਾਈ ।
ਸੁਣ ਕੇ ਖ਼ਬਰ ਕ਼ਬੂਲ ਜ਼ੁਲੈਖ਼ਾ, ਸ਼ੁਕਰ ਕਰੇ ਲੱਖ ਵਾਰੀ ।
ਹੁਣ ਵਿੱਚ ਘਰਾਂ ਸਮਾਵੇ ਨਾਹੀਂ, ਹੋਈ ਮਿਸਰ ਤਿਆਰੀ ।
ਇਹ ਖ਼ੁਸ਼ੀਓਂ ਦਿਲ ਰਾਜ਼ੀ ਰਾਜ਼ੀ, ਦਮ ਦਮ ਫ਼ਰਹਤ ਭਾਰੀ ।
ਸਨਿਆਂ ਦਰੇ ਸੁਹਾਗਾਂ ਵਾਲੀ, ਆਣ ਖੜੀ ਅਸਵਾਰੀ ।
ਖ਼ਾਸ ਜ਼ੁਲੈਖ਼ਾ ਕਾਰਣ ਪਿਉ ਨੇ, ਢੋਈ ਆਣ ਅਮਾਰੀ[5] ।
ਇਹ ਮਰਗ਼ੂਬ ਅਜਾਇਬ ਡਾਚੀ, ਮੋਤੀਆਂ ਨਾਲ ਸਵਾਰੀ ।
ਮਾਪੇ ਵਿਦਾ ਕਰਨ ਰੋ ਰੋ ਕੇ, ਅੱਜ ਫ਼ਿਰਾਕ਼ ਅਸਾਹੀਂ ।
ਤੇ ਇਹ ਹੱਸ ਹੱਸ ਦਿਲ ਵਿੱਚ ਕਹੰਦੀ, ਜ਼ਾਲਿਮ ਰੋਇਓ ਨਾਹੀਂ ।
ਰੋ ਰੋ ਕੇ ਮੈਂ ਵਕ਼ਤ ਵਿਹਾਣਾ, ਅੱਜ ਖ਼ੁਸ਼ੀਆਂ ਦਾ ਹਾਲਾ ।
ਹੁਣ ਹੱਸਣ ਦੇ ਵੇਲੇ ਆਏ, ਰੋਵਣ ਦਾ ਮੂੰਹ ਕਾਲਾ ।
ਕਹੋ ਮੁਬਾਰਿਕ ਡੋਲੀ ਪਾਓ, ਅੱਖੀਂ ਨੀਰ ਨ ਛਾਣੋ ।
ਜੇ ਅੱਜ ਮੇਰੇ ਦਿਲ ਵਿੱਚ ਖ਼ੁਸ਼ੀਆਂ, ਤੁਸੀਂ ਨ ਰਾਜ਼ ਪਛਾਣੋ ।
ਕਰੋ ਨਹੀਂ ਮਰ ਜਾਣੀਓਂ ਸੱਈਓ, ਪਾਸ ਮੇਰੇ ਬਹ ਜ਼ਾਰੀ ।
ਖ਼ੁਸ਼ੀ ਮੇਰੀ ਪਰ ਰੋਂਦੀਓ ਜ਼ਾਲਿਮ, ਸ਼ਰਮ ਕਰੋ ਇੱਕ ਵਾਰੀ ।
ਮੈਂ ਬੇਜ਼ਾਰ ਤੁਸਾਂ ਵਿੱਚ ਆਹੀ ਆਸ ਸੱਜਨ ਦੀ ਧਰਦੀ ।
ਅੱਜ ਦਰਬਾਰ ਚੱਲੀ ਮੈਂ ਉਸਦੇ, ਦਿਲੋਂ ਜਿਦ੍ਹੀ ਮੈਂ ਬਰਦੀ ।

---

1. ਹਬਸ਼ੀ 2. ਹੁਸਨ 3. ਭੰਬਟ 4. ਮਿਹਰਬਾਨੀ 5. ਕਚਾਵਾ ।

ਤੇ ਮੈਂ ਜਿਨ੍ਹਾਂ ਮੁਰਾਦਾਂ ਕਾਰਣ, ਰੋ ਰੋ ਉਮਰ ਗੁਜ਼ਾਰੀ।
ਮੁੱਦਤ ਹੋਂਦਿਆਂ ਮਿਲਿਆ ਨਾਹਾ, ਅੱਜ ਮਿਲਣੇ ਦੀ ਵਾਰੀ।
ਉਮਰ ਦੁੱਖਾਂ ਦੀ ਪੂਰੀ ਹੋਈ, ਦਰਦ ਫ਼ਿਰਾਕਾਂ ਵਾਲੀ।
ਮੈਂ ਹੁਣ ਦਿਲਬਰ ਦੇ ਘਰ ਵੱਸਣਾ, ਕਰ ਗ਼ੈਰੋਂ ਘਰ ਖ਼ਾਲੀ।
ਜੈਂ ਵਲ ਦਿਲੋਂ ਚਿਰੋਕੀਆਂ ਤਾਂਘਾਂ, ਅੱਜ ਚੱਲੀ ਅਸਵਾਰੀ।
ਲੈ ਰਿਜ਼ਵਾਨ[1] ਚੱਲੇ ਵੱਲ ਜੰਨਤ, ਤਾਲਿਆ ਧਰੀ ਅਮਾਰੀ।
ਛੋੜ ਦਿਓ ਹੱਥ ਸਖੀਓ ਮੇਰਾ, ਤੇ ਬਹ ਕਰੋ ਨ ਜ਼ਾਰੀ।
ਗਏ ਗ਼ਮਾਂ ਦੇ ਵਕ਼ਤ ਵਿਹਾਏ, ਹੁਣ ਖ਼ੁਸ਼ੀਆਂ ਦੀ ਵਾਰੀ।
ਸ਼ਾਦੀ ਦੇ ਵਿੱਚ ਸੋਗ ਨ ਘੱਤੋ, ਇਹ ਕੁਝ ਮਾਤਮ[2] ਨਾਹੀਂ।
ਜਾਣ ਦਿਓ ਮੈਂ ਹੱਸਦੀ ਜਾਵਾਂ, ਜ਼ੌਕ ਖ਼ੁਸ਼ੀ ਦੀ ਰਾਹੀਂ।
ਖ਼ਾਰੇ ਸ਼ਗਨ ਸੁਹਾਗਾਂ ਵਾਲੇ, ਮੈਨੂੰ ਚਾੜ੍ਹ ਨੁਹਲਾਓ।
ਜਾਮੇ[3] ਪੰਜ ਮੇਰੇ ਪਹਨਾਓ, ਤੇ ਖ਼ੁਸ਼ਬੂ ਲਗਾਓ।
ਕਰ ਅਸਵਾਰ ਅੱਵਲ ਦੀ ਮੰਜ਼ਿਲ, ਖ਼ੁਦ ਮੈਨੂੰ ਛੱਡ ਆਓ।
ਹਾਸ ਮੇਰੇ ਕਰ ਗਿਰਯਾਜ਼ਾਰੀ, ਨ ਦਰਦੀਂ ਦੁਖ ਪਾਓ।
ਮੈਂ ਵੱਲ ਮਿਸਰ ਚੱਲੀ ਚੁੱਕ ਡੇਰੇ, ਮਕ਼ਸਦ ਹਾਸਿਲ ਆਏ।
ਬਖ਼ਤ ਸੁਵੱਲੇ ਕ਼ਾਸਿਦ ਘੱਲੇ, ਖ਼ੁਸ਼ ਪਯਾਮ[4] ਲਿਆਏ।
ਮਾਪਿਆਂ ਟੋਰ ਜ਼ੁਲੈਖ਼ਾ ਦਿੱਤੀ, ਕਰ ਵੱਲ ਮਿਸਰ ਮੁਹਾਰਾਂ[5]।
ਦਾਜ ਦਹੇਜ ਦਿੱਤੇ ਕਿਆ ਆਖਾਂ, ਜ਼ੀਨਤ ਜ਼ੇਬ ਹਜ਼ਾਰਾਂ।
ਕਈ ਹਜ਼ਾਰ ਗ਼ੁਲਾਮ ਕਨੀਜ਼ਾਂ, ਗੌਹਰ ਮਾਲ ਖ਼ਜ਼ਾਨੇ।
ਤੁਹਫ਼ੇ ਰਖ਼ਤ ਚੌਪਾਏ ਜ਼ੇਵਰ, ਕੀਤੇ ਨਾਲ ਰਵਾਨੇ।

## ਜ਼ੁਲੈਖ਼ਾ ਦਾ ਮਿਸਰ ਵਿੱਚ ਪਹੁੰਚਣਾ

ਨਾਲ ਤਜੱਮੁਲ[6] ਸ਼ੌਕਤ ਸ਼ਾਨੇ, ਤਰਫ਼ੇ ਮਿਸਰ ਪਹੁੰਚਾਈ।
ਗਈ ਅਜ਼ੀਜ਼ੇ ਖ਼ਬਰ ਜ਼ੁਲੈਖ਼ਾ, ਮਿਸਰੋਂ ਨੇੜੇ ਆਈ।
ਇਸਤਿਕ਼ਬਾਲ ਗਇਆ ਚੜ੍ਹ ਲੈ ਕੇ, ਮਿਸਰੀ ਲਸ਼ਕਰ ਸਾਰਾ।
ਦੋ ਮੰਜ਼ਿਲ ਆ ਅਗੇ ਮਿਲਿਆ, ਕੀਤਾ ਪਾਸ ਉਤਾਰਾ।
ਹੋ ਅਸਵਾਰ ਜ਼ੁਲੈਖ਼ਾ ਨੇੜੇ, ਖ਼ੁਦ ਆਇਆ ਵਿੱਚ ਡੇਰੇ।
ਖ਼ੈਰੀਅਤ[7] ਦੀਆਂ ਖ਼ਬਰਾਂ ਪੁੱਛੀਆਂ, ਵਧ ਵਧ ਗਇਆ ਅਗੇਰੇ।
ਤੰਬੂ ਪਾਸ ਜ਼ੁਲੈਖ਼ਾ ਸੰਦੇ, ਆ ਘੋੜਾ ਖਲਿਹਾਰੇ।
ਖ਼ਬਰ ਪੁੱਛੀ ਖ਼ੈਰੀਅਤ ਉਸਦੀ, ਜਿਸਦੇ ਨੌਕਰ ਸਾਰੇ।
ਤੰਬੂ ਦੇ ਉਹ ਖੜਾ ਮੁਕ਼ਾਬਿਲ, ਹਾਜ਼ਿਰ ਪਾਸ ਕਨੀਜ਼ਾਂ।
ਉਹ ਪੁੱਛਣ ਇਹ ਦਸਣ ਉਸਨੂੰ, ਝਕ ਝਕ ਖ਼ਬਰ ਅਜ਼ੀਜ਼ਾਂ।

---

1. ਜੰਨਤ ਦਾ ਦਰੋਗਾ 2. ਮਰਨਾ, ਸੋਗ 3. ਕਪੜੇ, ਬਸਤਰ 4. ਸੰਦੇਸ਼ਾ 5. ਵਾਗਾ 6. ਸ਼ਾਨ 7. ਰਾਜ਼ੀ ਖੁਸ਼ੀ ਹੋਣ (ਦੀਆਂ)।

ਆਹੀ ਤੰਬੂ ਵਿਚ ਜ਼ੁਲੈਖ਼ਾ, ਜ਼ੀਨਤ[1] ਦੇ ਵਿੱਚ ਜ਼ੇਬਾਂ ।
ਉਸਦਾ ਸਾਫ਼ ਦਿਲੋਂ ਦਿਲ ਸਾਦਾ, ਤਾਲਿਆ ਵਿੱਚ ਫ਼ਰੇਬਾਂ ।
ਛੇ ਮਾਹਾਂ ਦਾ ਪੈਂਡਾ ਏਥੋਂ, ਮੁਲਕ ਜ਼ੁਲੈਖ਼ਾ ਵਾਲਾ ।
ਉਸ ਥਾਵੇਂ ਵਿੱਚ ਖ਼ੁਸ਼ੀਆਂ ਉਸਨੂੰ, ਭੁੱਲਾ ਸਖ਼ਤੀ ਹਾਲਾ ।
ਵਾਹ ਤਾਲਿਆ ਮੈਂ ਅਜ ਮੁਰਾਦਾਂ, ਜੋ ਚਾਹੀਆਂ ਸੋ ਪਾਈਆਂ ।
ਥੋੜੇ ਰੋਜ਼ ਕਟੇ ਵਿੱਚ ਦੁੱਖਾਂ, ਸੁਖ ਦੀਆਂ ਘੜੀਆਂ ਆਈਆਂ ।
ਮੇਰੇ ਵਾਂਗੂ ਦੁਨੀਆ ਅੰਦਰ ਕਿਸ ਨੇ ਮਕਸਦ[2] ਪਾਇਆ ।
ਅੱਜ ਸਆਦਤ[3] ਭਰੇ ਸਿਤਾਰਿਓਂ, ਸਿਰ ਮੇਰੇ ਪੁਰ ਸਾਇਆ ।
ਜਿਸਦੇ ਸ਼ੌਕ ਅਸਾਨੂੰ ਲਾਈਆਂ, ਆ ਮਿਲਿਆ ਵਿਚ ਰਾਹੇ ।
ਨਾਹਾ ਖ਼ਬਰ ਜੋ ਦਰਦਾਂ ਵਾਲੇ, ਪੈਣ ਲੱਗੇ ਗਲ ਫਾਹੇ ।
ਜਦੋਂ ਅਜੀਜ਼ ਤੰਬੂ ਦੇ ਅੱਗੇ, ਕਰਦਾ ਖੜਾ ਕਲਾਮਾਂ[4] ।
ਤੇ ਇਸ ਹਾਲ ਦਸੇਂਦੀਆਂ ਖ਼ਬਰਾਂ ਖ਼ਿਦਮਤਗਾਰ ਗ਼ੁਲਾਮਾਂ ।
ਦਿਲ ਦੇ ਵਿੱਚ ਜ਼ੁਲੈਖ਼ਾ ਤਾਈਂ, ਸ਼ੌਕ ਖ਼ੁਮਾਰੀ ਚਾਈ ।
ਦਾਈ ਆਪਣੀ ਪਾਸ ਬਹਾਈ, ਰੋ ਰੋ ਅਰਜ਼ ਸੁਣਾਈ ।
ਆ ਮਾਈ ਵਿੱਚ ਦਰਦ ਜੁਦਾਈ, ਮੈਂ ਲੱਖ ਆਫ਼ਤ ਚਾਈ ।
ਓੜਕ ਤਾਕਤ ਰਹੀ ਨ ਕਾਈ, ਮੈਂ ਹੁਣ ਆਜਿਜ਼ ਆਈ ।
ਰੋਜ਼ੇਦਾਰ ਸਹੇ ਸਿਰ ਸਬਹੋਂ, ਭੁੱਖ ਤ੍ਰੇਹ ਦਿਨ ਸਾਰਾ ।
ਵਕ਼ਤ ਕਰੀਬ ਅਸਰ[5] ਦੇ ਆਖ਼ਿਰ, ਸਬਰ, ਦਿੱਸੇ ਉਸ ਤਾਰਾ ।
ਵੇਲਾ ਵਸਲ[6] ਕਰੀਬ ਹੋਇਆ ਈ, ਸ਼ੌਕੋਂ ਬਲੀਆਂ ਲਾਟਾਂ ।
ਮਿਲਿਆ ਯਾਰ ਜਿਦ੍ਹੀ ਵਿਚ ਤਲਬੇ, ਕੱਟ ਚੁੱਕੀਆਂ ਅੱਜ ਵਾਟਾਂ ।
ਜੇ ਇਕ ਨਜ਼ਰ ਨ ਵੇਖਾਂ ਅੱਖੀਂ, ਹੁਣ ਦਿਲ ਸਬਰ ਨ ਆਵੇ ।
ਤੇ ਅੱਜ ਪਾਸ ਪਿਆਰਾ ਫਿਰਦਾ, ਮੈਨੂੰ ਨ ਦਿੱਸ ਆਵੇ ।
ਕਰ ਤਦਬੀਰ ਵਸਲ ਥੀਂ ਅੱਗੇ, ਦੇਖ ਲਵਾਂ ਇਕ ਵਾਰੀ ।
ਸ਼ੌਕੋਂ ਜਾਨ ਚਲੀ ਵਿਚ ਦਮ ਦੇ, ਰੋਕ ਥੱਕੀ ਦੁਖਿਆਰੀ ।
ਦਾਈ ਕਹੇ ਨ ਹੋ ਬੇਸਬਰੀ, ਦੇਖ ਹੁਣੇ ਦਿਖਲਾਵਾਂ ।
ਮੈਂ ਅਪਰਾਧਣ ਘਾਗੇਹਾਰੀ, ਤੈਨੂੰ ਯਾਰ ਮਿਲਾਵਾਂ ।
ਕਰਦ ਲਈਓਸੁ ਤੰਬੂ ਵਿਚਦੀ, ਛੋਟਾ ਛੇਕ ਲਗਾਇਆ ।
ਧੀਰੀ ਅੱਖੀਂ ਜੇਡ ਮੁਦੱਵਰ[7] ਵੱਧ ਨ ਪਾੜ ਗਵਾਇਆ ।
ਜਿੱਥੇ ਅਜ਼ੀਜ਼ ਮੁਕਾਬਿਲ ਜ਼ਾਹਿਰ, ਪਰਦਿਓਂ ਨਜ਼ਰੀਂ ਆਵੇ ।
ਲੈ ਕੇ ਪਾਸ ਜ਼ੁਲੈਖ਼ਾ ਤਾਈ, ਉਂਗਲ ਨਾਲ ਦਿਖਾਵੇ ।

---

1. ਸਜਾਵਟ 2. ਮੁਰਾਦ 3. ਨੇਕ ਨਸੀਬਾ 4. ਗੱਲਾਂ 5. ਰੋਜ਼ਾਂ ਖੋਲ੍ਹਣ ਸਮੇਂ 6. ਮਿਲਾਪ 7. ਗੋਲ ।

ਧੀਰੀ ਚਸ਼ਮ ਜ਼ੁਲੈਖ਼ਾ ਸੰਦੀ, ਜਾਂ ਉਸਦੇ ਵੱਲ ਵੱਗੀ ।
ਸੂਰਤ ਉਸ ਦੀ ਨੇਜ਼ਾ ਹੋ ਕੇ, ਜ਼ਹਰ ਵੱਖੀ ਪੁਰ ਲੱਗੀ ।

## ਜ਼ੁਲੈਖ਼ਾ ਨੂੰ ਘੋਰ ਨਿਰਾਸ਼ਾ ਹੋਣੀ

ਦੇਖ ਅਜ਼ੀਜ਼ ਮਿਸਰ ਦੇ ਤਾਈਂ, ਕੂਕ ਕਹੇ ਉਹ ਨਾਹੀਂ ।
ਆਹ ਭਰੀ ਗ਼ਮ ਹੋਸ਼ ਗਵਾਏ, ਪਾਣੀ ਸੁਰਤ ਤਦਾਹੀਂ ।
ਦੇਖ ਕਹੇ ਜੋ ਖ਼੍ਵਾਬੇ ਡਿੱਠਾ, ਇਹ ਉਹ ਨਹੀਂ ਵਿਚਾਰਾ ।
ਉਹ ਖ਼ੁਰਸ਼ੀਦਿ-ਫ਼ਲਕ[1] ਥੀਂ ਅਨਵਰ[2], ਜ਼ੱਰਾ[2] ਇਹ ਨਕਾਰਾ ।
ਉਹ ਖ਼ੁਦ ਨੂਰ ਏਹੀ ਅੰਧੇਰਾ, ਸ਼ਹਦ ਉਹਾ ਇਹ ਮੱਖੀ ।
ਇਹ ਕੰਡਾ ਉਹ ਗੁਲ[4] ਥੀਂ ਨਾਜ਼ਿਕ, ਜਿਸ ਵਿਚ ਖ਼ੂਬੀ ਰੱਖੀ ।
ਉਹ ਸ਼ਰਬਤ ਇਹ ਕੌੜਾ ਪਾਣੀ, ਉਹ ਹਲਵਾ ਇਹ ਮੋਹਰਾ ।
ਉਹ ਸ਼ੋਅਲਾ ਇਹ ਧੂੰਆਂ ਦਿੱਸੇ, ਉਹ ਚੰਬਾ ਇਹ ਭੌਰਾ ।
ਉਹ ਮਿਸਰੀ ਇਹ ਕੌੜਾ ਤੁੱਮਾ, ਇਹ ਗ਼ਮ ਉਹ ਹੈ ਸ਼ਾਦੀ ।
ਉਹ ਦੋਸਤ ਇਹ ਦੁਸ਼ਮਨ ਮੇਰਾ, ਜ਼ਾਲਿਮ ਚੋਰ ਫ਼ਸਾਦੀ ।
ਉਹ ਸਿਹਤ ਤੇ ਇਹ ਬੀਮਾਰੀ, ਉਹ ਮਰਹਮ ਇਹ ਕਾਤੀ ।
ਉਹ ਗੌਹਰ ਇਹ ਸੰਗ ਗ਼ਜ਼ਬ ਦਾ, ਆਣ ਵਜਾ ਵਿੱਚ ਛਾਤੀ ।
ਉਹ ਬੇਐਬ ਤੇ ਇਹ ਪੁਰ ਐਬੀਂ, ਉਹ ਦਿਲਬਰ ਇਹ ਵੈਰੀ ।
ਉਹ ਆਫ਼ੀਅਤ[5] ਖ਼ੈਰ[6] ਤਸੱਲੀ, ਇਹ ਗ਼ਮ ਦੁੱਖ ਬਦ-ਖ਼ੈਰੀ ।
ਉਹ ਮਹਬੂਬ ਮੇਰਾ ਨੂਰਾਨੀ, ਇਹ ਜ਼ਾਲਿਮ ਜ਼ੁਲਮਾਨੀ[7] ।
ਉਹ ਤਸਕੀਨ ਆਰਾਮ ਦਿਲੇ ਦਾ, ਇਹ ਹੈਰਤ ਹੈਰਾਨੀ ।
ਉਹ ਮਹਬੂਬ ਮੇਰਾ ਜਮੀਯਤ[8], ਤੇ ਇਹ [9]ਸਰ-ਗਰਦਾਨੀ[9] ।
ਉਹ ਸਾਮਾਨ ਖ਼ੁਸ਼ੀ ਦਾ ਮੇਰਾ, ਤੇ ਇਹ ਬੇ ਸਾਮਾਨੀ ।
ਤਾਲਿਆ ਜ਼ਾਲਿਮ ਨਾਲ ਫ਼ਰੇਬਾਂ, ਮੈਨੂੰ ਪੁੱਟ ਗਵਾਇਆ ।
ਨ ਮੈਂ ਅੱਗੇ ਪਿੱਛੇ ਜੋਗੀ, ਦੁੱਖੀਂ ਦਰਦ ਸਵਾਇਆ ।
ਅੱਗੇ ਕੁਝ ਉਮੀਦ ਤਸੱਲੀ, ਹੁਣ ਉਹ ਰਹੀ ਨ ਕਾਈ ।
ਜੋ ਅੱਗੇ ਮੈਂ ਦਰਦ ਜਿਗਰ ਦੇ, ਜਾਨ ਲਬੀਂ ਹੁਣ ਆਈ ।
ਮੱਛੀ ਨੂੰ ਹਥ ਪਾਵਣ ਲੱਗੀ, ਨਾਗ ਮੇਰੇ ਹੱਥ ਆਇਆ ।
ਤੋੜਨ ਲੱਗੀ ਫੁੱਲ ਗੁਲਾਬੋਂ, ਕੰਡੇ ਜ਼ਖ਼ਮ ਲਗਾਇਆ ।
ਝਾਲਿਆ ਨਾਲ ਦਿਲੇ ਦੇ ਦਰੋਂ, ਸੁਲਹ ਕਰਾਵਣ ਆਈ ।
ਤੀਰ ਤੁਫੰਗਾਂ[10] ਤੇਗ਼ਾਂ ਵਾਲੀ, ਹੁਣ ਪੈ ਗਈ ਲੜਾਈ ।
ਮਰਹਮ ਧਰੀ ਦਿਲੇ ਦੇ ਜ਼ਖ਼ਮੇ, ਸਾੜ ਦਿੱਤਾ ਸੁ ਸਾਰਾ ।
ਕਰਾਂ ਇਲਾਜ ਤਲਾਸ਼ ਨਥਾਵਾਂ, ਦਰਦ ਲੱਗਾ ਸੁ ਭਾਰਾ ।

---

1. ਆਸਮਾਨ ਦਾ ਸੂਰਜ 2. ਰੌਸ਼ਨ 3. ਅਣੂ, ਕਣ 4. ਫੁਲ 5. ਆਰਾਮ 6. ਨੇਕੀ. ਸੁਖ 7. ਤਾਰੀਕ, ਕਾਲਖ ਭਰਿਆ 8. ਦਿਲ ਦੀ ਤਸਲੀ 9. ਪਰੇਸ਼ਾਨੀ 10. ਬੰਦੂਕਾਂ ।

ਤਾਲਿਆ ਦੇ ਹੱਥ ਤੀਰ ਫੜਾਇਆ, ਧਰੀ ਉਮੀਦ ਸ਼ਿਕਾਰੋਂ ।
ਤਿਸ ਮੇਰੀ ਵਿਚ ਛਾਤੀ ਲਾਇਆ, ਮਾਰ ਗੁਜ਼ਾਰਿਆ ਪਾਰੋਂ ।
ਐ ਤਾਲਿਆ ਤੂੰ ਨਾਲ ਅਸਾਡੇ, ਕਿਆ ਲੜਾਈ ਲਾਈ ।
ਮੈਂ ਜਾਤਾ ਸੁਖਦਾਈ ਹੋਸੇਂ, ਰੋ ਤੇਰੇ ਦਰ ਆਈ ।
ਮੈਂ ਰੁਖ਼ ਹੇਠ ਤੜਫਦੀ ਤਿਸ਼ਨਾ[1], ਵੈਰਾਨੀ ਵਿਚ ਪਈਆਂ ।
ਜ਼ਹਰ ਸੱਪੋਂ ਰਸ ਵਹੰਦੀ ਦੇਖੀ, ਆਬ ਸਮਝ ਪੀ ਗਈਆਂ ।
ਮੈਂ ਜੰਗਲ ਵਿਚ ਤਨ ਤਨਹਾਈ[2], ਸਾਥੀ ਸ਼ੇਰ ਰਲਾਇਓ ।
ਮੈਂ ਤੋਸ਼ਾ[3] ਰਾਹ ਤਲਬ ਸਵਾਲੋਂ, ਸੱਪ ਆਸਤੀਨੇ[4] ਪਾਇਓ ।
ਆਜਿਜ਼ ਬੱਕਰੀ ਗੁਰਗੋਂ ਡਰਦੀ, ਆਣ ਵੜੀ ਵਿਚ ਸ਼ੀਂਹਾਂ[5] ।
ਤੇ ਇਹ ਦਰਦ ਨ ਹੋਵਣ ਪੂਰੇ, ਉਮਰਾਂ ਜ਼ਾਰ[6] ਕਰੀਹਾਂ ।
ਭੁੱਖੀ ਮੱਖੀ ਸ਼ਹਦ ਪਿਆਲੇ, ਲੈਣ ਨਵਾਲੇ ਆਈ ।
ਪੱਰ ਜੁੜ ਰਹੇ ਤੇ ਲੱਤਾਂ ਬਾਹਾਂ, ਜ਼ੀਸਤ[7] ਉਮੀਦ ਨ ਕਾਈ ।
ਚੜ੍ਹੇ ਸ਼ਿਕਾਰੀ ਗੁਰਗਾਂ ਖਾਧੇ, ਕਰ ਕਰ ਹਾਲ ਅਵਾਰਾ ।
ਨੀਂਵ[8] ਧਰੀ ਮੈਂ ਜ਼ੌਕ ਮਹੱਲੋਂ, ਝੜੀ ਸਿਰੋਂ ਕਰ ਸਾਰਾ ।
ਮੈਂ ਬੇਹਾਲ ਗਈ ਭੁੱਲ ਰਾਹੋਂ, ਵੜੀ ਬਲਾਈਂ ਘਾਤੀ ।
ਬਖ਼ਤੋਂ ਸ਼ਕਲ ਡਿੱਠੀ ਬਹ ਗੋਸ਼ੇ, ਜਾਨ ਚੱਲੀ ਇਕ ਝਾਤੀ ।
ਅਸਪ[9] ਗਵਾਚਾ ਜੰਗਲ ਲਭਦੀ, ਦੂਰੋਂ ਸ਼ੋਰ ਦਿੱਸ ਆਇਆ ।
ਪਕੜ ਕੰਨੋਂ ਜਾਂ ਨਜ਼ਰ ਗੁਜ਼ਾਰੀ, ਕੁਝ ਸਿਰ ਪੈਰ ਨ ਪਾਇਆ ।
ਨਾਜ਼ਿਕ ਬਾਲ ਕਬੂਤਰ ਤਨਹਾ, ਮਹਰਮ[10] ਯਾਰ ਗਵਾਇਆ ।
ਮੁੱਦਤ ਲਭਦੀ ਡਿੱਠੋਸੁ ਦਰਦੋਂ, ਗਇਆ ਬਾਜ਼ ਦਿਸ ਆਇਆ ।
ਵਾਏ ਦਰੇਗ਼ ਮੇਰੀ ਵਾਹ ਕਿਸਮਤ. ਕਿਉਂ ਨਹੀਂ ਮਰ ਗਈਆਂ ।
ਨਾਜ਼ਿਕ ਜ਼ੁਲਫ਼ਾਂ ਲਭਦੀ ਤਾਈਂ, ਗ਼ਮ ਦੀਆਂ ਕੁੰਡੀਆਂ ਪਈਆਂ ।
ਕਿਆ ਕਰਾਂ ਹੁਣ ਕਿਉਂ ਕਰ ਜੀਵਾਂ, ਚੱਲੀ ਰਾਹ ਅਵੱਲੇ ।
ਆਪੇ ਤੇਗ਼ ਵਗਾਈ ਗਲ ਵਿਚ, ਹੁਣ ਕੁਝ ਪੇਸ਼ ਨ ਚੱਲੇ ।
ਭਲਾ ਹੋਂਦਾ ਮੈਂ ਗ਼ਮ ਵਿਚ ਮਰਦੀ, ਹੋ ਹੋ ਕੇ ਦਿਲ ਬੇਰੇ ।
ਹੋ ਨਤਾਣੀ ਕਿਉਂ ਅੱਜ ਫਸਦੀ, ਵਿਚ ਦੁੱਖਾਂ ਦੇ ਘੇਰੇ ।
ਐਸ ਸੁਹਾਗੋਂ ਖ਼ੂਬ ਰੰਡੇਪਾ, ਮਰਗ[11] ਭਲੀ ਲਖ ਵਾਰੀ ।
ਨ ਮੈਂ ਨਾਲ ਵਿਆਹੀਆਂ ਰਲਦੀ, ਨ ਮੈਂ ਰਹੀ ਕਵਾਰੀ ।
ਵਾਟਾਂ ਝਾਕ ਬਿਰਹੋਂ ਦੇ ਪੈਂਡੇ, ਚੜ੍ਹੀ ਸੱਲਾਂ ਦੇ ਬੇੜੇ ।
ਸੋ ਹਿੱਸਾ ਵਧ ਅੱਗੇ ਨਾਲੋਂ, ਪਏ ਦੁੱਖਾਂ ਦੇ ਝੇੜੇ ।

---

1. ਪਿਆਸੀ 2. ਇਕੱਲੀ 3. ਖਾਧ-ਖ਼ੁਰਾਕ 4. ਬਾਂਹ 5. ਸ਼ੇਰ 6. ਰੋਣਾ 7. ਜਿਉਣ 8. ਨੀਂਹ 9. ਘੋੜਾ 10. ਜਾਣੂ 11. ਮੌਤ ।

ਦਿਲ ਜ਼ਖ਼ਮੀ ਤੇ ਜਿਗਰ ਦੋ-ਪਾਰਾ[1], ਦੂਜਾ ਦੇਸ ਪਰਾਇਆ ।
ਤੇ ਗ਼ਮਖ਼੍ਵਾਰ[2] ਨ ਵਾਹਰ[3] ਕੋਈ, ਹਾਕਿਮ ਜ਼ਾਲਮ ਆਇਆ ।
ਕਿਆ ਕਰਾਂ ਹੁਣ ਕਿੱਧਰ ਜਾਵਾਂ, ਥਾਉਂ ਨ ਰਹਿਆ ਟਿਕਾਣਾ ।
ਮੇਰੇ ਵਾਂਗੂ ਨਹੀਂ ਅਜ ਕਾਈ, ਆਜਿਜ਼ ਹਾਲ ਨਤਾਣਾ ।
ਪੇਕੇ ਮਿਲੀ ਨ ਢੋਈ ਮੈਨੂੰ ਸਾਹਵਰਿਆਂ[4] ਘਰ ਸੇਲੇ ।
ਛਲੀਆ ਯਾਰ ਤੇ ਗੁਮ ਢੂੰਡਾਉ, ਕੌਣ ਲੱਭੇ ਕਦ ਮੇਲੇ ।
ਵਾਹ ਦਰਦਾ ਮੈਂ ਐਵੇਂ ਜਾਣੀ, ਪਾਲਦਿਆਂ ਨੂੰ ਖਾਣੀ ।
ਤੇਸ਼ਾ ਪੈਰ ਲੱਗਾ ਖ਼ੁਦ ਹੱਥੀਂ, ਜ਼ਹਰ ਘੁੱਟੇ ਭਰ ਛਾਣੀ ।
ਸਾਹੁਰਿਆਂ ਦੇ ਮਰਨ ਜਣੇਂਦੇ, ਵੈਰੀ ਰੋਜ਼ ਅਜ਼ਲ[5] ਦੇ ।
ਏਸ ਵਿਆਹੋਂ ਖ਼ੁਸ਼ੀਆਂ ਕਰਦੇ, ਰਹਣ ਸਦਾ ਹੱਥ ਮਲਦੇ ।
ਮਾਪਿਆਂ ਦੇ ਘਰ ਕ਼ਹਰ ਕਜ਼ੀਏ, ਕਰਦੀ ਸਾਂ ਦਿਨ ਰਾਤੀਂ ।
ਤੇ ਹੁਣ ਵਾਸਾ ਹੋਵਣ ਲੱਗਾ, ਗ਼ਮ ਦੀਆਂ ਵਿੱਚ ਆਫ਼ਾਤੀਂ[6] ।
ਮੈਂ ਘਾਇਲ ਦਿਲ ਦਰਦਾਂ ਵਾਲੀ, ਬੜੀ ਕਜ਼ੀਆਂ ਵਾਲੀ ।
ਆਸ ਵਸਲ ਧਰ ਨੱਸੀ ਆਈ, ਰਹੀ ਮੁਰਾਦੋਂ ਖ਼ਾਲੀ ।
ਵਾਹ ਮਰ ਜਾ ਦਿਲਾ ਰੋ ਆਹੀਂ, ਟੁੱਟ ਗਈਆਂ ਅੱਜ ਆਸਾਂ ।
ਲੁੱਟ ਲਈਓਂ ਮਰ ਜਾਂਦੀ ਐਵੇਂ, ਦੇ ਦੇ ਕੇ ਧਰਵਾਸਾਂ[7] ।
ਅੱਜ ਉਮੀਦ ਨਾ ਰਹੀਆ ਕਾਈ, ਗਈਆਂ ਵਾਟ ਨਿਕੰਮੀ ।
ਵਾਹ ਹਸਰਤ ਮੈਂ ਗ਼ਮ ਦੀਆਂ ਹੱਡੀਂ, ਕਿਸ ਸਾਇਤ ਵਿੱਚ ਜੰਮੀ ।
ਏਸ ਸੁਹਾਗ ਖ਼ਰਾਬੀ ਉੱਤੋਂ, ਮੈਂ ਕਿਉਂ ਮੂੰਹ ਚੜ੍ਹ ਬੋਲੀ ।
ਵਕ਼ਤ ਵਿਦਾਅ ਕਿਉਂ ਜ਼ਾਲਿਮ ਮਾਈ, ਪਕੜ ਚੜ੍ਹਾਈਆਂ ਡੋਲੀ ।
ਕਿਨ੍ਹੀ ਉਮੀਦੀਂ ਦਿਲ ਪਰਚਾਇਆ, ਮੈਂ ਕਮਲੀ ਦੀ ਜਾਈ ।
ਕਿਹੜਿਆਂ ਜ਼ੌਕ ਸੁਹਾਗਾਂ ਉੱਤੇ, ਮੁਲਕੋਂ ਨੱਸੀ ਆਈ ।
ਇਸ਼ਕ ਉਜਾੜ ਛੱਡੀ ਮੈਂ ਦੇਸੋਂ, ਸੁੱਟੀ ਪਰ੍ਹੇ ਪਰੇਰੇ ।
ਪੇਕੇ ਰਹੰਦੀ ਤੇ ਸਿਰ ਪਰ ਸਹੰਦੀ, ਉਹਾ ਦਰਦ ਬਥੇਰੇ ।
ਵਾਹ ਕਿਸਮਤ ਮੈਂ ਕੀ ਕੁਝ ਮੰਗਿਆ, ਆਖ਼ਿਰ ਕੀ ਕੁਝ ਪਾਇਆ ।
ਖ਼ਾਲੀ ਰਹੀ ਮੁਰਾਦੋਂ ਰੋਂਦੀ, ਦੁੱਖ ਦੂਣਾ ਹੱਥ ਆਇਆ ।
ਫ਼ਜ਼ਲ[8] ਕਰਮ ਥੀਂ ਬਾਰ੍ਹਾਂ ਮੰਗਦੀ, ਪਏ ਪੱਲੇ ਤਿੰਨ ਕਾਣੇ ।
ਤਿੰਨੇ ਜ਼ਖ਼ਮ ਲੱਗੇ ਤਨ ਮੇਰੇ, ਗ਼ਮ ਦੁੱਖ ਦਰਦ ਪੁਰਾਣੇ ।
ਤਿੰਨੇ ਮੈਨੂੰ ਤੇਗਾਂ ਲਗੀਆਂ, ਤਿੰਨੇ ਕਾਰੀ ਪਈਆਂ ।
ਬੇ ਵੱਸ ਹੋਈ ਆਸ ਨ ਕੋਈ, ਸੱਈਆਂ ਵਿੱਛੜ ਗਈਆਂ ।

---

1. ਦੋ ਟਕੜੇ 2. ਦਰਦੀ 3. ਸਹਾਇਕ 4. ਸਹੁਰਿਆਂ ਦੇ 5. ਮੁਢ ਕਦੀਮ 6. ਆਫ਼ਤ ਦਾ ਬਹੁਵਚਨ ਹੈ 7. ਹੌਸਲਾ 8. ਮਿਹਰ ।

ਤਿੰਨੇ ਮੈਨੂੰ ਖ਼੍ਵਾਬਾਂ ਆਈਆਂ, ਤਿੰਨੇ ਸਖ਼ਤੀਆਂ ਪਈਆਂ।
ਮੁੱਦਤ ਰੋਈ ਕੈਦੀ ਹੋਈ, ਢੋਈ ਵੱਲ ਇਜ਼ਈਆਂ[1]।
ਤਿੰਨੇ ਮੈਥੀਂ ਵਲ ਛਲ ਹੋਏ, ਤਿੰਨੇ ਸਖ਼ਤ ਸਿਆਪੇ।
ਯਾਰ ਨ ਮਿਲਿਆ ਵੈਰੀ ਮਿਲਿਆ, ਤੇ ਵੈਰੀ ਦੇ ਮਾਪੇ।
ਤਿੰਨੇ ਦੁੱਖ ਪਏ ਸਿਰ ਮੇਰੇ, ਤਿੰਨੇ ਮੁਸ਼ਕਿਲ ਭਾਰੇ।
ਮੈਂ ਰੋਣਾ ਦੁੱਖ ਕਿਨ੍ਹੇ ਨ ਸੁਣਨਾ, ਵਗਣੇ ਜ਼ਖ਼ਮ ਫਵਾਰੇ।
ਤਿੰਨੇ ਮੈਨੂੰ ਲੀਕਾਂ[2] ਲੱਗੀਆਂ, ਤਿੰਨੇ ਘੱਟ ਨ ਕਾਈ।
ਧਰਤ ਪਰਾਈ ਦਰਦ ਜੁਦਾਈ, ਜ਼ਾਲਿਮ ਕੌਂਤ[3] ਕਸਾਈ।
ਤਿੰਨੇ ਮੈਂ ਸਿਰ ਨੇਜ਼ੇ ਵਰ੍ਹੁਨੇ, ਤਿੰਨੇ ਸਖ਼ਤ ਸਜ਼ਾਈਂ।
ਮਿਲਣਾ ਗ਼ੈਰ ਸੱਜਨ ਰੁੱਸ ਬਹਣਾ, ਪੌਵਣ ਵਾਸ ਬਲਾਈਂ।
ਤਿੰਨੇ ਭਰੇ ਜਹਾਜ਼ ਤੱਤੀ ਨੇ, ਤਿੰਨੇ ਪੂਰ ਨਘਾਰੇ।
ਮਾਪੇ ਸਾਰੇ ਸਕੇ ਪਿਆਰੇ, ਹੋਰ ਸਹੇੜਨਹਾਰੇ।
ਤਿੰਨੇ ਸਾਥੀ ਸਾਥ ਰਲਾਏ, ਤਿੰਨੇ ਰੋੜ੍ਹ ਵਗਾਏ।
ਦਿਲ ਦੁਖਿਆਰਾ ਜਿਗਰ ਦੋਪਾਰਾ, ਨੈਣ ਫ਼ਿਰਾਕ਼ ਜਲਾਏ।
ਤਿੰਨੇ ਮੇਰੇ ਧੁਰ ਦੇ ਵੈਰੀ, ਤਿੰਨੇ ਬਣੇ ਵਸੀਲੇ।
ਤਨ ਬਾਲਨ ਮਨ ਬਲਦਾ ਲਾਂਬੂ, ਨੈਣ ਰੱਤੋਂ ਰੰਗੀਲੇ।
ਤਿੰਨੇ ਦਾਗ਼ ਲਗਾਏ ਹਸਰਤ[4], ਤਿੰਨੇ ਬਾਝ ਰਿਹਾਈ।
ਘਰ ਛੱਡ ਆਈ ਰਹੀ ਜੁਦਾਈ, ਮੰਗੀ ਮੌਤ ਨ ਪਾਈ।
ਤਿੰਨੇ ਸੱਲ ਵੱਜੇ ਦਿਲ ਮੇਰੇ, ਤਿੰਨੇ ਵੱਜੇ ਕਾਰੀ।
ਤਮ੍ਹਾ ਨਕਾਰੀ ਆਸ ਉਧਾਰੀ, ਬਿਰਹੋਂ ਦਰਦ ਉਧਾਰੀ।
ਤਿੰਨੇ ਹਰਫ਼ ਤਮ੍ਹਾ ਦੇ ਆਹੇ, ਤਿੰਨੇ ਨੁਕ਼ਤਿਓਂ ਖ਼ਾਲੀ।
ਮੈਂ ਖ਼ੱਾਲੀ ਹੱਥ ਮੇਰਾ ਖ਼ੱਾਲੀ, ਖ਼ਾਲੀ ਸਫ਼ਰਾਂ ਜਾਲੀ।
ਤਿੰਨੇ ਹਰਫ਼ [6]ਹਵਾ-ਹਵਸ[6] ਦੇ, ਤਿੰਨੇ ਖ਼ਾਲੀ ਸਾਰੇ।
ਇਨ੍ਹਾਂ ਤਿੰਨਾਂ ਮੈਂ ਮੁਲਕੋਂ ਪੱਟੀ, ਲਾ ਲਾ ਕੂੜੇ ਹਾਰੇ।
ਸਬਰੋਂ ਜੀਭ ਕ਼ਰਾਰੋਂ ਜੁੱਸਾ[7], ਸੁਰਮਿਓਂ ਧੀਰੀ ਕਾਲੀ।
ਰਗਾਂ ਰੱਤੋਂ ਦਿਲ-ਖੁਸੀਆਂ ਮਗਜ਼ੋਂ, ਹੱਡੀਆਂ ਖ਼ਾਲੀ ਖ਼ਾਲੀ।
ਖ਼ਾਲੀਆਂ ਨਾਲ ਪਇਆ ਵਾਹ ਮੇਰਾ, ਮੈਂ ਭੀ ਖ਼ਾਲੀ ਹੋਈ।
ਹੱਥ ਮੇਰਾ ਮਕ਼ਸੂਦੋਂ ਖ਼ਾਲੀ, ਤੇ ਹੁਣ ਵਾਹ ਨ ਕੋਈ।
ਸਿਰ ਮੇਰਾ ਦਾਨਾਈਓਂ ਖ਼ਾਲੀ, ਤੇ ਮੈਂ ਦਰਦਾਂ ਵਾਲੀ।
ਏਵੇਂ ਦਰਦ ਮੇਰੇ ਦੀਆਂ ਬਤੀਆਂ, ਉਹ ਵੀ ਨੁਕ਼ਤਿਓਂ ਖ਼ਾਲੀ।

---

1. ਏਜ਼ਾਵਾਂ, ਬਲਾਵਾਂ 2. ਬਦਨਾਮੀਆਂ 3. ਕੰਤ, ਖ਼ਸਮ 4. ਅਰਮਾਨ 5. ਲਾਲਸਾ, ਲਾਲਚ 6. ਲਾਲਚ ਤੇ ਹਿਰਸ 7. ਸਰੀਰ।

ਧੁਰ ਦਾ ਹੌਲਾ ਕਰਮ[1] ਅਸਾਡਾ, ਉਸਦਾ ਖੁਲ੍ਹਾ ਦਿਹਾੜਾ ।
ਘਾ ਅਗਲਾ ਉਹ ਵਗਦਾ ਆਹਾ, ਲੱਗਾ ਹੋਰ ਦੁਗਾੜਾ[2] ।
ਖਾਧੋਸੁ ਸਿਰੋਂ ਸਿਰ ਵੱਸਦਾ, ਹਰ ਦਮ ਦਰਦ ਕੁਹਾੜਾ ।
ਸਾੜ ਦਿਲਾ ਘਰ ਦਰਦ ਅਲਮ ਦਾ, ਕੱਢ ਕੱਢ [3]ਆਹ ਆਵਾੜਾ[3] ।
ਘਰ ਘਰ ਸੋਗ ਮਿਸਰ ਵੱਲ ਦਿੱਸਦਾ, ਸਾਡਾ ਮੁਲਕ ਦੁਰਾਡਾ ।
ਕਿਹੜਾ ਮੋੜ ਮਿਲਾਵਗ ਓਧਰ, ਦੁੱਖ ਮਿਸਰ ਵੱਲ ਡਾਢਾ ।
ਤਾਲਿਆ ਕੂਕ ਪੁਕਾਰਾਂ ਕਰਦਾ, ਵਾਹ ਦਰਦਾ ਵਾਹ ਦਰਦਾ ।
ਦੂਰ ਮੁਰਾਦ ਢੁੱਕਾ ਦੁੱਖ ਓਹਾ, ਅਗਲਾ ਮਹਰਮ ਘਰ ਦਾ ।
ਅੱਵਲ ਵਾਲਾ ਦਰਦ ਕੋਸ਼ਾਲਾ, ਮੁੜ ਮੁੜ ਹੋਕਾ ਕਰਦਾ ।
ਹਾਲ ਮਲਾਲ[4] ਲੱਗਾ ਗਲ ਰੋ ਰੋ, ਦੁੱਖ ਉਗਦਾ ਸੁਖ ਮਰਦਾ ।
ਰੱਖ ਸੰਭਾਲ ਦਿਲਾ ਦੁੱਖ ਸਾਰਾ, ਕਰ ਕਰ ਦਰਦ ਮਹਰ ਦਾ ।
ਹੋ ਹਰ ਦਮ ਰਾਹਵਾਸ ਅਲਮ ਘਰ, ਹੋ ਮੌਹੂਮ[5] ਸੁਵਰ[6] ਦਾ ।
ਮੁੜ ਮੁੜ ਕਰ ਦੁਖ ਹਮਲਾ ਕਰਦਾ, ਕੋਹ ਅਲਮ[7] ਸਿਰ ਧਰਦਾ ।
ਰਾਹਿਲ[8] ਗੁੰਮ ਮਅਦੂਮ[9] ਮਰਾਹਿਲ[10], ਰਾਹ ਔਖਾ ਦਿਲ ਡਰਦਾ ।
ਖੋਹ ਆਰਾਮ ਅਸਾਡਾ ਖੜਦਾ, ਹਾਸਿਲ ਰਾਹ ਸਿਰ ਕਰਦਾ ।
ਕਰ ਕਰ ਦੂਰ ਹਵਸ ਕਤ ਖਾਧਾ, ਸਦਮਾ ਇਸ ਸਰ-ਸਰ[11] ਦਾ ।
[12]ਸਅਦਿ-ਸਊਦ[12] ਮੁਅਲਿਮ[13] ਤਾਲਿਅ, ਮਤਲਾ[14] ਮਿਹਰ ਕਰਮ ਦਾ ।
ਕਿਲਕ ਉਤਾਰਦ[15] ਕਾਰਦ ਧਰਦਾ, ਲਿਖਦਾ ਹੁਕਮ ਅਲਮ ਦਾ ।
ਰੋਕੜ[16] ਮੁਲ ਉਧਾਰ ਵਸਲ ਦਾ, ਵਾਅਦਾ ਅਹਦ ਢੁਰਾਡਾ ।
ਸੂਦ ਸਦਾ ਸੌ ਦਰਦ ਦਮਾਦਮ, ਵਾਹਵਾ ਸੌਦਾ ਸਾਡਾ ।
ਖੁੱਲ੍ਹਾ ਤਾਲਿਅ ਦਾ ਲਿਸ਼ਕਾਰਾ, ਵਾਹਵਾ ਵਾਹਵਾ ਵਾਹਵਾ ।
ਹਿਰਸ ਹਵਾ ਹਵਸ ਦਾ ਕਾਰਾ, ਵਾਹਵਾ ਵਾਹਵਾ ਵਾਹਵਾ ।
ਮੁੜ ਦੁਖ ਖੜਾ ਖਿਲਾਰ ਖਲਾਰਾ, ਵਾਹਵਾ ਵਾਹਵਾ ਵਾਹਵਾ ।
ਓਹੋ ਸਿੱਰ[17] ਖੁਲ੍ਹਾ ਮੁੜ ਸਾਰਾ, ਵਾਹਵਾ ਵਾਹਵਾ ਵਾਹਵਾ ।
ਕਰਮ ਅਸਾਡਾ ਹਾਲ ਅਵਾਰਾ, ਵਾਹਵਾ ਵਾਹਵਾ ਵਾਹਵਾ ।
ਮੋੜ ਦਿਲਾ ਆਰਾਮ ਉਧਾਰਾ, ਵਾਹਵਾ ਵਾਹਵਾ ਵਾਹਵਾ ।
ਦਿਲ ਮੁਰਦਾ ਮਹਰੂਮ[18] ਹਮਾਰਾ, ਵਾਹਵਾ ਵਾਹਵਾ ਵਾਹਵਾ ।
ਤਾਲਿਅ ਕਰ ਦਰਗਾਹ ਕੁਕਾਰਾ, ਵਾਹਵਾ ਵਾਹਵਾ ਵਾਹਵਾ ।

---

1. ਨਸੀਬਾ 2. ਹਥੌੜਾ 3. ਆਹਾ 4. ਦੁੱਖ 5. ਵਹਿਮੀ 6. ਹੁਣ ਦੀਆਂ ਤੇ ਅੱਗੋਂ ਹੋਣ ਵਾਲੀਆਂ ਸਾਰੀਆਂ ਸੂਰਤਾਂ 7. ਦੁਖ, ਪੀੜ 8. ਖ਼ੱਚਰ 9. ਲਾ ਪਤਾ 10. ਮਰਹਲਾ ਦਾ ਬਹੁਵਚਨ 11. ਝੱਖੜ 12. ਸ਼ੁਭ 13. ਇਲਮ ਦੇਣ ਵਾਲਾ 14. ਪ੍ਰਗਟ ਹੋਣ ਦੀ ਜਗ੍ਹਾ 15. ਮੁਸ਼ਤਰੀ ਸਿਤਾਰਾ 16. ਨਕਦ 17. ਰਾਜ਼, ਭੇਦ 18. ਵੰਚਿਤ ।

ਮੋੜ ਮੁਹਾਰ[1] ਕਰਾ ਇਕ ਦਮ, ਹਸ ਰਸ ਮਿਲ ਦਿਲਦਾਰਾ ।
ਰੱਖ ਮੁਸੱਲਮ[2] ਅਹਦ[3] ਅਸਾਡਾ, ਰੋੜ੍ਹ ਗਵਾ ਦੁਖ ਸਾਰਾ ।
ਲੱਖ ਕਰੋੜ ਤਮ੍ਹਾ ਦਾ ਤਾਅਮਾ[4], ਦਿਲ ਤਮਾਅ੍[5] ਹਮਾਰਾ ।
ਇੱਕ ਸਵਾਲ ਮੁਹਾਲ[6] ਵਸਲ ਦਾ, ਕਰਦਾ ਹਾਲ ਆਵਾਰਾ ।
ਰਹਮ ਕਮਾਓ ਮੁੱਖ ਦਿਖਾਓ, ਦਿਲ ਆਰਾਮ ਦਿਲਾਓ ।
ਵਾਲੋਂ ਵਾਲ ਲਹੂ ਰਸ ਵੱਸਦਾ, ਮਰਹਮ ਲਾ ਸੁਕਾਓ ।
ਦਿਲ ਦਾ ਘਾ ਅਸਾਡਾ ਵਗਦਾ, ਲਾ ਦਵਾ ਗਵਾਓ ।
ਵਧਦਾ ਰੋਗ ਦਮਾ ਦਮ ਡਾਢਾ, ਦਾਰੂ ਵਸਲ ਲਗਾਓ ।
ਤਾਲਿਆ ਮੁੜ ਇਸ ਘਰ ਵਲ ਆਓ, ਹਰ ਵਸਵਾਸ[7] ਉਡਾਓ ।
ਗੁਮ ਸੁਮ ਰਾਹ ਮੁਰਾਦ ਅਸਾਡਾ, ਸਿੱਧਾ ਤੌਰ ਦਿਖਾਓ ।
ਔਖਾ ਦੁੱਖ ਦੁਰਾਡਾ ਵਾਅਦਾ, ਆਓ ਮਿਹਰ ਕਮਾਓ ।
ਉਹ ਦਿਲਦਾਰ ਦਿਲਾਵਰ ਰੁੱਸਾ, ਰਿਸ ਮਿਸ ਸੁੱਲ੍ਹਾ ਕਰਾਓ ।
ਮੋੜ ਮਿਲਾ ਇਕ ਵਾਰ ਇਲਾਹਾ[8], ਉਹ ਦਿਲਦਾਰ ਦੁਲਾਰਾ ।
[10]ਦਾਰੁਲ ਮੁਲਕ[9] ਮਿਸਰ ਦਾ ਮਾਲਿਕ, ਹਾਕਿਮ [10]ਆਲਮ-ਆਰਾ[10] ।
ਇਲਮ ਅਮਲ ਦਾ ਆਲਿਮ ਆ਼ਮਿਲ, ਦਾਦ ਅਦਲ ਦਾ ਦਾਰਾ[11] ।
ਮੁਹਕਮ ਕਾਰ [12]ਮੁਕਰਿਮ ਅਕਰਮ[12], ਅਹਦ ਉਹਦਾ ਇੱਕ ਲਾਰਾ ।
ਦਿਲ ਖੜਾ ਸਹ ਸਕਦਾ ਆਹਾ, ਆਸ ਸਵਾ ਦੁਖ ਡਾਢਾ ।
ਆਸ ਗਵਾ ਕਦ ਹੋਵਗ ਓੜਕ, ਸੌਖਾ ਹਾਲ ਅਸਾਡਾ ।
ਦੂਦਮ[13] ਵਹਮ ਦਵਾ ਹੋ ਲੱਗਾ, ਮਿਲ ਸੁੱਕਾ ਘਾ ਦਿਲ ਦਾ ।
ਦੇ ਦਰਦਾ ਇਸ ਦੁੱਖ ਦਾ ਦਾਰੂ, ਵਹਮ ਸਵਾ ਕਦ ਮਿਲਦਾ ।
ਹਰ ਦਮ ਰੋ ਦਿਲ ਧਰਦਾ ਆਹਾ, ਆਸ ਵਸਾਲ ਕੁਸਾਲਾ ।
ਓੜਕ ਸਿੱਰ ਖੁਲ੍ਹਾ ਕਦ ਮਿਲਦਾ, ਅਸਲ ਵਸਾਲ ਸੁਖਾਲਾ ।
ਆਸ ਅਗਾਸ ਹਵਾਸ ਉਦਾਸ, ਇਕ ਸਾਸ ਅਲਮ ਦਾ ਹਮਦਮ ।
ਕਿੱਧਰ ਆਸ ਖੜਾ ਘਰ ਉਸਦਾ, ਉਡ ਹਵਾਸੋਂ ਦਮ ਦਮ ।
ਉਡ ਕਾਗਾ ਵੱਲ ਵੱਲ ਉਸ ਗੁਲਰੂ[14], ਆਖ ਸਲਾਮ ਹਮਾਰਾ ।
ਅਹਦ ਹੋਵਸ ਮਾਲੂਮ ਅਵਲ ਦਾ, ਮੁਹਕਮ ਵਾਅਦਾ ਸਾਰਾ ।
ਦੱਸ ਅਹਵਾਲ ਕਮਾਲ ਅਲਮ ਦਾ, ਉਸ [15]ਹਮ-ਸਲਕਿ[15]-ਅਦਮ ਦਾ ।
ਕਹ ਕਰ ਮਿਹਰ ਕਰਮ ਮੁੜ ਆ ਮਿਲ, ਕਰ ਦੁਖ ਦੂਰ ਇਸ ਦਮ ਦਾ ।

---

1. ਵਾਗ 2. ਤਸਲੀਮ ਕੀਤਾ ਹੋਇਆ, ਮੰਨਿਆ ਹੋਇਆ 3. ਇਕਰਾਰ 4. ਲੁਕਮਾ, ਖ਼ੁਰਾਕ 5. ਲਾਲਚੀ, ਚਾਹੁਣ ਵਾਲਾ 6. ਮੁਸ਼ਕਿਲ 7. 'ਵਸਵਸਾ' ਦਾ ਬਹੁਵਚਨ ਹੈ, ਭਰਮ, ਸ਼ੰਕਾ 8. ਯਾ ਰੱਬਾ 9. ਮੁਲਕਾਂ ਦਾ ਘਰ 10. ਦੁਨੀਆ ਨੂੰ ਸੋਹਜ ਬਖ਼ਸ਼ਣ ਵਾਲਾ 11. ਰੱਖਣ ਵਾਲਾ 12. ਸਭ ਤੋਂ ਵੱਡਾ ਬਖ਼ਸ਼ਿਸ਼ ਕਰਨ ਵਾਲਾ 13. ਆਹਾਂ ਦਾ ਧੂਆਂ 14. ਫੁਲ ਜਿਹੇ ਚਿਹਰੇ ਵਾਲਾ 15. ਸਾਂਝੀ ਲੜੀ ਵਿਚ ਪਰੋਤਾ ।

ਸੁਫ਼ਨੇ ਦੇ ਵਿਚ ਆਵਣ ਵਾਲੇ, ਪਤੇ ਚੰਗੇ ਪਕੜਾਏ ।
ਤਨ ਮਨ ਨੂੰ ਲਾ ਲਾਂਬੂ ਬਿਰਹੋਂ, ਸੁੱਟੀ ਦੇਸ ਪਰਾਏ ।
ਯਾਰ ਅਸਾਂ ਥੀਂ ਸੁਫ਼ਨੇ ਅੰਦਰ, ਵਲ ਛਲ ਬਹੁਤ ਕਮਾਏ ।
ਹੋਰਾਂ ਦੇ ਵਲ ਕ਼ਸਦ[1] ਕਰਾਏ, ਅਪਣੇ ਰਾਜ਼ ਛੁਪਾਏ ।
ਸੁਫ਼ਨੇ ਦੇ ਵਿੱਚ ਕਰ ਪਕਿਆਈਆਂ, ਪੱਕੇ ਕੌਲ ਪਕਾਏ ।
ਗ਼ੈਰ ਵਲੋਂ ਮੁੱਖ ਮੋੜ ਬੰਦੀ ਦਾ, ਖ਼ੁਦ ਥੀਂ ਜੋੜ ਜੁੜਾਏ ।
ਲਾ ਲਾਂਬੂ ਵਿੱਚ ਪਰਦਿਆਂ ਲੁਕਿਆ, ਲਾਟਾਂ ਚਾਹੜ ਹਵਾਏ[2] ।
ਖ਼ੁਦ ਗ਼ੈਰਾਂ ਵਿੱਚ ਸੁਟ ਤੱਤੀ ਨੂੰ, ਲੰਮੇ ਝਗੜੇ ਪਾਏ ।
ਧਾੜ ਗ਼ਜ਼ਬ ਚਾ ਮਿਸਰੋਂ ਢੋਈ, ਸਾਨੂੰ ਲੁਟ ਲੈ ਆਏ ।
ਲੈ ਦਾਈ ਹੁਣ ਮੇਰੀ ਮਾਈ, ਦਿਨ ਦਿਨ ਦੁੱਖ ਸਵਾਏ ।
ਘਰ ਪੇਈਏ ਨੂੰ ਨਾਲ ਅਸਾਹਾਂ, ਵਰਤ ਡਿੱਠੋ ਵਰਤਾਰਾ ।
ਆ ਹੁਣ ਮਿਸਰ ਅਸਾਡੀਆਂ ਕੂਕਾਂ, ਪਾਵਣ ਸ਼ੋਰ ਪੁਕਾਰਾ ।
ਦੇਖ ਲਵਾਂ ਹੁਣ ਕਿਵੇਂ ਗੁਜ਼ਾਰੇਂ, ਨਾਲ ਅਸਾਂ ਦਿਨ ਕਾਈ ।
ਕੰਨ ਤੇਰੇ ਹੁਣ ਮੇਰੀਆਂ ਚੀਕਾਂ, ਯਾ ਕੁਝ ਸੋਜ਼ ਜੁਦਾਈ ।
ਮੈਂ ਰੋਣਾ ਤੂੰ ਹਸਦੀ ਰਹਣਾ, ਇਹ ਦੁੱਖ ਦਿਲੋਂ ਨ ਜਾਣਾ ।
ਮੇਰਿਆਂ ਦਰਦ ਫ਼ਿਰਾਕ਼ਾਂ ਸੋਜ਼ਾਂ, ਕੂਕ ਤੇਰਾ ਸਿਰ ਖਾਣਾ ।
ਮੈਂ ਅਣਥੱਕ ਨ ਰੋਣੋਂ ਹਟਣਾ, ਤੇ ਇਹ ਦਰਦ ਨ ਘਟਣਾ ।
ਜਿਸਨੇ ਨਾਲ ਮੇਰੇ ਰੋ ਕੱਟਣਾ, ਕੀ ਖੱਟਣਾ ਕੀ ਵੱਟਣਾ ।
ਆਹ ਮੇਰੀ ਨਿਤ ਵਗਦੀ ਰਹਣੀ, ਵਾਂਗ ਨਦੀ ਦੀਆਂ ਲਹਰਾਂ ।
ਦਿਨ ਮੇਰੇ ਸਿਰ ਗੁਜ਼ਰੀ ਜਾਣੇ, ਵਿਚ ਫ਼ਿਰਾਕ਼ਤ[3] ਕ਼ਹਰਾਂ ।
ਮੈਂ ਰੋਣਾ ਸਿਰ ਦੁਖ ਪਏ ਨੂੰ, ਵੱਸ ਨਿਖੁੱਟ ਗਈ ਨੂੰ ।
ਸੁਫ਼ਨੇ ਵਿਚ ਗਲ ਘੁਟ ਗਈ ਨੂੰ, ਦਰਦੀ ਸੁੱਟ ਗਈ ਨੂੰ ।
ਮੈਂ ਮਰਨਾ ਪਰ ਰੋਂਦੀ ਰੋਂਦੀ, ਤੈਂ ਰੋਣਾ ਖਹ ਕ਼ਬਰੇ ।
ਕਬਰੋਂ ਨਹਰ ਵਗਾਂਦੇ ਰਹਣੇ, ਨੈਣ ਮੇਰੇ ਬੇਸਬਰੇ ।
ਖਿੱਲਣਗੇ ਗੁਲ[4] ਖ਼ਾਕ ਮੇਰੀ ਥੀਂ, ਗ਼ਮ ਦਿਆਂ ਕੰਡਿਆਂ ਵਾਲੇ ।
ਸ਼ਰਮਾਵਣਗੇ ਦਾਗ਼ ਬਿਰਹੋਂ ਥੀਂ, ਬਾਗ਼ਾਂ ਦੇ ਗੁਲ ਲਾਲੇ ।
ਬਰਗ[5] ਉਹਨਾ ਦੇ ਸਭ ਰੱਤ ਰੰਗੇ, ਨਕ਼ਸ਼ ਉਹਨਾਂ ਦੇ ਕਾਲੇ ।
ਤੇ ਉਹ ਜ਼ੁਲਫ਼ ਸੱਜਨ ਦੀ ਵਾਂਗੂ, ਆਹ ਬਿਰਹੋਂ ਚੀ ਜਾਲੇ ।
ਗੁਲ ਗੁਲ ਦੇ ਸਿਰ ਬੁਲਬੁਲ ਰੋਂਦੀ, ਦੇਖੇਗਾ ਜੱਗ ਸਾਰਾ ।
ਹਰ ਬੁਲਬੁਲ ਦੀ ਹਰ ਹਰ ਆਹੋਂ, ਰਾਜ਼ ਖੁੱਲੇਗਾ ਭਾਰਾ ।

---

1. ਇਰਾਦੇ 2. ਖ਼ਾਹਿਸ਼, ਸਿਕ 3. ਫ਼ੁਰਕਤ 4. ਫੁਲ 5. ਪੱਤੇ ।

ਤੇ ਉਹ ਰਾਜ਼ ਦਿਲਾਂ ਵਿਚ ਬਹ ਬਹ, ਕਰਸੀ ਦਰਦ ਪੁਕਾਰਾ ।
ਸੀਨੇ ਥੀਂ ਮਜਰੂਹ[1] ਦਿਲਾਂ ਦੇ, ਵਗਸੀ ਖ਼ੂਨ ਫੁਵਾਰਾ ।
ਤੜਫ਼ ਤੜਫ਼ ਮੈਂ ਜਾਂ ਲਗ ਜਿੰਦੜੀ, ਰੋ ਰੋ ਹਾਸਿਲ ਭਰਨਾ ।
ਮੈਂ ਮਰਨਾ ਦੁਖ ਅੰਦਰ ਜਰਨਾ, ਭਾਰ ਬਿਰਹੋਂ ਸਿਰ ਧਰਨਾ ।
ਬੇ ਮਕਸੂਦ ਚੱਲੀ ਮੈਂ ਦਾਈ, ਤੋੜ ਉਮੀਦ ਜਹਾਨੋਂ ।
ਮਰ ਜਾਂਦੀ ਵਿੱਚ ਗੋਰ ਰਵੇਸਾਂ, ਪੱਟੀ ਇਸ਼ਕ ਮਕਾਨੋਂ ।
ਖ਼ਿਸ਼ਤ[2] ਬਣਾਦਿਆਂ ਖ਼ਾਕ ਮੇਰੀ ਥੀਂ, ਬਹ ਰੋਣਾ ਕਰ ਆਹੀਂ ।
ਜਿਸ ਘਰ ਨੂੰ ਉਹ ਖ਼ਿਸ਼ਤ ਲੱਗੇਸੀ, ਉਹ ਘਰ ਵੱਸਣਾ ਨਾਹੀਂ ।
ਜਾਮ[3] ਖ਼ਮੀਰ ਮੇਰੇ ਮੈ[4] ਪੀਂਦਿਆਂ, ਰੋਗ ਲੱਗਣ ਦਿਲ ਭਾਰੇ ।
ਗਰਦ ਮੇਰੀ ਜਿਸ ਚਸ਼ਮ ਪਵੇਸੀ, ਵੱਗਣ ਖ਼ੂਨ ਫੁਵਾਰੇ ।
ਲਾਜ਼ਿਮ[5] ਦਰਦ ਹੋਏ ਮੁਤਅੱਦੀ[6], ਕ਼ਿਸਮਤ ਵਾਹ ਅਸਾਂ ਦੀ ।
ਜਾਤ ਸਿਫ਼ਾਤੋਂ ਇਸਮ ਖ਼ਤਾਬੋਂ, ਮੈਂ ਅੱਜ ਗੁਜ਼ਰੀ ਜਾਂਦੀ ।
ਨਾ ਮੈਂ ਅੱਜ ਉਹ ਮਗ਼ਰਬਜ਼ਾਦੀ, ਨ ਗੁਲਰੁਖ਼ ਸ਼ਹਜ਼ਾਦੀ ।
ਨ ਸਹਬਾਨੋਂ ਦੇਸ ਮਿਸਰ ਦੀ, ਚੀਨ ਨ ਤੁਰਕ ਖ਼ਤਾ[7] ਦੀ ।
ਐ ਮਾਈ ਮੈਂ ਰੋੜ੍ਹ ਗਵਾਈ, ਦਰਦਾਂ ਦੇ ਦਰਿਆਏ ।
ਪੈਕਰ[8] ਹਿੰਦੀ ਤੇ ਬੁੱਤ ਚੀਨੀ, ਜੇ ਤੂੰ ਨਾਮ ਧਰਾਏ ।
ਉਹ ਨ ਮਿਲਿਆ ਮੈਂ ਜਿਸ ਕਾਰਣ, ਪਾਈਆਂ ਐਡ ਈਜ਼ਾਈਆਂ ।
ਘਰ ਛੁੱਟਾ ਤੇ ਸਬਰ ਨਿਖੁੱਟਾ, ਪੈਂਡਾ ਗਇਆ ਕਦਾਈਆਂ ।
ਨਾ ਉਮੀਦੀਆਂ ਦੀ ਸੌ ਆਹੋਂ, ਚੜ੍ਹੇ ਬੁਖ਼ਾਰ ਹਵਾਈਂ ।
ਨਕਸ਼ ਉੱਡਣਗੇ ਮੇਰੇ ਗ਼ਮ ਦੇ, ਰਹੰਦੀ ਦੁਨੀਆ ਤਾਈਂ ।
ਗਰਦ ਗ਼ੁਬਾਰ ਜਗਤ ਵਿੱਚ ਛਾਇਆ, ਮੇਰਿਓਂ ਹਾਲ ਮਲਾਲੋਂ ।
ਵਿੱਚ ਅਫ਼ਲਾਕ[9] ਅਠਤਾਲੀ ਸ਼ਕਲਾਂ, ਰੋਂਦੀਆਂ ਮੇਰੇ ਹਾਲੋਂ ।
ਆਖ਼ਿਰ ਹਾਲ ਮੇਰੇ ਤੇ ਤੂੰ ਵੀ, ਬਹ ਰੋਵੀਂ ਦੋ ਘੜੀਆਂ ।
ਐ ਮਾਈ ਮੈਂ ਮਾਨ ਤਰੁੱਟੀ, ਪੈ ਸ਼ੋਅਲੇ ਵਿੱਚ ਸੜੀਆਂ ।
ਮਰਾਂ ਨਹੀਂ ਤੇ ਹੈਫ਼[10] ਮੇਰੇ ਪੁਰ, ਐਡ ਕਜ਼ੀਆਂ ਵਾਲੀ ।
ਇਹ ਗੱਲ ਬੋਲ ਝੜੀ ਗ਼ਸ਼ ਖਾ ਕੇ, ਰਹੀ ਹਵਾਸੋਂ[11] ਖ਼ਾਲੀ ।

## ਗ਼ੈਬੋਂ ਬਸ਼ਾਰਤ ਦਾ ਮਿਲਣਾ

ਬੇਹੋਸ਼ੀ ਵਿੱਚ ਗ਼ੈਬੋਂ ਸੁਣਿਆ ਹੋਸ਼ ਸੰਭਾਲ ਜ਼ੁਲੈਖ਼ਾ ।
ਹੈ ਮਾਲਮ ਅੰਦਰ ਦਰਗਾਹੇ, ਤੇਰਾ ਹਾਲ ਜ਼ੁਲੈਖ਼ਾ ।
ਏਸੇ ਦੇ ਘਰ ਮਿਲਸੀ ਤੈਨੂੰ, ਉਹ ਮਹਬੂਬ ਪਿਆਰਾ ।
ਜਿਸਦੀ ਸੂਰਤ ਦਾ ਦਿੱਸ ਆਇਆ, ਤੁਧ ਖ਼੍ਵਾਬੀ ਚਮਕਾਰਾ ।

---

1. ਜ਼ਖਮੀ 2. ਇੱਟ 3. ਪਿਆਲਾ 4. ਸ਼ਰਾਬ 5. ਜ਼ਰੂਰੀ 6. ਤਅੱਦੀ (ਜ਼ਿਆਦਤੀ) ਕਰਨ ਵਾਲੇ 7. ਚੀਨੀ ਤੁਰਕਿਸਤਾਨ 8. ਜਿਸਮ, ਸਰੀਰ 9. ਆਸਮਾਨ 10. ਅਫਸੋਸ 11. ਸੂਝ ਬੂਝ ।

ਤੇ ਇਹ ਖ਼ਾਵੰਦ[1] ਨਾਮ ਜੋ ਧਰਿਆ, ਨ ਇਸ ਥੀਂ ਡਰ ਕਾਈ ॥
ਮੈਲੀ ਨਜ਼ਰ ਜੋ ਤੈਂ ਵੱਲ ਤੱਕੇ, ਤਾਕਤ ਏਸ ਕਿਆ ਈ ।
ਜੇ ਇਹ ਚਾਹ ਦਿਲੇ ਵਿੱਚ ਕਰਕੇ, ਖ਼ੁਸ਼ ਹੋ ਤੈਂ ਵਲ ਆਏ ।
ਇਸਦਾ ਸ਼ੌਕ ਜੋ ਸ਼ਹਵਤ[2] ਵਾਲਾ, ਸਭ ਇਸ ਥੀਂ ਉੱਠ ਜਾਏ ।
ਹੋ ਸ਼ਰਮਿੰਦਾ ਤੈਥੀਂ ਰਹਸੀ, ਸ਼ਰਮੋਂ ਚਸ਼ਮ ਨਿਵਾਵੇ ।
ਖ਼ਿਦਮਤ ਦੇ ਵਿੱਚ ਹਾਜ਼ਿਰ ਰਹਸੀ, ਤੈਨੂੰ ਹੱਥ ਨ ਲਾਵੇ ।
ਉਹ ਮਹਬੂਬ ਮਿਲੇ ਘਰ ਇਸਦੇ, ਤੈਨੂੰ ਇਕਸ ਦਿਹਾੜੇ ।
ਜਿਸ ਥੀਂ ਸੁਫਨਿਆਂ ਅੰਦਰ ਤੈਨੂੰ, ਵੱਜੇ ਨੈਣ ਦੁਗਾੜੇ ।
ਜਾਂ ਇਹ ਗ਼ੈਬੋਂ ਸੁਣੀ ਬਸ਼ਾਰਤ[3], ਪਈ ਤਸੱਲੀ ਕਾਈ ।
ਪਰ ਉਹ ਦਰਦ ਵਿਛੋੜੇ ਵਾਲਾ, ਮੱਧਮ ਥੀਆ ਨ ਰਾਈ ।
ਬੈਠੀ ਉੱਠ ਜ਼ੁਲੈਖ਼ਾ ਓਵੇਂ, ਪਰ ਵਿੱਚ ਗਿਰਯਾਜ਼ਾਰੀ ।
ਹਾਲਾ ਦੇਖ ਤਪੇ ਦਿਲ ਮਾਈ, ਮਰ ਮਰ ਪਵੇ ਬੇਚਾਰੀ ।
ਅੱਖੀਂ ਪੂੰਝੇ ਵਾਲ ਸਵਾਰੇ, ਕੁੜਤਿਓਂ ਖ਼ਾਕ ਉਤਾਰੇ ।
ਉਸਨੂੰ ਰੋਣੋਂ ਚੁੱਪ ਕਰਾਵੇ, ਤੇ ਖ਼ੁਦ ਆਹੀਂ ਮਾਰੇ ।

## ਦਾਈ ਦਾ ਵਿਰਲਾਪ

ਮੁੱਠੀ ਭਰੇ ਤੇ ਪੱਖਾ ਝੱਲੇ, ਸਿਰ ਉੱਤੇ ਹੱਥ ਫੇਰੇ ।
ਬੰਨ੍ਹ ਲਿਆਏ ਮੁਲਕ ਪਰਾਏ, ਤਾਲਿਆ ਤੇਰੇ ਮੇਰੇ ।
ਤੇ ਜ਼ੋਰਾਵਰ ਕਿਸਮਤ ਤੇਰੀ, ਜ਼ੋਰੋ ਜ਼ੋਰ ਲਿਆਈ ।
ਤੈਨੂੰ ਮੈਨੂੰ ਵਲ ਛਲ ਕਰਕੇ, ਤਰਫੋਂ, ਗੋਰ[4] ਲਿਆਈ ।
ਤੂੰ ਭੀ ਰੋ ਤੇ ਮੈਂ ਭੀ ਰੋਵਾਂ, ਰੋਣਾ ਪਇਆ ਬਹੁਤੇਰਾ ।
ਪੱਥਰ ਵਰ੍ਹਨ ਤੇਰੀ ਹਰ ਆਹੋਂ, ਸੱਟ ਸਹੇ ਸਿਰ ਮੇਰਾ ।
ਵਿੱਚ ਕਜ਼ੀਆਂ ਮਾਵਾਂ ਧੀਆਂ, ਰੋ ਦੋਵੇਂ ਮਰ ਜਾਈਏ ।
ਆ ਹੁਣ ਨਿੱਜ ਜੰਮੀ ਦੀਏ ਮਾਏ, ਕਰਮ ਲਿਖੇ ਭਰ ਪਾਈਏ ।
ਸੋਹਣੀਏ ਕੁੜੀਏ ਸੈਂ ਬੁੱਤ ਚੀਨੀ, ਲਾਇਕ ਸ਼ਾਨ ਸਨਮ[5] ਦੇ ।
ਕਰ ਤੇਜ਼ੀ ਜਾਂ ਘਰ ਥੀਂ ਨੱਸੀਓਂ, ਹੋਈਓਂ ਲਾਇਕ ਗ਼ਮ ਦੇ ।
ਲੈ ਹੁਣ ਬੈਠ ਸ਼ਫਕ ਵਿਚ ਰੋ ਰੋ, ਖ਼ੂਨ ਅੱਖੀਂ ਥੀਂ ਦਮ ਦਮ ।
ਮਨਸਬ[6] ਇਸ਼ਕ ਪੁੱਛੇ ਜੇ ਤੈਨੂੰ, ਸਹ ਸਿਰ ਤੇ ਦੁੱਖ ਜਮ ਜਮ ।
ਪੁੱਟ ਨਸੀਬਾਂ ਨੇ ਧੱਕ ਸੁੱਟੀਓਂ, ਕੱਢ ਛੱਡੀਓਂ ਘਰ ਬਾਰੋਂ ।
ਲੈ ਹੁਣ ਕੱਟ ਅੰਧੇਰੀ ਰਾਤਾਂ, ਬਹ ਬਹ ਗਿਰਯਾਜ਼ਾਰੋਂ ।
ਦੁੱਖ ਭਰੀਏ ਨਿੱਜ ਜੰਮਦੀਏ ਧੀਏ, ਸੁਣ ਲੈ ਦਰਦ ਕੋਸ਼ਾਲੇ ।
ਫ਼ਾਲ[7] ਤੇਰੀ ਏਹ ਚਾਰੇ ਮਿਸਰੇ, ਭਰਿਆਂ ਨੁਕਤਿਆਂ ਵਾਲੇ ।

---

1. ਸ਼ਹੁ, ਮਾਲਿਕ 2. ਕਾਮ ਵਾਸ਼ਨਾ 3. ਖ਼ੁਸ਼ਖ਼ਬਰੀ 4. ਕਬਰ 5. ਬੁਤ, ਮਸ਼ੂਕ 6. ਓਹਦਾ 7. ਔਂਸੀ, ਸ਼ਗੁਨ, ਗ਼ੈਬ ਤੋਂ ਲਾਇਆ ਗਿਆ ਨਜੂਮ ।

ਨਿੱਜ ਜਣੀ ਜਿਨ ਜਣੀ ਤੱਤੀ, ਨੇ, ਬਖ਼ਤ ਪਿੱਟੀ[1] ਬੁੱਤ-ਚੀਨੀ[1] ।
ਸ਼ਬ-ਖ਼ੇਜ਼ੀ[2] ਬੇਚੈਨੀ ਤੇਜ਼ੀ, ਜੈਂ ਤਨ[3] ਨਕਸ਼[4] ਜ਼ਬੀਨੀ[5] ।
ਨੈਣ ਤਪਣ ਤਪ ਜੀਣ ਸ਼ਫ਼ਕ[6] ਤੇ, ਤੈਂ ਨਿਤ [7]ਤਖ਼ਤ-ਨਸ਼ੀਨੀ[7] ।
ਬਖ਼ਸ਼ੇ ਪੀਤ ਪੁੱਜੇ ਤੈਂ ਜੀ ਤੇ, ਜ਼ੀਨਤ ਜ਼ੇਬ-ਯਕੀਨੀ ।
ਦਾਈ ਰੋ ਰੋ ਵੈਣ ਕਰੇਂਦੀ, ਨਾਲ ਦੁੱਖਾਂ ਦਿਲ ਛਣਿਆ ।
ਬਣਿਆਂ ਦੁੱਖ ਜਿਨ੍ਹਾਂ ਦੇ ਸਿਰ ਤੇ, ਓੜਕ ਸਹਣਾ ਬਣਿਆ ।
ਖ਼ੁਫ਼ੀਆ ਹਾਲ ਜ਼ੁਲੈਖ਼ਾ ਜਰਦੀ, ਗ਼ਮ ਦੀਆਂ ਆਹੀਂ ਸੀਨੇ ।
ਆਜਿਜ਼ ਹਾਲ ਨਿਤਾਣੀ ਹੋਈ, ਵਿਚ ਪਰਦੇਸ ਜ਼ਮੀਨੇ ।
ਗ਼ਮ ਖਾਵੇ ਦੁੱਖ ਪੀਵੇ ਹਰ ਦਮ, ਰੋਵੇ ਅਜਜ਼ ਨਿਆਜ਼ੋਂ ।
ਪਰ ਕਝ ਦਿਲ ਨੂੰ ਪਵੇ ਤਸੱਲੀ, ਉਸ ਗ਼ੈਬੀ[8] ਆਵਾਜ਼ੋਂ ।
ਦੁੱਖ ਵਿਛੋੜੇ ਦਿਲਬਰ ਵਾਲੇ ਦਿਲੋਂ ਨ ਜਾਣ ਕਦਾਹੀਂ ।
ਇਹ ਖ਼ਾਵੰਦ ਤਿਸ ਹੋਇਆ ਨ ਹੋਇਆ, ਜਾਪੇ ਇਤ ਓਦਾਹੀਂ ।
ਤੰਬੂ ਦੇ ਵਿਚ ਪਰਦਿਆਂ ਅੰਦਰ, ਰਹੀ ਕਜ਼ੀਏ[9] ਕਰਦੀ ।
ਦਾਈ ਬਾਝੋਂ ਸੱਕਾ ਪਿਆਰਾ, ਪਾਸ ਨ ਕੋਈ ਦਰਦੀ ।

## ਦਿਨ ਦਾ ਚੜ੍ਹਨਾ ਤੇ ਕੂਚ

ਰੋਂਦੀ ਤੇ ਕੁਰਲਾਂਦੀ ਤਾਈਂ, ਏਵੇਂ, ਰਾਤ ਵਿਹਾਈ ।
ਸੁਬਹ ਹੋਈ ਡੁੱਬ ਗਏ ਸਿਤਾਰੇ, ਵਿੱਚ [10]ਬਹਰਿ-ਰੁਸ਼ਨਾਈ[10] ।
ਕਿਸ਼ਤੀ ਡੋਬ [11]ਸੁਹੈਲਿ-ਯਮਾਨੀ[11], ਗਰਮ ਗਇਆ ਹੋ ਫ਼ਾਨੀ ।
ਓਵੇਂ ਡੁੱਬ ਉਹ ਦੋਵੇਂ ਮੋਏ, ਜੀਵਨ ਬਾਝ ਨੂਰਾਨੀ ।
[12]ਆਯਤੁ ਕੁਰਸੀ[12] ਕਫ਼ ਖ਼ਜ਼ੀਬੋਂ[13], ਹੱਥ ਰੰਗੇ ਵਿਚ ਲਾਲੀ ।
ਤਾਇਰ[14] ਨਸਰ[15] ਉਕਾਬ ਫ਼ਲਕ ਦਾ, ਪਇਆ ਫ਼ਨਾਹ ਦੀ ਜਾਲੀ ।
ਕਲਬ[16] ਯਮਾਨੀ ਸਾਮੀ ਦੋਵੇਂ, ਅਰਨਬ[17] ਤੇ ਚੜ੍ਹ ਵੱਗੇ ।
ਉਹ ਖ਼ਰਗੋਸ਼ ਹੋਇਆ ਵਿਚ ਖ਼੍ਵਾਬੇ, ਇਹ ਸੁੱਤੀ ਵਿੱਚ ਅੱਗੇ ।
ਵਿੱਚ ਜ਼ੰਜੀਰਿ-ਫ਼ਨਾਹ ਮੁਸੱਲਸਲ[18], ਸਿਲਸਲਾ[19] ਤੋੜ ਗਵਾਇਆ ।
ਜਾਂ ਤਾਲਿਆ ਜੱਬਾਰ[20] ਮੁਕਾਬਿਲ, ਤੇਗ਼ ਲਟਕਦੀ ਪਾਇਆ ।
ਬੰਨ੍ਹ ਸਫ਼ੂਫ਼[21] ਕਵਾਕਿਬ[22] ਧਰੀਆਂ, ਫ਼ੌਜਾਂ ਜ਼ੀਨਤ ਭਰੀਆਂ ।
ਪਿੱਛੋਂ ਨੇਜ਼ਾ-ਬਜ਼ ਫਲਕ ਦੇ, ਨੇਜ਼ਿਆਂ ਨੋਕਾਂ ਧਰੀਆਂ ।
ਚਾਹੜ [23]ਸਨਾਨਿ-ਖ਼ਤੂਤਿ-ਸ਼ੁਆਈ[24], ਸਭ ਮੈਦਾਂ ਵਿਚ ਮਾਰੇ ।
ਭਰਿਆ ਖ਼ੂਨ ਸੁਬਹ ਦੀ ਅੱਖੀਂ ਜ਼ਰਦ ਹੋਏ ਰੁਖ਼ਸਾਰੇ ।

---

1. ਚੀਨ ਦੇ ਬੁੱਤ ਵਰਗੀ ਸੋਹਣੀ 2. ਰਾਤ ਨੀਂਦ ਨ ਆਉਣੀ 3. ਸ਼ਰੀਰ 4. ਚਿਤ੍ਰ 5. ਜ਼ਬੂਨੀ, ਮੰਦਹਾਲੀ 6. ਪਹੁ ਫੁਟਾਲਾ 7. ਤਖ਼ਤ ਤੇ ਬੈਠਣਾ 8. ਗੁਪਤ 9. ਝੇੜੇ 10. ਰੋਸ਼ਨੀ ਦੇ ਸਮੁੰਦਰ ਵਿਚ 11. ਯਮਨ ਦਾ ਸੁਹੇਲ (ਸਿਤਾਰਾ) 12. ਅੱਲ੍ਹਾ ਦੀ ਕੁਰਸੀ (ਬੈਠਣ ਦੀ ਥਾਂ) ਦੀ ਸਿਫ਼ਤ ਵਿਚ ਕੁਰਾਨ ਸ਼ਰੀਫ਼ ਦੀ ਇਕ ਆਯਤ 13. ਖ਼ਜ਼ਾਬ, ਮਹਿੰਦੀ ਆਦਿ 14. ਪੰਛੀ 15. ਗਿੱਧ 16 ਕੁੱਤਾ 17. ਖ਼ਰਗੋਸ਼, ਸਹਿਆ 18. ਅਖੰਡ 19. ਜ਼ੰਜੀਰ, ਲੜੀ 20 ਜਬਰ (ਸਖ਼ਤੀ) ਕਰਨ ਵਾਲਾ 21. ਸਫ਼ਾਂ 22. ਸਿਤਾਰੇ 23. ਨੇਜ਼ੇ 24. ਕਿਰਣਾਂ ।

ਉਹ ਹਮਰੰਗ[1] ਸੁਬਹ ਦੇ ਏਵੇਂ, ਵਹੰਦੀਆਂ ਅੱਖੀਂ ਵਾਲੀ।
ਪਛਤਾਂਦੀ ਤੇ ਮਰਦੀ ਜਾਂਦੀ ਤੇ ਮਲਦੀ ਹੱਥ ਖ਼ਾਲੀ।
ਨੌਬਤ[2] ਕੂਚ ਦੀ ਖੜਕੀ ਤਦ ਨੂੰ, ਮਿਸਰੀਆਂ ਦ ਦਰਬਾਰੇ।
ਜ਼ੀਨ ਕਸਾਏ ਅਸਪ[3] ਸਿਪਾਹੀਆਂ, ਵਾਗ ਫੜੀ ਖਲਿਆਰੇ।
ਤੰਬੂ ਪੁੱਟ ਲਦਾਏ ਸ਼ੁਤਰੀਂ[4], ਕੀਤੀ ਫ਼ੌਜ ਤਿਆਰੀ।
ਤੰਬੂ ਵਿੱਚੋਂ ਕੱਢ ਜ਼ੁਲੈਖ਼ਾ, ਚਾਹੜੀ ਵਿਚ ਅਮਾਰੀ।
ਮਿਸਰੀ ਫ਼ੌਜ ਰਲੀ ਰਲ ਵੱਗੀ, ਮਗ਼ਰਬੀਆਂ ਵਿੱਚ ਸਾਰੀ।
ਅਸਪ ਕੁਦਾੜੇ ਚਾੜ੍ਹ ਜਵਾਨਾਂ, ਜੰਗਲ ਖ਼ਾਕ ਉਭਾਰੀ।
ਨਾਕਾ[5] ਉੱਤੇ ਵਿੱਚ ਅਮਾਰੀ, ਤੈਮੂਸੇ ਦੀ ਪਿਆਰੀ।
ਗਲ ਦਾਈ ਘੱਤ ਬਾਹਾਂ ਦੋਵੇਂ, ਕਰਦੀ ਗਿਰਯਾਜ਼ਾਰੀ।
ਦੇਖ ਮਾਈ ਮੈਂ ਦਰਦਾਂ ਵਾਲੀ, ਜ਼ਾਲਿਮ ਬੰਨ੍ਹ ਲੈ ਚੱਲੇ।
ਦਿਲ ਮੇਰੇ ਨੂੰ ਦਿਲਬਰ ਵਾਲਾ, ਦਰਦ ਵਿਛੋੜਾ ਸੱਲੇ।
ਤੇ ਹੁਣ ਸਬਰ ਕ਼ਰਾਰ ਤਸੱਲੀ, ਮੇਰੇ ਹੱਥ ਨ ਪੱਲੇ।
ਮੇਰੀਆਂ ਅੱਜ ਦਵਾਈਂ ਨਾਹੀਂ, ਮੇਰੇ ਰੋਗ ਕੁਵੱਲੇ।
ਊਠਣੀਏ ਧਰ ਕ਼ਦਮ ਆਹਿਸਤਾ, ਰੋ ਲਵਾਂ ਵਿਚ ਰਾਹੀਂ।
ਸਾਹੁਰਿਆਂ ਘਰ ਰੌਵਣ ਔਖਾ, ਜਿਗਰ ਜਲੇ ਵਿਚ ਆਹੀਂ।
ਆਹੀਂ[3] ਕਰਦਿਆਂ ਜਲ ਬਲ ਜਾਣਾ, ਪਏ ਉਮਰ ਦੇ ਫਾਹੇ।
ਵਾਹਵਾ ਵਣਜ ਬਿਰਹੋਂ ਦਾ ਉਲਟਾ, ਮੂਲ ਗਇਆ ਸਣ ਲਾਹੇ।
ਕਰ ਕਰ ਯਾਦ ਵਿਗੁੱਤਾ[6] ਵੇਲਾ, ਝੂਰਦਿਆਂ ਮਰ ਜਾਣਾ।
ਪੀਣਾ ਖ਼ੂਨ ਤੇ ਸੌਣਾ ਦੁੱਖੀਂ, ਜ਼ਹਰ ਗ਼ਮਾਂ ਦਾ ਖਾਣਾ।
ਇਹ ਜਵਾਨੀ ਚਮਕਾਂ ਵਾਲੀ, ਰੋਂਵਦਿਆਂ ਘੁਲ ਜਾਣੀ।
ਉਛਲ ਵੱਗੇ ਅੱਖੀਂ ਥੀਂ ਮੇਰੇ, ਨੀਲ ਨਦੀ ਦਾ ਪਾਣੀ।
ਚੌਧਵੀਂ ਚੰਨੋਂ ਰੌਸ਼ਨ ਚਿਹਰਾ, ਰੋਂਦਿਆਂ ਉੱਘੜ ਜਾਸੀ।
ਦਰਦਾਂ[7] ਹੱਥੋਂ ਕਦਾਂ ਖ਼ਲਾਸੀ, ਰਹਸਾਂ ਵਿਚ ਉਦਾਸੀ।
ਉੱਘੜ ਬੋਲ ਨ ਸੱਕਾਂ ਜ਼ਾਹਿਰ, ਹਿਜਰ ਗ਼ਮਾਂ ਦੀਆਂ ਗੱਲਾਂ।
ਇਹ ਵਿਛੋੜਾ ਸਖ਼ਤ ਕ਼ਿਆਮਤ, ਕਿਵੇਂ ਸਿਰੇ ਪੁਰ ਝੱਲਾਂ।
ਅੱਖੀਂ ਦੋਵੇਂ ਰੋਂਦੀਆਂ ਰਹਸਣ, ਸੀਨਾ ਜਲਦਾ ਬਲਦਾ।
ਜਿਗਰ ਤੜਫਦਾ ਸ਼ੌਕ ਉਛਲਦਾ, ਤਨ ਬਲਦਾ ਮਨ ਗਲਦਾ।
ਕਾਲੀਆਂ ਰਾਤਾਂ ਪੁਰ ਪੁਰ ਤਾਰੇ, ਲੰਮੀਆਂ ਕੋਹ ਹਜ਼ਾਰਾਂ।
ਘਰ ਬੇਗਾਨੇ ਦੇਸ ਪਰਾਏ, ਰੋ ਰੋ ਕਿਵੇਂ ਗੁਜ਼ਾਰਾਂ।

---

1. ਓਹੋ ਰੰਗ ਰੱਖਣ ਵਾਲੀਆਂ 2. ਧੌਂਸਾ 3. ਘੋੜੇ 4. ਊਠਾਂ ਤੇ 5. ਊਠਣੀ 6. ਬੀਤਿਆ, ਹੱਥੋਂ ਨਿਕਲਿਆ 7. ਇਸ਼ਕ-ਪੀੜ।

ਵਾਸ ਪਇਆ ਮੈਂ ਨਾਲ ਪਰਾਇਆਂ, ਰਹਣ ਜੋ ਦਰਦੋਂ ਖ਼ਾਲੀ ।
ਕਿਵੇਂ ਜਰਾਂ ਬਹ ਦਿਲ ਵਿਚ ਆਹੀਂ, ਕਦ ਇਹ ਦਰਦ ਸੁਖਾਲੀ ।
ਜਿਸ ਮਹਬੂਬ ਪਿਆਰੇ ਵੱਲੋਂ, ਮੈਨੂੰ ਨਿੱਤ ਉਡੀਕਾਂ ।
ਉਸਦੇ ਸ਼ੌਕੇ ਤਲਬ ਨੇ ਲਾਈਆਂ, ਦਰਦਮੰਦੀ ਦੀਆਂ ਲੀਕਾਂ ।
ਇਵੇਂ ਬਹੁਤੇਰੇ ਤਰਲੇ ਕਰਦੀ, ਦਾਈ ਦਾ ਸਿਰ ਖਾਂਦੀ ।
ਤੇ ਦਾਈ ਵਿਚ ਦਿਲ ਦੇ ਭੁਜਦੀ, ਪਰ ਕੁਛ ਪੇਸ਼ ਨ ਜਾਂਦੀ ।

**ਅਜ਼ੀਜ਼ ਖ਼ੁਸ਼ੀ ਦੇ ਘਰ ਵਿਚ**

ਤੇ ਉਹ ਹਾਲ ਅਜ਼ੀਜ਼ੇ ਵਾਲਾ, ਕੀ ਆਖਾਂ ਵਿਚ ਸ਼ਾਦੀ ।
ਤੇ ਉਹ ਇਸ ਦੀਆਂ ਸ਼ੌਕਤ-ਸ਼ਾਨਾਂ, ਖ਼ੁਸ਼ਨੂਦੀ[1] ਆਜ਼ਾਦੀ ।
ਨਾਲ ਸਿਪਾਹ ਜਿਨ੍ਹਾਂ ਦੇ ਘੋੜੇ, ਜ਼ੀਨਤ ਨਾਲ ਜੜਾਏ ।
ਜ਼ੀਨਾਂ ਤੇ ਯਾਕੂਤ ਜਿਨ੍ਹਾਂ ਦੇ, ਜੜ ਉਸਤਾਦਾਂ ਲਾਏ ।
ਮਸਤ ਸਿਪਾਹੀ ਸੋਹਣੀਆਂ ਸ਼ਕਲਾਂ, ਕਮਰਾਂ ਤੇ ਤਲਵਾਰਾਂ ।
ਪੋਸ਼ਾਕਾਂ ਸ਼ਾਹਾਨੀਆਂ ਸੱਭੇ, ਜ਼ੀਨਤ ਜ਼ੇਬ ਹਜ਼ਾਰਾਂ ।
ਘੋੜਿਆਂ ਤੇ ਚੜ੍ਹ ਜਲਵੇ ਮਾਰਨ, ਹੱਸ ਹੱਥ ਬਾਜ਼ੀਆਂ ਲਾਵਣ ।
ਜੰਗਲ ਦੇ ਵਿਚ ਅਸਪ ਕੁਦਾਵਣ, ਸ਼ਰਤਾਂ ਬੰਨ੍ਹ ਦੁੜਾਵਣ ।
ਰਾਹਵਾਰਾਂ ਖ਼ੁਸ਼ ਕਦਮ ਸਮੰਦਾਂ[2], ਤੁਰ ਤੁਰ ਬੰਨ੍ਹ ਤਰਾਰੇ[3] ।
ਬਾਦਿ ਸਬਾ ਦੀ ਗਰਦਨ ਉੱਤੇ, ਗਰਦੋਂ ਭਾਰ ਗੁਜ਼ਾਰੇ ।
ਸੁੰਮ ਵਜੇ ਵਿਚ ਸਖ਼ਤ ਜ਼ਮੀਨੇ, ਤਾਜ਼ੀਆਂ ਖ਼ੁਸ਼ ਰਫ਼ਤਾਰਾਂ ।
ਛੁੱਟੀ ਤਾਨ[4] ਨਿਕਾਰਿਆਂ ਵਾਂਗੂ, ਮਸਤੀ ਚੜ੍ਹੀ ਸਵਾਰਾਂ ।
ਘੋੜਿਆਂ ਦੇ ਦੁਮ ਮੋਰਾਂ ਵਰਗੇ, ਵਾਲ ਅਬਰੇਸ਼ਮ[5] ਤਾਰਾਂ ।
ਜੋਗੀਆਂ ਜਟਾਂ ਅਯਾਲ[6] ਲਟਕਦੇ, ਪੂਜ਼ੀਆਂ[7] ਜ਼ੀਨਤਦਾਰਾਂ ।
ਅਸਵਾਰਾਂ ਦੀਆਂ ਸ਼ਾਨਾਂ ਬੜੀਆਂ, ਮੁੱਛਾਂ ਤਾਂ ਚੜ੍ਹਾਈਆਂ ।
ਦਾੜ੍ਹੀਆਂ ਚੀਰ ਲਪੇਟੀਆਂ ਕੰਨੀਂ, ਬਾਜ਼ਿਆਂ[8] ਵਾਹ ਲਟਕਾਈਆਂ ।
ਮਸੂ ਭਿੰਨੇਂ ਵਿਚ ਛੈਲ ਸਿਪਾਹੀ, ਬਾਕਿਆਂ ਚੀਰਿਆਂ ਵਾਲੇ ।
ਗਲ ਕੈਂਠੇ ਹਥ ਕੰਙਣ ਜ਼ਰੀਂ, ਜ਼ੇਵਰ ਹੋਰ ਦਵਾਲੇ ।
ਕੱਦ ਮਿਆਨੇ[9] ਨ ਉਹ ਲੰਮੇ, ਨ ਉਹ ਬਹੁਤ ਛੁੱਟੇਰੇ ।
ਇੱਕੋ ਇਕ ਘਰ ਮਾਈਆਂ ਜਾਏ, ਉਨ੍ਹਾਂ ਦੇ ਨੈਣ ਲੁਟੇਰੇ ।
ਰਾਹੇ ਜਾਂਦਿਆਂ ਨਰਮ ਹਵਾਈਂ, ਤਾਜ਼ੀਆਂ ਬਾਂਕੀਆਂ ਚਾਲਾਂ ।
ਉਹ ਅਸਵਾਰ ਜਿਨ੍ਹਾਂ ਤੇ ਆਹੇ, ਵਿਚ ਖ਼ੁਸ਼ੀ ਦੀਆਂ ਹਾਲਾਂ ।
ਇਕ ਪਾਸੇ ਵਲ ਤੁਰੀਆਂ ਵਾਲੇ, ਨਾਲ ਡਫ਼ਾਂ ਤੇ ਤਾਸ਼ੇ[10] ।
ਕਤ੍ਹਾ[11] ਜਿਨ੍ਹਾਂ ਦੀ ਸਨਅਤ-ਸਾਜ਼ਾਂ[12], ਰੱਖੀ ਵਾਂਗ ਪਤਾਸ਼ੇ ।

---

1. ਖ਼ੁਸ਼ੀ, ਰਜ਼ਾਮੰਦੀ 2. ਮੁਸ਼ਕੀ ਰੰਗ ਦੇ ਘੋੜੇ 3. ਫ਼ੁੰਮਣ 4. ਅਵਾਜ਼ 5. ਰੇਸ਼ਮ 6. ਘੋੜੇ ਦੀ ਗਰਦਨ ਦੇ ਵਾਲ 7. ਮੂੰਹ, ਮੱਥਾ 8. ਕਈਆਂ 9. ਦਰਮਿਆਨੇ 10. ਛੈਣੇ 11. ਸ਼ਕਲ, ਸੂਰਤ 12. ਕਾਰੀਗਰਾਂ ।

ਤਬਲ[1] ਤੰਬੂਰਾ ਤੇ ਸਾਰੰਗੀ, ਢੋਲ ਬੱਦਲ ਜਿਉਂ ਗੱਜੇ ॥
ਨਰਮ ਆਵਾਜ਼ ਰਬਾਬ ਸਤਾਰਾਂ, ਇਕ ਵਲ ਤੂੰਬਾ ਵੱਜੇ ।
ਬੈਂਸਰੀਆਂ ਵਿਚ ਗ਼ਜ਼ਲਾਂ ਗਾਵਣ, ਵੰਝਲੀਆਂ ਵਿਚ ਦੋਹੜੇ ॥
ਮਸਤ ਆਵਾਜ਼ ਗੋਯਾ ਸੀ ਇਸ਼ਕੋਂ, ਆਪ ਰੁੜ੍ਹੀ ਕੁਝ ਰੋੜ੍ਹੇ ॥
ਨਾਕਿਆਂ ਵਾਲੇ ਸਭ ਥੀਂ ਪਿੱਛੇ, ਝੋਕਾਂ ਲੈਣ ਹੁਲਾਰੋਂ ।
ਦੂਰੋਂ ਪਰੀਆਂ ਵਾਂਗ ਦਿੱਸਾਵਣ, ਊਠਣੀਆਂ ਸ਼ਿੰਗਾਰੋਂ ।
ਗਲੀਂ ਹਮੇਲਾਂ[2] ਰੇਸ਼ਮ ਗੁੰਦੀਆਂ, ਘੁੰਗਰੂਆਂ ਦੀ ਮਾਲਾ ।
ਰੇਸ਼ਮ ਸੁਰਖ਼ ਨਕੇਲਾਂ ਪਈਆਂ, ਗੋਸ਼[3] ਨਿੱਕੇ ਕੱਦ ਬਾਲਾ[4] ।
ਜੰਗਲ ਦੇ ਵਿਚ ਓਸ ਦਿਹਾੜੇ, ਖ਼ੁਸ਼ੀਆਂ ਦਾ ਹੜ ਵਗਿਆ ॥
ਖ਼ੁਨੀਆਗਰੋਂ[5] ਨ ਜੋਸ਼ ਖ਼ੁਸ਼ੀ ਦਾ, ਰਹੇ ਦਿਲਾਂ ਵਿਚ ਤਗਿਆ ॥
ਸੁਣ ਸੁਣ ਜੰਗਲ ਬਾਸ਼ ਬਲਾਈਂ, ਭਰੀ ਦਿਲਾਂ ਵਿਚ ਸ਼ਾਦੀ ।
ਕੁਵਿਨਾਂ[6] ਹਿਰਨਾਂ ਗੋਰਖਰਾਂ[7] ਨੂੰ, ਮਿਲੀ ਮੁਬਾਰਿਕਬਾਦੀ ।
ਤੇ ਜੋ ਖ਼ੁਸ਼ੀ ਅਜ਼ੀਜ਼ੇ ਦਿਲ ਵਿੱਚ, ਉਹ ਵਿੱਚ ਲਿਖਣ ਨ ਆਵੇ ॥
ਦੇਖੇ ਸ਼ਾਨ ਤੇ ਖਿਲਖਿਲ ਹੱਸੇ, ਘੋੜਾ ਜ਼ੋਕ ਕੁਦਾਵੇ ।

**ਜ਼ੁਲੈਖ਼ਾ ਤੇ ਅਜ਼ੀਜ਼ ਦੀਆਂ ਹਾਲਤਾਂ ਦਾ ਟਾਕਰਾ**

ਇਹ ਖ਼ੁਸ਼ੀਆਂ ਦੇ ਹਾਲੇ ਸੁਣ ਸੁਣ, ਕਰੇ ਜ਼ੁਲੈਖ਼ਾ ਜ਼ਾਰੀ ।
ਤੇ ਉਹ ਆਪ ਅਜ਼ੀਜ਼ ਮਿਸਰ ਦਾ, ਸ਼ੁਕਰ ਕਰੇ ਲਖ ਵਾਰੀ ।
ਇਹ ਰੋਂਦੀ ਉਹ ਹੱਸਦਾ ਫਿਰਦਾ, ਇਹ ਪਿੱਟਦੀ ਉਹ ਨਚਦਾ ॥
ਉਹ ਖ਼ੁਸ਼ੀਓਂ ਹੱਥ ਨਰਮ ਗਿਜ਼ਾਈਂ, ਏਸ ਤੁਆਮ[8] ਨ ਪਚਦਾ ॥
ਇਸਨੂੰ ਵੇਲਾ ਹੱਥ ਨਾ ਆਵੇ, ਵਕਤ ਉਹਦੇ ਹਥ ਆਇਆ ।
ਇਸਦੇ ਨੈਣ ਵਰ੍ਹਾਵਣ ਝੜੀਆਂ, ਉਸਦਾ ਖੇਤ ਪਕਾਇਆ ।
ਇਹ ਮਾਤਮ ਵਿਚ ਵੈਣ ਕਰੇਂਦੀ, ਉਹ ਖ਼ੁਸ਼ੀਆਂ ਵਿਚ ਗਾਵੇਂ ॥
ਇਸ ਨੂੰ ਕਜ਼ੀਏ ਪਏ ਮੁਖ਼ਾਲਿਫ਼, ਕਿਉਂਕਰ ਹੋਵਣ ਸਾਵੇਂ ।
ਇਹ ਮਾਤਮ ਵਿਚ ਲੀਰਾਂ ਲਾਹਵੇ, ਉਹ ਕੁੜਤਾ ਝਲਕਾਰੇ ।
ਇਹ ਵਾਲਾਂ ਨੂੰ ਪੁੱਟ ਪੁੱਟ ਸੁੱਟੇ, ਉਹ ਲਾ ਤੇਲ ਸਵਾਰੇ ।
ਇਸਦੇ ਨੈਣ ਦੋਵੇਂ ਰੱਤ ਭਿੰਨੇ, ਕਰਦੇ ਗਿਰਯਾਜ਼ਾਰੀ ।
ਉਸਦੀਆਂ ਅੱਖੀਂ ਮਸਤ ਨਸ਼ੇ ਥੀਂ, ਧੁਰ ਸੁਰਮੇ ਦੀ ਧਾਰੀ ।
ਇਸ ਦੀਆਂ ਲਬਾਂ ਫ਼ਿਰਾਕ ਸੁਕਾਈਆਂ, ਜਾਨ ਲਬਾਂ ਤੇ ਆਈ ।
ਅੱਗੇ ਥੀਂ ਵੱਧ ਉਸਦੇ ਲਬ ਦੀ, ਲਾਲੀ ਦੂਣ ਸਵਾਈ ।
ਦਰਦ ਗ਼ਮਾਂ ਭਰ ਜ਼ਰਦੀ ਰੰਗੇ, ਇਸਦੇ ਦੋ ਰੁਖ਼ਸਾਰੇ ।
ਤੇ ਉਸਦੇ ਰੁਖ਼ਸਾਰੇ ਦੋਵੇਂ, ਚਮਕ ਉੱਠੇ ਜੜ੍ਹ ਮਾਰੇ ।

---

1. ਢੋਲ, ਨਗਾਰਾ 2. ਹਾਰ 3. ਕੰਨ 4. ਉੱਚੇ 5. ਝੂਮਾਂ 6. ਹੀਜੜੇ, ਖ਼ੁਸਰੇ 7. ਜੰਗਲੀ ਗਧਾ 8. ਖਾਣਾ ।

ਇਹ ਹਰਦਮ ਪੇਸ਼ਾਨੀ[1] ਤੋੜੇ, ਉਹ ਮੁੱਛੀਂ ਵੱਟ ਚਾਹੜੇ।
ਇਹ ਜ਼ੁਲਫ਼ਾਂ ਦੇ ਵੱਟ ਉਧੇੜੇ, ਤੇ ਉਹ ਮੁੱਛਾਂ ਤਾੜੇ।
ਖੋਹੇ ਇਹ ਸੁਹਾਗ ਪੱਟੀ ਨੂੰ, ਉਹ ਦਾੜ੍ਹੀ ਹੱਥ ਫੇਰੇ।
ਇਸਦਾ ਦਮ ਦਮ ਪੈਰ ਪਛਾੜੀ, ਉਸਦਾ ਪੈਰ ਅਗੇਰੇ।
ਸਿਰ ਨੀਵੇਂ ਅਲਮਾਸ[2] ਮਿਯਾ[3] ਥੀਂ, ਇਹ ਯਾਕੂਤ[4] ਪਰੋਵੇ।
ਉਹ ਯਾਕੂਤੀ ਗਰਦਨ-ਬੰਦੋਂ, ਚਾ ਗਰਦਨ ਖ਼ੁਸ਼ ਹੋਵੇ।
ਇਹ ਪੈਵੰਦ ਪਏ ਨੂੰ ਝੂਰੇ, ਜੋੜ ਜੁੜੇ ਨੂੰ ਰੋਵੇ।
ਉਹ ਸੰਜੋਗ ਸਜੇ ਨੂੰ ਵੇਖੇ, ਵੇਖ ਦੁੱਖੋਂ ਦਿਲ ਧੋਵੇ।
ਇਸਦੀਆਂ ਗ਼ਮ ਵਿੱਚ ਲੰਮੀਆਂ ਆਹੀਂ, ਅੰਦਰ ਵਾਰ ਜਿਗਰ ਦੇ।
ਉਸਦੀਆਂ ਜੰਗਲ ਵਿੱਚ ਦੁਹਾਈਆਂ, ਖ਼ਾਦਿਮ ਖ਼ੁਸ਼ੀਆਂ ਕਰਦੇ।
ਏਸੇ ਹਾਲੇ ਇਹ ਸਭ ਲਸ਼ਕਰ, ਨੀਲ ਨਦੀ ਪੁਰ ਆਏ।
ਲੰਘ ਚੱਲੇ ਵਿੱਚ ਮਸਤੀਆਂ ਜ਼ੌਕਾਂ, ਮਿਸਰ ਮਹਲ ਦਿਸ ਆਏ।

## ਜ਼ੁਲੈਖ਼ਾ ਦੀ ਦਾਈ ਪਾਸ ਫ਼ਰਿਆਦ

ਰੋ ਰੋ ਦਾਈ ਪਾਸ ਜ਼ੁਲੈਖ਼ਾ, ਕੀਤੇ ਨੈਣ ਰੰਗੀਲੇ।
ਵਿੱਚ ਦਰਿਆਏ ਮਾਤਮ ਵਾਲੇ, ਕਰਾਂ ਪੈਰਾਹਿਨ ਨੀਲੇ।
ਨੈਣ ਮੇਰੇ ਅੱਜ ਵੈਣ ਕਰੇਂਦੇ, ਬੈਠੇ ਤੋੜ ਵਸੀਲੇ[5]।
ਯਾਰ ਨ ਮਿਲਿਆ ਮੈਂ ਮਰ ਗੁਜ਼ਰੀ, ਕਰ ਥੱਕੀ ਲੱਖ ਹੀਲੇ।
ਨ ਵਿਚ ਮਿਸਰ ਲੈ ਜਾਓ ਮੈਨੂੰ, ਕਹਰ ਨ ਕਰੋ ਕਹਾਰੋ[6]।
ਡੋਬ ਚੱਲੋ ਵਿੱਚ ਨੀਲ ਨਦੀ ਦੇ, ਝੱਬ ਅਮਾਰੀ ਦਾਰੋ।
ਖੜੋ ਨ ਮੇਰੀ ਮਿਸਰ ਅਮਾਰੀ, ਸੁੱਟ ਵਿਚ ਨੀਲ ਵੰਗਾਓ।
ਦਿਲ ਮੇਰਾ ਪੁਰ ਦਾਗ਼ ਜੁਦਾਈਓਂ, ਅੱਜ ਸਭ ਨਾਗ਼ ਗਵਾਓ।
ਗ਼ਰਕ਼ ਕਰੋ ਦਰਿਆ ਦੇ ਥੱਲੇ, ਸੁਣ ਨਾਕਾ ਮੇਰੇ ਤਾਈਂ।
ਵਿੱਚ ਵਿਛੋੜੇ ਕੱਟ ਨ ਸੱਕਾਂ. ਥੱਕੀ ਝੱਲ ਈਜ਼ਾਈਂ।
ਰੋੜ੍ਹ ਦਿਓ ਮੈਂ ਤਾਲਿਆ ਰੋਹੜੀ, ਡੋਬ ਦਿਓ ਵਿਚਕਾਰੇ।
ਜਾਂ ਮੈਂ ਰੁੜ੍ਹਾਂ ਰੁੜ੍ਹਨ ਦੁੱਖ ਮੇਰੇ, ਤੇ ਦਿਲਬਰ ਦੇ ਲਾਰੇ।
ਸਾੜ ਬਿਰਹੋਂ ਨੇ ਬਾਲਣ ਕੀਤੀ, ਜਾਨ ਮੇਰੀ ਬੇਚਾਰੀ।
ਨੈਂ ਵਗਦੀ ਵਿੱਚ ਘੱਤ ਗੁਜ਼ਾਰੋ, ਅੱਗ ਬੁਝੇ ਇੱਕ ਵਾਰੀ।
ਨੀਲ ਨਦੀ ਦੀ ਠਾਠ ਗਜ਼ਬ ਦੀ, ਕਰੋ ਮੇਰੀ ਕੁਰਬਾਨੀ।
ਇੱਕ ਵਾਰੀ ਮੈਂ ਰੁੜ੍ਹਦੀ ਦੇਖਾਂ, ਦਿਲ ਦੀ ਸਰਗਰਦਾਨੀ[7]।
ਰੋੜ੍ਹੋ ਦਰਦ ਮੇਰੇ ਬੇਦਰਦੋ, ਨਾਲ ਰੁੜ੍ਹੇ ਦੁੱਖ ਵਾਲੀ।
ਖ਼ੁਦ ਰੁੜ੍ਹਿਆਂ ਜੇ ਦੁੱਖ ਰੁੜ੍ਹ ਜਾਵੇ, ਇਹ ਤਦਬੀਰ ਸੁਖਾਲੀ।

---

1. ਮੱਥਾ 2. ਹੀਰਾ 3. ਪਲਕਾਂ 4. ਲਾਲ ਰੰਗ ਦਾ ਇਕ ਪਥਰ, ਭਾਵ ਖ਼ੂਨ ਦੇ ਹੰਝੂ 5. ਸਾਧਨ 6. ਡੋਲੀ ਢੁਕਣ ਵਾਲੇ 7. ਪਰੇਸ਼ਾਨੀ।

ਅ ਅਫ਼ਸੋਸ ਕਰਾਂ ਤਦਬੀਰਾਂ, ਕਾਈ ਪੇਸ਼ ਨ ਜਾਵਣ ।
ਆਪ ਰੁੜ੍ਹਾਂ ਦੁੱਖ ਰੋੜ੍ਹਨ ਵੇਲੇ, ਨਦੀਆਂ ਭੀ ਦੁੱਖ ਖਾਵਣ ।
ਇਹ ਬਿਚਾਰੀਆਂ ਆਜਿਜ਼ ਨਦੀਆਂ, ਤਾਕਤ ਧਰਦੀਆਂ ਨਾਹੀਂ ।
ਭਾਰ ਬਿਰਹੋਂ ਸਿਰ ਜਰਦੀਆਂ ਨਾਹੀਂ, ਤੇ ਇਹ ਸਰਦੀਆਂ ਨਾਹੀਂ ।
ਸਤ ਜ਼ਮੀਨਾਂ ਸਤ ਅਸਮਾਨਾਂ, ਇਹ ਦਮ ਭਰਦੀਆਂ ਨਾਹੀਂ ।
ਬਹਰ-ਅਮੀਕ[1] ਬਿਰਹੋਂ ਵਿਚ ਡੁੱਬਿਆਂ, ਫਿਰ ਮੁੜ ਤਰਦੀਆਂ ਨਾਹੀਂ ।

## ਅਜ਼ੀਜ਼ ਦੇ ਮਹਲਾਂ ਵਿੱਚ

ਇਹ ਰੋਂਦੀ ਦੀ ਗੁਜ਼ਰ ਅਮਾਰੀ, ਨਦੀਓਂ ਪਾਰ ਸਿਧਾਰੀ ।
ਤੇ ਉਹ ਜ਼ੀਨਤ ਨਾਲ ਸ਼ਿੰਗਾਰੀ, ਮਿਸਰੀਆਂ ਦੀ ਅਸਵਾਰੀ ।
ਜਾਂ ਅਸਵਾਰੀ ਵੜੀ ਮਿਸਰ ਵਿੱਚ, ਖ਼ੈਰ ਵੰਡਣ ਖ਼ੈਰਾਤਾਂ ।
ਜਸ਼ਨ[2] ਰਹੇ ਵਿਚ ਮਿਸਰੇ ਖੁਸ਼ੀਓਂ, ਦਿਨ ਕਿਤਨੇ ਕਈ ਰਾਤਾਂ ।
ਖ਼ੂਬ ਮਹੱਲ ਅਜੀਬ ਰੰਗੀਲੇ, ਖ਼ਾਸ, ਜ਼ੁਲੈਖ਼ਾ ਵਾਲੇ ।
ਸਾਫ਼ ਸਿਹਨ[3] ਖ਼ੁਸ਼ ਅੰਦਰ ਬਾਹਿਰ, ਜ਼ਰੀਂ ਝਾਲ ਦਵਾਲੇ ।
ਖ਼ੁਸ਼ਬੂਈਓਂ ਹਰ ਜਾ ਮੁਅੱਤਰ[4], ਜਿਉਂ ਸਹਰਾ[5] ਤਾਤਾਰੀ[6] ।
ਜ਼ਰੀਂ ਤਖ਼ਤ ਜ਼ੁਲੈਖ਼ਾ ਕਾਰਣ, ਫ਼ਰਸ਼ ਸਫ਼ਾ ਜ਼ਰਕਾਰੀ ।
ਕਈ ਹਜ਼ਾਰ ਕਨੀਜ਼ਾਂ ਖ਼ਾਦਿਮ, ਬਾਂਦੀਆਂ ਪੇਸ਼ ਰਖਾਈਆਂ ।
ਸ਼ਕਲ ਜਿਨ੍ਹਾਂ ਦੀ ਮੋਤੀ ਭਖਦੇ, ਹੁਸਨ ਬਹਾਰਾਂ ਲਾਈਆਂ ।
ਸਭ ਸਾਮਾਨ ਖ਼ੁਸ਼ੀ ਦਾ ਹਾਜ਼ਿਰ, ਰਹੇ ਜ਼ੁਲੈਖ਼ਾ ਅੱਗੇ ।
ਕਈ ਹਜ਼ਾਰ ਗ਼ੁਲਾਮ ਕਨੀਜ਼ਾਂ, ਰਹਣ ਹੁਕਮ ਵਿਚ ਵੱਗੇ ।
ਵਿੱਚ ਕ਼ਬਾਇਲ[7] ਅਹਲਿ-ਅਯਾਲੀ[7], ਏਸੇ ਦੀ ਸਰਦਾਰੀ ।
ਆਪ ਅਜ਼ੀਜ਼ ਦਿਨੇ ਤੇ ਰਾਤੀਂ, ਕਰਦਾ ਖ਼ਿਦਮਤਗਾਰੀ ।
ਬੜੀਆਂ ਸ਼ਾਨਾਂ ਕ਼ਦਰ ਉੱਚੇਰਾ, ਮਿਸਰੀਆਂ ਵਿੱਚ ਇਸੇ ਦਾ ।
ਇਸਦਾ ਕਹਿਆ ਮੋੜ ਹਟਾਵੇ, ਇਹ ਨ ਕ਼ਦਰ ਕਿਸੇ ਦਾ ।
ਖ਼ਾਤਿਰਦਾਰੀ ਰੱਖੇ ਉਸਦੀ, ਆਪ ਅਜ਼ੀਜ਼ ਬੇਚਾਰਾ ।
ਤੇ ਉਹ ਕਹਿਆ ਹਾਤਿਫ਼ ਵਾਲਾ, ਹੋਇਆ ਪੂਰਾ ਸਾਰਾ ।
ਜਦੋਂ ਅਜ਼ੀਜ਼ ਜ਼ੋ਼ਰਗਬਤ ਕਰਕੇ, ਆਵੇ ਕਦੇ ਕਦਾਹੀਂ ।
ਰਹੇ ਦੁਰਾਡਾ ਕ਼ੁੱਵਤ ਜਾਵੇ, ਕਰਦਾ ਸ਼ਰਮ ਤਦਾਹੀਂ ।
ਪੇਸ਼ ਜ਼ੁਲੈਖ਼ਾ ਆਜਿਜ਼ ਹੋ ਕੇ, ਗੱਲ ਕਰੇ ਸਿਰ ਨੀਵੇਂ ।
ਆਪ ਜ਼ੁਲੈਖ਼ਾ ਚੋਰੀ ਚੋਰੀ, ਦਿਲ ਪਾੜੇ ਗ਼ਮ ਸੀਵੇਂ ।
ਪਰ ਏਹ ਸ਼ੁਕਰ ਗੁਜ਼ਾਰੇ ਹਰ ਦਮ. ਰੱਖੀਂ ਰਬ ਸਲਾਮਤ[8] ।
ਯਾਰ ਮਿਲਣ ਦੀਆਂ ਆਸਾਂ ਮੈਂ ਦਿਲ, ਆਵੇ ਨਜ਼ਰ ਅਲਾਮਤ[9] ।

---

1. ਡੂੰਘੇ 2. ਮੌਜ-ਮੇਲਾ 3. ਵਿਹੜਾ 4. ਖ਼ੁਸ਼ਬੂਦਾਰ 5. ਜੰਗਲ 6. ਤਾਤਾਰੀ ਹਿਰਨ ਦਾ ਨਾਫ਼ਾ 7. ਟੱਬਰਾਂ ਦੇ ਸਰਦਾਰ 8. ਅਛੋਹੀ 9. ਨਿਸ਼ਾਣੀ ।

ਵਿੱਚ ਦਹਲਾਨਾਂ[1] ਨਾਲ ਜ਼ਨਾਂ[2] ਦੇ, ਦਿਨ ਨੂੰ ਮਜਲਿਸ ਲਾਵੇ।
ਤਖ਼ਤ ਬਹੇ ਤੇ ਜ਼ਾਹਿਰ ਹੱਸੇ, ਦਿਲ ਵਿਚ ਵਹਮ ਡੁਬਾਵੇ।
ਬਾਂਦੀਆਂ ਖ਼ਿਦਮਤਗਾਰਾਂ ਹਰ ਦਮ, ਰਹੰਦੀਆਂ ਅੱਗੇ ਖੜੀਆਂ।
ਤੇ ਏਹ ਯਾਰ ਉਡੀਕੇ ਰੋਂਦੀ, ਪਹਰ ਗਿਣੇ ਪਲ ਘੜੀਆਂ।
ਮਿਸਰੀ ਜ਼ਨਾਂ ਜੋ ਬੇੜੀਆਂ ਕ਼ਦਰੋਂ, ਇਸ ਥੀਂ ਬਹਣ ਹਨੇਰੇ।
ਇਹ ਜਿਉਂ ਸ਼ਾਹ ਉਹ ਵਾਂਗੂ ਰਈਯਤ[3], ਏਹ ਨਿਆਂ ਨਬੇੜੇ।
ਜ਼ਾਹਿਰ ਜ਼ਾਹਿਰ ਗੱਲਾਂ ਕਰਦੀ, ਦਿਲ ਵਿਚ ਕਰਦੀ ਜ਼ਾਰੀ।
ਰਾਤ ਪਵੇ ਤੇ ਕੱਲੀ ਬਹਕੇ, ਕਰੇ ਵਣਾਪ[4] ਬੇਚਾਰੀ।
ਯਾਰ ਮੈਨੂੰ ਤੂੰ ਸੁਫਨੇ ਅੰਦਰ, ਕਹੀਆਂ ਲੀਕਾਂ[5] ਲਾਈਆਂ।
ਕੌਲ ਇਕ਼ਰਾਰ ਕਰੇਂ ਖ਼ੁਦ ਪੱਕੇ, ਕਿਸਦੇ ਹੱਥ ਫੜਾਈਆਂ।
ਨ ਹੁਣ ਜ਼ਾਹਿਰ ਨਜ਼ਰੀਂ ਆਵੇਂ, ਨ ਸੁਫਨੇ ਦਿਸ ਆਵੇਂ।
ਨ ਇਹ ਦਿਲ ਦੀ ਅੱਗ ਬੁਝਾਵੇਂ, ਨ ਦੀਦਾਰ ਕਰਾਵੇਂ।
ਤੇਰੀ ਤਾਂਘ ਮਿਸਰ ਵਿਚ ਆਈ, ਓਵੇਂ ਰਹੀ ਜੁਦਾਈ।
ਇਸ਼ਕ ਤੇਰੇ ਨੇ ਘਾਇਲ ਕਰਕੇ, ਵਿਚ ਪਰਦੇਸ ਸੁਟਾਈ।
ਵਿੱਚ ਪਰਦੇਸ ਨ ਮਹਰਮ[6] ਕੋਈ, ਇੱਕ ਬੇਕਾਰੀ ਦਾਈ।
ਮਿਹਰ ਕਮਾਵੇਂ ਦੀਦ ਕਰਾਵੇਂ, ਖ਼ਾਬੇ ਰੂਪ ਦਿਖਾਵੇਂ।
ਤੂੰ ਕਿੱਥੇ ਕਦ ਮਿਲਸੇਂ ਜ਼ਾਹਿਰ, ਸੱਚਾ ਪ਼ਤਾ ਦਸ ਜਾਵੇਂ।
ਮੈਂ ਮਰ ਚੁਕੀ ਮਰਨੋਂ ਗੁਜ਼ਰੀ, ਰਚੇ ਹੱਡੀਂ ਗ਼ਮੇ ਤੇਰੇ।
ਜਿਉਂ ਜਿਉਂ ਰੋਜ਼ ਵਿਹਾਂਦੇ ਹਿਜਰੋਂ, ਵਗਦੇ ਨੈਣ ਵਧੇਰੇ।
ਤੇਰੀ ਖ਼ਾਤਿਰ ਲੰਮੇ ਪੈਂਡੇ, ਛੋੜ ਵਤਨ ਮੈਂ ਆਈ।
ਓਹਾ ਅਜੇ ਕਜ਼ੀਆਂ ਓਵੇਂ, ਹਿਜਰ ਫ਼ਿਰਾਕ਼ ਜੁਦਾਈ।
ਮਿਲ ਮੈਨੂੰ ਦੁੱਖ ਦੇਖ ਕਦਾਹੀਂ, ਕਿਆ ਕਿਆ ਸਿਰ ਤੇ ਵਰਤੀ।
ਕਿਵੇਂ ਰੁਲਾਂ ਵਿਚ ਗ਼ਮ ਦੇ ਫ਼ਰਸ਼ੀਂ, ਵਿਚ ਪਰਾਈ ਧਰਤੀ।
ਲੈ ਖ਼ਬਰਾਂ ਜੁਗ ਬੀਤੇ ਮੈਨੂੰ, ਦਰਦਾਂ ਨੇ ਸਿਰ ਚਾਏ।
ਮੈਂ ਦੁੱਖਾਂ ਵਿੱਚ ਘਾਇਲ ਹੋਈ, ਇਹ ਤੂੰਹੇਂ ਦੁੱਖ ਲਾਏ।
ਮੈਂ ਜਲਦੀ ਵਿਚ ਲਾਟ ਬਿਰਹੋਂ ਦੇ, ਛਿੜਕ ਲਿਕਾਓਂ[7] ਪਾਣੀ।
ਇਸ਼ਕ ਤੇਰੇ ਦਾ ਭਾਰ ਭਲੇਰਾ, ਮੈਂ ਹੋ ਰਹੀ ਨਿਤਾਣੀ।
ਮੇਰੀਆਂ ਖ਼ੂਨ ਭਰਾਈਆਂ ਅੱਖੀਂ, ਤੈਨੂੰ ਨਜ਼ਰ ਨ ਆਈਆਂ।
ਉਮਰਾਂ ਬੀਤ ਗਈਆਂ ਵਿਚ ਦਰਦਾਂ, ਸਬਰ ਮੁਹਾਰਾਂ ਚਾਈਆਂ।

---

1. ਪਸਾਰ 2. ਔਰਤਾਂ 3. ਪੰਜਾ 4. ਵਿਰਲਾਪ, ਰੁਦਨ 5. ਦਾਗ਼, ਧੱਬੇ 6. ਵਾਕਿਫ਼ 7. ਚਿਹਰਾ, ਦੀਦਾਰ।

ਮਿਲ ਮੈਨੂੰ ਤੂੰ ਜ਼ਾਹਿਰ ਜ਼ਾਹਿਰ, ਨ ਰਹ ਵਿੱਚ ਹਜਾਬੇ[1] ।
ਜੇ ਮਨਜ਼ੂਰ ਨਹੀਂ ਇਹ ਤੈਨੂੰ, ਝਾਤ ਦਿਖਾ ਵਿਚ ਖ਼੍ਵਾਬੇ ।
ਤੇ ਸੌਗੰਦ ਹਜ਼ਾਰਾਂ ਵਾਰੀ, ਤੈਨੂੰ ਮਾਹ-ਜਬੀਨਾ[2] ।
ਵਿੱਚ ਵਿਛੋੜੇ ਨਾਜ਼-ਨਿਹੋਰੇ, ਸਾੜ ਨ ਮੇਰਾ ਸੀਨਾ ।
ਹੁਸਨ ਤੇਰੇ ਦੀਆਂ ਸ਼ੋਖ਼ੀਆਂ ਧਸੀਆ, ਤਨ ਮਨ ਦੇ ਵਿੱਚ ਮੇਰੇ ।
ਮੈਂ ਥੀਂ ਨ ਸੰਮ੍ਹਾਲੀਆਂ ਗਈਆਂ, ਤੇ ਮੈਂ ਹੋਈ ਬੇਰੇ[3] ।
ਇਹ ਵਰਤਾਰਾ ਰਹਿਆ ਹਮੇਸ਼ਾਂ, ਅੰਦਰ ਗਿਰਯਾਜ਼ਾਰੀ ।
ਗ਼ਮ ਦਾ ਵਕ਼ਤ ਦਰਾਜ਼[4] ਹੋਇਆ ਈ, ਵਿਚ ਅੰਦੋਹ-ਖ਼੍ਵਾਰੀ[5] ।
ਝਿਮਣੀਆਂ ਯਾਕੂਤ ਪਰੋਵਣ, ਅਲਮਾਸਾਂ ਦੀਆਂ ਨੋਕਾਂ ।
ਉਹ ਗ਼ਰਕ਼ਾਬ[6] ਰਹੀ ਵਿਚ ਗ਼ਮ ਦੇ, ਮਿਲਣ ਵਿਛੋੜਿਓਂ ਝੋਕਾਂ ।
ਵੱਜਣ ਸੱਲ ਜਿਗਰ ਨੂੰ ਤਾਜ਼ੇ, ਕੌਲ ਪੱਕੇ ਦਿਲ ਸੱਲਣ ।
ਰਾਤ ਜਗੇਂਦੀ ਵੈਣ ਕਰੇਂਦੀ, ਨੈਣ ਨ ਨੀਂਦਰ ਝੱਲਣ ।
ਵਰ੍ਹਿਆਂ ਰਹੀ ਉਡੀਕਾਂ ਅੰਦਰ, ਰੋਂਦੀ ਤੇ ਕੁਰਲਾਂਦੀ ।
ਮਹਰੂਮੀ[7] ਵਿੱਚ ਦਿਲ ਨੂੰ ਜਾਲੇ, ਪਰ ਕੁਛ ਪੇਸ਼ ਨ ਜਾਂਦੀ ।
ਨ ਉਹ ਯਾਰ ਦਿਸ ਆਇਆ ਜ਼ਾਹਿਰ, ਨ ਆਇਆ ਵਿੱਚ ਖ਼੍ਵਾਬੇ ।
ਤਦਬੀਰਾਂ ਕੁਝ ਚੱਲਣ ਨਾਹੀਂ, ਜਲਦੀ ਜਾਨ ਅਜ਼ਾਬੇ[8] ।

## ਦਾਈ ਦਾ ਤਰਲਾ

ਕਹੇ ਜਲੈਖ਼ਾ ਦਾਈ ਤਾਈਂ, ਸੁਣ ਲੈ ਮਾਂ ਪਿਆਰੀ ।
ਮਾਲਸ ਤੈਨੂੰ ਹਾਲਾ ਮੇਰਾਂ, ਗ਼ਮ ਦੀ ਗਿਰਯਾਜ਼ਾਰੀ ।
ਕੱਢ ਕਮਾਣ ਅਕ਼ਲ ਦੀ ਕੋਈ, ਮਾਰੀਂ ਤੀਰ ਅਵੇਹਾ ।
ਵੱਜੇ ਵਿਚ ਮੁਰਾਦ ਨਿਸ਼ਾਨੇ, ਘੱਲੇ ਯਾਰ ਸੁਨੇਹਾ ।
ਲੱਭ ਕਿਤੇ ਜੇ ਲੱਭੇ ਤੈਨੂੰ, ਤੂੰ ਭੀ ਕਾਰੇਹਾਰੀ[9] ।
ਦਰਦ ਮੇਰੇ ਦੀਆਂ ਕਰੋ ਦਵਾਈਂ, ਸਖ਼ਤ ਮੇਰੀ ਬੀਮਾਰੀ ।
ਮਰ ਜਾਵੇਂ ਤੂੰ ਕਰ ਕੁਝ ਹੀਲਾ, ਨ ਰਹ ਚੁੱਪ ਚੁਪਾਤੀ ।
ਕੇਡਕ ਦਰਦ ਜਰਾਂ ਵਿਚ ਸੀਨੇ, ਲਾਈ ਬਿਰਹੋਂ ਕਾਤੀ ।
ਮੈਂ ਜਾਣਾਂ ਤੂੰ ਆਕ਼ਿਲ ਵੱਡੀ, ਬੜੀ ਫ਼ਰੇਬਾਂ ਵਾਲੀ ।
ਤੈਂ ਹੋਂਦੀ ਮੈਂ ਦੁੱਖੀ ਜਲਦੀ, ਤੇ ਮਕ਼ਸੂਦੋਂ[10] ਖ਼ਾਲੀ ।
ਡੁੱਬੀ ਅਕ਼ਲ ਅਜੇਹੀ ਤੇਰੀ, ਅੱਜ ਕੰਮ ਨ ਆਵੇ ।
ਕਿਵੇਂ ਜਗਾਵੇਂ ਤਾਲਿਅ ਸੁੱਤੇ, ਵਸਲੋਂ ਜਾਮ[11] ਪਿਲਾਵੇਂ ।
ਯਾਰ ਮਿਲੇ ਦੁੱਖ ਕੱਟਿਆ ਜਾਵੇ, ਖ਼ੁਸ਼ੀ ਵਧੇ ਗ਼ਮ ਮੁੱਕੇ ।
ਹੜ੍ਹ ਸਰਿਸ਼ਕ[12] ਦ ਅੱਖੀਂ ਵਿਚੋਂ, ਮਿਹਰ ਕਰੇਂ ਅੱਜ ਸੁੱਕੇ ।

---

1. ਪਰਦੇ 2. ਚੰਨ ਵਰਗੇ ਮੱਥੇ ਵਾਲਾ 3. ਟੁਕੜੇ 4. ਲੰਮਾ 5. ਦੁਖ ਪੀੜਾ 6. ਡੁਬੀ 7. ਜੁਦਾਈ 8. ਦੁਖ 9. ਚਤਰ 10. ਮੰਤਵ 11. ਪਿਆਲਾ 12. ਹੰਝੂ ।

ਰੋਵੰਦਿਆਂ ਮੈਂ ਘਾਇਲ ਹੋਈ, ਕਿਵੇਂ ਕ਼ਰਾਰ ਨ ਆਵੇ ।
ਤੇ ਉਹ ਸ਼ੋਅਲਾ ਦਰਦ ਫ਼ਿਰਾਕੋਂ, ਚਮਕੇ ਜਾਨ ਜਲਾਵੇ ।
ਤੇਰੀਆਂ ਭੀ ਤਦਬੀਰਾਂ ਦੇਖਾਂ, ਕੇਡਕ ਰੱਖੇਂ ਤਾਸੀਰਾਂ ।
ਕਰ ਬੇਕ਼ਦਰ ਗਇਆ ਪਰਦੇਸੀਂ, ਅਫ਼ਵ[1] ਕਰੇ ਤਕਸੀਰਾਂ ।
ਮੈਂ ਬੇਦਿਲ ਦੀ ਕਰ ਕੁਝ ਕਾਰੀ, ਜੇ ਤੂੰ ਬਹੁਤ ਪਿਆਰੀ ।
ਸੁਣ ਦਾਈ ਸਿਰ ਨੀਵਾਂ ਕਰਕੇ, ਰੋਈ ਜ਼ਾਰੋ ਜ਼ਾਰੀ ।
ਜੇ ਮੈਂ ਐ ਫ਼ਰਜ਼ੰਦ[2] ਪਿਆਰੀ, ਕਰ ਸਕਦੀ ਕੁਝ ਕਾਰੀ ।
ਸਿਰ ਤੇਰੇ ਕਦ ਆਵਣ ਦੇਂਦੀ, ਐਡ ਮੁਸੀਬਤ ਭਾਰੀ ।
ਲੈਂਦੀ ਝੱਲ ਸਿਰੇ ਤੇ ਆਪਣੇ, ਮੈਂ ਤੇਰੀ ਬੀਮਾਰੀ ।
ਮੇਰੇ ਵੱਸ ਕਿਆ ਦੱਸ ਧੀਆ, ਮੈਂ ਤੇਰੇ ਪੁਰ ਵਾਰੀ ।
ਏਥੇ ਵਾਹ ਨ ਚੱਲੇ ਮੇਰੀ, ਅਕਲ ਰਹੀ ਦੀਵਾਨੀ[3] ।
ਜਿਸਦਾ ਨਾਮ ਮਕਾਨ ਨ ਜ਼ਾਹਿਰ, ਲੱਭਾਂ ਕਿਆ ਨਿਸ਼ਾਨੀ ।
ਮੈਂ ਕੁਰਬਾਨ ਕਿਆ ਵੱਸ ਮੇਰੇ, ਲੱਗੇ ਵਾਹ ਮਿਲਾਵਾਂ ।
ਚਾਹੇਂ ਜਾਨ ਏਹੀ ਲੈ ਹਾਜ਼ਿਰ, ਉਜ਼ਰ ਨ ਮੂਲ ਲਿਆਵਾਂ ।
ਕਹੇ ਜ਼ੁਲੈਖ਼ਾ ਜਾਨ ਤੇਰੀ ਨੂੰ, ਕਿਆ ਕਰਾਂ ਕਿੱਥ ਵੇਚਾਂ ।
ਯਾ ਅਪਣੇ ਥਾਓਂ ਬੰਨ੍ਹ ਸੁਟਾਵਾਂ, ਜ਼ੁਲਫ਼ਾਂ ਦੇ ਵਿੱਚ ਪੇਚਾਂ ।
ਆਹ ਲੈ ਬੁੱਢੀ ਮੈਂ ਮਰ ਜਾਂਦੀ, ਕਰ ਲੈ ਹੀਲਾ[4] ਕਾਈ ।
ਪੜ੍ਹ ਮੰਤਰ ਕੁਝ ਸੁਫ਼ਨੇ ਅੰਦਰ, ਦੇਵੇ ਯਾਰ ਵਿਖਾਈ ।
ਜੇ ਉਹ ਜ਼ਾਹਿਰ ਮਿਲਦਾ ਨਾਹੀਂ, ਸੁਫ਼ਨੇ ਕਿਵੇਂ ਦਿੱਸ ਆਵੇ ।
ਦਾਈ ਕਹੰਦੀ ਮੈਂ ਵੱਸ ਨਾਹਾ, ਇਹ ਭੀ ਪੇਸ਼ ਨ ਜਾਵੇ ।
ਕਰਕੇ ਆਹ ਜ਼ੁਲੈਖ਼ਾ ਕਹੰਦੀ, ਜਿਸਦੇ ਰੰਗ ਅਵੱਲੇ[5] ।
ਅਕ਼ਲਮੰਦਾਂ ਦੀਆਂ ਅਕ਼ਲਾਂ ਸੰਦੀ, ਕਾਈ ਪੇਸ਼ ਨ ਚੱਲੇ ।
ਦਰਦ ਮੇਰੇ ਕੁਝ ਮੁਲਕੋਂ ਬਾਹਿਰ, ਕੌਣ ਕਰੇ ਇਤ ਚਾਰਾ ।
ਏਵੇਂ ਰੋਂਦੀ ਰਹੀ ਜ਼ੁਲੈਖ਼ਾ, ਰਹੰਦੀ ਹਾਲ ਆਵਾਰਾ ।
ਦਿਨ ਮਜਲਿਸ ਵਿਚ ਤਪਦੀ ਗੁਜ਼ਰੇ, ਰਾਤ ਦੁੱਖਾਂ ਵਿੱਚ ਜ਼ਾਰੀ ।
ਏਹਾ ਹਾਲ ਰਹਿਆ ਸੁ ਮੁੱਦਤ, ਵਿਚ ਫ਼ਿਰਾਕ਼ਤ ਭਾਰੀ ।
ਕਦੇ ਕਦਾਹੀਂ ਘਰ ਦੇ ਅੰਦਰ, ਜੇ ਦਰਦੀਂ ਦਿਲ ਅੱਕੇ ।
ਇਹ ਗ਼ਮ ਸੋਜ਼ ਵਿਛੋੜੇ ਵਾਲਾ, ਹਰਗਿਜ਼ ਝੱਲ ਨ ਸੱਕੇ ।
ਕਰੇ ਇਜਾਜ਼ਤ ਤਲਬ ਅਜ਼ੀਜ਼ੋਂ, ਸੱਦ ਅਮਾਰੀਦਾਰਾਂ[6] ।
ਸੈਰ ਕਰਨ ਵੱਲ ਜੰਗਲ ਜਾਵੇ, ਬਾਂਦੀਆਂ ਨਾਲ ਹਜ਼ਾਰਾਂ ।

1. ਮੁਆਫ਼ 2. ਬੇਟਾ, ਪੁਤਰ 3. ਝੱਲੀ 4. ਕੋਸ਼ਿਸ਼ 5. ਪੁੱਠੇ 6. ਪਾਲਕੀ ਚੁੱਕਣ ਵਾਲੇ ।

ਵਿਚ ਉਜਾੜਾਂ ਨਾਕੇ ਉੱਤੇ, ਰੋ ਰੋ ਨੈਣ ਵਰ੍ਹਾਵੇ ।
ਜ਼ਖ਼ਮ ਪੁਰਾਣਿਆਂ ਦਰਦਾਂ ਵਾਲਾ, ਹਰਦਮ ਵੱਧਦਾ ਜਾਵੇ ।
ਯਾਰ ਲੱਭੇ ਉਹ ਵਿਚ ਉਜਾੜਾਂ, ਦਿਲ ਦੇ ਨਾਲ ਇਰਾਦੇ ।
ਇਸ਼ਕ ਸੁਖਾਲਾ ਨਾਹੀਂ ਹਰਗਿਜ਼, ਇਸਦੇ ਸਖ਼ਤ ਤਗਾਦੇ[1] ।
ਜਾਂ ਜੰਗਲ ਵਿਚ ਸਬਰ ਨ ਆਵੇ, ਨੀਲ ਨਦੀ ਵਲ ਜਾਵੇ ।
ਕਰ ਕੁਝ ਸੈਰ ਅਮਾਰੀ ਫੇਰੇ, ਮੁੜ ਵੱਲ ਘਰਾਂ ਸਿਧਾਵੇ ।
ਏਹੋ ਕਜ਼ੀਏ ਏਹੋ ਰੋਣਾ, ਏਹੋ ਹਾਲ ਉਦਾਸੀ ।
ਵਰ੍ਹਿਆਂ ਕਈ ਜ਼ੁਲੈਖ਼ਾ ਤਾਈਂ, ਮਿਲੀ ਨ ਮੂਲ ਖ਼ਲਾਸੀ ।
ਆਜਿਜ਼ ਹਾਲ ਰਹੀ ਦਿਲ ਬਿਰੀਆਂ, ਨੈਣ ਰਹੇ ਦੋ ਵੱਗਦੇ ।
ਹਾਲ ਮਲਾਲ[2] ਬਿਰਹੋਂ ਦੇ ਝੋਲੇ, ਰਹੇ ਜਿਗਰ ਵਿਚ ਲਗਦੇ ।
ਬਲਦੀ ਅੱਗ ਨ ਠੱਲੇ ਇਕ ਦਮ, ਕਦੇ ਕ਼ਰਾਰ ਨ ਆਇਆ ।
ਦਾਈ ਕਹੇ ਮਿਲਾ ਝਬ ਛੇਤੀ, ਯਾਰਾਂ ਯਾਰ ਖ਼ੁਦਾਇਆ ।
ਦਾਈ ਕਰੇ ਦੁਆਈਂ ਰੋ ਰੋ, ਅੱਲਾ ਦੇ ਦਰਬਾਰੇ ।
ਇਸ ਬੁੱਢੀ ਦੇ ਅਜਜ਼ ਦੁਆਓਂ, ਅਸਰ ਖੁਲ੍ਹਾ ਇਕ ਵਾਰੇ ।
ਕਰੋ ਗ਼ੁਲਾਮ ਰਸੂਲ ਦੁਆਈਂ, ਵੈਦ ਮਿਲੇ ਬੀਮਾਰਾਂ ।
ਤੇ ਬੀਮਾਰੀਆਂ ਕੱਟ ਗਵਾਵੇ, ਯਾਰ ਮਿਲਾਵੇ ਯਾਰਾਂ ।
ਹੁਣ ਤਦਬੀਰਾਂ ਤੇ ਤਜਵੀਜ਼ਾਂ, ਵਾਹ ਲਾ ਚੁਕੀਆਂ ਸੱਭੇ ।
ਫ਼ਜ਼ਲ ਮੰਗੋ ਜੋ ਫ਼ਜ਼ਲ ਬਗ਼ੈਰੋਂ, ਦਿਲਬਰ ਮੁਸ਼ਕਿਲ ਲੱਭੇ ।
ਜਾਂ ਇਰਫ਼ਾਨ[3] ਕਰਮ[4] ਦਾ ਵੱਗੇ, ਰੋੜ੍ਹ ਖੜੇ ਦੁਖ ਸਾਰੇ ।
ਨਾ-ਉਮੀਦੀਆਂ ਤੇ ਗ਼ਮ ਹਾਵੇ, ਬੇੜੀਆਂ ਪੂਰ ਨਿਘਾਰੇ[5] ।

1. ਝੇੜੇ 2. ਦੁਖੀ 3. ਪਛਾਣ (ਦਾ ਦਰਿਆ) 4. ਬਖ਼ਸ਼ਿਸ਼ 5. ਡੋਬ ਸੁੱਟੇ।

## ਯੂਸੁਫ਼ ਦਾ ਵਿਕ ਕੇ ਜ਼ੁਲੈਖ਼ਾ ਕੋਲ ਪਹੁੰਚਣਾ

ਜਿਸਨੂੰ ਯਾਰ ਵਿਕੇਂਦਾ ਲੱਭੇ, ਕੀਮਤ ਹੋਵਸ ਪੱਲੇ ।
ਉਸ ਦੇ ਜੇਡ ਨ ਤਾਲਿਅ ਵਾਲਾ, ਉਸਦੇ ਕਰਮ ਸੁਵੱਲੇ ।
ਅਣਡਿਠਿਆ ਦਿਲ ਸ਼ੌਕ ਜਿਨ੍ਹਾਂ ਨੂੰ, ਅਣਮਿਲਿਆਂ ਦੀ ਯਾਰੀ ।
ਏਥੇ ਦਿਲ ਦੀਆਂ ਦਿਲ ਨੂੰ ਜ਼ਰਬਾਂ[1], ਵੁਜਦੀਆਂ ਬੇਵੱਸ ਕਾਰੀ ।
ਜੇ ਮਹਬੂਬ ਖ਼ੁਸ਼ੀ ਵਿਚ ਵੱਸੇ, ਆਸ਼ਿਕ ਦਾ ਦਿਲ ਹੱਸੇ ।
ਜੇ ਮਹਬੂਬ ਗ਼ਮਾਂ ਵਿਚ ਧੱਸੇ, ਆਸ਼ਿਕ ਦਾ ਦਿਲ ਖੱਸੇ ।
ਜਾਂ ਦਿਲ ਝੁਕ ਇਤ ਜਾਏ ਪਹੁੰਚੇ, ਮੰਜ਼ਿਲ ਮਕ਼ਸਦ ਪਾਵੇ ।
ਇਹ ਮੁਕਾਮ ਦੁਰਾਡਾ ਜਾਂ ਜਾਂ, ਖ਼ਾਮ[2] ਅਜੇ ਦਿੱਸ ਆਵੇ ।
ਜਿਨ੍ਹੀਂ ਦਿਨੀਂ ਵਿਚ ਖੂਹੇ ਯੂਸੁਫ਼, ਸੁੱਟ ਵਗਾਇਆ ਭਾਈਆਂ ।
ਬੈਠੀ ਮਿਸਰ ਜ਼ੁਲੈਖ਼ਾ ਦਿਲ ਵਿਚ, ਗ਼ਮ ਦੀਆਂ ਨੋਕਾਂ ਲਾਈਆਂ ।
ਦਿਲੋਂ ਕ਼ਰਾਰ ਗਇਆ ਉਠ ਸਾਰਾ, ਗ਼ਮ ਦੀ ਵਗੀ ਅੰਧੇਰੀ ।
ਕੁਝ ਸਬੱਬ ਇਸ ਨਜ਼ਰ ਨ ਆਵੇ, ਕਰਦੀ ਢੂੰਡ ਬਥੇਰੀ ।
ਉਮਰ ਸਾਰੀ ਦਿਆਂ ਦੁੱਖਾਂ ਨਾਲੋਂ, ਦਰਦ ਪਇਆ ਸੁ ਭਾਰਾ ।
ਦਿਲ ਬੇਸਬਰ ਨ ਭਾਵੇ ਜੀਵਨ, ਦਿਲ ਦਾ ਹਾਲ ਅਵਾਰਾ ।
ਜਿਗਰ ਤਪੇ ਦਿਲ ਤੜਫ਼ੇ ਰੋਵੇ, ਕਿਵੇਂ ਕ਼ਰਾਰ ਨ ਪਾਵੇ ।
ਅੰਦਰ ਵੜੇ ਕਦਾਹੀਂ ਬਾਹਿਰ, ਧਰਤ ਝੜੇ ਗ਼ਸ਼ ਖਾਵੇ ।
ਕਹੇ ਏਹਾ ਮੈਂ ਬਿਰਹੋਂ ਜਾਲੀ, ਮੁੱਦਤ ਦੀ ਬੀਮਾਰੀ ।
ਉਹ ਇਕ ਜ਼ਖ਼ਮ ਵਿਛੋੜੇ ਵਾਲਾ, ਮੇਰੇ ਜੋਗ ਬਥੇਰਾ ।
ਬੇਸਬਰੀ ਦੀ ਇਹ ਕਿਆ ਆਫ਼ਤ, ਪਾਵੇ ਘੁੰਮਣ ਘੇਰਾ ।
ਬੱਸ ਦਿਲਾ ਕਿਆ ਉਛਲ ਵੱਗੇਂ, ਸਹ ਗ਼ਮ ਰੱਜਿਓਂ ਨਾਹੀਂ ।
ਅਗਲੇ ਦਰਦੀਂ ਮੈਂ ਮਰ ਮੁੱਕੀ, ਰੋ ਰੋ ਉੱਭੇ ਸਾਹੀਂ ।
ਮੈਨੂੰ ਜੱਗ ਜਲਾਂਦੀਆਂ ਰਹੀਆਂ, ਗ਼ਮ ਬਿਰਹੋਂ ਦੀਆਂ ਆਹੀਂ ।
ਜੋ ਅੱਜ ਹਾਲ ਸਿਰੇ ਪੁਰ ਆਇਆ, ਦੇਖਿਆ ਨਹੀਂ ਕਦਾਹੀਂ ।
ਜਿਉਂ ਜਿਉਂ ਕਰੇ ਮਲਾਮਤ[3] ਦਿਲ ਨੂੰ, ਲਾ ਲਾ ਸਾਰੀਆਂ ਵਾਹੀਂ ।
ਉਸਦਾ ਕ਼ਦਮ ਦੁੱਖਾਂ ਦੀ ਤਰਫ਼ੇ, ਵਧਦਾ ਗਇਆ ਅਗਾਹੀਂ ।

### ਯੂਸੁਫ਼ ਦੀ ਢੂੰਡ

ਨ ਸਹ ਸੱਕੀ ਹੁਕਮ ਕਰੇਂਦੀ, ਸੱਦ ਅਮਾਰੀਦਾਰਾਂ ।
ਦਾਈ ਨਾਲ ਕਨੀਜ਼ਾਂ ਲੈ ਕੇ, ਧਾਈ ਵੱਲ ਗੁਲਜ਼ਾਰਾਂ ।
ਸੈਰ ਚਮਨ ਥੀਂ ਦਿਲ ਨੇ ਪਾਈਆਂ, ਰਮਜ਼ਾਂ[4] ਹੋਰ ਵਧੇਰੇ ।
ਨਰਗਸ ਬਰਗ ਡਿੱਠੇ ਦਿਲ ਗੁਜ਼ਰੇ, ਓਹਾ ਨੈਣ ਲੁਟੇਰੇ ।

---

1. ਸੱਟਾਂ 2. ਕੱਚਾ 3. ਫਿਟਕਾਰ 4. ਭੇਤ ਇਸ਼ਾਰੇ ।

ਸਰਵ ਆਜ਼ਾਦ ਸੰਦੀ ਆਜ਼ਾਦੀ, ਦੇਖ ਗਸ਼ੀ ਵਿਚ ਆਈ ।
ਤੇ ਦਿਲਬਰ ਦੀ ਬੇਪਰਵਾਹੀ, ਲੂੰ ਲੂੰ ਵਿੱਚ ਸਮਾਈ ।
ਸੁਰਖ਼ ਗੁਲਾਂ ਤੇ ਬੁਲਬੁਲ ਰੋਂਦੀ, ਕਰਦੀ ਖੜੀ ਸਿਆਪੇ ।
ਇਹ ਸਿਰ ਮਾਰ ਕਹੇ ਹਥ ਧੋਵੇਂ, ਨਿਜ ਜਣੇਂਦੇ ਮਾਪੇ ।
ਮਿਲੀ ਮਿਸਾਲ ਸੱਜਣ ਦਿਆਂ ਦੰਦਾਂ, ਦੇਖ ਚੰਬੇ ਦੀਆਂ ਕਲੀਆਂ ।
ਦੇਖ ਸ਼ਕਾਇਕ[1] ਦੇ ਰੁਖ਼ਸਾਰੇ, ਦਿਲ ਵਿਚ ਲਾਟਾਂ ਬਲੀਆਂ ।
ਜਾਂ ਦਿਲਦਾਰ ਸੁੰਬਲ ਦੀ ਜ਼ੁਲਫੋਂ, ਮਗਜ਼ ਮੁਅੱਤਰ ਹੋਇਆ ।
ਵਲ ਵਲ ਵਲ ਵਲ ਦਰਦ ਬਲਾਈਂ, ਜ਼ੰਜੀਰਾਂ ਵਲ ਢੋਇਆ ।
ਗੁਲ ਲਾਲਾਂ ਦੀ ਖ਼ੂਨੀ ਸੂਰਤ, ਖੁੱਲ੍ਹ ਪਈ ਵਿਚ ਸੀਨੇ ।
ਸੀਨਿਓਂ ਦਾਗ਼ ਬਿਰਹੋਂ ਗੁਲ ਸੀਨੇ, ਝਾੜੇ ਨਕਸ਼ ਨਗੀਨੇ ।
ਓੜਕ ਦੌੜ ਵਗੀ ਗੁਲਜ਼ਾਰੋਂ, ਕਰਦੀ ਦਰਦ ਪੁਕਾਰੇ ।
ਲਕ-ਦਕ[2] ਜੰਗਲ ਦੇ ਵਿਚ ਰੋ ਰੋ, ਕਿਤਨੇ ਰੋਜ਼ ਗੁਜ਼ਾਰੇ ।
ਇਸ਼ਕ ਉਜਾੜੇ ਘੱਤ ਪੁਵਾੜੇ, ਵਸਦਿਆਂ ਰਹਣ ਨ ਦੇਵੇ ।
ਵੱਸੇਂ ਉਜਾੜ ਨਜ਼ਰ ਵਿੱਚ ਦਿੱਸੇ, ਇਸ਼ਕ ਜਿਨ੍ਹਾਂ ਦਿਲ ਲੇਵੇ ।
ਆਬਾਦੀ ਚਾ ਕਰੇ ਉਜਾੜੀਂ, ਕੂਕੇ ਦਰਦ ਪਹਾੜੀਂ ।
ਇਹ ਆਬਾਦੀ ਆਸ਼ਿਕ ਵਾਲੀ, ਖ਼ੁਸ਼ ਹੋ ਵੱਸੇ ਉਜਾੜੀਂ ।
ਇਸ਼ਕ ਵਤਨ ਵਿੱਚ ਮਜਨੂੰ ਤਾਈਂ, ਰਹਣ ਦੇਂਦਾ ਜੇ ਵੱਸਦਾ ।
ਵਿੱਚ ਪਹਾੜੀਂ ਪਰਬਤ ਗ਼ਾਰੀਂ, ਕਿਉਂ ਉਹ ਜਾ ਜਾ ਧਸਦਾ ।
ਗਈ ਜੁਲੈਖ਼ਾ ਵਿੱਚ ਉਜਾੜਾਂ, ਤਾਂ ਭੀ ਸਬਰ ਨ ਆਇਆ ।
ਤਿੰਨ ਦਿਨਾਂ ਤਿੰਨ ਰਾਤਾਂ ਤਾਈਂ, ਦਰਦ ਕਜ਼ੀਆਂ ਪਾਇਆ ।
ਇਸ ਥੀਂ ਬਾਅਦ ਪਇਆ ਗ਼ਮ ਘਾਟੇ, ਯਾਰ ਪਇਆ ਜਾਂ ਰਾਹੇ ।
ਤਾਂ ਭੀ ਹੋਰ ਦਿਨਾਂ ਥੀਂ ਉਸਨੂੰ, ਦਰਦ ਦੋਚੰਦਾ[3] ਆਹੇ ।
ਆਵੇ ਕਦੇ ਸਿਧਾਵੇ ਮੁੜ ਮੁੜ, ਕਰ ਕਰ ਗਿਰਯਾਜ਼ਾਰੀ ।
ਕਿਆ ਦਿਲਾ ਤੁਧ ਆਫ਼ਤ ਝੱਲੀ, ਘੁਲ ਡੁਲ੍ਹ ਜਾ ਇੱਕ ਵਾਰੀ ।
ਯੂਸੁਫ਼ ਆਣ ਮਿਸਰ ਵਿੱਚ ਵੜਿਆ, ਉਹ ਤਦ ਵਿੱਚ ਉਜਾੜਾਂ ।
ਬਾਝ ਕਰਾਰੋਂ ਫ਼ੁਰਕਤ ਯਾਰੋਂ, ਰੋਂਦੀ ਵਿੱਚ ਪਹਾੜਾਂ ।
ਤੇ ਉਹ ਦਰਦ ਦਿਲੇ ਦਾ ਉਸਦਾ, ਪਹੁਤਾ ਆਖ਼ਿਰ ਤਾਈਂ ।
ਹੁਣ ਤਾਂ ਖ਼ੈਰ ਹੁੰਦੀ ਦੀਦਾਰੋਂ, ਮਰਦੀ ਝੂਰ ਅਸਾਈਂ ।
ਲੋਕ ਰਹੇ ਕੁਰਬਾਨ ਮਿਸਰ ਵਿਚ, ਯੂਸੁਫ਼ ਦੇ ਦੀਦਾਰੋਂ ।
ਉਹ ਬੇਖ਼ਬਰ ਫਿਰੇ ਵਿਚ ਜੰਗਲ, ਮਿਸਰ ਆਬਾਦੀ ਪਾਰੋਂ ।
ਇਹ ਵੀਰਾਨ ਆਬਾਦੀ ਮਿਸਰੇ, ਇਹ ਰੋਂਦੀ ਜੱਗ ਹੱਸਦਾ ।
ਬੇਮਕਸੂਦ[4] ਫਿਰੇ ਇਹ ਭੌਂਦੀ, ਉੱਜੜੀ ਦਾ ਘਰ ਵੱਸਦਾ ।

---

**1.** ਪੋਸਤ ਦਾ ਫੁੱਲ **2.** ਸੁੰਨਸਾਨ, ਸੁੰਵੇ **3.** ਦੁਗਣਾ **4.** ਬਿਨਾਂ ਮਤਲਬ ਦੇ ।

ਜਾਂ ਯੂਸੁਫ਼ ਦੀ ਕੀਮਤ ਚੁੱਕਦੀ, ਖ਼ਲਕ ਖ਼ਰੀਦਣ ਆਈ।
ਤਦੋਂ ਜ਼ੁਲੈਖ਼ਾ ਜੰਗਲ ਤਰਫ਼ੋਂ, ਮੁੜ ਵੱਲ ਮਿਸਰ ਸਿਧਾਈ।
ਵਿੱਚ ਅਮਾਰੀ ਨਾਲ ਕਨੀਜ਼ਾਂ, ਗੁਜ਼ਰੀ ਜੌਲਾਂਗਾਹੇ[1]।
ਮੁਸ਼ਤਰੀਆਂ ਹੱਥ ਜਾਨਾਂ ਵਿਕੀਆਂ, ਮਜਲਿਸ ਦੇ ਵਿੱਚ ਰਾਹੇ।
ਖ਼ਲਕ ਡਿੱਠੀ ਸੁ ਬਾਝ ਸ਼ੁਮਾਰੋਂ, ਸਾਰੇ ਸ਼ਹਰ ਪੁਕਾਰਾ।
ਪਰਦਾ ਚਾ ਨਿਗਾਹ ਵਗਾਈਸੁ, ਡਿੱਠਾ ਆਲਮ ਸਾਰਾ।
ਹਾਲ ਪੁੱਛੇ ਇਥੇ ਕਿਆ ਅਚੰਭਾ, ਬਾਂਦੀਆਂ ਗੱਲ ਦਿਸਾਏ।
ਯੂਸੁਫ਼ ਨਾਮ ਬੰਦਾ, ਕਨਆਨੀ, ਵਿਕਦਾ ਹੈ ਇਤ ਜਾਏ।
ਕਹੇ ਜ਼ੁਲੈਖ਼ਾ ਕੇਡਕ ਬੰਦਾ, ਜਿਸਨੇ ਖ਼ਲਕ ਨਵਾਈ।
ਕਹਣ ਕਨੀਜ਼ਾਂ, ਹੁਸਨ ਜਮਾਲੋਂ, ਇਸਦੇ ਜੋੜ ਨ ਕਾਈ।
ਐ ਬੀਬੀ ਇਹ ਸੋਹਣਾ ਬੰਦਾ, ਇਸਦਾ ਹੁਸਨ ਦਲਾਰਾ।
ਹਦੋਂ ਵੱਧ ਡਿੱਠੀ ਜਾਂ ਖ਼ੂਬੀ, ਉਲਟ ਪਇਆ ਜੱਗ ਸਾਰਾ।
ਆਪ ਜ਼ੁਲੈਖ਼ਾ ਬਹਰ ਗ਼ਮਾਂ ਦੇ, ਅੱਗੇ ਡੁੱਬਦੀ ਜਾਂਦੀ।
ਸੋਹਣਾ ਬੰਦਾ ਖ਼ਬਰ ਸੁਣੀ ਸੁ, ਵਿੱਚ ਦਿਲ ਦੇ ਕੁਰਲਾਂਦੀ।
ਜੇ ਇਹ ਬੰਦਾ ਸੋਹਣਾ ਵਿਕਦਾ, ਮੈਂ ਭੀ ਸੋਹਣੇ ਲੁੱਟੀ।
ਖ਼ਬਰ ਨਹੀਂ ਇਥੇ ਲੁੱਟੀ ਜਾਸੀ, ਕੌਣ ਕੋਈ ਜੜ੍ਹ ਪੁੱਟੀ।
ਕਰੇ ਵਿਚਾਰ ਨਜ਼ਰ ਕਰ ਦੇਖਾਂ, ਡਿੱਠੋਸੁ ਘੱਤ ਨਜ਼ਾਰਾ।
ਪਈ ਨਜ਼ਰ ਛੁੱਟ ਗਈਆਂ ਆਹੀਂ, ਲਇਆ ਪਛਾਣ ਪਿਆਰਾ।
ਝੜੀ ਗ਼ਸ਼ੇਂ ਮਹਬੂਬਾ ਵਾਰੀ, ਮੈਂ ਵਿੱਕ ਗਈ ਨਜ਼ਾਰੀਂ।
ਕਿਥੋਂ ਆਇਓਂ ਵਿਕਦਾ ਫਿਰਦਾ, ਸ਼ਹਰਾਂ ਦੇ ਬਾਜ਼ਾਰੀਂ।
ਸ਼ਹਰ ਵਿੱਕੇ ਮੈਂ ਜੰਗਲ ਲੱਭਾਂ, ਸਸਤੇ ਮੁੱਲ ਵਿਕਾਵੇਂ।
ਸਾਈ ਜਾਨ ਜਹਾਨ ਜੇ ਕੀਮਤ, ਅਰਜ਼ਾਂ[2] ਅਜੇ ਦਿੱਸਾਵੇਂ।
ਸੂਰਜ ਚੰਦ ਇਕ ਦੰਦ ਤੇਰੇ ਦਾ, ਮੁੱਲ ਤੱਕਣ ਵਿੱਚ ਘਾਤਾਂ[3]।
ਵਾਰੀਆਂ ਸਾਰੀਆਂ ਤਾਰ ਜ਼ੁਲਫ਼ ਥੀਂ, ਤਾਰਿਆਂ ਭਰੀਆਂ ਰਾਤਾਂ।
ਮੈਂ ਵਾਰੀ ਬਾਜ਼ਾਰ ਵਕੇਂਦਿਆਂ, ਮੁਲ ਤੁਲੇਂਦੀਆਂ ਜਾਨਾਂ।
ਮੈਂ ਵਿਕਣੇ ਥੀਂ ਅੱਗੇ ਵਿਕੀਆਂ, ਕੂਕ ਸਣੀਂ ਸੁਲਤਾਨਾਂ[4]।
ਇਕਸ ਦਮੀਂ[5] ਮੈਂ ਵਿਕਦੀ ਆਹੀ, ਤੇਰੇ ਸ਼ੌਕ ਵਿਹਾਜੀ।
ਮਿਸਰ ਸੁੱਟੀ ਬੀਮਾਰੀਆਂ ਲਾਈਆਂ, ਅੱਜ ਮਿਲ ਪਇਓਂ ਇਲਾਜੀ[6]।
ਆਪ ਕਿੱਥੇ ਬਹ ਰਹਿਓਂ ਪਿਛਾੜੀ, ਮੈਨੂੰ ਤੋਰ ਅਗਾੜੀ।
ਤੂੰਹੇ ਜਾਨ ਤੱਤੀ ਦੀ ਸਾੜੀ, ਤੂੰਹੇਂ ਘਰੋਂ ਉਜਾੜੀ।
ਪਰਦੇਸਾਂ ਵਿਚ ਤੇਰਿਓਂ ਦਰਦੋਂ, ਛੋੜ ਹਕੂਮਤ ਆਈ।
ਇਸ਼ਕ ਤੇਰੇ ਨੇ ਵਾਗਾਂ ਚਾਈਆਂ, ਕੱਸੀ ਜ਼ੀਨ ਜੁਦਾਈ।

---

1. ਸੈਰਗਾਹਾਂ 2. ਸਸਤਾ 3. ਛੁਪ ਕੇ 4. ਐ ਬਾਦਸ਼ਾਹਵਾ 5. ਪੈਸਾ, ਦਮੜੀ 6. ਚਾਰਾ (ਇਲਾਜ) ਛੁਪ ਵਿੱਚ।

ਸ਼ੌਕ ਤੇਰੇ ਮੈਂ ਕਾਂਗਾਂ[1] ਚਾਈਆਂ, ਚਾ ਵਿਚ ਨੀਲ ਰੁੜ੍ਹਾਈ।
ਰੁੜ੍ਹਦੀ ਆਈ ਵੈਣ ਜੁਦਾਈ, ਪਕੜ ਬੰਨ੍ਹੇ ਅੱਜ ਲਾਈ।
ਮੈਂ ਕੁਰਬਾਨ ਤੇਰੇ ਵਿਚ ਦਰਦਾਂ, ਰੋਂਦਿਆਂ ਜੁਗ ਵਿਹਾਏ।
ਲੱਭ ਪਇਓਂ ਅੱਜ ਵਿਸਰੇ ਭੁੱਲੇ, ਮੁੜ ਤਾਲਿਆ ਘਰ ਆਏ।
ਤੇਰੇ ਜਹੇ ਮੁਬੀਅ[2] ਦੇ ਮੁੱਲੋਂ, ਤਖ਼ਤ ਵਿਕਣ ਸਣ ਤਾਜਾਂ।
ਮੁਸ਼ਤਰੀ ਹੋਵੇ ਤਾਲਿਆ ਮੇਰਾ, ਮੈਂ ਭੀ ਯਾਰ ਵਿਹਾਜਾਂ।
ਮੈਂ ਵਿਕ ਚੁਕੀ ਪਹਲੇ ਦਿਨ ਦੀ, ਜਾਂ ਤੈਨੂੰ ਸਿਰ ਧਰਿਆ।
ਤੇ ਤੂੰ ਇਸ਼ਕ ਅਮਾਨਤ ਕਰਕੇ, ਫੂਕ ਮੇਰੇ ਦਿਲ ਧਰਿਆ।
ਲਖ ਲਖ ਸ਼ੁਕਰ ਅਮਾਨਤ ਤੇਰੀ, ਜਾਂ ਮੈਂ ਧੁਰ ਅਪੜਾਵੀ।
ਜ਼ਿਮੀਂ ਫ਼ਲਕ ਫਟ ਪੁਰਜ਼ੇ ਹੋਵਣ, ਜੇ ਦੁੱਖ ਸਹਣ ਜੁਦਾਈ।
ਮੈਂ ਵਿੱਚ ਆਸ ਤੇਰੀ ਦੇ ਹੁਰਦਮ, ਨੈਣ ਧਰੇ ਸਿਰ ਅਣੀਆਂ[3]।
ਆਖ਼ਿਰ-ਤੈਨੂੰ ਮਾਲਮ ਹੋਸੀ, ਜੋ ਮੇਰੇ ਸਿਰ ਬਣੀਆਂ।
ਕਹੇ ਪੁਕਾਰ ਏਹਾ ਹੀ ਦਾਈ, ਮੇਰੀਆਂ ਖ਼੍ਵਾਬਾਂ ਵਾਲਾ।
ਇਸ਼ਕ ਜਿਦ੍ਹੇ ਵਿੱਚ ਗੋਦ ਖਲੇਂਦਿਆਂ, ਪੀਤਾ ਜ਼ਹਰ ਪਯਾਲਾ।
ਇਹ ਓਹਾ ਮੈਂ ਜਿਸਦੇ ਕਾਰਣ, ਪਾਈਆਂ ਐਡ ਈਜ਼ਾਈਆਂ।
ਜਿਸਨੇ ਸ਼ੋਖੀਆਂ ਤੇ ਵਡਿਆਈਆਂ, ਮੇਰੀਆਂ ਰੋੜ੍ਹ ਵਗਾਈਆਂ।
ਇਹ ਓਹਾ ਜਿਸ ਸੁਫ਼ਨੇ ਅੰਦਰ, ਪੱਕੇ ਕੌਲ ਕਮਾਏ।
ਦਿਨ ਤੇ ਰਾਤ ਢੂੰਡੇਂਦਿਆਂ ਜਿਸਦੇ, ਜਾਨ ਖੂਹੇ ਵਿੱਚ ਪਾਈ।
ਵਿੱਚ ਫ਼ਿਰਾਕ ਸਮੁੰਦਰ ਜਿਸਦੇ, ਭਰ ਭਰ ਪੂਰ ਰੁੜ੍ਹਾਈ।
ਜਿਸਦੀ ਵਿੱਚ ਉਡੀਕ ਅੱਖੀਂ ਨੇ, ਕੰਡਿਆ ਫ਼ਰਸ਼ ਵਿਛਾਏ।
ਤਾਰਿਆਂ ਭਰੀਆਂ ਰਾਤਾਂ ਦੇ ਵਿਚ, ਰੋਂਦਿਆਂ ਵਕ਼ਤ ਵਿਹਾਏ।
ਇਹ ਓਹਾ ਘਰ ਬਾਪ ਮੇਰੇ ਦੇ ਜਿਸਦੀਆਂ ਧੁੰਮਾਂ ਪਈਆਂ।
ਜਿਸਦੀਆਂ ਵਾਹੀਆਂ ਬੀਜੀਆਂ ਪੈਲੀਆਂ, ਮਿਸਰੀਆਂ ਵੱਢ ਲਈਆਂ।
ਤੇ ਦੁੱਖ ਜਿਸਦੇ ਦਿਲ ਮੇਰੇ ਤੇ, ਸਈਆਂ ਭੀ ਨੱਸ ਗਈਆਂ।
ਤੇ ਅਣਜੋੜੇ ਜੋੜ ਜਿਦ੍ਹੇ ਨੇ, ਸੁਣੀ ਬਸ਼ਾਰਤ ਕਈਆਂ।
ਇਹ ਓਹੋ ਮੈਂ ਜਿਸਦੇ ਹੱਥੋਂ ਦਰਦ ਪਿਆਲੇ ਪੀਤੇ।
ਗ਼ਮ ਦੁੱਖ ਦੇ ਪੈਰਾਹਿਨ[4] ਜਿਸਨੇ, ਮੈਂ ਕਾਰਣ ਖ਼ੁਦ ਸੀਤੇ।
ਮੈਂ ਜਿਸਦੀਆਂ ਵਿੱਚ ਉਡੀਕਾਂ, ਖੜੀ ਸਿਆਪੇ ਕੀਤੇ।
ਜਿਸ ਦਿਆਂ ਸ਼ੌਕ ਫ਼ਿਰਾਕਾਂ ਵਾਲੇ, ਦਿਨ ਮੇਰੇ ਸਿਰ ਬੀਤੇ।
ਚੌਥੀ ਵਾਰ ਡਿੱਠਾ ਅੱਜ ਓਹਾ, ਜਿਸਦੇ ਨਿੱਤ ਝੁਰੇਵੇਂ।
ਮਿੰਨਤ ਕਰਦਿਆਂ ਹੱਥ ਨ ਆਇਆ, ਲੱਭ ਪਇਆ ਅੱਜ ਐਵੇਂ।

---

1. ਹੜ੍ਹ 2. ਵਿਕੀ ਹੋਈ ਸ਼ੈ 3. ਤੀਰ 4. ਕੁੜਤੇ, ਚੋਲੇ।

ਇਹ ਓਹਾ ਤੂੰ ਜਿਸਦੇ ਦਰਦੋਂ, ਸੁਣੀਆਂ ਮੇਰੀਆਂ ਚੀਖ਼ਾਂ।
ਜਿਸਦਾ ਇੱਕਾ ਨਾਜ਼ ਕ੍ਰਿਸ਼ਮਾ, ਜਿਗਰ ਭੁੰਨੇ ਧਰ ਸੀਖ਼ਾਂ।
ਇਹ ਓਹਾ ਤੂੰ ਨਕਸ਼ਾ ਜਿਸਦਾ, ਵਹਮੀ ਨਕਸ਼ ਠਹਰਾਇਆ।
ਹੈਂ ਮਰ ਜਾਣੀਏ ਟੱਬਰ ਖਾਣੀਏ, ਤੈਨੂੰ ਤਰਸ ਨ ਆਇਆ।
ਦੇਖ ਮੇਰਾ ਮਹਬੂਬ ਲੜਿੱਕੜਾ, ਛੋੜ ਦਿਲੋਂ ਬੇਰਹਮੀ।
ਕਰ ਇਨਸਾਫ਼ ਜੋ ਹਾਂ ਮੈਂ ਵਹਮੀ, ਯਾ ਤੂੰ ਹੈਂ ਖ਼ੁਦ ਵਹਮੀ।
ਲੈ ਮਾਈ ਇਹ ਦਿਲਬਰ ਮੇਰਾ, ਰਾਤੀਂ ਆਵਣ ਵਾਲਾ।
ਦੇਖ ਸਕੇਂ ਤੇ ਦੇਖ ਪਿਆਰੀ, ਲੁੱਟ ਲੈ ਜਾਵਣ ਵਾਲਾ।
ਉਜੜਿਆਂ ਨੂੰ ਸਾੜ ਜੁਦਾਈਓਂ, ਜਾਨ ਜਲਾਵਣ ਵਾਲਾ।
ਸੁਫ਼ਨੇ ਦੇ ਵਿੱਚ ਨਾਲ ਅਸਾਡੇ, ਕੌਲ ਕਮਾਵਣ ਵਾਲਾ।
ਵਰਿਹਾਂ ਛੋੜ ਤੜਫਦੀ ਮੈਨੂੰ, ਹਾਲ ਨ ਪਾਵਣ ਵਾਲਾ।
ਵਿੱਚ ਉਜਾੜਾਂ ਤੇ ਵਿਚ ਨਦੀਆਂ, ਸੈਰ ਕਰਾਵਣ ਵਾਲਾ।

## ਜ਼ੁਲੈਖ਼ਾ ਦੀ ਦਿਲਸ਼ਾਦੀ ਅਤੇ ਤਰਲਾ

ਲਓ ਸਹੇਲੀਓ ਨਜ਼ਰਾਂ ਖੋਲ੍ਹੋ, ਸੋਹਣੇ ਦਾ ਮੂੰਹ ਤੱਕੋ।
ਇਸ ਥੀਂ ਦੂਰ ਨਹੀਂ ਛਲ ਜਾਣਾ, ਫੇਰ ਕਿੱਥੇ ਤੱਕ ਸੱਕੋ।
ਦੇਖੋ ਨੀ ਇਸ ਨਾਰ ਸੁੱਤੀ ਨੂੰ, ਟੁੰਬ ਚਵਾਤੀਆਂ ਲਾਈਆਂ।
ਦੇਖੋ ਨੀ ਇਸ ਬੇਪਰਵਾਹੀਆਂ, ਫੇਰ ਨ ਝਾਤੀਆਂ ਪਾਈਆਂ।
ਦੇਖੋ ਨੀ ਇਹ ਸ਼ੇਰ ਸ਼ਿਕਾਰੀ, ਵਸਦੀ ਨੂੰ ਪੁੱਟ ਬੈਠਾ।
ਦੇਖੋ ਨੀ ਇਹ ਮਾਰ ਉਡਾਰੀ, ਬਾਜ਼ ਹੱਥੋਂ ਛੁਟ ਬੈਠਾ।
ਦੇਖੋ ਨੀ ਇਹ ਰਹਜ਼ਨ[1] ਮੇਰਾ, ਮਾਲ ਮੇਰਾ ਲੁੱਟ ਬੈਠਾ।
ਦੇਖੋ ਨੀ ਇਹ ਦਿਲਬਰ ਮੇਰਾ, ਦਿਲ ਮੇਰਾ ਘੁਟ ਬੈਠਾ।
ਦੇਖੋ ਨੀ ਇਹ ਲਾਵਣ ਹਾਰਾ, ਲੱਗੀਆਂ ਤੇ ਟੁੱਟ ਬੈਠਾ।
ਦੇਖੋ ਨੀ ਏਹ ਬਾਹੋਂ ਫੜ ਕੇ, ਅੱਧਵਾਟੇ ਸੁੱਟ ਬੈਠਾ।
ਦੇਖੋ ਨੀ ਇਹ ਛਲੀਆ ਭਾਰਾ, ਵਲ ਛਲ ਕਰ ਗਇਆ ਭਾਰੇ।
ਦੇਖੋ ਨੀ ਇਹ ਕਾਰੇ ਹਾਰਾ, ਕੀ ਕੀ ਕਰ ਗਇਆ ਕਾਰੇ।
ਦੇਖੋ ਨੀ ਇਹ ਮੈਨੂੰ ਕਹ ਗਇਆ, ਤੂੰ ਮੇਰੀ ਮੈਂ ਤੇਰਾ।
ਦੇਖੋ ਨੀ ਹੁਣ ਸਾਰੇ ਜਗ ਵਿੱਚ, ਕਿਉਂ ਕਰ ਬੈਠਾ ਡੇਰਾ।
ਦੇਖੋ ਨੀ ਹੈ ਮੇਰਾ ਸਾਹਿਬ[2], ਯਾ ਹੈ ਸਾਰੇ ਜਗ ਦਾ।
ਮੈਂ ਇਸਦੀ ਇਹ ਮੇਰਾ ਆਖ਼ਿਰ, ਹੋਰਾਂ ਦਾ ਕੀ ਲਗਦਾ।
ਦੌੜੀਓ ਨੀ ਇਸ ਘੇਰ ਲਿਆਓ, ਘੇਰਿਓਂ ਨਿਕਲ ਨ ਜਾਵੇ।
ਪਕੜੀਓ ਨੀ ਇਹ ਚਲਾ ਨ ਜਾਵੇ, ਮਤ ਮੁੜ ਫੇਰ ਨ ਆਵੇ।
ਪਤਿਆਓ[3] ਨੀ ਇਹ ਰੁੱਸ ਨ ਜਾਵੇ, ਮੈਂ ਸਿਰ ਗ਼ੈਰ[4] ਨ ਲਾਵੇ।
ਆਖਿਓ ਨੀ ਮੈਂ ਔਗੁਣ ਹਾਰੀ, ਮੈਂ ਪੁਰ ਰਹਮ ਕਮਾਵੇ।

---

1. ਡਾਕੂ, ਦਿਲਚੋਰ 2. ਸਾਈਂ 3. ਮਨਾਣਾ 4. ਬੇਗਾਨਾ।

ਦੱਸਿਓ ਨੀ ਮੈਂ ਤੇਰੇ ਬਾਝੋਂ, ਗ਼ੈਰਾਂ ਪਾਸ ਨ ਆਈ।
ਤੇ ਜੇ ਮੈਂ ਵਿੱਚ ਗ਼ੈਰਾਂ ਆਈ, ਤੂੰ ਖ਼ੁਦ ਤੋਰ ਵਗਾਈ।
ਕੱਢ ਗ਼ੈਰਾਂ ਥੀਂ ਸਾਂਭ ਬੰਦੀ ਨੂੰ, ਨ ਕਰ ਛੱਡ ਪਰਾਈ।
ਬਖ਼ਸ਼ ਮੇਰੀ ਤਕਸੀਰ[1] ਕਰਮ ਥੀਂ, ਹੁਣ ਨ ਤਾਬ ਜੁਦਾਈ।
ਵਿੱਚ ਬਿਰਹੋਂ ਦੀ ਲਾਟ ਜ਼ੁਲੈਖਾ, ਤੜਫ ਤੜਫ ਉਹ ਜਲਦੀ।
ਦੁਖ ਭਰੀ ਜਾਂ ਆਹੀਂ ਭਰਦੀ, ਲਾਟ ਗ਼ਮਾਂ ਵਿਚ ਬਲਦੀ।
ਤੇ ਉਹ ਰੋ ਰੋ ਫ਼ਿਕਰਾਂ ਅੰਦਰ, ਕਰਦੀ ਜੋਸ਼ ਬਹੁਤੇਰੇ।
ਹੁਣ ਦਿਲਬਰ ਵਿੱਚ ਧੀਂਗੀਆਂ[2] ਬੈਠਾ, ਕਰਦਾ ਕਤਲ ਵਧੇਰੇ।
ਉਹ ਦਰਦੀਂ ਰੋ ਮਰਦੀ ਜਾਂਦੀ, ਹੱਥ ਮਲਦੀ ਪਛਤਾਂਦੀ।
ਯਾਰ ਮੇਰਾ ਬਾਜ਼ਾਰ ਵਕੇਂਦਾ, ਕੀਮਤ ਖ਼ਲਕ ਲਿਆਂਦੀ।
ਕੀ ਜਾਣਾਂ ਮੈਂ ਬਖ਼ਤ ਕੁਵੇਹੀ, ਅਜ ਕਿਸੇ ਹੱਥ ਆਵੇ।
ਕਿਤ ਵਲ ਜਾਵੇ ਮਾਰ ਗਵਾਵੇ, ਯਾ ਤੇ ਕੌਲ ਨਿਭਾਵੇ।
ਝਬ ਅਮਾਰੀ-ਦਾਰੋ ਮੈਨੂੰ, ਚਲ ਸੁੱਟੋ ਦਰਵਾਜ਼ੇ।
ਮਤ ਕੋ ਹੋਰ ਵਿਹਾਜ ਲੈ ਜਾਵੇ, ਮੁੱਲ ਘੱਲਾਂ ਅੰਦਾਜ਼ੇ।
ਬੇਹੋਸ਼ੀ ਵਿੱਚ ਰਹੀ ਜ਼ੁਲੈਖਾ, ਏਹਾ ਘੱਤ ਪੁਕਾਰਾਂ।
ਪਹੁੰਚਾਇਆ ਦਰਵਾਜ਼ੇ ਨਾਕਾ, ਝਬ ਅਮਾਰੀਦਾਰਾਂ।

## ਯੂਸੁਫ਼ ਨੂੰ ਖ਼ਰੀਦਣਾ

ਅੰਦਰ ਵਾਰ ਗਈ ਲੈ ਦਾਈ, ਹੋਸ਼ ਕਹੇ ਕਰ ਕਾਈ।
ਖੋਹਲ ਅੱਖੀਂ ਕੁਝ ਕਰ ਲੈ ਕਾਰੀ, ਮਤ ਰਹਸੇਂ ਪਛਤਾਈ।
ਬੈਠੀ ਹੋਸ਼ ਸੰਭਾਲ ਜ਼ੁਲੈਖ਼ਾ, ਖ਼ਾਲੀ ਸਬਰ ਕਰਾਰੋਂ।
ਖ਼ਬਰ ਕਿਆ ਅਜ ਕੌਣ ਸੁਹਾਗਣ, ਇਸਦੇ ਵਣਜ ਵਪਾਰੋਂ।
ਮਤ ਕੋਈ ਦਿਲ ਮੁੱਲ ਲੈ ਜਾਵੇ, ਫਿਰ ਮੈਂ ਹਾਲ ਕੁਵੇਹਾ।
ਵਗ ਵਗ ਜਾਣ ਦਿਲੇ ਵਿੱਚ ਸਾਂਗਾਂ[3]; ਦਰਦ ਰਹਿਆ ਸੁ ਏਹਾ।
ਬਾਂਦੀ ਘੱਲ ਅਜ਼ੀਜ਼ ਬੁਲਾਇਆ, ਝਬਦੇ ਤਿਸ ਫ਼ਰਮਾਇਆ।
ਜਾ ਖ਼ਰੀਦ ਬੰਦਾ ਕਨਆਨੀ, ਜੋ ਅੱਜ ਵਿਕਦਾ ਆਇਆ।
ਗਇਆ ਅਜ਼ੀਜ਼ ਚੁਕਾਵੇ ਕੀਮਤ, ਦੱਸੀ ਬਾਜ਼ਰਗਾਨਾਂ।
ਜੋ ਮੰਗੇ ਸੋ ਲੈ ਯੂਸੁਫ਼ ਦਾ, ਹਾਜ਼ਿਰ ਮਾਲ ਖ਼ਜ਼ਾਨਾ।
ਕਹੇ ਫ਼ਰਿਸ਼ਤਾ ਮਾਲਿਕ ਤਾਈਂ, ਸੁਣ ਤਦਬੀਰ ਹਮਾਰੀ।
ਲੈ ਯੂਸੁਫ਼ ਦੇ ਤੋਲ ਬਰਾਬਰ, ਅਜ਼ਫ਼ਰ[4] ਮੁਸ਼ਕ[5] ਤਾਤਾਰੀ।
ਅੰਬਰ[6] ਤੇ ਕਾਫ਼ੂਰ ਦਿਰਮ[7] ਤੇ, ਲਾਲ ਜ਼ਰੋਂ ਦੀਨਾਰੋਂ[8]।
ਹਰ ਹਮਵਜ਼ਨ[9] ਤੁਲਾ ਧਰ ਛਾਬੇ, ਪਾਵੇਂ ਨਫ਼ਾ ਵਪਾਰੋਂ।

---

1. ਦੋਸ਼ 2. ਅੱਖਾਂ ਦੀਆਂ ਪੁਤਲੀਆਂ 3. ਬਰਛੀਆਂ 4. ਤੇਜ਼ ਬੂ ਵਾਲਾ, ਖ਼ਾਲਿਸ 5. ਕਸਤੂਰੀ 6. ਇਕ ਖ਼ੁਸ਼ਬੂਦਾਰ ਵਸਤੂ 7. ਇਕ ਸਿੱਕਾ 8. ਸੋਨੇ ਦਾ ਸਿੱਕਾ, ਅਸ਼ਰਫ਼ੀ 9. ਬਰਾਬਰ।

ਮਾਲਿਕ ਕਹੇ ਅਜ਼ੀਜ਼ੇ ਤਾਈਂ, ਤੋਲ ਦੇਹੋ ਮੁੱਲ ਸਾਰਾ ।
ਥੋੜ੍ਹਾ ਮੰਗਿਓਈ ਬਾਜ਼ਰਗਾਨਾ, ਕਹੇ ਅਜ਼ੀਜ਼ ਬੇਚਾਰਾ ।
ਖ਼ਾਜ਼ਿਨ[1] ਨੂੰ ਫ਼ਰਮਾਇਆ ਓਵੇਂ, ਤੋਲ ਦਿਓ ਸਭ ਚੀਜ਼ਾਂ ।
ਯੂਸੁਫ਼ ਦੇ ਹਮਵਜ਼ਨ ਤੁਲੇਂਦੀਆਂ, ਪੱਲੇ ਮਾਲ ਅਜ਼ੀਜ਼ਾਂ ।
ਪੱਲੇ ਵਿਚ ਤਰਾਜ਼ੂ ਵਾਲੇ, ਯੂਸੁਫ਼ ਚਾ ਬਹਾਇਆ ।
ਦੂਜੇ ਛਾਬੇ ਧਰ ਅੰਦਾਜ਼ੇ, ਜ਼ਰ ਹਮਵਜ਼ਨ ਕਰਾਇਆ ।
ਪੰਜ ਲੱਖ ਉੱਤੇ ਦੀਨਾਰ ਚੜ੍ਹੇ ਤੇ ਛਾਬਾ ਅਜੇ ਨ ਹੱਲੇ ।
ਹੈਰਾਨੀ ਵਿੱਚ ਖ਼ਾਜ਼ਿਨ ਕਮਰੋਂ, ਬੰਦ ਹੋ ਗਏ ਢਿੱਲੇ ।
ਕੁਲ ਖ਼ਜ਼ਾਨੇ ਪੁਰ ਜ਼ਰ ਜੇਹੜੇ, ਕਰ ਤਦਬੀਰ ਚੜ੍ਹਾਏ ।
ਯੂਸੁਫ਼ ਤਨਹਾ ਸਭ ਥੀਂ ਭਾਰਾ, ਇਹ ਹਮਵਜ਼ਨ ਨ ਆਏ ।
ਲਾਲ ਦਿਰਮ ਦੁਰ[2] ਅੰਬਰ ਮੁਸ਼ਕੋਂ, ਹਰ ਛਾਬੇ ਵਿਚ ਪਾਇਆ ।
ਯੂਸੁਫ਼ ਵਾਲਾ ਛਾਬਾ ਧਰ[3] ਤੋਂ, ਉਪਰਾਹਾਂ ਨ ਆਇਆ ।
ਮਾਲ ਖ਼ਜ਼ਾਇਨ ਸ਼ਾਹ ਮਿਸਰ ਦੇ, ਤੁਲ ਨ ਆਏ ਪੂਰੇ ।
ਨੂਰ ਨਬੁੱਵਤ[4] ਸਭ ਥੀਂ ਭਾਰਾ, ਏਹਾ ਫ਼ਜ਼ਲ ਗ਼ਫ਼ੂਰੇ[5] ।
ਹੈਰਾਨੀ ਵਿਚ ਸ਼ਾਹ ਮਿਸਰ ਦਾ, ਕਹੰਦਾ ਮਾਲਿਕ ਤਾਈਂ ।
ਯੂਸੁਫ਼ ਦਾ ਮੁੱਲ ਅਦਾ ਨ ਹੋਵੇ, ਮੈਥੀਂ ਮੂਲ ਕਦਾਹੀਂ ।
ਮਾਲਿਕ ਖ਼ੁਸ਼ ਹੋ ਯੂਸੁਫ਼ ਤਾਈਂ, ਹੱਥ ਅਜ਼ੀਜ਼ ਫੜਾਇਆ ।
ਜੋ ਛਾਬੇ ਵਿੱਚ ਚੜ੍ਹਿਆ ਸ਼ਾਹਾ, ਅਸਾਂ ਕ਼ਬੂਲੋਂ ਆਇਆ ।
ਲੈ ਯੂਸੁਫ਼ ਹੁਣ ਮਾਲ ਤੁਸਾਡਾ, ਮੇਰਾ ਮਾਲ ਖ਼ਜ਼ਾਨੇ ।
ਕਰੇ ਕ਼ਬੂਲ ਮਿਸਰ ਦਾ ਵਾਲੀ, ਤੇ ਸ਼ਾਦਾਂ[6] ਵਿਚ ਖ਼ਾਨੇ[7] ।
ਕਹੇ ਪੁਕਾਰ ਖ਼ਜ਼ਾਨੇ ਮੇਰੇ, ਤੁਲ ਗਏ ਜੋ ਸਾਰੇ ।
ਰੱਬ ਅਸਾਨੂੰ ਹੋਰ ਪੁਚਾਵੇ, ਫ਼ਜ਼ਲ ਉਹਦੇ ਨੇ ਭਾਰੇ ।
ਮਾਲ ਖ਼ਜ਼ਾਇਨ[8] ਸ਼ਾਹੀ ਸਾਰੇ, ਮਾਲਿਕ ਲਦ ਸਿਧਾਇਆ ।
ਦੌਲਤ ਦੁਨੀਆ ਰੁਤਬਾ ਹਸ਼ਮਤ[9], ਜੋ ਚਾਹਿਆ ਸਭ ਪਾਇਆ ।
ਪਰ ਕੁਝ ਵਿਚ ਖ਼ਜ਼ਾਨੇ ਸ਼ਾਹੀ, ਨਾਮ ਨ ਦਿਰਮ ਦੀਨਾਰੋਂ ।
ਸ਼ਾਹ ਅਜ਼ੀਜ਼ ਮਿਸਰ ਦਾ ਵਾਲੀ, ਰਾਜ਼ੀ ਏਸ ਵਪਾਰੋਂ ।
ਘਰ ਗ਼ਮਨਾਕ ਖ਼ਜ਼ਾਨਿਆਂ ਵਲੋਂ, ਮਤ ਫ਼ੌਜਾਂ ਹਟ ਜਾਵਣ ।
ਤੇ ਮਤ ਸੁਣ ਕੇ ਦੁਸ਼ਮਣ ਕੋਈ, ਕਟਕ[10] ਘੱਤਣ ਜੰਗ ਪਾਵਣ ।
ਬਰਕਤ ਨਾਲ ਨਿਗਾਹੇ ਯੂਸੁਫ਼, ਓਵੇਂ ਭਰੇ ਖ਼ਜ਼ਾਨੇ ।
ਖ਼ਾਜ਼ਿਨ ਦੇਖ ਰਹਿਆ ਮੁਤਅੱਜਬ[11], ਕੀਤਾ ਫ਼ਜ਼ਲ ਖ਼ੁਦਾ ਨੇ ।

---

1. ਖ਼ਜ਼ਾਨਚੀ 2. ਮੋਤੀ 3. ਧਰਤੀ 4. ਪੈਗੰਬਰੀ 5. ਦਇਆਲੂ ਰੱਬ 6. ਖ਼ੁਸ਼ 7. ਘਰ, ਭਾਵ ਦਿਲ 8. ਖ਼ਜ਼ਾਨੇ 9. ਬਜ਼ੁਰਗੀ, ਸ਼ਾਨ 10. ਫੌਜ ਚੜ੍ਹਾਵਣ 11. ਹੈਰਾਨ ।

ਓਵੇਂ ਆਣ ਅਜ਼ੀਜ਼ੇ ਤਾਈਂ, ਖ਼ਾਜ਼ਿਨ ਖ਼ਬਰ ਸੁਣਾਈ ।
ਸ਼ਾਹਾ ਯੂਸੁਫ਼ ਬਰਕਤ ਵਾਲਾ, ਇਸਦੇ ਜੋੜ ਨ ਕਾਈ ।
ਇਸਦੀ ਬਰਕਤ ਕੁੱਲ ਖ਼ਜ਼ਾਨੇ, ਮੁੜ ਪੁਰ ਹੋਏ ਸਾਰੇ ।
ਦਾਮ ਦਿਰਮ ਕੁਝ ਗਇਆ ਨ ਤੇਰਾ, ਅੰਦਰ ਏਸ ਵਪਾਰੇ ।
ਦੇਖ ਅਜ਼ੀਜ਼ ਰਹਿਆ ਮੁਤਹਈਯਰ[1], ਯੂਸੁਫ਼ ਸ਼ਾਨ ਕਿਆਈ ।
ਘਰ ਮੇਰੇ ਥੀਂ ਗਇਆ ਨਾ ਕਾਈ, ਮੈਂ ਇਹ ਦੌਲਤ ਪਾਈ ।
ਯੂਸੁਫ਼ ਕਹੰਦਾ ਜੇ ਨ ਹੋਂਦਾ, ਮੇਰਾ ਮੁੱਲ ਖ਼ਜ਼ਾਨੇ ।
ਮੈਂ ਤੇਰੇ ਵੱਲ ਨੀਵਾਂ ਹੁੰਦਾ, ਅੰਦਰ ਰੁਤਬੇ ਸ਼ਾਨੇ ।
ਅੱਲਾ ਨੇ ਖ਼ੁਦ ਕੀਮਤ ਮੇਰੀ, ਕਰਕੇ ਫ਼ਜ਼ਲ ਵਧਾਈ ।
ਆਪ ਦਿੱਤੀ ਅਹਸਾਨ ਤੁਸਾਡਾ, ਮੈਂ ਪੁਰ ਰਹਿਆ ਨ ਕਾਈ ।
ਸੁਣ ਕਨਤੂਸ[2] ਹੋਇਆ ਦਿਲ ਰਾਜ਼ੀ, ਹੱਸ ਹੱਸ ਕੇ ਫ਼ਰਮਾਵੇ ।
ਤੈਨੂੰ ਰਬ ਫ਼ਜ਼ੀਲਤ[3] ਦਿੱਤੀ, ਵਿਚ ਸ਼ੁਮਾਰ ਨ ਆਵੇ ।
ਆਹਾ ਜਾਂ ਹੁਣ ਯੂਸੁਫ਼ ਵਿਕਿਆ, ਮੁਸ਼ਤਰੀਆਂ ਗ਼ਮ ਧਾਣੇ ।
ਦਹ[4] ਹਜ਼ਾਰਾਂ ਜਾਨਾਂ ਗਈਆਂ, ਮਰ ਮਰ ਰਹੇ ਟਿਕਾਣੇ ।
ਜੌਲਾਂਗਾਹੇ ਯੂਸੁਫ਼ ਵਾਲੇ, ਜਾਨ ਰਹੀ ਉਨ੍ਹਾਂ ਮਰਦਾਂ ।
ਟੁੱਟ ਉਮੀਦ ਕਲੇਜੇ ਪਾਟੇ, ਫ਼ੁਰਕਤ ਦੇ ਵਿਚ ਦਰਦਾਂ ।
ਚਹਲ[5] ਹਜ਼ਾਰ ਉਹਨਾਂ ਵਿਚ ਦਰਦਾਂ, ਜਾਨ ਰਹੀ ਦੁੱਖ ਲੱਗੇ ।
ਬੀਮਾਰੀ ਮਹਰੂਮੀ ਦੇ ਵਿਚ, ਉਠ ਘਰਾਂ ਨੂੰ ਵੱਗੇ ।
ਹਜ਼ਰਤ ਪੀਰ ਗ਼ਜ਼ਾਲੀ[6] ਏਵੇਂ, ਲਿਖਿਆ ਜ਼ਿਕਰ ਏਹਾਈ ।
ਇੱਕ ਜ਼ੁਲੈਖ਼ਾ ਇਸ਼ਕ ਨ ਲੁਟੀ, ਹੋਰਾਂ ਹਾਲ ਕਿਆਈ ।

## ਮਾਲਿਕ ਨੂੰ ਅਸੀਸ

ਯੂਸੁਫ਼ ਵੇਚ ਦਿੱਤਾ ਜਾਂ ਮਾਲਿਕ, ਲੈ ਕੀਮਤ ਖ਼ੁਸ਼ ਹੋਇਆ ।
ਫਿਰ ਯੂਸੁਫ਼ ਦਾ ਕਦਰ ਖੁੱਲਾ ਸੋ, ਮੁੜ ਡਿੱਠਾ ਤੇ ਰੋਇਆ ।
ਪਹਲੇ ਉਸਦੀਆਂ ਅੱਖੀਂ ਅੰਦਰ, ਯੂਸੁਫ਼ ਕਦਰ ਨ ਜਾਪੇ ।
ਵੇਚ ਦਿੱਤਾ ਸੋ ਜ਼ਾਹਿਰ ਹੋਇਆ, ਪਛਤਾਇਆ ਫਿਰ ਆਪੇ ।
ਯੂਸੁਫ਼ ਦੇ ਵੱਲ ਘੱਤ ਨਜ਼ਾਰਾ, ਡਿੱਗਿਆ ਹੋਸ਼ ਗਵਾਈ ।
ਅੱਵਲ ਕਦਰ ਤੇਰਾ ਮੈਂ ਯੂਸੁਫ਼, ਮੂਲ ਨ ਪਾਇਆ ਕਾਈ ।
ਜੇ ਜਾਣਾ ਇਹ ਸੂਰਤ ਤੇਰੀ, ਮੁੱਲ ਨ ਕਰਾਂ ਕਦਾਈਂ ।
ਜ਼ਿਮੀਂ ਫ਼ਲਕ ਜੇ ਕੀਮਤ ਅੰਦਰ, ਮਿਲਦੇ ਮੇਰੇ ਤਾਈਂ ।
ਹੁਣ ਬੇਵੱਸ ਨ ਜ਼ੋਰਾ ਕਾਈ, ਹੋਇਓਂ ਮਿਲਕ[7] ਅਜ਼ੀਜ਼ੇ ।
ਮੈਂ ਭੁਲਾ ਕਿਉਂ ਡਿੱਠਾ ਨਾਹਾ, ਤੈਂ ਵਲ ਨਾਲ ਤਮੀਜ਼ੇ[8] ।

---

1. ਅਚੰਭਿਤ 2. ਨਾਮ ਹੈ 3. ਬਜ਼ੁਰਗੀ, ਵਡਿਆਈ 4. ਦਸ 5. ਚਾਲ੍ਹੀ 6. ਦੇਖੋ ਅੰਤਕਾ 7. ਜਾਇਦਾਦ 8. ਪਛਾਣ, ਇਜ਼ਤ (ਨਾਲ) ।

ਸ਼ੋਕ ਤੇਰੇ ਹੁਣ ਰੋਵਾਂ ਤੜਫਾਂ, ਮੈਨੂੰ ਸਬਰ ਨ ਆਵੇ ।
ਕਿਉਂ ਮੈਂ ਜ਼ਰ ਦਾ ਤਾਲਿਬ ਹੋਇਆ, ਅਕ਼ਲ ਮੇਰੀ ਡੁੱਬ ਜਾਵੇ ।
ਕਿਸਨੂੰ ਛੋੜ ਕਿਦ੍ਹੇ ਵਲ ਰੁੱਝਾ, ਜ਼ਾਲਿਮ ਨਫ਼ਸ[1] ਕਮੀਨਾ ।
ਕਿਸ ਥੀਂ ਵਾਰ ਗਇਓਂ ਐ ਜ਼ਾਲਿਮ, ਸੌ ਟੁੱਕੜੇ ਕਰ ਸੀਨਾ ।
ਜਿਸਦਾ ਸੈਂ ਛੁਟ ਉਸ ਥੀਂ ਕਿਧਰੇ, ਚਾਈ ਕ਼ਹਰ ਖ਼ਵਾਰੀ ।
ਸੁਬਹ ਖੁਲੀ ਤੈਂ ਮਾਲਮ ਹੋਸੀ, ਕਿਸ ਥੀਂ ਰੈਣ ਗੁਜ਼ਾਰੀ ।
ਕਿਸਦੀ ਚਾ ਅਮਾਨਤ ਸਿਰ ਤੇ, ਘਰ ਕਿਸਦੇ ਅਪੜਾਈ ।
ਜਾਂ ਬੁਰਿਆਈ ਆਪ ਕਮਾਈ, ਹੋਸੀ ਉਜ਼ਰ ਨ ਕਾਈ ।
ਯੂਸੁਫ਼ ਦੇ ਵਿਚ ਸ਼ੋਕ ਮੁਹੱਬਤ, ਮਾਲਿਕ ਰੋਂਦਾ ਆਹਾ ।
ਯੂਸੁਫ਼ ਵੇਚ ਵਿਹਾਜਿਆ ਪੱਥਰ, ਵੇਚਦਿਆਂ ਕੀ ਲਾਹਾ ।
ਛੇਕੜ ਵਾਰੀ ਕਰ ਕੁਝ ਗੱਲਾਂ, ਕੀ ਤੂੰ ਹੈਂ ਸ਼ੈ ਕਾਈ ।
ਤਾਂ ਯੂਸੁਫ਼ ਫ਼ਰਮਾਵੇ ਜ਼ਾਹਿਰ, ਸੁਣ ਐ ਮਾਲਿਕ ਭਾਈ ।
ਅਹਦ ਜਵਾਨੀ ਘਰ ਵਿਚ ਸੁੱਤੇ, ਤੈਨੂੰ ਸੁਫ਼ਨਾ ਆਇਆ
ਝੜ ਸੂਰਜ ਅਸਮਾਨੋਂ ਤੇਰੇ, ਵਿਚ ਆਸਤੀਨ[2] ਸਮਾਇਆ ।
ਜੋ ਤਾਬੀਰ[3] ਮੁਅੱਬਿਰ[4] ਕੋਲੋਂ, ਪੁਛ ਗਇਓਂ ਕਨਆਨੇ ।
ਓਹਾ ਅਬਦ[5] ਏਹੀ ਮੈਂ ਯਾਰਾ, ਸਮਝੀਂ ਨਾਲ ਧਿਆਨੇ ।
ਮੈਂ ਮਾਲਿਕ ਨੇ ਅਰਜ਼ ਗੁਜ਼ਾਰੀ, ਸੱਚ ਏਹਾ ਈ ਹਾਲਾ ।
ਮੈਂ ਭੁੱਲਾ ਧਸ ਵਿਚ ਹਵਸ ਦੇ, ਉਲਟੇ ਤਾਲਿਅ ਵਾਲਾ ।
ਜੇ ਮੈਂ ਖ਼ਬਰ ਹੁੰਦੀ ਤੂੰ ਓਹਾ, ਵੇਚ ਨ ਸਕਦਾ ਮੂਲੇ ।
ਅਕ਼ਲ ਦਿੱਤੀ ਕੋਤਾਹੀ[6] ਮੈਨੂੰ, ਵਾਂਗ ਗ਼ੁਲਾਮ ਰਸੂਲੇ ।
ਦੇਖ ਤੁਸਾਡੇ ਮੁਅਜਜ਼ਿਆਂ ਵੱਲ, ਰਹੇ ਮੇਰੇ ਦਿਲ ਪਰਦੇ ।
ਅਜ ਖੁੱਲ੍ਹੇ ਮੈਂ ਘਾਇਲ ਹੋਇਆ, ਵਿਚ ਵਿਛੋੜੇ ਦਰਦੇ ।
ਕਰ ਯੂਸੁਫ਼ ਤੂੰ ਨੇਕ ਦੁਆਈਂ, ਮੈਂ ਹੱਕ ਜਾਂਦੀ ਵਾਰੀ ।
ਦੇਵੇ ਰੱਬ ਔਲਾਦ ਮੇਰੇ ਘਰ, ਪਾਵੇ ਬਰਖ਼ੁਰਦਾਰੀ ।
ਹੱਥ ਉਠਾ ਜਨਾਬ[7] ਇਲਾਹੀ, ਯੂਸੁਫ਼ ਅਰਜ਼ ਸੁਣਾਈ ।
ਅਸਰ ਦੁਆਓਂ ਘਰ ਮਾਲਿਕ ਦੇ, ਬੇਟੇ ਹੋਏ ਬਾਈ ।
ਜ਼ੇਬਾ ਸ਼ਕਲੋਂ ਕਾਮਿਲ[8] ਅਕ਼ਲੋਂ, ਹਰ ਹਰ ਨੇਕ ਸਿਤਾਰਾ ।
ਯੂਸੁਫ਼ ਦੀ ਤਾਸੀਰ ਦੁਆਓਂ, ਪਾਇਓ ਸੁ ਰੁਤਬਾ ਭਾਰਾ ।

## ਜ਼ੁਲੈਖ਼ਾ ਉਡੀਕ ਦੇ ਘਰ ਵਿਚ

ਨਾਲ ਅਜ਼ੀਜ਼ ਗਇਆ ਲੈ ਘਰ ਨੂੰ, ਹਜ਼ਰਤ ਯੂਸੁਫ਼ ਤਾਈਂ ।
ਇਸ ਸੌਦੇ ਥੀਂ ਵਿਚ ਖ਼ੁਸ਼ੀ ਦੇ, ਵਗਦਾ ਕ਼ਦਮ ਅਗਾਹੀਂ ।

---

1. ਮਨ 2. ਬਾਹਵਾਂ 3. ਸੁਪਨ-ਫਲ 4. ਵਿਆਖਿਆਕਾਰ 5. ਗ਼ੁਲਾਮ 6. ਥੁੜ, ਹਾਰ 7. ਦਰਗਾਹ 8. ਪੂਰਣ ।

ਅੱਗੋਂ ਹਾਲ ਗ਼ਮਾਂ ਵਿਚ ਵਾਸਾ, ਕਰੇ ਜ਼ੁਲੈਖ਼ਾ ਜ਼ਾਰੀ ।
ਖ਼ਬਰ ਨਹੀਂ ਅੱਜ ਕੀ ਸਿਰ ਗੁਜ਼ਰੇ, ਸਿਹਤ ਯਾ ਬੀਮਾਰੀ ।
ਦੇਖ ਲਵਾਂ ਅੱਜ ਕਿਸਦੇ ਖ਼ਾਨੇ, ਸੂਰਜ ਚੜ੍ਹੇ ਕਰਮ ਦਾ ।
ਕੀ ਮਾਲਮ ਅੱਜ ਕਿਉਂ ਕਰ ਹੋਸੀ, ਮੇਰਾ ਦਾਗ਼ ਅਲਮ ਦਾ ।
ਦੇਖ ਲਵਾਂ ਅੱਜ ਕੌਣ ਪਿਆਰੀ, ਪੂਰੀਆਂ ਕਰੇ ਮੁਰਾਦਾਂ ।
ਤੇ ਅੱਜ ਵੇਖਾਂ ਕਿਸਦੇ ਖ਼ਾਨੇ, ਹੋਵੇ ਨੂਰ ਆਬਾਦਾਂ[1] ।
ਖ਼ਬਰ ਕਿਆ ਅੱਜ ਕਿਸਦੇ ਘਰ ਨੂੰ, ਹੋਵੇਗੀ ਰੁਸ਼ਨਾਈ ।
ਕੀ ਜਾਣਾ ਅੱਜ ਕਿਸਦੀਆਂ ਅੱਖੀਂ, ਪਾਵਣ ਨੂਰ ਸਫ਼ਾਈ ।
ਖ਼ਬਰ ਕਿਆ ਅੱਜ ਕਿਸਦੇ ਘਰ ਵਿਚ, ਬਰਕਤ ਪੂਰ ਹੋ ਜਾਵੇ ।
ਖ਼ਬਰ ਕਿਆ ਅੱਜ ਕਿਸਨੂੰ ਕਿਸਮਤ, ਵਸਲੋਂ ਜਾਮ ਪਿਲਾਵੇ ।
ਖ਼ਬਰ ਕਿਆ ਅੱਜ ਕੌਣ ਪਿਆਰੀ ਬਹੇ ਮੁਕ਼ਾਬਿਲ ਹੋ ਕੇ ।
ਖ਼ਬਰ ਕਿਆ ਅੱਜ ਕਿਹੜਾ ਪੀਵੇ, ਕ਼ਦਮ ਮੁਬਾਰਿਕ ਧੋ ਕੇ ।
ਖ਼ਬਰ ਕਿਆ ਅੱਜ ਕੌਣ ਸੁਹਾਗਣ, ਅਰਜ਼ਾਂ ਕਰੇ ਖਲੋ ਕੇ ।
ਦੇਖਾਂ ਕੌਣ ਗਲੇ ਵਿਚ ਪਾਵੇ, ਖ਼ੁਸ਼ੀਓਂ ਹਾਰ ਪਰੋ ਕੇ ।
ਦੇਖਾਂ ਕੌਣ ਜਹਾਨੋਂ ਗੁਜ਼ਰੇ, ਵਿਚ ਵਿਛੋੜੇ ਰੋ ਕੇ ।
ਵੇਖਾਂ ਕਿਸਦੀਆਂ ਰੋਵਣ ਅੱਖੀਂ, ਚੜ੍ਹ ਨੇਜ਼ੇ ਦੀ ਨੋਕੇ ।
ਕੀ ਜਾਣਾ ਅਜ ਕਿਸਦੇ ਤਾਲਿਅ, ਚੜ੍ਹ ਜਾਵਣ ਅਸਮਾਨੀ ।
ਕੀ ਜਾਣਾ ਅਜ ਕਿਸਦੇ ਲੇਖੀਂ, ਹਿਜਰੋਂ ਸਰਗਰਦਾਨੀ[2] ।
ਕੀ ਜਾਣਾ ਅੱਜ ਕੌਣ ਖ਼ਰੀਦੇ, ਇਸ਼ਰਤ[3] ਤਾਲਿਅ-ਮੰਦੀ[4] ।
ਕੀ ਜਾਣਾ ਅਜ ਬਖ਼ਤ ਸਿਤਾਰਾ, ਕਿਸਦਾ ਚੜ੍ਹੇ ਬੁਲੰਦੀ ।
ਕੀ ਜਾਣਾ ਅਜ ਕਿਸ ਨੂੰ ਦੇਵੇ, ਦੌਲਤ ਬਖ਼ਤ ਹੁਲਾਰੇ ।
ਕੀ ਜਾਣਾ ਜ਼ਰ[5] ਚਾਂਦੀ ਕਿਸਦੇ, ਸਭ ਮਕ਼ਸੂਦ[6] ਸਵਾਰੇ ।
ਕੀ ਜਾਣਾ ਅੱਜ ਕਿਨੀ ਮਹਲੀਂ, ਰੁਸ਼ਨਾਈਆਂ ਭਰ ਜਾਵਣ ।
ਕੀ ਜਾਣਾ ਅਜ ਕਿਸਦੇ ਘਰ ਨੂੰ, ਲਾਂਬੂ ਦਰਦ ਜਲਾਵਣ ।
ਅੱਜ ਅਜ਼ੀਜ਼ ਲਿਆਵੇ ਉਸਨੂੰ, ਯਾ ਤੇ ਹੱਥ ਨ ਆਵੇ ।
ਇਹ ਨ ਰੱਬ ਕਰੇ ਜੋ ਹੋਵੇ, ਜਾਨ ਮੇਰੀ ਜਲ ਜਾਵੇ ।
ਜ਼ਖਮ ਮੇਰੇ ਨੂੰ ਅੱਜ ਦੁਆਈਂ, ਮਿਲਣ ਵਿਹੂਣ ਯਾ ਨਾਹੀਂ ।
ਇਹ ਮੇਰੇ ਗ਼ਮ ਫ਼ੁਰਕ਼ਤ ਵਾਲੇ, ਵੇਖਾਂ ਘਟਣ ਕਦਾਹੀਂ ।
ਉਹ ਰੋਂਦੀ ਦਿਲ ਸਬਰ ਨ ਆਵੇ, ਫ਼ਿਕਰੀਂ ਜਾਨ ਜਲਾਵੇ ।
ਅੱਜ ਮੇਰਾ ਮਹਬੂਬ ਪਿਆਰਾ, ਵੇਖਾਂ ਕਿਸ ਘਰ ਜਾਵੇ ।

1. ਵੱਸਣ ਵਾਲਾ 2. ਪਰੇਸ਼ਾਨੀ 3. ਮੌਜ-ਮੇਲਾ 4. ਖ਼ੁਸ਼ ਨਸੀਬੀ 5. ਸੋਨਾ 6. ਮਨ ਦੀਆਂ ਇਛਾਵਾਂ ।

## ਯੂਸੁਫ਼ ਦਾ ਮਹਲੀਂ ਪਹੁੰਚਣਾ

ਅੰਦਰ ਵਾਰ ਦਰੋਂ ਆ ਤਦ ਨੂੰ, ਯੂਸੁਫ਼ ਕ਼ਦਮ ਟਿਕਾਇਆ ।
ਤਾਕ ਮੁਨੱਵਰ ਵਿਚ ਮਹੱਲਾਂ, ਨੂਰ ਸੁਬਹ ਝਲਕਾਇਆ ।
ਸੂਰਜ ਦੀ ਨੂਰਾਨੀ ਵਾਂਗੂੰ, ਚਮਕ ਪਇਆ ਘਰ ਸਾਰਾ ।
ਉਹੋ ਸੂਰਤ ਸੁਫ਼ਨੇ ਵਾਲੀ, ਨੂਰ ਵਰ੍ਹੇ ਚਮਕਾਰਾ ।
ਦੇਖ ਜ਼ਲੈਖ਼ਾ, ਡੁੱਬਦੀ ਜਾਂਦੀ, ਨੂਰ ਬਹਰ[1] ਦੀ ਕਾਂਗੇ ।
ਮਾਰ ਉਛਾਲ ਝੜੇਂਦੀ, ਬੇਖ਼ੁਦ, ਵਸਲ ਸ਼ਬਾਂ[2] ਦੀ ਤਾਂਘੇ ।
ਉੱਛਲ ਸ਼ੌਕ ਦਿਲੋਂ ਚੜ੍ਹ ਵਗਦਾ, ਉੱਡੀ ਹੋਸ਼ ਦਿਮਾਗੋਂ ।
ਸੜ ਬਲ ਕੇ ਉਹ ਖ਼ਾਰ[3] ਗਮਾਂ ਦੇ, ਗੁਲ ਹੋ ਗਏ ਚਿਰਾਗੋਂ ।
ਕਰ ਕਰ ਵੱਡਾ ਗੁਰਦਾ ਕਹੰਦੀ, ਡਾਂਢ[4] ਦਿਲੇ ਵਿਚ ਭੁੰਨੇ ।
ਜੋਸ਼ ਖ਼ੁਸ਼ੀ ਦਾ ਬਹਣ ਨ ਦੇਂਦਾ, ਅਜਜ਼ ਨਿਆਜ਼ਾਂ[5] ਮੰਨੇ ।
ਹੋ ਮੁਕਾਬਿਲ ਅੱਖੀਂ ਮੀਟੇ, ਮਤਾਂ ਨਜ਼ਰ ਜਲ ਜਾਵੇ ।
ਦਿਲ ਵਿਚ ਖ਼ੁਸ਼ੀ ਉਭਾਰ ਉਛਾਲੇ, [6]ਲੱਜ਼ਤ ਗਰਦ[6] ਉਡਾਵੇ ।
ਮਿਲਿਆ ਯਾਰ ਮੁਰਾਦਾਂ ਪਾਈਆਂ, ਪਰ ਇਤਬਾਰ ਨ ਆਵੇ ।
ਦਿਲ ਵਿਚ ਕਹੇ ਏਹੀ ਮੈਂ ਸੁੱਤੀ, ਇਹ ਖ਼੍ਵਾਬੇ ਦਿੱਸ ਆਵੇ ।
ਵਿਕਦਾ ਯਾਰ ਮਿਲੇ ਮੈਂ ਕਿੱਥੋਂ, ਅਕ਼ਲ ਕ਼ਬੂਲ ਨ ਕਰਦੀ ।
ਇਹ ਜੋ ਮੈਨੂੰ ਨਜ਼ਰੀਂ ਆਵੇ, ਸੁਫ਼ਨਾ ਹੈ ਸਿਰ ਦਰਦੀ ।
ਕਿੱਥੋਂ ਮੇਰੇ ਭਾਗ ਅਜੇਹੇ, ਜਾਗਦਿਆਂ ਸ਼ੈ ਲੱਭੇ ।
ਇਹ ਸਾਮਾਨ ਦਿੱਸੇ ਵਿਚ ਸੁਫ਼ਨੇ, ਮਗਰ ਨਸੀਬੋਂ ਸੱਭੇ ।
ਏਡਕ ਚੀਜ਼ ਵਿਚੇਂਦਾ ਕਿਹੜਾ, ਕ਼ੀਮਤ ਕੋਣ ਉਤਾਰੇ ।
ਸ਼ਾਹ[7] ਗ਼ੁਲਾਮ ਕਿਦ੍ਹਾ ਹੋ ਆਵੇ, ਕਦ ਇਹ ਅਕਲ ਚਿਤਾਰੇ ।
ਜੇ ਇਹ ਖ਼੍ਵਾਬ ਏਹਾਈ ਏਵੇਂ, ਯਾ ਰੱਬ ਖ਼੍ਵਾਬ ਨ ਖੁੱਲੇ ।
ਜੇ ਇਹ ਯਾਰ ਅੱਗੋਂ ਛਲ ਜਾਣਾ, ਮਰਗ[8] ਅੰਧੇਰੀ ਝੁੱਲੇ ।
ਫੇਰੇ ਹੱਥ ਦੋ ਅੱਖੀਂ ਉੱਤੇ, ਵੇਖੇ ਚਾਰ ਚੌਫੇਰੇ ।
ਦਿਲੋਂ ਯਕ਼ੀਨ ਜੋ ਹੁਣ ਵਿਚ ਸੁਫ਼ਨੇ, ਰੁੜ੍ਹਦੇ ਤਾਲਿਅ ਮੇਰੇ ।
ਗੱਲਾਂ ਕਰੇ ਜ਼ਬਾਨੋਂ ਜ਼ਾਹਿਰ, ਨਾਲ ਕਨੀਜ਼ਾਂ ਸੱਈਆਂ ।
ਕਦੇ ਹੱਸੇ ਵਿਚ ਨੀਰ ਕਦਾਈਂ, ਅੱਖੀਂ ਡੁਬ ਡੁਬ ਗਈਆਂ ।
ਤਦ ਨੂੰ ਆਣ ਅਜ਼ੀਜ਼ ਅਗਾੜੀ, ਕਹੇ ਜ਼ੁਲੈਖ਼ਾ ਤਾਈਂ ।
ਇਸ ਫ਼ਰਜ਼ੰਦ[9] ਪਿਆਰੇ ਤਾਈਂ, ਇੱਜ਼ਤ ਨਾਲ ਰਖਾਈਂ ।
ਮਾਲ ਖ਼ਜ਼ਾਨੇ, ਤੁੱਧ ਹਵਾਲੇ, ਥਾਂ ਮਕਾਨ ਜੋ ਸਾਰੇ ।
ਇਸਨੂੰ ਥਾਉਂ ਚੰਗੇ ਵਿਚ ਰੱਖੀਂ, ਹੁਰਮਤ ਨਾਲ ਪਿਆਰੇ ।

---

1. ਸਮੁੰਦਰ 2. ਰਾਤਾਂ 3. ਕੰਡੇ 4. ਅੱਗਨੀ ਦੀ ਲਾਟ 5. ਮੰਨਤਾਂ 6. ਲੱਜ਼ਤ ਦੀ ਮਿੱਟੀ 7. ਬਾਦਸ਼ਾਹ 8. ਮੌਤ 9. ਬੇਟੇ।

ਖ਼ੂਬ ਤੁਆਮ[1] ਲਿਬਾਸ ਚੰਗੇਰੇ, ਖ਼ਿਦਮਤ ਕਰੀਂ ਤਮਾਮੀ[2] ।
ਇਸ ਫ਼ਰਜ਼ੰਦਾਂ ਵਾਂਗੂ ਰੱਖੀਂ, ਅੰਦਰ ਐਸ਼ ਮੁਦਾਮੀ[3] ।
ਕਰੇ ਕ਼ਬੂਲ ਜ਼ੁਲੈਖ਼ਾ ਸਭ ਕੁਝ, ਯੂਸੁਫ਼ ਕੋਲ ਬਹਾਇਆ ।
ਕੁਝ ਯਕ਼ੀਨ ਏਹਾ ਬੇਦਾਰੀ, ਵਿਚ ਦਿਲੇ ਦੇ ਆਇਆ ।
ਮੁੜ ਮੁੜ ਵੇਖੇ ਯੂਸੁਫ਼ ਤਾਈਂ, ਸੌ ਸੌ ਸ਼ੁਕਰ ਗੁਜ਼ਾਰੇ ।
ਤਾਲਿਆ ਮੇਰੇ ਹਾਲ ਮੁਰਾਦਾਂ, ਕਿੱਥੋਂ ਲਏ ਉਧਾਰੇ ।
ਕੌਲ ਕਰਾਰ ਜੋ ਮੈਥੀਂ ਹੋਇਆ, ਯਾਦ ਹੋਵਸ ਯਾ ਨਾਹੀਂ ।
ਹੈ ਮਾਲੂਮ ਨਹੀਂ ਯਾ ਉਸਨੂੰ, ਜੋ ਮੈਂ ਰੁੰਨੀ ਆਹੀਂ ।
ਤਰਸ ਏਹੀ ਯਾ ਨਾਹੀਂ ਇਸਨੂੰ, ਮੇਰਿਆਂ ਦਰਦਾਂ ਵੱਲੋਂ ।
ਖ਼ਬਰ ਇਹੀ ਯਾ ਨਾਹੀਂ ਇਸਨੂੰ, ਦਰਦ ਮੇਰੇ ਦੇ ਸ਼ੱਲੋਂ ।
ਦੇਖਾਂ ਕਿਵੇਂ ਅਸਾਂ ਥੀਂ ਵਰਤੇ, ਹੁਣ ਦਿਲਬਰ ਵਰਤਾਰਾ ।
ਜੋ ਮਕ਼ਸੂਦ ਮੇਰਾ ਵਿਚ ਦੁਨੀਆ, ਹੱਥ ਗਇਆ ਲਗ ਸਾਰਾ ।
ਇਕ ਦੀਦਾਰ ਕਰਨ ਨੂੰ ਤਰਸਾਂ, ਅਜ ਅੱਖੀਂ ਵਿੱਚ ਮੇਰੇ ।
ਘਰ ਮੇਰੇ ਅੱਜ ਆਪੇ ਆਇਆ, ਮੈਂ ਲੱਭ ਫਿਰੀ ਚੌਫੇਰੇ ।
ਸ਼ਾਦ[4] ਜ਼ੁਲੈਖ਼ਾ ਵਿਚ ਦੀਦਾਰੇ, ਹਰਦਮ ਸ਼ੁਕਰ ਗੁਜ਼ਾਰੇ ।
ਸਭ ਉਮੀਦਾਂ ਮੈਂ ਦਰ ਆਈਆਂ, ਮੇਰੇ ਤਾਲਿਆ ਭਾਰੇ ।
ਕਿਸ ਮਾਸ਼ੂਕ ਗ਼ੁਲਾਮ ਸਦਾਇਆ, ਕਿਸ ਇਹ ਰੁਤਬਾ ਪਾਇਆ ।
ਕਿਸਨੂੰ ਯਾਰ ਅਜੇਹਾ ਮਿਲਿਆ, ਜੋ ਮੇਰੇ ਹੱਥ ਆਇਆ ।

### ਯੂਸੁਫ਼ ਦੀ ਖ਼ਾਤਿਰ ਤਵਾਜ਼ੁਅ

ਇਕ ਪਲ ਕੋਲੋਂ ਜਾਣ ਨ ਦੇਵੇ, ਯੂਸੁਫ਼ ਨੂੰ ਕਿਤ ਵੇਲੇ ।
ਹਰ ਦਮ ਨਜ਼ਰ ਉਸੀ ਵਿਚ ਰੱਖੇ, ਸ਼ੌਕ ਉਸੀ ਵਿਚ ਖੇਲ੍ਹੇ ।
ਢੂੰਡ ਮੰਗਾਵੇ ਰੰਗ ਬਰੰਗੇ, ਖਾਣੇ ਲੱਜ਼ਤ ਵਾਲੇ ।
ਹਰ ਨਿਆਮਤ ਜੋ ਦੁਨੀਆ ਅੰਦਰ, ਹਾਜ਼ਿਰ ਕਰੇ ਖਵਾਲੇ ।
ਉਹ ਖਾਵੇ ਇਹ ਰੱਜਦੀ ਜਾਵੇ, ਖ਼ੁਸ਼ੀ ਕਰ ਲਖ ਵਾਰੀ ।
ਆਲ੍ਹਾ[5] ਕਿਸਮ ਤੁਆਮ ਜੋ ਮੇਵੇ, ਜਮ੍ਹਾਂ ਰਖਾਵੇ ਸਾਰੀ ।
ਅਤਰ ਗੁਲਾਬੋਂ, ਗ਼ੁਸਲ ਕਰਾਵੇ, ਪੋਸ਼ਾਕਾਂ ਪਹਨਾਵੇ ।
ਜ਼ਰ ਗੌਹਰ ਪੁਰ ਲਾਲ ਲਿਬਾਸੀ, ਜ਼ੀਨਤ ਜ਼ੇਬ ਬਣਾਵੇ ।
ਜੋ ਪਹਨਣ ਉਸ ਲਾਇਕ ਵੇਖੇ, ਮੁਲਕਾਂ ਥੀਂ ਮੰਗਵਾਵੇ ।
ਤੇ ਹਰ ਰੋਜ਼ ਨਵੀਂ ਪੋਸ਼ਾਕੋਂ, ਹਾਜ਼ਿਰ ਪੇਸ਼ ਲਿਆਵੇ ।
ਨਵੀਂ ਸੁਬਹ ਹਰ ਨਵੇਂ ਲਿਬਾਸੋਂ, ਹੱਥੀਂ ਕੱਦ ਸਵਾਰੇ ।
ਇਕ ਜਾਮਾ ਮੁੜ ਦੂਜੀ ਵਾਰੀ, ਕਦੇ ਨ ਪੇਸ਼ ਗੁਜ਼ਾਰੇ ।

---

1. ਖਾਣਾ 2. ਪੂਰੀ ਪੂਰੀ 3. ਸਦਾ ਹੀ 4. ਖ਼ੁਸ਼ 5. ਵਧੀਆ ।

ਹੱਥੀਂ ਕਮਰੇ ਪਟਕਾ ਪਹਣੇ, ਖ਼ੁਦ ਜੋੜਾ ਪਹਣਾਵੇ ।
ਪਾ ਪੋਸ਼ਾਕ ਨਿਗਾਹ ਗੁਜ਼ਾਰੇ, ਸ਼ੌਕੋਂ ਮਰਦੀ ਜਾਵੇ ।
ਪਾਸ ਬੂਹੇ ਤੇ ਹੁਰਮਤ[1] ਰੱਖੇ, ਗੱਲਾਂ ਕਰੇ ਪਿਆਰੋਂ ।
ਹਾਲ ਹਕੀਕਤ ਪੁੱਛੇ ਰੋ ਰੋ, ਅਹਲਿ-ਵਤਨ ਘਰ ਬਾਰੋਂ ।
ਸੁਣ ਸੁਣ ਪਈ ਮੁਸੀਬਤ ਸਿਰ ਤੇ, ਰੋਵੇ ਜ਼ਾਰੋ ਜ਼ਾਰੀ ।
ਸ਼ੁਕਰ ਗੁਜ਼ਾਰੇ ਖ਼ੁਸ਼ੀਆਂ ਅੰਦਰ, ਉਮਰ ਗੁਜ਼ਾਰਾਂ ਸਾਰੀ ।
ਜੋ ਹਾਜਿਤ[2] ਤਿਸ ਦਿਲ ਵਿਚ ਜਾਪੇ, ਹਾਜ਼ਿਰ ਕਰੇ ਸ਼ਿਤਾਬੀ ।
ਇਸਦੀ ਕਾਰਗੁਜ਼ਾਰੀ ਅੰਦਰ, ਹਾਲ ਰਹੇ ਬੇਤਾਬੀ ।
ਸੁੱਤੇ ਨੂੰ ਖ਼ੁਦ ਪੱਖਾ ਝੱਲੇ, ਖ਼ਿਦਮਤ ਵਿਚ ਬੇਦਾਰੀ ।
ਵਾਂਗ ਕਨੀਜ਼ਾਂ [3]ਹੱਕ-ਗੁਜ਼ਾਰਾਂ[3], ਕਰਦੀ ਖ਼ਿਦਮਤਗਾਰੀ ।
ਵਿਚ ਦੀਦਾਰ ਰਹੀ ਹੋ ਕਮਲੀ, ਨਜ਼ਰ ਨ ਵਿਰਥੀ ਜਾਵੇ ।
ਜਿਤ ਵਲ ਕਰੇ ਨਿਗਾਹ ਉਤੇ ਵਲ, ਯੂਸੁਫ਼ ਨਜ਼ਰੀਂ ਆਵੇ ।
ਏਡ ਖ਼ਿਆਲ ਦਿਮਾਗੇ ਰਚਿਆ, ਚੱਲਿਆ ਅਸਰ[4] ਨਜ਼ਰ ਦਾ ।
ਚਿਹਰਿ-ਮੁਬਾਰਿਕ ਯੂਸੁਫ਼ ਵਾਲਾ, ਹਰ ਜਾ ਜਲਵਾ ਕਰਦਾ ।
ਦੀਵਾਰਾਂ ਹਰ ਜਾਮਿਆਂ ਅੰਦਰ, ਉਹ ਮਾਸ਼ੂਕ ਦਿਸ ਆਵੇ ।
ਸੂਰਜ ਚੰਦ ਸਿਤਾਰਿਆਂ ਸ਼ਕਲਾਂ, ਉਹੋ ਨਜ਼ਰੀਂ ਆਵੇ ।
ਮੁਤਲਕ[5] ਇਕ [6]ਵਜੂਦਿ-ਮੁਕੱਦਸ[6], ਖ਼ਾਲੀ ਹਰ ਇਤਬਾਰੋਂ ।
ਲੂੰ ਲੂੰ ਥੀਂ ਮੁਤਜੱਲਾ[7] ਉਸਦੀ, ਰਮਜ਼ ਖੁੱਲੀ ਇਸਰਾਰੋਂ[8] ।
ਯੂਸੁਫ਼ ਦੇ ਵਲ ਹਰਦਮ ਵੇਖੇ, ਹਰਗਿਜ਼ ਸਬਰ ਨ ਪਾਵੇ ।
ਹਸ ਹਸ ਕਰੇ ਪਿਆਰੀਆਂ ਗੱਲਾਂ, ਖ਼ੁਸ਼ੀਓਂ ਵਕਤ ਵਿਹਾਵੇ ।
ਯੂਸੁਫ਼ ਰਖੇ ਨੀਵੀਆਂ ਅੱਖੀਂ, ਹਰ ਵੇਲੇ ਸ਼ਰਮਾਵੇ ।
ਬਾਝ ਜ਼ਰੂਰਤ ਕਦਰ ਕਫ਼ਾਇਤ[9], ਹਰਫ਼ ਨ ਵਧ ਅਲਾਵੇ ।
ਕਹੇ ਜ਼ੁਲੈਖ਼ ਆਪਣੇ ਦਿਲ ਵਿਚ, ਯੂਸੁਫ਼ ਅਜੇ ਅੰਞਾਣਾ ।
ਏਹਾ ਹਾਲ ਵਿਹਾਈ ਮੁੱਦਤ, ਤਦ ਨੂੰ ਹੋਇਆ ਸਿਆਣਾ ।

## ਵਸਲ ਲਈ ਤਰਲੇ

ਭਰੀ ਜਵਾਨੀ ਨੂਰ ਚਮਕਿਆ, ਵਧਿਆ ਹੁਸਨ ਦੁਲਾਰਾ ।
ਤਦਾਂ ਜ਼ੁਲੈਖ਼ਾ ਸ਼ੌਕ ਵਸਲ ਦੇ, ਕੀਤਾ ਹਾਲ ਆਵਾਰਾ ।
ਮਗਰ ਫਿਰੇ ਨਿੱਤ ਹੋ ਦੀਵਾਨੀ, ਮਤਲਬ ਕਰੇ ਇਸ਼ਾਰੇ ।
ਤਰਜ਼ ਹਜ਼ਾਰ ਕਰੇ ਨਿੱਤ ਜ਼ਾਹਿਰ, ਲੱਖਾਂ ਸ਼ੌਕ ਉਭਾਰੇ ।
ਬੇਆਰਾਮੀ ਦੇਖ ਨਿਗਾਹੋਂ, ਯੂਸੁਫ਼ ਟਲਦਾ ਜਾਵੇ ।
ਜਾਂ ਉਹ ਚਸ਼ਮ ਮੁਕਾਬਿਲ[10] ਕਰਦੀ, ਇਹ ਖ਼ੁਦ ਚਸ਼ਮ ਨਿਵਾਵੇ ।

1. ਸਤਿਕਾਰ 2. ਲੋੜ 3. ਹੱਕ ਅਦਾ ਕਰਨ ਵਾਲੀਆਂ 4. ਪ੍ਰਭਾਵ 5. ਆਜ਼ਾਦ, ਬੇ ਕੈਦ 6. ਪਵਿੱਤਰ ਹਸਤੀ 7. ਰੌਸ਼ਨੀ, ਨੂਰ 8. ਭੇਦ 9. ਜਿੰਨਾਂ ਕਾਫ਼ੀ ਹੋਵੇ, ਲੋੜ ਮੁਜਬ 10. ਸਾਮ੍ਹਣੇ ।

ਕਦੇ ਧਿਆਨ ਨ ਉਸ ਵਲ ਕਰਦਾ, ਰਹੇ ਗੁਨਾਹੋਂ ਡਰਦਾ ।
ਰੋ ਰੋ ਹਰਦਮ ਕਹੇ ਜ਼ੁਲੈਖ਼ਾ, ਹਾਲ ਕਿਆ ਦਿਲਬਰ ਦਾ ।
ਵਾਹ ਦਰਦਾ ਦਿਲ ਜਿਸਦਾ ਬਰਦਾ, ਉਹ ਇੱਕ ਨਜ਼ਰ ਕ ਕਰਦਾ ।
ਦੁਨੀਆ ਦੀਨ ਮੇਰੇ ਦਾ ਪਰਦਾ, ਮਾਲਿਕ ਮੇਰੇ ਘਰ ਦਾ ।
ਵਾਹ ਦਰਦਾ ਇਹ ਦੀਦ ਨ ਡਰਦਾ, ਵੇਖੋ ਦੁਖੀਆ ਮਰਦਾ ।
ਇੱਕ ਨਜ਼ਾਰਾ ਤਾਰਨਹਾਰਾ, ਨ ਇਸ ਥੀਂ ਅੱਜ ਸਰਦਾ ।
ਰਹੀ ਜ਼ੁਲੈਖ਼ਾ ਸ਼ੌਕ ਤਲਬ ਦੀ, ਆਤਿਸ਼ ਅੰਦਰ ਜਲਦੀ ।
ਯਾਰ ਚੰਗਾ ਪਰ ਦਰਦੋਂ[1] ਖ਼ਾਲੀ, ਜ਼ਾਰ ਕਹੇ ਹੱਥ ਮਲਦੀ ।
ਰਹੇ ਜ਼ੁਲੈਖ਼ਾ ਅੱਗੇ ਪਿੱਛੇ, ਯੂਸੁਫ਼ ਜਾਨ ਬਚਾਵੇ ।
ਮਤਾਂ ਜਨਾਬ[2] ਇਲਾਹੋਂ ਮੈਨੂੰ, ਇਹ ਆਸੀ[3] ਕਰ ਜਾਵੇ ।
ਮਰੇ ਜ਼ੁਲੈਖ਼ਾ ਦਰਦ ਫ਼ਿਰਾਕੋਂ, ਯੂਸੁਫ਼ ਡਰੇ ਇਲਾਹੋਂ ।
ਤਲਬ ਜ਼ੁਲੈਖ਼ਾ ਵਸਲ ਏਹਾ ਈ, ਯੂਸੁਫ ਖ਼ੌਫ਼ ਗੁਨਾਹੋਂ ।
ਸ਼ੌਕ ਜ਼ੁਲੈਖ਼ਾ ਬੋਸ[4] ਕਿਨਾਰੋਂ[5], ਯੂਸੁਫ਼ ਕਰੇ ਕਨਾਰਾ ।
ਰਹੇ ਜ਼ੁਲੈਖਾ ਰਲ ਮਿਲ ਬਹਿੰਦੀ, ਯੂਸੁਫ ਰਹੇ ਨਿਆਰਾ ।
ਇਸ਼ਕ ਜ਼ੁਲੈਖਾ ਕਾਂਗਾਂ ਚਾਹੜੇ, ਤੇ ਵਿੱਚ ਡੁਬਦੀ ਜਾਵੇ ।
ਯੂਸੁਫ ਹਾਲ ਨਾ ਵੇਖੇ ਉਸਦਾ, ਹਰਗਿਜ਼ ਨਜ਼ਰ ਨ ਪਾਵੇ ।
ਦਰਦ ਭਰੇ ਭਰ ਆਹ ਜ਼ੁਲੈਖ਼ਾ, ਰਮਜ਼ੋਂ ਦੁਖ ਸੁਣਾਵੇ ।
ਯੂਸੁਫ਼ ਸੁਣ ਅਣਸੁਣੀਆਂ ਜਾਣੇ, ਜਾਣ ਅੰਞਾਣ ਸਦਾਵੇ ।
ਭਰ ਦਮ ਸੁਰਦ ਜ਼ੁਲੈਖਾ ਹਰ ਦਮ, ਢੁਕ ਅਗਾੜੀ ਆਵੇ ।
ਯੂਸੁਫ਼ ਪੈਰੋਂ ਪੈਰ ਪਛਾੜੀ, ਹਰ ਦਮ ਹਟਦਾ ਜਾਵੇ ।
ਬੇ ਮਕ਼ਸੂਦ ਜ਼ੁਲੈਖਾ ਰਹਿੰਦੀ, ਕਾਈ ਭਲਾ ਨ ਭਾਵੇ ।
ਇੱਕੋ ਯਾਰ ਪਿਆਰੇ ਵਾਲਾ, ਇਸ਼ਕ ਪੀਵੇ ਗ਼ਮ ਖਾਵੇ ।
ਯੂਸਫ ਅੱਗੇ ਵਕ਼ਤ ਫ਼ਵਕ਼ਤੀਂ, ਕਰਦੀ ਕਾਰਗੁਜ਼ਾਰੀ[6] ।
ਆਪਣਾ ਆਪ ਗਇਆ ਭੁੱਲ ਸਾਰਾ, ਚਾਹੜੀ ਇਸ਼ਕ ਖ਼ੁਮਾਰੀ ।
ਉਸਦੀ ਖ਼ਿਦਮਤ ਕਰਨ ਕਨੀਜ਼ਾਂ, ਇਹ ਯੂਸੁਫ਼ ਦੀ ਬਾਂਦੀ ।
ਬਿਨ੍ਹ ਯੂਸੁਫ਼ ਦੀ ਖ਼ਿਦਮਤਗਾਰੀ, ਉਸਦੀ ਘੜੀ ਨ ਜਾਂਦੀ ।
ਜ਼ਰਦੀ ਰੰਗ ਹੋਇਆ ਤਨ ਲਾਗ਼ਿਰ[7], ਵਿਚ ਗ਼ਮਾਂ ਦੀਆਂ ਆਹੀਂ ।
ਬਿਨ ਦੀਦਾਰ ਨ ਕਾਈ ਲੱਭੇ, ਹੋਰ ਮੁਰਾਦ ਕਦਾਹੀਂ ।
ਸਾਰੇ ਫ਼ਨ[8] ਫ਼ਰੇਬ ਜ਼ੁਲੈਖ਼ਾ, ਰਮਜ਼ਾਂ ਨਾਲ ਚਲਾਏ ।
ਯੂਸੂਫ਼ ਦੀ ਉਹ ਵਿਚ ਜਨਾਬੇ, ਕਿਸੇ ਹਿਸਾਬ ਨ ਆਏ ।

---

1. ਸਿੱਕ, ਪੀੜ 2. ਦਰਗਾਹ 3. ਦੋਸ਼ੀ, ਅਪਰਾਧੀ 4. ਚੁੰਮਣਾ 5. ਬਗ਼ਲਗੀਰ ਹੋਣਾ 6. ਕਹਾਣੀ. ਜ਼ਿਕਰ 7. ਕਮਜ਼ੋਰ 8. ਫੰਦੇ, ਹੀਲੇ ।

ਯੂਸੁਫ਼ ਦੇ ਮਨ ਮੋਹਣ ਕਾਰਣ, ਸਾਰੀਆਂ ਵਾਹਾਂ ਲਾਈਆਂ ।
ਯੂਸੁਫ਼ ਦੀ ਉਹ ਵਿੱਚ ਜਨਾਬੇ, ਕਿਸੇ ਸ਼ੁਮਾਰ ਨ ਆਈਆਂ ।
ਤਦਬੀਰਾਂ ਦੇ ਤੀਰ ਜ਼ਲੈਖ਼ਾ, ਵਲ ਵਲ ਨਿੱਤ ਵਗਾਏ ।
ਯੂਸੁਫ਼ ਦੀ ਉਹ ਵਿਚ ਜਨਾਬੇ, ਕਿਸੇ ਨ ਗਿਣਤੀ ਆਏ ।
ਪੁਰ ਤਾਸੀਰ[1] ਬੁਖ਼ਾਰ ਦਿਲੇ ਦੇ, ਇਸ ਥੀਂ ਵਗਣ ਧਿੰਙਾਣੇ ।
ਯੂਸੁਫ਼ ਦੀ ਉਹ ਵਿਚ ਜਨਾਬੇ, ਕਿਸੇ ਨ ਪਏ ਟਿਕਾਣੇ ।
ਬੇਅੰਦਾਜ਼ਾ ਸੋਜ਼ ਜ਼ੁਲੈਖ਼ਾ, ਦਰਦ ਬੜੇ ਗ਼ਮ ਬਹੁਤੇ ।
ਯੂਸੁਫ਼ ਦੀ ਉਹ ਵਿਚ ਜਨਾਬੇ, ਕਿਸੇ ਮਕਾਨ[2] ਨ ਪਹੁਤੇ ।
ਪੁਰ ਖ਼ੂਨੋਂ ਕਰ ਅੱਖੀਂ ਦੋਵੇਂ, ਝਾਕ ਜ਼ੁਲੈਖ਼ਾ ਦੇਖੇ ।
ਯੂਸੁਫ਼ ਦੀ ਉਹ ਵਿਚ ਜਨਾਬੇ, ਕਿਸ ਨ ਆਈਆਂ ਲੇਖੇ ।
ਤਲਬ ਵਸਾਲ ਜ਼ੁਲੈਖ਼ਾ ਰੋ ਰੋ, ਗ਼ਮ ਦੇ ਹਾਲ ਵਿਹਾਏ ।
ਯੂਸੁਫ਼ ਦੀ ਉਹ ਵਿਚ ਜਨਾਬੇ, ਕਿਸੇ ਨ ਦਰਜੇ ਆਏ ।
ਹਾਲ ਜ਼ੁਲੈਖ਼ਾ ਬਾਝ ਵਸਾਲੋਂ, ਅੱਗ ਲੱਗੇ ਜਿਉਂ ਖ਼ਾਨੇ ।
ਯੂਸੁਫ਼ ਦੀ ਉਹ ਵਿਚ ਜਨਾਬੇ, ਕਿਸੇ ਨ ਵਿਚ ਧਿਆਨੇ ।
ਨਜ਼ਰ ਮੁਅੱਸਰ[3] ਨਾਲ ਜ਼ੁਲੈਖ਼ਾ ਕੀਤੇ ਵਸਲ ਇਸ਼ਾਰੇ ।
ਯੂਸੁਫ਼ ਦੀ ਉਹ ਵਿਚ ਜਨਾਬੇ, ਕਿਸੇ ਨ ਮਿਲੇ ਕਿਨਾਰੇ ।
ਤਕ ਤਕ ਦਾਉ ਜ਼ੁਲੈਖ਼ਾ ਵਲ ਵਲ, ਜਾਲ ਵਲਾਂ ਦੇ ਪਾਏ ।
ਯੂਸੁਫ਼ ਦੀ ਉਹ ਵਿਚ ਜਨਾਬੇ, ਕਿਸੇ ਨ ਥਾਵੀਂ ਆਏ ।
ਉਸਨੇ ਪੇਸ਼ ਗੁਜ਼ਾਰੀਆਂ ਆਹੀਂ, ਨਾਲ ਨਿਆਜ਼[4] ਅਦਾਬੇ[5] ।
ਯੂਸੁਫ਼ ਦੀ ਉਹ ਵਿਚ ਜਨਾਬੇ, ਕਿਸੇ ਨ ਵਿਚ ਹਿਸਾਬੇ ।
ਭਰ ਗੌਹਰ ਝਲਕਾਏ ਉਸਨੇ, ਜ਼ੁਲਫ਼ਾਂ ਦੇ ਵਿਚ ਤਾਰੇ ।
ਯੂਸੁਫ਼ ਦੀ ਉਹ ਵਿਚ ਜਨਾਬੇ, ਕਿਸੇ ਨ ਵਿਚ ਸ਼ੁਮਾਰੇ[6] ।
ਹੁਸਨ ਨਦੀ ਦੀਆਂ ਲਹਰਾਂ ਉੱਤੇ, ਉਸਦੇ ਰੁੜ੍ਹੇ ਖ਼ਜ਼ਾਨੇ :
ਯੂਸੁਫ਼ ਦੀ ਉਹ ਵਿਚ ਜਨਾਬੇ, ਕਿਸੇ ਨ ਸ਼ਾਨ ਗੁਮਾਨੇ ।
ਉਸਦੀਆਂ ਦਿਲ ਦੀਆਂ ਮਿਲਕਾਂ ਉੱਤੇ, ਦਿਲਬਰ ਕੀ ਵਗ ਗਈਆਂ ।
ਯੂਸੁਫ਼ ਦੀ ਉਹ ਵਿਚ ਜਨਾਬੇ, ਕਿਸੇ ਹਿਸਾਬ ਨ ਪਈਆਂ ।
ਦਿਨ ਦਿਨ ਬੇਮਕਸੂਦ ਜ਼ੁਲੈਖ਼ਾ, ਦਰਦ ਗ਼ਮਾਂ ਵਿਚ ਹਾਰੀ ।
ਵਕ਼ਤ ਵਿਹਾਂਦੇ ਜਾਂਦੇ ਉਸਦੇ, ਅੰਦਰ ਗਿਰਯਾਜ਼ਾਰੀ ।
ਖ਼ੂਨ ਸੁੱਕਾ ਵਿੱਚ ਹਾਲ ਉਦਾਸੀ, ਹਿਜਰ ਮੁਸੀਬਤ ਭਾਰੀ ।
ਪਿੰਜਰ ਕਰ ਦਿਖਲਾਈਆਂ ਹੱਡੀਂ, ਫ਼ੁਰਕਤ ਦੀ ਬੀਮਾਰੀ ।

---

1. ਅਸਰ 2. ਥਾਂ 3. ਪ੍ਰਭਾਵਸ਼ਾਲੀ 4. ਮਿੰਨਤ, ਹਾਜਤ 5. ਸਤਿਕਾਰ 6. ਗਿਣਤੀ ।

ਭਾਵੇਂ ਦਿਲਬਰ ਘਰ ਵਿਚ ਆਇਆ, ਦਰਦ ਫ਼ਿਰਾਕ ਸਤਾਇਆ।
ਮਿਲਿਆ ਯਾਰ ਨ ਮਿਲਿਆਂ ਜੇਹਾ, ਜਾਂ ਮਕ਼ਸੂਦ[1] ਨ ਪਾਇਆ।
ਵਾਹਵਾ ਦਿਲਬਰ ਘਰ ਵਿਚ ਵਸਦਾ, ਰਖਦਾ ਅਜੇ ਜੁਦਾਈ।
ਸੋਹਣੇ ਦੇ ਘਰ ਵਸਦੀ ਰਸਦੀ, ਵਾਹਵਾ ਅਜੇ ਪਰਾਈ।
ਉਹ ਨੇੜੇ ਤੇ ਇਹ ਵਿਚ ਦੂਰੀ, ਅਜੇ ਫ਼ਿਰਾਕ਼ ਜਲਾਈ।
ਪਾਸ ਹੋਂਦਾ ਜੇ ਹੱਥ ਨ ਆਵੇ, ਏਡਕ ਦਰਦ ਨ ਕਾਈ।
ਹਿਜਰ ਮਸੀਬਤ ਵਿਚ ਜ਼ੁਲੈਖ਼ਾ, ਦਰਦ ਝੱਲੇ ਸਿਰ ਭਾਰੇ।
ਕਰੇ ਕਬਾਬ ਬਿਰਹੋਂ ਦੇ ਸ਼ੁਅਲੇ, ਤੇ ਵਿਚ ਗ਼ਮ ਦੀ ਨਾਰੇ[2]।
ਇਕ ਦਿਲ ਤੇ ਦੋ ਨੈਣ ਰੂਹਾਂ ਤਿੰਨ[3], ਤਨ ਦੀਆਂ ਖ਼ਿਲਤਾਂ[4] ਚਾਰੇ।
ਪੰਜ ਹਵਾਸ[5] ਸਣੇ ਸ਼ਸ਼[6] ਰੋਦਾਹ[7], ਹਫ਼ਤ [8]ਤਬੀਈ ਕਾਰੇ[8]।
ਮਲ ਮਲ ਹੱਥ ਅਫ਼ਸੋਸ ਕਰੇਂਦੀ, ਵਗਦੇ ਨੈਣ ਫੁਵਾਰੇ।
ਖੁੱਲੇ ਵਾਲ ਪਏ ਗਲ ਰਹੰਦੇ, ਜ਼ਰਦ ਰਹਣ ਰੁਖ਼ਸਾਰੇ।

**ਦਾਈ ਦਾ ਹੋਸ਼ ਵੰਡਾਨਾ**

ਦਾਈ ਵੇਖ ਜ਼ੁਲੈਖ਼ਾ ਤਾਈਂ, ਅਰਜ਼ ਕਰੇ ਕਰ ਜ਼ਾਰੀ।
ਮਿਲਿਆ ਯਾਰ ਮੁਰਾਦਾਂ ਪਾਈਆਂ, ਹੁਣ ਕਿਆ ਹਾਲ ਖ਼੍ਵਾਰੀ।
ਦਿਲ ਦੀ ਆਸ ਪੁੰਨੀ ਸਭ ਤੇਰੀ, ਪਾਈਆਂ ਕੁਲ ਮੁਰਾਦਾਂ।
ਹੁਣ ਹੋ ਗਈਓਂ ਹਾਲ ਨਿਤਾਣੇ, ਕਿਹੜਿਆਂ ਵਿਚ ਫ਼ਸਾਦਾਂ।
ਮੈਂ ਤ੍ਰਿਹਾਈ ਲੱਭਾ ਤੈਨੂੰ, ਦਰਿਆ ਸ਼ਰਬਤ ਵਾਲਾ।
ਬੈਠ ਕਨਾਰੇ ਕਰੇਂ ਕਿਉਂ ਜ਼ਾਰੀ, ਆਖ ਸਣਾ ਕੁਝ ਹਾਲਾ।
ਤੂੰ ਪੈਦਲ ਵਿਚ ਜੰਗਲ ਜ਼ਖ਼ਮੀ, ਨਾਕ਼ਾ ਮਿਲੀ ਅਮਾਰੀ।
ਹੁਣ ਕਿਆ ਖ਼ੌਫ਼ ਦੁਰਾਡੇ ਰਾਹੋਂ, ਇਹ ਕਿਆ ਗਿਰਯਾਜ਼ਾਰੀ।
ਦੋ ਅੱਖੀਂ ਤੈਂ ਦਰਦੋਂ ਮਿਲੀਆਂ, ਹੁਣ ਉਹ ਉੱਘੜ ਆਈਆਂ।
ਅਜੇ ਨ ਉਹ ਗ਼ਮ ਗਇਆ ਦਿਲੇ ਥੀਂ, ਕੀ ਮਿਲੀਆਂ ਏਜ਼ਾਈਆਂ।
ਤ਼ੀਰ ਖੁੱਭਾ ਤੈਂ ਵਿਚ ਜਿਗਰ ਦੇ, ਤਾਲਿਆ ਪੁੱਟ ਕਢਾਇਆ।
ਮਿਲਿਆ ਜ਼ਖ਼ਮ ਵਿਹਾਈ ਮੁੱਦਤ, ਦਰਦ ਕਿਵੇਂ ਹੁਣ ਪਾਇਆ।
ਬਹਰ ਗ਼ਮਾਂ ਵਿਚ ਬਹੀਂ ਤਰਦੀ, ਹੱਥ ਕਿਸ਼ਤੀ ਤੁੱਧ ਆਈ।
ਹੁਣ ਕਿਉਂ ਗ਼ਰਕ ਰਹੀਉ ਵਿਚ ਜ਼ਾਰੀ, ਇਹ ਕਹੇ ਹਾਲ ਕਿਆ ਈ ?
ਤੂੰ ਬੀਮਾਰ ਬਿਰਹੋਂ ਦੇ ਜ਼ਖ਼ਮੀਂ, ਮਿਲਿਆ ਵੈਦ ਸਿਆਣਾ।
ਜਿਸ ਦਾਰੂ ਘਰ ਭਰੇ ਸ਼ਿਫ਼ਾਓਂ, ਤੁਧ ਕਿਉਂ ਹਾਲ ਰੰਜਾਣਾ।
ਤੂੰ ਭੁੱਖੀ ਵਿਚ ਇਸ਼ਕ ਉਜਾੜੇ, ਮਿਲਿਆ ਤਾਸ਼ ਤੁਆਮੋਂ।
ਹੁਣ ਬੇਸਬਰੀ ਹੋ ਕਿਉਂ ਰੋਵੇਂ, ਜ਼ਾਹਿਰ ਦੱਸ ਕਲਾਮੋਂ।

---

1. ਮਨ ਦੀ ਇੱਛਾ, ਮੁਰਾਦ 2. ਅਗਨੀ 3. ਹੈਵਾਨੀ. ਤਬਈ ਤੇ ਨਫ਼ਸਾਨੀ 4. ਦਮ ਖ਼ੂਨ, ਸਫ਼ਰਾ, ਬਲਗ਼ਮ ਤੇ ਸੌਦਾ 5. ਇੰਦਰੇ 6. ਛੇ 7. ਅੰਤੜੀਆਂ-ਅਸ਼ਰੀ, ਸਾਇਮ, ਦਕੀਕ, ਆਊਰ, ਕ਼ੂਤੂਨ ਤੇ ਮੁਸਤਕੀਮ) 8. ਸਤ ਕੁਦਰਤੀ ਸ਼ਕਤੀਆਂ-ਜਾਜ਼ਿਬਾ, ਹਾਜ਼ਿਮਾ, ਮਾਸਿਕਾ, ਦਾਇਆ, ਖ਼ਾਰਿਜਾ, ਲਾਮਿਸਾ, ਮੁਵਲਦਾ।

ਤਨ ਨੰਗੇ ਨੂੰ ਮਿਲੀਆਂ ਤੈਨੂੰ, ਰੇਸ਼ਮ ਥੀਂ ਪੋਸ਼ਾਕਾਂ ।
ਹੁਣ ਕਹ ਕਿਉਂ ਦੋ ਅੱਖੀਂ ਜ਼ਾਰੋਂ, ਵਹਣ ਧੀਏ ਨਮਨਾਕਾਂ[1] ।
ਜਲਦੀ ਧੁੱਪ ਹਿਜਰ ਦੀ ਵਿੱਚੋਂ, ਵੜੀਓਂ ਵਿੱਚ ਮਹੱਲਾਂ ।
ਹੁਣ ਫ਼ਰਮਾ ਕਰੇਂ ਕਿਉਂ ਜ਼ਾਰੀ, ਅੰਦਰ ਕਿਹੜਿਆਂ ਸੱਲਾਂ ।
ਵਲ ਮੰਜ਼ਿਲ ਮਕ਼ਸੂਦੇ ਟੁਰੀਓਂ, ਤਾਜ਼ੀ[2] ਦੀ ਅਸਵਾਰੀ ।
ਬੇਦਿਲ ਹੋ ਕਰੇਂ ਕਿਉਂ ਜ਼ਾਰੀ, ਜ਼ਾਹਿਰ ਦੱਸ ਪਿਆਰੀ ।
ਤੂੰ ਵਿਚ ਕੈਦ ਗ਼ਮਾਂ ਦੇ ਹੁਜਰੇ, ਦਿੱਤੀ ਬਖ਼ਤ ਖ਼ਲਾਸੀ ।
ਕਰ ਖ਼ੁਸ਼ੀਆਂ ਕਿਉਂ ਗ਼ਮ ਵਿਚ ਡੁੱਬੀ, ਏਹ ਕਿਆ ਹਾਲ ਉਦਾਸੀ ।
ਇਸ਼ਕੇ ਪੰਧ[3] ਇਕੱਲੀ ਪਈਓਂ, ਮਿਲਿਆ ਸਾਥ ਚੰਗੇਰਾ ।
ਅਜੇ ਤਸੱਲੀ ਸਬਰ ਨ ਕਰਦਾ, ਦੱਸ ਕਿਵੇਂ ਦਿਲ ਤੇਰਾ ।
ਅੱਗ ਗ਼ਮਾਂ ਦੀ ਤਪਦੀ ਤੈਂ ਦਿਲ, ਨਹਰ ਖੁੱਲ੍ਹੀ ਦਰਿਆਓਂ ।
ਆਹੀਂ ਗਰਮ ਗਈਆਂ ਕਿਉਂ ਨਾਹੀਂ, ਠੰਢੀ ਆਬ ਹਵਾਓਂ ।
ਗੁਰਗ ਫ਼ਿਰਾਕੋਂ ਮਿਲੀ ਖ਼ਲਾਸੀ, ਵੜੀਓਂ ਮੰਜ਼ਿਲ-ਗਾਹੇ[4] ।
ਸ਼ੁਕਰਾਨੇ ਦਾ ਵੇਲਾ ਤੇਰਾ, ਕਿਵੇਂ ਜਲੇਂ ਵਿਚ ਅ ਹੇ ।

## ਜਵਾਬ ਜ਼ੁਲੈਖ਼ਾ

ਕਹੇ ਜ਼ੁਲੈਖ਼ਾ ਸੁਣ ਲੈ ਬੁੱਢੀ, ਮੇਰੀ ਗਿਰਯਾਜ਼ਾਰੀ ।
ਜੋ ਮੁਸ਼ਕਿਲ ਸਿਰ ਮੇਰੇ ਵਰਤੀ, ਆਖ ਸੁਣਾਵਾਂ ਸਾਰੀ ।
ਮੈਂ ਤਰਹਾਈ ਲੱਭਾ ਮੈਨੂੰ, ਦਰਿਆ ਸ਼ਰਬਤ ਵਾਲਾ ।
ਲਾਵਾਂ ਵਾਹ ਨ ਪਾਵਾਂ ਕ਼ਤਰਾ, ਏਹੀ ਦਰਦ ਕੋਸ਼ਾਲਾ ।
ਮੈਂ ਪੈਦਲ ਵਿਚ ਜੰਗਲ ਜ਼ਖ਼ਮੀ, ਨਾਕ਼ਾ ਮਿਲੀ ਅਮਾਰੀ ।
ਨ ਚੜ੍ਹ ਸਕਾਂ ਪੇਸ਼ ਨ ਜਾਵੇ, ਏਹਾ ਮੁਸ਼ਕਿਲ ਭਾਰੀ ।
ਦੋ ਅੱਖੀਂ ਮੈਂ ਦਰਦੋਂ ਮਿਲੀਆਂ, ਹੁਣ ਉਹ ਉੱਘੜ ਆਈਆਂ ।
ਪਰ ਬੇਨੂਰ ਨ ਦਿੱਸੇ ਕਾਈ, ਆਸਾਂ ਤੋੜ ਗਵਾਈਆਂ ।
ਤੀਰ ਖੁੱਬਾ ਮੈਂ ਵਿੱਚ ਜਿਗਰ ਦੇ, ਤਾਲਿਅ ਪੁੱਟ ਕਢਾਇਆ ।
ਮਿਲਿਆ ਜ਼ਖ਼ਮ ਮੱਖੀ ਪੁਰ ਜ਼ਹਰੋਂ ਰਹੀ ਵਿੱਚੇ ਦੁਖ ਪਾਇਆ ।
ਬਹਰ-ਗ਼ਮਾਂ ਵਿਚ ਬਾਹੀਂ ਤਰਦੀ, ਮੈਂ ਕਿਸ਼ਤੀ ਹੱਥ ਆਈ ।
ਘੁੰਮਣ ਘੇਰ ਦੁੱਖਾਂ ਦੇ ਫਾਥੀ, ਹੁਣ ਵਾਹ ਪੇਸ਼ ਨ ਕਾਈ ।
ਮੈਂ ਬੀਮਾਰ ਬਿਰਹੋਂ ਦੀ ਜ਼ਖ਼ਮੀ, ਮਿਲਿਆ ਵੈਦ ਸਿਆਣਾ ।
ਮਿੰਨਤ ਕਰਾਂ ਦਵਾ ਨ ਦੇਵੇ, ਕਾਰ ਕਰਾਂ ਮਨ ਭਾਣਾ ।
ਮੈਂ ਭੁੱਖੀ ਵਿਚ ਇਸ਼ਕ ਉਜਾੜੇ, ਮਿਲਿਆ ਤਾਸ਼ ਤੁਆਮੋਂ[5] ।
ਲੁਕ਼ਮਾ ਚਾ ਨ ਖਾਵਣ ਦੇਵੇ, ਸ਼ਾਰਿਆ[6] ਹੁਕਮ ਹਰਾਮੋਂ ।

---

1. ਸੇਜਲ 2. ਘੋੜੇ 3. ਰਾਹ 4. ਜਗ੍ਹਾ, ਪੜਾਉ, 5. ਰੋਟੀ ਨਾਲ ਭਰਿਆ ਥਾਲ 6. ਇਸਲਾਮੀ ਮਰਿਆਦਾ ਦਾ ਪਾਂਧੀ ।

ਤਨ ਨੰਗੇ ਨੂੰ ਮਿਲੀਆਂ ਮੈਨੂੰ, ਰੇਸ਼ਮ ਥੀਂ ਪੋਸ਼ਾਕਾਂ ।
ਜਿਸ ਵਿਚ ਖ਼ਾਰ[1] ਵਿੰਨ੍ਹੇ ਪੁਰ ਕਰਕੇ, ਉਸਤਾਦਾਂ ਚਾਲਾਕਾਂ ।
ਜਲਦੀ ਧੁੱਪ ਹਿਜਰ ਦੀ ਵਿੱਚੋਂ, ਵੜੀ ਆਂ ਵਿਚ ਮਹੱਲਾਂ ।
ਲਾਟਾਂ ਅੱਗ ਬਿਰਹੋਂ ਦੀਆਂ ਜਿੱਥੇ, ਝੋਕ ਦਿਖਾਵਣ ਝੱਲਾਂ ।
ਵੱਲ ਮੰਜ਼ਿਲ ਮਕਸੂਦੇ ਟੁਰੀਆਂ, ਤਾਜ਼ੀ ਦੀ ਅਸਵਾਰੀ ।
ਨਹੀਂ ਲਗਾਮ ਮੇਰੇ ਵਿਚ ਕਾਬੂ, ਤਾਜ਼ੀ [2]ਤੁੰਦ ਤਰਾਰੀ[2] ।
ਮੈਂ ਵਿਚ ਕੈਦ ਗ਼ਮਾਂ ਦੇ ਹੁਜਰੇ, ਦਿੱਤੀ ਬਖ਼ਤ ਖ਼ਲਾਸੀ ।
ਬੇੜੀਆਂ ਪੈਰ ਓਵੇਂ ਹੱਥ-ਕੜੀਆਂ, ਵਾਟ ਲੰਮੀ ਦਮ ਜਾਸੀ ।
ਇਸ਼ਕੇ ਪੰਧ ਇਕੱਲੀ ਪਈਆਂ, ਮਿਲਿਆ ਸਾਥ ਚੰਗੇਰਾ ।
ਦੂਰ ਘਰੋਂ ਸੁਟ ਵਾਟ ਦੁਰਾਡੀ, ਏਹਾ ਪਇਆ ਲੁਟੇਰਾ ।
ਅੱਗ ਗ਼ਮਾਂ ਦਿਲ ਤਪਦੀ ਮੈਂ ਵਲ, ਨਹਰ ਖੁੱਲੀ ਦਰਿਆਓਂ ।
ਬਚੀਂ ਅਗੋਂ ਇਸ ਨਹਰ ਰੁੜ੍ਹਾਈ, ਲਹਰ ਕਹਰ ਧਰ ਦਾਓਂ ।
ਗੁਰਗ ਫ਼ਿਰਾਕੋਂ ਮਿਲੀ ਖ਼ਲਾਸੀ, ਵੜੀਆਂ ਮੰਜ਼ਿਲ-ਗਾਹੇ ।
ਹੁਣ ਦਿਲਬਰ ਦੀ ਬੇਪਰਵਾਹੀ, ਸ਼ੇਰ ਪਇਆ ਵਿਚ ਰਾਹੇ ।
ਏਹਾ ਹਾਲ ਮੇਰਾ ਵਿੱਚ ਦਰਦਾਂ, ਯੂਸੁਫ਼ ਥੀਂ ਵਰਤਾਰਾ ।
ਮੈਂ ਕੁਰਬਾਨ ਇਸ ਖ਼ਬਰ ਨ ਕਾਈ, ਹਰਦਮ ਰਹੇ ਨਿਆਰਾ ।
ਮੈਂ ਦੇਖਾਂ ਝੁਕ ਉਸ ਦੀਆਂ ਅੱਖੀਂ, ਉਹ ਨ ਨਜ਼ਰ ਉਲਾਰੇ ।
ਮੈਂ ਹਰ ਵਕਤ ਤਲਬ[3] ਵਿੱਚ ਭੌਂਦੀ, ਉਹ ਬੇਖ਼ਬਰ ਗੁਜ਼ਾਰੇ ।
ਮੈਂ ਹੋ ਪਾਸ ਕਰਾਂ ਸੌ ਆਹੀਂ, ਉਹ ਕੰਨੀਂ ਰੂੰ ਪਾਵੇ ।
ਮੈਂ ਬੈਠਾਂ ਕਰ ਚਸ਼ਮ ਮੁਕਾਬਿਲ, ਉਹ ਓਥੋਂ ਉੱਠ ਜਾਵੇ ।
ਲੱਖ ਲੱਖ ਵਾਰ ਕਰਾਂ ਮੈਂ ਵਾਰੀ, ਉਹ ਨ ਕਦੇ ਬੁਲਾਵੇ ।
ਜੇ ਹੱਸ ਕਰਾਂ ਇਸ਼ਾਰਤ ਗੁੱਝੀ, ਉਸਨੂੰ ਭਲੀ ਨ ਭਾਵੇ ।
ਜੇ ਮਗਰੇ ਮੈਂ ਅੰਦਰ ਜਾਵਾਂ, ਉਹ ਮੁੜ ਬਾਹਿਰ ਆਵੇ ।
ਆਹੀਂ ਗਰਮ ਕੱਢਾਂ ਜੇ ਰੋ ਰੋ, ਕੁਝ ਨ ਅਸਰ ਦਿੱਸਾਵੇ ।
ਮੈਂ ਹੋਈ ਅਨਹੋਈ ਉਸਨੂੰ, ਫ਼ਰਕ ਨ ਜਾਪੇ ਕੋਈ ।
ਰਮਜ਼ੋਂ[4] ਕਰਾਂ ਸਵਾਲ ਵਸਲ ਦਾ, ਹਰਗਿਜ਼ ਮਿਲੇ ਨ ਢੋਈ ।
ਬੇਪਰਵਾਹ ਮਹਬੂਬ ਤੱਤੀ ਦਾ, ਆਤਿਸ਼ ਵਾਂਗ ਤਪਾਵੇ ।
ਬਲਦੀਆਂ ਲਾਟਾਂ ਅੱਖੀਂ ਵੇਖੇ, ਘੱਤ ਨ ਆਪ ਬੁਝਾਵੇ ।
ਸੱਚ ਪੁੱਛੇ ਤਾਂ ਆਪਣੀ ਹੱਥੀਂ, ਪਕੜ ਅਲੰਬਾ ਲਾਵੇ ।
ਜਾਂ ਮੈਂ ਜਲਾਂ ਬਲਾਂ ਉਹ ਮੈਥੀਂ, ਆਪਣਾ ਆਪ ਬਚਾਵੇ ।
ਮੈਂ ਰੁੜ੍ਹਦੀ ਨੂੰ ਠਾਠ ਬਿਰਹੋਂ ਦੀ, ਕਦੇ ਨ ਬੰਨੇ ਲਾਵੇ ।
ਧੱਕ ਘੱਤੇ ਵਿੱਚ ਡੂੰਘੇ ਵਹਣੀਂ, ਆਪ ਪਿਛਾਂ ਹਟ ਜਾਵੇ ।

---

1. ਕੰਡੇ 2. ਅਥਰਾ ਤੇ ਤੇਜ਼ 3. ਢਭ 4. ਸੰਕੇਤਕ ਢੰਗ ਨਾਲ ।

ਆਪ ਰਹੇ ਦੁੱਖ ਦਰਦੋਂ ਖ਼ਾਲੀ ਮੇਰੀ ਜਾਨ ਜਲਾਵੇ।
ਐਸੀ ਅੱਗ ਲਗਾਵੇ ਚੋਰੀ, ਨ ਧੂੰਆਂ ਦਿੱਸ ਆਵੇ।
ਮੈਂ ਆਜਿਜ਼ ਦਾ ਹਾਲ ਨਿਤਾਣਾ, ਵੇਖ ਨ ਤਰਸ ਲਿਆਵੇ।
ਉਸਦੀ ਨਜ਼ਰ ਉੱਚੀ ਮੈਂ ਨੀਵੀਂ, ਜ਼ਰਾ ਉਸ ਤਰਸ ਨ ਆਵੇ।
ਨ ਮੈਂ ਅੰਦਰ ਨਜ਼ਰ ਸਮਾਂਦੀ, ਕਦੇ ਨ ਮੈਂ ਵੱਲ ਵੇਖੇ।
ਉਸਦਾ ਸਭ ਥੀਂ ਸ਼ਾਨ ਉੱਚੇਰਾ, ਮੈਂ ਆਜਿਜ਼ ਕਿਸ ਲੇਖੇ।

**ਦਾਈ ਦਾ ਮਸ਼ਵਰਾ**

ਸੁਣ ਦਾਈ ਭਰ ਅੱਖੀਂ ਪਾਣੀ, ਪੱਟਾਂ ਤੇ ਹੱਥ ਮਾਰੇ।
ਬੁੱਟ ਨੰਗੇ ਕਰ ਦੰਦੋਂ ਖ਼ਾਲੀ, ਧਾੜੋਂ ਧਾੜ ਪੁਕਾਰੇ।
ਮੈਂ ਕੁਰਬਾਨ ਬੱਚੀ ਤੂੰ ਕੇਹੀ, ਇਸ਼ਕ ਮੁਸੀਬਤ ਪਾਈ।
ਅਜੇ ਮੁਰਾਦੋਂ ਖ਼ਾਲੀ ਰਹੀਓਂ, ਦੌਲਤ ਡੋਬ ਗਵਾਈ।
ਵਿੱਚ ਕਜ਼ੀਆਂ ਉਮਰ ਗਵਾਈ, ਛੋੜ ਵਲਾਇਤ ਆਈ।
ਮਿਲਿਆ ਯਾਰ ਰਹੀ ਵਿੱਚ ਘਰਦੇ, ਓਹਾ ਅਜੇ ਜੁਦਾਈ।
ਵਲ ਦੱਸਾਂ ਮੈਂ ਕਰ ਕੁਝ ਹੀਲਾ[1], ਅਜੇ ਜਵਾਨੀ ਵੇਲਾ।
ਕੁੰਡਲ ਜ਼ੁਲਫ਼ ਫਾਹ ਵਿੱਚ ਦਿਲ ਦੇ, ਨਾਜ਼ ਅੱਖੀਂ ਘੱਤ ਸੇਲਾ।
ਸੁਣ ਇਹ ਗੱਲ-ਜ਼ੁਲੈਖ਼ਾ ਰੋ ਰੋ, ਆਹ ਭਰੇ ਫ਼ਰਮਾਵੇ।
ਕੁੰਡਲ ਜ਼ੁਲਫ਼ ਫਾਹ ਵਿੱਚ ਦਿੱਲ ਦੇ, ਨਾਜ਼ ਅੱਖੀਂ ਘੱਤ ਸੇਲਾ।
ਦਾਈ ਕਹੇ ਜਮਾਲ ਜੋ ਤੇਰਾ, ਪੰਛੀਆਂ ਮੋਹ ਡਿਗਾਵੇ।
ਉਹ ਜਵਾਨ ਜਵਾਨੀ ਭਰਿਆ, ਕਿਉਂ ਵਿੱਚ ਵੱਸ ਨ ਆਵੇ।
ਕਹੇ ਜ਼ੁਲੈਖ਼ਾ ਉਹ ਕਦਾਈਂ, ਨਜ਼ਰ ਨ ਕਰੇ ਉਤਾਹਾਂ।
[2]ਅਹਲਿ-ਜਮਾਲਾਂ[2] ਤੇ ਬਦ-ਸ਼ਕਲਾਂ, ਧਰੇ ਨ ਵਿੱਚ ਨਿਗਾਹਾਂ।
ਨ ਉਹ ਦੇਖੇ ਸੋਹਣੀਆਂ ਸ਼ਕਲਾਂ, ਨ ਬਦਸ਼ਕਲਾਂ ਤਾਈਂ।
ਬਾਝ ਆਵਾਜ਼ ਪਛਾਣ ਨ ਕਰਦਾ, ਮੈਂ ਤੈਂ ਵਿੱਚ ਕਦਾਹੀਂ।
ਦਾਈ ਕਹੇ ਫ਼ਰੇਬ ਬਹੁਤੇਰੇ, ਅਕਲਾਂ ਥੀਂ ਪੁਰ ਖ਼ਾਨੇ।
ਤੀਰਿ-ਸੁਖ਼ਨ[3] ਕੁਝ ਮਾਰ ਅਜੇਹਾ, ਵੱਜੇ ਤਲਬ ਨਿਸ਼ਾਨੇ।
ਮਰਦਾਂ ਨੂੰ ਪਤਿਆਵਣ ਸੌਖਾ, ਮੂਲ ਨ ਕਰ ਕੋਤਾਹੀ[4]।
ਵਲ ਵਲ ਕੇ ਵੱਟ ਚਾੜ੍ਹ ਦੋ ਜ਼ੁਲਫੀਂ, ਪਾ ਉਸ ਦੇ ਗਲ ਫਾਹੀ।
ਕਹੇ ਜ਼ੁਲੈਖ਼ਾ ਕਮਲੀ ਬੁੱਢੀ, ਨ ਕਰ ਬਾਤ ਅਗਾਹਾਂ।
ਉਸਦਾ ਹਾਲ ਅਕਲ ਥੀਂ ਬਾਹਿਰ, ਮੈਂ ਲਾ ਥੱਕੀ ਵਾਹਾਂ।
ਤੇ ਮੈਂ ਤੇਰੇ ਕਹਣੇ ਬਾਝੋਂ, ਜ਼ੁਲਫਾਂ ਨੂੰ ਵਲ ਪਾਏ।
ਤੀਰ ਸੁਖ਼ਨ ਦੇ ਸਿੱਧੇ ਕਰ ਕਰ, ਉਸ ਵੱਲ ਬਹੁਤ ਵਗਾਏ।

1. ਚਾਰਾ 2. ਸੋਹਣਿਆ (ਨੂੰ) 3. ਗੱਲ ਰੂਪੀ 4. ਢਿੱਲ।

ਨ ਮੇਰੇ ਵਲ ਜ਼ੁਲਫ਼ਾਂ ਵਾਲੇ, ਵਲ ਵਿੱਚ ਯਾਰ ਲਿਆਏ ।
ਤੇ ਉਹ ਤੀਰ ਸੁਖ਼ਨ ਦੇ ਮੇਰੇ, ਤੋੜ ਹਵਾ ਉਡਾਏ ।
ਉਸਦੀ ਨਜ਼ਰ ਜਹਾਨੋਂ[1] ਉੱਚੀ, ਕਦ ਪਤਿਆਇਆ ਜਾਏ ।
ਜਾਹ ਕਿਵੇਂ ਕਰ ਮਿੰਨਤ-ਜ਼ਾਰੀ[2], ਵਲ ਤੇਰੇ ਵਿਚ ਆਵੇ ।
ਮੇਲ ਮੈਨੂੰ ਮੈਂ ਮਰਦੀ ਜਾਂਦੀ, ਕਿਵੇਂ ਮੇਰਾ ਦੁਖ ਜਾਵੇ ।
ਮੈਂ ਰੁੜ੍ਹਦੀ ਨੂੰ ਆਖ ਕਿਵੇਂ ਉਹ, ਪਕੜ ਲਗਾਵੇ ਬੰਨੇ ।
ਜੇ ਹੁਣ ਤੇਰੀ ਅਰਜ਼ ਨ ਮੰਨੇ, ਦਰਦ ਮੇਰਾ ਦਿਲ ਭੰਨੇ ।
ਦਾਈ ਜੋਸ਼ ਗ਼ਜ਼ਬ ਕਰ ਉੱਠੀ, ਹੁਣ ਵੇਖਾਂ ਨਾ ਮੰਨੇ ।
ਮੇਲ ਦਿਆਂ ਮੈਂ ਕਾਰੇਹਾਰੀ, ਮਰ ਮਰ ਜਾਹ ਨ ਰੰਨੇ ।

1. ਦੁਨੀਆਂ ਨਾਲੋਂ 2. ਤਰਲਾ ।

## ਦਾਈ ਦੀ ਚਾਰਾਜ਼ੋਈ

### ਦਰ ਸਿਫ਼ਤਿ ਦਾਈ

ਨਵੀਂ ਚੁੜੇਲ ਪੁਰਾਣੀ ਆਫ਼ਤ, ਤਨ ਹਲਕਾ ਰਗ ਭਾਰੀ ।
ਦੋਹਰਾ ਕੱਦ ਇਕਹਰਾ ਚੰਮੜਾ, ਮੁੱਠ ਕੁ ਦੇਹੀ ਸਾਰੀ ।
ਤਨ ਪੀਲਾ ਤੇ ਨੀਲੀਆਂ ਨਾੜੀਂ, ਝਾਟੇ ਤੇ ਚਿਟਿਆਈ ।
ਭਰੀ ਫ਼ਰੇਬੋਂ ਖ਼ਾਲੀ ਜ਼ੋਰੋਂ, ਤਾਕਤ ਬਦਨ ਨ ਰਾਈ ।
ਉਮਰ ਬੜੀ ਤੇ ਆਸ ਛੁੱਟੇਰੀ, ਕਦਮ ਨਿੱਕੇ ਦਮ ਲੰਮੇ ।
ਵਾਲ ਸਿੱਧੇ ਤੇ ਵਿੰਗੀਆਂ ਹੱਡੀਂ, ਬੇਵਸ ਜੋੜ ਨਿਕੰਮੇ ।
ਉੱਚੇ ਹਡ ਤੇ ਨੀਵੀਂਆਂ ਗਲ੍ਹਾਂ, ਤਨ ਮਨਕੂਸ਼[1] ਜਰੀਦਾ[2] ।
ਪੁਰ ਵੱਲ ਵਾਂਗ ਤੁਕਲੇ ਕਾਮਤ[3], ਪਰ ਵਿਚ [4]ਚਿਕਨ ਕਸ਼ੀਦਾ[4] ।
ਸਰਬ[5] ਸ਼ਿਫ਼ਾਕ[6] ਮਿਰਾਕ[7] ਤੇਹਾਂ ਨੇ, ਪਟ ਅਗਾੜੀ ਧਰਿਆ ।
ਮਕਰੋਂ ਦੁਨੀਆਂ ਨੂੰ ਲੁੱਟ ਖਾਧਾ, ਤੇ ਅਜੇ ਭਰਤ ਨ ਭਰਿਆ ।
ਝਿੰਮਣੀਆਂ ਦਾ ਵਾਲ ਨ ਕੋਈ, ਭਵਾਂ ਭਵਾਈਆਂ ਹੋਈਆਂ ।
ਦਾਗ ਸਿਆਹੋਂ ਦੋਵੇਂ ਅੱਖੀਂ, ਖੁੰਬ ਚੜ੍ਹਾਈਆਂ ਹੋਈਆਂ ।
ਛੱਲੇ ਦਾਰ ਦੋਵੇਂ ਲਬ ਸੁੱਕੇ, ਘੁਸੜ ਵੜੇ ਵਿਚ ਬੁੱਟਾਂ ।
ਪੀਰੀ ਜ਼ੁਅਫ਼ ਚੜ੍ਹਾਈਆਂ ਫ਼ੌਜਾਂ, ਦੰਦ ਗਏ ਵਿਚ ਲੁੱਟਾਂ ।
ਗਰਦਨ ਟੋਏ ਅੱਗੋ ਪਿੱਛੇ, ਕਦਰ ਵਗਾਈ ਹੋਈ ।
ਝੁਲ ਬੁਢੇਪੇ ਨੇ ਵਿਚ ਚਿਹਰੇ, ਗਰਦ ਉਡਾਈ ਹੋਈ ।
ਮਾਸ ਪੁਰਾਣੇ ਕਾਗਜ਼ ਵਾਲੀ, ਸੂਰਤ ਪਾਈ ਹੋਈ ।
ਪਸਲੀਆਂ ਦੀ ਦੋਹੀਂ ਤਰਫ਼ੀਂ, ਮਿਸਤਰ[8] ਲਾਈ ਹੋਈ ।
ਪਿੰਜਰ ਛਾਤੀ ਮਨਜਰ[9] ਕਾਤੀ[10], ਹੱਸ ਗਲੇ ਦਾ ਖੋਰਾ ।
ਠੋਡੀ ਭੋਡੀ ਰੋਡੀ ਬੋਡੀ, ਤੇ ਵਿਚ ਉਜ਼ਰ ਨ ਭੋਰਾ ।
ਦੋ ਪਿਸਤਾਨ ਵੱਡੇਰੀਆਂ ਮਸ਼ਕਾਂ, ਆਬ ਨਿਚੋੜੇ ਹੋਏ ।
ਇਕ ਰੁਗ ਸ਼ਿਕਮੇ[11] ਹੇਠਾਂ ਧਸਿਆ, ਤੂੰਬੇ ਤੋੜੇ ਹੋਏ ।
ਕੰਨ ਨਿੰਬੂ ਦੀਆਂ ਛਿੱਲਾਂ ਵਰਗੇ, ਨੱਕ ਸੁੱਕਾ ਸੁੱਕ ਕਾਲਾ ।
ਤੰਗ ਮੱਥਾ ਮੂੰਹ ਹੱਦੋਂ ਖੁਲਾ, ਜਿਸ ਵਿਚ ਜੀਭ ਨਵਾਲਾ ।
ਦਾੜ੍ਹਾਂ ਦਾ ਕੁਝ ਪਤਾ ਨਿਸ਼ਾਨੀ, ਲਭਦਿਆਂ ਹੱਥ ਨ ਆਵੇ ।
ਜੀਭ ਹੱਲੇ ਜਿਉਂ ਵਿਚ ਸੁਰਾਖ਼ੇ, ਚੂਹਾ ਪੂਸ਼ ਹਿਲਾਵੇ ।
ਸਣ ਰੁਖਸਾਰ ਲਬਾ ਮੂੰਹ ਜਾਪੇ, ਛੱਪੜ ਸੁੱਕਾ ਹੋਇਆ ।
ਯਾ ਆਸੀ[12] ਤੇ ਵਕਤ ਨਜ਼ਾ[13] ਦਾ, ਗੋਇਆ ਢੁੱਕਾ ਹੋਇਆ ।

---

1. ਚਿੱਤਰ ਬਣੇ ਹੋਏ 2. ਲਿਖਤ ਵਿਚ ਚੜ੍ਹਿਆ ਹੋਇਆ 3. ਕੱਦ, ਸਰੀਰ 4. ਕਢਾਈ ਵਾਲਾ ਇਕ ਪ੍ਰਕਾਰ ਦਾ ਕਪੜਾ 5. ਪਤਲੀ ਚਰਬੀ 6. ਉਹ ਪਰਦਾ ਜਿਹੜਾ ਪੇਟ ਦੀਆਂ ਅੰਤੜੀਆਂ ਦੇ ਇਰਦ ਗਿਰਦ ਹੁੰਦਾ ਹੈ 7. ਤਿਲੀ ਦਾ ਪਰਦਾ ਜਿਹੜਾ ਪੇਟ ਦੇ ਉਪਰਲੇ ਚਮੜੇ ਦੇ ਹੇਠਾਂ ਹੁੰਦਾ ਹੈ 8. ਪੈਮਾਨਾ 9. ਖਿੱਚੀ ਹੋਈ 10. ਛੁਰੀ 11. ਪੇਟ 12. ਗੁਨਾਹਗਾਰ 13. ਮਰਨ ਵੇਲਾ ।

ਉਂਗਲੀਆਂ [1]ਕਫ਼-ਦਸਤਾਂ ਅੰਦਰ, ਕਿੱਲੀਆਂ ਠੁਕੀਆਂ ਹੋਈਆਂ ।
ਕੁੱਠ ਬਗ਼ਲਾਂ ਵਿੱਚ ਬੰਨ੍ਹ ਮੁਵਾਤੇ, ਬਾਹਾਂ ਝੁਕੀਆਂ ਹੋਈਆਂ ।
ਗੋਡੇ ਗੰਢਾਂ ਗਿੱਟੇ ਮਟਕੇ, ਖੁੱਚਾਂ ਡੂੰਘ ਖਵਾਨੀ ।
ਕੁੱਬਾ ਲੁੱਟ ਨੱਕੋੜਾ ਚੋੜਾ, ਇਲਤੀ[2] ਰੰਨ ਸ਼ੈਤਾਨੀ ।
ਕਮਰ ਮੁੱਟੇਰੀ ਸਾਕ[3] ਛੁਟੇਰੀ, ਮੋਟੀ ਧੌਣ ਬਹੁਤੇਰੀ ।
ਸਿਰੀ ਪਜੇਰੀ ਨਿਰੀ ਲੁੱਟੇਰੀ, ਮਕਰੋਂ ਜਮ੍ਹਾਂ[4] ਅੰਧੇਰੀ ।
ਸਿਰ ਹਿੱਲੇ ਤੇ ਪੈਰੋਂ ਡੋਲੇ, ਕ਼ਦਮ ਨ ਪਵੇ ਟਿਕਾਣੇ ।
ਜਾਂ ਬੋਲੇ ਸੌ ਵਲਾਂ ਛਲਾਂ ਦਾ, ਹੜ੍ਹ ਵਗ ਪਵੇ ਧਿੰਗਾਣੇ ।
ਦੋਵੇਂ ਵੀਣੀਆਂ ਵਿਚ ਆਸਤੀਨਾਂ[5], ਮੱਛਲੀਆਂ ਤਲੀਆਂ ਹੋਈਆਂ ।
ਬੈਠੀ ਦੇ ਦੋ ਜ਼ਾਨੂੰ[6] ਦਿੱਸਣ, ਗਿਰੜਾਂ ਝਲੀਆਂ ਹੋਈਆਂ ।
ਬੁੱਟ ਦੰਦਾਂ ਵਿਚ ਕਾਲੋਂ ਡੋਰੇ, ਬੱਤੀਆਂ ਵਲੀਆਂ ਹੋਈਆਂ ।
ਨਾੜਾਂ ਬ਼ਦਨ ਦਿਸਾਵਣ ਜ਼ਾਹਿਰ, ਰੱਸੀਆਂ ਵਲੀਆਂ ਹੋਈਆਂ ।
ਪੁਰ ਪੁਰ ਬਲਗ਼ਮ ਨਾਲ ਬਦਨ ਵਿਚ, ਹੱਡੀਆਂ ਪਲੀਆਂ ਹੋਈਆਂ ।
ਚਾਰੇ ਖ਼ਿਲਤਾਂ ਸਿੱਕੇ ਵਾਂਗੂ, ਰਲ ਮਿਲ ਖਲੀਆਂ ਹੋਈਆਂ ।
ਰੋਗ ਸਬਲ[7] ਥੀਂ ਪਾਣੀ ਰਿਸ ਰਿਸ, ਅੱਖੀਂ ਗਲੀਆਂ ਹੋਈਆਂ ।
ਪਿਸਤਾਨਾਂ ਦੇ ਸਿਰ ਦੀਆਂ ਨੋਕਾਂ, ਭੇਡਾਂ ਅਲੀਆਂ ਹੋਈਆਂ ।
ਜੋਸ਼ ਜਵਾਨੀ ਵਾਲੀਆਂ ਚਮਕਾਂ, ਘੱਟੇ ਰਲੀਆਂ ਹੋਈਆਂ ।
ਸਰਦੀ ਗਰਮੀ ਚਖ ਜ਼ਮਾਨਿਓਂ, ਰਮਜ਼ਾਂ ਛਲੀਆਂ ਹੋਈਆਂ ।
ਇਹ ਦੁਨੀਆ[8] ਦੀ ਸੂਰਤ ਪੂਰੀ, ਘੁੰਡ ਚੜ੍ਹਾਈ ਹੋਈ ।
ਅਬਰੇਸ਼ਮ ਦੇ ਨਾਲ ਲਿਬਾਸਾਂ, ਸ਼ਕਲ ਛੁਪਾਈ ਹੋਈ ।
ਜ਼ਾਹਿਰ ਇਹ ਤੇ ਅੰਦਰ ਵਾਰੋਂ, ਪੁਰ ਮਕਰਾਂ ਦੀ ਥੈਲੀ ।
ਵਿੱਚ ਜਹਾਨ ਓਹਾ ਉਸ ਭਾਵੇ, ਜਿਵ ਮਜਨੂੰ ਨੂੰ ਲੈਲੀ ।
ਇਹ ਦਾਈ ਜਿਸ ਸਿਫ਼ਤ ਏਹਾ ਈ, ਉਠ ਟੁਰੀ ਸਿਰ ਹਿਲਦੇ ।
ਯਾਰ ਮਿਲਾਵਾਂ ਪੂਰੀਆਂ ਪਾਵਾਂ, ਜ਼ਖਮ ਗਵਾਵਾਂ ਦਿਲਦੇ ।
ਬੈਠ ਜ਼ੁਲੈਖਾ ਰਾਜ਼ੀ ਬਾਜ਼ੀ, ਯੂਸੁਫ਼ ਆਣ ਮਿਲਾਵਾਂ ।
ਸਰਕਸ਼ੀਓਂ[9] ਅੱਜ ਤੋਬਾ ਕਰਸੀ, ਕਰਕੇ ਨਰਮ ਵਿਖਾਵਾਂ ।
ਮੈਂ ਭੀ ਹਾਂ ਕੁਝ ਤੈਨੂੰ ਮਾਲਮ, ਮੈਂ ਅਪ੍ਰਾਧਣ ਭਾਰੀ ।
ਘਾਗੇਹਾਰੀ ਕਾਰੇਹਾਰੀ, ਸਿਹਤ ਹਾਂ ਬੀਮਾਰੀ
ਯੂਸੁਫ਼ ਪਾਸ ਗਈ ਜਾ ਬੈਠੀ, ਮੈਂ ਵਾਰੀ ਫ਼ਰਜ਼ੰਦਾ ।
ਮੈਂ ਕੁਰਬਾਨ ਬਣਾਵਨ ਹਾਰਿਓਂ, ਤੂੰ ਜਿਸਦਾ ਹੈਂ ਬੰਦਾ ।

---

1. ਹੱਥੇਲੀ 2. ਐਬਾਂ ਵਿੱਚ 3. ਪਿੰਡਲੀ 4. ਉੱਕਾ ਹੀ 5. ਬਾਹਾਂ 6. ਗੋਡੇ 7. ਅੱਖਾਂ ਦੇ ਕੁਕਰੇ 8. ਦਨਾਯਤ, ਕਮੀਨਗੀ 9. ਆਕੀ ਹੋਣ ਤੋਂ ।

ਤਾਕ਼ਤ ਅਕ਼ਲ ਕ਼ਿਆਸੋਂ ਬਾਹਿਰ, ਤੇਰਾ ਹੁਸਨ ਬਣਾਇਆ ।
ਤੇ ਉਸ ਹੁਸਨ ਮੁਵਾਫ਼ਿਕ[1] ਤੈਂ ਵਿਚ, ਅਕਲੋਂ ਗੌਹਰ[2] ਪਾਇਆ ।
ਜਿਸ ਥੀਂ ਕਦਰ ਪਛਾਣੇ ਰੁਤਬਾ, ਕਾਰਾਂ ਦੇ ਅੰਦਾਜ਼ੇ ।
ਰਹਮ ਦਿਤਾ ਤੂੰ ਜਿਸ ਥੀਂ ਸਮਝੇਂ, ਦਰਦਾਂ ਦੇ ਆਵਾਜ਼ੇ ।
ਜੋਸ਼ ਜਵਾਨੀ ਤੈਂ ਵਿਚ ਭਰਿਆ, ਐਸ਼ ਉਡਾਵਣ ਕਾਰਣ ।
ਅੱਖੀਂ ਰੋਸ਼ਨ ਤੈਂ ਵਿਚ ਜੜੀਆਂ, ਰਮਜ਼ਾਂ ਪਾਵਣ ਕਾਰਣ ।
ਭਰੀ ਫ਼ਿਰਾਸਤ[3] ਆ਼ਲੀ[4] ਤੈਂ ਵਿਚ, ਦਿਲ ਦੀਆਂ ਲੁੱਕੀਆਂ ਪਾਵੇਂ ।
ਤੇ ਇਸ ਤੈਨੂੰ ਤਾਕ਼ਤ ਬਖਸ਼ੀ, ਦਮ ਵਿਚ ਦਰਦ ਗਵਾਵੇਂ ।
ਸੁਣਨੇ ਨੂੰ ਦੁੱਖ ਦਰਦ-ਮੰਦਾਂ ਦੇ, ਤੂੰ ਸੁਨਵਾਈ ਪਾਈ ।
ਤੇ ਸੁਣ ਕੇ ਦੁਖ ਦਰਦ ਭਰਨ ਨੂੰ, ਮਿਲੀ ਤੈਨੂੰ ਦਾਨਾਈ ।
ਤੇ ਉਸ ਤੈਂ ਪੁਰ ਲਾਜ਼ਿਮ ਕੀਤਾ, ਹਰ ਸ਼ੈ ਤੇ ਸ਼ੁਕਰਾਨਾ ।
ਹਰ ਨਿਅ਼ਮਤ ਦੀ ਹੱਕ-ਅਦਾਈ[5], ਵਾਜਿਬ ਕਹੇ ਜ਼ਮਾਨਾ ।
ਉਹ ਮੁਸ਼ਤਾਕ ਜ਼ੁਲੈਖ਼ਾ ਤੇਰੀ, ਜਿਸ ਸੁਫ਼ਨੇ ਦਿਸ ਆਇਓਂ ।
ਦੋ ਵਾਰੀ ਕਰ ਘਾਇਲ ਉਸ ਨੂੰ, ਰਾਤੋ ਰਾਤ ਸਿਧਾਇਓਂ ।
ਤੀਜੀ ਵਾਰ ਨਿਸ਼ਾਨੀਆਂ ਦੇ ਦੇ, ਮਿਸਰੇ ਸੱਦ ਬੁਲਾਈ ।
ਰੋਂਦੀ ਨੂੰ ਵਿਚ ਦਰਦ ਵਿਛੋੜੇ, ਦਿੱਤੀ ਆਣ ਦਿਖਾਈ ।
ਕ਼ੀਮਤ ਤਾਰ ਖ਼ਰੀਦਿਆ ਤੈਨੂੰ, ਮਕ਼ਸਦ ਪਾਵਣ ਕਾਰਣ ।
ਦਿਲ ਥੀਂ ਦਰਦ ਵਿਛੋੜੇ ਵਾਲਾ, ਦਾਗ ਗਵਾਵਣ ਕਾਰਣ ।
ਰਾਤ ਦਿਨੇ ਵਿਚ ਖ਼ਿਦਮਤ ਤੇਰੀ, ਆਪ ਰਹੀ ਹੋ ਬਾਂਦੀ ।
ਵਸਲ[6] ਸਵਾਲ ਨ ਕਰਦੀ ਜ਼ਾਹਿਰ, ਉਹ ਤੈਂ ਥੀਂ ਸ਼ਰਮਾਂਦੀ ।
ਜਾਂ ਅੱਜ ਹਾਲ ਡਿੱਠਾ ਮੈਂ ਉਸ ਦਾ, ਰਹਮ ਤੇਰੇ ਦਿਲ ਆਇਆ ।
ਤੂੰ ਬੇਖ਼ਬਰਾ ਤੇਰੀਆਂ ਨਜ਼ਰਾਂ, ਉਸ ਨੂੰ ਮਾਰ ਗਵਾਇਆ ।
ਕ਼ਦਰ ਪਛਾਣ ਅਹਸਾਨਾਂ ਉਸਦਿਆਂ, ਜੋ ਤੈਂ ਹਾਲ ਵਿਹਾਏ ।
ਤੇ ਕਰਮ ਕਰ ਉਸ ਦੇ ਉੱਤੇ, ਦੇਖ ਮਤਾਂ ਮਰ ਜਾਏ ।
ਅਜ ਜਵਾਨੀ ਤੇਰੇ ਉੱਤੇ, ਉਹ ਭੀ ਹੈ ਸ਼ੈ ਕਾਈ ।
ਤੇਰੇ ਬਾਝ ਨ ਸਾਨੀ[7] ਉਸਦੀ, ਕਿਸੇ ਪਰੀ ਨੇ ਜਾਈ ।
ਵਸਲ ਕਰੇਂ ਤੂੰ ਫ਼ਰਹਤ ਪਾਵੇਂ, ਉਸ ਦਾ ਜੀ ਪਰਚਾਵੇਂ ।
ਤੇ ਉਹ ਰਹੇ ਕਨੀਜ਼ ਮੁਦਾਮੀ, ਤੂੰਹੇਂ ਰਾਜ ਕਮਾਵੇਂ ।
ਤੂੰ ਸਾਹਿਬ ਉਹ ਬੰਦੀ ਤੇਰੀ, ਵਿਚ ਫ਼ਰਮਾਂਬਰਦਾਰੀ ।
ਕਰ ਹੁਣ ਰਹਨ ਰਹਮ ਦਾ ਵੇਲਾ, ਉਸ ਤੇ ਮੁਸ਼ਕਿਲ ਭਾਰੀ ।

---

1. ਅਨੁਕੂਲ 2. ਜੌਹਰ, ਮੋਤੀ 3. ਦਾਨਾਈ, ਸਿਆਣਪ 4. ਉੱਚ ਦਰਜੇ ਦੀ 5. ਹੱਕ ਦੇਣਾ 6. ਭੋਗ 7. ਦੂਜੀ, ਮੁਕਾਬਲੇ ਦੀ ।

ਇਹ ਅਹਸਾਨ ਤੇਰਾ ਜਾਂ ਜੀਵੇਂ, ਕਦੇ ਨ ਮਲ ਭੁਲਾਵੇਂ।
ਜ ਅਜ ਕੁਝ ਇਨਕਾਰ ਲਿਆਵੇਂ, ਆਹ ਭਰੇ ਮਰ ਜਾਵੇਂ ।
ਆਖ਼ਿਰ ਖ਼ੂਨ ਚੜ੍ਹੇ ਸਿਰ ਤੇਰੇ, ਫੇਰ ਪਿਛੋਂ ਪਛਤਾਵੇਂ ।
ਤੇ ਇਹ ਨਾਜ਼ ਜੋ ਫ਼ਰਹਤ ਖ਼ੁਸ਼ੀਆਂ, ਫੇਰ ਕਿਤੇ ਕਦ ਪਾਵੇਂ ।
ਨ ਕਰ ਸ਼ਰਮ ਕਰਮ[1] ਦਾ ਵੇਲਾ, ਕਰਮ ਕਰੇਂ ਮਨ ਭਾਵੇਂ ।
ਉਹ ਤੇਰੇ ਪੁਰ ਵਾਰੀ ਜਾਂਦੀ, ਕਹੁ ਤੂੰ ਕਿਉਂ ਸ਼ਰਮਾਵੇਂ ।
ਤੇ ਮਸਲਾਹਤ[2] ਮੇਰੀ ਏਹਾ, ਖ਼ੁਸ਼ੀ ਕਰੋ ਦਿਨ ਕਾਈ ।
ਇਹ ਜਵਾਨੀ ਦੂਜੀ ਵਾਰੀ, ਨਹੀਂ ਕਿਸੇ ਤੇ ਆਈ ।
ਵਕਤ ਏਹਾ ਕੁਝ ਕਰ ਲੈ ਖ਼ੁਸ਼ੀਆਂ, ਖ਼ੁਸ਼ੀਆਂ ਦੇ ਦਿਨ ਆਏ ।
ਜਦਾਂ ਬੁਢੇਪਾ ਸਿਰ ਪੁਰ ਆਇਆ, ਤਾਂ ਕੁਝ ਪੇਸ਼ ਨ ਜਾਏ ।
ਹੱਥੋਂ ਗਈ ਜਵਾਨੀ ਯੂਸੁਫ਼, ਨਹੀਂ ਕਿਸੇ ਮੁੜ ਮਿਲਦੀ ।
ਕਰ ਲੈ ਖ਼ੁਸ਼ੀ ਮਜ਼ੇ ਦਾ ਵੇਲਾ, ਹਸਰਤ ਰਹੇ ਨ ਦਿਲ ਦੀ ।
ਅੱਜ ਜਵਾਨੀ ਹੱਥ ਬਿਜ਼ਾਅਤ[3], ਕਰ ਲੈ ਸੌਦਾ ਕਾਈ ।
ਤੇ ਦਿਲ ਲਈਂ ਵਿਹਾਜ ਪਿਆਰੇ, ਸਸਤਾ ਕਹੇ ਲੋਕਾਈ ।
ਇਸ ਸੌਦੇ ਵਿਚ ਨਫ਼ਾ ਵਡੇਰਾ, ਲੈ ਲੈ ਭੁੱਲ ਨ ਜਾਈਂ ।
ਅੱਜ ਬੰਦੀ ਕਰ ਛੱਡ ਕਿਸੇ ਨੂੰ ਘਾਟਾ ਨਹੀਂ ਕਦਾਹੀਂ ।
ਇਸ ਹੁਸਨੇ ਵਲ ਦੇਖ ਨ ਭੁੱਲੀਂ, ਨਜ਼ਰ ਨ ਕਰੀਂ ਉਚੇਰੀ ।
ਛਲਿਆ ਹੁਸਨ ਡਿੱਠਾ ਮੈਂ ਅੱਖੀਂ, ਛਲ ਮੁੜ ਕਰੇ ਨ ਫੇਰੀ ।
ਛਲਿਆ ਹੁਸਨ ਡਿੱਠਾ ਮੈਂ ਅੱਖੀਂ, ਛਲ ਮੁੜ ਕਰੇ ਨ ਫੇਰੀ ।
ਉਮਰ ਜਵਾਨੀ ਨਹਰ ਵਗੇਂਦੀ, ਹੁਸਨ ਨਦੀ ਦੀਆਂ ਲਹਰਾਂ ।
ਗੁਜ਼ਰੀ ਠਾਠ ਗਈ ਮੁੜ ਆਈ, ਕਦੇ ਨ ਪਿਛਲਿਆਂ ਸ਼ਹਰਾਂ ।
ਜਾਂ ਇਹ ਬੀਤ ਗਇਆਂ ਸਿਰ ਵੇਲਾ, ਮੋਰ ਹੱਥੋਂ ਛੁਟ ਜਾਵੇ ।
ਮੈਨੂੰ ਕਸਮ ਮੇਰੇ ਫ਼ਰਜ਼ੰਦਾ, ਮੁੜ ਇਹ ਹੱਥ ਨ ਆਵੇ ।
ਦਿਨ ਕਾਈ ਜਗ ਗੋਇਲ[4] ਵਾਸਾ, ਵੇਖਦਿਆਂ ਛਲ ਜਾਣਾ ।
ਹੁਸਨ ਜਵਾਨੀ ਨੂੰ ਵਿਚ ਦੁਨੀਆ, ਥੋੜੇ ਰੋਜ਼ ਟਿਕਾਣਾ ।
ਜੇ ਉਸ ਵਕਤ ਨ ਕਰਮ ਕਮਾਏ, ਤੇ ਨ ਜ਼ੌਕ ਹੰਢਾਏ ।
ਕਸਮ ਕਰਾਂ ਇਹ ਝੂਠ ਨ ਜਾਣੀ, ਫੇਰ ਇਹ ਦਾਗ ਨ ਜਾਏ ।
ਜ਼ੁਲਫ਼ਾਂ ਦੇ ਵਿਚ ਬੰਦਾਂ ਕਰ ਲੈਂ, ਕੈਦ ਕੋਈ ਦਿਲ ਭਾਰਾ ।
ਇਹ ਜ਼ੁਲਫਾਂ ਮੁੜ ਹੱਥ ਨ ਆਵਣ, ਉਲਟਾ ਪਵੇ ਸਿਤਾਰਾ ।
ਵਾਹ ਅੱਖੀਂ ਦੀਆਂ ਰਮਜ਼ਾਂ ਗਮਜ਼ੇ, ਇਹ ਬੀਨੇ ਦਿਨ ਕਾਈਂ ।
ਬਹ ਗੋਸ਼ੇ ਕਰ ਸੋਹਣੀਆਂ ਗੱਲਾਂ, ਰਹੇ ਦਰੇਗ਼[5] ਨ ਰਾਈ ।

1. ਬਖਸ਼ਿਸ਼ 2. ਮਸ਼ਵਰਾ 3. ਜਿਨਸ, ਮਾਲ 4. ਗਊਆਂ ਦਾ ਘਰ. ਭਾਵ ਸੰਸਾਰ 5. ਅਫ਼ਸੋਸ ।

ਕਰ ਅਹਸਾਨ ਏਹੀ ਹੁਣ ਵੇਲਾ, ਜਾਂ ਜਾਂ ਵਕਤ ਜਵਾਨੀ।
ਐਸ਼ ਉਡਾਓ ਮਨ ਪਰਚਾਓ, ਖ਼ੁਸ਼ੀਆਂ ਨੇ ਜ਼ਿੰਦਗਾਨੀ।
ਉਮਰ ਜਵਾਨੀ ਨੈਣ ਗੁਮਾਨੀ, ਇਹ ਦਿਨ ਚਾਰ ਜ਼ਮਾਨਾ।
ਇਹ ਕਾਲਿਬ ਜਾਂ ਗਈ ਜਵਾਨੀ, ਰਹਸੀ ਮਾਤਮ ਖ਼ਾਨਾ।
ਤਨ ਬਲੌਰੀ ਰੁਖ਼ ਨੂਰਾਨੀ, ਤੇ ਅਨਵਰ[1] ਪੇਸ਼ਾਨੀ।
ਜਾਂ ਸਿਰ ਝੁਲ ਪਈ ਵੈਰਾਨੀ, ਰਹਸੀ ਹੱਥ ਹੈਰਾਨੀ।
ਉਲਫ਼ਤ[2] ਦਾ ਦਮ ਭਰ ਲੈ ਕਾਈ, ਜਾਂ ਲਗ ਹੈ ਸਮਿਆਨਾ।
ਤੇ ਹੁਣ ਹਾਲ ਅਸਾਂ ਪੁੱਛ ਵੇਖੀਂ, ਗ਼ਫ਼ਲਤ[3] ਜਿਨ੍ਹਾਂ ਜਵਾਨਾਂ।
ਅਜ ਸਵਾਲੀ ਤੇਰੇ ਦਰ ਤੇ, ਅਰਜ਼ ਕਰੇ ਹੋ ਗੋਲੀ।
ਮੈਂ ਮਸਕੀਨ[4] ਨਤਾਣੀ ਆਜਿਜ਼, ਜਿਸ ਦੀ ਵਿਚ ਵਿਚੋਲੀ।
ਉਮਰ ਪੁਰਾਣੀ ਬੜੀ ਸਿਆਣੀ, ਮੈਂ ਭੀ ਹਾਂ ਸ਼ੈ ਕਾਈ।
ਸਿਰੋਂ ਮੂੰਹੋਂ ਦੁਖ ਝੁੱਲ ਵਗੇ, ਤੇ ਪਾਸ ਤੇਰੇ ਮੈਂ ਆਈ।
ਸ਼ਾਹਜ਼ਾਦੀ ਦੀਆਂ ਆਹੀਂ ਸੁਣ ਕੇ, ਕੰਬ ਗਇਆ ਦਿਲ ਮੇਰਾ।
ਹਾਲ ਉਹਦੇ ਤੇ ਜਾਂ ਦਿਲ ਤਪਿਆ, ਤੈਂ ਵਲ ਹੋਇਆ ਫੇਰਾ।
ਮੈਨੂੰ ਭਲਾ ਨ ਭਾਵੇ ਯੂਸੁਫ਼, ਦੂਰ ਰਹੇ ਉਸ ਪਾਸੋਂ।
ਆਸਮੰਦਾਂ ਪੁਰ ਰਹਮ ਕਮਾਵੀਂ, ਤੋੜ ਨ ਸੁੱਟੀਂ ਆਸੋਂ।
ਮਤ ਮੇਰੀ ਲਗ ਤਾਂ ਹੁਣ ਭੁੱਲੇਂ, ਖ਼ੌਫ਼ ਨ ਰਖੇਂ ਕਾਈ।
ਉਹ ਜ਼ੁਲੈਖ਼ਾ ਤੇਰੇ ਕਾਰਣ, ਛੋੜ ਵਲਾਇਤ[5] ਆਈ।
ਜੇ ਅਜ ਰਹੀ ਮੁਰਾਦੋਂ ਖ਼ਾਲੀ, ਹੈਫ਼[6] ਏਹਾ ਲਖ ਵਾਰੀ।
ਕਿਉਂ ਕੁਝ ਖ਼ਬਰ ਨ ਲਈਓ ਉਸ ਦੀ, ਉਹ ਮਰ ਰਹੀ ਵਿਚਾਰੀ।
ਦੇਖ ਉਹਦਾ ਦੁਖ ਮੇਰੀਆਂ ਅੱਖੀਂ, ਰੋਂਦੀਆਂ ਜ਼ਾਰੋ ਜ਼ਾਰੀ।
ਦੱਸ ਇਰਾਦਾ ਤੇਰਾ ਕਿਉਂਕਰ, ਫ਼ਰਜ਼ੰਦਾ ਮੈਂ ਵਾਰੀ।
ਇਹ ਗੱਲ ਸੁਣ ਕੇ ਬੋਲਿਆ ਯੂਸੁਫ਼, ਛੋੜ ਬੁੱਢੀ ਗੱਲ ਸਾਰੀ।
ਇਹ ਗੱਲਾਂ ਬੇਵਜ਼ਨ ਤਮਾਮੀ[7], ਤੇ ਤੂੰ ਅਕਲੋਂ ਹਾਰੀ।
ਜ਼ਖ਼ਮ ਮੇਰੇ ਵਿਚ ਘੱਤ ਨਾ ਉਂਗਲ, ਮੈਂ ਹਾਂ ਆਜਿਜ਼ ਬੰਦਾ।
ਸਿਰ ਮੇਰੇ ਪੁਰ ਵੱਡਾ ਏਹਾ, ਲੁਤਫ਼[8] ਜ਼ੁਲੈਖ਼ਾ ਹੰਦਾ।
ਉਸ ਨੇ ਮੈਨੂੰ ਖੁਸ਼ੀਆਂ ਅੰਦਰ, ਕੀਤਾ ਹੈ ਪਰਵਰਦਾ।
ਐਡ ਦਲੇਰੀ ਕਦ ਕਰ ਸੱਕਾਂ, ਉਹ ਸਾਹਿਬ ਮੈਂ ਬਰਦਾ।
ਦਾਈ ਕਹੇ ਜਦਾਂ ਓਹ ਆਪੇ, ਇਹ ਸਵਾਲ ਗੁਜ਼ਾਰੇ।
ਹੁਕਮੋਂ ਮੁੜਨ ਦਲੇਰੀ ਏਹਾ, ਸਾਹਿਬ ਦੇ ਦਰਬਾਰੇ।

---

1. ਨੂਰਾਨੀ 2. ਪਿਆਰ, ਇਸ਼ਕ 3. ਬੇ ਪਰਵਾਹੀ 4. ਨਿਮਾਣੀ 5. ਦੇਸ 6. ਅਫ਼ਸੋਸ 7. ਸਾਰੀਆਂ 8. ਮਿਹਰਬਾਨੀ।

ਯੂਸੁਫ਼ ਕਹੇ ਅਜ਼ੀਜ਼ੇ ਮੈਨੂੰ, ਕਰ ਫ਼ਰਜ਼ੰਦ ਰਖਾਇਆ ।
ਘਰ ਦੇ ਵਿਚ ਅਮੀਨ[1] ਬਣਾਇਆ, ਮੇਰਾ ਕਦਰ ਵਧਾਇਆ ।
ਘਰ ਉਸ ਦੇ ਵਿਚ ਕਰਾਂ ਖ਼ਿਆਨਤ[2], ਮੇਰਾ ਕੇਡਕ ਪਾਇਆ ।
ਇਹ ਗੱਲ ਮੈਨੂੰ ਭਾਵੇ ਨਾਹੀਂ, ਖ਼ੌਫ਼ ਦਿਲੇ ਵਿਚ ਆਇਆ ।
ਦਾਈ ਕਹੇ ਅਜ਼ੀਜ਼ ਨ ਦੇਖੇ, ਤੂੰ ਜਿਸ ਥੀਂ ਗ਼ਮ ਖਾਵੇਂ ।
ਖ਼ਲਵਤ[3] ਹਾਜ਼ਿਰ ਰਹੇ ਜ਼ੁਲੈਖ਼ਾ, ਕਿਉਂ ਨ ਕਰਮ ਕਮਾਵੇਂ ।
ਯੂਸੁਫ਼ ਕਹਿੰਦਾ ਜ਼ਾਲਿਮ ਬੁੱਢੀ, ਤੈਨੂੰ ਖ਼ਬਰ ਨ ਕਾਈ ।
ਸਾਹਿਬ ਕੋਲੋਂ ਬੇ-ਫ਼ਰਮਾਨੀ, ਕਰਨੀ ਰਵਾ[4] ਨ ਆਈ ।
ਸਾਹਿਬ ਸੱਚਾ ਆਲਮ ਜਿਸ ਦਾ, ਉਸ ਦੀ ਦੁਨੀਆ ਸਾਰੀ ।
[5]ਨਾਰ ਅਜ਼ਾਬ[5] ਮੁਕੱਦਰ[6] ਕੀਤੋਸੁ, ਜ਼ਾਨੀਆ[7] ਦੇ ਹੱਕ ਖ਼ਵਾਰੀ ।
ਉਹ ਨਾਰਾਜ਼ ਅਜੇਹੇ ਅਮਲੋਂ, ਕਹਰ ਉਸੇ ਦਾ ਭਾਰੀ ।
ਬੇਫ਼ਰਮਾਨੀ ਉਸ ਦੀ ਕਰਸਾਂ, ਕਿਵੇਂ ਮਿਲੇ ਛੁਟਕਾਰੀ ।
ਵਿਚ ਦਿਮਾਗ਼ ਜ਼ੁਲੈਖ਼ਾ ਸੰਦੇ, ਇਹ ਕਿਆ ਵਹਮ ਸਮਾਇਆ ।
ਕਿਆ ਖ਼ਿਆਲ ਨਕਾਰਾ ਜੇਹਾ, ਦਿਲ ਉਸ ਦੇ ਵਿਚ ਆਇਆ ।
ਕਹੇ ਉਸ ਨੂੰ ਉਹ ਏਸ ਖ਼ਿਆਲੋਂ, ਦਿਲ ਆਪਣਾ ਸਮਝਾਵੇ ।
ਲੁਤਫ਼ ਕਰੇ ਉਹ ਕਾਰ ਅਜੇਹਾ, ਨ ਮੈਨੂੰ ਫ਼ਰਮਾਵੇ ।
ਤੇ ਇਹ ਕੰਮ ਨ ਹੋਵਣਹਾਰਾ, ਮੈਥੋਂ ਹੋ ਨ ਆਵੇ ।
ਅਰਜ਼ ਕਰਾਂ ਇਸ ਕਾਰ ਬੁਰੀ ਥੀਂ, ਮੈਨੂੰ ਰੱਬ ਬਚਾਵੇ ।
ਐਡ ਗ਼ਜ਼ਬ ਸਿਰ ਚਾ ਨ ਸੱਕਾਂ, ਮੈਂ ਆਜਿਜ਼ ਦਰਮਾਂਦਾ[8] ।
ਰਾਜ਼ ਉਨ੍ਹਾਂ ਦਾ ਮੇਰੇ ਸੀਨੇ, ਮੈਂ ਫ਼ਰਜ਼ੰਦ ਜਿਨ੍ਹਾਂ ਦਾ ।
ਬਾਪ ਮੇਰਾ ਯਾਕੂਬ ਪੈਗ਼ੰਬਰ, ਉਸਦੀਆਂ ਮੈਂ ਦਿਲ ਮੱਤਾਂ ।
ਕਸਦ ਕਰਾਂ ਖ਼ੁਦ ਆਪਣੇ ਤਾਈਂ, ਕਿਵੇਂ ਜਹਨੱਮ[9] ਘੱਤਾਂ ।
ਦਾਦਾ ਪਾਕ ਇਸਹਾਕ* ਪੈਗ਼ੰਬਰ, ਇਬਨ ਖ਼ਲੀਲ* ਇਲਾਹੀ ।
ਛੋੜ ਉਹਨਾਂ ਮੈਂ ਹੋਰਸ ਰਾਹੇ, ਪਵਾਂ ਨ ਵਿਚ ਤਬਾਹੀ ।
ਮੈਂ ਉਮੀਦ ਰੱਖੀ ਦਿਲ ਮੁਹਕਮ[10], ਦੂਰ ਰਹਾਂ ਸ਼ੈਤਾਨੋਂ ।
ਆਸ ਏਹੀ ਦਿਲ ਇਸਮਤ[11] ਸੰਦੀ, ਨੂਰ ਮਿਲੇ ਈਮਾਨੋਂ ।
ਮੈਂ ਇਹ ਕਾਰ ਨ ਕਰਸੀ ਕੋਈ, ਪਵੋ ਖ਼ਿਆਲ ਨ ਮੇਰੇ ।
ਦਰਦ ਨਵਾਂ ਮੈਂ ਝੱਲ ਨ ਸਕਦਾ, ਅੱਗੇ ਦਰਦ ਬਹੁਤੇਰੇ ।
ਬਦ ਅਸਲਾਂ ਦੀ ਬਦ ਕਰਦਾਰੀ, ਕਿਵੇਂ ਅਸੀਲੋਂ[12] ਆਵੇ ।
ਫੇਰ ਬੁੱਢੀ ਮੁੜ ਬੋਲਣ ਲੱਗੀ, ਯੂਸੁਫ਼ ਝਿੜਕ ਹਟਾਵੇ ।

---

1. ਰਖਵਾਲਾ 2. ਬੇਈਮਾਨੀ 3. ਇਕਲਾਪੇ ਵਿੱਚ 4. ਜਾਇਜ਼ 5. ਅੱਗ ਵਿੱਚ ਸੜਨ ਦਾ ਦੁੱਖ 6. ਕਿਸਮਤ ਵਿਚ ਲਿਖਿਆ ਹੈ 7. ਜ਼ਨਾਕਾਰ, ਕਾਮੀ ਪੁਰਸ਼ 8. ਗਿਆ ਗੁਜ਼ਰਿਆ, ਮਸਕੀਨ 9. ਦੋਜ਼ਖ਼, ਨਰਕ 10. ਪੱਕੀ 11. ਪਾਕੀਜ਼ਗੀ, ਨਿਰਦੋਸ਼ਤਾ 12. ਸਾਊ ਪੁਰਸ਼ਾਂ ਤੋਂ ।

ਬੱਸ ਬੁੱਢੀ ਹੁਣ ਬੋਲ ਨ ਕਾਈ, ਗੱਲ ਨ ਕਰੀਂ ਅਗਾਹੀਂ ।
ਉਠ ਚਲੀ ਜਾਹ ਮੇਰੇ ਕੋਲੋਂ, ਸੁਣੀਂ ਨ ਮੇਰੀਆਂ ਆਹੀਂ ।
ਇਹ ਗੱਲ ਸੁਣ ਕੇ ਦਾਈ ਤਾਈਂ, ਭੁੱਲ ਗਈਆਂ ਤਦਬੀਰਾਂ ।
ਜੋ ਦਿਲ ਵਿਚ ਉਮੀਦਾਂ ਧਰੀਆਂ, ਗੁੰਮ ਗਈਆਂ ਤਕ਼ਰੀਰਾਂ ।
ਪਾਸ ਜ਼ੁਲੈਖ਼ਾ ਤਾਈਂ, ਅੱਗ ਬਲੀ ਵਿਚ ਸੀਨੇ ।
ਮਿਲਣ ਮੁਰਾਦ ਨਸੀਬ ਨ ਮੇਰੇ, ਆਵੇ ਵਿਚ ਯਕੀਨੇ ।
ਰੋਂਦੀ ਆਪ ਗਈ ਵੱਲ ਯੂਸੁਫ਼, ਰੋ ਰੋ ਅਰਜ਼ ਸੁਣਾਈ ।
ਮੈਂ ਯੂਸੁਫ਼ ਵਿਚ ਤੇਰਿਆਂ ਦਰਦਾਂ, ਬਹੁਤ ਮੁਸੀਬਤ ਪਾਈ ।
ਜ਼ਖ਼ਮ ਦਿਲੇ ਵਿਚ ਇਸ਼ਕ਼ ਤੇਰੇ ਦਾ, ਕਦੇ ਆਰਾਮ ਨ ਆਵੇ ।
ਆਹ ਭਰਾਂ ਜੇ ਦਿਲ ਦੇ ਦਰਦੋਂ, ਜਾਨ ਮੇਰੀ ਜਲ ਜਾਵੇ ।
ਜਾਨ ਮੇਰੀ ਦੀ ਖ਼ਬਰ ਨ ਤੈਨੂੰ, ਜਾਨ ਮੁਹੱਬਤ ਤੇਰੀ ।
ਏਹਾ ਜਾਨ ਮੇਰੀ ਵਿਚ ਤਨ ਦੇ, ਅਕ਼ਲ ਏਹਾ ਈ ਮੇਰੀ ।
ਸਭ ਕੁਝ ਇਸ਼ਕ ਇਹਾ ਹੀ ਤੇਰਾ, ਮੈਂ ਵਿਚ ਕੁਝ ਨ ਮੇਰਾ ।
ਤੇਰੇ ਸ਼ੌਕ ਮੁਹੱਬਤ ਵਾਲੇ, ਪਾਇਆ ਘੁੰਮਣ ਘੇਰਾ ।
ਤੂੰਹੇਂ ਮੇਰੇ ਲੂੰ ਲੂੰ ਅੰਦਰ, ਕੀਤਾ ਆਣ ਵਸੇਰਾ ।
ਤੂੰ ਹੇਂ ਅੰਦਰ ਤੂੰਹੇਂ ਬਾਹਿਰ, ਦਿਲ ਮੇਰਾ ਘਰ ਤੇਰਾ ।
ਨ ਕਰ ਦੂਰ ਦਿੱਸੇ ਘਰ ਤੇਰਾ, ਮੈਂ ਉਜੜੀ ਦਾ ਡੇਰਾ ।
ਵਾਹ ਹੈਰਤ[1] ਮੈਂ ਬੰਦੀ[2] ਤੇਰੀ, ਤੂੰ ਅਜੇ ਦੂਰ ਬਹੁਤੇਰਾ ।
ਇਸ਼ਕ਼ ਤੇਰੇ ਦੇ ਹਜ਼ਰਤ ਯੂਸੁਫ਼, ਮੈਂ ਦਿਲ ਜ਼ਖ਼ਮ ਪੁਰਾਣੇ ।
ਕੌਣ ਸੁਣੇ ਮੈਂ ਕਿਸਨੂੰ ਦੱਸਾਂ, ਜੋ ਸਿਰ ਦਰਦ ਵਿਹਾਣੇ ।
ਇਹ ਗੱਲ ਸੁਣ ਕੇ ਨੀਵੇਂ ਅਜਜ਼ੋਂ[3], ਯੂਸੁਫ਼ ਰੋਇਆ ਜ਼ਾਰੀ ।
ਚੁਪ ਜ਼ਬਾਨੋਂ ਤੇ ਸ਼ਰਮਾਂਦਾ, ਨਣ ਹੰਝੂ ਥੀਂ ਜਾਰੀ ।
ਦੇਖ ਜ਼ੁਲਖ਼ਾ ਆਹੀਂ ਭਰੀਆਂ, ਤੇ ਰੋ ਅਰਜ਼ ਗੁਜ਼ਾਰੀ ।
ਮੈਂ ਕ਼ੁਰਬਾਨ ਮੇਰੇ ਮਹਬੂਬਾ[4], ਜਾਨ ਤੇਰੇ ਪੁਰ ਵਾਰੀ ।
ਮੈਂ ਤੇ ਦੁੱਖ ਪਏ ਨੂੰ ਰੋਂਦੀ, ਤੂੰ ਕਿਉਂ ਰੋਵਣ ਲੱਗਾ ।
ਮਨਸਬ[5] ਮੇਰਾ ਤੂੰ ਮੱਲ ਬੈਠਾ, ਇਹ ਕੀ ਹੋਵਣ ਲੱਗਾ ।
ਮੈਂ ਰੋਵਾਂ ਤੂੰ ਰੋ ਨ ਯੂਸੁਫ਼, ਤੇਰੀਆਂ ਰੋਣ ਬਲਾਈਂ ।
ਜੁਗ ਜੁਗ ਜੀਵੇ ਰੋਵਣ ਵਾਲੀ, ਰੋਜ਼-ਕ਼ਿਆਮਤ ਤਾਈਂ ।

---

1. ਹੈਰਾਨੀ 2. ਦਾਸੀ, ਕਨੀਜ਼ 3. ਆਜਿਜ਼ੀ, ਨਿਮਰਤਾ 4. ਪਿਆਰਿਆ 5. ਰੁਤਬਾ, ਪਦਵੀ ।

ਰੋਣ ਨਸੀਬ ਜਿਨ੍ਹਾਂ ਦੇ ਮੰਦੇ, ਖ਼ਾਲੀ ਹੱਥ ਮੁੜਾਦੋਂ।
ਕਰ ਖ਼ੁਸ਼ੀਆਂ ਤੂੰ ਆਲੀ[1] ਕਿਸਮਤ, ਕੱਟ ਵੇਲਾ ਦਿਲ ਸ਼ਾਦੋਂ।
ਮੈਂ ਕੁਰਬਾਨ ਨ ਕਰ ਤੂੰ ਜ਼ਾਰੀ, ਤੇ ਨ ਰੋ ਕਦਾਹੀਂ।
ਅੱਖੀਂ ਰੋਂਦਾ ਵੇਖ ਨ ਸੱਕਾਂ, ਹਰਗਿਜ਼ ਤੇਰੇ ਤਾਈਂ।
ਮੈਂ ਰੋਵਾਂ ਜੈਂ ਪਏ ਕਜ਼ੀਏ, ਧੁਰੋਂ ਲਿਖੇ ਮੈਂ ਰੋਣੇ।
ਰੋਵਣ ਉਮਰ ਵਿਹਾਂਦੀ ਮੇਰੀ, ਇਹ ਦੁਖ ਘੱਟ ਨ ਹੋਣੇ।
ਤੈਂ ਬਦਲੇ ਮੈਂ ਆਪੇਂ ਯੂਸਫ਼, ਰੋ ਲਵਾਂ ਬਹ ਰਾਤੀਂ।
ਤੇਰਾ ਰੋਵਣ ਮੈਂ ਜ਼ਖ਼ਮੀ ਦਾ, ਜਿਗਰ ਕਪਾਏ ਕਾਤੀ[2]।
ਦਖ ਮੇਰੇ ਮੈਂ ਦੁੱਖਾਂ ਵਾਲੀ, ਦੇਖ ਦੁਖਾਂ ਵੱਲ ਰੋਣਾ।
ਤੂੰ ਨ ਰੋ ਵਿਚ ਮੇਰਿਆਂ ਦੁੱਖਾਂ, ਇਹ ਦੁਖ ਝੱਲ ਨ ਹੋਣਾ।
ਭਾਰ ਮੇਰਾ ਸਿਰ ਮੇਰੇ ਧਰਿਓ, ਐ ਮਹਬੂਬ ਪਿਆਰੇ।
ਨੈਣ ਤੇਰੇ ਵਿਚ ਮੇਰਿਆਂ ਦਰਦਾਂ, ਹੋਣ ਨ ਅਸ਼ਕੋਂ[3] ਭਾਰੇ।
ਸ਼ੋਅਲਾ ਦਰਦ ਮੇਰੇ ਦਾ ਬੇਵੱਸ, ਦਿਲ ਥੀਂ ਜ਼ਾਹਿਰ ਆਇਆ।
ਹੈਫ਼ ਏਹੀ ਜੋ ਚਸ਼ਮ ਤੇਰੀ ਨੂੰ, ਆਬੇ ਗਰਕ ਕਰਾਇਆ।
ਦਿਲ ਮੇਰੇ ਦੀ ਆਤਿਸ਼ ਸੰਦੀ, ਇਹ ਖ਼ਾਸੀਅਤ[4] ਭਾਰੀ।
ਜਿਤ ਵੱਲ ਦਿਲ ਦੀਆਂ ਲਾਟਾਂ ਵਗੀਆਂ, ਆਬ ਵਿਖਾਇਆ ਜਾਰੀ।
ਤੇ ਵਿਚ ਆਬ ਅੱਖੀਂ ਦੇ ਤੇਰੀ, ਏਹੀ ਹਿਕਮਤ[5] ਡਾਢੀ।
ਜਿਉਂ ਜਿਉਂ ਨੈਣ ਤੇਰੇ ਦੋ ਵਗਦੇ, ਜਲਦੀ ਜਾਨ ਅਸਾਡੀ।
ਇਹ ਅੱਖੀਂ ਦਾ ਪਾਣੀ ਤੇਰਾ, ਮੈਂ ਦਿਲ ਲਾਬੂ ਲਾਵੇ।
ਇਹ ਪਾਣੀ ਨ ਅੱਗ ਬੁਝਾਵੇ, ਲਾਟੀਂ ਬਾਲਣ ਪਾਵੇ।
ਯਾ ਹਜ਼ਰਤ ਇਹ ਤੇਰਾ ਰੋਣਾ, ਮੈਨੂੰ ਭਲਾ ਨ ਭਾਵੇ।
ਪੂੰਝ ਅੱਖੀਂ ਮਤ ਮੇਰੇ ਦਿਲ ਨੂੰ, ਤੇਰਾ ਦਰਦ ਜਲਾਵੇ।
ਇਕ ਇਕ ਕਤਰਾ ਅਸ਼ਕ ਤੇਰੇ ਦਾ, ਜਿਗਰ ਪਵੇ ਚੰਗਿਆੜੇ।
ਆਤਿਸ਼ ਬਾਲੇ ਤਨ ਮਨ ਜਾਲੇ, ਰੱਖੇ ਵਾਸ ਉਜਾੜੇ।
ਨਾ ਰੋਵੀਂ ਨ ਬੇਦਿਲ ਹੋਵੀਂ, ਮੈਨੂੰ ਰੋਹੜ ਨ ਜਾਈਂ।
ਸਿਰ ਮੱਥੇ ਪੁਰ ਮੇਰੇ ਯੂਸਫ਼, ਤੇਰੀਆਂ ਦਰਦ ਬਲਾਈਂ।
ਤੇਰੀਆਂ ਆਈਆਂ ਮੈਂ ਸਿਰ ਆਵਣ, ਮੇਰੀਆਂ ਭੀ ਸਿਰ ਮੇਰੇ।
ਤੂੰ ਦੁੱਖਾਂ ਥੀਂ ਖ਼ਾਲੀ ਚੰਗਾ, ਮੈਨੂੰ ਦੁਖ ਬਹੁਤੇਰੇ।
ਫ਼ਾਲ[6] ਵਿਚਾਰ ਤਿੱਠੇ ਦੁਖ ਖ਼ੁਸ਼ੀਆਂ, ਸਾਂਝੇ ਮੈਂ ਤੈਂ ਵਾਲੇ।
ਆਏ ਦੁੱਖ ਬੰਦੀ ਦੇ ਹਿੱਸੇ, ਖ਼ੁਸ਼ੀਆਂ ਤੁਧ ਹਵਾਲੇ।

---

1. ਬੁਲੰਦ 2. ਛੁਰੀ 3. ਹੰਝੂਆਂ 4. ਸਿਫ਼ਤ 5. ਸਿਆਣਪ 6. ਸ਼ਗਨ।

ਮੈਂ ਇਸ ਵੰਡ ਅਦਾਲਤ[1] ਵਲੋਂ, ਰਾਜ਼ੀ ਹਾਂ ਸੌ ਵਾਰੀ ।
ਕਿਉਂ ਇਹ ਵੰਡ ਪਸੰਦ ਨ ਤੈਨੂੰ, ਕਰ ਨਾ ਗਿਰਯਾਜ਼ਾਰੀ ।
ਮੈਂ ਰੋਵਾਂ ਰੋ ਮਰ ਮਰ ਜਾਵਾਂ, ਦਿਲ ਤੇ ਜਾਨ ਜਲਾਵਾਂ ।
ਅਸ਼ਕ ਵਗਾਵਾਂ ਅਕ਼ਲ ਸਬਰ ਨੂੰ, ਡੂੰਘੇ ਵਹਣ ਰੁੜ੍ਹਾਵਾਂ ।
ਦੇਖ ਤਮਾਸ਼ਾ ਬੰਨੇ ਬੈਠਾ, ਆ ਮਹਬੂਬ ਪਿਆਰੇ ।
ਮੈਨੂੰ ਤੇਰਾ ਨੀਰ[2] ਡੁਬਾਵੇ, ਦਰਦਾਂ ਦੇ ਵਿਚਕਾਰੇ ।
ਸੋਹਣਿਆ ਸੋਹਣੇ ਨੈਣ ਰੰਗੀਲੇ, ਤਾਰ ਨ ਗ਼ਮ ਦੇ ਪਾਣੀ ।
ਤਰਦੇ ਨੈਣ ਤੇਰੇ ਇਸ ਪਾਣੀ, ਮੈਂ ਰੁੜ੍ਹਦੀ ਰੁੜ੍ਹ ਜਾਣੀ ।
ਬਹਰ ਗ਼ਮਾਂ ਦੇ ਰੁੜ੍ਹਨੇਹਾਰੀ, ਕਿਉਂ ਨ ਰੁੜ੍ਹੀ ਅਜ਼ਾਈਂ ।
ਨਣ ਮੇਰੇ ਜਾਂ ਤਾਰੀਆਂ ਲਾਵਣ, ਦਰਦਾਂ ਦੇ ਦਰਿਆਈਂ ।
ਮੈਂ ਪੁਰ ਜ਼ੋਰ ਬਿਰਹੋਂ ਦੀਆਂ ਨਦੀਆਂ, ਤਰ ਤਰ ਕੇ ਅਜ਼ਮਾਈਆਂ ।
ਵਿਚ ਕੋਹਸਾਰ[3] ਸਿਆਹ ਸ਼ਬਾਂ[4] ਦੇ, ਨੈਣਾਂ ਝੜੀਆਂ ਲਾਈਆਂ ।
ਮੈਂ ਅਜ਼ਮੂਦਾਕਾਰ[5] ਦੁਖਾਂ ਦੀ, ਦੁਖੀਂ ਰੋਵਣ ਹਾਰੀ ।
ਰੋਵਣ ਦੇ ਤੂੰ ਮੇਰੇ ਤਾਈਂ, ਤੂੰ ਨ ਰੋ ਮੈਂ ਵਾਰੀ ।
ਜੇ ਤੂੰ ਦੇਖ ਮੇਰਾ ਦੁਖ ਰੋਇਓਂ, ਮਹਬੂਬਾ ਹਟ ਜਾਈਂ ।
ਦੁਖ ਮੇਰੇ ਜਗ ਰਿਸਦੇ ਰਹਸਣ, ਵਸਦੀ ਦੁਨੀਆ ਤਾਈਂ ।
ਲੰਮੀਆਂ ਸ਼ਾਖ਼ਾਂ ਦਰਦ ਮੇਰੇ ਦੀਆਂ, ਤੈਂ ਵਲ ਕਿਉਂ ਝੁਕ ਚੱਲੀਆਂ ।
ਰੁੜ੍ਹਦੀਆਂ ਜਾਂਦੀਆਂ ਮੇਰੀਆਂ ਅੱਖੀਂ, ਦਰਦ ਤੇਰੇ ਵਿਚ ਜਲੀਆਂ ।
ਤੇ ਜੇ ਰੋਵੇਂ ਆਪਣੇ ਦਰਦੋਂ, ਧਰ ਉਹ ਭੀ ਸਿਰ ਮੇਰੇ ।
ਕਰ ਦੋ ਨੈਣ ਭਿੰਨੇ ਦੁਖ ਮੇਰੇ, ਨਾਰ ਬਿਰਹੋਂ ਵਿਚ ਬੇਰੇ ।
ਸੋਹਣੀਆਂ ਲਗਦੀਆਂ ਹਸਦੀਆਂ ਰਸਦੀਆਂ, ਤੇਰੀਆਂ ਅੱਖੀਂ ਦੋਵੇਂ ।
ਮੈਂ ਕਦ ਵੰਡ ਦਿੱਤੇ ਦੁਖ ਤੈਨੂੰ, ਕਿਸ ਦਰਦੋਂ ਤੂੰ ਰੋਵੇਂ ।
ਹੋਈ ਵੰਡ ਅਦਾਲਤ ਵਾਲੀ, ਅਜੇ ਨ ਰਾਜ਼ੀ ਹੋਵੇਂ ।
ਵੰਡ ਮੇਰੀ ਵਿਚ ਕਰੇਂ ਤਸੱਰੁਫ਼[6], ਨ ਵਿਚ ਅਦਲ[7] ਖਲੋਵੇਂ ।
ਤੂੰ ਨ ਰੋ ਇਹ ਤੇਰਾ ਰੋਣਾ, ਮੇਰੀ ਜਾਨ ਜਲਾਵੇ ।
ਸੁਣ ਯੂਸੁਫ਼ ਇਹ ਉਸਦੀਆਂ ਗੱਲਾਂ, ਰੋ ਰੋ ਕੇ ਫ਼ਰਮਾਵੇ ।
ਮੈਂ ਰੋਵਾਂ ਦਿਲ ਡਰਦਾ ਮੇਰਾ, ਸੁਣ ਸੁਣ ਤੇਰੀਆਂ ਆਹੀਂ ।
ਮੇਰੇ ਉਪਰ ਇਸ਼ਕ ਕਿਸੇ ਦਾ, ਖ਼ੈਰ[8] ਗੁਜ਼ਾਰੇ ਨਾਹੀਂ ।
ਜਾਂ ਹੁਰੀ ਨੇ ਲੁਤਫ਼[9] ਮੁਹੱਬਤ, ਮੈਂ ਪੁਰ ਵਧ ਕਮਾਇਆ ।
ਵਿਚ ਕਨਆਨੇ ਚੋਰਾਂ ਅੰਦਰ, ਮੇਰਾ ਨਾਮ ਲਿਖਾਇਆ ।

---

1. ਇਨਸਾਫ਼, ਨਿਆਇ 2. ਪਾਣੀ, ਹੰਝੂ 3. ਪਹਾੜਾਂ ਦੇ ਦਾਮਨ ਵਿੱਚ 4. ਰਾਤਾਂ 5. ਤਜਰਬੇਕਾਰ 6. ਕਬਜ਼ਾ 7. ਇਨਸਾਫ਼ 8. ਸੁਖ 9. ਮਿਹਰਬਾਨੀ ।

ਤੇ ਜਾਂ ਬਾਪ ਪਿਆਰਾ ਕੀਤਾ, ਮੈਨੂੰ ਭਾਈਆਂ ਨਾਲੋਂ ।
ਭਾਈਆਂ ਚਾ ਵਗਾਇਆ ਖੂਹੇ, ਦੇਸ ਛੁੱਟਾ ਇਸ ਹਾਲੋਂ ।
ਹੁਣ ਕਿਆ ਦੇਖ ਲਵਾਂ ਸਿਰ ਮੇਰੇ, ਤੇਰਾ ਇਸ਼ਕ ਲਿਆਵੇ ।
ਜਾਨ ਮੇਰੀ ਤੇ ਦੇਖਾਂ ਕਾਈ, ਕਿਆ ਮੁਸੀਬਤ ਪਾਵੇ ।
ਕਹੇ ਜ਼ੁਲੈਖ਼ਾ ਮੈਂ ਨਾਤਾਣੀ, ਏਥੇ ਖ਼ੌਫ਼ ਨ ਕਾਈ ।
ਤੂੰ ਸਾਹਿਬ ਮੈਂ ਬੰਦੀ ਤੇਰੀ, ਕਹ ਇਤ ਖ਼ੌਫ਼ ਕਿਆਈ ।
ਮੈਂ ਮਰਦੀ ਕਰ ਰਹਮ ਮੇਰੇ ਤੇ, ਵਸਲੋਂ ਰੱਖ ਨ ਖ਼ਾਲੀ ।
ਇਸ਼ਕ ਤੇਰੇ ਵਿਚ ਜਲਦੀ ਰਹੀ ਆਂ, ਤੇ ਨ ਸੁਰਤ ਸਮਾਲੀ ।
ਕਰ ਇਕ ਵਾਰ ਕਰਮ ਦੀਆਂ ਨਜ਼ਰਾਂ, ਦੇਖ ਮੇਰਾ ਦੁਖ ਭਾਰਾ ।
ਹਿਜਰ ਤੇਰੇ ਨੇ ਸੱਲ ਵਗਾਏ, ਵਗਦੇ ਨੈਣ ਫੁਵਾਰਾ ।
ਖਾਵਣ ਪੀਵਣ ਛੁੱਟਾ ਮੇਰਾ, ਤੇਰਿਆਂ ਵਿਚ ਕਜ਼ੀਆਂ ।
ਮੈਂ ਵਾਂਗੂ ਕਿਸ ਮਾਵਾਂ ਜ਼ਾਲਿਮ, ਨਿਜ ਜਣੇਂਦੀਆਂ ਧੀਆਂ ।
ਨੀਂਦ ਹਰਾਮ ਅੱਖੀਂ ਵਿਚ ਮੇਰੀ, ਦਰਦ ਫ਼ਿਰਾਕੋਂ ਤੇਰੇ ।
ਇਸ਼ਕ ਤੇਰੇ ਥੀਂ ਨੀਂਦਰ ਦਿਸਦੀ, ਖ਼ਾਰ[1] ਅਖੀਂ ਵਿਚ ਮੇਰੇ ।
ਮੈਂ ਬੇਹਾਲ ਕਨੀਜ਼ ਬੇਚਾਰੀ, ਰਹਮ ਮੇਰੇ ਪੁਰ ਖਾਓ ।
ਮੈਂ ਬੇਚਾਰੀ ਕਰਮੀਂ ਹਾਰੀ, ਮੈਂ ਪੁਰ ਰਹਮ ਕਮਾਓ ।
ਮੈਂ ਬੇਚਾਰੀ ਕਰਮਾਂ ਮਾਰੀ, ਮੈਨੂੰ ਰੋੜ੍ਹ ਨ ਜਾਓ ।
ਮੈਂ ਬੇਚਾਰੀ ਵਿੱਚ ਬੀਮਾਰੀ, ਮੇਰੀ ਮਰਜ਼[2] ਗਵਾਓ ।
ਮੈਂ ਬੇਚਾਰੀ ਕਰਦੀ ਜ਼ਾਰੀ, ਤੋੜ ਨ ਦੂਰ ਹਟਾਓ ।
ਮੈਂ ਬੇਚਾਰੀ ਰੋਵਣ ਹਾਰੀ, ਹਾਲ ਮੇਰਾ ਕੁਝ ਪਾਓ ।
ਮੈਂ ਬੇਚਾਰੀ ਇਸ਼ਕ ਉਜਾੜੀ, ਨ ਵਿਚ ਫ਼ਰਕ ਜਲਾਓ ।
ਮੈਂ ਬੇਚਾਰੀ ਦਰਦਾਂ ਸਾੜੀ, ਤੇ ਹੁਣ ਹੋਰ ਨ ਪਾਓ ।
ਸੋਹਣੀਆਂ ਅੱਖੀਂ ਨਾਜ਼ਿਕ ਨਜ਼ਰਾਂ, ਵਿੰਨ੍ਹ ਗਈਆਂ ਦਿਲ ਮੇਰਾ ।
ਅੱਜ ਕਰਾਰੋਂ ਮੈਂ ਚੁੱਕ ਚੱਲੀ, ਕੀਤਾ ਸਬਰ ਬਹੁਤੇਰਾ ।
ਬੰਨ੍ਹ ਸੁੱਟੀ ਮੈਂ ਦੋਜ਼ਖ਼ ਦੁਖੀਂ, ਜ਼ੁਲਫ਼ਾਂ ਦੇ ਜ਼ੰਜੀਰੋਂ ।
[3]ਵਾਏ ਦਰੇਗ[3] ਨ ਤੈਂ ਦਿਲ ਘੁਲਿਆ, ਆਹਾਂ ਦੀ ਤਾਸੀਰੋਂ ।
ਮੈਂ ਮਰ ਚੁਕੀ ਮਾਰ ਨ ਮੋਇਓਂ, ਮੋੜ ਨ ਵਸਲ ਬਰਾਤੋਂ[4] ।
ਮਰਗ[5] ਭਲੀ ਸੌ ਵਾਰ ਫ਼ਿਰਾਕੋਂ, ਦਰਦ ਗ਼ਮਾਂ ਦੀ ਰਾਤੋਂ ।
ਮੈਂ ਮੋਈ ਵਿਚ ਦਰਦ ਵਿਛੋੜੇ, ਤੀਰ ਵੱਜੇ ਦਿਲ ਘਾਤੋਂ ।
ਵੇਲਾ ਅਜੇ ਜੋ ਬਖ਼ਸ਼ ਕਦਾਹੀਂ, ਕਤਰਾ [6]ਆਬ-ਹਯਾਤੋਂ[6] ।

---

1. ਕੰਡੇ 2. ਬੀਮਾਰੀ 3. ਅਫ਼ਸੋਸ 4. ਹਿੱਸਾ 5. ਮੌਤ 6. ਅੰਮ੍ਰਿਤ ।

ਮੈਂ ਯੂਸੁਫ਼ ਵਿਚ ਗ਼ਮ ਦੇ ਤੜਫਾਂ, ਰਹਮ ਨ ਕਿਉਂ ਦਿਲ ਤੇਰੇ ।
ਦੇਹ ਮੁਰਾਦ ਕਦਾਹੀਂ ਵਸਲੋਂ, ਨ ਜਾ ਪਰੇ ਪਰੇਰੇ ।
ਮੈਂ ਵਿਚ ਤਾਕਤ ਹੋਰ ਨ ਕਾਈ, ਝੱਲੇ ਦੁਖ ਬਹੁਤੇਰੇ ।
[1]ਬਹਰਿ-ਅਮੀਕ੍[1] ਗ਼ਮਾਂ ਵਿਚ ਡੁੱਬੇ, ਵਾਹਵਾ ਤਾਲਿਆ ਮੇਰੇ ।
ਕਰਮ ਨਿਖੁੱਟੀ ਬਿਰਹੋਂ ਲੁੱਟੀ, ਮੈਂ ਪਰਦੇਸੀਂ ਆਈ ।
ਬੇਮਕ੍ਸੂਦ ਫ਼ਿਰਾਕ੍ਾਂ ਮਾਰੀ, ਤੇਰੇ ਹਿਜਰ ਸਤਾਈ ।
ਆਹ ਭਰਾਂ ਉਠ ਵੱਗਣ ਲਾਟਾਂ, ਘਰ ਨੂੰ ਲਾਂਬੂ ਲਾਵਾਂ ।
ਸਬਰ ਕਰਾਂ ਹਣ ਹੋ ਨ ਆਵੇ, ਕਿਵੇਂ ਵਿੱਚੇ ਜਲ ਜਾਵਾਂ ।
[2]ਨਾਰ ਮਜਾਜ਼ੀ[2] ਵਿਚ ਸੜ ਮਰਨਾ, ਮੈਨੂੰ ਸਹਲ ਦਿਸ ਆਵੇ ।
ਪਰ ਵਿਚ ਲਾਟ ਬਿਰਹੋਂ ਦੀ ਬਲਦੀ, ਮੁਸ਼ਕਿਲ ਨਜ਼ਰੀਂ ਆਵੇ ।
ਸੜ ਮਰਨੇ ਥੀਂ ਜੇ ਦੁਖ ਜਾਂਦਾ, ਖ਼ੁਸ਼ ਹੋ ਮੈਂ ਸੜ ਮਰਦੀ ।
ਜੀਵਨ ਮਰਨ ਦੋਵੇਂ ਦੁਖ ਕੀਤੇ, ਦਿਲਬਰ ਦੀ ਬੇਦਰਦੀ ।
ਐ ਮਹਬੂਬ ਨ ਕਰ ਤੂੰ ਇਤਨਾ, ਮੈਂ ਪੁਰ ਨਾਜ ਨਿਹੋਰਾ ।
ਮਰ ਗੁਜ਼ਰੀ ਮੈਂ ਜਲ ਭੁਜ ਚੱਲੀ, ਤਾਕ੍ਤ ਰਹੀ ਨ ਭੋਰਾ ।
ਉਸ [3]ਜਾਮਿਅ ਅਜ਼ਦਾਦ[3] ਬ੍ਰਿਹੋਂ ਨੇ, ਡੁਬਦੀ ਨੂੰ ਅੱਗ ਲਾਈ ।
ਇਲਮੋਂ ਐਨ[4] ਹੋਇਆ ਜਾਂ ਹਾਸਿਲ, ਵਧੀ ਵਧੇਰ ਜੁਦਾਈ ।
ਗੁਜ਼ਰਿਆ ਹਾਲ ਬਿਆਨੋਂ ਮੇਰਾ, ਅਜੇ ਕਰਮ ਕਰ ਵੇਲਾ ।
ਤਨ ਮੇਰੇ ਦੀ ਰਗ ਰਗ ਅੰਦਰ, ਬਿਰਹੋਂ ਲਾਇਆ ਮੇਲਾ ।
ਮੈਂ ਬੰਦੀ ਦੀ ਅਰਜ਼ ਕਦਾਹੀਂ, ਯੂਸੁਫ਼ ਨ ਕਰ ਅੜੀਆਂ ।
ਨੈਣ ਮੇਰੇ ਰੱਤ ਰੰਗੇ ਦੋਵੇਂ, ਵਸਦੇ ਸਾਵਣ ਝੜੀਆਂ ।
ਮੈਂ ਮੋਈ ਪਰ ਘਾਇਲ ਹੋਈ, ਬਿਰਹੋਂ ਕਜ਼ੀਏ ਫੜੀਆਂ ।
ਇਸ਼ਕ ਤੇਰੇ ਨੇ ਬੇਪਰਵਾਹਾ, ਸੀਨੇ ਮੇਖ਼ਾਂ ਜੜੀਆਂ ।
ਗ਼ਾਰਤਗਰ[5] ਮੈਂ ਤਾਲਿਅ ਜ਼ਾਲਿਮ, ਜਿਸ ਦੀਆਂ ਫ਼ੌਜਾਂ ਚੜ੍ਹੀਆਂ ।
ਮੇਰੇ ਵਰਗੀਆਂ ਦੁੱਖੀਂ ਭਰੀਆਂ, ਰਖ਼ਤ[6] ਲੁਟਾਵਣ ਖੜੀਆਂ ।
ਤੇਜ਼ ਨਿਗਾਹਾਂ ਤੇਗ਼ਾਂ[7] ਹੋ ਕੇ, ਜਾਨ ਜਿਗਰ ਵਿਚ ਵੜੀਆਂ ।
ਆਤਿਸ਼ ਸ਼ੌਕ ਤੇਰੇ ਦੇ ਅੰਦਰ, ਤੜਫ ਤੜਫ ਮੈਂ ਸੜੀਆਂ ।
ਸਿਰ ਚਾ ਦੇਖ ਅੱਖੀਂ ਵਲ ਮੇਰੇ, ਐ ਬੇਤਰਸ ਲੁਟੇਰੇ ।
ਠਾਠ ਸਮੁੰਦਰ ਦੀ ਵਿਚ ਤਰਦੇ, ਨੈਣ ਪਿਆਸੇ ਮੇਰੇ ।
ਮੱਛੀਆਂ ਵਾਂਗ ਦੋ ਨੈਣ ਤੱਤੀ ਦੇ, ਲਹਰ ਸਰਿਸ਼ਕੀਂ[8] ਤਰਦੇ ।
ਸੋਜ਼ਾਂ ਲਾਟ ਫ਼ਿਰਾਕੋਂ ਸੜਦੇ, ਅਜੇ ਨਹੀਂ ਡੁੱਬ ਮਰਦੇ ।

---

1. ਡੂੰਘਾ ਸਮੁੰਦਰ 2. ਮਜਾਜ਼ੀ (ਦੁਨਿਆਵੀ) ਇਸ਼ਕ ਦੀ ਅੱਗ 3. ਵਿਰੋਧਾਤਮਕ ਚੀਜ਼ਾਂ ਦਾ ਸੰਗ੍ਰਹਿ 4. ਅੱਖ 5. ਲੁਟੇਰਾ 6. ਮਾਲ-ਮੱਤਾ 7. ਤਲਵਾਰਾਂ 8. ਹੰਝੂਆਂ ਦੀ ।

ਬੇ ਪਰਵਾਹਾਂ ਦੇ ਸੰਗ ਯਾਰੀ, ਲਾਵਣ ਮੁਸ਼ਕਿਲ ਭਾਰੀ।
ਤੇ ਅੱਜ ਲਾਜ ਉਸੇ ਨੂੰ ਸਾਰੀ, ਮੈਂ ਜਿਸ ਤੇ ਬਲਿਹਾਰੀ।
ਸੁਣ ਕੇ ਉਸ ਦੀ ਗਿਰਯਾਜ਼ਾਰੀ, ਤਾਂ ਯੂਸੁਫ਼ ਫ਼ਰਮਾਵੇ।
ਦਸ ਮੈਂ ਕਾਰ ਕਰਾਂ ਕੁਝ ਜਿਸ ਵਿੱਚ, ਮੇਰਾ ਵਕਤ ਵਿਹਾਵੇ।
ਮੈਂ ਬਰਦਾ ਬਹ ਵਿਹਲਾ ਰਹਣਾ, ਰਵਾ[1] ਨਹੀਂ ਮੈਂ ਤਾਈਂ।
ਕਾਰ ਗ਼ੁਲਾਮਾਂ ਹੁਕਮ ਕਰੋ ਮੈਂ, ਜੁੱਸੇ[2] ਜਾਨ ਜਦਾਹੀਂ।
ਖਾ ਨਮਕ ਘਰ ਵਿਚ ਅਜ਼ੀਜ਼ੇ, ਕਰਾਂ ਖ਼ਿਆਨਤ[3] ਨਾਹੀਂ।
ਕਰਸਾਂ ਕਾਰ ਗ਼ੁਲਾਮਾਂ ਵਾਲੀ, ਮੈਂ ਵਿੱਚ ਜਾਨ ਜਦਾਹੀਂ।
ਰੋ ਜ਼ੁਲੈਖ਼ਾ ਇਹ ਗੱਲ ਸੁਣ ਕੇ, ਦਰਦੋਂ ਕਰੇ ਪੁਕਾਰਾਂ।
ਮੇਰੀ ਕਾਰਗੁਜ਼ਾਰੀ[4] ਅੰਦਰ, ਖ਼ਿਦਮਤਗਾਰ ਹਜ਼ਾਰਾਂ।
ਜੇ ਇਕ ਕਾਰ ਪਵੇ ਆ ਮੈਨੂੰ, ਕਰਨੇਹਾਰ ਬਹੁਤੇਰੇ।
ਇਕ ਇਕ ਕਾਰ ਉੱਤੇ ਹੈ ਦੋ ਸੌ, [5]ਕਾਰ-ਕੁਨਿੰਦਾ[5] ਮੇਰੇ।
ਮੇਰੇ ਹੱਕ[6] ਅੱਖੀਂ ਦੀ ਧੀਤੀ, ਤੂੰ ਮਹਬੂਬ ਪਿਆਰਾ।
ਛੋੜ ਉਹਨਾਂ ਮੈਂ ਕਿਉਂ ਕਰ ਤੈਨੂੰ, ਕਾਰ ਦੱਸਾਂ ਕੁਝ ਭਾਰਾ।
ਯੂਸੁਫ਼ ਕਹੇ ਜੋ ਕਾਰ-ਕੁਨਿੰਦੇ, ਜਿਉਂ ਕਰ ਹੋਰ ਹਜ਼ਾਰਾਂ।
ਮੈਂ ਭੀ ਇਕ ਉਨ੍ਹਾਂ ਥੀਂ ਆਖ਼ਿਰ, ਕਿਉਂ ਨ ਕਾਰ ਗੁਜ਼ਾਰਾਂ।
ਖ਼ਾਸ ਕਰੋ ਇਕ ਕਾਰ ਮੇਰੇ ਸਿਰ, ਕਰਸਾਂ ਅਦਾ ਗ਼ੁਲਾਮੀ।
ਕਹੇ ਜ਼ੁਲੈਖ਼ਾ ਵੰਡ ਚੁੱਕੀ ਮੈਂ, ਘਰਦੇ ਕਾਰ ਤਮਾਮੀ।
ਨੈਣ ਮੇਰੇ ਦੋ ਪਾਣੀ ਭਰਦੇ, ਇਸ਼ਕ ਤੇਰੇ ਦੇ ਬਰਦੇ।
ਖੜੇ ਦੋਵੇਂ ਹੱਥ ਪੱਖਾ ਝੁਲਦੇ, ਅੰਦਰ ਵਕਤ ਹੁੱਸੜ ਦੇ।
ਗ਼ਮ ਦੁਖ ਦੋ ਫ਼ਰਾਸ਼[7] ਬੰਦੀ ਦੇ, ਬਿਸਤਰ ਸੂਲਾਂ ਧਰਦੇ।
ਸ਼ੌਕ ਤਲਬ ਦੇ ਪਹਰੇ ਵਾਲੇ, ਰਾਖੇ ਮੇਰੇ ਘਰ ਦੇ।
ਰੁਖ਼ ਦੀ ਜ਼ਰਦੀ ਤੇ ਪੁਰ ਦਰਦੀ, ਖ਼ਾਜ਼ਿਨ[8] ਮੇਰੇ ਜ਼ਰ ਦੇ।
ਮੇਰੇ ਕੁਲ [9]ਕੁਵਾਇ-ਤਬੀਈ[9], ਕਿਰੀਆਂ ਸਾੜ ਜਿਗਰ ਦੇ।
ਮਨ ਪਰਚਾਵਣ ਗੀਤ ਸੁਣਾਵਣ, ਆਹੀਂ ਵਕਤ ਸਹਰ[10] ਦੇ।
ਦਰਦ ਮੇਰਾ ਦਿਲ ਪਾੜਨ ਸੀਵਣ, ਦਰਜ਼ੀ ਮੇਰੇ ਘਰ ਦੇ।
ਵੈਣ ਮੇਰੇ ਸ਼ਾਗਿਰਦ ਸਦਾਵਣ, ਦਿਲ ਦੇ ਆਹ ਨਗਰ ਦੇ।
ਸੀਨੇ ਦੇ ਸੰਦੂਕ ਮੇਰੇ ਵਿਚ, ਘੜ ਤਲਵਾਰਾਂ ਧਰਦੇ।
ਆਹ ਬਲੇਂਦਿਆਂ ਜੀਭ ਮਰੇਂਦਿਆਂ, ਦੰਦ ਜੋ ਮੁੱਠੀਆਂ ਭਰਦੇ।
ਤੂੰ ਪੈਰਾਹਿਨ[11] ਰੰਗੀਂ ਮੇਰਾ, ਨੈਣ ਲਹੂ ਵਿਚ ਤਰਦੇ।

---

1. ਜਾਇਜ਼ 2. ਸਰੀਰ 3. ਬਦ-ਦਿਆਨਤੀ. ਨਮਕਹਰਾਮੀ 4. ਸੇਵਾ 5. ਕੰਮ ਕਰਨ ਵਾਲੇ 6. ਲਈ 7. ਨੌਕਰ 8. ਖ਼ਜ਼ਾਨਚੀ 9. ਕੁਦਰਤੀ ਸ਼ਕਤੀਆਂ 10. ਸਵੇਰ 11. ਕੁਰਤਾ, ਕੁੜਤਾ. ਕਮੀਜ਼।

ਦੇਗ ਦਿਮਾਗ ਪਕਾਵਣ ਮੇਰੇ, ਸੋਜ਼ ਫ਼ਿਰਾਕ ਜੁਦਾਈਆਂ।
ਸੀਨੇ ਦਾ ਤਨੂਰ ਤਪਾਵਣ, ਦਿਲ ਦੀਆਂ ਤੇਜ਼ ਹਵਾਈਆਂ।
[1]ਸ਼ਬਿ-ਅੰਦੋਹ[1] ਮੇਰੀ ਨੂੰ ਦੇਂਦਾ, ਹੁਸਨ ਤੇਰਾ ਰੁਸ਼ਨਾਈਆਂ।
ਨਦੀਓਂ ਨਦੀ ਨੁਹਲਾਵਣ ਮੈਨੂੰ, ਤੇਰੀਆਂ ਬੇ ਪਰਵਾਹੀਆਂ।
ਰੋਂਦੀ ਨੂੰ ਵਿਚ ਮਾਤਮ-ਖ਼ਾਨੇ, ਵਰਜਣ ਦਾਈਆਂ ਮਾਈਆਂ।
ਤੋੜਨ ਜੋੜਨ ਆਸ ਦਿਲੇ ਦੀ, ਵਹਮੀਂ ਦੌੜ ਗੁਦਾਈਆਂ।
ਮਿਸਲ ਇਨ੍ਹਾਂ ਦੀ ਬਾਝ ਸ਼ੁਮਾਰੇ[2], ਖ਼ਿਦਮਤਗਾਰ ਬਹੁਤੇਰੇ।
ਹਰਦਮ ਮੇਰੀ ਖ਼ਿਦਮਤ ਅੰਦਰ, ਬਖ਼ਸ਼ੇ ਹੋਏ ਤੇਰੇ।
ਤੂੰ ਮੈਨੂੰ ਇਹ ਖ਼ਾਦਿਮ ਦਿਤੇ, ਹਰ ਹਰ ਖ਼ਿਦਮਤ ਵਾਲੇ।
ਹੁਣ ਕੋ ਮਨਸਬ[3] ਰਹਿਆ ਨ ਖ਼ਾਲੀ, ਹਰਗਿਜ਼ ਬਾਝ ਵਸਾਲੇ।
ਸੋ ਇਹ ਮਨਸਬ ਹੋਰਾਂ ਤਾਈਂ, ਖ਼ਾਸ ਹਰਾਮ ਮੁਦਾਮੀ[4]।
ਇਹੋ ਕਾਰਗੁਜ਼ਾਰੀ ਤੈਂ ਹਕ, ਕਰ ਲੈ ਅਦਾ[5] ਗ਼ੁਲਾਮੀ।
ਜੇ ਤੂੰ ਖ਼ਿਦਮਤ ਮੇਰੀ ਚਾਹੇਂ, ਇਹੋ ਖ਼ਿਦਮਤ ਮੇਰੀ।
ਜਾਂ ਤੂੰ ਇਹੋ ਖ਼ਿਦਮਤ ਕਰਸੇਂ, ਰਹਸਾਂ ਬਾਂਦੀ ਤੇਰੀ।
ਇਹ ਗੱਲ ਸੁਣ ਫ਼ਰਮਾਵੇ ਯੂਸੁਫ਼, ਜੇ ਮੈਂ ਬਹੁਤ ਪਿਆਰਾ।
ਤਾਂ ਕਿਉਂ ਮੇਰੇ ਕਹੇ ਮੁਵਾਫ਼ਿਕ[6] ਨ ਵਰਤੇਂ ਵਰਤਾਰਾ।
ਮੈਂ ਰਾਜ਼ੀ ਵਿਚ ਕਾਰ ਦੁਰਾਡੀ, ਕਰਸਾਂ ਕਾਰਗੁਜ਼ਾਰੀ।
ਮੇਰਾ ਕਹਿਆ ਮੰਨ ਜ਼ੁਲੈਖ਼ਾ, ਜੇ ਤੈਂ ਸੱਚੀ ਯਾਰੀ।
ਘਰ ਵਿਚ ਬੈਠਣ ਥੀਂ ਮੈਂ ਨਾ-ਖ਼ੁਸ਼, ਕਿਉਂ ਨਾਰਾਜ਼ ਕਰਾਵੇਂ।
ਘਰੋਂ ਕਨਾਰ ਰਹਾਂ ਮੈਂ ਰਾਜ਼ੀ, ਕਿਤੂੰ ਨ ਰਹਮ ਕਮਾਵੇਂ।
ਸੁਣ ਕੇ ਫੇਰ ਜ਼ੁਲੈਖ਼ਾ ਤਾਈਂ, ਹੋਰ ਦਲੀਲ ਨ ਆਈ।
ਤੇ ਯੂਸੁਫ਼ ਦੀ ਮਰਜ਼ੀ ਬਾਝੋਂ, ਹੋਰ ਇਲਾਜ ਨ ਕਾਈ।
ਚੁੱਪ ਰਹੀ ਹੁਣ ਦਿਲ ਦੇ ਅੰਦਰ, ਧਾਈ ਸੋਚ ਵਿਚਾਰੀਂ।
ਢੂੰਡ ਵਿਚਾਰ ਕਰੇ ਵਿਚ ਦਿਲ ਦੇ, ਲਾਵਾਂ ਕਿਹੜੇ ਕਾਰੀਂ।
ਆਹਾ ਬਾਗ ਜ਼ੁਲੈਖ਼ਾ ਵਾਲਾ, ਸੈਰ ਕਰੇ ਵਿਚ ਜਿਸ ਦੇ।
ਉਥੇ ਘੱਲਾਂ ਕਰ ਮਾਲੀ ਇਸ ਨੂੰ, ਇਹ ਗੁਜ਼ਰੀ ਦਿਲ ਉਸਦੇ।

---

1. ਦੁੱਖਾਂ ਦੀ ਰਾਤ 2. ਗਿਣਤੀ 3. ਰੁਤਬਾ 4. ਸਦਾ ਹੀ 5. ਪੂਰਿਆਂ ਕਰਨਾ, ਦੇਣਾ 6. ਅਨੁਸਾਰ।

# ਜ਼ੁਲੈਖ਼ਾ ਦੇ ਬਾਗ਼ ਵਿਚ

## ਦਰ ਸਿਫ਼ਤਿ-ਬਾਗ਼

ਬਾਗ਼ ਅਜਬ ਵਾਹ ਸਾਨੀ ਜਿਸਦਾ, ਹੋਗ ਨ ਕਿਸੇ ਕੂਟੇ[1] ।
ਹਰੇ ਭਰੇ ਵਿੱਚ ਜੋਸ਼ ਜਵਾਨੀ, ਉਸ ਵਿਚ ਨਾਜ਼ਿਕ ਬੂਟੇ ।
ਰੀਹਾਨ[2] ਅਤਰ ਖਿਲਾਰ ਚੜ੍ਹਾਇਆ, ਪੰਖੀਆਂ ਵਿਚ ਦਿਮਾਗ਼ੇ ।
ਤਾਰੇ ਖੋਹਲ ਉਘਾੜ ਵਿਖਾਏ, ਚੰਬੇਲੀ ਵਿਚ ਬਾਗ਼ੇ ।
ਸੁਬਹ ਹੁੰਦੀ ਨੂੰ ਨਾਜ਼ਿਕ ਗ਼ੁੰਚੇ,[3] ਹੱਸ ਹੱਸ ਗੱਲਾਂ ਕਰਦੇ ।
ਲਾਰੇ ਲਾ ਸੁਟਾਵਣ ਬੁਲਬੁਲ, ਸ਼ੌਕ ਤਲਬ ਦੀ ਦਰਦੇ ।
ਨਰਗਸ ਚਸ਼ਮ ਉਘਾੜ ਨ ਵੇਖੇ, ਫ਼ਿਤਨਾ[4] ਨਜ਼ਰੀਂ ਆਵੇ ।
ਸ਼ਬ ਦੀਆਂ ਖ਼ਾਕ-ਆਲੂਦਾ[5] ਅੱਖੀਂ, ਨਜ਼ਰ ਪੌਣ ਸ਼ਰਮਾਵੇ ।
ਸੋਸਨ[6] ਸੋ[7] ਸੁਣ ਬਾਦ[8] ਬਹਾਰੋਂ, ਦੰਗ ਰਹਿਆ ਚੁਪ ਕੀਤਾ ।
ਜ਼ੁਲਫ਼ ਖਿਲਾਰ, ਸੁੰਬਲ[9] ਨੇ ਰਸ ਮਿਸ, ਜਾਮ ਵਸਾਲੋਂ ਪੀਤਾ ।
ਗੁਲਨਾਰਾਂ ਦੀਆਂ ਖ਼ੂਨੀ ਸ਼ਕਲਾਂ, ਗੁਲ ਲਾਲਾ ਪੁਰ ਦਾਗ਼ੋਂ ।
ਸੂਰਜ ਮੁਖੀ ਸਿਆਹੀ ਰਾਤੀਂ, ਲੱਭੀ ਨੂਰ ਚਿਰਾਗ਼ੋਂ ।
ਕਲਗ਼ੀਦਾਰ ਭਿੰਨਾ ਰਤ ਕਲਗ਼ਾ, ਲਾਟ ਛੜੇਂਦਾ ਬਾਗ਼ੋਂ ।
ਮਰਜ਼ਨਜੋਸ਼ ਨ ਜੋਸ਼ ਮਰਜ਼ ਦਾ, ਛੋੜੇ ਕਿਸੇ ਦਿਮਾਗ਼ੋਂ ।
ਗੁਲ ਅਬਾਸੀ ਸਭ ਗੁਲ ਸੂਰੀ[10], ਕਰਦੇ ਨਾਜ਼ ਬਹਾਰਾਂ ।
ਮਲ ਮਲ ਪੰਜੇ ਖੋਹਲ ਚਨਾਰਾਂ, ਕਰਨ ਮੁਸਾਫ਼ਾ[11] ਯਾਰਾਂ ।
ਵਿਚ ਖੁਸ਼ਰੰਗ ਗੁਲਾਂ ਕਦ ਲਾਇਕ਼, ਰੱਖੇ ਤਾਬ ਨਜ਼ਾਰਾ ।
ਸੌ ਸਦ-ਬਰਗ ਹਜ਼ਾਰ ਹਜ਼ਾਰਾ, ਲਖ ਲਬਲਾਬ ਬੇਚਾਰਾ ।
ਗੁਲ ਕਚਨਾਰ ਕੱਚਾ ਵਿਚ ਰੰਗਤ, ਖੋਹਲੇ ਰਾਜ਼ ਹਜ਼ਾਰਾਂ ।
ਰਸ ਰਸਦਾ ਤੇ ਰਸ ਵਸਦਾ, ਵਾਂਗ ਪ੍ਰੀਤ ਗਵਾਰਾਂ ।
ਮੇਵੇਦਾਰ ਦਰਖ਼ਤਾਂ ਬਾਗ਼ੇ, ਖ਼੍ਵਾਨ[12] ਧਰੇ ਯਗ਼ਮਾਈ[13] :
ਬਾਦਿ ਬਹਾਰ ਪੰਖੇਰੂਆਂ ਭੁੱਖਿਆਂ, ਇਹ ਖੁਸ਼ਖ਼ਬਰ ਸੁਣਾਈ ।
ਨਾਰੰਜੋ ਲੈ ਰਸਾ ਜਵਾਨੀ, ਠੰਢ ਪਵੇ ਵਿਚ ਸੀਨੇ ।
ਚੱਖ ਇੰਜੀਰ ਰਹੇ ਵਿਚ ਲਬ ਦੇ, ਲੱਜ਼ਤ ਚਾਰ ਮਹੀਨੇ ।
ਖਾਵੰਦਿਆਂ ਦੇ ਜਾਣ ਦਮਾਂ ਵਿਚ, ਜ਼ੁਅਫ ਕ਼ਵਾਓਂ[14] ਸਾਰੇ ।
ਵਰਮ ਤਹਾਲ[15] ਹਜ਼ਾਲ ਅਲਕ ਹਾਂ[16], ਸੀਨੇ ਦੇ ਦੁਖ ਭਾਰੇ ।

---

1. ਨੁਕਰੇ 2. ਨਾਜ਼ਬੂ 3. ਕਲੀਆਂ 4. ਫ਼ਸਾਦ, ਪੁਆੜਾ 5. ਮਿੱਟੀ ਨਾਲ ਭਰੀਆਂ ਹੋਈਆਂ 6. ਚੰਬੇਲੀ ਦੀ ਇੱਕ ਕਿਸਮ 7. ਖ਼ਬਰ 8. ਹਵਾ 9. ਮਰਜ਼ਨਗੋਸ਼, ਇੱਕ ਬੂਟੀ ਹੈ 10. ਫੁੱਲ ਹਨ 11. ਹੱਥ ਮਿਲਾਣਾ 12. ਲੰਗਰ 13. ਲੁੱਟ ਦਾ, ਆਮ 14. ਕੁਵਤ ਦਾ ਬਹੁ ਵਚਨ. ਸ਼ਕਤੀਆਂ 15. ਤਿਲੀ ਦਾ ਫੋੜਾ ਜ਼ਖਮ 16. ਗੁਰਦਿਆਂ ਦੀ ਕਮਜ਼ੋਰੀ ।

ਗੁੱਛੇ ਦਾਖ ਲਟਕਦੇ ਉੱਚੇ, ਜਿਉਂ ਕੁਰਸੀ[1] ਪੁਰ ਵੀਣਾਂ ।
ਤੇ ਵਿਚ ਦਿਮਾਗ ਕਰਣਫੂਲ[2] ਬੂਟੇ, ਲੁਟੇ ਮਾਹ- ਜਬੀਨਾਂ[3] ।
ਮਾਹ-ਜਬੀਨਾਂ ਦੇ ਦਿਲ ਤ੍ਰਾਈਂ, ਕੁਵਤ ਫ਼ਰਹਤ ਆਈ ।
ਵਹਸ਼ਤ ਤੇ ਵਸਵਾਸ[4] ਉਡਾਏ, ਜ਼ਿਹਨ[5] ਦਿਮਾਗ ਸਫ਼ਾਈ ।
ਸ਼ਹਤੂਤਾਂ ਵਿਚ ਤਿਲੀਅਰ ਡਾਰਾਂ, ਰਾਖੇ ਰਹਣ ਮੁਦਾਮੀ ।
ਬਾਲ ਸਿਆਹ ਸੁਪੇਦੀ ਸੀਨੇ, ਖ਼ੁਸ਼-ਆਵਾਜ਼ ਤਮਾਮੀ ।
ਰਾਗ ਉਹਨਾਂ ਦਾ ਗੋਹਲਾਂ ਪੱਕੀਆਂ, ਰਸ ਜੋ ਵਗਿਆ ਜਾਂਦਾ ।
ਸੁਬਹ ਖੁਲੇਂਦਿਆਂ ਸ਼ੀਰੀਂ ਸ਼ਰਬਤ, ਬਾਅਦ ਦੁਪਹਰ ਜੋਸ਼ਾਂ ਦਾ ।
ਪੈਵੰਦੀ[6] ਵਿਚ ਬੇਰੀਆਂ ਨਾਜ਼ਿਕ, ਖ਼ਾਰ ਨ ਨਜ਼ਰੀਂ ਆਵੇ ।
ਬੇਰ ਪੱਕਾ ਲੈ ਤੋਤਾ ਚੋਰੀ, ਪਕਤ ਪੰਜੇ ਉੱਡ ਜਾਵੇ ।
ਜਾਂ ਵਿੱਚ ਹਰੇ ਪੱਤਾਂ ਬੇਮਾਲਮ, ਚੁੱਪ ਦੁਪਾਤਾ ਖਾਵੇ ।
ਕੁਝ ਖਾਵੇ ਕੁਝ ਕੱਟ ਗਵਾਵੇ, ਤਦਾਂ ਬਖ਼ੀਲ[7] ਸਦਾਵੇ ।
ਬੁਲਬੁਲ ਛੋੜ ਗੁਲਾਂ ਦੀ ਯਾਰੀ, ਬਾਜ਼ੇ ਵਕਤੀਂ ਆਵੇ ।
ਛੋੜ ਕੱਚੇ ਚੁਗ ਪੱਕੇ ਖਾਵੇ, ਰਜ ਰਜ ਦੁੰਬ ਹਿਲਾਵੇ ।
ਸਿੱਧੇ ਕੱਦ ਖਜੂਰਾਂ ਗਈਆਂ, ਵਧ ਵਧ ਕੇ ਉਪਰਾਹਾਂ ।
ਸਿਰ ਚਾ ਦੂਰ ਵਖੇਂਦਿਆਂ ਰਾਹੇ, ਜਾਂਦੀਆਂ ਗੁੰਮ ਨਿਗਾਹਾਂ ।
ਪੱਕੀਆਂ ਲਾਲ ਖਜੂਰਾਂ ਰਸੀਆਂ, ਪਰ ਓਹ ਨਜ਼ਰ ਨ ਆਵਣ ।
ਵਾਓ ਵਗੇ ਝੜ ਪੌਣ ਜ਼ਿਮੀਂ ਤੇ, ਪੌਂਦੀਆਂ ਜ਼ਾਇਆ[8] ਜਾਵਣ ।
ਰਾਖਿਆਂ ਹਾਜਤ ਉਨ੍ਹਾਂ ਨ ਕਾਈ, ਏਥੇ ਵਾਹ ਨ ਚੋਰਾਂ ।
ਤੋਤੇ ਤੇ ਚਮਗਿੱਦੜ ਬਾਝੋਂ, ਹੱਥ ਨ ਪਹੁੰਚੇ ਹੋਰਾਂ ।
ਦਿਨ ਤੋਤੇ ਚਮਗਿੱਦੜ ਰਾਤੀਂ, ਥੱਕੇ ਭੁੱਖੇ ਮਾਂਦੇ ।
ਦੇਣ ਦੁਆਈਂ ਸ਼ੁਕਰ ਗੁਜ਼ਾਰਣ, ਆਵਣ ਖਾ ਖਾ ਜਾਂਦੇ ।
ਅੰਬ ਪਕਣ ਤੇ ਜ਼ਾਲਿਮ ਤੋਤੇ, ਫਿਰਦੇ ਡਾਲ਼ੀ ਡਾਲ਼ੀ ।
ਸੇਬ ਅਨਾਰ ਬੀਹਾਂ ਦੀਆਂ ਸ਼ਾਨਾਂ, ਵਹਮ ਗੁਮਾਨੋਂ ਖ਼ਾਲੀ ।
ਕਿਤੇ ਤੁਰੰਜ[9] ਕਿਥਾਈਂ ਨਿੰਬੂ, ਸਰਦ ਦਵਾਇ ਸੁਖਾਲੀ ।
ਗਲ ਗਲ ਕਿਤੇ ਲਟਕਦੀ ਸ਼ਾਖ਼ੀਂ, ਲਿਫ਼[10] ਗਵਾਵਣ ਵਾਲੀ ।
ਫ਼ਤਕ[11] ਨੂਰ ਦੋਵੇਂ ਵਿਚ ਜੌਜ਼ਾਂ[12], ਕਿਸ਼ਮਿਸ਼ ਪੜੀ ਕਿਨਾਰੇ ।
ਖ਼ੁਸ਼ਕ ਦਿਮਾਗਾਂ ਨੂੰ ਹਰ ਸ਼ਾਖੀਂ, ਝੁਕ ਝੁਕ ਕਰਨ ਇਸ਼ਾਰੇ ।
ਮੇਵਾਦਾਰ ਦਰਖ਼ਤ ਹਜ਼ਾਰਾਂ, ਖਿਲੀਆਂ ਗੁਲ ਗੁਲਜ਼ਾਰਾਂ ।
ਗੁੰਚਿਓਂ ਫੈਜ਼ਿ-ਕੁਲੀ[13] ਦੀਆਂ ਬੁਸਤਾਂ[14], ਖੋਲਣ ਰਾਜ਼ ਹਜ਼ਾਰਾਂ ।

---

1. ਉੱਚੀ ਜਗ੍ਹਾ 2. ਲੌਂਗ 3. ਚੰਨ ਵਰਗੇ ਮੱਥੇ ਵਾਲੇ 4. ਵਿਸਾਵਸੇ, ਡਰ, ਭਰਮ 5. ਸਮਝ, ਸੂਝ 6. ਪਿਉਂਦ ਵਿਚ 7. ਕੰਜੂਸ 8. ਵਿਅਰਥ 9. ਸੰਗਤਰਾ 10. ਇੱਕ ਬੀਮਾਰੀ ਹੈ 11. ਫੈਲਾਉ 12. ਅਖ਼ਰੋਟ 13. ਪੂਰਣ ਰੱਬੀ ਫੈਜ਼ 14. ਫ਼ਰਾਖ਼ੀ ।

ਗੁੰਚਗੀਆਂ ਵਿਚ ਗੁਲਸ਼ਨ-ਜ਼ਾਦਾਂ[1], ਖ਼ੂਨ ਜਿਗਰ ਦਾ ਪੀਤਾ ।
ਬਾਦਿ-ਸਬਾ[2] ਦਮ ਮੁਰਸ਼ਦ ਵਾਲੇ, ਗੁੰਚੇ ਥੀਂ ਗੁਲ ਕੀਤਾ ।
ਗੁਲਬੁਨ[3] ਦੇ ਨੌਜ਼ਾਦ[4] ਮੁਰਾਕ਼ਿਬ[5], ਲਬ ਬਸਤਾ[6] ਗੁਲਜ਼ਾਰੀਂ ।
ਨਿਗਹਤ[7] ਪਇਆ ਤਜੱਲਾ[8] ਬਰਕ਼ੀ[9], ਗੁਲ ਹੋ ਗਏ ਬਾਜ਼ਾਰੀਂ ।
ਦਾਮਨ ਚਾਕ ਰੱਤੋਂ ਰਤ ਰੋਂਦੇ, ਗੁਲ ਖ਼ੁਸ਼ਰੰਗ ਚਮਨ ਦੇ ।
ਰੰਗ ਮਜਾਜ਼ੀ[10] ਜ਼ੂਦ[11]-ਫ਼ਨਾ[11] ਤੇ, ਕ਼ਹਕ਼ਾ[12] ਦੇਖ ਸਮਨ ਦੇ ।
ਮੇਵੇ ਰੋਂਦੇ ਤੇ ਗੁਲ ਹਸਦੇ, ਵਿਚ ਇਸ ਬਾਗ ਹਜ਼ਾਰਾਂ ।
ਰੰਗਾ ਰੰਗ ਜਨਾਵਰ ਇਸ ਵਿਚ, ਸੌ ਡਾਰਾਂ ਦੀਆਂ ਡਾਰਾਂ ।
ਗੁਲਜ਼ਾਰਾਂ ਵਿਚ ਬੁਲਬੁਲ ਬੋਲੇ, ਗੁਲ ਨੂੰ ਬੋਲੀਆਂ ਕਰਦੀ ।
ਮੈਂ ਰੋਵਾਂ ਤੂੰ ਖਿਲ ਖਿਲ ਹੱਸੇਂ, ਵਾਹ ਤੇਰੀ ਬੇਦਰਦੀ ।
ਤੇ ਗੁਲ ਹਾਲ ਜ਼ਬਾਨੋਂ ਕਹਿੰਦਾ, ਵਾਹ ਤੇਰੀ ਨਾ-ਮਰਦੀ[13] ।
ਜੈਂ ਸਦਮਾਤਿ[14] ਫ਼ਨਾ[15] ਮੁਤਆਕ਼ਿਬ[16], ਸ਼ੌਕ਼ ਉਹਦਾ ਸਿਰਦਰਦੀ ।
ਉਹ ਕਹਿੰਦੀ ਖ਼ੁਸ਼ਰੰਗੀ ਤੇਰੀ, ਤੇ ਨੁਗਹਤ ਦਮ ਭਰ ਦੀ ।
ਤੂੰ ਮਨਜ਼ੂਰਿ-ਨਜ਼ਰ ਦਿਲਬਰ ਦਾ, ਦਿਲੋਂ ਜਿਦ੍ਹੀ ਮੈਂ ਬਰਦੀ ।
ਹਰ ਹਰ ਬਰਗ ਤੇਰਾ ਆਈਨਾ, ਸਨਅਤ ਸੈਕ਼ਲਗਰ[17] ਦੀ ।
ਜਲਵਾ ਦੇਖ ਸੱਜਣ ਦਾ ਜਿਸ ਥੀਂ, ਮੈਂ ਦਿਲ ਤਾਬ ਨ ਧਰਦੀ ।
ਓਹ ਕਹਿੰਦਾ ਤੂੰ ਵਸਲੋਂ ਰੋਵੇਂ, ਕੈਦ ਫ਼ਿਰਾਕੋਂ ਡਰਦੀ ।
ਹੋ ਆਜ਼ਾਦ ਮੁਕ਼ੱਯਦ[18] ਨਕ਼ਸ਼ੋਂ, ਟੁੱਟੇ ਬੰਦ ਸੁਵਰ[19] ਦੀ ।
ਵਿਚ ਗੁਲਾਂ ਦੇ ਬੁਲਬੁਲ ਰੁੱਝੀ, ਤੇ ਸਰੂਆਂ ਵਿਚ ਕੁਮਰੀ ।
ਸ਼ਮਸ਼ਾਦਾਂ ਪੁਰ ਕੋਇਲ ਕੂਕੇ, ਨਾਰਦਨਾਂ ਪੁਰ ਖ਼ੁਮਰੀ ।
ਵਿਚ ਇਰਾਕ਼ਾਂ[20] ਚੁਗਣ ਕਬੂਤਰ, ਮੋਰ ਫਿਰਨ ਦੀਵਾਰੇ ।
ਮੰਗੇ ਮੀਂਹ ਬੰਬੀਆ ਬੋਲੇ, ਹੁਦ-ਹੁਦ[21] ਲੈਣ ਹੁਲਾਰੇ ।
ਰਲ ਮਿਲ ਕਾਓਂ ਕਰਨ ਫ਼ਰਿਆਦਾਂ, ਕੋਇਲ ਦਗ਼ਾ ਕਮਾਇਆ ।
ਬੈਠ ਅਦਾਲਤ ਕਹੇ ਚਮੂਨਾ, ਅਮਲਾਂ ਦਾ ਫਲ ਪਾਇਆ ।
[22]ਜ਼ੀਰਕ ਮੁਰਗ਼[22] ਲਟਕਦਾ ਸ਼ਾਖ਼ੋਂ, ਹਕ ਹਕ ਭਰੇ ਗਵਾਹੀ ।
ਮੌਸੀਕ਼ਾਰ[23] ਅੰਦਰ ਮੌਸੀਕ਼ੀ, ਪੜ੍ਹਦਾ ਹਮਦ ਇਲਾਹੀ ।
ਕੁਕ਼ਨੁਸ[24] ਨਾਰ ਬਿਰਹੋਂ ਦਾ ਜਲਿਆ, ਦੇਂਦਾ ਖ਼ਬਰ ਫ਼ਿਰਾਕੋਂ ।
ਵਕਤ ਨਵਾਇ ਹਿਜਜ਼[25] ਜ਼ਿ ਹਾਵੇ[26], ਲੁਟਦਾ ਸਬਰ ਉਸ਼ਾਕੋਂ[27] ।

---

1. ਬਾਗ਼ ਦੇ ਜਾਏ 2. ਸਮੀਰ 3. ਫੁੱਲ ਦੀ ਟਹਿਣੀ 4. ਨਵੇਂ ਜੰਮਿਆਂ 5. ਰਖਵਾਲੇ 6. ਬੰਨ੍ਹੇ ਹੋਏ, 7. ਨਜ਼ਰ 8. ਚਮਕ 9. ਬਿਜਲੀ ਦੀ 10. ਬਣਾਵਟੀ 11. ਛੇਤੀ ਨਾਸ਼ ਹੋਣ ਵਾਲਾ 12. ਹੰਸੀ 13. ਨਿਪੁੰਸਕਤਾ 14. ਚੋਟਾਂ, ਸੱਟਾਂ 15. ਨਿਵਾਸ 16. ਪਿੱਛੇ ਲੱਗੇ ਹੋਏ 17. ਚਮਕ ਦੇਣ ਵਾਲਾ 18. ਕੈਦ ਵਾਲੇ 19. ਸੂਰਤ, ਸ਼ਕਲ 20. ਪਾਣੀ ਦੇ ਕੰਢੇ 21. ਇੱਕ ਪੰਛੀ 22. ਸਿਅਣਾ ਪੰਛੀ, ਦੇਖੋ ਅੰਤਕਾ 23.–24. ਇੱਕ ਪੰਛੀ, ਦੇਖੋ ਅੰਤਕਾ 25. ਦੇਖੋ ਅੰਤਕਾ : ਨਵਾਇ ਮੌਸੀਕੀ 26. ਆਹ (ਪੀੜਾ) ਨਾਲ 27. ਆਸ਼ਿਕ ਦਾ ਬਹੁਵਚਨ ਹੈ ।

[1]ਬੂਸਲੀਕ ਸਫ਼ਾਹਾ[1] ਕੱਚਕ, ਹੋਰ ਬਜ਼ੁਰਗ ਇਰਾਕੋਂ ।।
ਰੰਗਲੀਓਂ ਕਰ ਰਾਸਤ ਨਗ਼ਮਾ[2], ਪੜ੍ਹੇ ਹੁਸੈਨੀ ਤਾਕੋਂ[3] ।।
ਅਰਹਮ ਅਰਹਮ[4] ਮੁਰਗ਼ ਸੁਨਹਰੀ[5], ਪੜ੍ਹਦਾ ਸਿਦਕ ਯਕੀਨੋਂ ।।
ਮਿਲੀ ਨਵੇਦਿ-ਕਬੂਲ[6] ਦਮਾ ਦਮ, ਉਸਨੂੰ ਮੁਰਗ਼-ਆਮੀਨੋਂ[7] ।।
ਚੀਲਾਂ ਛੋੜ ਗਈਆਂ ਘਰ ਵਸਦੇ, ਡਰਦੀਆਂ ਕਾਲ ਕਲੀਨੋਂ ।।
ਬੂਮ ਕਲੂਖ-ਅੰਦਾਜ਼[8] ਫ਼ਸਾਦੀ, ਭੁੱਲਾ ਦੁਨੀਆ ਦੀਨੋਂ ।
ਤੇ ਬਾਖ਼ਾ[9] ਵਿਚ ਆਬ ਚੁਫੇਰੇ, ਹਕ ਹਕ ਕਰੇ ਸੁਵੇਰੇ ।
ਨਹਰਾਂ ਵਿਚ ਮੁਰਗ਼ਾਬੀ ਬੋਲੇ, ਖੇਤਾਂ ਵਿਚ ਬਟੇਰੇ ।
ਘੁੱਘੀ ਵਿਚ ਵਜ਼ੀਫ਼ੇ[10] ਰੁੱਝੀ, ਲੁੱਟ ਖਾਧਾ ਘਰ ਕਾਵਾਂ ।
ਬਾਜ਼ ਉਕਾਬ ਵਗੇ ਛੁਟ ਜਿਤ ਵਲ, ਪੁੱਤ ਨ ਸਾਂਭੇ ਮਾਵਾਂ ।।
ਤੇ ਸ਼ਾਰਿਕ[11] ਦੇ ਪੈਰ ਰੰਗੀਲੇ, ਕਰਮ ਨਿਖੁੱਟੀ ਸੋਈ ।
ਤੇ ਗੁਲ ਗੁਲ ਦੇ ਰੰਗਾਂ ਉਤੇ, ਬੁਲਬੁਲ ਭੀ ਬਹ ਰੋਈ ।
ਖ਼ੁਸ਼ ਆਵਾਜ਼ ਜਨਾਵਰ ਕੂਕਣ ਵਿਚ ਗੁਲਿਸਤਾਂ-ਜ਼ਾਰੇ[12] ।
ਤੇ ਮਹਰਮ ਅਸਰਾਰ ਦਿਲਾਂ ਨੂੰ, ਮਿਲਦੇ ਰਾਜ਼ ਇਸ਼ਾਰੇ ।
ਵਾਹਵਾ ਬਾਗ਼ ਜਿਦ੍ਹੇ ਵਿਚ ਦਿਸਦੇ, ਕਈ ਬਹਿਸ਼ਤ ਕਨਾਰੇ ।
ਤੇ ਵਿਚ ਵਗਦੀਆਂ ਜਾਰੀ ਨਹਰਾਂ, ਤਰਫ਼ ਮੁਜਦੂ ਵਲ[13] ਚਾਰੇ ।।
ਤਾਜ਼ਾ-ਰੂਈਓਂ[14] ਵਿਚ ਬਹਿਸ਼ਤਾਂ, ਇਹ ਗੁਲਸ਼ਨ ਵਧ ਬਹੰਦਾ ।।
ਤੇ ਸ਼ਾਇਰ ਇਸ ਬਾਗ਼ੇ ਵੜਿਆ, ਨਿਕਲਣੋਂ ਅੜ ਬਹੰਦਾ ।
ਮਰਮਰ ਸੰਗੋਂ ਹੌਜ਼ ਦੇ ਜ਼ੇਬਾ, ਪੁਰ ਖ਼ੁਸ਼-ਲਜ਼ਤ ਆਬੋਂ ।
ਦੁੱਧੋਂ ਚਿੱਟਾ ਸ਼ਹਦੋਂ ਮਿਠਾ, ਖ਼ੁਸ਼ਬੂਦਾਰ ਗੁਲਾਬੋਂ ।
ਦੋਹ ਹੌਜ਼ਾਂ ਦੇ ਤਖ਼ਤ ਵਿਚਾਲੇ, ਕਰ ਜ਼ੀਨਤ ਰਖਵਾਇਆ ।
ਉਸ ਗੁਲਸ਼ਨ ਦਾ ਮਾਲੀ ਕਰਕੇ, ਉਹ ਗੁਲਰੁਖ਼[15] ਪਹੁੰਚਾਇਆ ।।
ਇਕ ਸੌ ਹੋਰ ਕਨੀਜ਼ਕ ਜ਼ੇਬਾ, ਖ਼ਿਦਮਤਗਾਰ ਪਹੁੰਚਾਈ ।
ਯੂਸੁਫ਼ ਨੂੰ ਉਸ ਜਾਂਦੀ ਵਾਰੀ, ਗੱਲ ਏਹਾ ਫ਼ਰਮਾਈ ।
ਜੇ ਮੈਂ ਆਹ ਹਲਾਲ[16] ਨ ਤੈਂ ਪੁਰ, ਰਹਸਾਂ ਅੰਦਰ ਦੂਰੀ ।
ਇਹ ਕਨੀਜ਼ਾਂ ਬਖ਼ਸ਼ੀਆਂ ਤੈਨੂੰ, ਜਾਹ ਕਰ ਲੱਜ਼ਤ ਪੂਰੀ ।
ਉਠ ਯੂਸੁਫ਼ ਵਲ ਬਾਗ਼ ਸਿਧਾਇਆ, ਜਾਨਵਰਾਂ ਘਰ ਸ਼ਾਦੀ ।।
ਤਾਂ ਨਜ਼ਰਾਂ ਵਿਚ ਆਵਣ ਲੱਗੀ, ਜੰਨਤ ਦੀ ਆਬਾਦੀ ।

---

1. ਦੇਖੋ ਅੰਤਕਾ, ਨਵਾਇ ਮੌਸੀਕੀ 2. ਗੀਤ 3. ਸੰਗੀਤ ਦਾ ਇਕ ਵਿਸ਼ੇਸ਼ ਘਰ 4. ਰਹਮ ਰਹਮ 5. ਤਿੱਤਰ ਤੇ ਮੋਰ ਨਾਲ ਮਿਲਦਾ ਇੱਕ ਪੰਛੀ ਜਿਸ ਦੇ ਪਰ ਚਮਕਦੇ ਹਨ ਤੇ ਸਿਰ ਤੇ ਕਲਗੀ ਵੀ ਹੁੰਦੀ ਹੈ 6. ਪ੍ਰਵਾਨ ਹੋ ਜਾਣ ਦੀ ਖ਼ੁਸ਼ਖ਼ਬਰੀ 7. ਇੱਕ ਸਿਤਾਰਾ ਜਿਸ ਦੇ ਪ੍ਰਗਟ ਹੋਣ ਸਮੇਂ ਜਿਹੜੀ ਦੁਆ ਕੀਤੀ ਜਾਏ, ਉਹ ਕਬੂਲ ਹੋ ਜਾਂਦੀ ਹੈ 8. ਢੀਮਾਂ ਸੁੱਟਣ ਵਾਲਾ ਉਲੂ 9. ਕਛਵਾ 10. ਰਬ ਦੀ ਯਾਦ 11. ਤੋਤੇ ਜਿਡਾ ਇੱਕ ਕਾਲੇ ਰੰਗ ਦਾ ਜਾਨਵਰ 12. ਬਾਗ਼ 13. ਨਹਰਾਂ ਅਰਥਾਤ ਖਾਈਆਂ ਵਾਲੇ 14. ਤਾਜ਼ਗੀ 15. ਫੁੱਲਾਂ ਦੇ ਚਿਹਰੇ ਵਾਲਾ 16. ਜਾਇਜ਼ ।

ਕਹੇ ਜ਼ੁਲੈਖਾ ਪਾਸ ਕਨੀਜ਼ਾਂ, ਸੌ ਸੌ ਕਰ ਤਾਕੀਦਾਂ ।
ਯੂਸੁਫ਼ ਦੀ ਵਿਚ ਤਾਬਿਆ[1] ਹੋ ਕੇ, ਬਣੀਆਂ ਰਹਿਓ ਮੁਰੀਦਾਂ ।
ਜ਼ਹਰ ਦੇਵੇ ਲੈ ਖਾਈਓ ਹੱਥੀਂ, ਉਜ਼ਰ[2] ਨ ਮੂਲ ਲਿਆਈਓ ।
ਮੈਂ ਇਨਾਮ ਦਿਆਂ ਜ਼ਰ ਜ਼ੇਵਰ, ਤੇ ਤੁਸੀਂ ਰਾਜ਼ ਛੁਪਾਈਓ ।
ਯੂਸੁਫ਼ ਜਿਸ ਨੂੰ ਰਗ਼ਬਤ[3] ਕਰਕੇ, ਖ਼ਲਵਤ[4] ਤਰਫ਼ ਬੁਲਾਵੇ ।
ਓਹਾ ਅੱਵਲ ਮੇਰੇ ਤਾਈਂ, ਆਣ ਪਤਾ ਦੱਸ ਜਾਵੇ ।
ਮੈਂ ਉਸ ਨੂੰ ਆਜ਼ਾਦ ਕਰੇਸਾਂ, ਖ਼ੁਸ਼ੀਓਂ ਉਮਰ ਵਿਹਾਵੇ ।
ਐਸ ਨਸੀਹਤ ਮੇਰੀ ਉੱਤੇ, ਜੇਹੜੀ ਅਮਲ ਕਮਾਵੇ ।
ਆਪ ਗਈ ਵਿਚ ਬਾਗ਼ ਜ਼ੁਲੈਖਾ, ਯੂਸੁਫ਼ ਤਖ਼ਤ ਬਹਾਇਆ ।
ਬਾਂਦੀਆਂ ਤਾਈਂ ਹਾਜ਼ਿਰ ਕਰਕੇ, ਸਿਰ ਸਜਦੇ[5] ਰਖਵਾਇਆ ।
ਆਪ ਮੁੜੀ ਵਲ ਘਰਦੇ ਓਵੇਂ, ਸ਼ਾਦ ਦਿਲੇ ਵਿਚ ਆਈ ।
ਇਹ ਫ਼ਰੇਬ ਬਣਾਇਆ ਖ਼ੁਫ਼ੀਆ[6], ਆਸ ਵਸਾਲ ਲਗਾਈ ।
ਜਿਸ ਬਾਂਦੀ ਨੂੰ ਰਾਤੀਂ ਯੂਸੁਫ਼, ਖ਼ਲਵਤ ਤਰਫ਼ ਬੁਲਾਵੇ ।
ਦਿਲ ਚਾਹਿਆ ਅੰਧੇਰੇ ਅੰਦਰ, ਥਾਂ ਉਸ ਦੀ ਖ਼ੁਦ ਜਾਵੇ ।
ਰਾਤ ਹੋ ਆਈ ਜਾਂ ਵਿਚ ਬਾਗ਼ੇ, ਬਾਂਦੀਆਂ ਸ਼ੌਕ ਸਵਾਏ ।
ਦੇਖ ਲਵਾਂ ਅਜ ਕਿਸਨੂੰ ਯੂਸੁਫ਼, ਲੁਤਫ਼ ਕਰੇ ਗਲ ਲਾਏ ।
ਇਕ ਵਿਖਾ ਪਲਮਦੀਆਂ ਜ਼ੁਲਫ਼ਾਂ, ਦੋ ਤਰਫ਼ੀਂ ਰੁਖ਼ਸਾਰੇ[7] ।
ਅਰਜ਼ ਕਰੇ ਮੈਂ ਸਭ ਥੀਂ ਸੋਹਣੀ, ਕਰ ਲੈ ਵਸਲ ਪਿਆਰੇ ।
ਇਕ ਭਰੇ ਵਿਚ ਅੱਖੀਂ ਸੁਰਮਾ, ਨਾਜ਼ੋਂ ਕਰੇ ਇਸ਼ਾਰਾ ।
ਮੈਂ ਏਹੀ ਵਿਚ ਖ਼ਿਦਮਤ ਹਾਜ਼ਿਰ, ਗ਼ਮਜ਼ਿਓਂ ਪਵੇ ਪੁਕਾਰਾ ।
ਇਕ ਕਹੇ ਲੈ ਦੇਖ ਜਵਾਨੀ, ਮੇਂ ਪਰ ਆਈ ਹੋਈ ।
ਜ਼ੌਕ ਤਲਬ[8] ਨੇ ਮਸਤੀ ਖ਼੍ਵਾਬੋਂ, ਟੁੰਬ ਜਗਾਈ ਹੋਈ ।
ਇਕ ਕਹੇ ਮੈਂ ਪਰੀ ਨਹੀਂ, ਪਰ ਪਰੀਓਂ ਪਰੇ ਪਰੇਰੇ ।
ਮੈਨੂੰ ਕਰਨ ਸਲਾਮ ਹਜ਼ਾਰਾਂ, ਪਰੀਆਂ ਉੱਠ ਸਵੇਰੇ ।
ਇਕ ਕਹੇ ਮੈਂ ਸਭ ਥੀਂ ਚੰਗੀ, ਹੁਣੇ ਜਵਾਨੀ ਆਈ ।
ਮਰਦ ਕਿਸੇ ਅਜੇ ਉਂਗਲ ਕਰਕੇ, ਮੈਂ ਵਲ ਨ ਦਿਖਾਈ ।
ਇਕ ਕਹੇ ਮੈਂ ਨਾਲ ਕ੍ਰਿਸ਼ਮੇ, ਤਾਰੇ ਤੋੜ ਲਿਆਵਾਂ ।
ਨਜ਼ਰ ਗੁਜ਼ਾਰਾਂ ਨਾਜ਼ ਉਡਾਵਾਂ, ਛੇਕ ਪੱਥਰ ਵਿਚ ਪਾਵਾਂ ।
ਇਕ ਕਹੇ ਮੈਂ ਦੀਦ ਉਲਾਰਾਂ, ਖੋਲ੍ਹਾਂ ਜ਼ਖ਼ਮ ਹਜ਼ਾਰਾਂ ।
ਨਜ਼ਰ ਗੁਜ਼ਾਰਾਂ ਨਾਜ਼ ਖਿਲਾਰਾਂ, ਝੜਨ ਜਨਾਵਰ ਡਾਰਾਂ ।

---

1. ਅਧੀਨ, ਆਖੇ ਵਿੱਚ 2. ਬਹਾਨਾ, ਝਿਜਕ 3. ਖਿੱਚ, ਪਿਆਰ 4. ਤਨਹਾਈ 5. ਬੰਦਨਾ 6. ਛੁਪੇ ਤੌਰ ਤੇ 7. ਗਲ੍ਹਾਂ 8. ਸ਼ੌਕ ਤੇ ਢੂਡ ।

ਇਕ ਕਹੇ ਮੈਂ ਦੰਦ ਉਘਾੜਾਂ, ਦਾਗ਼ ਪਵੇ ਵਿਚ ਕਲੀਆਂ ।
ਪਰੀਆਂ ਬਹਨ ਮੇਰੀ ਵਿਚ ਮਜਲਿਸ, ਰਹਣ ਘੱਟੇ ਵਿਚ ਰਲੀਆਂ ।
ਇਕ ਕਹੇ ਮੈਂ ਨਾਜ਼ਾਂ ਵਾਲੀ, ਮੇਰੀ ਚਾਲ ਨਿਰਾਲੀ ।
ਗੁਲ-ਲਾਲਾ ਲੈ ਗਇਆ ਅਸਾਂ ਥੀਂ, ਮੰਗ ਕੇ ਲਬ ਦੀ ਲਾਲੀ ।
ਇਕ ਕਹੇ ਮੈਂ ਗੁਲਰੁਖ਼[1] ਦਿਲਬਰ, ਲੁਤਫ਼ ਨਜ਼ਾਕਤ ਵਾਲੀ ।
ਕਰਦੀ ਵਸਲ ਇਸ਼ਾਰੇ ਤੈਂ ਵਲ, ਰੈਣ ਜ਼ੁਲਫ਼ ਦੀ ਕਾਲੀ ।
ਇਕ ਕਹੇ ਜੇ ਮੈਂ ਵਲ ਵੇਖੇਂ, ਹਰ ਦਮ ਰਹੇਂ ਸਵਾਲੀ ।
ਤੇ ਤੂੰ ਮੈਥੀਂ ਮਕਸਦ ਪਾਵੇਂ, ਕਦੇ ਨ ਜਾਵੇਂ ਖ਼ਾਲੀ ।
ਇਕ ਕਹੇ ਮੈਂ ਸਭ ਥੀਂ ਗ਼ਾਲਿਬ[2], ਵਿਚ ਹੁਸਨ ਦੀਆਂ ਸ਼ਾਨਾਂ ।
ਮੈਂ ਵਲ ਤੱਕੇਂ ਕਦ ਰਹ ਸੱਕੇਂ; ਅ, ਖ਼ੁਸ਼ਰੰਗ ਜਵਾਨਾ ।
ਇਕ ਕਹੇ ਮੈਂ ਇਸ ਥੀਂ ਵੱਡੀ, ਉਮਰੋਂ ਕੁਛ ਛੁਟੇਰੀ ।
ਖ਼ਾਤਿਰ ਤਲੇ ਧਰਾਂ ਕਦ ਹੋਰਾਂ, ਪਰ ਲਾਇਕ ਹਾਂ ਤੇਰੀ ।
ਇਕ ਕਹੇ ਇਸ ਹੁਸਨ ਮੇਰੇ ਵਲ, ਸਬਰ ਤਕੇ ਜਲ ਜਾਵੇ ।
ਮਿਸਲ[3] ਮੇਰੀ ਆਈਨੇ ਬਾਝੋਂ, ਕਿਤੇ ਨ ਨਜ਼ਰੀਂ ਆਵੇ ।
ਇਕ ਕਹੇ ਮੈਂ ਰੰਗ ਜਵਾਨੀਓਂ, ਰਸ ਮਿਸ ਰੰਗੀ ਹੋਈ ।
ਮੈਨੂੰ ਛੋੜ ਲੱਭੇਂ ਲਖ ਦਿਲਬਰ, ਪਾਵੇਂ ਮਿਸਲ ਨ ਕੋਈ ।
ਇਕ ਕਹੇ ਵਗ ਮੇਰੀਆਂ ਨਜ਼ਰਾਂ, ਲੁੱਟਣ ਰਖ਼ਤ ਪਰਾਏ ।
ਅਬਰੂ ਕੌਸ ਦੋ-ਪੈਕਰ[4] ਚਸ਼ਮੋਂ, ਗ਼ਮਜ਼ਿਓਂ[5] ਤੀਰ ਚਲਾਏ ।
ਇਕ ਕਹੇ ਵਿਚ ਸਾਰੇ ਆਲਮ ਕੌਣ ਜੰਮੀ ਮੈਂ ਸਾਨੀ ।
ਵਾਹਵਾ ਮੇਰੀ ਸ਼ੇਰ-ਅੰਦਾਮੀ[6], ਵਾਹ ਸੂਰਜ ਪੇਸ਼ਾਨੀ ।
ਇਕ ਕਹੇ ਆਸਤੀਨ[7] ਮੇਰੀ ਵਿਚ, ਮਾਹੀ[8] ਸੀਮ[9] ਨਿਹਾਨੀ[10]
ਤਾਲਿਬ ਮੁਸ਼ਤਰੀਓਂ[11] ਇਕ ਮਾਹੀ ਰਮਜ਼ੋਂ ਸਮਝ ਸਿਆਨੀ ।
ਇਕ ਕਹੇ ਵਿਚ ਮੇਰੀਆਂ ਰਮਜ਼ਾਂ, ਸ਼ਹਦ ਰਸੇ ਸੌ ਵਾਰੀ ।
ਗੁਫ਼ਤਾਰੀਂ ਸ਼ੀਰੀਨੀਆਂ[12] ਭਰੀਆਂ, ਪਰ ਹੈ ਚਸ਼ਮ ਕਟਾਰੀ ।
ਇਕ ਕਹੇ ਸ਼ਮਸ਼ਾਦ ਕੱਦਾਂ ਦੀ, ਨਾਮ ਮੇਰੋ ਸੁਲਤਾਨੀ ।
ਮੈਂ ਵਾਂਗੂ ਵਿਚ ਦੇਸ ਮਿਸਰ ਦੇ, ਕਿਸ ਤੇ ਭਰੀ ਜਵਾਨੀ ।
ਏਵੇਂ ਹਰ ਇਕ ਖ਼ੂਬੀ ਆਪਣੀ, ਜ਼ਾਹਿਰ ਆਖ ਸੁਣਾਵੇ ।
ਪਰ ਯੂਸੁਫ਼ ਵਲ ਉਹਨਾਂ ਕਲਾਮਾਂ[13], ਜ਼ਰਾ ਧਿਆਨ ਨ ਜਾਵੇ ।
ਇਕ ਤੌਹੀਦ[14] ਖ਼ੁਦਾ ਦਾ ਰਸਤਾ, ਚਾਹੇ ਇਹਨਾਂ ਸਿਖਾਵਾਂ ।
ਇਹ ਬੁਤ ਪੂਜਣ ਤਰਕ ਕਰੇਹਣ, ਸਿੱਧਾ ਰਾਹ ਦਿਖਾਵਾਂ ।

---

1. ਫੁੱਲ ਵਰਗੇ ਚਿਹਰੇ 2. ਵਧ ਚੜ੍ਹ ਕੇ 3. ਵਰਗਾ 4. ਦੋ ਅੱਖਾਂ ਰੂਪੀ ਜੌੜਾ (ਦੋ ਪੈਕਰ) 5. ਤਿਰਛੀ ਨਜ਼ਰ 6. ਸ਼ੇਰ ਵਰਗਾ ਸਰੀਰ, ਸਿੰਘ ਰਾਸ਼ੀ ਜੋ ਸੂਰਜ ਦਾ ਬੁਰਜ ਹੈ 7. ਬਾਂਹ 8. ਮੱਛਲੀ (ਡੌਲਿਆਂ ਦੀ) 9. ਚਾਂਦੀ (ਰੰਗੀ) 10. ਲੁਕੀ ਹੋਈ 11. ਗਾਹਕ, ਬ੍ਰਹਸਪਤੀ ਸਤਾਰਾ 12. ਮਿਠਾਸ 13. ਗੱਲਾਂ 14. ਇੱਕ ਇਕ ਰੱਬ ਹੋਣਾ ।

ਯੂਸੁਫ਼ ਨੇ ਫ਼ਰਮਾਇਆ ਉਹਨਾਂ, ਨੁਕਤਾ ਰਾਜ਼ ਈਮਾਨੋਂ।
ਅਸਰ ਗਇਆ ਕਰ ਵਿਚ ਦਿਲਾਂ ਦੇ, ਰਹੀਆਂ ਦੰਗ ਈਮਾਨੋਂ।
ਤੋੜੇ ਬੁੱਤ ਈਮਾਨ ਲਿਆਈਆਂ, ਵਾਹਿਦ[1] ਹੱਬ ਪਛਾਤਾ।
ਰਾਹ ਸ਼ਰਅ ਦਾ ਰੌਸ਼ਨ ਨੂਰੋਂ, ਸਿਦਕ ਯਕੀਨੋਂ ਜਾਤਾ।
ਉਹ ਮਕ਼ਬੂਲ ਹੋਈਆਂ ਦਰਗਾਹੇ, ਕਰਦੀਆਂ ਲਖ ਦੁਆਈਂ।
ਗੁੰਮ ਗਈਆਂ ਨੂੰ ਰਾਹ ਦਿਖਾਇਆ, ਦੇਵੇ ਰਬ ਜਜ਼ਾਈਂ[2]।
ਸ਼ਾਮੋਂ ਲਾ[3] ਸੁਬਹ ਤਕ ਯੂਸੁਫ਼, ਹਾਲ ਕਹੇ ਅਸਰਾਰੋਂ[4]।
ਉਠ ਜ਼ੁਲੈਖ਼ਾ ਵੱਡੀ ਫ਼ਜਰੇ[5], ਸੈਰ ਕਰੇ ਗੁਲਜ਼ਾਰੋਂ।
ਜਾ ਡਿਠੋਸੁ ਯੂਸੁਫ਼ ਗਿਰਦੇ, ਪਵੇ ਪੁਕਾਰ ਸ਼ਹਾਦਤ[6]।
ਇੱਕੀ ਰਾਤ ਧਰੇ ਸਿਰ ਸਲਮਾਂ, ਡਿੱਠੇ ਤਾਜਿ-ਸਆਦਤ[7]।
ਨੂਰ ਹੁਕਮ ਇਰਫ਼ਾਨ[8] ਉਹਨਾਂ ਦੀਆਂ, [9]ਜੁਰਮ-ਸਿਅ ਹੀਆਂ[9] ਧੋਈਆਂ।
ਹੋ ਮੁਤਅੱਜਬ ਕਹੇ ਜ਼ੁਲੈਖ਼ਾ, ਕੀ ਕੁਝ ਥੀਂ ਕੀ ਹੋਈਆਂ।
ਇਹ ਅੰਗੁਸ਼ਤਰੀਆਂ ਦੇ ਹਲਕੇ, ਲਾਲ ਹੋਈਆਂ ਵਿਚ ਦਮ ਦੇ।
[10]ਸ਼ੈਖ਼ਿ-ਕਬੀਰ[10] ਫ਼ਤੂਹ[11] ਧਰੋ ਅਜ, ਦੇਖ ਨਸੂਸ[12] ਹੁਕਮ ਦੇ।
ਹਾਲ ਪੁਛੇ ਸੋ ਕਿਸ ਥੀਂ ਰਾਤੀਂ, ਯੂਸੁਫ਼ ਰਾਤ ਗੁਜ਼ਾਰੀ।
ਜਿਉਂ ਜਿਉਂ ਵਾਅਜ਼[13] ਨਸੀਹਤ ਹੋਈ, ਸੁਣੀ ਹਕੀਕਤ ਸਾਰੀ।
ਰੋਂਦੀ ਮੁੜੀ ਕਰਾਂ ਲੱਖ ਹੀਲੇ, ਉਹ ਵਿਚ ਪੇਚ ਨ ਆਵੇ।
ਅਕ਼ਲ ਉਹਦੀ ਕੀ ਕਹਾਂ ਕਵੇਹੀ, ਦਿਲ ਮਾਲਮ ਕਰ ਜਾਵੇ।
ਵਾਹਵਾ ਬਾਂਦੀਆਂ ਮਕ਼ਸਦ ਪਾਏ, ਮਸੇ ਚਖੇ ਈਮਾਨੋਂ।
ਇਸ਼ਕ ਜਿਨ੍ਹਾਂ ਈਮਾਨ ਪਛਾਤਾ, ਉਹ ਮਹਰੂਮ[14] ਜਹਾਨੋਂ।
ਕਹੇ ਜ਼ੁਲੈਖ਼ਾ ਦਾਈ ਅੱਗੇ, ਕਿਆ ਕਰਾਂ ਦੱਸ ਮਾਈ।
ਯੂਸੁਫ਼ ਵਸਲੋਂ ਨੱਸਿਆ ਜਾਂਦਾ, ਰਹਿਆ ਇਲਾਜ ਨ ਕਾਈ।
ਵਾਹਾਂ ਲਾਈਆਂ ਕੰਮ ਨ ਆਈਆਂ, ਡਿੱਠੀਆਂ ਬੇਪਰਵਾਹੀਆਂ।
ਤੈਂ ਜਹੀਆਂ ਸੁਖਦਾਈਆਂ ਦਾਈਆਂ, ਜੁਗ ਜੁਗ ਜੀਵਣ ਮ ਈਆਂ
ਮੈਂ ਬੇਦਰਦ ਸੱਜਨ ਥੀਂ ਲਾਈਆਂ, ਉਸ ਨੇ ਰੋੜ੍ਹ ਗਵਾਈਆਂ।
ਤੂੰ ਭੀ ਕਰ ਲੈ ਦੌੜ ਕਦਾਈਆਂ, ਮੇਰੀਆਂ ਰੋੜ੍ਹ ਜੁਦਾਈਆਂ।
ਕਰ ਕੁਝ ਲਤਫ਼ ਕਿਵੇਂ ਕਰ ਕਾਰੀ, ਵਸਲ ਮਿਲੇ ਮੈਂ ਜੀਵਾਂ।
ਜੇ ਤੇਰੇ ਭੀ ਵੱਸ ਨ ਕਾਈ, ਜ਼ਹਰ ਪਿਆਲਾ ਪੀਵਾਂ।
ਯਾਰ ਮੇਰਾ ਵਿਚ ਘਰ ਦੇ ਰਹੰਦਾ, ਅਜੇ ਮੇਰਾ ਦੁੱਖ ਓਵੇਂ।
ਮਿਲਿਆ ਵੈਦ ਤੇ ਵਹੰਦੀਆਂ ਦਰਦੋਂ, ਓਵੇਂ ਅੱਖੀਆਂ ਦੋਵੇਂ।

---

1. ਇੱਕੋ (ਜਿਸ ਦਾ ਹੋਰ ਕੋਈ ਜੋੜ ਨਹੀਂ) 2. ਨੇਕੀ ਦਾ ਬਦਲਾ 3. ਲੈ ਕੇ 4. ਗੁਪਤ ਰੱਬੀ ਗੱਲਾਂ 5. ਸੁਬਹ ਸਵੇਰੇ 6. ਗਵਾਹੀ, ਇਕ ਰੱਬ ਹੋਣ ਦੀ ਸ਼ਾਹਦੀ 7. ਨੇਕ ਬਖ਼ਤੀ 8. ਰੱਬੀ ਪਛਾਣ 9. ਗੁਨਾਹ 10. ਵੱਡੇ ਸ਼ੇਖ਼ (ਆਲਿਮ) ਨੇ 11. ਖੋਲ੍ਹ ਕੇ 12. ਕੁਰਾਨ ਮਜੀਦ ਦੀਆਂ ਉਹ ਆਯਤਾਂ ਜਿਨ੍ਹਾਂ ਦੇ ਅਰਥ ਸਪਸ਼ਟ ਅਤੇ ਪ੍ਰਗਟ ਹਨ 13. ਉਪਦੇਸ਼ 14. ਵੰਚਿਤ।

ਮੇਰਾ ਰਾਤ ਦਿਨੇ ਵਰਤਾਰਾ[1], ਨਾਲ ਉਸੀ ਦੇ ਸਾਰਾ।
ਮੈਂ ਭੀ ਉਹ ਤੇ ਉਹ ਭੀ ਉਹੋ, ਪਰ ਉਹ ਅਜੇ ਨਿਆਰਾ[2]।
ਮੇਰਾ ਬਾਝ ਉਹਦੇ ਦੀਦਾਰੋਂ, ਸਾਇਤ ਨਹੀਂ ਗੁਜ਼ਾਰਾ।
ਅਜੇ ਫ਼ਿਰਾਕ ਜੁਦਾਈ ਓਵੇਂ, ਵੇਖ ਤਅੱਜੁਬ[3] ਭਾਰਾ।
ਉਹ ਜ਼ਾਹਿਰ ਵਿਚ ਹਰ ਹਰ ਮਜ਼ਹਿਰ[4], ਘਰ ਉਸ ਦਾ ਚਮਕਾਰਾ।
ਅਜੇ ਅੰਧੇਰ ਮੇਰੀ ਵਿਚ ਅੱਖੀਂ, ਵੇਖ ਬਿਰਹੋਂ ਦਾ ਕਾਰਾ।
[5]ਹਮ-ਖ਼ਾਨਾ[5] [6]ਹਮ-ਖ਼੍ਵਾਬ[6] ਮੁਦਾਮੀਂ, ਮੇਰਾ ਯਾਰ ਪਿਆਰਾ।
ਅਜੇ ਮੇਰਾ ਵਿਚ ਦਰਦ ਵਿਛੋੜੇ, ਦਮ ਦਮ ਹਾਲ ਆਵਾਰਾ।
ਮੈਂ ਇਸ ਥੀਂ ਉਹ ਮੈਂ ਥੀਂ ਨੇੜੇ, ਦੂਰੀ ਅਜੇ ਬਥੇਰੀ।
ਦੁਖ ਸੁਖ ਥੀਂ ਮੈਂ ਗੁਜ਼ਰ ਸਿਧਾਰੀ, ਅਜੇ ਉਹਦੇ ਦੁਖ ਘੇਰੀ।
ਦੇਸੋਂ ਕੱਢ ਉਜਾੜਿਆ ਮੈਨੂੰ, ਜਾਂ ਸੁਫਨੇ ਵਿਚ ਲਾਈਆਂ।
ਮੈਂ ਉਜੜੀ ਦੇ ਜਾਂ ਘਰ ਵਸਿਆ, ਓਹੋ ਅਜੇ ਜੁਦਾਈਆਂ।
ਅੱਵਲ ਆਖ਼ਿਰ ਜ਼ਾਹਿਰ ਬਾਤਿਨ, ਆਪੇ ਸਭ ਕੁਝ ਜਾਣੇ।
ਜਾਣ ਬਣੇ ਅਨਜਾਣ ਅਸਾਂ ਥੀਂ, ਕਾਰ ਕਰੇ ਮਨ ਭਾਣੇ।
ਦਿਲ ਵਿਚ ਜਾਨ ਜਿਗਰ ਵਿਚ ਉਹੋ, ਤੇ ਤਨ ਮਨ ਵਿਚ ਸਾਰੇ।
ਧੀਰੀਆਂ ਦੇ ਵਿਚ ਤੁਰਦਾ ਫਿਰਦਾ, ਦੇਂਦਾ ਲਟਕ ਹੁਲਾਰੇ।
ਲੈ ਮਾਈ ਉਹ ਅਜੇ ਬੰਦੀ[7] ਥੀਂ, ਵਸਦਾ ਬਹੁਤ ਦੁਰਾਡਾ।
ਤੇ ਬੇਦਰਦ ਹੱਸਣ ਕਿਉਂ ਨਾਹੀਂ, ਸੁਣ ਸੁਣ ਦਰਦ ਅਸਾਡਾ।
ਖ਼ਾਨਾ ਅਕਸ[8] ਸੱਜਣ ਦਾ ਬਣਿਆ, ਦਿਲ ਰੰਗੀਨ ਆਈਨਾ[9]।
ਤੇ ਹੁਣ ਖੱਲੜੀਂ ਹੱਡੀਂ ਭਰਿਆ, ਬੇਦਰਦਾਂ ਦਾ ਸੀਨਾ।
ਬਾਝ ਤੇਰੇ ਮੈਂ ਦਰਦਾਂ ਲੁੱਟੀ, ਪਾਸ ਕਿਦ੍ਹੇ ਦੁੱਖ ਫੋਲਾਂ।
ਦਿਲ ਥੀਂ ਸੁਣ ਮੈਂ ਤੇਰੇ ਅੱਗੇ, ਦਰਦ ਦਿਲੇ ਦਾ ਖੋਲ੍ਹਾਂ।
ਨਿਤ ਮਹਬੂਬ ਰਹੇ ਘਰ ਮੇਰੇ, ਨਹੀਂ ਨਸੀਬ ਵਸਾਲੋਂ।
ਕਿਆ ਕਰਾਂ ਬੇਚਾਰੀ ਹੋਈਆਂ, ਵਿਚ ਫ਼ਿਰਾਕ ਵਬਾਲੋਂ[10]।
ਅਰਜ਼ ਕਰਾਂ ਹਥ ਬੰਨ੍ਹ ਹਜ਼ਾਰਾਂ, ਦਿਲ ਤੇ ਨਾਹ ਲਿਆਵੇ।
ਉੱਚੀ ਨਜ਼ਰ ਨ ਕਰੇ ਕਦਾਹੀਂ, ਮੈਂ ਵਲ ਝਾਤ ਨ ਪਾਵੇ।
ਐਡਕ ਮੈਥੀਂ ਨੱਸਿਆ ਜਾਵੇ, ਕਦ ਮੇਰੇ ਹੱਥ ਆਵੇ।
ਚੜ੍ਹ ਅਸਮਾਨ ਹੋਵਾਂ ਮੈਂ ਸੂਰਜ, ਧੱਪੋਂ ਨਜ਼ਰ ਹਟਾਵੇ।
ਈਦੀ[11] ਚੰਨ ਚੜ੍ਹਾਂ ਬਣ ਭਾਵੇਂ, ਤਾਂ ਭੀ ਦੇਖੇ ਨਾਹੀਂ।
ਵਿਚ ਕੰਨਾਂ ਦੇ ਉਂਗਲ ਘੱਤੇ, ਗੱਜਾਂ ਬਰਕ[12] ਜਦਾਹੀਂ।

---

1. ਵਿਹਾਰ 2. ਬੇ ਲਾਗ 3. ਹੈਰਾਨੀ 4. ਥਾਂ, ਟਿਕਾਣਾ 5. ਇਕੋ ਘਰ ਵਿਚ ਵੱਸਣ ਵਾਲਾ 6. ਇੱਕੋ ਬਿਸਤਰੇ ਤੇ ਸੌਣ ਵਾਲਾ 7. ਦਾਸੀ 8. ਪਰਛਾਵਾਂ, ਸ਼ਬੀਹ 9. ਸ਼ੀਸ਼ਾ 10. ਦੁੱਖ 11. ਈਦ ਦਾ 12. ਬਿਜਲੀ ਵਾਂਗ।

ਜੇ ਸੁਰਮਾਂ ਹੋਵਾਂ ਉਸ ਵਲ ਆਵਾਂ, ਨ ਵਿਚ ਚਸ਼ਮ ਸਮਾਵਾਂ।
ਬਲਕ[1] ਹੋਵਾਂ ਬੀਨਾਈ[2] ਭਾਵੇਂ, ਅੱਖੀਂ ਦਖ਼ਲ ਨ ਪਾਵਾਂ।
ਉਸ ਤੇ ਫਿਰੇ ਕਿਆ ਹੀ ਮੁਸ਼ਕਿਲ, ਮੈਂ ਕਿਸਮਤ ਨੇ ਮਾਰੀ।
ਯਾਰੀ ਭਾਰੀ ਜਾਲਣਹਾਰੀ, ਯਾਰ ਕਰੇ ਬੇਜ਼ਾਰੀ[3]।
ਦਿਲ ਮੇਰੇ ਨੇ ਆਫ਼ਤ ਚਾਈ, ਮੇਰੀ ਜਾਨ ਖਪਾਈ।
ਤੇ ਦਿਲਬਰ ਨੇ ਵਿਚ ਜੁਦਾਈ, ਮੇਰੀ ਗਰਦ ਉਡਾਈ।
ਜੇ ਮੈਂ ਡਰਦੀ ਹੂਰੋਂ ਪਰੀਓਂ, ਖ਼ਾਕੋਂ ਯਾਰ ਨਵਾਈ।
ਜੇ ਮੈਂ ਸ਼ਮ੍ਹਾ[4] ਜਮ੍ਹਾ[5] ਵਿਚ ਭੁੱਖੀ, [6]ਸਿਰ ਤਾ ਪੈਰ[6] ਜਲਾਈ।
ਲਾਵਾਂ ਅੱਗ ਜਲਾਵਾਂ ਖ਼ਾਨਾ, ਜਲਾਂ ਵਿੱਚੇ ਜੀ ਚਾਹੀ।
ਪਰ ਹਰਗਿਜ਼ ਇਹ ਦਾਗ ਨ ਜਾਵੇ, ਬੁਰੀ ਬਿਰਹੋਂ ਦੀ ਫਾਹੀ।
ਖ਼ਾਕ ਲਵਾਂ ਸਿਰ ਪਾਵਾਂ ਰਾਤੀਂ, ਰੋਵਾਂ ਵਿਚ ਜੁਦਾਈ।
ਇਸ਼ਕ ਅਸਾਂ ਨੂੰ ਕੁੰਡੀਆਂ ਪਾਈਆਂ, ਵਾਂਗ ਮੱਛੀ ਤੜਫਾਈ।
ਐਡ ਦੁਖਾਂ ਥੀਂ ਮਰਗ[7] ਸੁਖਾਲੀ, ਪਰ ਜੇ ਮੌਤ ਕਬੂਲਾਂ।
ਕਬਰ ਮੇਰੀ ਦੀ ਮਿੱਟੀ ਵਿੱਚੋਂ, ਜੰਮਣ ਗ਼ਮ ਦੀਆਂ ਸੂਲਾਂ।
ਦਰਦ ਮੇਰੇ ਤੇ ਬੱਦਲ ਰੋਂਦੇ, ਨਦੀਆਂ ਨੀਰ ਵਗਾਏ।
ਸੰਗਸਤਾਨ[8] ਮਿਸਰ ਦੇ ਵਿੱਚੋਂ, ਨਾਲੇ[9] ਜ਼ਾਹਿਰ ਆਏ।
ਖ਼ੂਨੀ ਚਸ਼ਮੇਂ ਚਸ਼ਮ ਮੇਰੇ ਦੇ, ਸ਼ਫ਼ਕ ਭੀ ਰੱਤ ਰੋਈ।
ਤੇ ਆਤਿਸ਼ ਸੁਣ ਮੇਰੀਆਂ ਆਹੀਂ, ਜਲ ਬਲ ਕੋਲਾ ਹੋਈ।
ਪਰ ਉਸ ਬੇਪਰਵਾਹ ਸੱਜਣ ਨੂੰ, ਅਸਰ ਨ ਮੇਰੇ ਦਰਦੋਂ।
ਨਾ ਤਾਸੀਰ ਮੇਰੀ ਆਹ ਗਰਮੋਂ, ਤਰਸ ਨਹੀਂ ਆਹ ਸਰਦੋਂ।
ਕਿਆ ਕਰਾਂ ਕੁਝ ਪੇਸ਼ ਨ ਜ ਜਾਵੇ, ਮੈਂ ਕਰ ਥੱਕੀ ਜ਼ਾਰੀ।
ਤੂੰ ਗ਼ਮਖ਼੍ਵਾਰ ਪੁਰਾਣੀ ਮੇਰੀ, ਵਾਹ ਲੱਗੇ ਕਰ ਕਾਰੀ।
ਕਰ ਹੀਲਾ ਇਕ ਵਾਰੀ ਯੂਸੁਫ਼, ਮੈਂ ਵਲ ਕਰੇ ਨਜ਼ਾਰਾ।
ਨੈਣ ਕਰੇ ਵਲ ਮੇਰੀਆਂ ਅੱਖੀਂ, ਸ਼ੌਕ ਘੱਤੇ ਚਮਕਾਰਾ।

## ਦਾਈ ਦੀ ਨਵੀਂ ਵਿਉਂਤ

ਸੁਣ ਦਾਈ ਭਰ ਠੰਢੀਆਂ ਆਹੀਂ, ਸੋਚ ਵਿਚਾਰੀਂ ਧਾਈ।
ਸਾਇਤ ਬਾਅਦ ਚੁਕੇ ਸਿਰ, ਕਹੰਦੀ ਅਜ ਮਸਲਾਹਤ[10] ਆਈ।
ਯਾਰ ਮਿਲੇ ਹੁਣ ਇਸ ਤਦਬੀਰੋਂ, ਹਿਕਮਤ ਦੇ ਜ਼ੰਜੀਰੋਂ।
ਦੁੱਖ ਨ ਰਹੇ ਵਿਛੋੜੇ ਵਾਲਾ, ਖ਼ਬਰ ਨਹੀਂ ਤਕ਼ਦੀਰੋਂ।
ਜ਼ਰ ਚਾਹੀਏ ਪਰ ਕਈ ਖ਼ਜ਼ਾਨੇ, ਦੌਲਤ ਦੇ ਅੰਬਾਰੋਂ।
ਮੈਂ ਇਕ ਕਰਾਂ ਤਿਆਰ ਇਮਾਰਤ, ਜ਼ੀਨਤ ਵਧ ਸ਼ੁਮਾਰੋਂ।

---

1. ਸਗੋਂ 2. ਅੱਖਾਂ ਦੀ ਰੋਸ਼ਨੀ 3. ਤੰਗ, ਦੁੱਖੀ 4. ਦੀਵਾ, ਚਿਰਾਗ਼ 5. ਬਿਲਕੁਲ, ਅਸਲੋਂ ਹੀ 6. ਸਿਰ ਤੋਂ ਲੈ ਕੇ (ਪੈਰਾਂ) ਤਕ 7. ਮੌਤ 8. ਪੱਥਰਾਂ ਦਾ ਘਰ 9. ਰੋਣਾ, ਫ਼ਰਯਾਦ 10. ਮਸ਼ਵਰਾ, ਤਜਵੀਜ਼।

ਯੂਸੁਫ਼ ਦੀ ਤੇ ਤੇਰੀ ਹਰ ਜਾ, ਮੂਰਤ ਵਿਚ ਲਿਖਾਵਾਂ ।
ਜੋਕ ਖ਼ੁਸ਼ੀ ਦੀ ਹਾਲਤ ਜ਼ਾਹਿਰ, ਇਸ ਵਿਚ ਨਕਸ਼ ਕਰਾਵਾਂ ।
ਤੇਰਾ ਉਸਦੇ ਨਾਲ ਖ਼ੁਸ਼ੀ ਥੀਂ, ਵਸਲ ਕਰਾਇਆ ਹੋਇਆ ।
ਵਿਚ ਕਿਨਾਰ[1] ਪਿਆਰੋਂ ਤੈਨੂੰ, ਪਕੜ ਦਬਾਇਆ ਹੋਇਆ ।
ਜਿਉਂ ਕਰ ਤੁਰਕੇ ਹੂਤ ਦੋ-ਪੈਕਰ, ਤੀਰ ਚਲਾਇਆ ਹੋਇਆ ।
ਜਿਉਂ [2]ਅਯਾਮਿ ਸਲਖ਼[2] ਵਿੱਚ ਸੂਰਜ, ਚੰਦ ਸਮਾਇਆ ਹੋਇਆ ।
ਉਸ ਕੋਨੇ ਵਿਚ ਯੂਸੁਫ਼ ਤਾਈਂ, ਫੜ ਬਾਹੋਂ ਲੈ ਜਾਏਂ ।
[3]ਇਸ਼ਕ-ਪ੍ਰਸਤਾਂ[3] ਦਾ ਬੁਤ ਖ਼ਾਨਾ, ਇਸਨੂੰ ਜਾ ਦਿਖਲਾਏਂ ।
ਜੇ ਹੁਣ ਤੈਂ ਵਲ ਨਜ਼ਰ ਨ ਕਰਦਾ, ਉਤ ਵਲ ਕਰੇ ਨਿਗਾਹਾਂ ।
ਦੇਖ ਉਹਦੇ ਦਿਲ ਜੋਸ਼ ਉਠੇਸੀ, ਵਸਲ ਮਿਲੇ ਦਿਲਖ਼੍ਵਾਹਾਂ[4] ।
ਸੁਣ ਕੇ ਸ਼ਾਦ ਜ਼ੁਲੈਖ਼ਾ ਹੋਈ, ਇਹ ਲੱਗੀ ਦਿਲ ਸਾਰੀ ।
ਵਾਹ ਤਦਬੀਰ ਬੁੱਢੀ ਦੀ ਉਮਦਾ, ਬੁੱਢੀ ਕਾਰੇਹਾਰੀ ।
ਕਹੇ ਜ਼ੁਲੈਖ਼ਾ ਮਿਲਣ ਮੁਰਾਦਾਂ, ਦੌਲਤ ਮਾਲ ਉਡਾਵਾਂ ।
ਦੌਲਤ ਮਾਲ ਮੇਰੇ ਕਿਸ ਕਾਰੇ,[5] ਜਾਂ ਲਗ ਵਸਲ ਨ ਪਾਵਾਂ ।
ਪਕੜੇ ਪੈਰ ਜ਼ੁਲੈਖ਼ਾ ਉਸਦੇ, ਕਹੰਦੀ ਸ਼ਾਬਸ਼[6] ਮਾਈ ।
ਇਹ ਤਦਬੀਰ ਜੋ ਖੋਜ ਨਿਕਾਲੀ, ਖ਼ੂਬ ਟਿਕਾਣੇ ਲਾਈ ।
ਦਿਲੇ ਮੇਰੇ ਉਮੀਦਾਂ ਪਈਆਂ, ਵਸਲ ਮਿਲੇ ਇਸ ਹੀਲੇ ।
ਜ਼ਰ[7] ਦੌਲਤ ਮੈਂ ਖ਼ਾਕ[8] ਬਰਾਬਰ, ਬਿਨ ਮਹਬੂਬ ਰੰਗੀਲੇ ।
ਲੈ ਹੁਣ ਕਰਾਂ ਅਮਾਰਤ ਖ਼ਾਨਾ, ਰੋਹੜਾਂ ਦੌਲਤ ਸਾਰੀ ।
ਚਾਹੇ ਜਿਵੇਂ ਤਿਵੇਂ ਕਰ ਜ਼ਾਹਿਰ, ਹੱਥ ਤੇਰੇ ਮੁਖ਼ਤਾਰੀ ।

---

1. ਬਗ਼ਲ 2. ਮੱਸਿਆ ਦੇ ਦਿਨੀਂ 3. ਇਸ਼ਕ ਦੇ ਪੁਜਾਰੀ 4. ਮਨ ਮਰਜ਼ੀ ਦਾ 5. ਕੰਮ 6. ਵਾਹਵਾ, ਖ਼ੂਬ 7. ਸੋਨਾ 8. ਮਿੱਟੀ ।

## ਮਹੱਲ ਦੀ ਤਾਰੀਫ਼ ਵਿਚ

ਆ ਦਰਦਾ ਵਗ ਪਰਦਿਆਂ ਵਿੱਚੋਂ, ਪਾ ਵਿਚ ਦੇਸ ਦੁਹਾਈਆਂ ।
ਅਣਸੁਣਿਆਂ ਨੂੰ ਚਾ ਸੁਣਾਓ, ਸੋਜ਼ ਫ਼ਿਰਾਕ ਗੁਦਾਈਆਂ ।
ਗੋਸ਼ੇ ਥੀਂ ਕੱਢ ਲਾਟ ਬਿਰਹੋਂ ਦੀ, ਦੇਸ ਅਲੰਬੇ ਲਾਓ ।
ਬੇਖ਼ਬਰਾਂ ਨੂੰ ਖ਼ਬਰ ਪਹੁੰਚਾਓ, ਆਓ ਰੋਗ ਵੰਡਾਓ ।
ਮੈ-ਇ-ਰੁਸਵਾਈ[1] ਦਾ ਸੁਟ ਸ਼ੀਸ਼ਾ[2], ਮਜਲਿਸ ਦੇ ਵਿਚਕਾਰੇ ।
ਦੇਹ ਖ਼ੁਸ਼ਖ਼ਬਰ ਰਕੀਬਾਂ[3] ਤਾਈਂ, ਆਣ ਰਲਣ ਵਿਚ ਡਾਰੇ ।
ਜਾਂ ਇਹ ਮਸਤੀ ਜੋਸ਼ ਖਿਲਾਰੇ, ਵਿਰਲੇ ਰਹਣ ਕਨਾਰੇ ।
ਤੇ ਇਹ ਤਲਖ਼ੀ[4] ਲਬੋਂ ਨ ਜਾਵੇ, ਬੀਤ ਰਹਣ ਜੁਗ ਸਾਰੇ ।
ਕਹੇ ਜ਼ੁਲੈਖ਼ਾ ਪਾਸ ਅਜ਼ੀਜ਼ੇ, ਇਕ ਦਿਨ ਲੁਤਫ਼ ਪਿਆਰੋਂ ।
ਇਜ਼ਨ ਕਰੇਂ ਬਣਵਾਵਾਂ ਖ਼ਾਨਾ, ਜ਼ੀਨਤ ਵਧ ਸ਼ੁਮਾਰੋਂ ।
ਕਹੇ ਅਜ਼ੀਜ਼ ਹਵਾਲੇ ਤੇਰੇ, ਦੌਲਤ ਮਾਲ ਖ਼ਜ਼ਾਨੇ ।
ਮੈਥੀਂ ਇਜ਼ਨ[5] ਇਹਾ ਹੀ ਤੈਨੂੰ, ਜਿਵੇਂ ਚਾਹੇਂ ਕਰ ਖ਼ਾਨੇ ।
ਤੇ ਮਿਅਮਾਰ[6] ਅਜ਼ੀਜ਼ ਪਹੁੰਚਾਏ, ਫਨ ਜਿਨ੍ਹਾਂ ਫ਼ਰਹਾਦੀ[7] ।
ਮੀਨਾਕਾਰ ਫ਼ਲਕ[8] ਦੇ ਤਾਕ਼ੀ, ਨਕਸ਼ ਭੰਨਣ ਉਸਤਾਦੀ ।
ਹੁਕਮੇ ਨਾਲ ਜ਼ੁਲੈਖ਼ਾ ਸੰਦੇ, ਧਰੀਆਂ ਆਣ ਬਿਨਾਈਂ[9] ।
ਬਰਫ਼ੋਂ ਵਧ ਸਫ਼ੇਦ ਰੁਖ਼ਾਮੋਂ[10], ਦੀਵਾਰਾਂ ਹਰ ਜਾਈਂ ।
ਮਰਮਰ ਸੰਗ ਸ਼ਫ਼ਾਈ ਅੰਦਰ, ਵਾਂਗ ਸੁਬਹ ਦਿਸ ਆਇਆ ।
ਕੋਠੇ ਸੱਤ ਅੱਗੇ ਤੇ ਪਿੱਛੇ, ਇੱਕ ਥੀਂ ਇੱਕ ਸਵਾਇਆ ।
ਵਾਂਗ ਬਹਿਸ਼ਤ ਇਨ੍ਹਾਂ ਵਿੱਚ ਜ਼ੀਨਤ, ਚਮਕਣ ਵਾਂਗ ਸਿਤਾਰੇ ।
ਉਸਤਾਦਾਂ ਥੀਂ ਵਾਰੇ ਜਾਵਣ, ਇਸ ਦੇ ਵੇਖਣ ਹਾਰੇ ।
ਹਰ ਖ਼ਾਨਾ ਜ਼ੇਬਾਇਸ਼ ਅੰਦਰ, ਸੋਹਣਾ ਨਜ਼ਰੀਂ ਆਇਆ ।
ਆਬਨੂਸੋਂ ਦਰ[11] ਸੰਦਲ ਬਾਜ਼ੂ, ਤੇ ਵਿੱਚ ਆਜ[12] ਜੜਾਇਆ ।
ਜ਼ਰੀ ਸਰੂ[13] ਸੋਨਿਓਂ ਕੁੰਡਾ, ਪੁਸ਼ਤੀਬਾਨ[14] ਮੁਰੱਸਾ ।
ਦਰਵਾਜ਼ੇ ਵਿੱਚ ਲੁਤਫ਼ ਸੁਹਾਵੇ, ਸਨਅਤ ਨਾਲ ਮੁਕੱਤਾ[15] ।

---

1. ਬਦਨਾਮੀ ਦੀ ਸ਼ਰਾਬ 2. ਬੋਤਲ 3. ਸ਼ਰੀਕ, ਇੱਕੋ ਮਾਸ਼ੂਕ ਦੇ ਆਸ਼ਿਕ 4. ਕੁੜੱਤਣ, ਸਵਾਦ 5. ਇਜਾਜ਼ਤ 6. ਅਮਾਰਤ ਬਣਾਣ ਵਾਲਾ, ਰਾਜ, ਇੰਜੀਨੀਅਰ 7. ਸ਼ੀਰੀਂ ਦੇ ਆਸ਼ਿਕ 'ਫ਼ਰਹਾਦ' ਵਲ ਸੰਕੇਤ ਹੈ, ਜੋ ਇਕ ਇੰਜੀਨੀਅਰ ਹੀ ਸੀ 8. ਜੜਾਊ ਆਸਮਾਨ 9. ਬੁਨਿਆਦਾਂ 10. ਸਫ਼ੈਦ ਪੱਥਰ. ਮਰਮਰ 11. ਦਰਵਾਜ਼ੇ, ਤਾਕ, ਭਿੱਤ 12. ਦੰਦ ਖੰਡ 13. ਸੇਰੂ, ਉਹ ਡੰਡਾ ਜੋ ਭਿੱਤ ਨੂੰ ਖੁਲ੍ਹਣ ਤੋਂ ਰੋਕਣ ਲਈ ਲਾਇਆ ਜਾਂਦਾ ਸੀ 14. ਸਹਾਰਾ ਦੇਣ ਵਾਲੀ ਲਕੜੀ 15. ਕੱਤਾ ਭਾਵ ਸ਼ਕਲ ਦਿਤੀ ਹੋਈ ।

ਸੱਤਵਾਂ ਕੋਠਾ ਸਭ ਥੀਂ ਸੋਹਣਾ, ਬਹੁਤ ਕੁਸ਼ਾਦ[1] ਬਣਾਇਆ।
ਚਾਰ ਸਤੂਨ ਅਕ਼ੀਕ[2] ਜ਼ਮੁਰਦ, ਮਰਮਰ ਸੰਗ ਲਗਾਇਆ-।
ਚਾਲੀ ਵਿੱਚ ਸਤੂਨ ਸੁਨਹਰੀ, ਮੋਤੀਆਂ ਜੜਤ ਜੜਾਏ।
ਜ਼ਰੀਂ ਅਸਪ[3] ਸ਼ਿਕਮ[4] ਪੁਰ ਨਾਫ਼ਾ[5], ਗੋਲ ਸਤੂਨ ਟਿਕਾਏ।
ਲਾਲ ਲੱਖੀਂ ਦੁਮ ਪੁਰ ਯਾਕੂਤੋਂ, ਕਤਾ[6] ਅਜੀਬ ਜ਼ੇਬਾਈ।
ਹੋਰ ਦਰਖ਼ਤ ਸਿਹਨ ਵਿਚ ਉਸ ਦੇ, ਜ਼ੀਨਤ ਹੱਦ ਨ ਕਾਈ।
[7]ਪੁਰ ਅਜ਼ ਸੀਮ[7] ਸੁਨਹਰੀ ਸ਼ਾਖ਼ਾਂ, ਬਰਗ ਜ਼ਮੁਰਦ ਲਾਏ।
ਦੁਰ ਰੁਮਾਨੀ ਗੋਛੇ ਜੜ ਜੜ, ਮੇਵਿਆਂ ਥਾਓਂ ਲਗਾਏ।
ਸ਼ਾਖ਼ਾਂ ਉੱਤੇ ਮੋਰ ਬਹਾਏ, ਲਾਲੋਂ ਪੈਰ ਬਣਾਏ।
ਬਾਲ ਜ਼ਮੁਰਦ ਅੱਖੀਂ ਮੋਤੀ, ਚੁੰਜ ਅਕ਼ੀਕ਼ ਸੁਹਾਏ।
ਨ ਉਹ ਉੱਡਣ, ਨ ਉਹ ਬੋਲਣ, ਬੈਠ ਰਹਣ ਚੁੱਪ ਕੀਤੇ।
ਤੇ ਉਹ ਮਸਤ ਹੁਸਨ ਦੇ ਨਸ਼ਿਓਂ, ਜਾਮ ਜਮਾਲੋਂ[8] ਪੀਤੇ।
ਇਸ ਕੋਠੇ ਦੀ ਛੱਤ ਸੁਨਹਰੀ, ਲਾਲ ਜੜੇ ਦੀਵਾਰੀਂ।
ਰੰਗੀਂ ਫਰਸ਼ ਜ਼ਬਰਜਦ ਵਾਲਾ, ਭਾਵੇ ਨਕ਼ਸ਼ ਨਿਗਾਰੀਂ[9]।
ਛਤ ਕੰਧੀਂ ਵਿੱਚ ਫ਼ਰਸ਼ ਲਗਾਈਆਂ, ਤਸਵੀਰਾਂ ਪੁਰ ਕਰਕੇ।
ਨਾਲ ਜ਼ੁਲੈਖ਼ਾ ਯੂਸੁਫ਼ ਬੈਠਾ, ਸ਼ੌਕ ਕਲਾਵੇ ਭਰ ਕੇ।
ਕਿਤੇ ਖ਼ੁਸ਼ੀ ਥੀਂ ਸੁੱਤਾ ਹੋਇਆ, ਜ਼ਾਨੂ[10] ਤੇ ਸਿਰ ਧਰ ਕੇ।
ਹੋਰ ਕਿਤੇ ਕੀ ਕਹਾਂ ਕਵੇਹਾ, ਸ਼ੇਅਰ ਭੁੱਲੇ ਡਰ ਡਰ ਕੇ।
ਜ਼ੱਰੀਂ ਤਖ਼ਤ ਵਿਛਾਇਆ ਉਸ ਵਿਚ, ਗੌਹਰ ਜੜੇ ਚੌਫੇਰੇ।
ਮੀਨਾਕਾਰ ਮੁਕ਼ਾਮਾਂ ਗੋਸ਼ੇ, ਹੋਵਣ ਦੂਰ ਅੰਧੇਰੇ।
ਬਾਂਦੀਆਂ ਜਿਨ੍ਹਾਂ ਡਿੱਠਾ ਸੋ ਝੜੀਆਂ, ਖ਼ੂਨ ਨਦੀ ਤਰ ਤਰ ਕੇ।
ਹਰ ਸੂਰਤ ਦੀ ਰਮਜ਼ ਅਦਾਓਂ, ਬਚੀਆਂ ਪਰ ਮਰ ਮਰ ਕੇ।
ਯੂਸੁਫ਼ ਦੀ ਹਰ ਮੂਰਤ ਉੱਤੇ, ਕ਼ਾਮਤ[11] ਝੁਕੇ ਕ਼ਮਰ ਦਾ।
ਨਾਲ ਜ਼ੁਲੈਖ਼ਾ ਵਾਂਗ ਦੋ-ਪੈਕਰ, ਉਲਫ਼ਤ ਦਾ ਦਮ ਭਰਦਾ।
ਇਕ ਹੱਥ ਗਰਦਨ ਦੂਜਾ ਛਾਤੀ, ਹਸ ਹਸ ਖ਼ੁਸ਼ੀਆਂ ਕਰਦਾ।
ਮੇਲ ਵਸਲ ਵਿਚ ਕਿਤੇ ਬਹ ਨੇ, ਸੱਚ ਕਹਾਂ ਜੀ ਡਰਦਾ।
ਖੋਲਦੀਆਂ ਦਿਲ ਜ਼ਖਮ ਨਿਹਾਨੀ, ਏਹ ਸ਼ਕਲਾਂ ਬੇ ਪਰਦਾ।
ਤੇ ਨਕ਼ਾਸ਼ ਕ਼ਲਮ ਦੀ ਕਾਰੋਂ, ਠਾਠ ਗ਼ਜ਼ਬ ਦਾ ਤ੍ਰਪਦਾ।

---

1. ਖੁਲ੍ਹਾ, ਚੌੜਾ 2. ਲਾਲ ਰੰਗ ਦਾ ਇੱਕ ਪੱਥਰ 3. ਘੋੜਾ 4. ਪੇਟ 5. ਕਸਤੂਰੀ 6. ਬਣਾਵਟ, ਕਾਟ 7. ਚਾਂਦੀ ਨਾਲ ਭਰਿਆ ਹੋਇਆ 8. ਹੁਸਨ, ਖ਼ੂਬਸੂਰਤੀ 9. ਸਜਾਵਟ 10. ਗੋਡੇ 11. ਕੱਦ।

ਇਹ ਅਜਾਇਬ[1] ਬਹੁਤ ਅਮਾਰਤ, ਜ਼ਾਹਿਰ ਕਰ ਦਿਖਲਾਈ ।
ਵਿਚ ਜ਼ਮੀਨ ਨ ਇਸਦੇ ਵਾਂਗੂੰ, ਜਾ[2] ਅਚੰਭਾ ਕਾਈ ।
ਜਾਂ ਬਣ ਖ਼ਾਨਾ ਪੂਰਾ ਹੋਇਆ, ਝਾਤ ਜ਼ੁਲੈਖ਼ਾ ਪਾਈ ।
ਦੇਖ ਦੋਹਾਂ ਤਸਵੀਰਾਂ ਵਸਲੀ[3], ਤੜਫ ਝੜੀ ਗ਼ਸ਼ ਆਈ ।
ਫਾਹੀ ਮਗਰ ਸੱਯਾਦ[4] ਖਿਲਾਰੀ, ਬਾਜ਼ ਫਸੇ ਇਕ ਵਾਰੀ ।
ਬਾਜ਼ ਫਸੇ ਯਾ ਫਸੇ ਨ ਮੂਲੇ, ਖ਼ੁਦ ਫਸ ਮਰੇ ਸ਼ਿਕਾਰੀ ।
ਬਲਦੀ ਅੱਗ ਲਗਾਈਆਂ ਫੂਕਾਂ, ਤਪ ਦਿਲ ਖੁਲ੍ਹੇ ਕਿਸੇ ਦਾ ।
ਅਜੇ ਕਿਸੇ ਕੁਝ ਅਸਰ ਨ ਪਹੁਤਾ, ਜਲਿਆ ਰਖ਼ਤ ਉਸੇ ਦਾ ।
ਹੋਰੀ ਨੂੰ ਇਸ ਮਾਰਨ ਕਾਰਣ, ਤੇਗ਼[5] ਫ਼ਰੇਬ ਚਲਾਈ ।
ਹੋਰਸ ਕੁਝ ਅਸਰ ਨ ਪਹੁਤਾ, ਇਸਦੀ ਜਿੰਦ ਗਵਾਈ ।
ਹੋਰੀ ਨੂੰ ਇਸ ਲੁੱਟਣ ਕਾਰਣ, ਮਗਰੋਂ ਧਾੜ ਚੜ੍ਹਾਈ ।
ਹੋਰੀ ਦਾ ਅਜੇ ਗਇਆ ਨ ਕਾਈ, ਇਸਦਾ ਰਹਿਆ ਨ ਕਾਈ ।
ਦਿਲਬਰ ਦੇ ਇਸ ਮੋਹਣ ਕਾਰਣ, ਸੋਹਣੀ ਸ਼ਕਲ ਬਣਾਈ ।
ਦਿਲਬਰ ਨੂੰ ਅਜੇ ਖ਼ਰਰ ਨ ਕਾਈ, ਖ਼ੁਦ ਮੰਨ ਹਾਰ ਸਿਧਾਈ ।
ਥੋੜਾ ਬਹੁਤ ਅਜੇ ਦਿਲ ਕਬਜ਼ੇ, [6]ਸਬਰ ਸਬੂਰੀ[6] ਝਲਦਾ ।
ਹੁਣ ਸਬਰੋਂ ਮੂੰਹ ਮੋੜ ਖਲੋਇਆ, ਤੇ ਕੁਝ ਜ਼ੋਰ ਨ ਚਲਦਾ ।
ਇਸ ਕੋਠੇ ਦੇ ਵੱਲ ਜ਼ੁਲੇਖ਼ਾ, ਸਬਰੋਂ ਜੋਸ਼ ਖਿਲਾਰੇ ।
ਨਜ਼ਰ ਮੁਰਾਦ ਲਵੇ ਜਾਂ ਦੇਖੇ, ਦਿਲ ਨੂੰ ਮਿਲਣ ਹੁਲਾਰੇ ।
ਜਿਉਂ ਜਿਉਂ ਕਰੇ ਧਿਆਨ ਜ਼ੁਲੈਖ਼ਾ, ਹੋਵੇ ਦਰਦ ਸਵਾਇਆ ।
ਰਹੀ ਏਸੇ ਵਿਚ ਮੁੜ ਮੁੜ ਵੇਖੇ, ਸਬਰ ਕਰਾਰ ਸਿਧਾਇਆ ।
ਇਸ ਕੋਠੇ ਵਿਚ ਵੜਨ ਨ ਦੇਵਣ, ਹਰਗਿਜ਼ ਹੋਰਾ ਤਾਈਂ ।
ਰਾਖੀਆਂ ਰਹਣ ਕਨੀਜ਼ਾਂ ਦਰ ਤੇ, ਦਿਨ ਤੇ ਰਾਤ ਉਥਾਈਂ ।
ਆਪ ਜ਼ੁਲੈਖ਼ਾ ਜਿਸ ਬੁਤ ਤਾਈਂ, ਸਜਦਾ[7] ਨਿਤ ਗੁਜ਼ਾਰੇ ।
ਉਸ ਥੀਂ ਤਲਬ ਮੁਰਾਦਾਂ ਕਰਦੀ, ਉਸ ਨੂੰ ਰੱਬ ਪੁਕਾਰੇ ।
ਉਹ ਭੀ ਓਸੇ ਕੋਠੇ ਅੰਦਰ, ਪੂਜਣ ਨੂੰ ਰਖਵਾਇਆ ।
ਉਸ ਥੀਂ ਨਿਤ ਮੰਗੇ ਰੋ ਮਕਸਦ, ਤੇ ਕੁਝ ਅਜੇ ਨ ਪਾਇਆ ।

## ਜ਼ੁਲੈਖ਼ਾ ਦੀ ਮਿਲਨ-ਬਿਧ

ਕਰਕੇ ਹਾਰ-ਸ਼ਿੰਗਾਰ ਜ਼ੁਲੈਖ਼ਾ, ਉਸ ਕੋਠੇ ਵਿਚ ਆਈ ।
ਆਰਸੀਓਂ[8] ਰੁਖ ਦੇਖ ਪੁਕਾਰੇ, ਕਿਆ ਹੈ ਹੁਸਨ ਸਫ਼ਾਈ ।
ਅੱਜ ਉਮੀਦ ਜਦਾਹੀਂ ਯੂਸੁਫ਼, ਮੈਂ ਵਲ ਕਰੇ ਨਜ਼ਾਰਾ ।
ਹੋਗ ਫ਼ਰਿਸ਼ਤਾ ਜੇ ਲਖ ਵਾਰੀ, ਆਸ਼ਿਕ ਰਹੇ ਬੇਚਾਰਾ ।

---

1. ਅਦਭੁਤ 2. ਥਾਂ 3. ਜੁੜੀਆਂ ਹੋਈਆਂ, ਭੋਗ ਵਿੱਚ ਲਗੀਆਂ ਹੋਈਆਂ 4. ਸ਼ਿਕਾਰੀ 5. ਤਲਵਾਰ 6. ਸਬਰ, ਸੰਤੋਖ 7. ਸੀਸ ਝੁਕਾਣਾ, ਪਰਣਾਮ ਕਰਨਾ 8. ਸ਼ੀਸ਼ਾ।

ਇਸ ਕੋਠੇ ਵਿੱਚ ਮੈਂ ਤੇ ਯੂਸੁਫ਼, ਨਾਜ਼ ਕਰਾਂਗੇ ਰਲ ਕੇ।
ਬਦਖ਼੍ਵਾਹਾਂ[1] ਸਿਰ ਖ਼ਾਕ ਸੁਟਾਵਾਂ, ਸੜ ਮਰਸਣ ਜਲ ਬਲ ਕੇ।
ਬੁੱਤ ਅੱਗੇ ਜਾਂ ਸੀਸ ਨਵਾਇਆ, ਅੱਜ ਮੱਦਦ ਦਾ ਵੇਲਾ।
ਨਜ਼ਰ ਕਰਮ ਵੱਲ ਮੇਰੇ ਰੱਖੀਂ, ਯਾਰ ਕਰੇ ਅੱਜ ਮੇਲਾ।
ਕਰ ਇਹ ਅਰਜ਼ ਛੁਪਾਇਆ ਬੁੱਤ ਨੂੰ, ਵੇਖੇ ਮਤਾਂ ਖ਼ਵਾਰੀ।
ਤੇ ਇਹ ਸੁਣੇ ਨ ਯੂਸੁਫ਼ ਅੱਗੇ, ਮੇਰੀ ਗਿਰਯਾਜ਼ਾਰੀ।
ਜਾਂ ਸਾਮਾਨ ਤਿਆਰੀ ਹੋਈ, ਦਾਈ ਸੱਦ ਬੁਲਾਈ।
ਹੁਣ ਮਾਈ ਇਕ ਯੂਸੁਫ਼ ਬਾਝੋਂ, ਹਰ ਸ਼ੈ ਅੱਗੇ ਆਈ।
ਉਂਗਲੀਆਂ ਪੁਰ ਮੰਦਰੀਆਂ ਥੀਂ, ਪੰਜੇ ਰੰਗ ਹਿਨਾਈ[2]।
ਪੋਸ਼ਾਕਾਂ ਤਨ ਜ਼ੇਵਰ ਜ਼ੇਬਾਂ, ਹੁਸਨ ਖੁੱਲੀ ਰੁਸ਼ਨਾਈ।
ਸ਼ੌਕ ਵਗੇ ਤੂਫ਼ਾਨ ਦਿਲੇ ਥੀਂ, ਮੇਰੀ ਜਾਨ ਰੁੜ੍ਹਾਈ।
ਨਕਸ਼ ਮੁਨੱਵਰ ਵਿੱਚ ਮਹੱਲਾਂ, ਦਮਕ ਕੱਢਣ ਜ਼ੇਬਾਈ।
ਜੋ ਚਾਹੀਏ ਸੋ ਸਭ ਕੁਝ ਹਾਜ਼ਿਰ, ਇਕ ਮਹਬੂਬ ਜੁਦਾਈ।
ਤੇ ਇਸ ਬਾਝੋਂ ਸੱਚ ਜੇ ਪੁੱਛੇਂ, ਹਾਜ਼ਿਰ ਅੱਜੇ ਨ ਕਾਈ।
ਲੱਭ ਲਇਆ ਜਾਂ ਦਿਲਬਰ ਮੇਰਾ, ਅੱਜ ਕਿਸਮਤ ਅਜ਼ਮਾਵਾਂ।
ਕੁਝ ਦੇਖਾਂ ਮੈਂ ਉਸ ਦੀਆਂ ਚਮਕਾਂ, ਤੇ ਕੁਝ ਆਪ ਦਿਖਾਵਾਂ।
ਤੇ ਜੇ ਪੁੱਛੇਂ ਕੰਮ ਕਿਆ ਹੈ, ਰੱਖੀਂ ਰਾਜ਼[3] ਛੁਪਾਇਆ।
ਕਹੀਂ ਜ਼ੁਲੈਖ਼ਾ ਬਾਂਦੀ ਤੇਰੀ, ਤੈਨੂੰ ਸੱਦ ਬੁਲਾਇਆ।
ਆਈ ਦਾਈ ਲੱਭ ਲਿਆਈ, ਆਣ ਵੜੀ ਦਰਬਾਰੇ।
ਅੱਗੇ ਦਰ ਵਿਚ ਖੜੀ ਜ਼ੁਲਖ਼ਾ, ਦਿਲ ਵਿਚ ਕਰੇ ਇਸ਼ਾਰੇ।
ਮੁੰਤਜ਼ਿਰਾਂ[4] ਦੀਆਂ ਅੱਖੀਂ ਯੂਸੁਫ਼, ਵੇਖਦਿਆਂ ਵੱਲ ਰਾਹੀਂ।
ਕਰੇਂ ਨਿਗਾਹੀਂ ਵੇਖੇਂ ਆਹੀਂ, ਤਰਸ ਤੇਰੇ ਦਿਲ ਨਾਹੀਂ।
ਆ ਅੱਜ ਦੂਰ ਕਰੋ ਦੁੱਖ ਮੇਰੇ, ਤੂੰ ਸਾਹਿਬ ਮੈਂ ਬਰਦੀ।
ਮੈਂ ਕੁਰਬਾਨ ਕਮਾਣ ਭਵਾਂ ਦੀ, ਜ਼ਖ਼ਮੀ ਤੀਰ ਨਜ਼ਰ ਦੀ।

## ਯੂਸੁਫ਼ ਅੱਗੇ ਜ਼ੁਲੈਖ਼ਾ ਦੀਆਂ ਮਿੰਨਤਾਂ

ਤਦ ਨੂੰ ਦਰ ਥੀਂ ਜਲਵਾ ਨੂਰੀ, ਚਮਕਿਆ ਯੂਸੁਫ਼ ਸੰਦਾ।
ਪਕੜ ਹੱਥੋਂ ਤਿਸ ਕਹੇ ਜ਼ੁਲੈਖ਼ਾ, ਤੂੰ ਕਿਆ ਨੂਰੀ ਬੰਦਾ।
ਮੈਂ ਸੌਗੰਦ ਕਿਆ ਤੂੰ ਚੰਗਾ, ਵਿਚ ਫ਼ਰਮਾਂਬਰਦਾਰੀ।
ਲੱਖ ਅਹਸਾਨ ਮੇਰੇ ਸਿਰ ਕੀਤਾ, ਖ਼ਿਦਮਤ ਖ਼ੂਬ ਗੁਜ਼ਾਰੀ।
ਆ ਅਹਸਾਨ ਤੇਰੇ ਦਾ ਬਦਲਾ, ਇਕ ਦਮ ਮੋੜ ਦਿਖਾਵਾਂ।
ਤੇਰੇ ਹੱਕ ਮੇਰੇ ਸਿਰ ਭਾਰੇ, ਉਜ਼ਰ[5] ਕਸੂਰ[6] ਸੁਣਾਵਾਂ।

---

1. ਬੁਰਾ ਚਾਹਣ ਵਾਲੇ 2. ਮਹਿੰਦੀ 3. ਭੇਤ 4. ਉਡੀਕਵਾਨ 5. ਬਹਾਨਾ, ਕਾਟਣ 6. ਗ਼ਲਤੀ, ਭੁੱਲ।

ਹੱਕ-ਗੁਜ਼ਾਰੀ ਕਰਾਂ ਅਵੇਹੀ, ਰਹੇ ਜਗਤ ਵਿਚ ਕਿੱਸਾ ॥
ਆਖ਼ਿਰ ਤੀਕ ਜਹਾਨ ਚਿਤਾਰੇ, ਮਿਲੇ ਬਕਾਓ ਹਿੱਸਾ ॥
ਕਰ ਦਿਲਦਾਰ ਕਲਾਮ ਅਵੇਹੀ, ਅੰਦਰ ਵਾੜ ਲਿਆਈ ।
ਦਰ ਪਹਿਲੇ ਵੜ ਜੰਦਰਾ ਜੜਿਆ, ਰੋ ਰੋ ਅਰਜ਼ ਸੁਣਾਈ ॥
ਮੈਂ ਯੂਸੁਫ਼ ਵਿਚ ਖ਼ਾਬੀਂ ਲੁੱਟੀ, ਧਰਦੇਸਾਂ ਵਿਚ ਸੁੱਟੀ ।
ਝੱਲੋਂ ਕਹਰ ਕਜ਼ੀਏ ਹਿਜਰੋਂ, ਅਜੇ ਨ ਗ਼ਮ ਥੀਂ ਛੁੱਟੀ ।
ਤੂੰ ਹੈਂ ਅਬਰ [1]ਬਹਾਰਿ-ਕਰਮ[1] ਦਾ, ਮੈਂ ਹਾਂ ਖ਼ਾਕ ਪਿਆਸੀ ॥
ਕਤਰਾ ਆਬ ਵਸਾ ਝਬ ਵੇਲਾ, ਬਾਦ ਗ਼ੁਬਾਰ ਉਡਾਸੀ ।
ਹੁਣ ਨਜ਼ਰ ਘੱਤ ਰੋੜ ਤਪੇਂਦੀ, ਦੇਖ ਮੇਰਾ ਦੁੱਖ ਅੱਖੀਂ ।
ਇਹ ਜਮਾਲ ਨ ਜ਼ਾਇਆ ਕਰੀਓ, ਅੱਗ ਨ ਭਾਵੇ ਕੱਖੀਂ ॥
ਸਿਰ ਨੀਵੇਂ ਫ਼ਰਮਾਵੇ ਯੂਸੁਫ਼, ਵੱਕਤ ਸੰਭਾਲ ਜੁਲੈਖ਼ਾ ।
ਦੇਹ ਦਰ ਖੋਲ ਸਿਧਾਵਾਂ ਬਾਹਿਰ, ਨ ਕਰ ਖ਼ੁਆਰ[2] ਜ਼ੁਲੈਖ਼ਾ ॥
ਹੱਥੋਂ ਪਕੜ ਲਿਆਂਦੋਂ ਅੰਦਰ, ਪਾਵਣ ਨੂੰ ਬਦ[3] ਰਾਹੀਂ ।
ਛੋੜ ਮੇਰਾ ਹੱਥ ਮੈਂ ਤੂੰ ਘੁਲਦੇ, ਚੰਗੇ ਲਗਦੇ ਨਾਹੀਂ ।
ਯੂਸੁਫ ਡਰਿਆ ਦਿਲ ਦੇ ਅੰਦਰ, ਹੋਣ ਲੱਗਾ ਕੁਝ ਕਾਰਾ ।
ਅਰਜ਼ ਕਰੇ ਮੈਂ ਆਜਿਜ਼ ਬੰਦਾ, ਰਖ ਨਿਗਾਹ ਗ਼ਫ਼ਾਰਾ[4] ।
ਯਾ ਰੱਬ ਵਕਤ ਮੇਰੇ ਸਿਰ ਆਇਆ, ਫ਼ਜ਼ਲ ਕਰੀਂ ਬਚ ਜਾਵਾਂ ॥
[5]ਸ਼ੈਤਾਨ ਨਫ਼ਸ[5] ਦੋ ਵੈਰੀ ਜ਼ਾਲਿਮ, ਕਦਾਂ ਬਰਾਬਰ ਆਵਾਂ ।
ਯੂਸੁਫ਼ ਖ਼ੌਫ਼ ਅਲਾਹੋਂ ਡਰਦਾ, ਕੰਬੇ ਸੱਬਰ ਨ ਆਵੇ ।
ਤੇ ਉਹ ਹਾਲ ਜ਼ੁਲੈਖਾ ਵਾਲਾ, ਸ਼ੌਕੋਂ ਮਰਦੀ ਜਾਵੇ ।
ਹੱਥ ਉਸ ਦਾ ਇਸ ਪਕੜਿਆ ਹੋਇਆ, ਗਈ ਦੂਏ ਲੈ ਖ਼ਾਨੇ ॥
ਜੜ ਜੰਦਰਾ ਧਰ ਸੀਸ ਕਦਮ ਤੇ, ਬੋਲੇ ਦਰਦ ਖ਼ਜ਼ਾਨੇ ।
ਮੁਲ ਲਇਆ ਮੈਂ ਤੈਨੂੰ ਯੂਸੁਫ਼, ਪਾਵਣ ਨੂੰ ਉਮੀਦਾਂ ।
ਜਾਂ ਤੇ ਵਿੱਚ ਜ਼ਿੰਦਾਨ[6] ਹਿਜਰ ਦੇ, ਝੱਲਣ ਨੂੰ ਸਿਰ ਕੈਦਾਂ ॥
ਗ਼ਮ ਖਾਵਾਂ ਦੁਖ ਪੀਵਾਂ ਯੂਸੁਫ ਤੈਨੂੰ ਤਰਸ ਨ ਆਵੇ ।
ਅੱਗ ਬੁਝਾ ਨ ਜਾਹ ਪਰੇਰੇ, ਗ਼ਮ ਨੱਸੇ ਦੁਖ ਜਾਵੇ ।
ਯੂਸੁਫ ਕਹੇ ਖ਼ੁਦਾ ਥੀਂ ਡਰਦਾ, ਮੈਂ ਦਮ ਮਾਰ ਨ ਸੱਕਾਂ ॥
ਆਵੇ ਨਜ਼ਰ ਜਹੱਨਮ[7] ਵਾਸਾ, ਨਜ਼ਰ ਫੇਰਾਂ ਜੇ ਤੱਕਾਂ ।
ਲੈ ਜਾ ਵੜੀ ਤ੍ਰੀਜੇ ਖ਼ਾਨੇ, ਮੁਹਕਮ[8] ਕੁਫ਼ਲ[9] ਲਗਾਇਆ ।
ਮੈਂ ਯੂਸੁਫ ਵਿਚ ਤੇਰਿਆਂ ਦਰਦਾਂ, ਰੋ ਰੋ ਵਕਤ ਵਿਹਾਇਆ ॥

---

1. ਮਿਹਰ ਭਰੀ ਬਸੰਤ 2. ਜ਼ਲੀਲ 3. ਬੁਰੇ 4. ਐ ਬਖ਼ਸ਼ਿਸ਼ ਕਰਨ ਵਾਲੇ ਖ਼ੁਦਾ 5. ਪਾਪੀ ਮਨ 6. ਬੰਦੀਖ਼ਾਨਾ 7. ਦੋਜ਼ਖ 8. ਪੱਕਾ, ਮਜ਼ਬੂਤ 9. ਜੰਦਰਾ, ਤਾਲਾ ।

ਇਸ਼ਕ ਤੇਰੇ ਵਿਚ ਆਫ਼ਤ ਝੱਲੀ, ਮੇਰੀਆਂ ਵਾਹ ਮੁਰਾਦਾਂ ।
ਕਰ ਕੁਝ ਰਹਮ ਮੇਰੇ ਸਿਰ ਸ਼ਾਹਾ, ਸੁਣ ਸੁਣ ਕੇ ਫ਼ਰਿਆਦਾਂ ।
ਯੂਸੁਫ਼ ਕਹੇ ਖ਼ੁਦਾ ਥੀਂ ਮੈਨੂੰ, ਰਹਮ ਉਮੀਦ ਏਹਾਈ ।
ਜੇ[1] ਅੱਜ ਕ਼ਹਰ ਗੁਨਾਹ ਦੀ ਕੈਦੋਂ, ਮੈਨੂੰ ਮਿਲੀ ਰਿਹਾਈ ।
ਚੌਥੇ ਹੁਜਰੇ ਦਾਖ਼ਿਲ ਹੋਈ, ਕੁਫ਼ਲ ਜੜੇ ਖ਼ੁਦ ਰੋਵੇ ।
ਤੇਰਾ ਇਕ ਨਜ਼ਾਰਾ ਯੂਸੁਫ਼, ਦਾਗ਼ ਪੁਰਾਣਾ ਧੋਵੇ ।
ਦੇਖ ਮੇਰੇ ਵੱਲ ਸਿਰ ਚਾ ਸ਼ੌਕੋਂ, ਕੇਡਕ ਦਮਕ ਜਮਾਲੋਂ ।
ਦੁੱਖ ਮੇਰੇ ਗ਼ਮ ਦਰਦ ਦਿਲੇ ਦੇ, ਹੋਵਣ ਖ਼੍ਵਾਬ ਖ਼ਿਆਲੋਂ ।
ਯੂਸੁਫ਼ ਕਹੇ ਅੱਖੀਂ ਜਲ ਜਾਵਣ, ਤੈਂ ਵਲ ਕਰਾਂ ਨਜ਼ਾਰਾ ।
ਛੋੜ ਮੈਨੂੰ ਮੈਂ ਬਾਹਿਰ ਜਾਵਾਂ, ਨ ਕਰ ਹਾਲ ਅਵਾਰਾ ।
ਹੋ ਪੰਜਵੇਂ ਵਿਚ ਦਰ ਦੇ ਦਾਖ਼ਿਲ, ਓਥੇ ਕੁਫ਼ਲ ਲਗਾਇਆ ।
ਯੂਸੁਫ਼ ਤੇਰੇ ਦਰਦ ਵਿਛੋੜੇ, ਮੈਨੂੰ ਮਾਰ ਗਵਾਇਆ ।
ਆਹੀਂ ਨਾਲ ਗੁਜ਼ਾਰਾ ਮੇਰਾ, ਵਿਚ ਦੁੱਖਾਂ ਦੇ ਵਾਸਾ ।
ਸਾਡਾ ਤੜਫ ਮਰਨ ਵਿਚ ਆਤਿਸ਼[2], ਇਹ ਦਿਲਬਰ ਦਾ ਹਾਸਾ ।
ਦੇਖ ਕਰਮ ਕਰ ਸਾਹਿਬ ਮੇਰੇ, ਮੈਂ ਬਾਂਦੀ ਦਰਮਾਂਦੀ[3] ।
ਤੇਰੇ ਕ਼ਹਰ ਕਜ਼ੀਆਂ ਘਰ ਥੀਂ, ਬੰਨ੍ਹ ਮਿਸਰ ਵਿਚ ਆਂਦੀ ।
ਮੈਂ ਤਿਫ਼ਲੀ[4] ਥੀਂ ਹੁਣ ਤਕ ਯੂਸੂਫ, ਰੋਵਣ ਨਾਲ ਵਿਹਾਇਆ ।
ਇਸ਼ਕ ਤੇਰੇ ਨੇ ਕੀ ਕੀ ਆਖਾਂ, ਜੋ ਮੈਂ ਨਾਲ ਕਮਾਇਆ ।
ਖ਼ਲਵਤ ਹਾਜ਼ਿਰ ਹੋਇਓਂ ਯੂਸੁਫ਼, ਹੋਰ ਨ ਏਥੇ ਕਾਈ ।
ਤੇ ਸੌਗੰਦ ਹਜ਼ਾਰਾਂ ਤੈਨੂੰ, ਹੁਣ ਨ ਰੱਖ ਜੁਦਾਈ ।
ਯੂਸੁਫ਼ ਕਹੇ ਬੰਦੇ ਦੇ ਮਾਲਿਕ, ਦਫ਼ਤਰੀਆਂ[5] ਬਿਠਲਾਇਆ ।
ਨਾਲ ਗਵਾਹਾਂ ਝੂਠਿਆਂ ਤਾਈਂ, ਹਸ਼ਰ[6] ਮਿਲੇ ਸਰਮਾਯਾ ।
ਤੇ ਉਹ ਆਪ ਸਭਾਂ ਦੇ ਨੇੜੇ, ਉਸਨੂੰ ਹਾਲ ਦਿਸਾਵਣ ।
ਤੇਰੀਆਂ ਮੇਰੀਆਂ ਸਭ ਕਮਾਈਆਂ, ਉਸ ਨੂੰ ਨਜ਼ਰੀ ਆਵਣ ।
ਛੀਵੇਂ ਖ਼ਾਨੇ ਨਾਲ ਲਿਆਈ, ਦਰ ਪੁਰ ਜੰਦਰਾ ਲਾਇਆ ।
ਬਾਲ ਅਲੰਬਾ ਆਹੀਂ ਕਰਕੇ, ਦਿਲ ਦਾ ਦਰਦ ਸੁਣਾਇਆ ।
ਯੂਸੁਫ਼ ਵਕ਼ਤ ਵਿਹਾਂਦਾ ਜਾਂਦਾ, ਮੇਰਾ ਜੋਸ਼ ਜਵਾਨੀ ।
ਬੇਪਰਵਾਹੀ ਦੇਖ ਤੁਸਾਡੀ, ਮੈਂ ਅੰਦਰ ਹੈਰਾਨੀ ।
ਤੂੰ ਹੈਂ ਮੇਰੇ ਦਿਲ ਦਾ ਮਕ਼ਸਦ, ਅੱਖੀਂ ਦੀ ਰੁਸ਼ਨਾਈ ।
ਪਰ ਇਕ ਤੇਰਾ ਜ਼ੁਲਮ ਘਣੇਰਾ, ਸਾਥੀਂ ਬੇ ਪਰਵਾਹੀ ।

---

1. ਜੋ 2. ਅੱਗ 3. ਆਜਿਜ਼, ਨਿਮਾਣੀ 4. ਬਚਪਨ 5. ਲੇਖਾ ਲਿਖਣ ਵਾਲੇ ਫਰਿਸ਼ਤੇ 6. ਕਿਆਮਤ ਸਮੇਂ ।

ਪਕੜ ਕਿਨਾਰ[1] ਦਿਲਾਸਾ ਦੇਵੇਂ, ਰੋ ਤੇਰੇ ਦਰ ਆਈ।
ਤੇਰੇ ਬਾਝ ਨ ਯੂਸੁਫ਼ ਮੇਰਾ, ਮਤਲਬ ਮਕ਼ਸਦ ਕਾਈ।
ਯੂਸੁਫ਼ ਕਹੇ ਸੰਮ੍ਹਾਲ ਜ਼ੁਲੈਖ਼ਾ, ਦਿਲ ਨੂੰ ਰਖ ਟਿਕਾਣੇ।
ਔਖੇ ਸੌਖੇ ਰੋਜ਼ ਉਮਰ ਦੇ, ਬੀਤ ਸਿਰਾਂ ਪੁਰ ਜਾਣੇ।
ਵੇਖ ਜਿਨ੍ਹਾਂ ਵਿਚ ਦੁਨੀਆਂ ਵਾਕਰ, ਖ਼ੁਸ਼ੀਆਂ ਐਸ਼ ਹੰਢਾਏ।
ਉਹ ਭੀ ਵਕ਼ਤ ਗੁਜ਼ਾਰ ਸਿਧਾਰੇ, ਓੜਕ ਫਿਰ ਪਛਤਾਏ।
ਛੋੜ ਹੱਥੋਂ ਮੈਂ ਬਾਹਿਰ ਜਾਵਾਂ, ਜਾਲ ਨ ਦੋਜ਼ਖ਼ ਫਾਹੇ।
ਕ਼ਹਰ ਖ਼ੁਦਾ ਦਾ ਝੱਲ ਨ ਸੱਕਾਂ, ਦਿਲ ਇਹ ਦਰਦ ਨ ਚਾਹੇ।
ਆਣ ਵੜੀ ਵਿਚ ਸਤਵੇਂ ਕੋਠੇ, ਜਿਸ ਵਿਚ ਕਾਰੇ ਭਾਰੇ।
ਧਰਿਆ ਕ਼ਦਮ ਜਦਾਂ ਵਿਚ ਖ਼ਾਨੇ, ਮੁਹਕਮ ਕ਼ੁਫ਼ਲ ਗੁਜ਼ਾਰੇ।
ਬੰਦ ਕੀਤੇ ਦਰਵਾਜ਼ੇ ਸੱਤੇ, ਅਰਜ਼ ਕੀਤੀ ਰੋ ਹਾਲੋਂ।
ਕਰ ਛੇਤੀ ਹੁਣ ਹਜ਼ਰਤ ਯੂਸੁਫ਼, ਨ ਕਰ ਦੇਰ ਵਸਾਲੋਂ।
ਆਤਿਸ਼ ਧਰੀਆਂ ਆਹੀਂ ਕਰ ਕਰ, ਏਥੇ ਅਰਜ਼ ਸੁਣਾਈ।
ਮੈਂ ਕੁਰਬਾਨ ਲੁਕਾ ਨ ਅੱਖੀਂ, ਹੁਣ ਕਰ ਉਜ਼ਰ ਨ ਕਾਈ।
ਛੀ ਖ਼ਾਨੇ ਬੇ-ਮਕ਼ਸਦ ਆਏ, ਤੇ ਇਹ ਆਖ਼ਿਰ ਵੇਲਾ।
ਮਿਲੇ ਮੁਰਾਦ ਰਹੇ ਜਿੰਦ ਜੀਵਾਂ, ਹਿਜਰ ਗ਼ਜ਼ਬ ਦਾ ਸੇਲਾ।
ਯੂਸੁਫ਼ ਨੂੰ ਇਸ ਖ਼ਾਨੇ ਅੰਦਰ, ਖ਼ੌਫ਼ ਪਇਆ ਦਿਲ ਭਾਰਾ।
ਅੱਜ ਮੇਰੇ ਸਿਰ ਵਕ਼ਤ ਏਹਾਈ, ਮੁਸ਼ਕਿਲ ਹੈ ਛੁਟਕਾਰਾ।
ਦੇ [2]ਆਜ਼ਾਰ-ਬੰਦੇ[2] ਸੱਤ ਗੰਢੀਂ, ਮੰਗ ਪਨਾਹ ਇਲਾਹੋਂ।
ਥਰ ਥਰ ਕੰਬੇ ਦਿਲ ਦੇ ਅੰਦਰ, ਯੂਸੁਫ਼ ਖ਼ੌਫ਼ ਗੁਨਾਹੋਂ।
ਆਹੀ ਅੱਗੇ ਯੂਸੁਫ਼ ਜਾਣੀ, ਦਿਲ ਵਿਚ ਨਾਲ ਆਗਾਹੀ[3]।
ਮੈਂ ਇਸਮਤ[4] ਵਿਚ ਰਹਿਆ ਹਮੇਸ਼ਾ, ਇਹ ਹੈ ਫ਼ਜ਼ਲ-ਇਲਾਹੀ।
ਪਰ ਉਹ ਬਾਪ ਮੇਰੇ ਦੇ ਬੇਟੇ, ਖੂਹੇ ਜਿਨ੍ਹਾਂ ਸੁਟਾਇਆ।
ਬੇ ਉਮੀਦ ਨਬੁੱਵਤ ਵਲੋਂ, ਉਨ੍ਹਾਂ ਗੁਨਾਹ ਕਮਾਇਆ।
ਇਹ ਦਿਖਲਾਵਾ[5] ਅੱਲ੍ਹਾ ਸਾਹਿਬ, ਯੂਸੁਫ਼ ਨੂੰ ਦਿਖਲਾਇਆ।
ਯਾਦ ਕਰੇ ਦਮ ਮਾਰੇ ਨਾਹੀਂ, ਹੋਵਸ ਦਰਦ ਸਵਾਇਆ।
ਜਾਂ ਯੂਸੁਫ਼ ਵਿਚ ਖ਼ਾਨੇ ਵੜਿਆ, ਸ਼ੈਤਾਂ[6] ਹਾਜ਼ਿਰ ਆਇਆ।
ਇਕ ਹੱਥ ਉਪਰ ਜ਼ੁਲੈਖ਼ਾ ਧਰਿਅਸੁ, ਦੂਜਾ ਇਤ ਵਲ ਚਾਇਆ।
ਤੇਜ਼ ਕਰੇ ਉਹ ਦੋਹਾਂ ਰਗ਼ਬਤ[7], ਵੈਰੀ ਨਜ਼ਰ ਨ ਆਵੇ।
ਯੂਸੁਫ਼ ਪੁਖ਼ਤਾ[8] ਖ਼ਾਮ ਜ਼ੁਲੈਖ਼ਾ[9], ਉਸ ਨੂੰ ਮਕਰ[10] ਸਿਖਾਵੇ।

---

1. ਬਗ਼ਲ 2. ਨਾਲੇ ਨੂੰ 3. ਸਮਝ 4. ਪਾਕੀਜ਼ਗੀ, ਬੇ-ਗੁਨਾਹੀ 5. ਕੌਤਕ 6. ਸ਼ੈਤਾਨ 7. ਕਾਮ-ਵਾਸ਼ਨਾ 8. ਪੱਕਿਆ ਹੋਇਆ 9. ਕੱਚੀ 10. ਫ਼ਰੇਬ।

ਤੇ ਉਸ ਵਕਤ ਚਲੀਹਾਂ[1] ਮਰਦਾਂ, ਸ਼ਹਵਤ[2] ਯੂਸੁਫ਼ ਖਾਈ ।
ਜਨਾਂ ਪੰਜਾਹਾਂ ਜੇਡ ਜ਼ੁਲੈਖ਼ਾ, ਤਿਸਨੂੰ ਸਬਰ ਨ ਰਾਈ ।
ਤੇ ਸ਼ੈਤਾਨ ਵਿਚ ਦੁਸ਼ਮਣ ਭਾਰਾ, ਸੋ ਵਸਵਾਸ ਉਠਾਏ ।
ਐਸੇ ਵੇਲੇ ਬਾਝ ਨਬੀਆਂ, ਕੌਣ ਕੋਈ ਬਚ ਜਾਏ ।
ਬਾਝ ਕਰਾਰੋਂ ਰਹੀ ਜ਼ੁਲੈਖ਼ਾ, ਯੂਸੁਫ਼ ਦਾ ਲੜ ਫੜਿਆ ।
ਤੇਰੇ ਹੁਸਨ ਅਸਾਡਾ ਯੂਸੁਫ਼, ਸਬਰ ਸੱਭੀ ਲੁਟ ਖੜਿਆ ।
ਕਹੇ ਜ਼ੁਲੈਖ਼ਾ ਯੂਸੁਫ਼ ਤੇਰੀ, ਵਾਹ ਸੂਰਤ ਨੂਰਾਨੀ ।
ਯੂਸੁਫ਼ ਕਹੇ ਜਿਵੇਂ ਰੱਬ ਭਾਣੀ, ਇਕ ਦਿਨ ਹੋਸੀ ਫ਼ਾਨੀ[3] ।
ਕਹੇ ਜ਼ੁਲੈਖ਼ਾ ਚਿਹਰਾ ਤੇਰਾ, ਸੂਰਜ ਰੌਸ਼ਨ ਜਿਉਂ ਕਰ ।
ਯੂਸੁਫ਼ ਕਹੇ ਕਿਆਮਤ ਦੇ ਦਿਨ, ਵੇਖਾਂ ਹੋਸੀ ਕਿਉਂ ਕਰ ।
ਕਹੇ ਜ਼ੁਲੈਖ਼ਾ ਯੂਸੁਫ਼ ਤੇਰੇ, ਵਾਲ ਅਜਬ ਇਹ ਕਾਲੇ ।
ਯੂਸੁਫ਼ ਕਹੇ ਇਨ੍ਹਾਂ ਓੜਕ, ਖ਼ਾਕ ਕਬਰ ਦੀ ਗਾਲੇ ।
ਕਹੇ ਜ਼ੁਲੈਖ਼ਾ ਤੇਰੀਆਂ ਅੱਖੀਂ ਵੇਖਦਿਆਂ ਦਿਲ ਜਾਂਵੇ ।
ਯੂਸੁਫ਼ ਕਹੇ, ਇਨ੍ਹਾਂ ਨੂੰ ਕਬਰੇ, ਕਿਰਮ[4] ਭੁੱਖਾ ਰਜ ਖਾਵੇ ।
ਕਹੇ ਜ਼ੁਲੈਖ਼ਾ ਯੂਸੁਫ਼ ਤੈਥੀਂ, ਰੌਸ਼ਨ ਨੂਰ ਚਮਕਦਾ ।
ਯੂਸੁਫ਼ ਕਹੇ ਬਣਾਵਣ ਹਾਰਾ, ਸਿਰਜਨ ਹਾਰ ਫ਼ਲਕ ਦਾ ।
ਕਹੇ ਜ਼ੁਲੈਖ਼ਾ ਯੂਸੁਫ਼ ਤੇਰੀ, ਸੂਰਤ ਦਿਲ ਲੈ ਜਾਂਦੀ ।
ਯੂਸੁਫ਼ ਕਹੇ ਬਣਾਈ ਜਿਸਨੇ, ਰਹੇ ਉਸੇ ਦੀ ਬਾਂਦੀ ।
ਕਹੇ ਜ਼ੁਲੈਖ਼ਾ ਸ਼ਕਲ ਤੇਰੀ ਨੇ, ਅਕਲ ਲੁੱਟੀ ਸਭ ਮੇਰੀ ।
ਯੂਸੁਫ਼ ਕਹੇ ਹਵਸ[5] ਨੇ ਓਵੇਂ, ਅਕਲ ਗਵਾਈ ਤੇਰੀ ।
ਕਹੇ ਜ਼ੁਲੈਖ਼ਾ ਰੁਪ ਤੇਰੇ ਥੀਂ, ਨੂਰ ਛੱਡੇ ਲਿਸ਼ਕਾਰੇ ।
ਯੂਸੁਫ਼ ਕਹੇ ਅਜੇਹੇ ਕਿਤਨੇ, ਵੇਖ ਫ਼ਲਕ ਦੇ ਤਾਰੇ ।
ਕਹੇ ਜ਼ੁਲੈਖ਼ਾ ਦੋਵੇਂ ਤੇਰੇ, ਗੁਲ[6] ਨਾਜ਼ਿਕ ਰੁਖ਼ਸਾਰੇ ।
ਯੂਸੁਫ਼ ਕਹੇ ਅਜੇਹੇ ਕਿਤਨੇ, ਸਾਹਿਬ ਦੇ ਦਰਬਾਰੇ ।
ਕਹੇ ਜ਼ੁਲੈਖ਼ਾ ਤੇਰੇ ਜੇਹਾ, ਹੋਗ ਨਹੀਂ ਜੱਗ ਸਾਰੇ ।
ਯੂਸੁਫ਼ ਕਹੇ ਅਜੇਹੇ ਕਿਤਨੇ, ਤੇ ਮੈਂ ਕਿਸ ਸ਼ੁਮਾਰੇ ।
ਕਹੇ ਜ਼ੁਲੈਖ਼ਾ ਤੂੰ ਲਾਸਾਨੀ[7], ਕਦਰ ਤੇਰੇ ਨੇ ਭਾਰੇ ।
ਯੂਸੁਫ਼ ਕਹੇ ਅਜੇਹੇ ਕਿਤਨੇ, ਤੇ ਮੈਂ ਕਿਸ ਮਿਕਦਾਰੇ ।
ਕਹੇ ਜ਼ੁਲੈਖ਼ਾ ਨੈਣ ਤੇਰੇ ਦੋ, ਲਗਦੇ ਬਹੁਤ ਪਿਆਰੇ ।
ਯੂਸੁਫ਼ ਕਹੇ ਅਜੇਹੇ ਕਿਤਨੇ, ਓੜਕ ਗੁਜ਼ਰ ਸਿਧਾਰੇ ।

---

1. ਚਾਲ੍ਹੀ 2. ਕਾਮ ਆਵੇਗ 3. ਨਾਸ਼ਮਾਨ 4. ਕੀੜੇ 5. ਲਾਲਸਾ 6. ਫੁੱਲ 7. ਅਦੁੱਤੀ ।

ਕਹੇ ਜ਼ੁਲੈਖ਼ਾ ਨੈਣ ਤੇਰੇ ਥੀਂ, ਨਰਗਸ ਬਰਗ[1] ਸਵਾਰੇ ।
ਯੂਸੁਫ਼ ਕਹੇ ਅਜੇਹੇ ਕਿਤਨੇ, ਝਾੜ ਖਿਜ਼ਾਂ ਖਿਲਾਰੇ ।
ਕਹੇ ਜ਼ੁਲੈਖ਼ਾ ਦੰਦ ਤੇਰੇ ਨੇ, ਹਾਰ ਪਰੋਤੇ ਤਾਰੇ ।
ਯੂਸੁਫ਼ ਕਹੇ ਇਨ੍ਹਾਂ ਦੀਆਂ ਲੜੀਆਂ, ਅੰਤ ਰਹਣ ਦਿਨ ਚਾਰੇ ।
ਕਹੇ ਜ਼ੁਲੈਖ਼ਾ ਅਬਰੂ ਤੇਰੇ, ਗੁਜ਼ਰ ਵਗੇ ਪਰਕਾਰੇ ।
ਯੂਸੁਫ਼ ਕਹੇ ਕ਼ਬਰ ਦਾ ਮਰਕਜ਼[2], ਖੜੇ ਸਮੇਟ ਦੋਬਾਰੇ ।
ਕਹੇ ਜ਼ੁਲੈਖ਼ਾ ਤਾਕ ਤੇਰੇ ਦੋ, ਸਾਜ਼ੇ ਕਿਸ ਮਿਅ਼ਮਾਰੇ[3] ।
ਯੂਸੁਫ਼ ਕਹੇ ਫ਼ਲਕ ਦਾ ਖ਼ਾਲਿਕ਼, ਜਿਨ ਇਹ ਤਾਕ ਉਸਾਰੇ ।
ਕਹੇ ਜ਼ੁਲੈਖ਼ਾ ਫਜ਼ਲ ਕਰਮ ਥੀਂ, ਮੈਂ ਵਲ ਘੱਤ ਨਜ਼ਾਰੇ ।
ਯੂਸੁਫ਼ ਕਹੇ ਤੱਕਣ ਜੇ ਅੱਖੀਂ, ਗੁਜ਼ਰ ਵਗਣ ਤਲਵਾਰੇ ।
ਕਹੇ ਜ਼ੁਲੈਖ਼ਾ ਮੇਰੇ ਰਖ਼[4] ਤੇ, ਦੋ ਹਥ ਫੇਰ ਪਿਆਰੇ ।
ਯੂਸਫ਼ ਕਹੇ ਡਰਾਂ ਹੱਥ ਮੇਰੇ, ਜਲਣ ਮਤਾਂ ਵਿਚ ਨਾਰੇ[5] ।
ਕਹੇ ਜ਼ੁਲੈਖ਼ਾ ਵਸਲ ਮੇਰੇ ਥੀਂ, ਕੌਣ ਤੈਨੂੰ ਖਲਿਹਾਰੇ ।
ਯੂਸੁਫ਼ ਕਹੇ ਖ਼ੁਦਾ ਦੀ ਹੈਬਤ[6], ਜੋਸ਼ ਦਿਲੇ ਵਿਚ ਮਾਰੇ ।
ਕਹੇ ਜ਼ੁਲੈਖ਼ਾ ਕਰ ਲੈ ਖ਼ੁਸ਼ੀਆਂ, ਖ਼ੁਸ਼ੀਆਂ ਦੇ ਦਿਨ ਚਾਰੇ ।
ਯੂਸੁਫ਼ ਕਹੇ ਕਹਾਂ ਕੀ ਆਖ਼ਿਰ, ਅੱਲ੍ਹਾ ਦੇ ਦਰਬਾਰੇ ।
ਕਹੇ ਜ਼ੁਲੈਖ਼ਾ ਵਸਲ ਕਰੇਂ, ਤੇ ਕੀ ਘਾਟਾ ਇਸ ਕਾਰੇ ।
ਯੂਸੁਫ਼ ਕਹੇ ਵਿਕੇ ਸਰਮਾਯਾ, ਅਮਲਾਂ ਦੇ ਬਾਜ਼ਾਰੇ ।
ਕਹੇ ਜ਼ੁਲੈਖ਼ਾ ਨਫ਼ਾ ਉਠਾਏਂ, ਉਥੇ ਕਿਆ ਖ਼ਸਾਰੇ ।
ਯੂਸੁਫ਼ ਕਹੇ ਜਗਤ ਵਿੱਚ ਸਾਰੇ, ਅਮਲਾਂ ਦੇ ਵਣਜਾਰੇ ।
ਕਹੇ ਜ਼ੁਲੈਖ਼ਾ ਵੇਖ ਤੜਫਦੀ, ਮੈਂ ਤੇਰੇ ਦਰ ਆਈ ।
ਯੂਸੁਫ਼ ਕਹੇ ਕਿਆ ਸ਼ੈ ਮੇਰੀ, ਜਿਸ ਨੇ ਤੈਂ ਤੜਫਾਈ ।
ਕਹੇ ਜ਼ੁਲੈਖ਼ਾ ਚਮਕਾਂ ਵਾਲੀ, ਤੇਰੀ ਹੁਸਨ ਸਫ਼ਾਈ ।
ਯੂਸੁਫ਼ ਕਹੇ ਨਹੀਂ ਵੱਸ ਮੇਰੇ, ਇੱਕ ਦਿਨ ਰਹੇ ਨ ਕਾਈ ।
ਕਹੇ ਜ਼ੁਲੈਖ਼ਾਂ ਯੂਸੁਫ਼ ਤੇਰਾ, ਕੱਦ ਸਨੋਬਰ[7] ਪੂਰਾ ।
ਯੂਸੁਫ਼ ਕਹੇ ਕਦਾਂ ਤਕ ਰਹਸੀ, ਅੰਤ ਝੜੇ ਹੋ ਖ਼ੂਰਾ ।
ਕਹੇ ਜ਼ੁਲੈਖ਼ਾ ਤੇਰੀਆਂ ਜ਼ੁਲਫ਼ਾਂ, ਗਿਰਦ ਬਦਰ[8] ਜਿਉਂ ਹਾਲਾ ।
ਯੂਸੁਫ਼ ਕਹੇ ਨ ਜ਼ੁਲਫ਼ਾਂ ਰਹਸਣ, ਨ ਇਹ ਜ਼ੁਲਫ਼ਾਂ ਵਾਲਾ ।
ਕਹੇ ਜ਼ੁਲੈਖ਼ਾ ਤੇਰੇ ਉੱਤੇ, ਜੋਸ਼ ਜਵਾਨੀ ਆਂਦਾ ।
ਯੂਸੁਫ਼ ਕਹੇ ਉਮੀਦ ਨ ਇਕ ਦਮ, ਵਕਤ ਵਿਹਾਂਦਾ ਜਾਂਦਾ ।

---

1. ਪੱਤੇ 2. ਕੇਂਦਰ 3. ਰਾਜ, ਕਾਰੀਗਰ 4. ਚਿਹਰਾ 5. ਅੱਗ 6. ਡਰ, ਖੌਫ਼ 7. ਇਕ ਦਰਖ਼ਤ 8. ਪੂਰਾ ਚੰਨ ।

ਕਹੇ ਜ਼ੁਲੈਖ਼ਾ ਯੂਸੁਫ਼ ਤੇਰੀ, ਬਾਝ ਹੱਦੋਂ ਜ਼ੇਬਾਈ[1] ।
ਯੂਸੁਫ਼ ਕਹੇ ਤੁਫ਼ੈਲ[2] ਏਸ ਦੀ, ਸੁੱਟ ਗਏ ਖੂਹ ਭਾਈ ।
ਕਹੇ ਜ਼ੁਲੈਖ਼ਾ ਸ਼ਾਨ ਤੇਰੀ ਥੀਂ, ਹੋਰ ਨ ਸ਼ਾਨ ਸਵਾਈ ।
ਯੂਸੁਫ਼ ਕਹੇ ਜਿਹਦਾ ਮੈਂ ਬੰਦਾ, ਉਸ ਦੇ ਜੋੜ ਨ ਕਾਈ ।
ਕਹੇ ਜ਼ੁਲੈਖ਼ਾ ਮੈਂ ਹਾਂ ਬੰਦੀ, ਤੂੰ ਸੁਲਤਾਨ[3] ਹਮਾਰਾ ।
ਯੂਸੁਫ਼ ਕਹੇ ਖ਼ੁਦਾ ਦੇ ਬੰਦੇ, ਤੂੰ ਹੈਂ ਤੇ ਜੱਗ ਸਾਰਾ ।
ਕਹੇ ਜ਼ੁਲੈਖ਼ਾ ਤੇਰੀਆਂ ਜ਼ੁਲਫ਼ਾਂ, ਵਲ ਵਲ ਕੇ ਦਿਲ ਫਸੀਆਂ ।
ਯੂਸੁਫ਼ ਕਹੇ ਵਲੋ ਵਲ ਜਾਵਣ, ਜਾਨ ਕ਼ਬਰ ਵਿੱਚ ਧਸੀਆਂ ।
ਕਹੇ ਜ਼ੁਲੈਖ਼ਾ ਦੋ ਲਬ ਤੇਰੇ, ਪੁਰ ਲਾਲੀਆਂ ਚੜ੍ਹੀਆਂ ।
ਯੂਸੁਫ਼ ਕਹੇ ਇਨ੍ਹਾਂ ਦੀ ਲਾਲੀ, ਰਹੇ ਪਲਕ ਯਾ ਘੜੀਆਂ ।
ਕਹੇ ਜ਼ੁਲੈਖ਼ਾ ਤੇਰਾ ਯੂਸੁਫ਼, ਸਭ ਕੁਝ ਮੈਂ ਦਿਲ ਭਾਵੇ ।
ਯੂਸੁਫ਼ ਕਹੇ ਦਿੱਸੇ ਤੈਂ ਜ਼ਾਹਿਰ, ਬਾਤਨ[4] ਨਜ਼ਰ ਨ ਆਵੇ ।
ਕਹੇ ਜ਼ੁਲੈਖ਼ਾ ਯੂਸੁਫ਼ ਤੈਂ ਥੀਂ, ਵਗਦੀ ਰਮਜ਼[5] ਕਟਾਰੀ ।
ਯੂਸੁਫ਼ ਕਹੇ ਨ ਤੈਂ ਦਿਲ ਖੁੱਲ੍ਹੇ, ਵਗਦੀ ਰਮਜ਼ ਨਿਆਰੀ ।
ਕਹੇ ਜ਼ੁਲੈਖ਼ਾ ਯੂਸੁਫ਼ ਮੈਨੂੰ, ਤੈਂ ਬਿਨ ਸਬਰ ਨ ਆਵੇ ।
ਯੂਸੁਫ਼ ਕਹੇ ਗੁਜ਼ਾਰ ਦੋ ਸਾਇਤ, ਜਿਉਂ ਕਿਉਂ ਵਕ਼ਤ ਵਿਹਾਵੇ ।
ਕਹੇ ਜ਼ੁਲੈਖ਼ਾ ਵਕ਼ਤ ਅਸਾਂਥੀਂ, ਕਿਵੇਂ ਗੁਜ਼ਾਰਿਆ ਜਾਵੇ ।
ਯੂਸੁਫ਼ ਕਹੇ ਕਰਮ[6] ਦਾ ਵਾਲੀ, ਜੇ ਤੈਂ ਕਰਮ ਕਮਾਵੇ ।
ਕਹੇ ਜ਼ੁਲੈਖ਼ਾ ਜਿਉਂ ਕਿਉਂ ਮੈਂ ਥੀਂ, ਕਰ ਅੱਜ ਵਸਲ ਪਿਆਰੇ ।
ਯੂਸੁਫ਼ ਕਹੇ ਖ਼ੁਦਾ ਹੈ ਹਾਜ਼ਿਰ, ਖ਼ੌਫ ਉਸੇ ਦਾ ਮਾਰੇ ।
ਕਹੇ ਜ਼ੁਲੈਖ਼ਾ ਜੇ ਅੱਜ ਯੂਸੁਫ਼, ਰਹਮ ਕਰੇਂ ਮੈਂ ਜੀਵਾਂ ।
ਯੂਸੁਫ਼ ਕਹੇ ਹੱਥੋਂ ਛਡ ਮੈਨੂੰ, ਮੈਂ ਆਸੀ[7] ਮਤ ਥੀਵਾਂ ।
ਕਹੇ ਜ਼ੁਲੈਖ਼ਾ ਸੁਣ ਸੁਣ ਆਹੀਂ, ਅਜੇ ਨ ਹੋਵੇਂ ਨੀਵਾਂ ।
ਯੂਸੁਫ਼ ਕਹੇ ਕਿਵੇਂ ਕਹੁ ਹੱਥੀਂ, ਜ਼ਹਰ ਪਿਆਲਾ ਪੀਵਾਂ ।
ਕਹੇ ਜ਼ੁਲੈਖ਼ਾ ਮੈਂ ਅੱਜ ਯੂਸੁਫ਼, ਵਸਲ ਕਰਾਂ ਯਾ ਮਰਸਾਂ ।
ਯੂਸੁਫ ਕਹੇ ਪਨਾਹ ਖ਼ੁਦਾ ਦੀ, ਮੈਂ ਇਹ ਕਾਰ ਨ ਕਰਸਾਂ ।
ਕਹੇ ਜ਼ੁਲੈਖ਼ਾ ਲਵਾਂ ਮੁਰਾਦਾਂ, ਜਾਨ ਤਲੀ ਪੁਰ ਧਰਸਾਂ ।
ਯੂਸੁਫ਼ ਕਹੇ ਪਨਾਹ ਖ਼ੁਦਾ ਦੀ, ਮੈਂ ਬਦ ਅਮਲੋਂ ਡਰਸਾਂ ।
ਕਹੇ ਜ਼ੁਲੈਖ਼ਾ ਨ ਕਰ ਅੜੀਆਂ, ਜਾਨ ਮੇਰੀ ਲਬ ਆਈ ।
ਯੂਸੁਫ਼ ਕਹੇ ਸੰਮ੍ਹਾਲ ਜ਼ੁਲੈਖ਼ਾ, ਵੇਲਾ ਹੈ ਦਮ ਕਾਈ ।

---

1. ਹੁਸਨ 2. ਬਰਕਤ, ਕਾਰਣ 3. ਬਾਦਸ਼ਾਹ 4. ਅੰਦਰਲਾ 5. ਗੁੱਝੀ 6. ਮਿਹਰ, ਬਖਸ਼ਿਸ਼ 7. ਗੁਨਾਹਗਾਹ ।

ਕਹੇ ਜ਼ੁਲੈਖਾ ਕਿਵੇਂ ਸੰਮ੍ਹਾਲਾਂ, ਮੇਰੇ ਵੱਸ ਕਿਆਈ ।
ਯੂਸੁਫ਼ ਕਹੇ ਖ਼ੁਦਾ ਥੀਂ ਮੱਦਦ, ਮੰਗੇਂ ਮਿਲੇ ਰਿਹਾਈ ।
ਕਹੇ ਜ਼ੁਲੈਖਾ ਲੈ ਮਹਬੂਬਾ, ਮੈਨੂੰ ਘੱਤ ਕਲਾਵੇ[1] ।
ਯੂਸੁਫ਼ ਕਹੇ ਰਹੇ ਵਿੱਚ ਦੋਜ਼ਖ, ਜੋ ਇਹ ਅਮਲ ਕਮਾਵੇ ।
ਕਹੇ ਜ਼ੁਲੈਖਾ ਲਾ ਲੈ ਸੀਨੇ, ਅੱਜ ਮੇਰਾ ਦੁੱਖ ਜਾਵੇ ।
ਯੂਸੁਫ਼ ਕਹੇ ਸਹੇ ਅੱਗ ਆਖ਼ਿਰ, ਜੋ ਇਹ ਦੁੱਖ ਗਵਾਵੇ ।
ਕਹੇ ਜ਼ੁਲੈਖਾ ਸੁਣ ਲੈ ਯੂਸੁਫ਼, ਮੇਰੀਆਂ ਦਰਦ ਦੁਹਾਈਆਂ ।
ਯੂਸੁਫ਼ ਕਹੇ ਸੁਣੇ ਉਹ ਸਾਹਿਬ, ਸਭ ਦੀਆਂ ਅਰਜ਼ ਦੁਆਈਆਂ ।
ਕਹੇ ਜ਼ੁਲੈਖਾਂ ਹੱਦੋਂ ਗਈਆਂ, ਤੇਰੀਆਂ ਬੇਪਰਵਾਹੀਆਂ ।
ਯੂਸੁਫ਼ ਕਹੇ ਹੱਦੋਂ ਤਾਂ ਜਾਵਾਂ. ਜੇ ਕਰਸਾਂ ਬੁਰਿਆਈਆਂ ।
ਕਹੇ ਜ਼ੁਲੈਖਾ ਸਭ ਥੀਂ ਮੁਸ਼ਕਿਲ, ਇਸ਼ਕ ਤੇਰੇ ਦੀਆਂ ਵਾਟਾਂ ।
ਯੂਸੁਫ਼ ਕਹੇ ਜੋ ਇਸ ਥੀਂ ਮੁਸ਼ਕਿਲ, ਭੱਖਣ ਜਹਨਮ ਲਾਟਾਂ ।
ਕਹੇ ਜ਼ੁਲੈਖਾ ਸੱਲੇ[2] ਮੈਨੂੰ, ਇਸ਼ਕ ਤੇਰੇ ਦਾ ਸੇਲਾ ।
ਯੂਜ਼ੁਫ਼ ਕਹੇ ਜੋ ਇਸ ਥੀਂ ਡਾਢਾ, ਜਾਨ-ਕੰਦਨ[3] ਦਾ ਵੇਲਾ ।
ਕਹੇ ਜ਼ੁਲੈਖਾ ਮੈਂ ਸਿਰ ਭਾਰਾ, ਦਰਦ ਫ਼ਿਰਾਕ਼ ਕੋਸ਼ਾਲਾ ।
ਯੂਸੁਫ਼ ਕਹੇ ਜੋ ਇਸ ਥੀਂ ਭਾਰਾ, ਹੌਲ[4] ਕ਼ਿਆਮਤ ਵਾਲਾ ।
ਕਹੇ ਜ਼ੁਲੈਖਾ ਇਹ ਦਮ ਔਖਾ, ਦਿਲ ਦੇ ਜ਼ਖਮ ਖੁਲ੍ਹਣ ਦਾ ।
ਯੂਸੁਫ਼ ਕਹੇ ਜੋ ਇਸ ਥੀਂ ਔਖਾ, ਦਿਨ ਐਮਾਲ[5] ਤੁਲਣ ਦਾ ।
ਮਹਵ[6] ਜਮਾਲ ਬਿਰਹੋਂ ਦੀ ਜਾਲੀ, ਤਰਲੇ ਕਰੇ ਜ਼ੁਲੈਖਾ ।
ਖ਼ੁਦ ਨੂੰ ਦੂਰ ਹਟਾਵੇ ਯੂਸੁਫ਼, ਰੋ ਰੋ ਮਰੇ ਜ਼ੁਲੈਖਾ ।
ਉੱਪਰ ਤਖ਼ਤ ਲਿਆਈ ਏਵੇਂ. ਹਜ਼ਰਤ ਯੂਸੁਫ਼ ਤਾਈਂ ।
ਬੈਠੀ ਆਪ ਬਿਠਾਇਆ ਉਸ ਨੂੰ, ਹੱਥ ਵਿੱਚ ਵਿੱਥ ਸੁਣਾਈਂ ।
ਦੇਖ ਬਹਾਰ ਜਮਾਲਿ-ਫ਼ਿਰੋਜ਼ਾਂ[7], ਇਸ਼ਕ ਤਨੂਰ ਤਪਾਇਆ ।
ਲਾਟਾਂ ਛੋੜ ਗਇਆ ਚੜ੍ਹ ਬਾਲਾ[8]. ਸਬਰ ਕ਼ਰਾਰ ਜਲਾਇਆ ।
ਕਰਕੇ ਬੜਾ ਪੁਕਾਰਾ ਦਰਦੋਂ. ਕਹੇ ਕਰਮ ਕਰ ਯਾਰਾ ।
ਮੁੱਦਤ ਦੀ ਮੈਂ ਮਿੰਨਤਾਂ ਕਰਦੀ, ਐਡਕ ਹੋ ਨ ਭਾਰਾ ।
ਭਰੀ ਜਵਾਨੀ ਵਾਲਿਆ ਮਰਦਾ, ਮੈਂ ਵੱਲ ਘੱਤ ਨਜ਼ਾਰਾ ।
ਇੱਕ ਨਜ਼ਾਰਿਓਂ ਮੈਂ ਬੇ ਦਿਲ ਦਾ, ਕਰ ਜਾ ਪਾਰ ਉਤਾਰਾ ।
ਕ਼ਸਮ ਤੈਨੂੰ ਹੁਣ ਨ ਕਰ ਅੜੀਆਂ, ਯੂਸੁਫ਼ ਓੜਕ ਹੋਈ ।
ਕਰ ਲੈ ਸ਼ੌਕ ਨ ਜਾਹ ਪਰੇਰੇ, ਏਡਕ ਸਰਦ[9] ਨ ਕੋਈ ।

---

1. ਜੱਫੀ 2. ਜ਼ਖਮੀ ਕਰੇ 3. ਨਜ਼ਾਮ 4. ਡਰ 5. ਅਮਲ ਦਾ ਬਹੁਵਚਨ ਹੈ 6. ਮਸਤ, ਲੀਨ 7. ਚਮਕਦਾ 8. ਉਪਰ 9. ਠੰਡਾ, ਯਖ਼ ।

ਸਾਰੀ ਉਮਰ ਤੇਰੇ ਵਿੱਚ ਦਰਦਾਂ, ਮੈਂ ਯੂਸੁਫ਼ ਬਹ ਰੋਇਆ ।
ਵਸਲ ਤੇਰਾ ਇੱਕ ਦਾਰੂ ਮੇਰਾ, ਨ ਮਿਲਦਾ ਅੱਜ ਸੋਈ ।
ਦੇਖ ਮੇਰਾ ਅੱਜ ਵੇਲਾ ਯੂਸੁਫ਼, ਖੋਲ੍ਹ ਅੱਖੀਂ ਇੱਕ ਵਾਰੀ ।
ਇਹ ਵੇਲਾ ਮੁੜ ਹੱਥ ਨ ਆਵੇ, ਉਮਰ ਲੱਭੇਂ ਜੇ ਸਾਰੀ ।
ਚੁੱਕ ਅੱਖੀਂ ਕਰ ਨਜ਼ਰ ਮੇਰੇ ਵੱਲ, ਦੇਖ ਜਮਾਲ ਕਮਰ[1] ਦਾ ।
ਇਹ ਜਵਾਨੀ ਫੇਰ ਨ ਮਿਲਸੀ, ਭੁੂਰ ਲੱਭੇਂ ਜੇ ਮਰਦਾ ।
ਦਰਦ ਪੁਰਾਣਾ ਮੇਰੇ ਦਿਲ ਦਾ, ਆ ਖੜਾ ਅੱਜ ਏਹਾ ।
ਜਾਂ ਮਕਸੂਦ[2] ਲਇਆ ਮੈਂ ਯਾ ਤੇ, ਸਿਰ ਮੇਰਾ ਇਥ ਰਹਿਆ ।
ਯਾ ਮਰਸਾਂ ਯਾ ਮਕਸਦ ਪਾਵਾਂ, ਅੱਜ ਗ਼ਮੋਂ ਛੁੱਟ ਜਾਵਾਂ ।
ਐ ਯੂਸੁਫ਼ ਮੈਂ ਉਹ ਜ਼ੁਲੈਖ਼ਾ, ਜੋ ਤੈਂ ਨਾਜ਼ ਕਰਾਵਾਂ ।
ਮੇਰੀਆਂ ਦੇਹੋ ਮੁਰਾਦਾਂ ਯੂਸੁਫ਼, ਦਿਲ ਦਿਆਂ ਨਾਲ ਰਜ਼ਾਈ[3] ।
ਇਹ ਉਮੀਦ ਨ ਤੋੜ ਗਵਾਈਂ, ਤੇ ਨ ਮਾਰ ਅਜ਼ਾਈਂ ।
ਕੀ ਹੋਇਆ ਉਹ ਮਰਦਾਂ ਵਾਲੀ, ਚੌਂਪ ਨਹੀਂ ਮਨ ਤੇਰੇ ।
ਐਡਕ ਨਰਮ ਤੇਰਾ ਦਿਲ ਯੂਸੁਫ਼, ਕਿਵੇਂ ਝੱਲੇ ਦੁੱਖ ਮੇਰੇ ।
ਤੇ ਇਹ ਜੋਸ਼ ਜਵਾਨੀ ਤੇਰਾ, ਕਿਵੇਂ ਨ ਉੱਛਲ ਵੱਗੇ ।
ਤੇ ਇਹ ਸ਼ੋਅਲਾ ਦਰਦ ਮੇਰੇ ਦਾ, ਕਿਵੇਂ ਨ ਤੈਂ ਦਿਲ ਲੱਗੇ ।
ਕਰੇ ਜ਼ੁਲੈਖ਼ਾ ਜ਼ਾਰੀ ਏਵੇਂ, ਯੂਸੁਫ਼ ਨਜ਼ਰ ਹਿਠਾਹਾਂ ।
ਦੋ ਤਸਵੀਰਾਂ ਵਿੱਚ ਵਸਲ ਦੇ, ਪਈਆਂ ਫ਼ਰਸ਼ ਨਿਗਾਹਾਂ ।
ਫੇਰੇ ਨਜ਼ਰ ਗੁਜ਼ਾਰੇ ਲਾਂਭੇ, ਹਾਲ ਇਹਾ ਦੀਵਾਰੇ ।
ਚਾਰ ਚੌਫੇਰ ਰਹਿਆ ਫਿਰ ਏਵੇਂ, ਨਕਸ਼ ਡਿੱਠੇ ਇਹ ਸਾਰੇ ।
ਕਰੇ ਨਿਗਾਹ ਉਤਾਹਾਂ ਯੂਸੁਫ਼, ਛੱਤ ਨਜ਼ਰ ਵਿਚ ਆਈ ।
ਓਹਾ ਹਾਲ ਵਸਲ ਵਿਚ ਦੋਵੇਂ, ਬਾਂਹ ਗਲਾਂ ਵਿੱਚ ਪਾਈ ।
ਫ਼ਿਤਨਾ[4] ਝੁੱਲ ਜ਼ੁਲੈਖ਼ਾ ਦੇ ਵਲ, ਨਜ਼ਰ ਪਈ ਇਕ ਵਾਰੀ ।
ਤੇ ਵਿੱਚ ਜੋਕ ਜ਼ੁਲੈਖ਼ਾ ਤਾਈਂ, ਇਸ਼ਕੋਂ, ਚੜ੍ਹੀ ਖ਼ੁਮਾਰੀ[5] ।
ਸਾਰੀ ਉਮਰ ਕਦਾਹੀਂ ਅੱਗੇ, ਨਜ਼ਰ ਨਸੀਬ ਨ ਹੋਈ ।
ਹੁਣ ਡਿੱਠਾ ਤੇ ਜਾਤੋਸੁ ਵਸਲੋਂ, ਫ਼ਰਕ ਨ ਰਹਿਆ ਕੋਈ ।
ਕਰ ਜ਼ਾਰੀ[6] ਹੱਥ ਤਕੜਾ ਪਾਇ ਓਸ, ਕਰ ਯੂਸੁਫ਼ ਕੁਝ ਕਾਰੀ ।
ਮੈਂ ਮਰਦੀ ਤੂੰ ਨ ਕਰ ਸਖ਼ਤੀ, ਮੈਂ ਦਰਦਾਂ ਵਿਚ ਹਾਰੀ ।
ਤੈਨੂੰ ਖ਼ੌਫ਼ ਕਿਦ੍ਹਾ ਕਹੋ ਯੂਸੁਫ਼, ਅਰਜ਼ ਮੰਨੇਂ ਕਿਉਂ ਨਾਹੀਂ ।
ਯੂਸੁਫ਼ ਨੇ ਫ਼ਰਮਾਇਆ ਉਸਨੂੰ, ਕਰ ਕਰ ਗ਼ਮ ਦੀਆਂ ਆਹੀਂ ।

---

1. ਚੰਨ ਅਰਥਾਤ ਮੁਖੜਾ 2. ਮਨ ਦੀ ਮੁਰਾਦ 3. ਮਰਜ਼ੀ ਨਾਲ 4. ਫ਼ਸਾਦ, ਬਖੇੜ 5. ਮਸਤੀ 6. ਰੁਦਨ ।

ਇਕ ਅਜ਼ੀਜ਼ ਵਲੋਂ ਸ਼ਰਮਾਵਾਂ, ਤੇ ਉਸਦੇ ਅਹਸਾਨੋਂ ।
ਉਸ ਦਾ ਖ਼ੌਫ਼ ਮੇਰੇ ਸਿਰ ਭਾਰਾ, ਮਤ ਮਾਰੇ ਸੁਣ ਜਾਨੋਂ ।
ਵੱਡਾ ਖ਼ੌਫ਼ ਖ਼ੁਦਾ ਦਾ ਮੈਨੂੰ, ਜੋ ਵੇਖੇ ਹਰ ਵੇਲੇ ।
ਤਿਸ ਅਜ਼ਾਬ[1] ਨ ਮੈਂ ਵਿਚ ਤਾਕਤ, ਜਿਗਰ ਵਗਾ ਨ ਸੇਲੇ ।
ਕਹੇ ਜ਼ੁਲੈਖਾ ਯੂਸੁਫ਼ ਪਿਆਰੇ, ਖ਼ੌਫ਼ ਅਜ਼ੀਜ਼ ਨ ਕਾਈ ।
ਨ ਡਰ ਉਸ ਥੀਂ ਉਸ ਦਾ ਚਾਰਾ, ਮੈਂ ਸਿਰ ਫ਼ਰਜ਼ ਹੋਇਆ ਈ ।
ਉਸ ਨੂੰ ਵਿਚ ਤੁਆਮ[2] ਸ਼ਤਾਬੀ, ਜ਼ਹਰ ਦਿਆਂ ਵਿਚ ਪਰਦੇ ।
ਉਸ ਦੀ ਖ਼ਬਰ ਨ ਪਾਵੇ ਕੋਈ, ਮਾਰ ਦੱਬਾਂ ਵਿਚ ਘਰ ਦੇ ।
ਤੇ ਤੂੰ ਆਖੇਂ ਅੱਲ੍ਹਾ ਮੇਰਾ, ਰਹਮ ਕਰਮ ਉਸ ਭਾਰਾ ।
ਬੰਦਿਆਂ ਖ਼ਤਾ[3] ਕਸੂਰ ਗੁਨਾਹਾਂ, ਫ਼ਜ਼ਲੋਂ ਬਖਸ਼ਣ ਹਾਰਾ ।
ਘਰ ਮੇਰੇ ਵਿਚ ਬਹੁਤ ਖ਼ਜ਼ਾਨੇ, ਬਾਝ ਹਸਾਬ ਸ਼ੁਮਾਰੇ ।
ਤੇਰੇ ਇਕ ਗੁਨਾਹ ਦੇ ਬਦਲੇ, ਕਰਾਂ ਤਸਦੁੱਕ[4] ਸਾਰੇ ।
ਰਾਜ਼ੀ ਹੋ ਰਬ ਤੇਰਾ ਯੂਸੁਫ਼, ਬਖਸ਼ੇ ਤੇਰੇ ਤਾਈਂ ।
ਦੇਹ ਮੁਰਾਦ ਨ ਜਾਹ ਪਰੇਰੇ, ਮੰਨ ਸਵਾਲ ਕਦਾਹੀਂ ।
ਯੂਸੁਫ਼ ਕਹੇ ਅਜ਼ੀਜ਼ ਅਸਾਂ ਥੀਂ, ਬਹੁਤ ਅਹਸਾਨ ਕਮਾਇਆ ।
ਕਰ ਨਾਜ਼ੀਂ ਪਰਵਰਦਾ ਮੈਨੂੰ, ਚੰਗੇ ਥਾਂ ਬਹਾਇਆ ।
ਐਡ ਅਹਸਾਨ ਮੇਰੇ ਸਿਰ ਉਸਦਾ, ਕਿਉਂ ਉਸਨੂੰ ਮਰਵਾਵਾਂ ।
ਜੇ ਮੈਂ ਐਡ ਕਰਾਂ ਗ਼ੱਦਾਰੀ, ਕੇਡਕ ਬੁਰਾ ਸਦਾਵਾਂ ।
ਜੇ ਅੱਜ ਮਾਰੇ ਪਰਦੇ ਅੰਦਰ, ਹਸ਼ਰ[5] ਖੁੱਲਣ ਜਾਂ ਨਾਮੇ[6] ।
ਰਾਜ਼ ਦਿਲਾਂ ਦੇ ਹੋਣ ਹਵੈਦਾ, ਦੋਜ਼ਖ਼ ਮਿਲਣ ਮੁਕਾਮੇ ।
ਤੇ ਮੇਰਾ ਰੱਬ ਖ਼ਾਲਿਕ ਖ਼ਲਕਾਂ, ਬੇਪਰਵਾਹ ਕਦੀਮੀ ।
ਸੱਚ ਕਹੇਂ ਉਹ ਰਹਮਤ ਵਾਲਾ, ਉਸ ਦੀ ਸਿਫ਼ਤ ਰਹੀਮੀ ।
ਬੰਦੇ ਨੂੰ ਵਿਚ ਫ਼ਿਅਲ[7] ਐਮਾਲਾਂ, ਕਰ ਮੁਖ਼ਤਾਰ[8] ਇਤਬਾਰੀ ।
ਦੇ ਤਮੀਜ਼[9] ਬਦੋਂ ਤੇ ਨੇਕੋਂ, ਬਖ਼ਸ਼ੀ ਇੱਜ਼ਤ ਭਾਰੀ ।
ਬੰਦਾ ਤੇ ਐਮਾਲ ਬੰਦੇ ਦੇ, ਇਹ ਸਭ ਖ਼ਲਕ ਇਲਾਹੀ ।
ਫਜ਼ਲ ਗਜ਼ਬ ਸਭ ਉਸਦੀ ਤਰਫ਼ੋਂ, ਨੇਕੀ ਤੇ ਗੁਮਰਾਹੀ ।
ਅਰਜ਼ ਕਰਾਂ ਮੈਂ ਪਾਕ ਜਨਾਬੋਂ, ਨੂਰਿ-ਹਿਦਾਇਤ ਮੰਗਾਂ ।
ਇਸ ਦੁਨੀਆਂ ਦੀ ਲਾਟ ਗਜ਼ਬ ਦੀ, ਮਤ ਜਲ ਮਰਨ ਪਤੰਗਾਂ ।
ਤੂੰ ਆਖੇਂ ਮੈਂ ਬਦਲ[10] ਗੁਨਾਹਾਂ, ਦੇਵਾਂ ਮਾਲ ਖ਼ਜ਼ਾਨੇ ।
ਦੌਲਤ ਸਾਲ ਸਭੀ ਸ਼ੈ ਉਸਦਾ, ਹਰ ਸ਼ੈ ਵਿਚ ਜ਼ਮਾਨੇ ।

---

1. ਦੁੱਖ, ਪੀੜਾ 2. ਖਾਣਾ 3. ਭੁੱਲ 4. ਕੁਰਬਾਨ 5. ਕਿਆਮਤ 6. ਦਫ਼ਤਰ, ਲੇਖਾ-ਪੱਤਾ 7. ਕਰਮ 8. ਸਮਰਥ 9. ਪਛਾਨ 10. ਇਵਜ਼ ਵਿੱਚ ।

ਤੇ ਉਹ ਰਿਸ਼ਵਤ ਲਵੇ ਨ ਮੂਲੇ, ਹਾਜਤ ਓਸ ਨ ਕਾਈ।
ਹਾਲ ਦਿਲੇ ਦਾ ਮਾਲਮ ਉਸਨੂੰ, ਬੁਰਿਆਈਆਂ ਭਲਿਆਈ।
[1]ਕ਼ਲਬ ਸਲੀਮ[1] ਗਇਆ ਲੈ ਜਿਹੜਾ, ਵਾਹ ਉਸਦੇ ਦਰਬਾਰੇ।
ਉਸ ਤੇ ਫਜ਼ਲ ਕਰਮ ਦੀਆਂ ਨਜ਼ਰਾਂ, ਮਿਲਣ ਮੁਰਾਤਿਬ ਭਾਰੇ।
ਮੂੰਹ ਸ਼ਰਮਿੰਦੇ ਹਸ਼ਰ ਦਿਹਾੜੇ, ਹੋਸਣ ਬਦੀਆਂ ਵਾਲੇ।
ਰੋਜ਼-ਕ਼ਿਆਮਤ ਹੋਸਣ ਬੀਬੀ, ਜ਼ਾਨੀਆਂ[2] ਦੇ ਮੂੰਹ ਕਾਲੇ।
ਜ਼ਾਨੀ ਵਿੱਚ ਜਹੱਨਮ ਰਹਸਣ, ਕਰਦੇ ਗਿਰਯਾਜ਼ਾਰੀ।
ਮੇਰੇ ਨਾਮ ਲਿਖਾਈ ਜਾਸੀ, ਉਹਨਾਂ ਦੀ ਸਰਦਾਰੀ।
ਉਸ ਵੇਲੇ ਕਿਸ ਤਾਕ਼ਤ ਬੀਬੀ, ਦਰ ਉਸਦੇ ਦਮ ਮਾਰੇ।
ਮੁਸ਼ਕਿਲ ਵਕ਼ਤ ਓਹਾ ਮੈਂ ਸਿਰ ਤੇ, ਜਾਂ ਹੱਕ[3] ਜ਼ੁਲਮ ਨਿਤਾਰੇ।
ਪੈਗ਼ੰਬਰ ਦਾ ਹਾਂ ਮੈਂ ਬੇਟਾ, ਜਿਨ੍ਹਾਂ ਦੀ ਵਡਿਆਈ।
ਤੇ ਮੈਂ ਹੋਵਾਂ ਸਭ ਥੀਂ ਨੀਵਾਂ, ਕਰਾਂ ਜਦਾਂ ਬੁਰਿਆਈ।
ਛੋੜ ਮੈਨੂੰ ਮੈਂ ਬਾਹਿਰ ਜਾਵਾਂ, ਆਪਣਾ ਆਪ ਬਚਾਵਾਂ।
ਤੂੰ ਆਤਿਸ਼ ਮੈਂ ਬਲਦੀ ਲਾਟੇ, ਜਾਨ ਕਿਵੇਂ ਖੂਹ ਪਾਵਾਂ।
ਦੋਜ਼ਖ਼ ਦੇ ਵਿਚ ਸੁੱਟ ਨ ਮੈਨੂੰ, ਜੇ ਤੂੰ ਬਹੁਤ ਪਿਆਰੀ।
ਮੈਂ ਦਿਲ ਖ਼ੌਫ਼ ਜੋ ਜ਼ਾਨੀਆਂ ਤਾਈਂ, ਹੋਸੀ ਸਖ਼ਤ ਖਵਾਰੀ।
ਨ ਕਰ ਦੂਰ ਖ਼ੁਦਾ ਥੀਂ ਮੈਨੂੰ, ਮਾਨ ਜਿਦ੍ਹਾ ਮੈਂ ਤਾਈਂ।
ਵਿਚ ਪੈਰਾ ਹਿਨ ਇਸਮਤ[4] ਵਾਲੇ, ਮੇਰੇ ਦਾਗ਼ ਨ ਲਾਈਂ।
ਛੋੜ ਮੇਰਾ ਹੱਥ ਨ ਕਰ ਜ਼ੋਰਾ, ਜੋ ਤੁੱਧ ਤਲਬ ਵਧੇਰੀ।
ਕਰ ਕੁਝ ਸਬਰ ਮੁਰਾਦਾਂ ਪਾਵੇਂ, ਨ ਕਰ ਐਡ ਦਲੇਰੀ।
ਕਹੇ ਜ਼ੁਲੈਖ਼ਾ ਸਬਰ ਨ ਮੈਨੂੰ, ਜ਼ੋਰ ਬੱਕੀ ਲਾ ਭਾਰੇ।
ਮੇਰੇ ਵੱਸ ਨਹੀਂ ਹੁਣ ਕਾਈ, ਇਸ਼ਕ਼ ਖੁੱਤੇ ਵੱਸ ਸਾਰੇ।
ਮੈਂ ਬੇਜਾਨ ਕਰਮ ਕਰ ਯੂਸੁਫ਼, ਦੇ ਆਬ-ਹਯਾਤ ਵਸਾਲੋਂ।
ਦੇਖ ਏਹੀ ਮੈਂ ਕਿਉਂ ਕਰ ਜਲਦੀ, ਗ਼ਮ ਦੇ ਹਾਲ ਮਲਾਲੋਂ।
ਜਾਂਦਾ ਵਕਤ ਵਿਹਾਂਦਾ ਯੂਸੁਫ਼, ਨ ਕਰ ਉਜ਼ਰ ਬਹਾਨੇ।
ਮੈਂ ਜ਼ਖਮੀ ਤੂੰ ਬੇ ਪਰਵਾਹੀਓਂ, ਧਰਿਆ ਤੀਰ ਕਮਾਨੇ।
ਨ ਕਰ ਦੇਰ ਵਸਲ ਵਿਚ ਯੂਸੁਫ਼, ਮੈਨੂੰ ਸਬਰ ਨ ਆਵੇ।
ਮੈਂ ਪਛਤਾ ਮਰਾਂ ਵਿਚ ਗ਼ਮ ਦੇ, ਜੇ ਵੇਲਾ ਛਲ ਜਾਵੇ।
ਯੂਸੁਫ਼ ਕਹਿੰਦਾ ਇਨਸ਼ਾ ਅੱਲ੍ਹਾ, ਸਭ ਮੁਰਾਦਾਂ ਪਾਵੇਂ।
ਇਸ ਵੇਲੇ ਪਰ ਜੇ ਤੂੰ ਛੋੜੇਂ, ਦਿਲ ਨੂੰ ਮੋੜ ਹਟਾਵੇਂ।

1. ਸ਼ੁੱਧ ਹਿਰਦਾ 2. ਜ਼ੱਨਾਕਾਰ, ਵੈਲੀ 3. ਖ਼ੁਦਾ, ਸੱਚਾ ਰੱਬ 4. ਪਾਕੀਜ਼ਗੀ 5. ਦੁੱਖ, ਰੰਜ 6. ਰੱਬ ਚਾਹਿਆ, ਰਬ ਕਰੇ ਅਜੇਹਾ ਹੋਵੇ।

ਦਿਲ ਨੂੰ ਮੋੜ ਸਬਰ ਕਰ ਬੀਬੀ, ਮਤਲਬ ਮਿਲੇ ਤਮਾਮੀ।
ਹੁਣ ਦੀ ਸਾਇਤ ਕੱਟ ਸਬਰ ਥੀਂ, ਨ ਕਰ ਬੇ ਆਰਾਮੀ।
ਕਹੇ ਜ਼ੁਲੈਖ਼ਾ ਮੈਂ ਤਰਸਾਈ, ਜਾਨ ਲਬਾਂ ਪੁਰ ਆਈ।
ਸ਼ਰਬਤ ਵਸਲ ਤੇਰੇ ਹੱਥ ਯੂਸੁਫ਼, ਹੁਣ ਕਹੁ ਸਬਰ ਕਿਆਈ।
ਲਬ ਥੀਂ ਲਾ ਕਹੇਂ ਪੀ ਭਲਕੇ, ਮੈਂ ਇਹ ਤਾਕ਼ਤ ਨਾਹੀਂ।
ਨ ਕਰ ਉਜ਼ਰ ਬਹਾਨੇ ਯੂਸੁਫ਼, ਲੰਮੀਆਂ ਛੋੜ ਸਲਾਹੀਂ।
ਆਹੀ ਤੇਜ਼ ਕਟਾਰ ਜ਼ੁਲੈਖ਼ਾ, ਉਤ ਰੱਖੀ ਸੀ ਅੱਗੇ।
ਯੂਸੁਫ਼ ਅੱਗੇ ਮਾਰ ਮਰੇਸਾਂ, ਜੇ ਅੱਜ ਵਾਹ ਨ ਲੱਗੈ।
ਕਹੇ ਜ਼ੁਲੇਖਾ ਹੋਰ ਬਹਾਨੇ, ਜੇ ਤੂੰ ਪੇਸ਼ ਲਿਆਵੇਂ।
ਮਾਰ ਕਟਾਰ ਹੋਵਾਂ ਮੈਂ ਘਾਇਲ, ਫ਼ਿਰ ਤੂੰ ਪਕੜਿਆ ਜਾਵੇਂ।
ਯੂਸੁਫ਼ ਕਹਿੰਦਾ ਏਹ ਬੇ ਸਬਰੀ, ਅਕ਼ਲਮੰਦਾਂ ਕੰਮ ਨਹੀਂ।
ਸੁਣ ਕੇ ਪਕੜ ਕਟਾਰ ਜ਼ੁਲੈਖ਼ਾ, ਲੱਗੀ ਮਰਨ ਉਥਾਈਂ।
ਹੱਥ ਵਗਾ ਚਲਾਈ ਗਲ਼ ਵਿੱਚ, ਯੂਸੁਫ਼ ਰੋਕ ਹਟਾਈ।
ਪਕੜ ਲਈ ਵਿੱਚ ਅੱਧੀ ਰਾਹੇ, ਧਰਤ ਕਟਾਰ ਸੁਟਾਈ।
ਪਕੜ ਜ਼ੁਲੈਖ਼ਾ ਯੂਸੁਫ਼ ਤਾਈਂ, ਪਲਚ[1] ਕਹੇ ਐ ਯਾਰਾ।
ਕਰ ਹੁਣ ਵਸਲ ਮਰਨ ਦੇਹ ਯਾ ਤੇ, ਮੈਂ ਪਾਵਾਂ ਛੁਟਕਾਰਾ।
ਯੂਸੁਫ਼ ਕਰਨ ਖ਼ੁਸ਼ਾਮਦ ਲੱਗਾ, ਮਤਾਂ ਮਰੇ ਹੋ ਘਾਇਲ।
ਉਜ਼ਰਾਂ ਵਿੱਚ ਬਹਾਨਿਆਂ ਟਾਲੇ, ਦਿਲੋਂ ਨ ਹੋਵੇ ਮਾਇਲ।
ਆ ਸ਼ੈਤਾਨ ਧਿਙਾਣਾ[2] ਕੀਤਾ, ਧਰਿਆ ਹੱਥ ਇਜ਼ਾਰੇ[3]।
ਵਕ਼ਤ ਕ਼ਹਾਰੀ ਦੋਹਾਂ ਦਿਲਾਂ ਥੀਂ, ਆਇਆ ਕ਼ਸਦ ਹੁਲਾਰੇ।
ਕ਼ਸਦ ਜ਼ੁਲੈਖ਼ਾ ਯੂਸੁਫ਼ ਦੇ ਵਲ, ਤਨ ਉਸਦੇ ਤਨ ਲਾਵਾਂ।
ਤੇ ਯੂਸੁਫ਼ ਦਾ ਕ਼ਸਦ ਏਹਾਈ, ਜਿਉਂ ਕਿਉਂ ਰੋਕ ਹਟਾਵਾਂ।
ਉਤ ਹਦਾਇਤ ਜੇ ਨ ਹੋਂਦੀ, ਅੱਲ੍ਹਾ ਦੇ ਦਰਬਾਰੋਂ।
ਕਿਆ ਕਹਾਂ ਹੋ ਜਾਂਦਾ ਕਾਈ, ਕ਼ਹਰ ਗ਼ਜ਼ਬ ਦੀ ਕਾਰੋਂ।

**(ਰੱਬੀ ਹਦਾਇਤ ਦਾ ਪਹੁੰਚਣਾ)**

ਜੋ ਬੁਰਹਾਨ[4] ਦਿਖਾਈ ਅੱਲ੍ਹਾ, ਯੂਸੁਫ਼ ਨੂੰ ਦਿਸ ਆਈ।
ਏਥੇ ਜਿਸ ਥੀਂ ਬਚਿਆ ਯੂਸੁਫ਼, ਰਾਵੀਆਂ ਕੌਲ ਏਹਾਈ।
ਹੁਕਮ ਕਰੇ ਰਬ ਜਬਰਾਈਲਾ, ਖ਼ਾਲਿਸ ਬੰਦਾ ਮੇਰਾ।
ਵੇਲਾ ਅਜ ਉਹਦੇ ਤੇ ਆਇਆ, ਪਾਇਓਸੁ ਆਫ਼ਤ ਘੇਰਾ।
ਹੁਕਮ ਮੇਰਾ ਹੈ ਰੋਕ ਸ਼ਤਾਬੀ, ਮਤ ਲਗ਼ਜ਼ਿਸ਼[6] ਖਾ ਜਾਵੇ।
ਨੂਰ ਨਬੁੱਵਤ ਦੀ ਰੁਸ਼ਨਾਈ, ਮਤ ਘਤ ਬਦੀ[7] ਬੁਝਾਵੇ।

---

1, ਲਪਟ ਕੇ 2. ਧੱਕਾ 3. ਇਜ਼ਾਰਬੰਦ, ਨਾਲਾ 4. ਦਲੀਲ 5. ਰਵਾਇਤ ਕਰਨ ਵਾਲੇ 6. ਫਿਸਲਣਾ 7. ਬੁਰਾਈ।

ਆ ਜਬਰਾਈਲ ਡਿੱਠੀ ਵਿਚ ਕੋਠੇ, ਜੋ ਗਲ ਜ਼ਹਿਰ ਆਹੀ।
ਯੂਸੁਫ ਅਜੇ ਤਵੱਕੁਫ[1] ਅੰਦਰ, ਤੇ ਵਿਚ ਖ਼ੌਫ ਇਲਾਹੀ।
ਪੈ ਦਰ ਪੈ ਇਕ ਲਿਖੀ ਨਸੀਹਤ, ਜਬਰਾਈਲ ਦਿਖਾਵੇ।
ਤਾਂ ਯੂਸੁਫ ਦਾ ਦੌੜਨ ਉੱਤੇ, ਕ਼ਸਦ ਦਿਲੇ ਵਧ ਜਾਵੇ।
ਖ਼ੁਦ ਜਬਰਾਈਲ ਨ ਨਜ਼ਰੀਂ ਆਇਆ, ਤੇ [2]ਕਫ਼-ਦਸਤ[2] ਦਿਖਾਈ।
ਰਬ ਦਿਲਾਂ ਦੀਆਂ ਗੱਲਾਂ ਜਾਣੇ, ਉਸ ਪੁਰ ਰਕਮ ਏਹਾਈ।
ਯੂਸੁਫ ਅਜੇ ਉਥਾਈਂ ਓਵੇਂ ਫੇਰ ਤਲੀ ਦਿਸ ਆਈ।
ਤਿਸਤੇ ਲਿਖਿਆ ਦੋ ਜਿਥ ਕੱਠੇ, ਤੀਜਾ ਰੱਬ ਏਹਾ ਈ।
ਅਜੇ ਤਅੱਸੁਰ[3] ਜ਼ਾਹਿਰ ਨਾਹਾ, ਡਿਠੋਸੁ ਰਕ਼ਮ ਤਦਾਹਾਂ।
ਐ ਯੂਸੁਫ ਫ਼ਰਮਾਨ ਨਬੁੱਵਤ, ਫਟਸੀ ਨਾਲ ਗੁਨਾਹਾਂ।
ਓਹਾ ਹਾਲ ਅਜੇ ਫਿਰ ਡਿੱਠਾ, ਲਿਖਿਆ ਤਲੀ ਆਵੇਹਾ।
ਭੁੱਲ ਨ ਯੂਸੁਫ, ਅੱਲ੍ਹਾ ਦੇਖੇ, ਹਾਜ਼ਿਰ ਨਾਜ਼ਿਰ ਏਹਾ।
ਯੂਸੁਫ ਅਜੇ ਨ ਨੱਸਿਆ ਏਥੋਂ, ਫਿਰ ਲਿਖਿਆ ਦਿਸ ਆਇਆ।
ਸ਼ਾਹਿਦ[5] ਅਸੀਂ ਗੁਨਾਹੋਂ ਯੂਸੁਫ, ਮਤ ਰਹਸੀ ਪਛਤਾਇਆ।
ਕਿਆ ਕਹਾਂ ਉਹ ਵਕ਼ਤ ਕਵੇਹਾ, ਅਜੇ ਨ ਅਸਰ ਵਧਾਇਆ।
ਤੂੰ ਪੈਗ਼ੰਬਰ-ਜ਼ਾਦਾ, ਯੂਸੁਫ, ਫਿਰ ਲਿਖਿਆ ਦਿਸ ਆਇਆ।
ਭੀ ਤਾਸੀਰ ਅਜੇ ਕੁਝ ਥੋੜੀ, ਗ਼ੈਬੋਂ ਪਇਆ ਪੁਕਾਰਾ।
ਐ ਸਦੀਕ਼ ਪਿਆਰੇ ਮੇਰੇ, ਸਿਦਕ਼[6] ਚਲੇ ਉਠ ਸਾਰਾ।
ਕਰਮੇਂ ਬੁਰਾ ਨਬੀਆਂ ਵਿੱਚੋਂ, ਨਾਮ ਕਟਾਇਆ ਜਾਸੀ।
ਤੇ ਕਰ ਯਾਦ ਕ਼ਿਆਮਤ ਵੇਲਾ, ਮੁਸ਼ਕਿਲ ਮਿਲੇ ਖ਼ਲਾਸੀ[7]।
ਯੂਸੁਫ ਕੰਬ ਗਇਆ ਸੁਣ ਡਰਿਆ, ਕੀਤੋ ਸੁ ਕ਼ਦਮ ਪਿਛਾਹਾਂ।
ਵਕਤ ਸਹਾਰ ਦਿਲਾ ਮਤ ਜਾਏਂ, ਹਰਗਿਜ਼ ਤਰਫ਼ ਗੁਨਾਹਾਂ।
ਬਾਜ਼ ਕਹਣ ਜਬਰਾਈਲ ਹੋ ਸੂਰਤ, ਆਇਆ ਮਿਸਲ[3] ਯਾਕੂਬੋਂ।
ਯੂਸੁਫ ਤਾਈਂ ਨਜ਼ਰੀਂ ਆਇਆ, ਹੋ ਸੂਰਤ ਮਹਬੂਬੋਂ।
ਹਸਰਤ ਥੀਂ ਅੰਗੁਸ਼ਤ[9] ਦੰਦਾਂ ਵਿਚ, ਹੋ ਹੈਰਾਨ ਪੁਕਾਰੇ।
ਤੈਨੂੰ ਵਰਜਣ ਦੂਰੋਂ ਆਇਆ, ਮੈਂ ਐ ਯੂਸੁਫ ਪਿਆਰੇ।
ਕਰ ਕੁਝ ਸ਼ਰਮ ਮੇਰ ਫ਼ਰਜ਼ੰਦਾ, ਸ਼ਰਫ਼[10] ਨਬੁੱਵਤ ਭਾਰੀ।
ਇਹ ਕਿਆ ਵਕਤ ਤੇਰੇ ਸਿਰ ਆਇਆ, ਮੰਗ ਪਨਾਹ ਲਖ ਵਾਰੀ।
ਐ ਯੂਸੁਫ ਜੋ ਅਮਲ ਵਲੀਆਂ, ਨੰਗ ਹੋਵਣ ਬਦਹਾਲੀ।
ਕਦ ਉਹ ਅਮਲ ਨਬੀਆਂ ਲਾਇਕ, ਸ਼ਾਨ ਜਿਨ੍ਹਾਂ ਦੀ ਆਲੀ[11]।

---

1. ਝਿਜਕ 2. ਤਲੀ, ਹੱਥੇਲੀ 3. ਅਸਰ 4. ਲਿਖਿਆ ਹੋਇਆ 5. ਵੇਖਣ ਵਾਲਾ 6. ਸੰਤੋਖ 7. ਛੁਟਕਾਰਾ 8. ਦੀ ਤਰ੍ਹਾਂ 9. ਉਂਗਲੀ 10. ਬਜ਼ੁਰਗੀ 11. ਉੱਚੀ।

ਬਾਜ਼ੇ ਕਹਣ ਇਕ ਯੂਸੁਫ਼ ਤਾਈਂ, ਨਜ਼ਰ ਜਨਾਵਰ ਆਇਆ ।
ਐ ਯੂਸੁਫ ਛੁਟ ਚਲੀ ਨਬੁੱਵਤ, ਉਸਨੇ ਆਖ ਸੁਣਾਇਆ ।
ਬਾਜ਼ ਕਹਣ ਉਸ ਕਹਾ ਜ਼ੁਲੈਖ਼ਾ, ਅੰਤ ਤੇਰੇ ਹਥ ਆਵੇ ।
ਪਰ ਕਰ ਸਬਰ ਅਜੇ ਦਿਨ ਕਾਈ, ਦਾਗ ਮਤਾਂ ਲਗ ਜਾਵੇ ।
ਬਾਜ਼ ਕਹਣ ਜਬਰਾਈਲ ਮੁਕੱਰਬ[1], ਜੋ ਕੋਠੇ ਵਿਚ ਵੜਿਆ ।
ਯੂਸੁਫ਼ ਦੇ ਹੱਥ ਪੁਸ਼ਤੇ[2] ਲਾਇਓਸੁ, ਸ਼ਹਵਤ[3] ਨੁਤਫ਼ਾ[4] ਝੜਿਆ ।
ਬਾਜ਼ ਕਹਣ ਇਕ ਹੂਰ ਆਈ ਸੀ, ਹਜ਼ਰਤ ਯੂਸੁਫ਼ ਤਾਈਂ ।
ਯੂਸੁਫ ਉਸ ਵਲ ਮਾਇਲ[5] ਹੋਇਆ, ਪੁੱਛੇ ਹਾਲ ਤਦਾਹੀਂ ।
ਕੌਣ ਕੋਈ ਤੇ ਕਿਸਦੀ ਔਰਤ, ਤੇ ਆਈਓਂ ਕਿਸ ਥਾਓਂ ।
ਹੂਰ ਕਹੇ ਮੈਂ ਉਸਦੀ ਬਾਂਦੀ, ਜੋ ਅੱਜ ਬਚੇ ਜ਼ਨਾਓਂ[6] ।
ਤੇ ਇਕ ਹੋਰ ਰਵਾਇਤ ਗ਼ਾਲਿਬ, ਆਖ ਸੁਣਾਵਾਂ ਸਾਰੀ ।
ਜਾਂ ਯੂਸੁਫ਼ ਦੀ ਤਰਫ਼ ਜ਼ੁਲੈਖ਼ਾ, ਨਜ਼ਰ ਪਈ ਇਕ ਵਾਰੀ ।
ਤਲਬ[7] ਜ਼ੁਲੈਖ਼ਾ ਵਸਲ ਸ਼ਤਾਬੀ, ਯੂਸੁਫ਼ ਤਲਬ ਬਹਾਨੇ ।
ਬੁਤ ਛਪਾਇਆ ਨਜ਼ਰੀਂ ਆਇਆ, ਇਕ ਗੋਸ਼ੇ[8] ਵਿਚ ਖ਼ਾਨੇ ।
ਯੂਸੁਫ ਪੁੱਛੇ ਦਸ ਜੁਲੈਖ਼ਾ, ਪਰਦਿਓਂ ਪਾਰ ਕਿਆਈ ।
ਕਹੇ ਜ਼ੁਲੈਖਾ ਗੱਲੀਂ ਬਾਤੀਂ, ਤੂੰ ਕਿਉਂ ਦੇਰ ਲਗਾਈ ।
ਪਰਦਿਓਂ ਪਾਰ ਏਹੀ ਰਬ ਮੇਰਾ, ਮੈਂ ਪੂਜਾਂ ਜਿਸ ਤਾਈਂ ।
ਪਰਦਾ ਪਾਇਆ ਮਤ ਉਹ ਦੇਖੇ, ਤੇਰਾ ਅਮਲ ਇਥਾਈਂ,
ਆਹ ਭਰੀ ਸੁਣ ਰੋਇਆ ਯੂਸੁਫ, [9]ਸੰਗੋਂ-ਸੰਗ[9] ਤਿਸਾਈਂ ।
ਦਾਨਾ[10] ਬੀਨਾ[11] ਥੀਂ ਮੈਂ ਗਾਫ਼ਿਲ, ਸ਼ਰਮ ਮੇਰੇ ਵਿਚ ਨਾਹੀਂ ।
ਇਹ ਗੱਲ ਆਖ ਨਸਾ ਫਿਰ ਯੂਸੁਫ਼, ਦਰਵਾਜ਼ੇ ਵਲ ਆਇਆ ।
ਦਰਵਾਜ਼ੇ ਪੁਰ ਕੁੰਡਾ ਮੁਹਕਮ[12], ਆਹਾ ਕੁਫ਼ਲ ਲਗਾਇਆ ।
ਨੱਠੀ ਉਠ ਜ਼ੁਲੈਖ਼ਾ ਮਗਰੇ, ਜਾਤੋਸ ਕਿਤ ਵਲ ਜਾਵੇ ।
ਕੁਫ਼ਲ ਜੜੇ ਦਰ ਅਟਕ ਖਲੋਸੀ, ਫੇਰ ਮੇਰੇ ਹੱਥ ਆਵੇ ।
ਆ ਯੂਸੁਫ਼ ਜਾ ਦਰ ਥੀਂ ਨੇੜੇ, ਕਸਦ ਨੱਸਣ ਵੱਲ ਫੜਿਆ ।
ਕਰੇ ਇਸ਼ਾਰੇ ਉਂਗਲ ਸੇਤੀ, ਕੁਫ਼ਲ ਕੁੰਡਾ ਲਹ ਝੜਿਆ ।
ਖੁੱਲ ਪਇਆ ਦਰਵਾਜ਼ਾ ਆਪੇ, ਯੂਸੁਫ਼ ਬਾਹਰ ਆਇਆ ।
ਮਗਰੇ ਗਈ ਜ਼ੁਲੈਖ਼ਾ ਨੱਸੀ, ਹੱਥੋਂ ਯਾਰ ਗਵਾਇਆ ।
ਹਰ ਦਰਵਾਜ਼ੇ ਕਰੇ ਇਸ਼ਾਰਤ, ਏਵੇਂ ਮਿਲੀ ਖ਼ਲਾਸੀ ।
ਹੈਰਾਨੀ ਦਿਲ ਮਗਰ ਜ਼ੁਲੈਖ਼ਾ, ਅੰਦਰ ਹਾਲ ਉਦਾਸੀ ।

---

1. ਫ਼ਰਿਸ਼ਤਾ 2. ਪਿੱਠ ਤੇ 3. ਕਾਮ-ਵਾਸ਼ਨਾ 4. ਬੀਰਜ 5. ਖਿੱਚਿਆ ਗਿਆ 6. ਜ਼ਨਾਕਾਰੀ 7. ਢੂੰਡ 8. ਕੋਨੇ 9. ਸ਼ਰਮ ਦੇ ਮਾਰੇ 10. ਜਾਣਨ ਬੁੱਝਣ ਵਾਲਾ 11. ਦੇਖਣ ਵਾਲਾਂ 12. ਪੱਕਾ ।

ਆਣ ਮਿਲੀ ਦਰਵਾਜ਼ੇ ਸਤਵੇਂ, ਕੁੜਤਾ ਪਕੜ ਲਇਆ ਸੁ ।
ਪਕੜ ਪੱਲਾ ਵਲ ਅੰਦਰ ਖਿੱਚੇ, ਯੂਸੁਫ ਦੌੜ ਗਇਆ ਸੁ ।
ਪਾਟ ਪੱਲਾ ਪੈਰਾਹਿਨ ਨਾਲੋਂ, ਹੱਥ ਉਸਦੇ ਵਿਚ ਰਹਿਆ ।
ਝੜੀ ਤੜਾਕ ਜ਼ਿਮੀਂ ਪੁਰ ਰੋਂਦੀ, ਮੇਰਾ ਹਾਲ ਕਵੇਹਾ ।
ਮਿਲਿਆ ਯਾਰ ਇਕੱਲਾ ਗੋਸ਼ੇ, ਦਿੱਤੀ ਹਾਰ ਨਸੀਬਾਂ ।
ਐ ਤਾਲਿਆ ਕੀ ਇਹ ਲੜਾਈਆਂ, ਨਾਲ ਬੇਜ਼ਾਰ[1] ਗ਼ਰੀਬਾਂ ।
ਮੈਂ ਭੁੱਖੀ ਕਢ ਸੰਘੋਂ ਲੁਕਮਾ, ਕਰ ਬੇਹਾਲ ਸੁਟਾਈ ।
ਵਕ਼ਤ ਕਵੇਹੇ ਜ਼ਾਲਿਮ ਮਾਈ, ਕਿਸ ਕਜ਼ੀਏ ਨੂੰ ਜਾਈ[2] ।
ਮੈਂ ਕਰ ਖਰਚ ਖ਼ਜ਼ਾਨੇ ਸਾਰੇ, ਧਰੀਆਂ ਸ਼ੌਕ ਬਿਨਾਈਂ[3] ।
ਐਡਕ ਇਸ਼ਕ ਮਹੱਲ ਉਸਾਰੇ, ਹੋਰ ਨ ਕਿਤੇ ਕਦਾਈਂ ।
ਤੇ ਉਹ ਐਡ ਦਲੇਰ ਬਹਾਦਰ, ਪਲ ਵਿਚ ਢਾ ਗਇਆ ਈ ।
ਅੱਗ ਲੱਗੀ ਜਲ ਬੁੱਝਣ ਤਮਾਮੀ, ਹੁਣ ਬਸ ਤਲਬ ਨ ਕਾਈ ।
ਮਿਲਿਆ ਯਾਰ ਵਿਛੋੜ ਵਿਖਾਇਆ, ਕਿਸਮਤ ਦੇ ਪੈਵੰਦਾਂ[4] ।
ਬੰਨ੍ਹ ਲਈ ਅੱਜ ਕਰੜੀ ਕਰਕੇ, ਗ਼ਮ ਦਿਆਂ ਵਿਚ ਕਮੰਦਾਂ[5] ।
ਮੁੱਦਤ ਥੱਕੀ ਸ ਜ਼ ਕਰੇਂਦੀ, ਤੋੜ ਗਇਆ ਵਿਚ ਦਮ ਦੇ ।
ਭਾਹ[6] ਏਹਾ ਮੈਂ ਜਾਂ ਤੇ ਜੰਮੀ, ਘਾਹ ਫ਼ਿਰਾਕ਼ ਅਲਮ ਦੇ ।
ਇਹ ਪਛਤਾਵਾ ਦਿਲ ਨੂੰ ਖਾਵੇ, ਤੇ ਆਰਾਮ ਨ ਆਵੇ ।
ਤੇ ਇਹ ਦਾਗ਼ ਨ ਦਿਲ ਥੀਂ ਜਾਵੇ ਖਾਕ਼ ਲਵੇ ਸਿਰ ਪਾਵੇ ।
ਮੈਂ ਤਦਬੀਰਾਂ ਕਰ ਕਰ ਥੱਕੀ, ਕਾਈ ਪੇਸ਼ ਨ ਗਈਆਂ ।
ਰੋੜ੍ਹ ਖ਼ਜ਼ਾਨੇ ਸਾਜ਼ੇ[7] ਖ਼ਾਨੇ, ਦੂਣੀਆਂ ਸਖ਼ਤੀਆਂ ਪਈਆਂ ।
ਜੇ ਜਾਣਾ ਇਹ ਹੱਥ ਨ ਆਵੇ, ਕਿਉਂ ਕਰਦੀ ਇਹ ਹੀਲੇ ।
ਹੁਣ ਮੇਰੇ ਕਿਸੇ ਕਾਰੇ ਆਵਣ, ਨਕਸ਼ ਮਹੱਲ ਰੰਗੀਲੇ ।
ਤੇ ਜਿਸ ਦਾਈ ਕਾਰੇ ਕੀਤੇ, ਕਾਮਿਲ ਨਾਲ ਦਲੀਲੇ ।
ਉਹ ਵੀ ਕੀਤਿਆਂ ਨੂੰ ਹੁਣ ਰੋਵੇ ਮੂੰਹ, ਕਾਲੇ ਹੱਥ ਨੀਲੇ ।

**ਅਜ਼ੀਜ਼ ਦਾ ਮੌਕੇ ਤੇ ਪਹੁੰਚਣਾ**

ਛੁੱਟ ਜ਼ੁਲੈਖ਼ਾ ਥੀਂ ਜਾਂ ਯੂਸੁਫ਼, ਦਰਵਾਜ਼ੇ ਵੱਲ ਆਇਆ ।
ਦਰ ਵਿਚ ਪਈ ਜ਼ੁਲੈਖ਼ਾ ਰੋਂਦੀ, ਹਸਰਤ ਜਿਗਰ ਤਪਾਇਆ ।
ਤਦਾਂ ਅਜ਼ੀਜ਼ ਦੋਹਾਂ ਨੂੰ ਮਿਲਿਆ, ਡਿੱਠੀ ਸਰ-ਗਰਦਾਨੀ[8] ।
ਵਿਚ ਗਜ਼ਬ ਦੇ ਜੋਸ਼ ਜ਼ੁਲੈਖ਼ਾ, ਕਰਦੀ ਸ਼ੋਰ ਜ਼ਬਾਨੀ ।
ਕਿਆ ਸਜ਼ਾ ਅਜ਼ੀਜ਼ਾ ਉਸੇ ਦੀ, ਤੈਂ ਘਰ ਜੋ ਬਦ[9] ਚਾਹੇ ।
ਬਾਝੋਂ ਕੈਦ ਯਾਂ ਮਾਰ ਅਜ਼ਾਬੋਂ[10], ਨ ਕੁਛ ਭਲਾ ਸਲਾਹੇ ।

---

1. ਦੁਖੀ 2. ਪੈਦਾ ਹੋਈ 3. ਬੁਨਿਆਦਾਂ, ਇਮਾਰਤਾਂ 4. ਥੀਗੜੇ, ਕੜਛੇ 5. ਫੰਦਾ 6. ਕਿਸਮਤ ਵਿੱਚ 7. ਬਣਾਏ 8. ਪਰੇਸ਼ਾਨੀ 9. ਬੁਰਾ 10. ਜ਼ਹਮਤ, ਪੀੜਾ ।

ਸਮਝ ਅਜ਼ੀਜ਼ ਗਜ਼ਬ ਵਿਚ ਆਇਆ, ਯੂਸੁਫ਼ ਨੂੰ ਫ਼ਰਮਾਇਆ ।
ਇਹ ਕੀ ਯੂਸੁਫ਼ ਤੂੰ ਅਹਸਾਨੋਂ, ਬਦਲਾ ਕਰ ਦਿਖਲਾਇਆ ।
ਮੈਂ ਦਿੱਤੀ ਮੁਖ਼ਤਾਰੀ ਤੈਨੂੰ, ਦੌਲਤ ਮਾਲ ਖ਼ਜ਼ਾਨੇ ।
ਕਰ ਸਰਦਾਰ ਰਖਾਇਆ ਤੈਨੂੰ, ਵਿਚ ਹਕੂਮਤ ਖ਼ਾਨੇ ।
ਚੰਗਾ ਹੱਕ ਪੱਲੇ ਤੂੰ ਪਾਇਆ, ਖ਼ੂਬ ਵਫ਼ਾ ਦਿਖਲਾਇਆ ।
ਤੈਂ ਪੁਰ ਮੈਂ ਇਹਸਾਨ ਕਮਾਇਆ, ਤੈਨੂੰ ਖ਼ੌਫ਼ ਨ ਆਇਆ ।
ਕ਼ਦਰ ਬੁਲੰਦ ਤੇਰਾ ਵਿਚ ਘਰ ਦੇ, ਜੀ ਜੀ ਖ਼ਿਦਮਤ ਕਰਦੇ ।
ਜ਼ਨ ਮਰਦਾਂ ਸਭ ਮੈਂ ਥੀਂ ਡਰਦੇ, ਰਹੇ ਤੇਰੇ ਹੋ ਬਰਦੇ ।
ਤੇ ਤੂੰ ਇਹ ਕੀ ਅਮਲ ਕਮਾਇਆ, ਹੱਕ ਇਹਸਾਨ ਭੁਲਾਇਆ ।
ਜੇ ਮੈਂ ਤੈਨੂੰ ਉੱਚਾ ਕੀਤਾ, ਤੂੰ ਮੇਰੇ ਸਿਰ ਆਇਆ ।
ਬਹ ਹੁਣ ਜਾਨ ਵਲੋਂ ਹੱਥ ਧੋ ਕੇ, ਤੂੰ ਇਹ ਕ਼ਹਰ[1] ਕਮਾਇਆ ।
ਦੁੱਖ ਗਜ਼ਬ ਦਾ ਜੋਸ਼ ਅਜ਼ੀਜ਼ੋਂ, ਯੂਸੁਫ਼ ਨੇ ਫ਼ਰਮਾਇਆ ।
ਆਪ ਜ਼ੁਲੈਖ਼ਾ ਮੇਰੇ ਉਤੇ, ਕਰਦੀ ਜ਼ੋਰ ਧਿੰਗਾਣਾ ।
ਵਿਚ ਮੁਹੱਬਤ ਮੇਰੀ ਹਰਦਮ, ਕਾਰ ਕਰੇ ਮਨ ਭਾਣਾ ।
ਅਗੇ ਪਿਛੇ ਫੇਰੀਆਂ ਪਾਵੇ, ਮੇਰਾ ਮਨ ਪਤਿਆਵੇ[2] ।
ਤੇ ਇਹ ਆਪ ਗੁਨਾਹ ਕਮਾਵੇ, ਐਬ ਮੇਰੇ ਸਿਰ ਲਾਵੇ ।
ਸੁਣ ਕੇ ਨਾਮ ਮੁਹੱਬਤ ਵਾਲਾ, ਜ਼ਾਰ ਜ਼ੁਲੈਖ਼ਾ ਰੋਈ ।
ਵੇਖ ਅਜ਼ੀਜ਼ੇ ਯੂਸੁਫ਼ ਉਤੇ, ਵਧ ਕ਼ਹਾਰੀ[3] ਹੋਈ ।
ਕਹੇ ਜ਼ੁਲੈਖ਼ਾ ਜਾਂ ਇਸ ਮੈਂ ਤੇ, ਜ਼ੁਲਮੋਂ ਹੱਥ ਚਲਾਇਆ ।
ਮੈਂ ਪੈਰਾਹਿਨ ਪਾੜਿਆ ਇਸ ਦਾ, ਵੇਖ ਨਿਸ਼ਾਨ ਲਗਾਇਆ ।
ਯੂਸੁਫ਼ ਕਹੇ ਧਿੰਙਣੇ ਕਰਕੇ, ਦਿਤਾ ਚੀਰ ਪੈਰਾਹਿਨ ।
ਝੁੱਲਾ ਕਹਰ ਅਜ਼ੀਜ਼ੇ ਵਲੋਂ, ਲਾਲ ਹੋਇਆ ਤਪ ਆਹਿਨ[4] ।
ਕੱਢੋ ਝੱਬ ਗਵਾਹ ਪੁਕਾਰੋ, ਕਿਸਨੇ ਜ਼ੁਲਮ ਕਮਾਇਆ ।
ਕਹੇ ਜ਼ੁਲੈਖ਼ਾ ਜ਼ਾਲਿਮ ਬਾਝੋਂ, ਏਥੇ ਹੋਰ ਨ ਆਇਆ ।
ਏਥੇ ਕੌਣ ਗਵਾਹੀ ਦੇਵੇ, ਖ਼ੁਫ਼ੀਆ[5] ਨਾ ਮਾਲੂਮੋਂ ।
ਇਸ ਜਗ੍ਹਾ ਨ ਤੀਜਾ ਕੋਈ, ਬਿਨ ਜ਼ਾਲਿਮ ਮਜ਼ਲੂਮੋਂ ।

## ਦੁੱਧ ਚੁੰਙਦੇ ਬੱਚੇ ਦੀ ਗਵਾਹੀ

ਯੂਸੁਫ਼ ਬੋਲ ਅਜ਼ੀਜ਼ ਪੁਕਾਰੇ, ਤੂੰ ਹੈਂ ਢੋ ਗਵਾਹਾਂ ।
ਯਾ ਵਿਚ [6]ਆਬਿ-ਤੇਗ਼ ਧੁਵਾਵਾਂ, ਦਫ਼ਤਰ ਭਰੇ ਗੁਨਾਹਾਂ ।
ਇਕ ਔਰਤ ਉਥ ਖ਼ੇਸ਼[7] ਜ਼ੁਲੈਖ਼ਾ, ਖੜੀ ਕ਼ਰਾਬਤ[8] ਵਾਲੀ ।
ਗੋਦ ਉਹਦੀ ਇਕ ਬਾਲ ਅੰਞਾਣਾ, ਉਮਰ ਜਿਦ੍ਹੀ ਦਿਨ ਚਾਲ੍ਹੀ ।

---

1. ਜ਼ੁਲਮ 2. ਭਰਮਾਵ 3. ਗੁੱਸਾ 4. ਲੋਹਾ 5. ਗੁਪਤ ਬਾਤਾਂ (ਦੀ) 6. ਤਲਵਾਰ ਦੀ ਆਬ (ਪਾਣੀ), ਭਾਵ ਧਾਰ 7. ਆਪਣੀ 8. ਨਿਕਟਤਾ ।

ਯੂਸੁਫ਼ ਕਰੇ ਇਸ਼ਾਰਤ ਇਸ ਥੀਂ, ਪੁੱਛੋ ਆਪ ਗਵਾਹੀ ।
ਏਹਾ ਲੜਕਾ ਸੱਚ ਨਿਤਾਰੇ, ਹੋਵਸ ਹੁਕਮ ਇਲਾਹੀ ।
ਸੁਣ ਹੋ ਰਹਿਆ ਅਜ਼ੀਜ਼ ਤਅੱਜੁਬ, ਕੀ ਯੂਸੁਫ਼ ਫ਼ਰਮਾਇਆ ।
ਇਹ ਤਿਫ਼ਲਕ[1] ਕੀ ਭਰੇ ਸ਼ਹਾਦਤ[2], ਬੋਲਣ ਵੱਲ ਨ ਆਇਆ ।
ਦੇਖ ਲਵਾਂ ਅਜ਼ਮਾਵਾਂ ਤੇਰੀ, ਐਡ ਕਰਾਮਤ[3] ਭਾਰੀ ।
ਐ ਲੜਕੇ ਕਹੁ ਹਾਲ ਹਕੀਕਤ, ਜੋ ਤੈਂ ਮਾਲਮ ਸਾਰੀ ।
ਅਚਾਚੇਤ ਪੁਕਾਰਿਆ ਲੜਕੇ, ਨ ਮੈਂ ਚੁਗਲੀ ਕਰਦਾ ।
ਮੁਸ਼ਰਿਕ[4] ਚੁਗਲ ਨ ਬਖਸ਼ੇ ਜਾਵਣ, ਮੈਂ ਚੁਗਲੀ ਥੀਂ ਡਰਦਾ ।
ਪਰ ਵਲ ਦੱਸਾਂ ਦੇਖ ਵਿਚਾਰੋਂ, ਜ਼ੁਲਮ ਕਿਦ੍ਹਾ ਦਿਲ ਲੂਟਾ ।
ਜੇ ਪੈਰਾਹਿਨ ਅੱਗੋਂ ਫਟਿਆ, ਤਾਂ ਹੈ ਯੂਸੁਫ਼ ਝੂਠਾ ।
ਕੁੜਤਿਓਂ ਪਕੜਿਆ ਹੋਗ ਜ਼ੁਲੈਖ਼ਾ, ਜਾਂ ਇਸ ਸਖ਼ਤੀ ਚਾਈ ।
ਸੱਚੀ ਹੋਗ ਜ਼ੁਲੈਖ਼ਾ ਜਿਸਨੇ, ਪਕੜ ਨਿਸ਼ਾਨੀ ਲਾਈ ।
ਜੇ ਪੈਰਾਹਿਨ ਪਿੱਛੋਂ ਫਟਿਆ, ਝੂਠੀ ਹੋਗ ਜ਼ੁਲੈਖ਼ਾ ।
ਯੂਸੁਫ਼ ਸੱਚਾ ਤੇ ਇਹ ਫ਼ਿਤਨਾ[5], ਭਾਰਾ ਰੋਗ ਜ਼ੁਲੈਖ਼ਾ ।
ਯੂਸੁਫ਼ ਨੱਸ ਗਇਆ ਜੇ ਹੋਸੀ, ਇਸ ਥੀਂ ਪਕੜ ਕਨਾਰਾ ।
ਮਗਰ ਪਈ ਫੜ ਪਿੱਛੋਂ ਜਾਮਾਂ, ਕੀਤਾ ਹੋਵਸ ਪਾਰਾ[6] ।
ਢੂੰਡ ਕੀਤੀ ਪੈਰਾਹਿਨ ਡਿਠੋਸੁ, ਪਿੱਛੋਂ ਫਟਿਆ ਹੋਇਆ ।
ਵੇਖ ਅਜ਼ੀਜ਼ ਜ਼ੁਲੈਖ਼ਾ ਦੇ ਵੱਲ, ਕਰਕੇ ਕਹਰ ਖਲੋਇਆ ।
ਇਹ ਹੈ ਤੇਰਾ ਮਕਰ ਜ਼ੁਲੈਖ਼ਾ, ਮਕਰ ਤੁਸਾਡੇ ਭਾਰੇ ।
ਕਾਰੇਹਾਰੀਆਂ ਦੇ ਅਪ੍ਰਾਧੋਂ[7], ਮੁਸ਼ਕਿਲ ਹੋਣ ਛੁਟਕਾਰੇ ।
ਪਰ ਕੁਝ ਐਡ ਸਜ਼ਾ ਨ ਕੀਤੀ, ਲਾਇਕ ਕਦਰ ਗੁਨਾਹੇ ।
ਉਸਦੀ ਏਸ ਖੁਸ਼ਾਮਦ ਵੱਡੀ, ਸਖ਼ਤ ਈਜ਼ਾ ਨ ਚਾਹੇ ।
ਯੂਸੁਫ਼ ਤਾਈਂ ਕਹਿਆ ਅਜ਼ੀਜ਼ੇ, ਐ ਫ਼ਰਜ਼ੰਦ ਪਿਆਰੇ ।
ਜਾਣ ਦਿਓ ਇਸ ਬਦੀ ਛੁਪਾਓ, ਐਬ ਢੱਕੋ ਇਸ ਸਾਰੇ ।
ਕਹੇ ਜ਼ੁਲੈਖ਼ਾ ਨੂੰ ਕਰ ਤੌਬਾ, ਤੂੰ ਇਹ ਬਦੀ ਕਮਾਈ ।
ਆਪਣਾ ਆਪ ਨਿਗਾਹ ਰੱਖ ਅੱਗੇ, ਨ ਹੋਵੇ ਬੁਰਿਆਈ ।
ਸ਼ਰਮਜ਼ਦਾ[8] ਹੋ ਰਹੀ ਜ਼ੁਲੈਖ਼ਾ, ਆਜਿਜ਼ ਹਾਲ ਨਿਤਾਣੀ ।
ਹਸਰਤ ਵਿੱਚ ਦਿਲੀਂ ਗ਼ਮਨਾਕੀ, ਚਸ਼ਮ ਵਸਾਏ ਪਾਣੀ ।
ਵਾਹ ਦਰਦਾ ਮੈਂ ਯਾਰੋਂ ਟੁੱਟੀ, ਰੱਦ ਸਭਨਾਂ ਕਰ ਸੁੱਟੀ ।
ਮੇਰੀ ਅਕਲ ਬੁਰੀ ਕਿਤ ਰੋਵਾਂ, ਦੋਹਾਂ ਵੱਲਾਂ ਥੀਂ ਟੁੱਟੀ ।

---

1. ਬੱਚਾ 2. ਗਵਾਹੀ 3. ਕਰਾਮਾਤ 4. ਰੱਬ ਦੇ ਕਿਸੇ ਸ਼ਰੀਕ ਵਿਚ ਵਿਸ਼ਵਾਸ਼ ਰਖਣ ਵਾਲਾ 5. ਪੁਆੜਾ 6. ਟੋਟੇ 7. ਗੁਨਾਹਵਾਂ, ਗੁਨਾਹੋਂ 8. ਸ਼ਰਮਿੰਦਾ, ਲੱਜਿਤ ।

ਵਿੱਚ ਅਫ਼ਸੋਸ ਜ਼ੁਲੈਖ਼ਾ ਤਾਈਂ, ਰੋਵਣ ਵਕ਼ਤ ਵਿਹਾਏ ।
ਹਰ ਵੇਲੇ ਰੋ ਦਿਲ ਨੂੰ ਤਾਵੇ, ਸ਼ਰਮੋਂ ਚਸ਼ਮ ਨਵਾਏ ।
ਯੂਸੁਫ਼ ਥੀਂ ਸ਼ਰਮਾਂਦੀ ਹਰਦਮ, ਜਿਸ ਥੀਂ ਦਗਾ ਕਮਾਇਆ ।
ਪਰ ਉਹ ਇਸ਼ਕ ਨ ਜਾਵੇ ਦਿਲ ਥੀਂ, ਹੋਵੇ ਨਿੱਤ ਸਵਾਯਾ ।
ਇਸ਼ਕ ਏਹਾ ਈ ਕਾਰਾ ਏਵੇਂ, ਜ਼ਖਮ ਮਿਲੇ ਯਾ ਮਰਹਮ ।
ਕ਼ਦਮ ਅਗੇਰ ਧਰੇ ਹਰ ਵੇਲੇ, ਜੋਸ਼ ਉਠਾਵੇ ਹਰ ਦਮ ।
ਯੂਸੁਫ਼ ਦੀ ਵਿੱਚ ਖ਼ਿਦਮਤਗਾਰੀ, ਦਿਨ ਤੇ ਰਾਤ ਗੁਜ਼ਾਰੇ ।
ਪਰ ਉਹ ਵਸਲ ਦੁਰਾਡਾ ਦਿੱਸੇ, ਨ ਡਰਦੀ ਦਮ ਮਾਰੇ ।
ਦਿਨ ਫਿਕਰੀਂ ਤੇ ਰਾਤੀਂ ਰੋਣਾ, ਨਿੱਤ ਉਸ ਦਾ ਵਰਤਾਰਾ ।
ਇਸ਼ਕ ਉਹਦਾ ਮਸ਼ਹੂਰ ਹੋਇਆ ਸੇ, ਤੀਕ ਗਇਆ ਜੱਗ ਸਾਰਾ ।
ਮਗਰ ਰਹੀ ਪਰ ਹੱਥ ਨ ਆਇਆ, ਮਿਲੀ ਮੁਰਾਦ ਨ ਕਾਈ ।
ਜਾਂ ਇਹ ਰੋਵੇ ਦਰਦ ਬਿਰਹੋਂ ਥੀਂ, ਕਰੇ ਤਸੱਲੀ ਦਾਈ ।
ਤੂੰ ਫ਼ਰਜ਼ੰਦ ਪਿਆਰੀ ਮੇਰੀ, ਵਾਹ ਲੱਗੇ ਦੁੱਖ ਵੰਡਾਂ ।
ਭਾਰਾ ਭਾਰ ਔਖੇਰੀਆਂ ਵਾਟਾਂ, ਇਸ਼ਕ ਚੁਕਾਈਆਂ ਪੰਡਾਂ ।
ਝੱਲ ਮੁਸੀਬਤ ਸਿਰ ਤੇ ਆਈ, ਓੜਕ ਮਕ਼ਸਦ ਪਾਵੇਂ ।
ਜੋ ਗੁਜ਼ਰੇ ਤੋਂ ਦਰਦ ਕ਼ਜ਼ੀਏ, ਬੇ-ਮਕ਼ਸੂਦ[1] ਜਾਵੇਂ ।
ਪਰ ਕਰ ਸਬਰ ਨ ਤੋੜ ਉਮੀਦਾਂ, ਨਾਹੀਂ ਇਸ਼ਕ ਸੁਖਾਲਾ ।
ਮਰਨ ਭਲਾ ਸੌ ਵਾਰੀ ਇਸ ਥੀਂ, ਤੇ ਪੁਰ ਜ਼ਹਰ ਨਵਾਲਾ[2] ।
ਰਹੀ ਜ਼ੁਲੈਖ਼ਾ ਮੁੱਦਤ ਓਵੇਂ, ਗ਼ਮਦਿਆਂ ਵਿੱਚ ਅਜ਼ਾਬਾਂ ।
ਇਸ਼ਕ ਦਿਲੇ ਨੂੰ ਐਡ ਜਲਾਇਆ, ਕੀਤੋਸੁ ਵਾਂਗ ਕਬਾਬਾਂ ।

---

1. ਬਿਨਾਂ ਮਨੋਰਥ ਪੂਰੇ ਹੋਣ ਦੇ 2. ਗਰਾਹੀ ।

# ਯੂਸੁਫ਼ ਤੇ ਮਿਸਰ ਦੀਆਂ ਰੰਨਾਂ

## ਰੰਨਾਂ ਦੀ ਚਿ ਮੇ ਗੋਈ

ਸਾਕ਼ੀ ਭਰ ਦੇ ਜਾਮ ਵਸਾਲੋਂ, ਬਖਸ਼ ਗ਼ੁਲਾਮ ਰਸੂਲੇ ।
ਜਾਵੇ ਜਾਨ ਮੁਕ਼ਾਬਿਲ ਅੱਖੀਂ, ਖ਼ਬਰ ਨ ਪਾਵਾਂ ਮੂਲੇ ।
ਛੁਰੀ ਵਗੇ ਤਨ ਪੁਰਜ਼ੇ ਹੋਵੇ, ਮਸਤੀ ਚੜ੍ਹੇ ਸਵਾਈ ।
ਖ਼ੂਨ-ਆਲੂਦ[1] ਰਹੇ ਤਨ ਘਾਇਲ, ਜਾਪੇ ਹਾਲ ਨ ਰਾਈ ।
ਜਾਨ-ਕੰਦਨ[2] ਵਿੱਚ ਆਖ਼ਿਰ ਦਮ ਦੇ, ਦੇਵੇ ਯਾਰ ਦਿਖਾਈ ।
ਤਾਂ ਉਹ ਨਜ਼ਅ ਨ ਜਾਪੇ ਦਿਲ ਨੂੰ, ਸ਼ੌਕ ਲਿਕਾਓਂ ਕਾਈ ।
ਹੁਣ ਜੈਂ ਹਾਲ ਨ ਮਹਰਮ ਕਾਈ, ਧਰਦੀ ਐਬ ਲੁਕਾਈ[4] ।
ਬਖਸ਼ ਉਮੀਦ ਖੁੱਲ੍ਹੇ ਉਹ ਜਲਵਾ, ਪਾਵਾਂ ਜ਼ੌਕ ਸਫ਼ਾਈ ।
ਡੂੰਘੇ ਰਾਜ਼ ਨ ਖੁੱਲਣ ਵਾਲੇ, ਜਿਸ ਦਮ ਹੋਣ ਹੁਵੈਦਾ[5] ।
ਨਵੀਆਂ ਰਮਜ਼ਾਂ ਤਾਜ਼ੇ ਗ਼ਮਜ਼ੇ[6], ਵੇਖ ਰਹੇ ਦਿਲ ਸ਼ੈਦਾ[7] ।
ਪੜਦਾ ਚਾ ਉਘਾੜ ਪਲਕ ਭਰ, ਚਸ਼ਮ ਕ੍ਰਿਸ਼ਿਮਿਆਂ ਵਾਲੀ ।
ਪੁਰ ਪੁਰ ਲਾਲੀ ਬੇਸਵਾਲੀ, ਨੈਣ ਜ਼ੁਲਫ਼ ਦੇ ਕਾਲੀ ।
ਜਾਂ ਉਹ ਹਾਲ ਜ਼ੁਲੈਖ਼ਾ ਵਾਲਾ, ਰਾਜ਼ ਖੁੱਲ੍ਹਾ ਵਿਚ ਲੋਕਾਂ ।
ਕਰਨ ਜ਼ਨਾਂ[8] ਘਰ ਬੈਠੀਆਂ ਜ਼ਖ਼ਮੀ, ਲਾ ਤਾਅਨੇ ਦੀਆਂ ਨੋਕਾਂ ।
ਕਹਣ ਜ਼ੁਲੈਖ਼ਾ ਅਕ਼ਲ ਹਯਾਓਂ, ਲਾਵਣ ਇਸ਼ਕ ਨਾ ਜਾਣੇ ।
ਇਸ਼ਕ ਗ਼ੁਲਾਮ ਛੱਡੀ ਕਰ ਘਾਇਲ ਹੋਸ਼ ਨ ਰਹੀ ਟਿਕਾਣੇ ।
ਸ਼ਰਮ ਨ ਕਰਦੀ ਨਾਲ ਗ਼ੁਲਾਮਾਂ, ਇਸ਼ਕ ਕਰੇਂਦੀ ਬਾਜ਼ੀ[9] ।
ਖ਼ਿਦਮਤਗਾਰਾਂ ਨੂੰ ਗਲ ਲਾਵੇ, ਕਰਕੇ ਅਜਜ਼ ਨਿਆਜ਼ੀ ।
ਵਿਚ ਗੁਮਰਾਹੀ ਹਾਲ ਤਬਾਹੀ, ਡੁੱਬ ਨਹੀਂ ਕਿਉਂ ਮਰਦੀ ।
ਕ਼ਦਰ ਗ਼ੁਲਾਮਾਂ ਅੰਤ ਕਿਆ ਈ, ਉਹ ਪਰ ਸ਼ਰਮ ਨ ਕਰਦੀ ।
ਨੰਗ ਨਾਮੂਸੋਂ ਨੱਸ ਖਲੋਤੀ, ਤੈਮੂਸੇ ਦੀ ਪਿਆਰੀ ।
ਨਾਲ ਗ਼ੁਲਾਮਾਂ ਬਾਜ਼ੀ ਕਰਦੀ, ਸ਼ਰਮ ਗਵਾਈ ਸਾਰੀ ।
ਬਰਦੇ ਨੂੰ ਚਾ ਸਿਰ ਪੁਰ ਧਰਿਆ, ਵਰਜਦਿਆਂ ਥੀਂ ਲੜਦੀ ।
ਤੇ ਉਸ ਦਾ ਮਨ ਮੋਹਣ ਕਾਰਣ, [10]ਮਕਰ-ਜ਼ੰਜੀਰੀਆਂ[10] ਘੜਦੀ ।
ਸੁਣਿਆ ਅਸਾਂ ਰਹੇ ਨਿਤ ਮਗਰੇ, ਅੰਦਰ ਲੈ ਲੈ ਵੜਦੀ ।
ਜੇ ਉਹ ਸਾਇਤ ਨਜ਼ਰ ਨ ਆਵੇ, ਕਦੇ ਕ਼ਰਾਰ ਨ ਫੜਦੀ ।
ਕਦੇ ਅੱਗੇ ਆ ਮਿੰਨਤ ਕਰਦੀ, ਸੌ ਸੌ ਅਰਜ਼ ਗੁਜ਼ਾਰੇ ।
ਕਦੇ ਪਿੱਛੇ ਹੋ ਦਾਮਨ ਪਕੜੇ, ਜਾਨ ਫ਼ਿਦਾ ਤਨ ਵਾਰੇ ।
ਹੱਥੀਂ ਪਾ ਪੋਸ਼ਾਕਾਂ ਉਸਨੂੰ, ਅੱਖੀਂ ਵਿਚ ਬਹਾਵੇ ।

---

1. ਖ਼ੂਨ ਨਾਲ ਲਿਬੜਿਆ ਹੋਇਆ 2.–3. ਚਲਾਣੇ ਦਾ ਸਮਾਂ 4. ਲੋਕ 5. ਪ੍ਰਗਟ, ਜ਼ਾਹਿਰ 6. ਤ੍ਰਿੱਛੀ ਨਜ਼ਰ 7. ਮੋਹਿਤ 8. ਔਰਤਾਂ 9. ਖੇਡ 10. ਦੰਭ ਦੀਆਂ ਲੜੀਆਂ ।

ਆਪ ਖਿਲਾਵੇ ਆਪ ਪਿਲਾਵੇ, ਅਪਣੇ ਪਾਸ ਸੁਲਾਵੇ ।
ਤਨ ਉਸ ਦੇ ਹਰ ਘੜੀ ਪੈਰਾਹਿਨ, ਇਕ ਲਾਹੇ ਇਕ ਪਾਵੇ ।
ਬੰਨ੍ਹੇ ਹੱਥ ਗੁਜ਼ਾਰੇ ਅਰਜ਼ਾਂ, ਵਸਲ ਮੰਗੇ ਇਕ ਵਾਰੀ ।
ਮਰਦੀ ਜਾਵੇ ਸਬਰ ਨ ਆਵੇ, ਗਲ ਤੇ ਧਰੀ ਕਟਾਰੀ ।
ਤੇ ਉਸ ਨੂੰ ਵਿਚ ਨਾਜ਼ਾਂ[1] ਰਖਦੀ, ਵਾਂਗੂ ਜਾਨ ਪਿਆਰਾ ।
ਤੇ ਦੀਦਾਰ ਬਗ਼ੈਰ ਉਸੇ ਦੇ, ਸਾਇਤ ਨਹੀਂ ਗੁਜ਼ਾਰਾ ।
ਕੋਠੜੀਆਂ ਵਿਚ ਲੈ ਲੈ ਇਸਨੂੰ, ਕੁਫ਼ਲ ਦਰਾਂ ਵਿਚ ਜੜਦੀ ।
ਵਲ ਵਲ ਕੇ ਰਲ ਖ਼ਿਦਮਤ ਕਰਦੀ, ਰੋ ਰੋ ਦਾਮਨ ਫੜਦੀ ।
ਤੇ ਇਹ ਬਹੁਤ ਤਅੱਜੁਬ ਭਾਰਾ, ਕਰੇ ਗ਼ੁਲਾਮ ਕਨਾਰਾ ।
ਅਰਜ਼ ਕਰੇ ਇਹ ਕਰ ਕਰ ਜ਼ਾਰੀ, ਉਹ ਚੁੱਪ ਰਹੇ ਵਿਚਾਰਾ ।
ਮੂੰਹ ਨ ਲਾਵੇ ਝਾਤ ਨਾ ਪਾਵੇ, ਖ਼ਾਤਿਰ ਤਲੇ ਨ ਲਿਆਵੇ ।
ਝਿੜਕ ਹਟਾਵੇ ਨੱਸਦਾ ਜਾਵੇ, ਉਸ ਦੇ ਹੱਥ ਨ ਆਵੇ ।
ਜਾਂ ਉਹ ਚਸ਼ਮ ਉਲਾਰੇ ਨਾਹੀਂ, ਅੱਖੀਂ ਨਿਊਂ ਨਿਊਂ ਦੇਖੇ ।
ਭਾਵੇਂ ਬਣ ਬਣ ਬਹੇ ਜ਼ੁਲੈਖ਼ਾ, ਉਸ ਦੇ ਕਿਸੇ ਨ ਲੇਖੇ ।
ਖ਼ਬਰ ਨਹੀਂ ਹੈ ਜੇ ਉਹ ਇਸਨੂੰ, ਕਿਤੇ ਕਦੀ ਮੂੰਹ ਲਾਵੇ ।
ਹੁਣ ਇਹ ਹਾਲ ਅਜੇਹੇ ਹਾਲੋਂ, ਫੇਰ ਕਿਆ ਬਣ ਜਾਵੇ ।
ਇਹ ਬੋਲੇ ਸੌ ਰਮਜ਼ਾਂ ਖੋਲ੍ਹੇ, ਤੇ ਉਹ ਦਿਲੋਂ ਨ ਡੋਲੇ ।
ਵਾਹ ਜ਼ੁਲੈਖ਼ਾ [2]ਮਗਰਬ-ਜ਼ਾਦੀ[2], ਝਾੜ ਬਹਾਵਣ ਗੋਲੇ[3] ।
ਉਸਦੀਆਂ ਆਹੀਂ ਸੰਝ[4] ਸਬਾਹੀਂ[5], ਤੇ ਉਹ ਸੁਣਦਾ ਨਾਹੀਂ ।
ਕਦੇ ਕਦਾਹੀਂ ਨਾਲ ਨਿਗਾਹੀਂ, ਇਸਦੀ ਚਲੇ ਨ ਰਾਹੀਂ ।
ਇਹ ਜਲਦੀ ਰੋ, ਉੱਭੇ ਸਾਹੀਂ, ਬਿਰਹੋਂ ਦੇ ਵਿੱਚ ਭਾਹੀਂ[6] ।
ਤੇ ਉਹ ਸੁਣ ਸੁਣ ਉਸਦੀਆਂ ਆਹੀਂ, ਜਾਂਦਾ ਦੌੜ ਅਗਾਹੀਂ ।
ਬਣ ਬਾਂਦੀ ਰੋ ਅਰਜ਼ ਸੁਣਾਂਦੀ, ਗਰਕ ਨਹੀਂ ਕਿਉਂ ਜਾਂਦੀ ।
ਘਰਦਾ ਬਰਦਾ ਦਾਦ ਨ ਭਰਦਾ, ਅਜੇ ਨਹੀਂ ਸ਼ਰਮਾਂਦੀ ।
ਦੇਖੋ ਨੀ ਇਹ ਜਣੀ ਜਿਨ੍ਹਾਂ ਨੇ, ਤਿਨ੍ਹਾਂ ਦੀ ਲਾਜ ਗਵਾਂਦੀ ।
ਡੁੱਬੇ ਨੀ ਇਹ ਜਿਨ੍ਹਾਂ ਸਹੇੜੀ, ਜਿਗਰ ਤਿਨ੍ਹਾਂ ਦਾ ਖਾਂਦੀ ।
ਮਰੇ ਪਰੇ ਸਿਰ ਧਰੇ ਗ਼ੁਲਾਮਾਂ, ਪਾਵੇ ਨਿੱਤ ਪਵਾੜੇ ।
ਤੇ ਉਹ ਐਡ ਗ਼ੁਲਾਮ ਦਿਲਾਵਰ, ਕਦਮਾਂ ਹੇਠ ਲਤਾੜੇ ।
ਦੇਖੋ ਨੀ ਇਸ ਹੋਰ ਨ ਸੋਹਣਾ, ਕਿਧਰੇ ਨਜ਼ਰੀਂ ਆਇਆ ।
ਕਰ ਫ਼ਰਜ਼ੰਦ ਗ਼ੁਲਾਮ ਵਿਹਾਜਿਆ, ਓਹਾ ਯਾਰ ਬਣਾਇਆ ।

---

1. ਲਾਡਾਂ 2. ਕਿਸੇ ਪੱਛਮੀ ਦੇਸ ਦੀ ਜੰਮੀ ਹੋਈ 3. ਗ਼ੁਲਾਮ 4. ਸ਼ਾਮ 5. ਸਵੇਰੇ 6. ਅੱਗ ।

ਜ਼ਰਾ ਹਯਾ[1] ਨ ਕਰੇ ਜ਼ੁਲੈਖ਼ਾ, ਵੇਖ ਮਜ਼ਾਜ ਉਚੇਰੀ ।
ਇਸਦਾ ਨਾਮ ਨ ਲਈਓ ਪਿਆਰੇ, ਇਹ ਗੁਮਰਾਹੀ[2] ਘੇਰੀ ।
ਭਾਵੇਂ ਸੋਹਣੀ ਹੂਰੋਂ ਪਰੀਓਂ, ਨ ਬਰਦੇ ਨੂੰ ਭਾਵੇ ।
ਨ ਉਹ ਖ਼ਾਤਿਰ ਤਲੇ ਲਿਆਵੇ, ਬੁਰੀ ਲੱਗੇ ਹਟ ਜਾਵੇ ।
ਅਸੀਂ ਨ ਹੁਸਨ ਜਮਾਲੋਂ ਭਾਵੇਂ, ਮਿਸਲ[3] ਜ਼ੁਲੈਖ਼ਾ ਕਾਈ ।
ਕ਼ਦਰ ਅਸਾਂ ਵਿਚ ਜੇ ਕਾ[4] ਦੇਖੇ, ਦੇਖ ਰਹੇ ਸੌਦਾਈ ।
ਬੇਸ਼ਰਮਾਂ ਦਾ ਨਾਮ ਨਾ ਲੈਣਾ, ਸ਼ਰਮ ਜ਼ੁਲੈਖ਼ਾ ਹਾਰੀ ।
ਯਾਰੀਆਂ ਲਾਵਣ ਨੂੰ ਉਹ ਰੋਂਦੀ, ਲਾ ਨ ਜਾਣੇ ਯਾਰੀ ।

## ਚਿ ਮੇਗੋਈਆਂ ਸੰਬੰਧੀ ਜ਼ੁਲੈਖ਼ਾ ਦਾ ਪ੍ਰਤਿਕਰਮ

ਇਹ ਖ਼ਬਰਾਂ ਵਿੱਚ ਕੰਨ ਜ਼ੁਲੈਖ਼ਾ, ਜਾਂ ਪਈਆਂ ਦਿਲ ਜਲਿਆ ।
ਸਬਰ ਰਹੀ ਕਰ ਅੰਦਰ ਜਰਦੀ, ਲਾਟ ਛੁਟੀ ਦਿਲ ਬਲਿਆ ।
ਸੱਲ ਲਗਣ ਨਿਤ ਦਿਲ ਨੂੰ ਤਾਜ਼ੇ, ਰੜਕਣ ਤਾਅਨਿਆਂ ਨੋਕਾਂ ।
ਪਰ ਉਹ ਗ਼ਰਕ ਰਹੀ ਹੋ ਬੇਖ਼ੁਦ, ਵਿਚ ਬਿਰਹੋਂ ਦੀਆਂ ਝੋਕਾਂ ।
ਝੱਲ ਨ ਸੱਕੀ ਦਿਲ ਉਛਲਾਇਆ, ਗ਼ਾਲਿਬ[5] ਜੋਸ਼ ਉਠ ਆਇਆ ।
ਬਿਰਹੋਂ ਜਾਲੀ ਮੈਂ ਬੇਹਾਲੀ, ਵੈਰੀਆਂ ਕਿਉਂ ਦਿਲ ਤਾਇਆ ।
ਇਸ਼ਕ ਬਹੁਤੇਰਾ ਆਤਿਸ਼ ਭਾਰੀ, ਜਾਨ ਜਲਾਵਣ ਕਾਰਣ ।
ਤਾਅਨੇ ਹੋਰ ਵਧੇ ਇਹ ਗ਼ਮ ਦਾ, ਬਾਲਣ ਪਾਵਣ ਕਾਰਣ ।
ਇਕ ਯੂਸੁਫ਼ ਦੇ ਇਸ਼ਕ ਸਤਾਈ, ਉਸ ਦੀ ਬੇਪਰਵਾਹੀ ।
ਜਾਨ ਰਹੀ ਕੁਝ ਹੌਕਿਆਂ ਉਤੇ, ਰਹੰਦੀ ਜ਼ਨਾਂ ਜਲਾਈ ।
ਤਾਅਨ੍ਹੇ ਮਾਰਨ ਵਾਲੀਓ ਜ਼ਾਲਿਮ, ਵੇਖਦੀ ਰੁਖ਼[6] ਨੂਰੀ ।
ਖੁਲਦਾ ਰਾਜ਼ ਹੁੰਦੀ ਇਸ ਕਾਰਣ, ਇਸ ਇਸ਼ਕੋਂ ਮਾਜ਼ੂਰੀ[7] ।
ਤੇ ਇਹ ਜੋ ਵਿਚ ਦਿਲਾਂ ਤੁਸਾਡੇ, ਵਡਿਆਈ ਮਗ਼ਰੂਰੀ ।
ਦੇਖਦੀਓਂ ਕਿਤ ਜਾਂਦੀ ਨਜ਼ਰੋਂ, ਘੱਟ ਤੁਸਾਂ ਥੀਂ ਦੂਰੀ ।
ਤੇ ਉਹ ਸਾਕ਼ੀ ਨੈਣ ਬੰਦੇ ਦੇ, ਕਰ ਛਡਦੇ ਮਖ਼ਮੂਰੀ[8] ।
ਦੇਖਦੀਓਂ ਦੁਖ ਕੇਡ ਬਿਰਹੋਂ ਦਾ ਤੇ ਫ਼ੁਰਕ਼ਤ[9] ਮਹਜੂਰੀ ।
ਖ਼ੁਦ ਨ ਮਹਰਮ ਜੋ ਇਸ ਹਾਲੋਂ, ਤਾਅਨੇ ਕਰਨ ਕਵੇਹੇ ।
ਕਦੇ ਨ ਡਿੱਠੇ ਉਮਰਾਂ ਅੰਦਰ, ਕਜ਼ੀਏ ਜਿਨ੍ਹਾਂ ਅਵੇਹੇ ।
ਉਹ ਕੀ ਜਾਣਨ ਸਾਰ ਦੁੱਖਾਂ ਦੀ, ਜਿਨ੍ਹਾਂ ਡਿੱਠੇ ਦੁਖ ਨਾਹੀਂ ।
ਤੇ ਵਿਚ ਸੀਨੇ ਜ਼ਖ਼ਮ ਨ ਖਾਧੇ, ਬਿਰਹੋਂ ਦੇ ਜੰਗਾਹੀ[10] ।

---

1. ਸ਼ਰਮ, ਲੱਜਾ, 2. ਭੁਲ ਵਿੱਚ 3. ਵਰਗੀਆਂ 4. ਕਾਈ, ਕਿਸੇ ਨੂੰ 5. ਪ੍ਰਬਲ 6. ਚਿਹਰਾ 7. ਛੋਟ, ਮਾਫ਼ੀ 8. ਮਸਤ 9. ਜੁਦਾਈ, ਵਿਛੋੜਾ 10. ਯੁੱਧ ਖੇਤਰ ।

ਕੀ ਮਾਲਮ ਬੇਦਰਦਾਂ ਤਾਈਂ, ਦਰਦ ਮੰਦਾ ਦੀਆਂ ਆਹੀਂ ।
ਮੰਜ਼ਿਲ ਇਸ਼ਕ ਦੁਰਾਡੇ ਜਾਣਨ, ਜਾਂ ਤੜਫਣ ਪੈ ਰਾਹੀਂ ।
ਗੁਜ਼ਰਨ ਹਾਲ ਜ਼ਬਾਨੀ ਸੌਖਾ, ਪਰ ਜੇ ਵਾਰਿਦ[1] ਹੋਵੇ ।
ਦੇਖ ਲਵਾਂ ਉਹ ਮਾਈ ਜਾਈ, ਜੋ ਸਿਰ ਝੱਲ ਖਲੋਵੇ ।
ਦੇਖ ਲਵਾਂ ਉਹ ਕੌਣ ਦਿਲਾਵਰ, ਬੜੀਆਂ ਸ਼ਰਮਾਂ ਵਾਲੀ ।
ਜੋ ਮਹਬੂਬ ਮੇਰੇ ਨੂੰ ਵੇਖੇ, ਰਹੇ ਨ ਸ਼ਰਮੋਂ ਖ਼ਾਲੀ ।
ਸ਼ਰਮ ਝੜੇ ਬੇਸ਼ਰਮਾਂ ਨਾਲੋਂ, ਕ਼ਦਮ ਚੱਲੇ ਵਧ ਚਾਲੀ ।
ਸ਼ਰਮ ਰਹੇ ਯਾ ਦਰਦ ਸਹੇ, ਯਾ ਹਾਲ ਕਹੇ ਬੇਹਾਲੀ ।
ਸ਼ਰਮ ਜਲੇ ਤੇ ਜਰਮ[2] ਗਲੇ ਤੇ, ਚੱਲੇ ਚਾਲ ਨਿਰਾਲੀ ।
ਸ਼ਰਮ ਸਣੇ ਬਿਨ ਕਰਮ ਨਿੱਖੁਟੇ, ਸ਼ੌਕ਼ ਘੱਤੇ ਗਲ ਜਾਲੀ ।
ਕੌਣ ਜੰਮੀ ਉਹ ਐਡ ਬਹਾਦਰ, ਵੱਡਿਆਂ ਸਬਰਾਂ ਵਾਲੀ ।
ਜੋ ਯੂਸੁਫ਼ ਵਲ ਵੇਖ ਨ ਹੋਵੇ, ਗ਼ਮ ਇਸ਼ਕੋਂ ਮਤਵਾਲੀ[3] ।
ਕੌਣ ਕੋਈ ਭਰ ਕਰੇ ਨਜ਼ਾਰਾ, ਰੱਖੇ ਸੁਰਤ ਸੰਮ੍ਹਾਲੀ ।
ਇਕ ਦੀਦਾਰ ਪਿਆਰੇ ਵਾਲਾ, ਪੈਣ ਭਰੇ ਰੱਤ ਲਾਲੀ ।
ਨਾਲ ਮੇਰੇ ਰਲ ਭਰ ਭਰ ਆਹੀਂ, ਰੈਣ ਕੱਟੇ ਬਹ ਕਾਲੀ ।
ਤੇ ਮਹਬੂਬ ਮੇਰੇ ਦੇ ਇਸ਼ਕੋਂ, ਹਰਦਮ ਰਹੇ ਖ਼ਿਆਲੀ ।
ਜੋ ਇਕ ਵਾਰ ਮੁਕਾਬਿਲ[4] ਵੇਖੇ, ਅਬਰੂ-ਕੌਸ[5] ਹਲਾਲੀ[6] ।
ਉਮਰ ਗੁਜ਼ਾਰੇ ਵਿੱਚ ਕਜ਼ੀਆਂ, ਰੋ ਰੋ ਮਰੇ ਰਜ਼ਾਲੀ[7] ।
ਤੀਰ ਬਿਰਹੋਂ ਥੀਂ ਹੋ ਦੋ-ਪੈਕਰ, ਮਿਯਗਾਂ[8] ਭਰੇ ਲਆਲੀ[9] ।
ਤਾਂ ਉਹ ਜਾਣੇ ਖ਼ੁਸ਼-ਇਕਬਾਲੀ, ਮੇਰੀ [10]ਬਦ-ਅਫ਼ਆਲੀ[10] ।
ਨਜ਼ਰ ਪਵੇ ਇਕ ਵਾਰੀ ਯੂਸੁਫ਼, ਹਰਦਮ ਰਹਣ ਸਵਾਲੀ ।
ਫੇਰ ਨਜ਼ਰ ਵਿਚ ਓਹਾ ਵੱਸੇ, ਹਰ ਪੱਤਰ ਹਰ ਡਾਲੀ ।
ਯਾਰ ਮੇਰਾ ਉਹ ਦੌਲਤ ਮੇਰੀ, ਮੇਰਾ ਨੂਰ ਖ਼ਜ਼ਾਨਾ ।
ਜਿਸਦੀ ਸ਼ਮ੍ਹਾ ਰੁਖ਼ੋਂ ਜਲ ਜਾਵੇ, ਖ਼ਲਕ[11] ਜਿਵੇਂ ਪਰਵਾਨਾ ।
ਦਿਖਲਾਵਾਂ ਇਕ ਵਾਰ ਉਨ੍ਹਾਂ ਨੂੰ, ਦੇਖ ਲਵਾਂ ਅਜ਼ਮਾਵਾਂ ।
ਇਸ਼ਕੋਂ ਰਹਣ ਤੜਫਦੀਆਂ ਜ਼ਾਲਿਮ, ਫੇਰ ਨ ਦੀਦ ਕਰਾਵਾਂ ।
ਤੜਫ ਮਰਨ ਮੈਂ ਵਾਂਗੂ ਹਿਜਰੋਂ, ਗੋਰੋਂ[12] ਜਾਨ ਪਰੇਰੇ ।
ਮੈਂ ਜਲਦੀ ਉਹ ਬਲਦੀਆਂ ਰਹਸਣ, ਤਨ ਪੁਰਜ਼ੇ ਦਿਲ ਬੇਰੇ ।
ਨੀਂਦਾਂ ਨੈਣ ਚੜ੍ਹਾਵਣ ਸੂਲੀ, ਦਰਦ ਵੰਡਾਵਣ ਮੇਰੇ ।
ਰੈਣ ਕਟਣ ਵਿਚ ਵੈਣ ਫ਼ਿਰਾਕ਼ਾਂ, ਬਹ ਬਹ ਰੋਣ ਸਵੇਰੇ ।

---

1. ਜ਼ਾਹਿਰ 2. ਸਰੀਰ 3. ਮਸਤ 4. ਸਾਹਮਣੇ 5. ਕਮਾਣ 6. ਨਵੇਂ ਚੰਨ ਵਰਗੀ 7. ਜ਼ਲੀਲ ਹੋ ਕੇ, 8. ਪਲਕਾਂ 9. ਲੂਲੂ (ਮੋਤੀ) ਦਾ ਬਹੁਵਚਨ ਹੈ 10. ਬੁਰਾ ਫ਼ਿਅਲ (ਕਰਮ) 11. ਖ਼ਲਕਤ 12. ਕਬਰ ।

ਖਾਵਣ ਤੇਗ ਬਿਰਹੋਂ ਦੀ ਸੀਨੇ, ਚਾਵਣ ਕ਼ਦਮ ਅਗੇਰੇ।
ਲੱਭਦੀਆਂ ਫਿਰਨ ਕ਼ਰਾਰੋਂ ਖ਼ਾਲੀ, ਹਾਰ ਤਰੋੜ ਅੰਧੇਰੇ।
ਬੇੜੀਆਂ ਡੁਬ ਮਰਨ ਵਿਚ ਡੂੰਘੇ, ਪੈ ਵਿਚ ਘੁੰਮਣ ਘੇਰੇ।
ਰਖ਼ਤ ਲੁੱਟੇ ਮਹਬੂਬ ਅਸਾਡਾ, ਜਿਸਦੇ ਨੈਣ ਲੁਟੇਰੇ।
ਛਾਤੀ ਨੋਕ ਨਜ਼ਰ ਦੀਆਂ ਰੜਕਾਂ, ਪਾਵਣ ਘਾ[1] ਘਣੇਰੇ।
ਜਿਉਂ ਜਿਉਂ ਕਰਨ ਦਵਾਈਂ ਦਰਦੋਂ, ਹੋਵਣ ਜ਼ਖ਼ਮ ਵਧੇਰੇ।
ਮੈਂ ਸੁਣ ਥੱਕੀ ਜ਼ਾਲਿਮ ਜ਼ਾਦੀਆਂ, ਕਰਦੀਆਂ ਤਾਅਨ ਬਥੇਰੇ।
ਖ਼ਬਰ ਨ ਜਾਣਨ ਚੀਜ਼ ਕਿਆ ਈ, ਜਿਸਦਾ ਸ਼ੋਰ ਚੌਫੇਰੇ।
ਤੇ ਉਹ ਕੇਡ ਤਅੱਸੁਰ ਵਾਲੇ, ਨੈਣ ਜਿਨ੍ਹਾਂ ਦਿਲ ਘੇਰੇ।
ਮੈਂ ਇੱਕ ਵਾਰੀ ਸੁਣਾਂ ਉਹਨਾਂ ਦੇ, ਖ਼ੁਦ ਥੀਂ ਸ਼ੋਰ ਉੱਚੇਰੇ।
ਉਹ [2]ਜਮਾਲ ਜਲਾਲ[2] ਸੱਜਣ ਦਾ, ਜਾਂ ਨਜ਼ਰਾਂ ਵਿੱਚ ਆਵੇ।
[3]ਜਲਵਾਗਾਹ[3] ਨਜ਼ਰ ਦਾ ਜਲ ਬਲ, ਖ਼ਾਕ ਸਿਆਹ ਹੋ ਜਾਵੇ।
[4]ਹਸਤੀ-ਸੋਜ਼[4] ਬਿਰਹੋਂ ਦਾ ਸ਼ੋਅਲਾ, ਸੀਨਿਓਂ ਚਮਕਾਂ ਮਾਰੇ।
ਆਪ ਜਲੇ ਘਰ ਅਪਣਾ ਜਾਲੇ, ਵਿੱਚ ਇਸ ਬਲਦੀ ਨਾਰੇ।
ਜਾਂ ਸੋਹਣੇ ਦੀਆਂ ਸ਼ਾਨਾਂ ਵੇਖੇ, ਵੇਖਦਿਆਂ ਹੀ ਵਾਰੇ।
ਆਪਣਾ ਆਪ ਤੇ ਸਕੇ ਪਿਆਰੇ, ਜਣਨ ਸਹੇੜਨਹਾਰੇ।
ਜਿਨ੍ਹਾਂ ਸ਼ਾਨ ਜਮਾਲ ਸੱਜਣ ਦੇ, ਨਾਂਹ ਸੁਫਨੇ ਵਿੱਚ ਡਿੱਠੇ।
ਮੈਂ ਵੱਲ ਕਾਹਨੂੰ ਤਾਅਨਿਆਂ ਵਾਲੇ, ਤੋੜ ਵਗਾਏ ਚਿਠੇ।
ਲਓ ਪਿਆਰਿਆਂ ਖਾਣੀਓਂ ਨੀ ਹੁਣ, ਰੋਵੋ ਬੈਠ ਨਸੀਬਾਂ।
ਵੇਖ ਤਜੱਲਾ[5] ਬਰਕ਼[6] ਹੁਸਨ ਦਾ, ਮੇਰੀਆਂ ਬਣੋ ਰਕ਼ੀਬਾਂ[7]।
ਜੋ ਬਿਜਲੀ ਸਿਰ ਮੇਰੇ ਵਰ੍ਹਦੀ, ਰਾਤ ਦਿਨੇ ਲੱਖ ਵਾਰੀ।
ਨੀਵੇਂ ਕਰੋ ਸਿਰਾਂ ਨੂੰ ਇਕਦਮ, ਜ਼ਰਬ ਝੱਲੋ ਇੱਕ ਵਾਰੀ।

## ਜ਼ੁਲੈਖ਼ਾ ਦੀ ਬਿਧ

ਇਹ ਗੱਲ ਸੋਚ ਕਨੀਜ਼ਾਂ ਘੱਲੇ, ਤਰਫ਼ ਘਰਾਂ ਉਮਰਾਵਾਂ[8]।
ਸਾਰੀਆਂ ਬੀਵੀਆਂ ਸੱਦ ਬੁਲਾਈਆਂ, ਨੂੰਹਾਂ ਧੀਆਂ ਸਣ ਮਾਵਾਂ।
ਸਭਨਾਂ ਨੂੰ ਪੈਗਾਮ ਘੱਲੇ, ਮੈਂ ਅਜਜ਼ੋਂ[9] ਅਰਜ਼ ਸੁਣਾਵਾਂ।
ਅੱਜ ਜ਼ਿਆਫ਼ਤ[10] ਮੈਂ ਘਰ ਆਈਓ, ਮੈਂ ਬਲਿਹਾਰੀ ਜਾਵਾਂ।
ਜ਼ਨਾਂ ਮਿਸਰ ਦੀਆਂ ਮੰਨ ਜ਼ਿਆਫ਼ਤ, ਸੱਭੇ ਹਾਜ਼ਿਰ ਆਈਆਂ।
ਮਿਲੀਆਂ ਆਣ ਜ਼ੁਲੈਖ਼ਾ ਤਾਈਂ, ਆਵੰਦੀਆਂ ਗਲ ਲਾਈਆਂ।
ਖ਼ਬਰ ਖ਼ੈਰੀਯਤ ਸਭ ਥੀਂ ਪੁੱਛੇ, ਤੇ ਜ਼ਾਹਿਰ ਖ਼ੁਸ਼ ਹੋਵੇ।
ਤੇ ਬਾਤਨ[11] ਵਿੱਚ ਸਭਨਾਂ ਕੋਲੋਂ, ਹੱਥ ਮੁਹੱਬਤ ਧੋਵੇ।

---

1. ਫਟ 2. ਹੁਸਨ ਤੇ ਚਮਕ 3. ਦੇਖਣ ਦੀ ਜਗ੍ਹਾ, 4. ਜੀਵਨ ਕਣੀ ਫੂਕਣ ਵਾਲਾ 5. ਚਮਕ 6. ਬਿਜਲੀ 7. ਸ਼ਰੀਕਣੀਆਂ 8. ਅਮੀਰ ਲੋਕ 9. ਨਿਮਰਤਾ ਸਹਿਤ 10. ਰੋਟੀ 11. ਦਿਲ ਵਿੱਚ।

ਬੁੱਢੀ ਦਾਈ ਕਾਰੇਹਾਰੀ, ਕਹੇ ਜ਼ੁਲੈਖਾ ਤਾਈਂ ।
ਇਹ ਦੁਸ਼ਮਣ ਤੈਂ ਦੇਣ ਉਲਾਂਭੇ, ਭਲੀ ਨ ਕਹਣ ਕਦਾਈਂ ।
ਤੂੰ ਕਿਉਂ ਸੱਦ ਬੁਲਾਈਆਂ ਏਥੇ, ਖ਼ਿਦਮਤ ਕਰੇਂ ਕਵੇਹੀ ।
ਇਹ ਦੁਸ਼ਮਣ ਤੂੰ ਦੋਸਤ ਬਣ ਬਣ, ਝੁਕ ਝੁਕ ਬਹੇਂ ਅਵੇਹੀ ।
ਝਿੜਕ ਪਰੇ ਇਹ ਜਾਣ ਘਰਾਂ ਨੂੰ, ਟੱਬਰ ਦਾ ਸਿਰ ਖਾਵਣ ।
ਤੇ ਸਾਇਤ ਘਰ ਤੇਰੇ ਬੈਠਣ, ਐਬ ਤੇਰਾ ਲੈ ਜਾਵਣ ।
ਜਾਂ ਮੁੜ ਕੇ ਘਰ ਆਪਣੇ ਜਾਵਣ, ਤਾਅਨੇ ਕਰਨ ਹਜ਼ਾਰਾਂ ।
ਬੱਸ ਧੀਆ ਇਹ ਤੇਰੀਆਂ ਦੁਸ਼ਮਣ, ਬੁਰਿਆਰਾਂ ਮੁਰਦਾਰਾਂ[1] ।
ਕਹੇ ਜ਼ੁਲੈਖਾ ਚੁੱਪ ਕਰ ਬੁੱਢੀ, ਤੂੰ ਇਹ ਭੇਤ ਨ ਪਾਇਆ ।
ਜੋ ਅਜ ਰਾਜ਼[2] ਮੇਰੇ ਵਿਚ ਦਿਲ ਦੇ, ਤੇਰੀ ਸਮਝ ਨ ਆਇਆ ।
ਜੇ ਇਹ ਦੁਸ਼ਮਣ ਮੈਂ ਕਦ ਦੋਸਤ, ਸੱਚ ਪੁਛੇਂ ਜੇ ਮਾਈ ।
ਦੁਸ਼ਮਣੀਆਂ ਦੇ ਬਦਲੇ ਲੈਣੇ, ਹੋਰ ਨਹੀਂ ਗੱਲ ਕਾਈ ।
ਸਾੜ ਇਹਨਾਂ ਮੈਂ ਬਾਲਣ ਕੀਤੀ, ਤਾਅਨਿਆਂ ਨਾਲ ਜਲਾਈ ।
ਮੈਂ ਦਿਲ ਬਲਦੀ ਲਾਟ ਬਿਰਹੋਂ ਦੀ, ਪਾ ਬਾਲਣ ਚਮਕਾਈ ।
ਸੜ ਬਲ ਕੇ ਮੈਂ ਦਿਲ ਆਪਣੇ ਦੀ, ਚਾਹਾਂ ਲਾਟ ਬੁਝਾਈ ।
ਵਾਰ ਚਲਾਈ ਇਹਨਾਂ ਮੈਂ ਪੁਰ, ਮੈਂ ਹੁਣ ਵਾਰੀ ਆਈ ।
ਯਾਰ ਮੇਰਾ ਅੱਜ ਨੂਰ ਅੱਖੀਂ ਦਾ, ਲੱਗਾ ਦੇਣ ਦਿਖਾਈ ।
ਅੱਜ ਕੁਝ ਕਾਰਾ ਹੋਵਣ ਲੱਗਾ, ਕਰਸੀ ਯਾਦ ਲੁਕਾਈ ।
ਤੇ ਅੱਜ ਮਿਸਰੇ ਮਾਤਮਖਾਨੇ, ਹੋਣ ਲੱਗੇ ਦਿਨ ਕਾਈ ।
ਤੇ ਅੱਜ ਦੇਸ ਰੁੜ੍ਹਾਵਨ ਲੱਗੀ, ਦਿਲਬਰ ਦੀ ਰੁਸ਼ਨਾਈ[3] ।
ਤੇ ਅੱਜ ਤਾਅਨਿਆਂ ਵਾਲੀਆਂ ਜ਼ਾਲਿਮ, ਹੋ ਚੱਲੀਆਂ ਸੌਦਾਈ ।
ਮੈਂ ਵਾਂਗੂ ਵਿਚ ਹਰ ਹਰ ਖ਼ਾਨੇ, ਲੱਗੀ ਫਿਰਨ ਸਫ਼ਾਈ ।
ਜੇ ਮੈਂ ਵੇਖ [4]ਜਮਾਲ-ਫਿਰੋਜ਼ਾਂ[4], ਜਾਨ ਦੁੱਖਾਂ ਵਿਚ ਪਾਈ ।
ਇਹ ਅੱਜ ਵਿਚ ਜਲਾਲ ਹੁਸਨ ਦੇ, ਜਲ ਬਲ ਰਹਣ ਨ ਕਾਈ ।

## ਯੂਸੁਫ਼ ਨੂੰ ਵੇਖਕੇ ਔਰਤਾਂ ਦੇ ਆਪਣੇ ਹੱਥ ਕਟ ਲੈਣੇ

ਆਈਆਂ ਜ਼ਨਾਂ ਮਿਸਰੀ ਦੀਆਂ ਸੱਭੇ, ਹੁਰਮਤ[5] ਨਾਲ ਬੈਠਾਈਆਂ ।
ਬਾਂਦੀਆਂ ਖ਼ਿਦਮਤਗਾਰ ਜ਼ੁਲੈਖਾ, ਖ਼ਿਦਮਤ ਵਿਚ ਝੁਕਾਈਆਂ ।
ਸ਼ਰਬਤ ਭਰੇ ਹੱਥਾਂ ਵਿੱਚ ਕੂਜੇ, ਫਿਰ ਉਹਨਾਂ ਵਿਚਕਾਰੇ ।
ਤੇ ਇਹ ਬੈਠੀਆਂ ਬੰਨ੍ਹ ਕਤਾਰਾਂ, ਪੱਖੇ ਲੈਣ ਹੁਲਾਰੇ ।
ਸੀਨੇ ਮੌਜ ਛੱਡਣ ਵਿੱਚ ਖ਼ੁਸ਼ੀਆਂ, ਵਿਚ ਵਿਚ ਵਗਣ ਇਸ਼ਾਰੇ ।
ਕਰ ਉਂਗਲ ਵਲ ਕਹਣ ਜ਼ੁਲੈਖਾ, ਡੁੱਬ ਮੋਈ ਦਮ ਹਾਰੇ ।

---

1. ਮੋਈਆਂ 2. ਭੇਦ 3. ਚਮਕ, ਹੁਸਨ 4. ਦਗ ਦਗ ਕਰਦਾ ਹੁਸਨ 5. ਇਜ਼ਤ, ਵਡਿਆਈ ।

ਦੇਖੋ ਨੀ ਇਹ ਹੂਰ ਪਰੀ ਥੀਂ, ਵੇਖਣ ਵਿੱਚ ਉਜਾਲੀ[1] ।
ਮਿਲਿਆ ਹੁਸਨ ਅਜੇਹਾ ਇਸਨੂੰ, ਪਰ ਇਹ ਕ਼ਦਰੋਂ ਖ਼ਾਲੀ ॥
ਦੇਖੋ ਨੀ ਇਹ ਹੁਸਨ ਰੰਗੀਲਾ, ਮੁਰਗ਼ ਅਕ਼ਲ ਦੀ ਜਾਲੀ ।
ਬੇਕ਼ਦਰੀ ਹੋ ਖ਼ਾਕ ਰੁਲਾਇਆ, ਵਾਹ ਇਸਦੀ ਇਹ ਹਾਲੀ ॥
ਦੇਖੋ ਨੀ ਇਹ ਸੋਹਣੀ ਸੂਰਤ, ਦਾਨਿਸ਼[2] ਥੀਂ ਮਤਵਾਲੀ ।
ਕਿਸ ਕਜ਼ੀਏ ਵਿੱਚ ਫਸ ਮਰ ਗੁਜ਼ਰੀ ਤੇ ਨ ਸੁਰਤ ਸੰਭਾਲੀ ॥
ਦੇਖੋ ਨੀ ਇਹ ਮਗ਼ਰਬ-ਜ਼ਾਦੀ, ਬਾਂਕਿਆਂ ਨੈਣਾਂ ਵਾਲੀ ।
ਬਰਦੇ ਥੀਂ ਇਸ ਧਰੀਆਂ ਅੱਖੀਂ, ਰਹੰਦੀ ਨਿੱਤ ਸਵਾਲੀ ।
ਦੇਖੋ ਨੀ ਇਹ ਲਾਟਾਂ ਛੱਡਦੇ, ਲਬ ਗੁਲਰੁਖ਼[3] ਦੀ ਲਾਲੀ ।
ਪਰ ਇਹ ਲਾਲੀ ਖ਼ੂਬੀਓਂ ਖ਼ਾਲੀ, ਤਾਲਿਆ ਦੀ ਬਦਫ਼ਾਲੀ[4] ॥
ਏਵੇਂ ਅੰਦਰ ਸਫ਼ਾਂ[5] ਜ਼ਨਾਂ ਦੇ, ਸ਼ਿਕਵਿਓਂ[6] ਵਗੇ ਇਸ਼ਾਰਾ ।
ਤੇ ਸਾਮਾਨ ਜ਼ਿਆਫ਼ਤ ਵਾਲਾ, ਹਾਜ਼ਿਰ ਕੀਤੋਸੁ ਸਾਰਾ ।
ਪਏ ਤੁਆਮ ਤਿਆਰ ਹਜ਼ਾਰਾਂ, ਬਾਝ ਹਸਾਬ ਸ਼ੁਮਾਰਾਂ ।
ਖ਼ੁਸ਼ਬੂਈਓਂ ਪੁਰ ਮਗ਼ਜ਼ ਜ਼ਨਾਂ ਦੇ, ਜਿਉਂ ਵਿਚ ਬਾਗ਼ ਬਹਾਰਾਂ ॥
ਅਜੇ ਨ ਖਾਧਾ ਖਾਧਿਓਂ ਅੱਵਲ, ਨਸ਼ੇ ਚੜ੍ਹੇ ਮੈਖ਼ੁਾਰਾਂ[7] ।
ਚਾਏ ਤਾਸ[8] ਕਨੀਜ਼ਾਂ ਇਕ ਧਿਰ, ਬੰਨ੍ਹੇ ਕਮਰ ਤਰਾਰਾਂ[9] ।
ਚਿਰਮਚੀਆਂ ਧਰ ਹੱਥ ਧੁਲਾਏ, ਅੱਵਲ ਖ਼ਿਦਮਤਗਾਰਾਂ ।
ਖੜੀ ਜ਼ੁਲੈਖ਼ਾ ਦਿਲ ਵਿਚ ਆਪਣੇ, ਹਸ ਹਸ ਕਰੇ ਵਿਚਾਰਾਂ ॥
ਧੋਵੋ ਨੀ ਹੱਥ ਜ਼ਿੰਦਗੀਆਂ ਥੀਂ, ਕਰਦੀ ਮਰਗ[10] ਪੁਕਾਰਾਂ ।
ਧੋ ਬੈਠੋ ਨੀ ਹੱਥ ਆਰਾਮੋਂ, ਰੁਖ਼ਸਤ ਕਰੋ ਕ਼ਰਾਰਾਂ ।
ਰਜ ਪੁਜ ਬੈਠੋ ਹੋ ਮੈਂ ਜਹੀਆਂ, ਬੇਸਬਰਾਂ ਨਾਦਾਰਾਂ[11] ।
ਕੂੰਜਾਂ ਵਾਂਗ ਕੱਢਣ ਸਿਰ ਵੇਖਣ, ਇਹ ਡਾਰਾਂ ਦੀਆਂ ਡਾਰਾਂ ।
ਜੇ ਉਹ ਸ਼ਾਮੀ ਬਾਜ਼ ਦਿੱਸ ਆਵੇ, ਜਿਸ ਦੀਆਂ ਮਿਸਰੇ ਵਾਰਾਂ ॥
ਚੋਰੀ ਚੋਰੀ ਇਕ ਦੂਜੇ ਨੂੰ, ਗੁੱਝੀਆਂ ਰਮਜ਼ਾਂ ਮਾਰੇ ।
ਵੇਖੋ ਨੀ ਤੇ ਝਾਤ ਘੱਤੋ ਨੀ, ਗੋਸ਼ਿਆਂ[12] ਦੇ ਵਲ ਸਾਰੇ ।
ਕਿੱਥੇ ਹੈ ਬੇਸਬਰ ਖੜੀ ਦੇ, ਦਿਲ ਦਾ ਮੋਹਣ ਹਾਰਾ ।
ਇਸ ਨੂੰ ਲੁਟ ਕਿੱਥੇ ਲੁਕ ਬੈਠਾ, ਇਸਦਾ ਰਹਜ਼ਨ[13] ਭਾਰਾ ॥
ਖੁੱਲੇ ਦਰ ਛੱਡੋ ਫਿਰ ਨਿਕਲੇ, ਚਾਰ ਚੌਫੇਰ ਨਜ਼ਾਰਾ ।
ਦੇਖ ਲਈਏ ਉਹ ਕਿਹਾ ਕੁ ਸੋਹਣਾ, ਇਸਦਾ ਯਾਰ ਪਿਆਰਾ ॥

---

1. ਸੋਹਣੀ 2. ਅਕਲ 3. ਫੁੱਲ ਵਰਗਾ ਚਿਹਰਾ 4. ਭੈੜੇ ਹੋਣ ਦੀ ਸੂਚਨਾ 5. ਕਤਾਰਾਂ 6. ਸ਼ਿਕਾਇਤਾਂ, ਗਿਲੇ 7. ਸ਼ਰਾਬ ਦੇ ਪਿਆਕ 8. ਥਾਲ 9. ਪਟਕੇ 10. ਮੌਤ 11. ਭੁੱਖੀਆਂ ਨੰਗੀਆਂ 12. ਕੋਨੇ 13. ਡਾਕੂ

ਆਹਾ ਯੂਸੁਫ਼ ਅੰਦਰ ਬੈਠਾ, ਕਰਦਾ ਜ਼ਿਕਰ ਇਲਾਹੀ ।
ਤਾਇਨ[1] ਤੇ ਮਤਊਨ[2] ਦੋਹਾਂ ਥੀਂ, ਰੱਖਦਾ ਬੇਪਰਵਾਹੀ ।
ਰਮਜ਼ਾਂ ਸਮਝ ਜ਼ੁਲੈਖ਼ਾ ਓਵੇਂ, ਯੂਸੁਫ਼ ਦੇ ਵੱਲ ਆਈ ।
ਤਨ ਹੁੱਲੇ[3] ਭਰ ਜ਼ੇਵਰ ਜ਼ੇਬਾ, ਹੱਥ ਬੰਨ੍ਹ ਅਰਜ਼ ਸੁਣਾਈ
ਯੂਸੁਫ਼ ਅਰਜ਼ ਮੇਰੀ ਦਰ ਤੇਰੇ, ਉਜ਼ਰ ਨ ਧਰੀਂ ਅਗੇਰੇ ।
ਮੰਨ ਸਵਾਲ ਮੇਰਾ ਇੱਕ ਯੂਸੁਫ਼, ਵੇਲਾ ਹੈ ਸਿਰ ਮੇਰੇ ।
ਯੂਸੁਫ਼ ਕਹੇ ਖ਼ੁਦਾ ਦੇ ਹੁਕਮੋਂ, ਜੇ ਉਹ ਫੇਰੇ ਨਾਹੀਂ ।
ਮੰਨ ਸਵਾਲ ਲਵਾਂ ਮੈਂ ਤੇਰਾ, ਉਜ਼ਰ ਨ ਕਰਾਂ ਕਦਾਈਂ ।
ਕਹੇ ਜ਼ੁਲੈਖ਼ਾ ਸੁਣੀਆਂ ਹੋਸਣ, ਤੂੰ ਸਾਮਾਨ ਅਵਾਈਆਂ[4] ।
ਅੱਜ ਅਸ਼ਰਾਫ਼[5] ਜ਼ਨਾਂ ਘਰ ਮੇਰੇ, ਮਹਮਾਨੀ ਪੁਰ ਆਈਆਂ ।
ਖ਼ਿਦਮਤ ਕਾਰਣ ਜਦਾਂ ਬੁਲਾਵਾਂ, ਓਵੇਂ ਨਿਕਲ ਸ਼ਤਾਬੀ ।
ਬੁਰਕਾ ਲਾਹ ਨੰਗੇ ਕਰ ਜ਼ਾਹਿਰ, ਨਸ਼ਿਓਂ ਨੈਣ ਸ਼ਰਾਬੀ ।
ਤੇ ਮੈਂ ਤੇਰੇ ਲਾਇਕ ਹੱਥੀਂ, ਖ਼ਿਦਮਤ ਲਵਾਂ ਜ਼ਰੂਰੀ ।
ਔਗਣਹਾਰੀ ਦੇ ਵਾਹ ਤਾਲਿਅ, ਜੇ ਕਰਸੈਂ ਮਨਜ਼ੂਰੀ ।
ਯੂਸੁਫ਼ ਕਹੰਦਾ ਮੈਂ ਹਾਂ ਬੰਦਾ, ਇਸ ਵਿੱਚ ਕੀ ਬੁਰਿਆਈ ।
ਜਦੋਂ ਬੁਲਾਵੇਂ ਬਾਹਿਰ ਆਵਾਂ, ਮੇਰਾ ਉਜ਼ਰ ਨ ਕਾਈ ।
ਹੋ ਦਿਲ ਸ਼ਾਦ ਜ਼ੁਲੈਖ਼ਾ ਆਈ, ਜ਼ਨਾਂ ਤੁਆਮ[6] ਖਿਲਾਏ ।
ਇਹ ਵੀ ਸ਼ਾਦ ਦਿਲਾਂ ਵਿੱਚ ਸੱਭੇ, ਮਜ਼ੇ ਤੁਆਮੋਂ ਪਾਏ ।
ਜ਼ਨਾਂ ਤੁਆਮੋਂ ਫ਼ਾਰਿਗ ਹੋਈਆਂ, ਖ਼ੁਸ਼ੀ ਕਰਨ ਲੱਖ ਵਾਰੀਂ ।
ਹਰ ਹੱਥ ਧਰੇ ਤੁਰੰਜ[7] ਜ਼ੁਲੈਖ਼ਾ, ਤੇ ਇੱਕ ਤੇਜ਼ ਕਟਾਰੀ ।
ਖਾਵਣ ਕੱਟ ਇਜਾਜ਼ਤ ਦਿੱਤੀ, ਭੀ ਇੱਕ ਅਰਜ਼ ਸੁਣਾਈ ।
ਹੁਕਮ ਹੋਵੇ ਕਨਆਨੀ ਬੰਦਾ, ਦੇਵੇ ਆਣ ਦਿਖਾਈ ।
ਤਾਅਨ ਮੇਰੇ ਸਿਰ ਜਿਸਦੇ ਇਸ਼ਕੋਂ, ਜੇ ਆਖੋ ਦਿਖਲਾਵਾਂ ।
ਮਾਹ ਕਨਆਨੀ ਦਿਲਬਰ ਸ਼ਾਮੀ, ਪਰਦਿਓਂ ਕੱਢ ਲਿਆਵਾਂ ।
ਜਿਸ ਦੀਆਂ ਰਮਜ਼ਾਂ ਮੈਂ ਵੱਲ ਵਗੀਆਂ, ਮੁੱਲ ਲਇਆ ਮੈਂ ਲੱਖੀਂ ।
ਜੋ ਚਾਹੋ ਉਹ ਜਲਵਾ ਨੂਰੀ, ਦੇਖ ਲਵੋ ਖ਼ੁਦ ਅੱਖੀਂ ।
ਇੱਕ ਜ਼ਬਾਨ ਪੁਕਾਰਣ ਸੱਭੇ, ਐ ਖ਼ਾਤੂਨ[8] ਪਿਆਰੀ ।
ਪੁੱਛੇ ਸੱਚ ਇਜਾਬਤ[9] ਦਾਵਤ, ਤਲਬ ਅਸਾਂ ਇਹ ਸਾਰੀ ।
ਇਹ ਤੁਰੰਜ ਹੱਥਾਂ ਵਿੱਚ ਸਾਡੇ, ਅਜੇ ਹਰਾਮ[10] ਤਮਾਮੀ ।
ਜਾਂ ਲਗ ਕਰ ਇੱਕ ਝਾਤ ਨ ਵੇਖਾਂ, ਤੇਰਾ ਦਿਲਬਰ ਸ਼ਾਮੀ ।

---

1. ਤਾਅਨਾ ਦੇਣ ਵਾਲਾ 2. ਜਿਸ ਨੂੰ ਤਾਅਨਾ ਦਿੱਤਾ ਗਿਆ ਹੋਵੇ 3. ਫਤੂਹੀ, ਜੈਕਟ 4. ਉਡਦੀਆਂ ਖ਼ਬਰਾਂ 5. ਉੱਚੇ ਘਰਾਂ ਦੀਆਂ 6. ਖਾਣੇ 7. ਮਾਲਟਾ 8. ਸਵਾਣੀ 9. ਕਬੂਲ ਹੈ 10. ਜਾਇਜ਼ ਨ ਹੋਣਾ ।

ਜਾਂ ਉਹ ਨਜ਼ਰ ਪਵੇ ਆ ਸਾਨੂੰ, ਕਰਦਾ ਤਦੋਂ ਵਗਾਈਏ ।
ਪਾ ਲਿਕਾ[1] ਮਹਬੂਬ ਤੇਰੇ ਦਾ, ਕੱਟ ਤੁਰੰਜਾਂ ਖਾਈਏ ।
ਗਈ ਜ਼ੁਲੈਖ਼ਾ ਕਰੇ ਪੁਕਾਰਾਂ, ਯੂਸੁਫ਼ ਦੇ ਦਰਬਾਰੇ ।
ਐ ਮਹਬੂਬ ਪਿਆਰੇ ਮੇਰੇ, ਖੋਲ ਰੁਖ਼ੋਂ ਚਮਕਾਰੇ ।
ਫੇਰਾ ਘੱਤ ਕ਼ਦਮ ਚਾ ਬਾਹਿਰ, ਤੇਲ ਨਪੀੜ ਤਿਲਾਂ ਦੇ ।
ਲਾਹ ਬੁਰਕ਼ਾ ਵਗ ਮਜਲਿਸ ਵਿਚ ਦੀ, ਜਾਵਣ ਰੋਗ ਦਿਲਾਂ ਦੇ ।
ਚੜ੍ਹ ਚੰਦਾ ਕਰ ਰੌਸ਼ਨ ਖ਼ਾਨਾ, ਹੋਵਣ ਦੂਰ ਅੰਧੇਰੇ ।
ਵਿੱਚ ਉਡੀਕਾਂ ਰਾਹੀ ਤੱਕਣ, ਸ਼ੌਕ਼ ਜਿਨ੍ਹਾਂ ਨੂੰ ਤੇਰੇ ।
ਜਾਣ ਬੁਖ਼ਾਰ ਪੁਰਾਣੀਆਂ ਮਰਜ਼ਾਂ, ਨਵੇਂ ਲੱਗਣ ਦੁੱਖ ਭਾਰੇ ।
ਮੇਰੇ ਨਾਲ ਬਰਾਬਰ ਕਰੀਓ, ਤੋਲ ਤਰਾਜ਼ੂ[2] ਸਾਰੇ ।
ਹਿੱਸਾ ਵੰਡ ਅਸਾਂ ਥੀਂ ਮੰਗਣ, ਪਕੜ ਤੁਰੰਜਾਂ ਕਰਦਾਂ ।
ਵੰਡ ਵੰਡਾ ਕਰ ਤੁਰੰਜ ਪੂਰੇ, ਤੱਕ ਅਦਲ ਧਰੇਂ ਵਿੱਚ ਦਰਦਾਂ ।
ਮੈਂ ਵੱਲ ਵੇਖ ਘੱਤਣ ਵਲ ਮੱਥੇ, ਖੋਲ੍ਹ ਦਿਓ ਵਲ ਸਾਰੇ ।
ਐ ਮਹਬੂਬ ਕਰੀਂ ਝਬ ਫੇਰਾ, ਘਰ ਵਿੱਚ ਕਰਨ ਇਸ਼ਾਰੇ ।
ਸੁਣ ਯੂਸੁਫ਼ ਕਰ ਨੀਵੀਆਂ ਅੱਖੀਂ, ਓਵੇਂ ਉੱਠ ਖਲੋਇਆ ।
ਜਾਂ ਬਾਹਿਰ ਚਾ ਕਦਮ ਉਠਾਇਆ, ਸਿਹਨ ਮੁਨੱਵਰ ਹੋਇਆ ।
ਜ਼ਨਾਂ ਮਿਸਰ ਦੀਆਂ ਨਜ਼ਰੀ ਆਇਆ, ਜਲਵਾ ਯੂਸੁਫ਼ ਸੰਦਾ ।
ਮਜਲਿਸ ਦੇ ਵਿਚ ਪਇਆ ਪੁਕਾਰਾ, ਇਹ ਕਨਆਨੀ ਬੰਦਾ ।
ਬਿਜਲੀਆਂ ਝੜ ਅੱਖੀਂ ਪਈਆਂ, ਇਹ ਦਹਸ਼ਤ ਵਿਚ ਆਈਆਂ ।
ਵੇਖ ਗਈਆਂ ਵਿਚ ਗ਼ਸ਼ ਦੇ ਗ਼ੋਤੇ, ਬੇਖ਼ੁਦ[3] ਹੋਸ਼ ਲੁਟਾਈਆਂ ।
ਬੇਖ਼ੁਦੀਆਂ ਵਿਚ ਕਰਨ ਪੁਕਾਰੇ, ਜਾਨ ਜਿਨ੍ਹਾਂ ਕੁਝ ਬਾਕ਼ੀ ।
ਕ਼ਸਮ ਅਸਾਂ ਇਹ ਖ਼ਾਕ਼ੀ ਨਾਹੀਂ, ਮਲਕ[4] ਕਰਮ ਅਫ਼ਲਾਕੀ[5] ।
ਪਾਕ ਅੱਲ੍ਹਾ ਜਿਸ ਇਹ ਉਪਾਇਆ, ਜਿਸਨੂੰ ਨੁਕ਼ਸੋਂ ਪਾਕੀ ।
ਮਿਸਰੀ ਜ਼ਨਾਂ ਡਿੱਠਾ ਜਦ ਯੂਸੁਫ਼, ਅਕ਼ਲ ਧਰੀ ਵਿਚ ਤਾਕ਼ੀ[6] ।
ਹੈਜ਼[7] ਚਲੇ ਵਹ ਨਹਰ ਬਦਨ ਥੀਂ, ਰੱਤੋ ਰੱਤ ਦਿਸ ਆਈ ।
ਹੋਸ਼ ਉਡਾਈ ਅਕ਼ਲ ਗਵਾਈ, ਤੇ ਇਨ੍ਹਾਂ ਸੁਰਤ ਨ ਕਾਈ ।
ਵਿਚ ਹੈਰਾਨੀ ਤੇ ਬੇਹੋਸ਼ੀ, ਯਾਦ ਤੁਰੰਜਾਂ ਆਈਆਂ ।
ਉਂਗਲੀਆਂ ਤੇ ਤਲੀਆਂ ਅੰਦਰ, ਛੁਰੀਆਂ ਚਾ ਵਗਾਈਆਂ ।
ਹੱਥੋਂ ਫ਼ਰਕ਼ ਤੁਰੰਜ ਨ ਜਾਪੇ, ਦਰਦ ਨ ਮਾਲਮ ਕਾਈ ।
ਵੱਢ ਹੱਥਾਂ ਉਹ ਟੁੰਡੀਆਂ ਹੋਈਆਂ, ਤੇ ਅਜੇ ਹੋਸ਼ ਨ ਆਈ ।

---

1. ਸੂਰਤ, ਜਲਵਾ 2. ਤੱਕੜੀ 3. ਮਸਤ, ਬੇ-ਹੋਸ਼ 4. ਫਰਿਸ਼ਤਾ 5. ਅਸਮਾਨ ਦਾ 6. ਛਿੱਕੇ ਤੇ 7. ਮਾਹਵਾਰੀ ।

ਖ਼ੂਨੋਂ ਹੈਜ਼ ਰਖੇ ਰਬ ਪਰਦੇ, ਹੱਥਾਂ ਖ਼ੂਨ ਦਿਸ ਆਇਆ।
ਹੈਜ਼ੋਂ ਖ਼ੂਨ ਏਹੀ ਰਾਹ ਹੱਥੋਂ, ਗ਼ੈਰਾਂ[1] ਫ਼ਰਕ ਨ ਪਾਇਆ।
ਕਰੇ ਜ਼ੁਲੈਖਾ ਗੁੰਮ ਗਈਆਂ ਦੇ, ਸਿਰ ਤੇ ਖੜੀ ਪੁਕਾਰਾ।
ਜਿਸਦੇ ਤੁਸਾਂ ਉਲਾਂਭੇ ਨੇ ਸਿਰ, ਇਹ ਉਹਾ ਚਮਕਾਰਾ।
ਦੇਖ ਲਵੋ ਹੈਰਾਨੀ ਛੱਡੋ, ਕਰੋ ਨਿਗਾਹ ਇਕ ਵਾਰੀ।
ਇਹ ਕਨਆਨੀ [2]ਅਬਦ-ਹਕ੍ਰਾਨੀ[2], ਜਿਸਦੀ ਦੀਦ ਕਟਾਰੀ।
ਦਿਓ ਜਵਾਬ ਗਈਓ ਹੋ ਫ਼ਾਨੀ, ਦੇਖ ਲਇਆ ਯਾ ਨਾਹੀਂ।
[3]ਮਾਈ ਜਾਈ[3] ਕੌਣ ਏਹਾਈ, ਅੱਜ ਵਿਚ ਕੌਮ ਤੁਸਾਹੀਂ।
ਕੌਣ ਵਡੇਰੀ ਸਬਰਾਂ ਵਾਲੀ, ਬੋਲੇ ਸੁਖ਼ਨ ਅਲਾਵੇ।
ਯਾਰ ਮੇਰਾ ਇਹ ਹਾਜ਼ਿਰ ਵੇਖੋ, ਕਿਵੇਂ ਨਜ਼ਰ ਜਲ ਜਾਵੇ।
ਇਹ ਮਹਬੂਬ ਮੇਰੇ ਦੀਆਂ ਚਮਕਾਂ, ਝਲ ਲਇਆਂ ਕਿਸ ਬੋਲੋ।
ਕਹੋ ਕਿਆਈ ਬਰਦਾ ਮੇਰਾ, ਅਕ੍ਲੋਂ ਪੈਰ ਨ ਡੋਲੋ।
ਸਬਰ ਬੜੇ ਤੁਸਾਂ ਵੇਖਾਂ ਕਿਉਂ ਕਰ, ਬੋਲਦੀਓ ਕਿਉਂ ਨਾਹੀਂ।
ਤੜਫ ਮੋਈਆਂ ਯਾ ਬੇਖ਼ੁਦ ਹੋਈਆਂ, ਯਾ ਜਲੀਆਂ ਵਿਚ ਭਾਹੀਂ[4]।
ਕੌਣ ਤੁਸਾਂ ਵਿਚ ਬੜੀ ਦਿਲਾਵਰ, ਸਬਰ ਸਮ੍ਹਾਲਣ ਵਾਲੀ।
ਸੀਸ ਉਠਾਵੇ ਸਬਰ ਦਿਖਾਵੇ, ਰੱਖੇ ਸੁਰਤ ਸਮ੍ਹਾਲੀ।
ਉੱਠ ਬੈਠੋ ਨੀ ਤਾਅਨੇ ਕਰਦੀਓ, ਬਹ ਬਹ ਕਰੋ ਨਿਤਾਰਾ।
ਸਬਰ ਨਿਤਾਣਾ ਕਿਉਂ ਨੱਸ ਵਗਿਆ, ਦੇਖ ਇੱਕੋ ਚਮਕਾਰਾ।
ਮੋੜੀਓ ਨੀ ਉਠ ਨੱਸਿਆ ਜਾਂਦਾ, ਸਬਰ ਦਿਲਾਂ ਦਾ ਸਾਰਾ।
ਸ਼ਰਮਾਂ ਜਾਂਦੀਆਂ ਨੂੰ ਉਠ ਘੇਰੋ, ਵੇਖੋ ਖੋਲ ਨਜ਼ਾਰਾ।
ਅਕਲਾਂ ਵਾਲੀਓ [5]ਸਾਹਿਬ ਸ਼ਰਮੋਂ[5], ਸ਼ਰਮ ਕਰੋ ਕੁਝ ਅਕ੍ਲਾਂ।
ਕਿਉਂ ਕਰ ਵਸਦੀਆਂ ਵਿਚ ਦਿਲਾਂ ਦੇ, ਮਹਬੂਬਾਂ ਦੀਆਂ ਸ਼ਕ੍ਲਾਂ।
ਦੇਖੋ ਅਕ੍ਲ ਪੰਖੇਰੂ ਹੋ ਕੇ, ਸਬਰ ਸ਼ਰਮ ਲੈ ਚੱਲੀ।
ਪਕੜੋ ਨੀ ਉਠ ਜਾਲੀਆਂ ਤਾਣੋ, ਮੈਂ ਰੋ ਮਰਾਂ ਇਕੱਲੀ।
ਰਹਣ ਦਿਓ ਤੁਸੀਂ ਦਿਲਬਰ ਦੇ ਦਰ, ਮੈਨੂੰ ਮਰਦੀ ਭਰਦੀ।
ਤੁਸੀਂ ਪਰਾਈਆਂ ਨਵੀਆਂ ਆਈਆਂ, ਤੇ ਮੈਂ ਬਰਦੀ[6] ਘਰ ਦੀ।
ਦੇਖੋ ਨੀ ਮੈਂ ਦਰਦ ਲਤਾੜੀ, ਦਰਦ ਅਜੇ ਸਿਰ ਧਰਦੀ।
ਤੇ ਅੱਜ ਜ਼ਿਬ੍ਹਾ ਬੰਦੀ ਨੂੰ ਕਰਦੀ, ਦਿਲਬਰ ਦੀ ਬੇਦਰਦੀ।
ਥਾਉਂ ਮੇਰੇ ਪੈ ਜ਼ਿਬ੍ਹਾ[7] ਨ ਹੋਈਓ, ਤਾਕਤ ਤੁਸਾਂ ਨ ਜਰਦੀ।
ਕੌਣ ਕੋਈ ਅਜ ਖੋਲ ਦਿਖਾਵੇ, ਰਣ ਵਿਚ ਤਾਬ[8] ਨਜ਼ਰ ਦੀ।

---

1. ਦੂਜਿਆਂ ਨੇ 2. ਸੱਚੇ ਰੱਬ ਦਾ ਗ਼ੁਲਾਮ 3. ਮਾਂ ਦੀ ਜੰਮੀ ਹੋਈ 4. ਅੱਗ 5. ਸ਼ਰਮਾਂ ਵਾਲੀਓ 6. ਕਨੀਜ਼, ਲੌਂਡੀ 7. ਘਾਇਲ 8. ਤਾਕਤ।

ਦੇਖੋ ਸੋਹਣੇ ਦਾ ਚਮਕਾਰਾ, [1]ਤੇਗ਼ ਕ਼ਜ਼ਾ ਕ਼ਦਰ[1] ਦੀ ।
ਉੱਚੀ ਸ਼ਰਮ ਜਿਦ੍ਹੇ ਵਿਚ ਕ਼ਦਮਾਂ, ਡਿਗ ਡਿਗ ਕੇ ਰੋ ਮਰਦੀ ।
ਸੋਹਣੀ ਵਾਂਗ ਦੇਖਣ ਵਾਲੀ, ਖ਼ੂਨ ਨਦੀ ਵਿਚ ਤਰਦੀ ।
ਸਬਰ ਕ਼ਰਾਰੋਂ ਨੱਸੀ ਜਾਂਦੀ, ਸ਼ਰਮ ਹਯਾਓਂ ਡਰਦੀ ।
ਇਸ ਸੂਰਤ ਵਿਚ ਮਾਅਨੇ[2] ਚਮਕਣ, ਤੋੜਨ ਹੱਦ ਸੁਵਰ[3] ਦੀ ।
ਜ਼ੁਲਫ਼ਾਂ ਦੇ ਵਿਚ ਕੁੰਡਲਾਂ ਫਸਦੀ, ਮੱਛਲੀ ਡੂੰਘੇ ਸਰ[4] ਦੀ ।
ਵੇਖਣਹਾਰ ਫ਼ਿਦਾ[5] ਹੋ ਮਰਦੇ, ਤੱਕ ਸੂਰਤ ਦਿਲਬਰ ਦੀ ।
ਲਬ ਦੀ ਲਾਲੀ ਵੇਚ ਨਿਗਾਹੋਂ, ਮੁਲ ਲਵੇ ਰੁਖ਼ ਜ਼ਰਦੀ ।
ਮੈਨੂੰ ਤਾਅਨ[6] ਚਲਾਵਣ ਵਾਲੀਓ, ਵੇਲਾ ਹੈ ਉਠ ਦੇਖੋ ।
ਇਹ ਦੀਦਾਰ ਸੱਜਣ ਦਾ ਰਣ ਵਿਚ, ਸੇਲਾ ਹੈ ਉੱਠ ਦੇਖੋ ।
ਇਹ ਉਹੋ ਮੈਂ ਜਿਸਦੇ ਦਰਦੋਂ, ਦਾਮਨ ਲੀਰਾਂ ਕੀਤੇ ।
ਮਹਵੀਯਤ[7] ਦੇ ਬਹਰ ਅਮੀਕ਼ੋਂ[8], ਜ਼ਹਰ ਪਿਆਲੇ ਪੀਤੇ ।
ਗੁੰਮ ਗਈਓ ਉਠ ਦੇਖੋ ਸਾਇਤ, ਕਿਉਂ ਪਈਓ ਹੈਰਾਨੀ ।
ਖ਼ਬਰ ਲਇਓ ਝੱਬ ਜੇ ਵਿਚ ਜਾਨਾਂ, ਹੱਥ ਗਏ ਕੁਰਬਾਨੀ ।
ਕਰੋ ਨਿਗਾਹ ਅਜੇ ਹੈ ਹਾਜ਼ਿਰ, ਮੇਰਾ ਦਿਲਬਰ ਜਾਨੀ ।
ਵੇਖ ਲਇਓ ਹੈ ਕਿਸਦੇ ਇਸ਼ਕੋਂ, ਸਿਰ ਮੇਰੇ ਬਦਨਾਮੀ ।
ਉਮਰ ਗੁਜ਼ਾਰੀ ਰੋ ਰੋ ਸਾਰੀ ਵਿੱਚ ਫ਼ਿਰਾਕ਼ ਮੁਦਾਮੀ ।
ਮੇਰੇ ਵਕਤ ਵਿਹਾਂਦੇ ਜਾਂਦੇ, ਜਿਸਦੀ ਵਿਚ ਗ਼ੁਲਾਮੀ ।
ਸਿਰ ਚਾ ਕਹੇ ਤੁਸਾਂ ਥੀਂ ਕੋਈ, ਮੈਂ ਕਿਆ ਜ਼ੁਲਮ ਕਮਾਇਆ ।
ਮੇਰਾ ਯਾਰ ਜਿਦ੍ਹੀ ਮੈਂ ਬੰਦੀ, ਕਿਆ ਕਹ ਨਜ਼ਰੀਂ ਆਇਆ ।
ਹੈ ਸ਼ਹਨਸ਼ਾਹ ਯਾ ਹੈ ਬੰਦਾ, ਬੋਲੋ ਸੱਚ ਨਤਾਰੋ ।
ਜੇ ਮੈਂ ਬਰਦੇ ਨੂੰ ਸਿਰ ਧਰਿਆ, ਤੁਸੀਂ ਤੇ ਸਿਰੋਂ ਉਤਾਰੋ ।
ਜੇ ਮਾਅਜ਼ੂਰ[9] ਤਸੀਂ ਉਸ ਅਮਰੋਂ[10], ਤਾਂ ਵਿੱਚ ਦਿਲਾਂ ਵੀਚਾਰੋ ।
ਮੈਂ ਮਾਅਜ਼ੂਰ ਨਹੀਂ ਕਿਉਂ ਏਥੇ, ਹਮਦਰਦੋ ਬੀਮਾਰੋ ।
ਅਮਲਾਂ ਦੇ ਤੋਸੀਂ ਬਦਲੇ ਪਾਏ, ਯਾ ਕੁਝ ਰਹ ਗਇਆ ਬਾਕ਼ੀ ।
ਕਿੱਧਰ ਗਈ ਤੁਸਾਡੇ ਦਿਲ ਥੀਂ, ਬੇਬਾਕੀ[11], ਚਾਲਾਕੀ ।
ਉਠੋ ਨੀ ਕੁਝ ਹੋਸ਼ ਸਮ੍ਹਾਲੋ, ਬੋਲੋ ਸੁਖ਼ਨ ਜ਼ਬਾਨੋਂ ।
ਅੱਗ ਬੁਝਾਏ ਦਿਲੋਂ ਜ਼ੁਲੈਖ਼ਾ, ਛੱਡੇ ਤੀਰ ਕਮਾਨੋ ।
ਬਾਝ ਹਵਾਸ ਪਈਆਂ ਉਹ ਸੱਭੇ, ਬੇਖ਼ੁਦ ਜਾਨ ਜਹਾਨੋਂ ।
ਤੇ ਉਹ ਕਾਈ ਖ਼ਬਰ ਨ ਰੱਖਣ, ਦੁਨੀਆ ਦੀਨ ਈਮਾਨੋਂ ।

---

1. ਕਿਸਮਤ ਦੀ ਤਲਵਾਰ 2. ਅਸਲੀਅਤ 3. ਸੂਰਤ ਦਾ ਬਹੁਵਚਨ ਹੈ; ਸ਼ਕਲਾਂ 4. ਤਾਲਾਬ 5. ਕੁਰਬਾਨ 6. ਤਾਅਨੇ, ਮਿਹਨੇ 7. ਬੇਖ਼ੁਦੀ, ਆਪਣੇ ਆਪ ਨੂੰ ਭੁਲਾ ਦੇਣਾ 8. ਡੂਘਾ 9. ਖਿਮਾ ਦੀਆਂ ਜਾਚਕ 10. ਹੁਕਮੋਂ, ਗਲੋਂ 11. ਸ਼ੋਖ਼, ਨਿਡਰਤਾ ।

## ਹੁਸਨ ਦੀ ਕੁੜਕੁਟ

ਦੇ ਚਮਕਾਰਾ ਅੰਦਰ ਵੜਿਆ, ਯੂਸੁਫ਼ ਪਾਕ ਪਿਆਰਾ ।
ਬਾਜ਼ਿਆਂ[1] ਹੋਸ਼ ਪਈ ਮੁੜ ਓੜਕ, ਦਾਗ਼ ਰਹਿਆ ਦਿਲ ਭਾਰਾ ।
ਚਾਰ ਸੌ ਮਰ ਗਈਆਂ ਜਾਨੋਂ, ਖ਼ਾਕੋਂ[2] ਉੱਠ ਨ ਸੱਕੀਆਂ ।
ਜਾਨ ਗਈ ਕੁਰਬਾਨ ਉਨ੍ਹਾਂ ਦੀ, ਇਹ ਇਸ਼ਕੇ ਵਿਚ ਪੱਕੀਆਂ ।
ਦੀਵਾਨੀ ਜ਼ਨ ਹੋਈ ਤਿੰਨ ਸੌ, ਜਾਮੇ[3] ਕੀਤੇ ਲੀਰਾਂ ।
ਘਰ ਦੀ ਖ਼ਬਰ ਨ ਯਾਦ ਪਈਆ ਨੇ, ਫਿਰਦੀਆਂ ਹਾਲ ਫ਼ਕੀਰਾਂ ।
ਕੁਝ ਜੰਗਲ ਵਿਚ ਵਾਸਾ ਕਰਕੇ, ਉਮਰ ਗਈਆਂ ਕਰ ਪੂਰੀ ।
ਕੁਝ ਗਲੀਆਂ ਵਿਚ ਭੌਂਦੀਆਂ ਫਿਰਦੀਆਂ, ਟੁੱਟੀ ਸਬਰ ਸਬੂਰੀ ।
ਤੇ ਕੁਝ ਹੋਸ਼ ਅੰਦਰ ਮੁੜ ਆਈਆਂ, ਵਾਂਗ ਜ਼ੁਲੈਖ਼ਾ ਰਹੀਆਂ ।
ਜਾਨ ਗਈ ਤਨ ਜਾਂ ਲਗ ਉਹਨਾਂ, ਇਸ਼ਕੋਂ ਜ਼ਰਬਾਂ ਸਹੀਆਂ ।
ਯੂਸੁਫ਼ ਦੇ ਵਿਚ ਇਸ਼ਕ ਮੁਦਾਮੀ, ਰਹੀਆਂ ਕਰਦੀਆਂ ਜ਼ਾਰੀ ।
ਕਹਣ ਜ਼ੁਲੈਖ਼ਾ ਨੂੰ ਤੂੰ ਸਾਥੀ, ਗ਼ਾਲਿਬ ਹੈਂ ਸੌ ਵਾਰੀ ।
ਉਂਗਲੀਆਂ ਅਸਾਂ ਹੱਥ ਨ ਬਾਕੀ, ਸੁਣ ਦਾਨਿਸ਼[4] ਹੁਸ਼ਿਆਰੀ ।
ਤੇ ਤੂੰ ਸਾਬਿਤ ਹੁਣ ਤੱਕ ਜੀਵੇਂ, ਐਡਕ ਉਮਰ ਗੁਜ਼ਾਰੀ ।
ਕਹੇ ਜ਼ੁਲੈਖ਼ਾ ਮੈਂ ਵਿਚ ਉਮਰੇ, ਹੱਥੀਂ ਕਰਦ ਨਾ ਚਾਈ ।
ਇਕ ਵਾਰੀ ਇਹ ਹਾਲਤ ਗੁਜ਼ਰੀ, ਯੂਸਫ਼ ਰੋਕ ਹਟਾਈ ।
ਵਰਜ ਨ ਲੈਂਦਾ ਜੇ ਉਸ ਵੇਲੇ, ਯੂਸੁਫ਼ ਮੇਰੇ ਤਾਈਂ ।
ਮਾਰ ਗਲੇ ਮਰ ਜਾਂਦੀ ਓਵੇਂ, ਹਸਰਤ ਵਿੱਚ ਅਜ਼ਾਈਂ ।
ਆਹਾ ਹਸਰਤ ਯੂਸੁਫ਼ ਤਾਈਂ, ਜੇ ਕੋ ਨਜ਼ਰ ਕਰੇਂਦਾ ।
ਜੇ ਹਥਿਆਰ ਹੁੰਦਾ ਹੱਥ ਉਸਦੇ, ਬੇਖ਼ੁਦ ਮਾਰ ਮਰੇਂਦਾਂ ।
ਤਾਹੀਂ ਯੂਸੁਫ਼ ਬੁਰਕੇ ਅੰਦਰ, ਰਖਦਾ ਚਿਹਰ[5] ਮੁਬਾਰਿਕ ।
[6]ਨਾ-ਅਹਲਾਂ[6] ਦੀ ਸੁਹਬਤ[7] ਕੋਲੋਂ, ਰਹੇ ਹਮੇਸ਼ਾ ਤਾਰਿਕ[8] ।
ਕਹੇ ਜ਼ੁਲੈਖ਼ਾਂ ਪਾਸ ਜ਼ਨਾਂ ਦੇ, ਮੈਂ ਕਰ ਥੱਕੀ ਜ਼ਾਰੀ ।
ਮਗਰ ਰਹੀ ਮੈਂ ਮਕ਼ਸਦ ਮੰਗਦੀ, ਦੁੱਖੀਂ ਉਮਰ ਗੁਜ਼ਾਰੀ ।
ਵਲ ਵਲ ਥੱਕੀ ਮੈਂ ਦਿਲ ਉਸਦਾ, ਪਰ ਇਹ ਹੱਥ ਨ ਆਇਆ ।
ਜੇ ਹੁਣ ਮੇਰਾ ਕਹਿਆ ਨ ਮੰਨੇ, ਚਾਹਾਂ ਕੈਦ ਕਰਾਇਆ ।
ਖ਼ਿਦਮਤ ਥੀਂ ਇਹ ਉੱਚਾ ਹੋਇਆ, ਨੀਵਾਂ ਕਰ ਦਿਖਲਾਵਾਂ ।
ਦੇਵੇ ਵਸਲ ਰਹੇ ਯਾ ਕੈਦੀ, ਖਪ ਦੁਖੀਂ ਮਰ ਜਾਵਾਂ ।

---

1. ਕਈਆਂ (ਨੂੰ) 2. ਮਿਟੀ, ਧਰਤੀ 3. ਕਪੜੇ 4. ਅਕਲ 5. ਚਿਹਰਾ 6. ਅਣ-ਅਧਿਕਾਰੀ ਲੋਕ 7. ਸੰਗਤ 8. ਤਰਕ ਕਰਨ ਵਾਲਾ, ਦੂਰ ।

ਜਿਨ੍ਹਾਂ ਜ਼ਨਾਂ ਨੇ ਨਾਲ ਜ਼ਬਾਨੇ, ਤਾਅਨੇ ਬੋਲੀਆਂ ਲਾਈਆਂ ।
ਓਨ੍ਹੀ ਜ਼ਬਾਨੀ ਉਸਦੀਆਂ ਬਹ ਬਹ, ਪਾਸ ਕਰਨ ਵਡਿਆਈਆਂ ।
ਕਹਣ ਸੱਭੇ ਤੈਂ ਸਖ਼ਤੀ ਝੱਲੀ, ਮੁਸ਼ਕਿਲ ਉਮਰ ਗੁਜ਼ਾਰੀ ।
ਤਰਸ ਨ ਕਰੇ ਕਦਾਈਂ ਤੈਂ ਪੁਰ, ਇਹ ਬੇਰਹਮੀ ਭਾਰੀ ।
ਕਰਨ ਗੱਲਾਂ ਇਹ ਨਾਲ ਜ਼ੁਲੈਖ਼ਾ, ਪਰ ਖ਼ੁਦ ਇਸ਼ਕ ਲੁਟਾਈਆਂ ।
ਆਵਣ ਜਾਵਣ ਫੇਰੀਆਂ ਪਾਵਣ, ਫਿਰਦੀਆਂ ਪੱਛੋਤਾਈਆਂ ।
ਕਰਨ ਸੁਹੱਬਤ ਨਾਲ ਜ਼ੁਲੈਖ਼ਾਂ, ਪਰ ਯੂਸੁਫ਼ ਵਲ ਆਵਣ ।
ਸ਼ਹਰ ਮਿਸਰ ਵਿਚ ਵਾਰਾਂ ਪਈਆਂ, ਘਰ ਉਜੜੇ ਸਰਦਾਰਾਂ ।
ਅੱਗੇ ਇਕ ਜ਼ੁਲੈਖ਼ਾ ਆਸ਼ਿਕ, ਹੁਣ ਦੋ ਤਿੰਨ ਹਜ਼ਾਰਾਂ ।
ਅੱਗੇ ਇਕ ਪੜਵਾਲ ਤੁੜਾਏ, ਹੁਣ ਡਾਰਾਂ ਦੀਆਂ ਡਾਰਾਂ ।
ਅੱਗੇ ਇਕ ਕਰ ਗਿਰਯਾਜ਼ਾਰੀ, ਹੁਣ ਵਿਚ ਮਿਸਰ ਪੁਕਾਰਾਂ ।
ਅੱਗੇ ਇਕ ਜਲੇ ਵਿਚ ਗ਼ਮ ਦੇ, ਹੁਣ ਲੱਗੀ ਅੱਗ ਝੱਲੀਂ[1] ।
ਅੱਗੇ ਇਕ ਵੈਰਾਨੀ ਲੋਕਾਂ, ਹੁਣ ਸੌ ਸ਼ੋਰ ਮਹੱਲੀਂ ।
ਅੱਗੇ ਇਕ ਘਰ ਬੇਆਰਾਮੀ, ਸ਼ਹਰ ਰੰਡਾ ਹੁਣ ਸਾਰਾ ।
ਯੂਸੁਫ਼ ਲੁਟ ਲਇਆ ਘਰ ਕਈਆਂ, ਹਰ ਜਾ ਪਵੇ ਪੁਕਾਰਾ ।
ਇਕਨਾਂ ਘਰ ਵੈਰਾਨ ਸਮੂਲੋਂ[2], ਜਿੰਦਾਂ ਗਈਆਂ ਹੋ ਫ਼ਾਨੀ ।
ਇਕਨਾਂ ਦੇ ਦਿਲ ਹਸਰਤ ਧਾਣੀ, ਜਿਨ੍ਹਾਂ ਜ਼ਨਾਂ ਬੀਆਬਾਨੀ[3] ।
ਇਕਨਾਂ ਨੰਗ-ਨਾਮੂਸ ਨ ਬਾਕੀ, ਜਿਨ੍ਹਾਂ ਜ਼ਨਾਂ ਬਾਜ਼ਾਰੀਂ ।
ਸਬਰ ਤਰੁੱਟੀਆਂ ਅਕ਼ਲ ਵਿਗੁੱਤੀਆਂ, ਗ਼ਰਕ਼ ਗਈਆਂ ਵਿਚ ਜ਼ਾਰੀਂ[4] ।
ਇੱਕਨਾਂ ਦਿੱਸਣ ਘੜੀ ਪਲ ਸਾਇਤ, ਪਰ ਇਤਬਾਰ ਨ ਕਾਈ ।
ਹੁਣ ਗਈਆਂ ਯਾ ਘੜੀ ਪਲਕ ਨੂੰ, ਜਾਣੇ ਦੇਖ ਲੁਕਾਈ ।
ਉਜੜਿਆ ਹੁਣ ਮਿਸਰ ਦਿਸ ਆਵੇ, ਵਸਦੀ ਕੋਈ ਕੋਈ ।
ਮਗ਼ਰਬਜ਼ਾਦੀ ਕ਼ਹਰ ਗੁਜ਼ਾਰੀ, ਘਰ ਘਰ ਸ਼ੁਹਰਤ[5] ਹੋਈ ।
ਚੰਗੇ ਬਦਲੇ ਲਏ ਜ਼ੁਲੈਖ਼ਾ, ਵਸਦੀਆਂ ਪੁੱਟ ਗਵਾਈਆਂ ।
ਸ਼ਹਰ ਉਜਾੜ ਵਿਖਾਇਆ ਪਲ ਵਿਚ, ਮਿਲੀਆਂ ਦੇਸ ਦੋਹਾਈਆਂ ।
ਘਰ ਆਬਾਦ ਜ਼ੁਲੈਖ਼ਾ ਵਾਲਾ, ਜਿੱਥੇ ਸਭ ਸਮਾਈਆਂ ।
ਯਾ ਆਬਾਦ ਉਹਨਾਂ ਦੇ ਖ਼ਾਨੇ, ਜੋ ਨ ਸੱਦ ਬੁਲਾਈਆਂ ।
ਤੇ ਜੋ ਵਿਚ ਜ਼ਿਆਫ਼ਤ ਆਈਆਂ, ਤਿਨ੍ਹਾਂ ਸਜ਼ਾਈਆਂ ਪਾਈਆਂ ।
ਉਸਨੂੰ ਹਸਦਿਆਂ ਘਰ ਵਿਚ ਵਸਦਿਆਂ, ਫੇਰ ਨ ਨਜ਼ਰੀਂ ਆਈਆਂ ।

---

1. ਜੰਗਲ 2. ਜੜ੍ਹੋਂ ਹੀ 3. ਉਜਾੜਾਂ 4. ਰੋਣਾ 5. ਪ੍ਰਸਿੱਧੀ ।

ਪਾਸ ਜ਼ੁਲੈਖ਼ਾ ਆਵਣ ਜਾਵਣ, ਕਰਨ ਖ਼ੁਸ਼ਾਮਦ[1] ਭਾਰੀ।
ਜ਼ਾਹਿਰ ਉਸਦੀ ਵਿਚ ਗ਼ਮਖ਼੍ਵਾਰੀ[2], ਦਿਲ ਵਿਚ ਰਮਜ਼ ਨਿਆਰੀ।
ਰਲ ਮਿਲ ਕਹਣ ਜ਼ੁਲੈਖ਼ਾ ਤਾਈਂ, ਯੂਸੁਫ਼ ਨੂੰ ਸਮਝਾਈਏ।
ਜਿਉਂ ਕਿਉਂ ਤੇਰੀ ਆਸ ਪੁਚਾਈਏ, ਕਰਕੇ ਨਰਮ ਮਿਲਾਈਏ।
ਕਰੇ ਇਜਾਜ਼ਤ ਉਨ੍ਹਾਂ ਜ਼ੁਲੈਖ਼ਾ, ਕਹੋ ਕਿਵੇਂ ਜੋ ਮੰਨੇ।
ਮੈਂ ਰੁੜ੍ਹਦੀ ਵਿਚ ਬਹਰ[3] ਜੁਦਾਈ, ਪਕੜ ਲਗਾਵੇ ਬੰਨੇ।
ਯੂਸੁਫ਼ ਪਾਸ ਗਈਆਂ ਕਰ ਆਦਤ, ਝੁੱਲ ਗਈਆਂ ਦੀਦਾਰੋਂ।
ਤੇ ਯੂਸੁਫ਼ ਬੇਜ਼ਾਰ[4] ਉਹਨਾਂ ਥੀਂ, ਰੰਜ ਉਹਨਾਂ ਦੀ ਕਾਰੋਂ।
ਇਹ ਆਖਣ ਯਾ ਹਜ਼ਰਤ ਯੂਸੁਫ਼, ਅਸੀਂ ਸਵਾਲੀ ਆਈਆਂ।
ਬਾਂਦੀਆਂ ਹਾਂ ਸਭ ਖ਼ਿਦਮਤਗਾਰਾਂ, ਅਸ਼ਰਾਫ਼ਾਂ[5] ਦੀਆਂ ਜਾਈਆਂ।
ਅਸੀਂ ਸਿਫ਼ਾਰਿਸ਼ ਕਰਨੇ ਆਈਆਂ, ਮੋੜ ਨ ਧੱਕੇਂ ਪਿਛਾਹਾਂ।
ਵਿਚ ਫ਼ਿਰਾਕ ਜ਼ੁਲੈਖ਼ਾ ਮਰਦੀ, ਆਈ ਨਜ਼ਰ ਅਸਾਹਾਂ।
ਸਰਕਸ਼ੀਆਂ[6] ਲੰਘ ਹੱਦੋਂ ਗਈਆਂ, ਨੀਵੀਆਂ ਕਰੋ ਨਿਗਾਹਾਂ।
ਸ਼ੋਅਲੇ ਝੜਨ ਦਮਾਂ ਥੀਂ ਉਸਦੇ, ਦੋਜ਼ਖ਼ ਭਖਦੀਆਂ ਆਹਾਂ।
ਤੂੰ ਯੂਸੁਫ਼ ਕਿਉਂ ਦਿਲੋਂ ਵਿਸਾਰੀ, ਰਾਹ ਘੱਤੋ ਗੁਮਰਾਹਾਂ।
ਤਾਰ ਗਦਾਇਆਂ[7] ਨਾਲ ਨਿਗਾਹਾਂ, ਦੂਰ ਨਹੀਂ ਏਹ ਸ਼ਾਹਾਂ।
ਹੋ ਨੀਵਾਂ ਝੁਕ ਵੇਖ ਕਦਾਹੀਂ, ਤੇ ਕਰ ਨੈਣ ਉਤਾਹਾਂ।
ਲਿਫ ਥੋੜਾ ਹੱਥ ਪਹੁੰਚਣ ਤਾਈਂ, ਨ ਚੜ੍ਹ ਜਾਹ ਉਪਰਾਹਾਂ।
ਘੁੰਮਣ ਘੇਰ ਫ਼ਸੀ ਅਜ ਉਸਦੀ, ਕਿਸ਼ਤੀ ਬਾਝ ਮਲਾਹਾਂ।
ਮੰਨ ਸਵਾਲ ਤੇਰੀ ਓਹ ਬਾਂਦੀ, ਸਾਡੀਆਂ ਨੇਕ ਸਲਾਹਾਂ।
ਉਹ ਅਹਸਾਨ ਭੁਲਾਵੇ ਨਾਹੀਂ, ਘੱਤ ਮਿਲੇ ਗਲ ਬਾਹਾਂ।
ਕ਼ਦਾਂ ਕੁ ਨਜ਼ਰ ਕਰਮ ਕਰ ਦੇਖੇਂ, ਖੜੀ ਤੱਕੇ ਵਿਚ ਰਾਹਾਂ।
ਮਰਦੀ ਦੇਖ ਤਪੇ ਦਿਲ ਸਾਡੇ, ਤੇ ਅਸੀਂ ਬੁਰਾ ਨ ਚਾਹਾਂ।
ਇਸ਼ਕ ਤੇਰੇ ਉਹ ਲੁੱਟੀ ਯੂਸੁਫ਼ ਚੜ੍ਹੀਆਂ ਹਿਜਰ ਸਿਪਾਹਾਂ।
ਇਸ਼ਕ ਤੇਰੇ ਵਿੱਚ ਜਲੀ ਜ਼ੁਲੈਖ਼ਾ, ਸ਼ੌਕ ਬਲੰਦੀਆਂ[8] ਭਾਹਾਂ।
ਮਾਰ ਘੱਤੀ ਉਹ ਤੇਰਿਆਂ ਦਰਦਾਂ, ਬਿਰਹੋਂ ਦੇ ਜੰਗਾਹਾਂ[9]।
ਉਸਦੀ ਕਰਨ ਸਿਫ਼ਾਰਿਸ਼ ਆਈਆਂ, ਤੇਰੀ ਤਰਫ਼ ਤਦਾਹਾਂ।
ਤੇ ਅਸੀਂ ਆਪ ਵਸਲ ਦੀਆਂ ਖ਼੍ਵਾਹਾਂ, ਜੇ ਸੱਚ ਤਲਬ ਤੁਸਾਹਾਂ।
ਤੁਧ ਜ਼ੁਲੈਖ਼ਾ ਭਾਵੇ ਨਾਹੀਂ, ਤੇ ਅਸੀਂ ਹਾਜ਼ਿਰ ਸੱਭੇ।
ਖ਼ੁਸ਼ੀ ਕਰੋ ਨ ਡਰੋ ਪਿਆਰੇ, ਮੁੜ ਇਹ ਉਮਰ ਨ ਲੱਭੇ।

---

1. ਚਾਪਲੂਸੀ 2. ਦੁੱਖ ਵੰਡਾਣਾ 3. ਸਮੁੰਦਰ 4. ਛਿੱਥਾ ਪਿਆ ਹੋਇਆ 5. ਕੁਲੀਨ ਪੁਰਸ਼ 6. ਆਕੀ ਹੋਣਾ 7. ਫ਼ਕੀਰਾਂ 8. ਬਲਦੀਆਂ 9. ਯੁੱਧ-ਖੇਤਰ।

ਬਾਂਦੀਆਂ ਅਸੀਂ ਨ ਜਾਣ ਪਰਾਈਆਂ, ਕਰ ਖ਼ੁਸ਼ੀਆਂ ਸੁਖ ਪਾਵੇਂ।
ਆਪ ਤਰੋ ਕੁਝ ਸਾਨੂੰ ਤਾਰੋ, ਰੁੜ੍ਹੇ ਜ਼ੁਲੈਖ਼ਾ ਭਾਵੇਂ।
ਦਿੱਤੀ ਅਸਾਂ ਇਜਾਜ਼ਤ ਤੈਨੂੰ, ਜਿਉਂ ਚਾਹੇਂ ਕਰ ਯਾਰਾ।
ਮਰੇ ਜ਼ੁਲੈਖ਼ਾ ਜੀਵੇ ਭਾਵੇਂ, ਨ ਕਰ ਮੂਲ ਨਜ਼ਾਰਾ।
ਸਾਥੀਂ ਮੁੱਖ ਨ ਮੋੜ ਕਦਾਹੀਂ, ਭਾਵੇਂ ਕਹੇ ਜ਼ੁਲੈਖ਼ਾ।
ਆਪ ਹੱਸੋ ਕੁਝ ਅਸਾਂ ਹਸਾਓ, ਰੋਂਦੀ ਰਹੇ ਜ਼ੁਲੈਖ਼ਾ।
ਸਾਨੂੰ ਰੱਖ ਕਨੀਜ਼ਾਂ ਕਰਕੇ, ਤੇ ਦੁੱਖ ਸਹੇ ਜ਼ੁਲੈਖ਼ਾ।
ਜਾਂ ਤੂੰ ਨਾਲ ਅਸਾਂ ਮਿਲ ਬੈਠੇਂ, ਮਗਰੋਂ ਲਹੇ ਜ਼ੁਲੈਖ਼ਾ।
ਉਹ ਬੁੱਢੀ ਢਲ ਗਈ ਜਵਾਨੀ, ਤੇ ਹੁਣ ਨਜ਼ਰ ਨ ਪੂਰੀ।
ਸਭੇ ਅਸੀਂ [1]ਅਵਾਇਲ-ਉਮਰਾਂ[1], ਰੁਖ਼ ਬੇ ਐਬ ਕਸੂਰੀ।
ਸਰਕਸ਼ੀਆਂ ਵਿੱਚ ਵਧਿਆ ਜਾਂਦੋਂ, ਦਮ ਦਮ ਕਦਮ ਅਗਾਹਾਂ।
ਦੇਖ ਕਿਦ੍ਹੇ ਦੁੱਖ ਭਰੀਆਂ ਆਹਾਂ, ਜਾਨ-ਕੰਦਨ ਦਿਆਂ ਸਾਹਾਂ।
ਪਰ ਜੇ ਵੇਖ ਅਸਾਂ ਕੋ[2] ਵਿੱਛੜੇ, ਮੁੜ ਮਿਲਣੇ ਨੂੰ ਝੂਰੇ।
ਤੇ ਜਿਸ ਵਗਣ ਅਸਾਡੀਆਂ ਨਜ਼ਰਾਂ, ਦਿਲ ਘੱਤ ਜਾਣ ਤਨੂਰੇ।
ਇਹ ਨਿੱਤ ਕਰਦੀਆਂ ਰਹੀਆਂ ਏਵੇਂ, ਸੁਖ਼ਨ ਬੇਹੂਦਾ[3] ਸਾਰੇ।
ਸੁਣ ਯੂਸੁਫ਼ ਚੁੱਪ ਗ਼ਮ ਵਿੱਚ ਰਹਿੰਦਾ, ਕਦੇ ਨ ਨਜ਼ਰ ਉਲ੍ਹਾਰੇ।
ਤੰਗ ਹੋਇਆ ਦਿਲ ਯੂਸੁਫ਼ ਸੰਦਾ, ਵੇਖ ਇਨ੍ਹਾਂ ਦੀਆਂ ਗੱਲਾਂ।
ਇੱਕ ਥੀਂ ਹੋਰ ਹਜ਼ਾਰਾਂ ਹੋਈਆਂ, ਜ਼ਹਰ ਭਰਨ ਵਿੱਚ ਸੱਲਾਂ[4]।
ਯੂਸੁਫ਼ ਦੇ ਆ ਗਿਰਦੇ ਹੋਈਆਂ, ਇੱਕ ਦਿਨ ਇਹ ਮੁਰਦਾਰਾਂ।
ਜਲੀਆਂ ਬਲੀਆਂ ਆਸ ਤਰੁੱਟੀਆਂ, ਤਾਅਨੇ ਕਰਨ ਹਜ਼ਾਰਾਂ।
ਤੇ ਯੂਸੁਫ਼ ਸਿਰ ਨੀਵਾਂ ਬੈਠਾ, ਕਰੇ ਨ ਮੂਲ ਨਜ਼ਾਰਾ।
ਵਾਰੋ ਵਾਰ ਜ਼ਨਾਂ ਥੀਂ ਪੌਂਦਾ, ਰੰਗ ਬਰੰਗ ਪੁਕਾਰਾ।
ਇੱਕ ਕਹੇ ਇਸ ਤਾਈਂ ਹਰਗਿਜ਼, ਮਜ਼ਿਓਂ ਖ਼ਬਰ ਨ ਕਾਈ।
ਇਹ ਜ਼ਨਾਂ ਦੀ ਲੱਜ਼ਤ[5] ਇਸਨੇ, ਕਦੇ ਨ ਹੋਸੀ ਪਾਈ।
ਇਹ ਬੇ ਖ਼ਬਰ ਕਿਆ ਇਸ ਮਾਲਮ, ਮਜ਼ਾ ਨਸੀਬੇ ਨਾਹੀਂ।
ਹੋਵੇ ਜ਼ੌਕ ਅਸਾਂ ਵੱਲ ਵੇਖੇ, ਸਬਰ ਨ ਕਰੇ ਕਦਾਹੀਂ।
ਇੱਕ ਕਹੇ ਮੈਂ ਮਾਲਮ ਕੀਤਾ, ਇਹ ਫ਼ਰੇਬੀ ਭਾਰਾ।
ਕੰਨ ਧਰੇ ਸੁਣ ਗੱਲਾਂ ਫੁੱਲੇ, ਮਜ਼ਾ ਏਹੀ ਇਸ ਸਾਰਾ।
ਚਾਹੇ ਦਿਲੋਂ ਨ ਜਾਵਣ ਏਥੋਂ, ਤਾਂ ਇਹ ਬੋਲੇ ਨਾਹੀਂ।
ਇਸ ਨੂੰ ਜ਼ੌਕ ਜੋ ਹਰਦਮ ਮੈਥੀਂ, ਕਰ ਗੱਲਾਂ ਭਰ ਆਹੀਂ।

---

1. ਉਮਰ ਦੇ ਮੁੱਢ ਵਿਚ, ਨੱਢੀਆਂ 2. ਕੋਈ 3. ਅਣਬਣਦੀਆਂ ਗੱਲਾਂ 4. ਚੋਟਾਂ 5. ਸਵਾਦ, ਰਸ।

ਇੱਕ ਕਹੇ ਅੱਜ ਵੱਸ ਜ਼ੁਲੈਖ਼ਾ, ਸੁਣੇ ਅਸਾਡਾ ਕੇਹਾ।
ਨ ਮੰਨੇ ਤੇ ਕੈਦ ਪਵਾਵੇ, ਚਾਰਾ ਇਸਦਾ ਏਹਾ।
ਸੁਣ ਯੂਸੁਫ਼ ਨੇ ਅਰਜ਼ ਗੁਜ਼ਾਰੀ, ਅੱਲ੍ਹਾ ਦੇ ਦਰਬਾਰੇ।
ਕੈਦ ਚੰਗੀ ਇਸ ਕਾਰੋਂ ਜਿਤ ਵੱਲ, ਕਰਦੀਆਂ ਜ਼ਨਾਂ ਪੁਕਾਰੇ।
ਜੇ ਨ ਫੇਰੇਂ ਮਕਰ ਇਹਨਾਂ ਦੇ, ਮੈਂ ਥੀਂ ਪਾਕ ਇਲਾਹਾ।
ਦਿਲ ਮੇਰਾ ਝੁਕ ਇਤ ਵੱਲ ਜਾਸੀ, ਝੱਲ ਘੱਤੇ ਗਲ ਫਾਹਾ।
ਅੱਲ੍ਹਾ ਸਾਹਿਬ ਅਰਜ਼ ਕ਼ਬੂਲੀ, ਦੂਰ ਫ਼ਰੇਬ ਕਰਾਏ।
ਸੁਣਨੇ ਹਾਰ ਦਿਲਾਂ ਦਾ ਮਹਰਮ, ਤਲਬ ਨ ਹੋਰ ਹਟਾਏ।
ਤਾਂ ਉਹ ਜ਼ਨਾਂ ਜ਼ੁਲੈਖ਼ਾ ਅੱਗੇ, ਤੋੜ ਉਮੀਦਾਂ ਆਈਆਂ।
ਕਹਣ ਇਲਾਜ ਨ ਇਸਦਾ ਕਾਈ, ਬਾਝੋਂ ਕੈਦ ਈਜ਼ਾਈਆਂ।
ਲੋਹਾ ਸਰਦ ਕੁੱਟੇ ਲਖ ਵਾਰੀ, ਅਸਰ ਨ ਜ਼ਾਹਿਰ ਆਵੇ।
ਗਰਮ ਕਰੇਂ ਤੇ ਨਰਮ ਬਣੇ ਉਹ, ਸੱਟ ਵੱਜੇ ਲਿਫ਼ ਜਾਵੇ।
ਜੇ ਇਸ ਤਰ੍ਹਾਂ ਹਜ਼ਾਰਾਂ ਵਰ੍ਹਿਆਂ, ਉਸ ਨੂੰ ਨਾਜ਼ ਕਰਾਵੇਂ।
ਸਰਕਸ਼ ਹੋਵੇ ਨਿਤ ਵਧੇਰਾ, ਕਦੇ ਨ ਮਕ਼ਸਦ ਪਾਵੇਂ।
ਤੇਰੀਆਂ ਨਾਜ਼ਾਂ ਕਰੜਾ ਕੀਤੁਸੁ, ਆਦਤ ਨਹੀਂ ਟਿਕਾਣੇ।
ਸਖ਼ਤੀ ਝੱਲੇ ਨਿਅਮਤ ਸੰਦਾ, ਤਾਹੀਂ ਕ਼ਦਰ ਪਛਾਣੇ।
ਹੁਣ ਖ਼ੁਸ਼ੀਆਂ ਦਾ ਕ਼ਦਰ ਨ ਜਾਣੇ, ਪਈ ਮੁਸੀਬਤ ਨਾਹੀਂ।
ਵਿਚ ਮੁਸੀਬਤ ਨਿਅਮਤ ਜਾਪੇ, ਹੋਵੇ ਨਰਮ ਤਦਾਹੀਂ।
ਜਾਂ ਪੈਰਾਂ ਵਿਚ ਬੇੜੀਆਂ ਪਈਆਂ, ਵਿਚ ਹੱਥਾਂ ਹਥਕੜੀਆਂ।
ਤਾਂ ਇਹ ਤੇਰੀ ਤਾਬਿਅ[1] ਹੋਸੀ, ਤੋੜ ਗਵਾਸੀ ਅੜੀਆਂ।
ਇਹ ਤਦਬੀਰ ਜ਼ੁਲੈਖ਼ਾ ਤਾਈਂ, ਦਿਲ ਲੱਗੀ ਸੁਣ ਸਾਰੀ।
ਯੂਸੁਫ਼ ਦੀ ਹੁਣ ਕਰਨੇ ਲੱਗੀ, ਜ਼ਿੰਦਾਂ[2] ਤਰਫ਼ ਤਿਆਰੀ।

---

1. ਅਧੀਨ 2. ਕੈਦ ਖ਼ਾਨਾ।

## ਯੂਸੁਫ਼ ਕੈਦ ਵਿਚ

ਚਲ ਵਿਚ ਕੈਦ ਦਿਲਾ ਕੱਟ ਵੇਖਾਂ, ਛੁੱਟਣ ਮਕਰ[1] ਜਹਾਨਾਂ ।
ਤੇ ਉਮੀਦ ਦਿਲੇ ਵਿਚ ਹਰਦਮ, ਵਸਲੋਂ ਬੰਦੀਵਾਨਾਂ[2] ।
ਕਸਰਤ[3] ਛੋੜ ਕਦਮ ਧਰ ਵਹਦਤ[4], ਆਪਣਾ ਆਪ ਨ ਜਾਪੇ ।
ਤੇ ਉਹ ਵਸਲ ਦਿਲੇ ਦਾ ਮਕਸਦ, ਮਿਲੇ ਦਿਲੇ ਨੂੰ ਆਪੇ ।
ਵਿਚ ਰਿਆਜ਼ਤ[5]-ਬੰਦੀਖ਼ਾਨੇ, ਕੈਦ ਨ ਪਵੇ ਜਦਾਹੀਂ ।
ਇਹ ਕਦੂਰਤ[6] ਦਿਲ ਥੀਂ ਤੇਰੇ, ਹਰਗਿਜ਼ ਜਾਵੇ ਨਾਹੀਂ ।
ਸਾਇਤ ਦੁੱਖ ਉਮਰ ਦੀਆਂ ਖ਼ੁਸ਼ੀਆਂ, ਤਲਬ ਕਰੇਂ ਹੱਥ ਆਵੇ ।
ਇਤ ਸਵਾਲੀ ਹਾਜ਼ਿਰ ਆਇਆ, ਖ਼ਾਲੀ ਕਦੀ ਨ ਜਾਵੇ ।
ਮਿਲੇ ਮੁਰਾਦ ਉੱਠਣ ਦੁੱਖ ਸਾਰੇ, ਪਵੇ ਤਸੱਲੀ ਪੂਰੀ ।
ਦੂਰੀ ਦੂਰ ਹਜ਼ੂਰੀ ਨੇੜੇ, ਅਰਜ਼[7] ਖਲੀ ਮਨਜ਼ੂਰੀ ।
ਤਾਜ਼ੀ[8] ਵਾਗ ਉਲਾਰ ਪਿਆਰੇ, ਚਲ ਮਤਲਬ ਘਰ ਨੇੜੇ ।
ਯਾਦ ਨ ਰਹਣ ਭੁਲਣ ਵਿਚ ਦਮ ਦੇ, ਦੁੱਖ ਦਰਦਾਂ ਦੇ ਝੇੜੇ ।
ਮੁੜ ਚਲ ਯਾਰ ਦੁਰਾਡਾ ਵਗਿਓਂ, ਭੇਦ ਨ ਸਮਝੇ ਜਾਵਣ ।
ਮਹਬੂਬਾਂ ਨੂੰ ਬੰਦੀਖ਼ਾਨੇ, ਯਾਰ ਹੱਥੀਂ ਚਾ ਪਾਵਣ ।
ਬੇ-ਉਮੀਦ ਹੋਈ ਜਾਂ ਵਸਲੋਂ, ਯੂਸੁਫ਼ ਥੀਂ ਸ਼ਹਜ਼ਾਦੀ ।
ਜ਼ਨਾਂ ਭਖਾਈ ਮਾਰ ਭੁਲਾਈ, ਸਿਰ ਪਾਈ ਬਰਬਾਦੀ ।
ਯੂਸੁਫ਼ ਤਾਈਂ ਕੈਦ ਕਰਨ ਦਾ, ਦਿਲ ਵਿਚ ਮਤਾ[9] ਪਕਾਇਆ ।
ਬਾਝ ਇਜ਼ਾਈਓਂ ਨਰਮ ਨ ਹੋਸੀ, ਦਿਲ ਉਸਦੇ ਵਿਚ ਆਇਆ ।

### ਅਜ਼ੀਜ਼ ਪਾਸੋਂ ਕੈਦ ਦਾ ਹੁਕਮ ਲੈਣਾ

ਕਹੇ ਜ਼ੁਲੈਖ਼ਾ, ਪਾਸ ਅਜ਼ੀਜ਼ੇ ਇਕ ਦਿਨ ਕਰ ਕਰ ਜ਼ਾਰੀ ।
ਇਸ ਇਬਰਾਨੀ ਬੰਦੇ ਵਲੋਂ, ਮੈਂ ਸਿਰ ਸਖ਼ਤ ਖ਼ਵਾਰੀ ।
ਬਦਨਾਮੀ ਸਿਰ ਮੇਰੇ ਆਈ, ਤਾਅਨੇ ਕਰਨ ਨਸਾਈਂ[10] ।
ਕਨਆਨੀ ਦੇ ਇਸ਼ਕੋਂ ਰੋਂਦੀ, ਕਹੰਦੀਆਂ ਮੇਰੇ ਤਾਈਂ ।
ਖ਼੍ਵਾਰੀ ਪਾਈ ਸ਼ਰਮ ਗਵਾਈ, ਇਸ਼ਕੋਂ ਬਾਜ਼ ਨ ਆਈ ।
ਮਰਦੀ ਜਾਂਦੀ ਤਾਅਨੇ ਖਾਂਦੀ, [11]ਨੰਗ-ਨਾਮੂਸ[11] ਨ ਕਾਈ ।
ਨਾਮ ਗਵਾਵੇ ਸ਼ਰਮ ਨ ਆਵੇ, ਮੁੜ ਮੁੜ ਲੀਕ ਲਵਾਵੇ ।
ਯੂਸੁਫ਼ ਦੇ ਉਹ ਅੱਗੇ ਪਿੱਛੇ, ਹਰਦਮ ਫੇਰੀਆਂ ਪਾਵੇ ।
ਓਹ ਹਟਾਵੇ ਇਹ ਨ ਜਾਵੇ, ਰੋ ਰੋ ਅਰਜ਼ ਸੁਣਾਵੇ ।
ਜਾਂ ਉਹ ਇਸਨੂੰ ਝਾੜ ਬਹਾਵੇ, ਇਹ ਨ ਬੁਰਾ ਮਨਾਵੇ ।

1. ਫ਼ਰੇਬ, ਦੰਭ 2. ਕੈਦੀਆਂ (ਨੂੰ) 3. ਬਹੁਤ ਰੱਬਾਂ ਵਿੱਚ ਯਕੀਨ ਰਖਣਾ 4. ਇੱਕ ਰੱਬ 5. ਤਪਸਿਆ 6. ਮੈਲ 7. ਬੇਨਤੀ, ਪ੍ਰਾਰਥਨਾ 8. ਘੋੜੇ ਦੀ 9. ਇਰਾਦਾ 10. ਔਰਤਾਂ 11. ਸ਼ਰਮ-ਹਯਾ ।

ਨਸ਼ਰ[1] ਹੋਈ ਲਾਹ ਬੈਠੀ ਲੋਈ[2], ਇਸ਼ਕ ਲੁੱਟੀ ਬਹ ਰੋਈ ।
ਹੁਣ ਉਸ ਵਲ ਮੂੰਹ ਕਰੇ ਨ ਕੋਈ, ਕਿਧਰੇ ਮਿਲੇ ਨ ਢੋਈ ।
ਬਰਦਾ ਭੀ ਹਟ ਗਇਆ ਪਿਛਾਹਾਂ, ਦੇਖ ਬਲੇਂਦੀਆਂ ਭਾਹਾਂ[3] ।
ਤੇ ਅਜ ਉਸਦਾ ਪੈਰ ਅਗਾਹਾਂ, ਪੁਰ ਦਰਦੋਂ ਦਮ[4] ਆਹਾਂ ।
ਇਹ ਰੋਂਦੀ ਹੱਥ ਬੰਨ੍ਹ ਖਲੋਂਦੀ, ਬਰਦਾ ਨਜ਼ਰ ਨ ਕਰਦਾ ।
ਇਹ ਤਾਅਨੇ ਮੈਂ ਸੁਣੇ ਅਜ਼ੀਜ਼ਾ, ਵਗਿਆ ਖ਼ੂਨ ਜਿਗਰ ਦਾ ।
ਐਡ ਉਲਾਹਮੇ ਕਿਉਂ ਕਰ ਝੱਲਾਂ, ਖ਼ਤਾ[5] ਹੋਈ ਇਕ ਵਾਰੀ ।
ਮੈਂ ਬੇਚਾਰੀ ਤਾਅਨਿਆਂ ਮਾਰੀ, ਝੱਲ ਨ ਸਕਾਂ ਖਵਾਰੀ ।
ਬਾਝੋਂ ਕੈਦ ਇਲਾਜ ਨ ਦਿੱਸੇ, ਹੁਕਮੋਂ ਕੈਦ ਕਰਸਾਂ ।
ਜੁਰਮ ਗੁਨਾਹ ਜੋ ਮੈਥੀਂ ਹੋਇਆ, ਚਾ ਉਸਦੇ ਸਿਰ ਧਰਸਾਂ ।
ਤਾਂ ਇਹ ਤੁਹਮਤ ਸਿਰ ਥੀਂ ਜਾਵੇ, ਲੋਕਾਂ ਸ਼ੱਕ ਸਿਧਾਵੇ ।
ਇਹ ਘਰ ਰਹੰਦਾ ਅਸਾਂ ਨ ਭਾਵੇ, ਸਾਨੂੰ ਨੰਗ ਲਗਾਵੇ ।
ਕਹੇ ਅਜ਼ੀਜ਼ ਮੇਰੇ ਦਿਲ ਏਵੇਂ, ਗੁਜ਼ਰੀ ਕਿਤਨੀ ਵਾਰੀ ।
ਪਰ ਮੈਂ ਉਸਨੂੰ ਕੈਦ ਨ ਕੀਤਾ, ਤੇਰੀ ਖ਼ਾਤਿਰਦਾਰੀ[6] ।
ਮੈਂ ਹੁਣ ਹੁਕਮ ਦਿੱਤਾ ਹੱਥ ਤੇਰੇ, ਜਿਵੇਂ ਚਾਹੇਂ ਕਰ ਪਿਆਰੀ ।
ਮੁਹਰ ਲਗਾ ਲਿਖ ਦਿਤੋਸੁ ਕਾਗਜ਼, ਯੂਸੁਫ਼ ਦੀ ਮੁਖ਼ਤਾਰੀ ।

## ਯੂਸੁਫ਼ ਨੂੰ ਕੈਦ ਦਾ ਡਰਾਵਾ ਦੇਣਾ

ਗਇਆ ਅਜ਼ੀਜ਼ ਜ਼ੁਲੈਖਾ ਖ਼ੁਸ਼ ਹੋ, ਯੂਸੁਫ਼ ਵਲ ਸਿਧਾਈ ।
ਇਹ ਉਸਨੂੰ ਤਹਰੀਰ ਸੁਣਾਈ, ਤੇ ਰੋ ਅਰਜ਼ ਸੁਣਾਈ ।
ਲੈ ਯੂਸੁਫ਼ ਤੂੰ ਕੈਦੀ ਹੋਣਾ, ਮੈਂ ਦੁੱਖ ਤੇਰੇ ਰੋਣਾ ।
ਮੈਂ ਤੈਥੀਂ ਤੂੰ ਮੈਥੀਂ ਦੁਖੀਆ, ਦੋਹਾਂ ਹੰਝੂ ਰੁਖ਼[7] ਧੋਣਾ ।
ਮੇਰਿਆਂ ਦੁੱਖਾਂ ਨੇ ਹੁਣ ਤੈਨੂੰ, ਦਰਦ ਦੁੱਖਾਂ ਨੂੰ ਢੋਣਾ ।
ਮੇਰੇ ਵਾਂਗ ਦੁਖਾਂ ਵਿਚ ਤੂੰ ਭੀ, ਪਕੜ ਕਰਾਰ ਖਲੋਣਾ ।
ਮੇਰੇ ਨੈਣ ਤੇਰੇ ਵਿਚ ਦੁੱਖਾਂ, ਦੇਖ ਸਿਆਪੇ ਕਰਦੇ ।
ਛੋਡ ਖ਼ਿਲਾਫ਼ ਸੁਲਹ ਕਰ ਹੁਣ ਭੀ, ਰਹੋ ਓਵੇਂ ਵਿਚ ਘਰ ਦੇ ।
ਜੇ ਫ਼ਰਮਾਨ ਮੇਰੇ ਵਿੱਚ ਯੂਸੁਫ਼, ਬਾਕੀ ਉਮਰ ਗੁਜ਼ਾਰੇਂ ।
ਤੇ ਅਹਸਾਨ ਮੇਰੇ ਵਲ ਵੇਖੇਂ, ਦਿਲ ਥੀਂ ਨ ਵਸਾਰੇਂ ।
ਵਸਲ ਮੰਗਾਂ ਤੇ ਉਜ਼ਰ ਨ ਕਰਸੈਂ, ਖ਼ੁਸ਼ ਵਰਤੇਂ ਵਰਤਾਰਾ ।
ਤਾਂ ਤੈਨੂੰ ਮੈਂ ਕੈਦ ਨ ਕਰਸਾਂ, ਮੰਨ ਮਿਲੇ ਛੁਟਕਾਰਾ ।

---

1. ਬਦਨਾਮ 2. ਸ਼ਰਮ, ਹਯਾ 3. ਅੱਗਾਂ 4. ਸਾਹ 5. ਭੁੱਲ 6. ਦਿਲ ਟੰਗਣ ਲਈ 7. ਚਿਹਰਾ ।

ਕੈਦ ਬੁਰੀ ਉਹ ਮਗਰੋਂ ਮੰਦੀ, ਯੂਸੁਫ਼ ਝੱਲ ਨ ਸੱਕੇਂ ।
ਓਥੇ ਨਾਮ ਖ਼ੁਸ਼ੀ ਦਾ ਨਾਹੀਂ, ਜ਼ਹਰ ਪੀਵੇਂ ਅੱਗ ਫੱਕੇਂ ।
ਹੁਕਮ ਮੇਰੇ ਵਿਚ ਤਾਬਿਅ ਹੋ ਕੇ, ਰਹ ਤੂੰ ਖ਼ੁਸ਼ੀਆਂ ਕਰਦਾ ।
ਯੂਸੁਫ਼ ਕਹੰਦਾ ਖ਼ੁਸ਼ੀਆਂ ਕੋਲੋਂ, ਹੁਣ ਮੇਰਾ ਦਿਲ ਡਰਦਾ ।
ਪਾ ਵਿਚ ਕੈਦ ਜਿਵੇਂ ਜੀ ਚਾਹੇ, ਕਰਾਂ ਨਹੀਂ ਬੁਰਿਆਈ ।
ਇਹ ਦੁਨੀਆ ਦਿਨ ਕਾਈ ਬੀਬੀ, ਜਾਂਦੀ ਨਜ਼ਰੀਂ ਆਈ ।
ਗੁਜ਼ਰ ਚਲਣ ਦਮ ਦੁਨੀਆ ਵਾਲੇ, ਗ਼ਮ ਖ਼ੁਸ਼ੀਆਂ ਦੇ ਹਾਲੇ ।
ਇਸ ਦੁਨੀਆ ਦਿਨ ਕਾਈ ਬਦਲੇ, ਪਵਾਂ ਨ ਵਿਚ ਵਬਾਲੇ[1] ।
ਗ਼ਮ ਖ਼ੁਸ਼ੀਆਂ ਸਭ ਗੁਜ਼ਰਨ ਹਾਰੇ, ਅੰਤ ਭੁੱਲਣ ਦੁੱਖ ਚਾਏ ।
ਤੇ ਜੋ ਖੋਟ ਦਿਲੇ ਦਾ ਬੀਬੀ, ਉਸਦਾ ਦਾਗ਼ ਨ ਜਾਏ ।
ਕੈਦ ਚੰਗੀ ਲਖ ਵਾਰੀ ਮੈਨੂੰ, ਤੇ ਇਹ ਦਰਦ ਮੰਦੇਰਾ ।
ਕਰ ਮੇਰਾ ਵਿਚ ਜ਼ਿੰਦਾਂ ਡੇਰਾ, ਮੁੜ ਘਰ ਕਰਾਂ ਨ ਫੇਰਾ ।
ਜੇ ਜ਼ਿਦਾਂ ਵਿਚ ਦਰਦ ਬਥੇਰਾ, ਤਾਂ ਭੀ ਬਹੁਤ ਚੰਗੇਰਾ ।
ਹੁਣ ਤੇਰੇ ਘਰ ਜ਼ਾਹਿਰ ਦਿਸਦਾ, ਮੇਰਾ ਨਹੀਂ ਬਸੇਰਾ ।
ਕਹੇ ਜ਼ੁਲੈਖ਼ਾ ਭੁੱਲ ਨ ਯੂਸੁਫ਼, ਕੈਦ ਹੋਵੇਂ ਪਛਤਾਵੇਂ ।
ਜੋ ਦੁੱਖ ਤੈਂ ਵਿਚ ਖ਼੍ਵਾਬ ਨ ਡਿੱਠੇ, ਸੋ ਜ਼ਿਦਾਂ ਵਿਚ ਪਾਵੇਂ ।
ਦਰਦ ਝਲਣ ਦੀ ਛੋੜ ਦਲੇਰੀ, ਮੰਨ ਤਮੱਨਾ[2] ਮੇਰੀ ।
ਕੈਦ ਰਹਣ ਦੀ ਦਰਦ ਸਹਣ ਦੀ, ਨਾਹੀਂ ਤਾਕ਼ਤ ਤੇਰੀ ।
ਵਕ਼ਤ ਸੰਭਾਲ ਹੁਣੇ ਹੈ ਵੇਲਾ, ਰਹੇ ਮਤਾਂ ਦਿਲ ਹਾਵਾ[3] ।
ਫੇਰ ਪਿੱਛੋਂ ਕਿਤ ਕਾਰੇ ਆਵੇ, ਹਸਰਤ ਤੇ ਪਛਤਾਵਾ ।
ਇਸ ਦਰਦੋਂ ਮੈਂ ਕੈਦ ਚੰਗੇਰੀ, ਯੂਸੁਫ਼ ਨੇ ਫ਼ਰਮਾਇਆ ।
ਝਗੜਿਆਂ ਵਿਚ ਤੁਸਾਡਿਆਂ ਆਖ਼ਿਰ, ਹੁਣ ਮੈਂ ਆਜਿਜ਼ ਆਇਆ ।
ਤੁਸੀਂ ਸਭੇ ਰਲ ਗਿਰਦੇ ਹੋਈਆਂ, ਮੈਂ ਭਾਰਾ ਦੁੱਖ ਪਾਇਆ ।
ਕੱਢ ਦੁਖੋਂ ਕਰ ਕੈਦੀ ਮੈਨੂੰ, ਸਾਫ਼ ਜਵਾਬ ਸੁਣਾਇਆ ।
ਸੁਣ ਤਪ ਹੋਈ ਲਾਲ ਜ਼ੁਲੈਖ਼ਾ, ਮੈਂ ਦੁੱਖ ਸਹਿਆ ਬਥੇਰਾ ।
ਹੁਣ ਯੂਸੁਫ਼ ਵਿਚ ਬੰਦੀ ਖ਼ਾਨੇ, ਕਰ ਦਿਖਲਾਵਾਂ ਡੇਰਾ ।

## ਯੂਸੁਫ਼ ਦਾ ਬੰਦੀ ਖ਼ਾਨੇ ਪਹੁੰਚਣਾ

ਯੂਸੁਫ਼ ਦੇ ਹੱਕ ਸਾਦਿਰ[4] ਹੋਇਆ, ਹੁਕਮੋਂ ਬੰਦੀਖ਼ਾਨਾ ।
ਕਰ ਅਸਵਾਰ ਮਿਸਰ ਦੀਆਂ ਗਲੀਆਂ, ਅੰਦਰ ਕਰਨ ਰਵਾਨਾ ।
ਨਾਲ ਮੁਨਾਦੀ ਕਰੇ ਢੰਡੋਰਾ, ਦੇਖੋ ਬੰਦੇ ਤਾਈਂ ।
ਸਾਹਿਬ ਥੀਂ ਬੇਅਦਬੀ ਕੀਤੀ, ਲੱਗੀਆਂ ਮਿਲਣ ਸਜ਼ਾਈਂ ।

1. ਮੁਸੀਬਤ 2. ਇੱਛਾ, ਅਰਜ਼ 3. ਅਫ਼ਸੋਸ 4. ਜਾਰੀ ਹੋਇਆ ।

ਖ਼ਲਕਤ ਦੇਖ ਰਹੀ ਮੁਤਅੱਜਬ, ਝੂਠ ਨ ਬੋਲ ਮੁਨਾਦੀ[1] ।
ਬੁਰਿਆਈਓਂ ਇਹ ਪਾਕ ਫ਼ਰਿਸ਼ਤਾ, ਨ ਇਹ ਚੋਰ ਫ਼ਸਾਦੀ ।
ਇਹ ਸੂਰਤ ਹਰ ਐਬੋਂ ਖ਼ਾਲੀ, ਇਸ ਵਿਚ ਨਾ ਬੁਰਿਆਈ ।
ਇਹ ਕਿਸ ਜ਼ਾਲਿਮ ਜ਼ੁਲਮ ਕਮਾਇਆ, ਜ਼ੁਲਮੋਂ ਤੁਹਮਤ[2] ਲਾਈ ।
ਸੁਣ ਸੁਣ ਸ਼ੋਰ ਪਇਆ ਵਿਚ ਗਲੀਆਂ, ਮਿਸਰੀ ਕਰਨ ਪੁਕਾਰਾਂ ।
ਬੱਸ ਮੁਨਾਦੀ ਬੋਲ ਨ ਜ਼ਾਲਿਮ, ਝੂਠੀਆਂ ਕਰੋ ਨ ਵਾਰਾਂ ।
ਦੇਖ ਕਿਸੇ ਦਿਲ ਹੱਥੋਂ ਛੁੱਟਾ, ਤੇ ਮੁੜ ਹੱਥ ਨ ਆਇਆ ।
ਆਪ ਗਵਾਇਆ ਨ ਮੁੜ ਪਾਇਆ, ਚਾ ਇਸਦੇ ਸਿਰ ਲਾਇਆ ।
ਨੀਵੀਆਂ ਅੱਖੀਂ ਚੁਪ ਚੁਪਾਤਾ, ਯੂਸੁਫ਼ ਦਿਲਬਰ ਸ਼ਾਮੀ ।
ਤੈਂ ਵਲ ਆਇਆਂ ਦੇ ਮੈਂ ਸੁਣੀਆਂ, ਘਸਵੱਟੀ ਬਦਨਾਮੀ ।
ਜੇ ਤੇਰੇ ਦਰਵਾਜ਼ੇ ਡਿੱਗਿਆਂ, ਬੁਰਾ ਬੁਰਾ ਜਗ ਬੋਲੇ ।
ਰਖ ਸੰਭਾਲ ਬੰਦੇ ਨੂੰ ਸ਼ਾਹਾ, ਕ਼ਦਮੋਂ ਦਮੋਂ ਨ ਡੋਲੇ ।
[3]ਸਾਹਿਬ-ਜ਼ਿੰਦਾਂ[3] ਸੌਂਪਿਆ ਯੂਸੁਫ਼, ਪਾਇਆ ਬੰਦੀਖ਼ਾਨੇ ।
ਕੈਦੀਆਂ ਦੇ ਦਿਲ ਖ਼ੁਸ਼ੀਆਂ ਹੋਈਆਂ, ਸਬਰ ਘੱਲੇ ਪਰਵਾਨੇ ।
ਜੇ ਇਹ ਸੂਰਤ ਕੈਦੇ ਲਾਇਕ਼, ਕੈਦ ਏਹਾ ਆਜ਼ਾਦੀ ।
ਜੇ ਆਬਾਦ ਜ਼ਿੰਦਾਂ ਇਸ ਨੂਰੋਂ, ਆਜ਼ਾਦੀ ਬਰਬਾਦੀ ।
ਕੈਦ ਪਇਆਂ ਜੇ ਮਿਲੇ ਪਿਆਰਾ, ਵਾਹਵਾ ਬੰਦੀ ਖ਼ਾਨਾ ।
ਬੰਦੀਵਾਨਾਂ ਥੀਂ ਚਾ ਵਾਰੋ, ਅਜੇ ਬੇਕੈਦ ਜ਼ਮਾਨਾ ।
ਬੰਦੀਖ਼ਾਨੇ ਵੜਿਆ ਯੂਸੁਫ਼, ਸ਼ਹਰ ਵੜੀ ਵੈਰਾਨੀ ।
ਇਕਨਾਂ ਦੇ ਦਿਲ ਗਏ ਪਿਛਾੜੀ, ਨਾਲ ਰਹੇ ਜ਼ਿੰਦਾਨੀ ।
ਬੰਦੀਵਾਨਾਂ ਸੂਰਤ ਡਿੱਠੀ, ਗਈਆਂ ਦੂਰ ਬਲਾਈਂ ।
ਅਜ ਖ਼ਲਾਸੀ ਅਸਾਂ ਉਦਾਸੀ, ਬੰਦ ਪਸੰਦ ਅਸਾਹੀਂ ।
ਬੰਦ ਭਲੀ ਨ ਮਿਲੇ ਖ਼ਲਾਸੀ[4], ਯਾ ਰਬ ਕਰਨ ਦੁਆਈਂ ।
ਇਹ ਦੀਦਾਰ ਨ ਅੱਖੀਂ ਕੋਲੋਂ, ਦੂਰ ਪਸੰਦ ਕਦਾਹੀਂ ।
ਬੇੜੀਆਂ ਵਿਚ ਅਸਾਡਿਆਂ ਪੈਰਾਂ, ਹੋ ਗਈਆਂ ਪਾਜ਼ੇਬਾਂ[5] ।
ਤਾਲਿਆ ਤੋੜ ਫ਼ਲਕ ਥੀਂ ਆਂਦਾ, ਸੂਰਜ ਨਾਲ ਫ਼ਰੇਬਾਂ ।
ਬੰਦੀਵਾਨ ਰਹੇ ਹੋ ਬਰਦੇ, ਹਜ਼ਰਤ ਯੂਸੁਫ਼ ਅੱਗੇ ।
ਤੇ ਸ਼ਹਰੀ ਆ ਕਰਨ ਜ਼ਿਆਰਤ[6], ਰਹਣ ਜ਼ਿੰਦਾਂ ਵਲ ਵੱਗੇ ।

## ਸੁਫ਼ਨਿਆਂ ਦੀ ਤਾਬੀਰ ਦਸ ਕੇ ਕੈਦੀਆਂ ਨੂੰ ਖ਼ੁਸ਼ ਕਰਨਾ

ਯੂਸੁਫ਼ ਤਾਈਂ ਅੱਲ੍ਹਾ ਸਾਹਿਬ, ਇਲਮ ਦਿੱਤਾ ਤਾਬੀਰੋਂ ।
ਮੁਸ਼ਕਿਲ ਹੱਲ ਕਰੇ ਸੁਣ ਖ਼੍ਵਾਬਾਂ, ਤੋੜੇ ਗ਼ਮ ਤਕ਼ਰੀਰੋਂ ।

---

1. ਢੰਡੋਰਾ ਦੇਣ ਵਾਲੇ 2. ਇਲਜ਼ਾਮ, ਦੋਸ਼ 3. ਦਰੋਗਾ 4. ਛੁਟਕਾਰਾ 5. ਪੈਰਾਂ ਦਾ ਜ਼ੇਵਰ (ਗਹਿਣਾ) 6. ਯਾਤਰਾ ।

ਹਜ਼ਰਤ ਯੂਸੁਫ਼ ਕੈਦੀਆਂ ਤਾਈਂ, ਕਹਿੰਦਾ ਸੁਣੋ ਭਰਾਓ।
ਹੁਣ ਦੋ ਸਾਲ ਡਿੱਠਾ ਜਿਸ ਸੁਫ਼ਨਾ, ਮੈਨੂੰ ਆਖ ਸੁਣਾਓ।
ਖੋਲ ਕਹਾਂ ਤਾਬੀਰ ਤੁਸਾਨੂੰ, ਮੁਸ਼ਕਲ ਰਹੇ ਨ ਕਾਈ।
ਮਾਲਿਕ ਮੇਰੇ ਮੇਰੇ ਤਾਈਂ, ਇਹ ਤਾਵੀਲ[1] ਸਿਖਾਈ।
ਬੰਦੀਵਾਨਾਂ ਖ਼੍ਵਾਬਾਂ ਸੁਫ਼ਨੇ, ਕਰ ਕਰ ਅਰਜ਼ ਸੁਣਾਏ।
ਤਾਬੀਰਾਂ ਸਭ ਜ਼ਾਹਿਰ ਕਰਕੇ, ਯੂਸੁਫ਼ ਹਾਲ ਦਸਾਏ।
ਤੇ ਇਹ ਖ਼ਬਰ ਮਿਸਰ ਵਿਚ ਸਾਰੇ, ਸੁਣੀ ਤਮਾਮ ਲੋਕਾਈ।
ਖ਼੍ਵਾਬਾਂ ਦੀਆਂ ਤਾਬੀਰਾਂ ਪੁੱਛਣ, ਖ਼ਲਕ ਜ਼ਿੰਦਾਂ ਵਿਚ ਆਈ।
ਸੁਣ ਤਾਬੀਰਾਂ ਜਾਵੇ ਖ਼ਲਕਤ, ਸੱਚ ਹੋਵੇ ਆਸ਼ਕਾਰਾ[2]।
ਝੁਕਿਆ ਸ਼ਹਰ ਜ਼ਿੰਦਾਂ ਵਲ ਸਾਰਾ, ਇਲਮ ਡਿੱਠਾ ਇਹ ਭਾਰਾ।
ਯੂਸੁਫ਼ ਦੀ ਵਿੱਚ ਬੰਦੀਖ਼ਾਨੇ, ਖਿਦਮਤ ਕਰੇ ਲੋਕਾਈ।
ਆਣ ਮੁਹੱਬਤ ਦਿਲੀਂ ਸਮਾਈ, ਭਾਵੇ ਨ ਜੁਦਾਈ।
[3]ਤਾਸ਼-ਤੁਆਮ[3] ਲਿਬਾਸ ਹਜ਼ਾਰਾਂ, ਸ਼ਹਰੋਂ ਲੋਕ ਲਿਆਵਣ।
ਯੂਸੁਫ਼ ਅੱਗੇ ਸੀਸ ਨਿਵਾਵਣ, ਅਜਜ਼ ਕਰੇਂਦੇ ਜਾਵਣ।
ਇਹ ਤੁਆਮ ਪੁਸ਼ਾਕਾਂ ਯੂਸੁਫ਼, ਦੇਵੇ ਕੈਦੀਆਂ ਤਾਈਂ।
ਹੁਣ ਕੈਦੀ ਸਰਦਾਰਾਂ ਵਾਂਗੂ, ਖ਼ੁਸ਼ੀਆਂ ਕਰਨ ਉਥਾਈਂ।
ਕੈਦੀਆਂ ਦੇ ਵਿੱਚ ਫਿਰਦਾ ਰਹਿੰਦਾ, ਯੂਸੁਫ਼ ਪਾਕ ਨਿਆਰਾ।
ਸ਼ਫ਼ਕਤ[4] ਕਰੇ ਦਿਲਾਸਾ ਦੇਵੇ, ਹਰ ਵੱਲ ਕਰੇ ਨਜ਼ਾਰਾ।
ਤਰਹਾਇਆਂ ਨੂੰ ਪਾਣੀ ਦੇਵੇ, ਤੇ ਭੁੱਖਿਆਂ ਨੂੰ ਖਾਣਾ।
ਨੰਗਿਆਂ ਨੂੰ ਪੋਸ਼ਾਕਾਂ ਬਖ਼ਸ਼ੇ, ਰਖ਼ਤ ਦੇਵੇ ਮਨ ਭਾਣਾ।
ਬੀਮਾਰਾਂ ਦੀਆਂ ਕਰੇ ਦਵਾਈਂ, ਹਾਲ ਪੁੱਛੇ ਸੌ ਵਾਰੀ।
ਸਭਨਾਂ ਉੱਪਰ ਕਰਮ ਕਮਾਵੇ, ਕਰ ਕਰ ਸ਼ਫ਼ਕਤ ਭਾਰੀ।
ਜੇ ਕੋ ਸੁਫ਼ਨਾ ਆਖ ਸੁਣਾਵੇ, ਖੋਲ੍ਹ ਕਹੇ ਤਾਬੀਰਾਂ।
ਰਾਤਾਂ ਤੇ ਦਿਨ ਖ਼ੁਸ਼ੀਆਂ ਅੰਦਰ, ਗੁਜ਼ਰਨ ਹਾਲ ਅਸੀਰਾਂ[5]।
ਸਾਹਿਬ-ਜ਼ਿੰਦਾ ਅਰਜ਼ ਕਰੇਂਦਾ, ਇੱਕ ਦਿਨ ਯੂਸੁਫ਼ ਅੱਗੇ।
ਯਾ ਹਜ਼ਰਤ ਦਿਲ ਮੇਰਾ ਹਰਗਿਜ਼, ਤੈਂ ਬਿਨ ਕਿਤੇ ਨ ਲੱਗੇ।
ਦਿਲ ਮੇਰੇ ਵਿੱਚ ਬਹੁਤ ਮੁਹੱਬਤ, ਤੇਰੀ ਆਣ ਸਮਾਈ।
ਦਿਲ ਮੇਰੇ ਨੂੰ ਮੂਲ ਨ ਭਾਵੇ, ਤੇਰੀ ਪਾਕ ਜੁਦਾਈ।
ਰੱਬ ਪਨਾਹ ਦੇਵੇ ਮੈਂ ਤਾਈਂ, ਯੂਸੁਫ਼ ਨੇ ਫ਼ਰਮਾਇਆ।
ਤੇਰੀ ਏਸ ਮੁਹੱਬਤ ਕੋਲੋਂ, ਖੌਫ਼ ਮੇਰੇ ਦਿਲ ਆਇਆ।

---

1. ਸੁਫ਼ਨਿਆਂ ਦੀ ਵਿਆਖਿਆ ਕਰਨ ਦਾ ਇਲਮ 2. ਪ੍ਰਗਟ 3. ਖਾਣੇ ਦਾ ਥਾਲ 4. ਮਿਹਰਬਾਨੀ
5. ਕੈਦੀਆਂ ਦੇ।

ਉਹ ਸੁਣ ਅਰਜ਼ ਕਰੇ ਯਾ ਹਜ਼ਰਤ, ਤੈਂ ਦਿਲ ਕਿਉਂ ਬੇਜ਼ਾਰੀ ।
ਦੂਰ ਹਟੇਂ ਕਿਉਂ ਮੇਰੇ ਕੋਲੋਂ, ਮੈਂ ਵਿੱਚ ਕਿਆ ਖ਼ਵਾਰੀ ।
ਯੂਸੁਫ਼ ਕਹਿੰਦਾ, ਇਸ਼ਕ ਕਿਸੇ ਦਾ, ਅਸਾਂ ਸੁਖਾਂਦਾ ਨਾਹੀਂ ।
ਖ਼ੈਰ ਗੁਜ਼ਾਰਨ ਹਾਰੀ ਯਾਰੀ, ਮਿਲੀ ਨ ਅਸਾਂ ਕਦਾਹੀਂ ।
ਹਰ ਹਰ ਦੇ ਮੈਂ ਇਸ਼ਕੋਂ ਯਾਰਾ, ਝੱਲੇ ਦੁੱਖ ਬਥੇਰੇ ।
ਮੈਂ ਡਰਿਆ ਹੁਣ ਇਸ਼ਕ ਓਹਾ ਈ, ਆਣ ਲੱਗਾ ਦਿਲ ਤੇਰੇ ।
ਕ਼ਤਲ ਰਹੀ ਇੱਕ ਬਾਕ਼ੀ ਮੈਂ ਸਿਰ, ਗਈ ਦੁੱਖਾਂ ਦੀ ਵਾਰੀ ।
ਕੀ ਜਾਣਾ ਹੁਣ ਤੇਰੇ ਇਸ਼ਕੋਂ, ਉਹ ਭੀ ਆਵਣ ਹਾਰੀ ।
ਏਵੇਂ ਬੰਦੀਖ਼ਾਨੇ ਅੰਦਰ, ਯੂਸੁਫ਼ ਵਕਤ ਗੁਜ਼ਾਰੇ ।
ਸ਼ਹਰੀ ਕੈਦੀ ਹਾਕਿਮ ਜ਼ਿੰਦਾਂ, ਕਰਨ ਮੁਹੱਬਤ ਸਾਰੇ ।
ਆਖ ਸੁਣਾ ਕੁਝ ਹਾਲ ਪਿੱਛੇ ਦਾ, ਆਸ਼ਿਕ ਹਾਲ ਮਲੂਲੇ[1] ।
ਯਾਰ ਸਵਾਲ ਗੁਜ਼ਾਰਨ ਏਹਾ, ਆਣ ਗ਼ੁਲਾਮ ਰਸੂਲੇ ।
ਅਸਰ ਸਿਫ਼ਾਰਿਸ਼ ਜ਼ਾਹਰ ਹੋਇਆ, ਜੋਸ਼ ਛੱਡੇ ਦਿਲ ਦਰਦਾਂ ।
ਕ਼ਲਮ ਝੁਕੀ ਸਿਰ ਰੋਵਣ ਲੱਗੀ, ਸ਼ੌਕ਼ ਵਗਾਈਆਂ ਕਰਦਾਂ ।

---

1. ਮੰਦੇ ਹਾਲ ਵਾਲੇ ਆਸ਼ਿਕ ਦਾ ।

## 23.

## ਜ਼ੁਲੈਖ਼ਾ ਦਾ ਝੋਰਾ ਤੇ ਕੈਦਖ਼ਾਨੇ ਵਿਚ ਮੁਲਾਕਾਤ

ਦੇਹ ਸਾਕੀ ਇੱਕ ਜਾਮ ਦੁੱਖਾਂ ਦਾ, ਘੁੱਟ ਭਰਾਂ ਗੁੰਮ ਜਾਵਾਂ ।
ਬੇਖ਼ੁਦ ਹੋ ਰਹਾਂ ਦਮ ਕਾਈ, ਆਖ਼ਿਰ ਮਕ਼ਸਦ ਪਾਵਾਂ ।
ਬੰਦੀਖ਼ਾਨੇ ਯਾਰ ਜ਼ੁਲੈਖ਼ਾ, ਹੱਥੀਂ ਤੋਰ ਵਗਾਇਆ ।
ਗ਼ਸ਼ ਖਾ ਝੜੀ ਜ਼ਿਮੀਂ ਤੇ ਜਾ ਉਹ, ਹੁਣ ਘਰ ਨਜ਼ਰ ਨ ਆਇਆ ।
ਖ਼ਾਲੀ ਸਿਹਨ ਨ ਅੰਦਰ ਬਰਕਤ, ਖ਼ਾਨਿਆਂ[1] ਵਿੱਚ ਅੰਧੇਰਾ ।
ਕੁਰਸੀਆਂ ਤਖ਼ਤ ਪਏ ਸਭ ਖ਼ਾਲੀ, ਲਗਿਓਸੁ ਦਰਦ ਬਥੇਰਾ ।
ਯਾਰ ਨ ਦਿੱਸੇ ਸਬਰ ਨ ਆਵੇ, ਘਰ ਭਰਿਆ ਸੌ ਦਰਦੋਂ ।
ਰੁਖ਼ ਜ਼ਰਦੋਂ[2] ਪੁਰ ਖ਼ੂਨ ਦੇ ਚਸ਼ਮਾਂ, ਲਾਟ ਬਲੇ ਦਮ ਸਰਦੋਂ ।
ਮੁੱਦਤ ਐਸ਼ ਮਿਲੀ ਦੀਦਾਰੋਂ, ਹੁਣ ਸਖ਼ਤੀ ਸਿਰ ਆਈ ।
ਦੁਸ਼ਮਣ ਜਾਣ ਜਹਾਨੋਂ ਰੋਂਦਿਆਂ, ਮੈਂ ਜਿਨ੍ਹਾਂ ਮਾਰ ਭੁਲਾਈ ।
ਜੇ ਇਕ ਵਸਲ ਨ ਮਿਲਦਾ ਮੈਨੂੰ, ਖ਼ੁਸ਼ ਰਹਿੰਦੀ ਦੀਦਾਰੋਂ ।
ਹੁਣ ਦੀਦਾਰ ਨ ਨਜ਼ਰੀਂ ਆਵੇ, ਗੁਜ਼ਰੀ ਆਂ ਸਬਰ ਕ਼ਰਾਰੋਂ ।
ਯਾਰ ਹਥੋਂ ਛੱਡ ਆਪ ਵਿਗੁੱਤੀ[3], ਮੈਂ ਨਾ-ਸ਼ੁਕਰੀ ਭੁੱਲੀ ।
ਬੇਅਕ਼ਲੀ ਦੀ ਕ਼ਹਰ[4] ਅੰਧੇਰੀ, ਸਿਰ ਮੇਰੇ ਪੁਰ ਝੁੱਲੀ ।
ਕਿਆ ਕਰਾਂ ਹੁਣ ਵੱਸ ਨ ਰਹਿਆ, ਬੇਦਰਦਾਂ ਹੱਥ ਆਇਆ ।
ਜ਼ਖ਼ਮ ਉੱਤੇ ਇਹ ਦੂਜਾ ਕਾਰੀ, ਤਾਲਿਆ ਜ਼ਖ਼ਮ ਲਗਾਇਆ ।
ਕਿਸਮਤ ਡੁੱਬੀ ਅਕ਼ਲ ਡੁਬਾਈ, ਭਲਾ ਨ ਕੀਤਾ ਕਾਈ ।
ਰੰਡੀਆਂ ਜ਼ੁਲਮ ਕਮਾਇਆ ਮੈਂ ਪੁਰ, ਇਹ ਜਿਨ੍ਹਾਂ ਅਕ਼ਲ ਸਿਖਾਈ ।
ਘਰ ਖ਼ਾਲੀ ਲਾ ਲਾਂਬੂ ਫੂਕਾਂ, ਲਾਵਾਂ ਅੱਗ ਮਹੱਲੀਂ ।
ਕਿਸਨੂੰ ਤਾਅਨ[5] ਇਹਾ ਹੀ ਆਪੇ, ਰਾਹੀਂ ਪਈ ਕੁਵੱਲੀ ।
ਬਾਦ ਵਸਾਲ ਫ਼ਿਰਾਕ਼ ਨ ਮਾਲਮ, ਕੇਡਕ ਆਫ਼ਤ ਭਾਰੀ ।
ਮਿਲਣੋਂ ਅੱਗੇ ਦੇ ਦੁਖ ਝੱਲੇ, ਐਡ ਨ ਹੋਰ ਦੁਸ਼ਵਾਰੀ ।
ਯੂਸੁਫ਼ ਬਾਝ ਨ ਭਾਵੇ ਮੈਨੂੰ, ਘਰ ਦੀ ਜ਼ੀਨਤਦਾਰੀ[6] ।
ਓਹਾ ਜ਼ੀਨਤ ਸੌ ਅਜ ਹੱਥੋਂ, ਖੇਲ ਜੂਏ ਵਿਚ ਹਾਰੀ ।
ਮੈਂ ਬੇਅਕ਼ਲ ਮਰਾਂ ਕਿਸ ਥਾਵੇਂ, ਥਾਉਂ ਨ ਝੱਲੇ ਕਾਈ ।
ਇਸ ਦੁਨੀਆ ਵਿਚ ਮੈਂ ਬੇਚਾਰੀ, ਗ਼ਮ ਖਾਵਣ ਨੂੰ ਆਈ ।
ਜਾਂ ਤੇ ਜੰਮੀਂ ਮੈਂ ਵਿਚ ਦੁਨੀਆਂ, ਸੁਖ ਨ ਡਿੱਠੀਆਂ ਘੜੀਆਂ ।
ਦਰਦ ਦੁੱਖਾਂ ਪੁਰ ਚੜ੍ਹਦੇ ਆਏ, ਗ਼ਮਾਂ ਵਸਾਈਆਂ ਝੜੀਆਂ ।

---

1. ਕਮਰਿਆਂ 2. ਪੀਲੱਤਣ 3. ਖੋਹਣਾ 4. ਸਖ਼ਤ, ਕਾਲੀ ਬੋਲੀ 5. ਮਿਹਣਾ 6. ਸਜਾਵਟ ।

ਕਰਾਂ ਇਲਾਜ ਪਵੇ ਬੀਮਾਰੀ, ਇਕ ਥੀਂ ਦੋ ਹੋ ਜਾਵਣ ।
ਦੋ ਥੀਂ ਚਾਰ ਚੌਹਾਂ ਥੀਂ ਦੋ ਸੌ, ਫੇਰ ਨ ਗਿਣਤੀ ਆਵਣ ।
ਸ਼ਰਬਤ ਦਰਦ ਗਵਾਵਣ ਵਾਲਾ, ਜਾਂ ਮੇਰੇ ਹੱਥ ਆਵੇ ।
ਘੁੱਟ ਭਰਾਂ ਹੋ ਜ਼ਹਰ ਹਲਾਹਲ[1], ਮੈਨੂੰ ਮਾਰ ਗਵਾਵੇ ।
ਗੁਜ਼ਰੇ ਹਾਲ ਚਿਤਾਰ ਜ਼ੁਲੈਖ਼ਾ, ਰੋ ਰੋ ਕੇ ਪਛਤਾਵੇ ।
ਤੇ ਇਹ ਦਿਲ ਥੀਂ ਦਾਗ਼ ਨ ਜਾਵੇ, ਰੋਣੋਂ ਸਬਰ ਨ ਆਵੇ ।
ਖਾ ਗ਼ੁੱਸਾ ਗਲ ਰੱਸਾ ਘੱਤੇ, ਚਾਹੇ ਜਾਨ ਗਵਾਵਾਂ ।
ਕਦੇ ਮਹੱਲਾਂ ਉੱਚਿਆਂ ਉੱਤੋਂ, ਚਾਹੇ ਡਿਗ ਮਰ ਜਾਵਾਂ ।
ਪਰ ਉਮੀਦ ਵਸਾਲ ਅਚਾਨਕ, ਪਕੜ ਲਵੇ ਹੱਥ ਮੋੜੇ ।
ਆਖ਼ਿਰ ਮਿਲੇ ਮੁਰਾਦ ਦਿਲੇ ਦੀ, ਬਾਅਦ ਫ਼ਿਰਾਕ਼ ਵਿਛੋੜੇ ।
ਰੋ ਰੋ ਕੇ ਹੋ ਰਹੀ ਨਿਤਾਣੀ[2], ਗ਼ਮ ਦੀ ਠਾਠ ਰੁੜ੍ਹਾਵੇ ।
ਯੂਸੁਫ਼ ਦੇ ਵਿਚ ਥਾਵਾਂ ਜਾਵੇ, ਰੋ ਰੋ ਸੀਸ ਨਵਾਵੇ ।
ਪੈਰਾਹਿਨ ਪੌਸ਼ਾਕਾਂ ਉਸਦੀਆਂ, ਕੱਢ ਅੱਖੀਂ ਧਰ ਰੋਵੇ ।
ਹੈ ਪੈਰਾਹਿਨ ਤੈਂ ਮੈਂ ਵਾਂਗੂੰ, ਦੁਖੀਆ ਹੋਰ ਨ ਹੋਵੇ ।
ਮੈਂ ਬੇਵਸਲ ਫ਼ਿਰਾਕ਼ ਪਇਆ ਈ, ਝੱਲੀ ਬੇਆਰਾਮੀ ।
ਵਸਲੋਂ ਛੋੜ ਗਇਆਈ ਮੈਨੂੰ, ਅਨਵਰ ਦਿਲਬਰ ਸ਼ਾਮੀ ।
ਪੈਰਾਹਿਨ ਥੀਂ ਲੈ ਤਣੀਆਂ ਚੁੰਮੇ, ਇਹ ਸੀਨੇ ਪੁਰ ਆਈਆਂ ।
ਨਾਲੀਨਾਂ[3] ਚਾ ਸਿਰ ਤੇ ਰੱਖੇ, ਇਹ ਉਸ ਪੈਰੀਂ ਪਾਈਆਂ ।
ਤਾਜ ਮੁਰੱਸਾ ਸਿਰ ਤੇ ਰੱਖੇ, ਫਿਰ ਲਾਹੇ ਫ਼ਰਮਾਵੇ ।
ਮੈਂ ਖ਼ੁਦ ਲਾਇਕ਼ ਇਸਦੇ ਨਾਹੀਂ, ਇਹ ਯੂਸੁਫ਼ ਨੂੰ ਭਾਵੇ ।
ਕਮਰਬੰਦੋਂ ਕਰ ਅਰਜ਼ਾਂ ਪੁੱਛੇ, ਸੱਚ ਕਹ ਹਲਕ਼ਾ-ਦਾਰਾ[4] ।
ਛਡ ਕਿਵੇਂ ਕਢ ਬਾਹਰ ਆਇਓਂ, ਮੇਰਾ ਯਾਰ ਪਿਆਰਾ ।
ਨੈਣ ਤਪਣ ਵਿਚ ਵੈਣ ਦੁੱਖਾਂ ਦੇ, ਕਰੇ ਜ਼ੁਲੈਖ਼ਾ ਜ਼ਾਰੀ ।
ਸੈ ਵਰ੍ਹਿਆਂ ਦੇ ਦਰਦ ਫ਼ਿਰਾਕੋਂ, ਇਕ ਇਕ ਘੜੀ ਗੁਜ਼ਾਰੀ ।
ਤਰਫ਼ੇ ਹਾਕਿਮ ਜ਼ਿੰਦਾਂ ਵਾਲੇ, ਕਰ ਪੈਗ਼ਾਮ ਪਹੁੰਚਾਏ ।
ਮੇਰਾ ਬੰਦੀਵਾਨ ਪਿਆਰਾ, ਮਤ ਕੋਈ ਦਹਸ਼ਤ[5] ਖਾਏ ।
ਫ਼ਰਸ਼[6] ਘੱਲੇ ਅਬਰੇਸ਼ਮ ਜਾਮੇ, ਹੇਠ ਵਿਛਾਵਣ ਕਾਰਨ ।
ਨਰਮ ਸਰਾਹਣੇ ਨਾਲ ਪਹੁੰਚਾਏ, ਤਕੀਆ[7] ਲਾਵਣ ਕਾਰਨ ।
ਤਾਸ਼ ਤੁਆਮ ਘੱਲੇ ਪੁਰ ਕਰਕੇ, ਉਸਦੇ ਕਰਨ ਹਵਾਲੇ ।
ਨਾਲ ਗੁਲਾਬ ਰਲਾ ਪਹੁੰਚਾਏ, ਸ਼ੀਸ਼ੇ ਸ਼ਰਬਤ ਵਾਲੇ ।

---

1. ਕਾਤਿਲ, ਘਾਤਕ 2. ਨਿਢਾਲ 3. ਜੁੱਤੀਆਂ, ਖੜਾਵਾਂ 4. ਗ਼ੁਲਾਮ, ਨੌਕਰ 5. ਡਰ 6. ਵਿਛੌਣੇ 7. ਢੋ ।

ਕਹ ਘੱਲਿਆ ਉਸ ਥਾਉਂ ਅਲਹਦਾ, ਸਾਫ਼ ਕਰੀਂ ਖ਼ੁਸ਼ ਰੱਖੀਂ।
ਸਖ਼ਤ ਜ਼ਬਾਨੋਂ ਕਦੀ ਨ ਬੋਲੀਂ, ਪੈਰ ਧਰੇ ਜੇ ਅੱਖੀਂ।
ਮੁਸ਼ਕ ਘੱਲੇ ਤੇ ਅੰਬਰ ਖ਼ੁਸ਼ਬੂ, ਫ਼ਰਸ਼ ਖਿਲਾਰ ਵਿਛਾਵੀਂ।
ਤੇ ਇਹ ਬਹੁਤ ਪਿਆਰਾ ਮੇਰਾ, ਇਸਦੀ ਖ਼ਬਰ ਰਖਾਵੀਂ।
ਤੇ ਖ਼ੁਦ ਘਰ ਵਿਚ ਹਰਦਮ ਰੋਂਦੀ, ਸਬਰ ਗਇਆ ਉਠ ਸਾਰਾ।
ਗ਼ਸ਼ੀ ਪਵੇ ਤੇ ਹੋਸ਼ ਕਦਾਈਂ, ਦਮ ਦਮ ਹਾਲ ਆਵਾਰਾ।

**ਦਾਈ ਦਾ ਦਿਲਾਸਾ ਦੇਣਾ**

ਦਾਈ ਨੇ ਚਾ ਮੱਤ ਸਿਖਾਈ, ਨ ਕਰ ਐਡ ਕੋਸ਼ਾਲੇ[1]।
ਇਸ਼ਕ ਪਵੇ ਸਿਰ ਸਖ਼ਤੀ ਝੱਲੇ, ਚਾਹੀਏ ਸਬਰ ਸਮ੍ਹਾਲੇ।
ਆਸ਼ਿਕ ਨੂੰ ਸੌ ਦਰਦ ਜ਼ੁਲੈਖ਼ਾ, ਗੁਜ਼ਰੇ ਨਾਲ ਸਬੂਰੀ।
ਸਬਰ ਕਰੇ ਸੋ ਮਤਲਬ ਪਾਵੇ, ਆਸ ਰਹੇ ਦਿਲ ਪੂਰੀ।
ਬੇਸਬਰਾਂ ਨੂੰ ਵਸਲ ਨ ਹਾਸਿਲ, ਸਬਰੋਂ ਮਕ਼ਸਦ ਹਾਸਿਲ।
ਮੈਂ ਸੁਣਿਆ ਕਰ ਸਬਰ ਹਜ਼ਾਰਾਂ, ਆਸ਼ਿਕ ਹੋਵੇ ਵਾਸਿਲ[2]।
ਜੋਸ਼ ਨ ਖੁੱਲ੍ਹੇ ਆਹ ਨ ਛੁੱਟੇ, ਉੱਖੜ ਕ਼ਦਮ ਨ ਜਾਏ।
ਆਸ਼ਿਕ ਤੇ ਅੰਧੇਰੀ ਝੁੱਲੇ, ਜ਼ਰਾ ਨ ਜੁੰਬਿਸ਼[3] ਖਾਏ।
ਡੋਲ ਨਹੀਂ ਰੱਖ ਕ਼ਦਮ ਟਿਕਾਣੇ, ਝੱਲ ਜ਼ੁਲੈਖ਼ਾ ਪਿਆਰੀ।
ਇਹ ਭੀ ਵੇਖ ਨ ਰਹਸੀ ਆਖ਼ਿਰ, ਦੁੱਖ ਨ ਦਰਦ ਖ਼ਵਾਰੀ।
ਸਬਰ ਬਿਨਾਂ ਦੁਖ ਜਾਵੇ ਨਾਹੀਂ, ਸਬਰ ਦੁੱਖਾਂ ਦਾ ਦਾਰੂ।
ਸਬਰ ਬਿਨਾਂ ਵਿਚ ਮੁਸ਼ਕਿਲ ਵੇਲੇ, ਹੋਰ ਨ ਕੋਈ ਵਾਹਰੂ[4]।
ਸੁਣ ਕਰ ਸਬਰ ਜ਼ੁਲੈਖ਼ਾ ਬੈਠੀ, ਪਰ ਕੁਝ ਸਾਇਤ ਅੱਧੀ।
ਆਸ਼ਿਕ ਸਬਰ ਦਿਲੇ ਵਿਚ ਏਹਾ, ਪੰਡ ਹਵਾਓਂ[5] ਬੱਧੀ।
ਇਸ਼ਕ ਜਿੱਥੇ ਉਤ ਸਬਰ ਕਵੇਹਾ, ਝੂਠ ਗਈ ਕਹ ਦਾਈ।
ਸੱਚ ਕਹਿਆ ਪਰ ਉਸਦੇ ਸਿਰ ਤੇ, ਇਹ ਸਖ਼ਤੀ ਕਦ ਆਈ।
ਜੋ ਸਿਰ ਆਪ ਨਹੀਂ ਝੱਲ ਗੁਜ਼ਰੀ, ਉਸਨੂੰ ਖ਼ਬਰ ਨ ਕਾਈ।
ਉਹ ਦਿਲ ਜਾਣੇ ਜੈਂ ਸਿਰ ਗੁਜ਼ਰੇ, ਅੰਦਰ ਇਸ਼ਕ ਜੁਦਾਈ।
ਆਸ਼ਿਕ ਦੇ ਦਿਲ ਸਬਰ ਅਵੇਹਾ, ਜਿਉਂ ਪਾਣੀ ਵਿਚ ਜਾਲੀ।
ਪਾ ਬਥੇਰਾ ਡੁੱਲ੍ਹਦਾ ਜਾਸੀ, ਨਜ਼ਰ ਪਵੇ ਸੇ ਖ਼ਾਲੀ।
ਇਸ਼ਕ ਸਬਰ ਵਿਚ ਵੈਰ ਪੁਰਾਣਾ, ਮੁੱਢੋਂ ਬੁਗ਼ਜ਼[6] ਲੜਾਈ।
ਇਸ਼ਕ ਜਿੱਥੇ ਉਥੇ ਸਬਰ ਵਿਚਾਰਾ, ਦਖ਼ਲ ਨ ਰਖਦਾ ਕਾਈ।
ਇਸ਼ਕ ਸਿਤਮਗਰ[7] ਤੇਗ਼ ਫੈਲਾਦੀ, ਸਬਰ ਸਮਨ[8] ਦੀ ਡਾਲੀ।
ਅੰਤ ਕਦਾਂ ਤਕ ਉਹਨਾਂ ਲੜਾਈ, ਕ਼ਹਰ ਕਜ਼ੀਆਂ ਵਾਲੀ।

---

1. ਰੁਦਨ 2. ਮਹਿਬੂਬ ਨੂੰ ਮਿਲਣ ਵਾਲਾ 3. ਹਰਕਤ 4. ਸਹਾਇਕ 5. ਅਭਿਲਾਖਾਵਾਂ 6. ਕੀਨਾ, ਦੁਸ਼ਮਣੀ 7. ਨਿਰਦਈ, ਜ਼ਾਲਮ 8. ਚੰਬੇਲੀ।

## (ਦੁਖ ਭਰੀ ਰਾਤ)

ਦਾਈ ਗਈ ਨਸੀਹਤ ਕਰਕੇ, ਅਸਰ ਗਇਆ ਉਠ ਸਾਰਾ।
ਓਵੇਂ ਰਹੀ ਜ਼ੁਲੈਖ਼ਾ ਕਰਦੀ, ਦਰਦੋਂ ਸ਼ੋਰ ਪੁਕਾਰਾ।
ਰਾਤ ਪਈ ਗ਼ਮ ਦੂਣਾ ਹੋਇਆ, ਜ਼ਖ਼ਮ ਜਿਗਰ ਰਸ ਵੱਗੇ।
ਦਫ਼ਤਰ ਗ਼ਮ ਦੇ ਲਿਖ ਨਸੀਬਾਂ, ਆਣ ਧਰੇ ਸਿਰ ਅੱਗੇ।
ਪੜ੍ਹ ਬੀਬੀ ਵਿਚ ਦਰਸ[1] ਬਿਰਹੋਂ ਦੇ, ਏਹਾ ਸਬਕ ਪੜ੍ਹਾਵਣ।
ਇਹ ਲਫ਼ਜ਼ਾਂ ਵਿਚ ਨਾਜ਼ਿਕ ਮਾਅਨੇ[2], ਮੁਸ਼ਕਿਲ ਸਮਝੇ ਜਾਵਣ।
ਜ਼ਖ਼ਮ ਜਿਗਰ ਦੇ ਨੁਕਤੇ ਉਸਦੇ, ਆਂਸੂ ਜ਼ੇਰਾਂ ਜ਼ਬਰਾਂ[3]।
ਆਹਾਂ ਮੱਦਾਂ[4] ਨਾਅਰੇ ਸ਼ੱਦਾਂ[5], ਵਕ਼ਫ਼[6] ਬਲਨ ਵਿਚ ਕ਼ਬਰਾਂ।
ਰਾਤੀਂ ਵੇਖ ਚਮਕਦੇ ਤਾਰੇ, ਦਿਲ ਦੇ ਹਾਲ ਦਿਸਾਏ।
ਏਵੇਂ ਘਾ ਦਿਲੇ ਵਿਚ ਮੇਰੇ, ਦਰਦ ਫ਼ਿਰਾਕ਼ਤ[7] ਪਾਏ।
ਉਹ ਦਿਲਬਰ ਦੀਆਂ ਜ਼ੁਲਫ਼ਾਂ ਵਾਂਗੂੰ, ਕਾਲੀ ਰਾਤ ਜੁਦਾਈਓਂ।
ਐ ਮਹਬੂਬ ਹੋਈ ਮੈਂ ਘਾਇਲ, ਤੇਰੀ ਬੇਪਰਵਾਹੀਓਂ।
ਘਰ ਮੈਨੂੰ ਅੱਜ ਤੇਰੇ ਬਾਝੋਂ, ਦਿਸਦਾ ਮਾਤਮਖ਼ਾਨਾ।
[8]ਸ਼ਮ੍ਹਾ ਰੁਖੋਂ[8] ਅੱਜ ਰੌਸ਼ਨ ਹੋਏ, ਤਾਲਿਆ ਬੰਦੀਵਾਨਾਂ।
ਰਾਤ ਜਦੋਂ ਇਕ ਪਹਰ ਵਿਹਾਈ, ਤਾਕ਼ਤ ਰਹੀ ਨ ਕਾਈ।
ਓਵੇਂ ਦਾਈ ਸੱਦ ਬੁਲਾਈ, ਰੋ ਰੋ ਅਰਜ਼ ਸੁਣਾਈ।
ਐ ਮਾਈ ਮੈਂ ਅਕ਼ਲ ਵਿਗੁੱਤੀ, ਕੀ ਕਰ ਬੈਠੀ ਕਾਰਾ।
ਚੌੜ ਝੁੱਗਾ ਘਰ ਰੁੜ੍ਹਿਆ ਜਾਂਦਾ, ਬੰਦੀਵਾਨ ਪਿਆਰਾ।
ਵੇਖ ਮਹਲਾਂ ਸੁੰਞਿਆ ਅੰਦਰ, ਵਗਦੀਆਂ ਮੇਰੀਆਂ ਆਹੀਂ।
ਅੰਦਰ ਬਾਹਿਰ ਲਾਂਬੂ ਬਲਦੇ, ਦਿਸਦੇ ਹਨ ਯਾ ਨਾਹੀਂ।
ਮੈਂ ਬੇਕੈਦ ਮੁਕ਼ਯੱਦ[9] ਦਿਲਬਰ, ਇਹ ਕੀ ਉਲਟੀਆਂ ਪਈਆਂ।
ਨਾਲ ਮੇਰੇ ਕਿਉਂ ਧ੍ਰੋਹ ਕਰ ਗਈਆਂ, ਮੈਂ ਬੇਦਿਲ ਦੀਆਂ ਸੱਈਆਂ।
ਦਾਈ ਕਹੰਦੀ ਜਿਸ ਦਿਨ ਘਰ ਵਿਚ, ਤੂੰ ਉਹ ਸੱਦ ਬੁਲਾਈਆਂ।
ਤੇ ਗ਼ਮਖ਼੍ਵਾਰ[10] ਪੁਰਾਣੀ ਤੇਰੀ, ਮੈਂ ਦੇ ਰਹੀ ਦੁਹਾਈਆਂ।
ਕੱਢ ਉਹਨਾਂ ਨੂੰ ਘਰ ਥੀਂ ਬਾਹਿਰ, ਮਤ ਬਣ ਬਹਣ ਰਕੀਬਾਂ[11]।
ਆਖਿਰ ਤੇਰੀਆਂ ਦੁਸ਼ਮਣ ਹੋਸਣ, ਤੇਰਿਆਂ ਵਾਂਗ ਨਸੀਬਾਂ।
ਪਰ ਤੂੰ ਮੇਰੇ ਕਹੇ ਨ ਲੱਗੀ, ਉਹ ਤੇਰੇ ਘਰ ਵੜੀਆਂ।
ਦੇਖ ਬਿਰਹੋਂ ਦੀ ਲਾਟ ਅਚਾਨਕ, ਕੁਝ ਬਚੀਆਂ ਕੁਝ ਸੜੀਆਂ।
ਸੜਦੀਆਂ ਗੁਜ਼ਰ ਜਹਾਨੋਂ ਗਈਆਂ, ਰਹੰਦੀਆਂ ਵੈਰੀ ਹੋਈਆਂ।
ਰੁੜ੍ਹੀਆਂ ਆਪ ਰੁੜ੍ਹਾਇਆ ਤੈਨੂੰ, ਨਾਲ ਤੇਰੇ ਬਹ ਰੋਈਆਂ।

---

1. ਪਾਠ 2. ਅਰਥ 3. ਫ਼ਾਰਸੀ ਲਿਪੀ ਦੀਆਂ ਸੁਰ-ਮਾਤ੍ਰਾਂ 4. ਦੀਰਘ ਆਦਿ ਆਵਾਜ਼ ਪੈਦਾ ਕਰਨ ਵਾਲਾ ਫ਼ਾਰਸੀ ਲਿਪੀ ਦਾ ਚਿੰਨ੍ਹ 5. ਫ਼ਾਰਸੀ ਲਿਪੀ ਦਾ ਦੋਹਰੀ ਆਵਾਜ਼ ਪੈਦਾ ਕਰਨ ਵਾਲਾ ਚਿੰਨ੍ਹ, ਅੱਧਕ 6. ਠਹਰਾਉ 7. ਜੁਦਾਈ 8. ਮੁੱਖ ਰੂਪੀ ਦੀਪਕ ਤੋਂ 9. ਕੈਦ ਵਿਚ ਪਿਆ 10. ਦੁੱਖ ਵੰਡਾਣ ਵਾਲੀ 11. ਸ਼ਰੀਕਣੀਆਂ।

ਜ ਤੂੰ ਬਦਲੇ ਲਏ ਉਹਨਾਂ ਥੀਂ, ਉਹ ਭੀ ਖ਼ਾਮ[1] ਨ ਪਈਆਂ ।
ਤੈਥੀਂ ਬਦਲਾ ਲਇਆ ਉਹਨਾਂ ਨੇ, ਤੈਨੂੰ ਭੀ ਪੁੱਟ ਗਈਆਂ ।
ਵੈਰੀਆਂ ਦੀ ਤੂੰ ਮੰਨ ਨਸੀਹਤ, ਪੈਰ ਕੁਹਾੜਾ ਲਾਇਆ ।
ਕਹੇ ਜ਼ੁਲੈਖ਼ਾ ਦਰਦ ਵਿਛੋੜੇ, ਮੈਨੂੰ ਮਾਰ ਗਵਾਇਆ ।
ਤੂੰ ਭੀ ਤਾਅਨੇ ਕਰ ਕਰ ਮਾਈ, ਕਾਹਨੂੰ ਸਾੜਨ ਲੱਗੀ ।
ਗੁਜ਼ਰੇ ਹਾਲ ਚਿਤਾਰ ਦਿਲੇ ਦੇ, ਜ਼ਖ਼ਮ ਉਘਾੜਨ ਲੱਗੀ ।
ਝਬ ਦਿਖਲਾ ਤੂੰ ਪਿਆਰਾ ਯੂਸੁਫ਼, ਚੱਲ ਵਲ ਬੰਦੀਖ਼ਾਨੇ ।
ਮੈਂ ਇਸ ਥੀਂ ਅੱਜ ਦੂਰ ਤੜਫਦੀ, ਦੀਦ ਕਰਨ ਬੇਗਾਨੇ[2] ।
ਐ ਅਫ਼ਸੋਸ ਰਹਾਂ ਮੈਂ ਵਿਛੜੀ, ਵੇਖਣ ਲੋਕ ਪਰਾਏ ।
ਵਾਹ ਦਰਦਾ ਇਹ ਦਰਦ ਅਜੇਹਾ, ਜੇਹੜਾ ਸਹਿਆ ਨ ਜਾਏ ।
ਇਹ ਗੱਲ ਬੋਲ ਗ਼ਸ਼ੀ ਵਿਚ ਆਈ, ਪਾਸ ਰੋਈ ਬਹ ਦਾਈ ।
ਦਾਈ ਨੇ ਜਾਂ ਘੜੀ ਵਿਹਾਈ, ਤਲੀਆਂ ਝੱਸ ਜਗਾਈ ।
ਬੈਠੀ ਉੱਠ ਕ਼ਰਾਰੋਂ ਖ਼ਾਲੀ, ਕੀਤੀ ਝਬ ਤਿਆਰੀ ।
ਬੱਧੀ ਕਮਰ ਤਿਆਰੀ ਕਰਦੀ, ਦਾਈ ਭੀ ਜੜ੍ਹ ਮਾਰੀ ।

## ਕੈਦਖ਼ਾਨੇ ਵਿਚ ਪਹੁੰਚਣਾ

ਪੁਰ ਕਰ ਬਾਲ ਜ਼ਰੋਂ[3] ਲੈ ਦਾਈ, ਉਸਦੇ ਨਾਲ ਸਿਧਾਈ ।
ਜਿੰਦਾਂ ਦੇ ਦਰਵਾਜ਼ੇ ਉੱਤੇ, ਪਾਸ ਰਕ਼ੀਬਾਂ[4] ਆਈ ।
ਜ਼ਰ ਦਿੱਤਾ ਤੇ ਕਰ ਤਾਕੀਦਾਂ, ਕਹਿਆ ਰਾਜ਼ ਛੁਪਾਓ ।
ਉਹ ਮਹਬੂਬ ਬੰਦੀ ਦੇ ਦਿਲ ਦਾ, ਬੰਦੀਵਾਨ ਦਿਖਾਓ ।
ਜਦੋਂ ਰਕ਼ੀਬਾਂ ਜਾਣਿਆ ਜ਼ਾਹਿਰ, ਇਹ ਸ਼ਹਬਾਨੋਂ[5] ਆਈ ।
ਹੱਥ ਬੰਨ੍ਹ ਕਰ ਆਦਾਬ[6] ਸਭਾਂ ਨੇ, ਗਰਦਨ ਆਣ ਨਵਾਈ ।
ਤੇ ਯੂਸੁਫ਼ ਦਾ ਥਾਉਂ ਦਿਖਾਇਆ, ਦੋਵੇਂ ਅੰਦਰ ਆਈਆਂ ।
ਯੂਸੁਫ ਤਾਈਂ ਦੇਖ ਜ਼ੁਲੈਖ਼ਾ, ਬਲਦੀਆਂ ਚਾ ਭੜਕਾਈਆਂ ।
ਬਲੀ ਸ਼ਮ੍ਹਾ ਉਹ ਵਿਚ ਨਮਾਜ਼ੇ, ਕਰਦਾ ਸ਼ੁਕਰ-ਗੁਜ਼ਾਰੀ ।
ਵਿਚ ਰਕੂਹ[7] ਸਜੂਦ[8] ਕ਼ਿਆਮੇਂ, ਕਰੇ ਇਬਾਦਤ ਸਾਰੀ ।
ਕਦੇ ਖੜਾ ਕਦੇ ਫਿਰਦਾ ਜਾਂਦਾ, ਖ਼ਾਕ ਕਦੇ ਸਿਰ ਧਰਦਾ ।
ਪੱਟਾਂ ਤੇ ਹਥ ਰੱਖ ਕਦਾਹੀਂ, ਬੈਠ ਸ਼ਹਾਦਤ[9] ਭਰਦਾ ।
ਦੂਰੋਂ ਬੈਠ ਜ਼ੁਲੈਖ਼ਾ ਦੇਖੇ, ਨੇੜੇ ਮੂਲ ਨ ਆਵੇ ।
ਸ਼ਰਮੋਂ ਖਪਦੀ ਕੀਤਿਓਂ ਤਪਦੀ, ਰੋ ਰੋ ਨੀਰ ਵਹਾਵੇ ।
ਬੁਰਾ ਕੀਤਾ ਮੈਂ ਘਰ ਦੀ ਬਰਕਤ, ਦਿੱਤੀ ਬੰਦੀਵਾਨਾਂ ।
ਕ਼ਿਸਮਤ ਗਈ ਨਿਖੁੱਟ ਲਿਕਾਓਂ, ਬਦਲਿਆ ਹੋਰ ਜ਼ਮਾਨਾ ।

---

1. ਕਚੀਆਂ 2. ਪਰਾਏ 3. ਸੋਨੇ ਦਾ 4. ਸ਼ਰੀਕ, ਭਾਵ ਕੈਦਖ਼ਾਨੇ ਦੇ ਰਖਵਾਲੇ 5. ਪਟਰਾਣੀ 6. ਸਤਿਕਾਰ 7. ਪ੍ਰਾਰਥਨਾ ਲਈ ਝੁਕਣਾ 8. ਪ੍ਰਾਰਥਨਾ ਵਿੱਚ 9. ਇੱਕ ਰੱਬ ਹੋਣ ਦੀ ਗਵਾਹੀ ।

ਕਰ ਕਰ ਜ਼ਾਰੀ ਰਾਤ ਗੁਜ਼ਾਰੀ, ਵੇਖਦਿਆਂ ਬਹ ਓਹਲੇ ।
ਸੁਬਹ ਹੋਈ ਪਰ ਛੰਡੇ ਮੁਰਗਾਂ, ਬਾਗੀਂ ਬੁਲਬੁਲ ਬੋਲੇ ।
ਉਠ ਕਰ ਮੂੰਹ ਅੰਧੇਰੇ ਆਈ, ਦਿਲ ਵਿਚ ਸੋਜ਼ ਜੁਦਾਈ ।
ਮਗਰੇ ਦਾਈ ਡਿਗਦੀ ਢਹੰਦੀ, ਹੋ ਬੇਤਾਬ[1] ਸਿਧਾਈ ।
ਆਣ ਵੜੀ ਘਰ ਰੋਂਦੀ ਰੋਂਦੀ, ਦਿਲ ਵਿਚ ਦਰਦ ਵਧੇਰਾ ।
ਬੇਆਰਾਮ ਦਿਲੋਂ ਬੇ ਤਾਕ਼ਤ, ਗ਼ਮ ਦਾ ਘੁੰਮਣ ਘੇਰਾ ।
ਦਿਲ ਨੂੰ ਦਰਦ ਸਵਾਏ ਦੂਣੇ, ਸਬਰ ਉਡਾਏ ਗਰਦਾਂ[2] ।
ਇਹ ਸ਼ਤਰੰਜ ਬਿਰਹੋਂ ਦਾ ਉਲਟਾ, ਉਲਟੀਆਂ ਇਸਦੀਆਂ ਨਰਦਾਂ[3] ।
ਖੇਲਣ ਹਾਰ ਨਾ-ਵਾਕਿਫ਼[4] ਬੇਦਿਲ, ਛਲੀਆ ਨਾਲ ਖੇਲਾਰੂ[5] ।
ਹਾਰ ਦਿੱਸੇ ਹੁਣ ਬਾਜ਼ੀ ਜਾਂਦੀ, ਬਖ਼ਤ ਬਣਾਈਆਂ ਹਾਰੂ ।

**ਜ਼ੁਲੈਖ਼ਾ ਦੇ ਵਸਵਸੇ ਤੇ ਝੋਰੇ**

ਘਰ ਦੇ ਵਿੱਚ ਜ਼ੁਲੈਖ਼ਾ ਤਾਈਂ, ਸਬਰ ਕ਼ਰਾਰ ਨ ਆਵੇ ।
ਕਿਵੇਂ ਘੜੀ ਭਰ ਜੇ ਦਿਲ ਪਰਚੇ, ਸੋ ਤਦਬੀਰ ਬਣਾਵੇ ।
ਇੱਕ ਮਹੱਲ ਉੱਚੇਰਾ ਉਸਦਾ, ਮਾੜੀਆਂ[6] ਵਿੱਚ ਬੁਲੰਦਾਂ ।
ਨਜ਼ਰ ਕਰੇਂਦਿਆਂ ਦਿੱਸਣ ਇਸ ਥੀਂ, ਕੈਦਖ਼ਾਨੇ ਦੀਆਂ ਕੰਧਾਂ ।
ਵੇਖੇ ਬੈਠ ਜ਼ੁਲੈਖ਼ਾ ਏਥੋਂ, ਤ੍ਰੇ ਉਹ ਵੈਣ ਅਲਾਵੇ[7] ।
ਯੂਸੁਫ਼ ਦਾ ਘਰ ਦੇਖਾਂ ਦੂਰੋਂ, ਜੇ ਉਹ ਨਜ਼ਰੀਂ ਆਵੇ ।
ਇਹ ਉਹ ਕੰਧਾਂ ਯੂਸੁਫ਼ ਸੰਦੇ, ਪੌਣ ਜਿੱਥੇ ਚਮਕਾਰੇ ।
ਦਰ ਦੀਵਾਰ ਉਹਾ ਜਿਤ ਕੀਤਾ, ਡੇਰਾ ਯਾਰ ਪਿਆਰੇ ।
ਯੂਸੁਫ਼ ਉਥੇ ਫਿਰਦਾ ਹੋਸੀ, ਖ਼ਬਰ ਕਿਆ ਕਿਤ ਹਾਲੇ ।
ਕਿਤ ਵੱਲ ਹੋਣ ਖੁੱਲੇ ਉਤ ਵੇਲੇ, ਨੈਣ ਦੋ ਨਾਜ਼ਾਂ ਵਾਲੇ ।
ਪੱਖਾ ਕੌਣ ਝੁਲੇਂਦਾ ਹੋਸੀ, ਤੇ ਕਿਸ ਫ਼ਰਸ਼ ਵਿਛਾਇਆ ।
ਖ਼ਬਰ ਨਹੀਂ ਅੱਜ ਇਸ ਦੀ ਅੱਖੀਂ, ਕਿਸਨੇ ਸੁਰਮਾ ਪਾਇਆ ।
ਕਿਸ ਨੇ ਵਾਲ ਸਵਾਰੇ ਹੋਸਣ, ਕਿਸ ਪੈਰਾਹਿਨ ਪਾਏ ।
ਕਿਸਦੇ ਨੈਣ ਨਜ਼ਰ ਕਰ ਉਸ ਵੱਲ, ਹੋਣ ਖ਼ੁਸ਼ੀ ਵਿੱਚ ਆਏ ।
ਕੌਣ ਨਸੀਬਾਂ ਵਾਲੀਆਂ ਅੱਖੀਂ, ਅੱਜ ਗਿਣਤੀ ਵਿੱਚ ਆਈਆਂ ।
ਵਿੱਚ ਹੁਸਨ ਦੀ ਲਹਰ ਜਿਨ੍ਹਾਂ ਨੇ, ਰਜ ਰਜ ਤਾਰੀਆਂ ਲਾਈਆਂ ।
ਸਾਇਤ ਬਾਦ ਮਹੱਲੋਂ ਲਹੰਦੀ, ਭਰਦੀ ਤਾਸ਼ ਤੁਆਮੋਂ ।
ਦੇ ਬਾਂਦੀ ਵੱਲ ਜ਼ਿੰਦਾਂ ਘੱਲਦੀ, ਦੇ ਪੈਗਾਮ[8] ਸਲਾਮੋਂ ।
ਦੇ ਤੁਆਮ ਜੋ ਯੂਸੁਫ਼ ਤਾਈਂ, ਮੁੜ ਬਾਂਦੀ ਘਰ ਆਵੇ ।
ਉਸ ਦੇ ਪੈਰ ਚੁੰਮੇ ਸੌ ਵਾਰੀ, ਰੋ ਰੋ ਕੇ ਫ਼ਰਮਾਵੇ ।

---

1. ਨਿਤਾਣੀ 2. ਮਿਟੀ 3. ਗੀਟੇ 4. ਅਨਜਾਣ 5. ਦੂਜਾ ਖੇਡਕਾਰ 6. ਬੁਰਜ 7. ਕਰੇ, ਬੋਲੇ 8. ਸੰਦੇਸ਼ਾ ।

ਕ਼ਦਮ ਮੁਬਾਰਿਕ ਇਹ ਵੱਲ ਯੂਸੁਫ਼, ਗਏ ਜ਼ਿਆਰਤ ਪਾਈ।
ਚਸ਼ਮਾਂ ਚੁੰਮ ਕਹੇ ਜੋ ਇਹਨਾਂ, ਹੋਸੀ ਨਜ਼ਰ ਵਗਾਈ।
ਫਿਰ ਪੁੱਛੇ ਕਹ ਕਿਉਂ ਕਰ ਡਿੱਠੋ, ਹਾਲ ਕਿਵੇਂ ਦਿਸ ਆਇਆ।
ਤੂੰ ਕੀ ਹੱਥ ਬੰਨ੍ਹ ਅਰਜ਼ ਗੁਜ਼ਾਰੀ, ਉਸ ਨੇ ਕੀ ਫ਼ਰਮਾਇਆ।
ਅੱਖੀਂ ਨਾਲ ਡਿੱਠਾ ਯਾ ਨਾਹੀਂ, ਉਸ ਨੇ ਤੇਰੇ ਤਾਈਂ।
ਤੇ ਕਿਸ ਹਾਲ ਡਿੱਠਾ ਤੂੰ ਉਸਨੂੰ, ਬੈਠਾ ਖੜਾ ਕਿਥਾਈਂ।
ਤੇ ਪੁੱਛਿਆ ਯਾ ਨਾਹੀਂ ਤੈਨੂੰ, ਕਿਸ ਘੱਲੀਓਂ ਐ ਬਾਂਦੀ।
ਵਾਹ ਦਰਦਾ ਇਹ ਘੱਲਣ ਵਾਲੀ, ਜਦੋਂ ਜੰਮੀ ਮਰ ਜਾਂਦੀ।
ਇਹ ਤੁਆਮ ਜੋ ਲੈ ਕੇ ਗਈਓਂ, ਖ਼ੁਦ ਖਾਧੋਸੁ ਯਾ ਨਾਹੀਂ।
ਤੇ ਕੁਝ ਮਿਹਰ ਪਈ ਯਾ ਨਾਹੀਂ, ਸੁਣ ਸੁਣ ਹਾਲ ਅਸਾਹੀਂ।
ਕੁਝ ਪੁੱਛਿਆ ਯਾ ਨਾਹੀਂ ਤੈਥੀਂ, ਮੇਰੇ ਹਾਲ ਅਹਵਾਲੋਂ।
ਨੈਣ ਭਰੇ ਯਾ ਨਾਹੀਂ ਉਸਨੇ ਮੇਰੇ [1]ਬਖ਼ਤ ਜ਼ਵਾਲੋਂ[-1]।
ਰਾਜ਼ੀ ਹੈ ਯਾ ਨਹੀਂ ਜ਼ੁਲੈਖ਼ਾ, ਫ਼ਰਮਾਯਾ ਯਾ ਨਾਹੀਂ।
ਮੁੜ ਕਹਿਆ ਯਾ ਨਹੀਂ ਅਸਾਂ ਬਿਨ, ਕਿਉਂ ਕਰ ਉਸਦੀਆਂ ਆਹੀਂ।
ਤੇ ਉਹ ਥਾਉਂ ਮੁਆਫ਼ਿਕ[2] ਆਇਆ, ਯਾ ਨਾਹੀਂ ਉਸ ਤਾਈਂ!
ਤੇ ਉਸਦਾਂ ਦਿਲ ਰਾਜ਼ੀ ਉਥੇ, ਯਾ ਹੈ ਵਿੱਚ ਈਜ਼ਾਈਂ।
ਤੇ ਉਹ ਚਿਹਰਾ ਅਨਵਰ ਉਸਦਾ, ਹੈ ਯਾ ਨ ਉਸ ਤਾਬੇ[3]।
ਤੇ ਉਹ ਹੁਣ ਵਿੱਚ ਖ਼ੁਸ਼ੀਆਂ ਰਹੰਦਾ, ਯਾ ਹੈ ਵਿੱਚ ਅਜ਼ਾਬੇ[4]।
ਜ਼ੁਲਫ਼ਾਂ ਦੀ ਸ਼ਬ[5] ਹੈ ਯਾ ਨਾਹੀਂ, ਓਵੇਂ ਕਾਲੀ ਕਾਲੀ।
ਤਾਜ਼ਾ ਹੈ ਯਾ ਨਾਹੀਂ ਓਵੇਂ, ਉਹ ਲਬ ਲਾਲੀ ਵਾਲੀ।
ਮੁਸ਼ਕੀ ਜਿਅਦ[6] ਮੁਅੰਬਰ ਕਾਕਲ[7], ਕਿਉਂ ਕਰ ਹਾਲ ਪਰੇਸ਼ਾਂ[8]।
ਕਾਰਣ ਜ਼ਖ਼ਮ ਲਿਆਇਆ ਨਾਹੀਂ, ਲਬੋਂ ਨਮਕ ਦਿਲ ਰੇਸ਼ਾਂ[9]।
ਉਹ ਦੋ ਅੱਖੀਂ ਰੌਸ਼ਨ ਤੈਨੂੰ, ਕਿਉਂ ਕਰ ਨਜ਼ਰੀਂ ਆਈਆਂ।
ਰੋਂਦੀਆਂ ਹਨ ਯਾ ਹੱਸਦੀਆਂ ਰਸਦੀਆਂ, ਕਿਤ ਵਲ ਟੋਰ ਵਗਾਈਆਂ।
ਤੇ ਉਹ ਗੁੱਝੀ ਰਮਜ਼ ਵਗੇਂਦੀ, ਕਿਤ ਵੱਲ ਨਜ਼ਰੀਂ ਆਈ।
ਪੇਸ਼ਾਨੀ ਦੀਆਂ ਨੂਰੀ ਲਹਰਾਂ, ਕੇਡਕ ਠਾਠ ਚੜ੍ਹਾਈ।
ਮੁਯਗਾਂ ਤੀਰ ਕਮਾਨਾਂ ਅਬਰੂ, ਕਿਸ ਥੀਂ ਕਰਨ ਲੜਾਈ।
ਕਿਸ ਥੀਂ ਲਬਾਂ ਤਬੱਸੁਮ ਭਰੀਆਂ, ਰੱਖਦੀਆਂ ਸੁਲਹ ਸਫ਼ਾਈ।
ਉਹ ਸੋਹਣੇ ਰੁਖ਼ਸਾਰ ਸੁਹਾਂਦੇ, ਸੁਰਖ਼ ਅਜੇ ਯਾ ਪੀਲੇ।
ਕਰ ਮਿਅ਼ਰਾਬ[10] ਰੱਖੇ ਕਿਸ ਜ਼ਾਹਿਦ[11], ਅਬਰੂ ਤਾਕ਼ ਰੰਗੀਲੇ।

---

1. ਨਸੀਬੇ ਦੇ ਪਤਨ ਵਲ ਜਾਣ ਤੇ 2. ਰਾਸ 3. ਚਮਕ 4. ਪੀੜਾ 5. ਰਾਤ 6. ਜ਼ੁਲਫ਼ਾਂ, ਲਿਟਾਂ 7. ਪਟੇ 8. ਬਿਖਰਿਆ ਹੋਇਆ 9. ਜ਼ਖ਼ਮੀ 10. ਡਾਟ ਮਸਜਿਦ ਦੀ 11. ਤਪਸਵੀ, ਪਰਹੇਜ਼ਗਾਰ।

ਕਾਰੇਹਾਰੀ ਤੇਗ ਦੋ ਧਾਰੀ, ਰਸਦੀ ਚਸ਼ਮ ਖ਼ੁਮਾਰੀ ।
ਕਿਤ ਵੱਲ ਵਗਦੀ ਕਿਸ ਦਿਲ ਲੱਗਦੀ, ਝੱਲਦੀ ਕੌਣ ਕਵਾਰੀ ।
ਉਹ ਮਹਬੂਬ ਮੇਰਾ ਜ਼ਿੰਦਾਨੀ, ਤੇ ਮੇਰੀ ਜ਼ਿੰਦਗਾਨੀ ।
ਦੱਸ ਪਿਆਰੀ ਮੈਂ ਬਲਿਹਾਰੀ, ਉਸਦੀ ਕੁਝ ਨਿਸ਼ਾਨੀ ।
ਏਵੇਂ ਰਹੀ ਕਜ਼ੀਏ ਕਰਦੀ, ਤੜਫ ਫ਼ਿਰਾਕੋਂ ਮਰਦੀ ।
ਖ਼ਬਰ ਨ ਘਰ ਦੀ ਅੱਗ ਹਿਜਰ ਦੀ, ਰਹੇ ਜਿਗਰ ਵਿੱਚ ਜ਼ਰਦੀ ।
ਦਿਨ ਸਾਰਾ ਨਿੱਤ ਏਵੇਂ ਗੁਜ਼ਰੇ, ਦਰਦਾਂ ਵਿੱਚ ਵਿਹਾਵੇ ।
ਏਵੇਂ ਰਾਤੀਂ ਬੰਦੀਖ਼ਾਨੇ, ਕ਼ਸਦ ਕ਼ਰੇ ਨਿੱਤ ਜਾਵੇ ।
ਜਾਂ ਲਗ ਯੂਸੁਫ਼ ਕੈਦੀ ਰਹਿਆ, ਉਸ ਦਾ ਹਾਲ ਏਹਾਈ ।
ਗਈ ਜਵਾਨੀ ਪੀਰੀ ਆਈ, ਸ਼ੌਕ਼ ਨ ਘਟਿਆ ਰਾਈ ।
ਤਿਫ਼ਲੀ[1] ਥੀਂ ਲਾ[2] ਸਭ ਜਵਾਨੀ, ਅੰਦਰ ਗ਼ਮਾਂ ਵਿਹਾਈ ।
ਤੇ ਅਜੇ ਇਸ਼ਕ ਛੁੜੇਂਦਾ ਨਾਹੀਂ, ਦਮ ਦਮ ਮਰਜ਼ ਸਵਾਈ ।

**ਮਾਸ਼ੂਕ ਵਿਚ ਅਭੇਦ ਹੋਣਾ**

ਤੇ ਉਹ ਲਾਟ ਬਿਰਹੋਂ ਦੀ ਸੋਜ਼ਾਂ, ਹੁੰਦੀ ਗਈ ਸਵਾਈ ।
ਅਹਦ[3] ਪੁਰਾਣਾ ਜ਼ਖ਼ਮ ਬਿਰਹੋਂ ਦਾ, ਪਕੜ ਗਇਆ ਪਕਿਆਈ ।
ਦਿਲ ਮੁਸ਼ਤਾਕ਼[4] ਅਜੇਹਾ ਹੋਇਆ, ਦਰਦਾਂ ਮਸ਼ਕ ਪਕਾਈ ।
ਹੋ ਖ਼ੁਦ ਦੂਰ ਸਮਾਇਆ ਦਰਦੀਂ, ਫੇਰ ਨ ਰਹੀ ਜੁਦਾਈ ।
ਜਾਂ ਉਹ ਕਰੇ ਤਲਾਸ਼ ਦਿਲੇ ਨੂੰ, ਦਰਦ ਉਹਦੇ ਹੱਥ ਆਵੇ ।
ਓਹਾ ਦਰਦ ਓਹਾ ਦਿਲ ਬਣਿਆ, ਤੇ ਇਹ ਫ਼ਰਕ਼ ਨ ਪਾਵੇ ।
ਦਿਨ ਦਿਨ ਪੈਰ ਜ਼ਈਫ਼ੀ[5] ਅੰਦਰ, ਕ਼ਦਮ ਇਸ਼ਕ ਦਾ ਅੱਗੇ ।
ਜਿਉਂ ਜਿਉਂ ਕੁੱਵਤ ਤਨ ਥੀਂ ਜਾਂਦੀ, ਅੱਗ ਵਧੇਰੀ ਲੱਗੇ ।
ਇਸ਼ਕ ਅਜੇਹਾ ਗ਼ਾਲਿਬ ਹੋਇਆ, ਤੋੜ ਵਗੇ ਪੈਵੰਦਾਂ[6] ।
ਬਿਰਹੋਂ ਸਖ਼ਤ ਅਜ਼ਾਬ ਘਨੇਰਾ, ਦਰਦ ਰਚੇ ਵਿੱਚ ਬੰਦਾਂ ।
ਆਪਣਾ ਹਾਲ ਜ਼ੁਲੈਖ਼ਾ ਤਾਈਂ, ਭੁੱਲ ਗਇਆ ਸੁ ਸਾਰਾ ।
ਰਗਾਂ ਪਈਆਂ ਵਿੱਚ ਤਨ ਦੇ ਰਚਿਆ, ਯੂਸੁਫ਼ ਯਾਰ ਪਿਆਰਾ ।
ਜਦਾਂ ਅਜ਼ੀਜ਼ ਜ਼ੁਲੈਖ਼ਾ ਤਰਫ਼ੇ, ਦੇਖੇ ਜ਼ਰਦ[7] ਦਿਸ ਆਵੇ ।
ਇਸ ਬੀਮਾਰੀ ਦਿਲ ਵਿੱਚ ਜਾਪੇ, ਨਿੱਤ ਇਲਾਜ ਕਰਾਵੇ ।
ਪਰ ਉਹ ਨਾਲ ਇਲਾਜ ਕਦਾਹੀਂ, ਕਾਈ ਨਫ਼ਾ ਨ ਪਾਵੇ ।
ਹੋਰ ਇਲਾਜੋਂ ਤੋੜ ਉਮੀਦਾਂ, ਆਖ਼ਿਰ ਫ਼ਸਦ[8] ਖੁਲਾਵੇ ।
ਜਾਂ ਨਿਸ਼ਤਰ[9] ਫ਼ਸਾਦ[10] ਵਗਾਵੇ, ਕ਼ਤਰਾ ਖ਼ੂਨ ਜੋ ਆਵੇ ।
ਪਵੇ ਜ਼ਿਮੀਂ ਤੇ ਯੂਸੁਫ਼ ਯੂਸੁਫ਼, ਹਰ ਜਾ ਲਿਖਿਆ ਜਾਵੇ ।

---

1. ਬਚਪਨ 2. ਤੋਂ ਲੈ ਕੇ 3. ਇਕਰਾਰ 4. ਚਾਹੁਣ ਵਾਲਾ 5. ਕਮਜ਼ੋਰੀ, ਬੁਢਾਪਾ 6. ਰਿਸ਼ਤੇ, ਜੋੜ 7. ਪੀਲੀ 8. ਰਗ ਖੋਲ ਕੇ ਖ਼ੂਨ ਕਢਣਾ 9. ਚਾਕੂ 10. ਫ਼ਸਾਦ ਦਾ ਬਹੁ ਵਚਨ ।

ਯੂਸੁਫ਼ ਥੀਂ ਪੁਰ ਏਤਕ ਹੋਈ, ਉਹੋ ਉਹ ਦਿੱਸਾਵੇ ।
ਤੇ ਗ਼ਰਕ਼ਾਬ[1] ਖ਼ਿਆਲ ਉਸੀ ਵਿਚ, ਦਿਨ ਤੇ ਰਾਤ ਵਿਹਾਵੇ ।
ਜੇ ਕੋ ਏਸ ਬੁਲਾਇਆ ਚਾਹੇ, ਸੌ ਸੌ ਸਦ[2] ਅਲਾਵੇ ।
ਤੇ ਇਹ ਗ਼ਰਕ ਖ਼ਿਆਲੀਂ ਰਹਿੰਦੀ, ਕੁਝ ਨ ਸੁਣਿਆ ਜਾਵੇ ।
ਪਕੜ ਹਿਲਾ ਕਹੇ ਕੁਝ ਕੋਈ, ਤਾਂ ਉਸ ਗੱਲ ਸੁਣਾਵੇ ।
ਬਾਝ ਹਿਲਾਇਆਂ ਸੁਣੇ ਨ ਉਸਨੂੰ, ਜੇ ਲਖ ਵਾਰ ਬੁਲਾਵੇ ।
ਅੱਖੀਂ ਦੇ ਵਿਚ ਯੂਸੁਫ਼ ਬਾਝੋਂ, ਕੁਝ ਨ ਨਜ਼ਰੀਂ ਆਵੇ ।
ਉਹੋ ਅੰਦਰ ਉਹੋ ਬਾਹਿਰ, ਹਰ ਸ਼ੈ ਉਹੋ ਪਾਵੇ ।
ਜਿਤਨਾ ਲਹੂ ਜੋ ਬਾਹਿਰ ਆਵੇ, ਉਹਾ ਸ਼ਾਨ ਵਿਖਾਵੇ ।
ਹਰ ਸ਼ਿਰਯਾਨ[3] ਵਰੀਦ[4] ਟੁਕਾਵੇ, ਯੂਸੁਫ਼ ਜ਼ਾਹਿਰ ਆਵੇ ।
ਕੁੱਲ ਹਵਾਸ[5] ਅੰਦਰ ਉਹ ਧਸਿਆ, ਹਰ ਜਾ ਰੁਖ਼ ਚਮਕਾਵੇ ।
ਖ਼ੁਦ[6] ਵਲ ਵੇਖੇ ਉਹੋ ਦਿੱਸੇ, ਦੇਖ ਨਜ਼ਰ ਸ਼ਰਮਾਵੇ ।
ਬਲਕ[7] ਨਜ਼ਰ ਭੀ ਉਹੋ ਜਾਪੇ, ਖ਼ੁਦ ਦੇਖੇ ਦਿਖਲਾਵੇ ।
ਆਪੇ ਸਬਰ ਕ਼ਰਾਰ ਤਸੱਲੀ, ਆਪੇ ਗ਼ਮ ਦੁਖ ਹਾਵੇ ।
ਸੂਰਜ ਚੰਦ ਫ਼ਲਕ ਦੇ ਤਾਰੇ, ਰਾਤੀਂ ਲੈਣ ਹੁਲਾਰੇ ।
ਆਤਿਸ਼ ਆਬ ਤਯੂਰ[8] ਬਹਾਇਮ[9], ਯੂਸੁਫ਼ ਦਿੱਸਣ ਸਾਰੇ ।
ਤੇ ਸਭ ਬਾਂਦੀਆਂ ਖ਼ਿਦਮਤਗਾਰਾਂ, ਯੂਸੁਫ਼ ਨਜ਼ਰੀਂ ਆਈਆਂ ।
ਕੀਤਾ ਵਸਲ ਦਿਲੇ ਨੂੰ ਬਿਰਹੋਂ, ਖੁਲੇ ਨੂਰ ਸਫ਼ਾਈਆਂ ।
ਯੂਸੁਫ਼ ਨਾਲ ਹੋਈ ਪੁਰ ਲੂੰ ਲੂੰ, ਖ਼ੁਦੀਓਂ[10] ਗਈ ਤਮਾਮੀ ।
ਹੁਣ ਆਰਾਮ ਨ ਜਾਪੇ ਉਸਨੂੰ, ਅੰਦਰ ਬੇ ਆਰਾਮੀ ।
ਜਾਨ ਵੱਲੋਂ ਹੁਣ ਖ਼ਬਰ ਨ ਕਾਈ, ਤਨ ਵਲ ਨਜ਼ਰ ਨ ਪਾਈ ।
ਖਾਵਣ ਪੀਵਣ ਆਵਣ ਜਾਵਣ, ਉਸਨੂੰ ਖ਼ਬਰ ਨ ਕਾਈ ।
ਨੀਂਦ ਏਹਾਈ ਤੇ ਏਹਾ ਜਾਗਣ, ਹਾਲ ਏਹਾ ਤਿਸ ਸਾਰਾ ।
ਯਾਰ ਵੱਸੇ ਹਰ ਜਾਈਂ ਦਿੱਸੇ, ਜਿਤ ਵਲ ਵਗੇ ਨਜ਼ਾਰਾ ।
ਆਹ ਭਰੇ ਤੇ ਬਲਦੀਆਂ ਲਾਟਾਂ, ਮੂੰਹੋਂ ਬਾਹਿਰ ਆਵਣ ।
ਜਾਂ ਰੋਵੇ, ਤੇ ਸੜਦਾ ਪਾਣੀ, ਅੱਖੀਂ ਨਹਰ ਵਗਾਵਣ ।
ਏਦੂੰ ਪਰੇ ਕਿਆਈ ਐ ਦਿਲ, ਦਰਦ ਮੰਦੀ ਦੀਆਂ ਵਾਹਾਂ ।
ਹੈਫ਼[11] ਏਹੀ ਵਲ ਗ਼ੈਰਾਂ ਜਾਵਣ, ਵਗਦੀਆਂ ਅਜੇ ਨਿਗਾਹਾਂ ।

---

1. ਡੁੱਬੇ ਰਹਣਾ 2. ਅਵਾਜ਼ਾਂ 3. ਬਰੀਕ ਰਗ 4. ਗਰਦਨ ਦੀ ਰਗ 5. 'ਹਿੱਸ' ਦਾ ਬਹੁਵਚਨ ਹੈ, ਇੰਦ੍ਰੀਆਂ 6. ਆਪ 7. ਬਲਕਿ, ਸਗੋਂ 8. ਤਾਇਰ ਦਾ ਬਹੁਵਚਨ ਹੈ 9. 'ਬਹੀਮਾ' ਦਾ ਬਹੁਵਚਨ ਹੈ, ਪਸ਼ੂ 10. ਆਪੇ ਤੋਂ 11. ਅਫ਼ਸੋਸ ।

ਪਰ ਜ਼ਾਲਿਮ ਇਹ ਇਸ਼ਕ ਜ਼ਨਾਂ ਦੇ, ਤੇ ਫ਼ਾਨੀ ਦੀ ਯਾਰੀ ।
ਜਾਂ ਸੂਰਤ ਵਿਚ ਏਡਕ ਜਲਵੇ, ਮਾਅਨਿਆਂ ਕੇਡ ਖ਼ੁਮਾਰੀ ।
ਜਾਂ ਜਾਂ ਇਤ ਮੁਕ਼ਾਮ[1] ਨ ਪਹੁੰਚੇ, ਤਲਬੋਂ ਸਬਰ ਨ ਆਵੇ ।
ਤੇ ਇਤ ਜੋ ਕੁਝ ਹਾਲਾ ਗੁਜ਼ਰੇ, ਇਹ ਨ ਲਿਖਿਆ ਜਾਵੇ ।
ਜਲਵਾ ਯਾਰ ਕਰੇ ਹਰ ਵੇਲੇ, ਵਾਟ ਹੋਵੇ ਜਾਂ ਪੂਰੀ ।
ਹੁਣ ਵਿਚ ਵਸਲ ਦਿੱਸੇ ਦੁਖ ਜਾਵੇ, ਦੂਰ ਰਹੇ ਹੋ ਦੂਰੀ ।
ਅੱਖੀਂ ਮੀਟ ਰਖੇ ਯਾ ਖੋਲੇ, ਦਿੱਸੇ ਯਾਰ ਮੁਦਾਮੀ ।
ਤੇ ਖ਼ੁਦ ਉਸ ਬੁਤਖ਼ਾਨੇ ਵਿੱਚੋਂ, ਨਿਕਲ ਗਏ ਤਮਾਮੀ ।
ਪਹਿਲਾ ਸੈਰ[2] ਤਮਾਮ ਹੋਇਆ ਈ, ਜਿਸ ਵਿਚ ਸਖ਼ਤੀਆਂ ਚਾਈਆਂ ।
ਤੇ ਇਹ ਮੰਜ਼ਿਲ ਮਕ਼ਸਦ ਵਾਲੀ, ਗਈਆਂ ਦੂਰ ਜੁਦਾਈਆਂ ।
ਹੁਣ ਇਤ ਤਾਲਿਬ ਰੱਜੇ ਨਾਹੀਂ, ਨ ਮੰਜ਼ਿਲ ਸਰ[3] ਆਵੇ ।
ਛੋੜ ਕਿਨਾਰ[4] ਜ਼ਮਾਨ[5] ਮਕਾਨਾਂ[6], ਵੇਖੇ ਜੋ ਦਿਸ ਆਵੇ ।
ਮੁੜ ਵਗ ਕਲਮ ਅਜੇ ਕੁਝ ਰਹਿੰਦਾ, ਵਧ ਵਧ ਜਾਹ ਨ ਮੂਲੇ ।
ਦਾਅਵੇ ਐਡ ਪੱਲੇ ਦਮ[7] ਖੋਟੇ, ਕਦ ਸਰਾਫ਼ ਕਬੂਲੇ ।

1. ਥਾਂ, ਪਦਵੀ 2. ਹਾਲ 3. ਪੂਰੀ ਹੋਣ ਤੇ 4. ਕਿਨਾਰੇ ਤੇ, ਲਾਂਭੇ 5. ਕਾਲ, ਸਮਾਂ 6. ਥਾਵਾਂ
7. ਸਿੱਕੇ ।

# ਯੂਸੁਫ਼ ਤੇ ਹੋਰ ਕੈਦੀ

ਯੂਸੁਫ਼ ਬੰਦੀ ਖ਼ਾਨੇ ਅੰਦਰ, ਸ਼ੁਕਰ ਕਰੇ ਸੌ ਵਾਰੀ।
ਮਕਰ ਜ਼ਨਾਂ ਥੀਂ ਮਿਲੀ ਖ਼ਲਾਸੀ, ਫ਼ਜ਼ਲ ਹੋਇਆ ਗ਼ੁਫ਼ਾਰੀ।
ਰਾਤੀਂ ਦਿਨੇ ਇਬਾਦਤ ਅੰਦਰ, ਫ਼ਾਰਿਗ਼[1] ਵਕ਼ਤ ਵਿਹਾਵੇ।
ਬੰਦੀਵਾਨਾਂ ਤੇ ਹਰ ਵੇਲੇ, ਸ਼ਫ਼ਕਤ[2] ਲੁਤਫ਼ ਕਮਾਵੇ।
ਕੈਦੀਆਂ ਤਾਈਂ ਲੁਤਫ਼ ਪਿਆਰੋਂ, ਰੱਖੇ ਵਿਚ ਅਹਸਾਨਾਂ।
ਯੂਸੁਫ਼ ਤੇ ਉਹ ਆਸ਼ਿਕ ਸਾਰੇ, ਵੇਖ ਮਰਾਤਿਬ[3] ਸ਼ਾਨਾਂ।
ਯੂਸੁਫ਼ ਨਾਲ ਜਵਾਨ ਦੋ ਕੈਦੀ, ਖ਼ਾਸ [4]ਮੁਕੱਰਬ ਸ਼ਾਹੀ[4]।
ਇਕ ਖ਼ੱਬਾਜ਼[5] ਆਹਾ ਇਕ ਸਾਕ਼ੀ, ਫਸੇ ਗ਼ਜ਼ਬ ਦੀ ਫਾਹੀ।
ਦੁਸ਼ਮਣ ਸ਼ਾਹ ਮਿਸਰ ਦੇ ਉਹਨਾਂ, ਸੀ ਪੈਗ਼ਾਮ[6] ਪੁਚਾਇਆ।
ਦੇਹੋ ਜ਼ਾਹਰ ਅਜ਼ੀਜ਼ੇ ਮਾਰੋ, ਬਖਸ਼ਾਂ ਆਲੀ[7] ਪਾਇਆ।
ਤੁਸੀਂ ਖਿਲਾਂਦੇ ਤੁਸੀਂ ਪਿਲਾਂਦੇ, ਕਾਰ ਤੁਸਾਂ ਥੀਂ ਸਰਦਾ।
ਬਾਝ ਤੁਸਾਂ ਨ ਮਹਰਮ ਕੋਈ, ਵਾਕਿਫ਼ ਖ਼ਾਸਾ ਘਰ ਦਾ।
ਯਾ ਸਾਕ਼ੀ ਵਿਚ ਘੱਤ ਪਿਆਲੇ, ਦੇ ਪੀਵੇ ਮਰ ਜਾਵੇ।
ਯਾ ਖ਼ੱਬਾਜ਼ ਰਲਾਵੇ ਖਾਣੇ, ਖਾਵੇ ਸ਼ਾਹ ਸਿਧਾਵੇ।
ਇਤਨਾ ਕਾਰ ਕਰੇ ਜੇ ਮੇਰਾ, ਪਾਵੇ ਫ਼ਰਹਤ ਭਾਰੀ।
ਬਹੁਤ ਖ਼ਜ਼ਾਨਾ ਦੌਲਤ ਹਸ਼ਮਤ, ਦੇਵਾਂਗਾ ਸਰਦਾਰੀ।
ਸਾਕ਼ੀ ਕਰ ਇਨਕਾਰ ਖਲੋਇਆ, ਮੈਂ ਇਹ ਕਾਰ ਨ ਕਰਸਾਂ।
ਤੇ ਖ਼ੱਬਾਜ਼ ਹੋਇਆ ਇਕ਼ਰਾਰੀ, ਕਰਸਾਂ ਉਜ਼ਰ ਨ ਧਰਸਾਂ।
ਮੈਂ ਇਨਾਮ ਦਿਆਂ ਕਰ ਦਿੱਤੀਆਂ, ਦੁਸ਼ਮਣ ਨੇ ਤਹਰੀਰਾਂ।
ਜੇ ਇਹ ਕਾਰ ਸਰੇ ਤੁਧ ਹੱਥੋਂ, ਮੁਲਕ ਦਿਆਂ ਜਾਗੀਰਾਂ।
ਖ਼ਬਰ ਕਹੀ ਕਿਸੇ ਪਾਸ ਅਜ਼ੀਜ਼ੇ, ਸਾਕ਼ੀ ਤੇ ਖ਼ੱਬਾਜ਼ੋਂ।
ਜ਼ਹਰ ਦਿਵਾਵਣ ਲੱਗਾ ਦੁਸ਼ਮਣ, ਖ਼ਬਰ ਲਵੀਂ ਝਬ ਰਾਜ਼ੋਂ।
ਪਕੜ ਲਇਆ ਸੁਲਤਾਨ ਦੋਹਾਂ ਨੂੰ, ਅੰਦਰ ਕੈਦ ਸੁਟਾਏ।
ਸਖ਼ਤ ਸਜ਼ਾਈਂ ਉਨ੍ਹਾਂ ਦੋਹਾਂ ਨੂੰ, ਨਾਫ਼ਿਜ਼ ਹੁਕਮ ਚਲਾਏ।
ਪੂਰਾ ਭੇਤ ਨ ਅਜੇ ਸੁੰਵਾਤਾ, ਸ਼ਾਹ ਤਲਾਸ਼ ਕਰਾਵੇ।
ਉਹਨਾਂ ਦੋਹਾਂ ਥੀਂ ਕਿਹੜਾ ਮੈਂ ਪੁਰ, ਚਾਹੇ ਵਾਰ ਚਲਾਵੇ।
ਇਹ ਦੋਵੇਂ ਵਿਚ ਬੰਦੀ ਖ਼ਾਨੇ, ਅੰਦਰ ਰੰਜ ਖ਼ਵਾਰੀ।
ਸਖ਼ਤ ਅਜ਼ਾਬਾਂ ਵਿਚ ਕਜ਼ੀਆਂ, ਕਰਦੇ ਗਿਰਯਾਜ਼ਾਰੀ।

---

1. ਬੇਫ਼ਿਕਰ ਹੋ ਕੇ 2. ਮਿਹਰਬਾਨੀ 3. ਉੱਚਾ ਮਰਤਬਾ 4. ਬਾਦਸ਼ਾਹ ਦੇ ਨਜ਼ਦੀਕੀ 5. ਰੋਟੀ ਪਕਾਣ ਵਾਲਾ, ਬਾਵਰਚੀ 6. ਸੰਦੇਸ਼ਾ 7. ਉੱਚਾ ਰੁਤਬਾ।

## ਕੈਦੀਆਂ ਨੂੰ ਸੁਪਨਫਲ ਦਸਣੇ [redacted]

ਇਕ ਦਿਨ ਯੂਸੁਫ਼ ਵਕਤ ਸੁਬਹ ਦੇ, ਦੇਖੇ ਹਾਲ ਅਸੀਰਾਂ[1]
ਸ਼ਫ਼ਕਤ ਕਰੇ ਤਸੱਲੀ ਸਭਨਾਂ, ਖ਼੍ਵਾਬ ਕਹੇ ਤਾਬੀਰਾਂ ।
ਇਕ ਜਾ ਬੈਠੇ ਨਜ਼ਰੀਂ ਆਏ, ਇਹ ਦੋਵੇਂ ਬੇਚਾਰੇ ।
ਹਾਲ ਉਦਾਸ ਨਿਰਾਸੇ ਹੋਵਣ, ਬੰਦ[2] ਬਦਨ ਪੁਰ ਸਾਰੇ ।
ਯੂਸੁਫ਼ ਪੁੱਛੇ ਕਹੋ ਜਵਾਨੋ, ਹਾਲ ਮਲਾਲ[3] ਕਿਆਈ ।
ਜਾਂ ਯੂਸੁਫ਼ ਥੀਂ ਸ਼ਫ਼ਕਤ ਡਿੱਠੀ, ਉਨ੍ਹਾਂ ਅਰਜ਼ ਸੁਣਾਈ ।
ਇਕ ਕਹੇ ਮੈਂ ਸੁਫ਼ਨਾ ਡਿੱਠਾ, ਅੰਗੂਰੋਂ ਹੱਥ ਖ਼ੋਸ਼ਾ[4]
ਆਪ ਨਚੋੜ ਪਲਾਵੇ ਸ਼ਾਹੇ, ਖ਼ਮਰ[5] ਖ਼ੁਸ਼ੀ ਦਾ ਤੋਸ਼ਾ[6] ।
ਦੂਜਾ ਕਹੰਦਾ ਮੈਂ ਇਹ ਡਿੱਠਾ, ਰੋਟੀਆਂ ਸਿਰ ਤੇ ਚਾਈਆਂ ।
ਵਿੱਚੋਂ ਚੁੱਕ ਜਨਾਵਰ ਖਾਂਦੇ, ਚੀਲਾਂ ਕਾਓਂ ਬਲਾਈਆਂ ।
ਝਪਟੇ ਮਾਰ ਸਿਰੋਂ ਲੈ ਜਾਵਣ, ਗਿਰਦੇ ਸ਼ੋਰ ਮਚਾਇਆ ।
ਅਸਾਂ ਦੋਹਾਂ ਨੂੰ ਸੁਫਨੇ ਅੰਦਰ, ਇਹ ਕੁਝ ਨਜ਼ਰੀਂ ਆਇਆ ।
ਕਹ ਯੂਸੁਫ਼ ਤਾਬੀਰ ਅਸਾਂ ਨੂੰ, ਗ਼ਮ ਦੇ ਬੰਦ ਛੁੜਾਵੇਂ ।
ਤੂੰ ਮੁਹਸਿਨ[7] ਅਹਸਾਨ ਕੁਨਿੰਦਾ, ਸਾਨੂੰ ਨਜ਼ਰੀਂ ਆਵੇਂ ।
ਬੀਮਾਰਾਂ ਗ਼ਮਖ਼੍ਵਾਰੀ ਕਰਦੋਂ, ਦੇਵੇਂ ਘੋਲ ਦਵਾਈਂ ।
ਭੁੱਖਿਆਂ ਖ਼ੁਰਿਸ਼[8] ਪਿਆਸਿਆਂ ਪਾਣੀ, ਜਾਮੇ ਨੰਗਿਆਂ ਤਾਈਂ ।
ਸੁਣ ਕੇ ਅਰਜ਼ ਉਹਨਾਂ ਦੀ ਯੂਸੁਫ਼, ਦਿਲ ਵਿਚ ਸੋਚ ਗੁਜ਼ਾਰੇ ।
ਰੱਬ ਥੀਂ ਗ਼ਾਫ਼ਿਲ ਹੱਕ ਨ ਜਾਣਨ, ਇਹ ਕੈਦੀ ਬੇਚਾਰੇ ।
ਅੱਵਲ ਉਹਨਾਂ ਈਮਾਨ ਸਿਖਾਵਾਂ, ਫੇਰ ਕਹਾਂ ਤਾਬੀਰਾਂ ।
ਮਤਲਬ ਕਾਰਣ ਸੁਣਨ ਨਸੀਹਤ, ਹੱਕ ਸੁਖ਼ਨ ਤਕਰੀਰਾਂ ।
ਅੱਵਲ ਉਹਨਾਂ ਤਸੱਲੀ ਕਾਰਣ ਯੂਸੁਫ਼ ਨੇ ਫ਼ਰਮਾਇਆ ।
ਕਹਾਂ ਬਿਆਨ ਤੁਆਮੋਂ ਅੱਗੇ, ਜੋ ਤੁਸਾਂ ਸੁਫ਼ਨਾ ਆਇਆ ।
ਇਹ ਮੈਨੂੰ ਰੱਬ ਇਲਮ ਸਿਖਾਇਆ, ਖ਼ਾਸ ਸ਼ਰਫ਼ ਦਰਗਾਹੋਂ ।
ਸਿਰ ਮੇਰੇ ਅਹਸਾਨ ਵਡੇਰਾ, ਪਾਕ ਜਨਾਬ[9] ਇਲਾਹੋਂ ।
ਛੋੜ ਦਿਤਾ ਮੈਂ ਮਜ਼ਹਬ ਗ਼ੈਰਾਂ, ਰੱਬ ਨ ਜਿਨ੍ਹਾਂ ਪਛਾਤਾ ।
ਆਖ਼ਿਰ[10] ਥੀਂ ਉਹ ਮੁਨਕਿਰ[11] ਹੋਏ, ਹੱਕ ਨ ਜਿਨ੍ਹਾਂ ਸਿਞਾਤਾ ।
ਤੇ ਮੈਂ ਮਜ਼ਹਬ ਸੱਚਾ ਪੱਕਾ, ਹੱਕ ਕਰ ਜਾਤਾ ਸਾਰਾ ।
ਏਹਾ ਦੀਨ ਖ਼ਲੀਲ ਇਸਹਾਕੀ, ਇਸਰਾਈਲ ਪਿਆਰਾ ।
ਅਸੀਂ ਸ਼ਰੀਕ ਨ ਕਰਦੇ ਮੂਲੇ, ਨਾਲ ਖ਼ੁਦਾ ਸ਼ੈ ਕਾਈ ।
ਵਾਹਿਦ ਖ਼ਾਲਿਕ਼ ਪਾਕਿ ਸ਼ਰੀਕੋਂ, ਉਸਦੀ ਸੱਚ ਖ਼ੁਦਾਈ ।

---

1. ਕੈਦੀਆਂ ਦਾ 2. ਜ਼ੰਜੀਰਾਂ 3. ਰੰਜ, ਦੁੱਖ 4. ਗੁੱਛਾ 5. ਸ਼ਰਾਬ 6. ਸਾਮਾਨ 7. ਅਹਿਸਾਨ ਕਰਨ ਵਾਲਾ 8. ਖਾਣਾ 9. ਦਰਗਾਹ 10. ਆਖ਼ਿਰਤ, ਦੂਜੀ ਦੁਨੀਆਂ 11. ਇਨਕਾਰੀ ।

ਇਹ ਹੈ ਫਜ਼ਲ ਅਸਾਂ ਪੁਰ ਉਸਦਾ, ਸੱਚਾ ਦੀਨ ਸਿਖਾਇਆ।
ਅਹਸਾਨੋਂ ਵਲ ਖ਼ਲਕ ਅਸਾਂ ਨੂੰ, ਦੇ ਪੈਗਾਮ ਪਹੁੰਚਾਇਆ।
ਪਰ ਨਾ-ਸ਼ੁਕਰੇ ਲੋਕ ਬਹੁਤੇਰੇ, ਸ਼ੁਕਰ ਗੁਜ਼ਾਰਨ ਨਾਹੀਂ।
ਅੱਲ੍ਹਾ ਨੂੰ ਕਰ ਵਾਹਿਦ[1] ਖ਼ਾਲਿਕ[2], ਹੱਕ ਚਿਤਾਰਨ ਨਾਹੀਂ।
ਐ ਦੋ ਯਾਰ ਅਸੀਰ ਪਿਆਰੇ, ਦੇਖੋ ਸੱਚ ਕਿਆਈ।
ਬੁਤ ਚੰਗੇ ਰੱਬ ਯਾ ਤੇ ਇੱਕੋ, ਜਿਸ ਦੀ ਸੱਚ ਖ਼ੁਦਾਈ।
ਘੜ ਬੁਤ ਲੱਕੜ ਪੱਥਰ ਵੱਟੋਂ, ਖ਼ਾਲਿਕ ਕਹਣ ਇਹਨਾਂ ਨੂੰ।
ਹੱਥੀਂ ਕਰਨ ਤਿਆਰ ਜਿਨ੍ਹਾਂ ਨੂੰ, ਖ਼ਾਲਿਕ ਕਹਣ ਤਿਨ੍ਹਾਂ ਨੂੰ।
ਜੇ ਤੇ ਵੱਟੇ ਦੇਣ ਮੁਰਾਦਾਂ, ਕਾਹਨੂੰ ਖ਼ਾਕ ਰੁਲੇਂਦੇ।
ਇਹ ਬੇਜਾਨ ਇਨ੍ਹਾਂ ਥੀਂ ਨਾਕਿਸ[3], ਜੋ ਇਨ੍ਹਾਂ ਰੱਬ ਕਹੇਂਦੇ।
ਕਰੋ ਪ੍ਰਸਤਿਸ਼[4] ਤੁਸੀਂ ਜਿਨ੍ਹਾਂ ਦੀ, ਇਹ ਨਾਹੀਂ ਸ਼ੈ ਕਾਈ।
ਹੈ ਇਹ ਨਾਮ ਜੋ ਧਰੇ ਤੁਸਾਂ ਯਾ, ਬੜਿਆਂ ਰਸਮ ਚਲਾਈ।
ਤੁਸੀਂ ਤੁਸਾਡਿਆਂ ਵਡਿਆਂ ਏਵੇਂ, ਇਸਦੀ ਸਨਦ[5] ਨ ਪਾਈ।
ਜਿਸ ਮਜ਼ਹਬ ਤੇ ਅਮਲ ਤੁਸਾਡਾ, ਕੀ ਉਸਦੀ ਪਕਿਆਈ।
ਹੁਕਮ ਖ਼ੁਦਾ ਦਾ ਸਭ ਤੇ ਜਾਰੀ, ਉਸ ਬਿਨ ਹਾਕਿਮ ਨਾਹੀਂ।
ਸੋ ਫ਼ਰਮਾਇਸ਼ ਮੈਂ ਬਿਨ ਹੋਰਾਂ, ਪੂਜੋ ਨਾਹੀਂ, ਕਦਾਹੀਂ।
ਭਾਵੇਂ ਕੇਡ ਬੜਾ ਕੋ ਕਦਰੋਂ, ਜਿੰਨ ਮਲਕ ਇਨਸਾਨੋਂ।
ਮਾਅਬੂਦੀਯਤ[6] ਵਾਲਾ ਰੁਤਬਾ ਆ'ਲਾ[7], ਉਸ ਦੀ ਮੂਲ ਨ ਸ਼ਾਨੋਂ।
ਦਾਨਾ ਬੀਨਾ ਵਾਹਿਦ ਖ਼ਾਲਿਕ, ਸੁਣਦਾ ਅਰਜ਼ ਸੁਣਾਈ।
ਉਸ ਦੇ ਬਾਝ ਮਦਦ ਕਰ ਕਿਹੜਾ, ਬਖ਼ਸ਼ੇ ਗ਼ਮੋਂ ਰਿਹਾਈ।
ਨਾਮ ਧਰੇ ਮਾਅਬੂਦ ਜਿਨ੍ਹਾਂ ਦੇ, ਤੁਸੀਂ ਸਣੇ ਪਿਉ ਦਾਦੇ।
ਤੁਸੀਂ ਭੁੱਲੇ ਤੇ ਬੜੇ ਤੁਸਾਡੇ, ਜੋ ਧਰ ਗਏ ਤਕ਼ਾਦੇ[8]।
ਪਾਕ ਖ਼ੁਦਾ ਨੇ ਸਨਦ ਨ ਘੱਲੀ, ਨ ਕੁਝ ਹੁਕਮ ਪਹੁੰਚਾਇਆ।
ਦੱਸੋ ਗ਼ੈਰ ਪ੍ਰਸਤਿਸ਼ ਲਾਇਕ, ਹੁਕਮ ਕਿਥਾਓਂ ਆਇਆ।
ਹਰ ਸ਼ੈ ਤੇ ਮੁਤਸੱਰਿਫ਼[9] ਅੱਲ੍ਹਾ, ਸਭ ਕੁਝ ਕਰਨੇ ਹਾਰਾ।
ਏਹਾ ਦੀਨ ਸੱਚਾ ਤੇ ਪੱਕਾ, ਇਸ ਬਿਨ ਬਾਤਿਲ[10] ਸਾਰਾ।
ਪਰ ਬੇਖ਼ਬਰੇ ਲੋਕ ਨ ਜਾਣਨ, ਮਾਲਿਕ ਨੂੰ ਇਕ ਕਰਕੇ।
ਜ਼ੁਲਮ ਕਮਾਵਣ ਆਪਣੇ ਸਿਰ ਤੇ, ਜਾਣ ਜਹੱਨਮ ਮਰ ਕੇ।
ਇਹ ਸੁਣ ਸਾਕ਼ੀ ਕਲਮਾ[11] ਪੜ੍ਹਿਆ, ਸਾਰਿਆਂ ਹੋਰ ਅਸੀਰਾਂ।
ਨਬੀ ਪਛਾਤਾ ਯੂਸੁਫ਼ ਤਾਈਂ, ਸੁਣ ਸੁਣ ਕੇ ਤਕ਼ਰੀਰਾਂ।

---

1. ਇੱਕੋ 2. ਕਰਤਾ 3. ਨੁਕਸ ਵਾਲੇ 4. ਇਬਾਦਤ, ਪੂਜਾਂ 5. ਪ੍ਰਮਾਣਿਕਤਾ 6. ਪੂਜਣ ਯੋਗ ਹੋਣਾ 7. ਉੱਚਾ 8. ਤਕਾਜ਼ੇ, ਆਦੇਸ਼ 9. ਕਾਬਿਜ਼ 10. ਝੂਠ 11. ਮੁਸਲਮਾਨ ਦਾ ਮੂਲ ਅੰਤਰ।

ਪਰ ਖ਼ੱਬਾਜ਼ ਈਮਾਨ ਨ ਆਂਦਾ, ਗਰਕ ਰਹਿਆ ਗੁਮਰਾਹੀ[1] ।
ਹੋਰ ਤਮਾਮ ਈਮਾਨ ਲਿਆਏ, ਪਾਇਆ ਫ਼ਜ਼ਲ ਇਲਾਹੀ ।
ਤੇ ਹੁਣ ਯੂਸੁਫ਼ ਨੇ ਫ਼ਰਮਾਇਆ, ਦੋਹਾਂ ਜਵਾਨ ਅਸੀਰਾਂ ।
ਐ ਦੋ ਯਾਰੋ ਬੰਦੀਵਾਨੋਂ, ਖ਼੍ਵਾਬ ਸੁਣੋ ਤਾਬੀਰਾਂ ।
ਜਿਸ ਸੁਫ਼ਨੇ ਵਿਚ ਨਜ਼ਰੀ ਆਇਆ, ਖ਼ਮਰ ਦਿਤੀ ਸੁਲਤਾਨੇ ।
ਪਰਸੋਂ ਰੋਜ਼ ਖ਼ਲਾਸੀ ਪਾਵੇ, ਤੇ ਖ਼ੁਸ਼ੀਓਂ ਪਰਵਾਨੇ ।
ਜਾ ਸਾਹਿਬ ਨੂੰ ਖ਼ਮਰ ਪਿਲਾਵੇ, ਉਮਰਾਵਾਂ[2] ਵਿਚ ਰਲ ਕੇ ।
ਤੇ ਖ਼ੱਬਾਜ਼ ਚੜ੍ਹੇਸੀ ਸੂਲੀ, ਦਿਨ ਚੜ੍ਹਦੇ ਨੂੰ ਭਲਕੇ ।
ਸਿਰ ਉਸਦੇ ਨੂੰ ਖਾਣ ਜਨਾਵਰ, ਝਪਟੇ ਮਾਰ ਲੈ ਜਾਵਣ ।
ਚੀਲਾਂ ਕਾਓਂ ਜਨਾਵਰ ਭੁੱਖੇ, ਤਨ ਉਸਦੇ ਨੂੰ ਖਾਵਣ ।
ਸੁਣ ਖ਼ੱਬਾਜ਼ ਕਰੇਂਦਾ ਜ਼ਾਰੀ, ਕਰ ਕਰ ਸ਼ੋਰ ਪੁਕਾਰਾ ।
ਮੈਂ ਇਹ ਖ਼੍ਵਾਬ ਸੁਣਾਈ ਝੂਠੀ, ਸੱਚ ਨਹੀਂ ਏ ਯਾਰਾ ।
ਯੂਸੁਫ਼ ਨੇ ਫਰਮਾਇਆ ਹੁਣ ਉਹ, ਹੁਕਮ ਗਇਆ ਹੋ ਜਾਰੀ ।
ਜਿਸ ਥੀਂ ਹਾਲ ਪੁਛਾਵਣ ਕਾਰਣ, ਮੈਂ ਥੀਂ ਅਰਜ਼[3] ਗੁਜ਼ਾਰੀ ।
ਸਾਕੀ ਨੂੰ ਫ਼ਰਮਾਵੇ ਯੂਸੁਫ਼, ਜੈਂ ਹੱਕ ਜ਼ਨ[4] ਰਿਹਾਈ ।
ਇਕ ਪੈਗਾਮ ਮੇਰਾ ਐ ਸਾਕੀ, ਯਾਦ ਰੱਖੀਂ ਤੂੰ ਭਾਈ ।
ਜਾਂ ਤੂੰ ਖ਼ਮਰ ਪਿਲਾਵਣ ਲੱਗੇਂ, ਪੇਸ਼[5] ਅਜ਼ੀਜ਼ ਕਦਾਹੀਂ ।
ਜ਼ਿਕਰ ਕਰੀਂ ਉਸ ਪਾਸ ਅਸਾਡਾ, ਤੇ ਇਹ ਅਰਜ਼ ਸੁਣਾਈਂ ।
ਇਕ ਜਵਾਨ ਗ਼ਰੀਬ ਨਿਤਾਣਾ, ਕੈਦੀ ਬਾਝ ਗੁਨਾਹੋਂ ।
ਬਰਸਾਂ ਪੰਜ ਗਈਆਂ ਵਿਚ ਜ਼ਿੰਦਾ, ਰੋਂਦਿਆਂ ਹਾਲ ਤਬਾਹੋਂ ।
ਕਰੋ ਨਜ਼ਰ ਬੇਜੁਰਮ ਨ ਰੱਖੋ, ਕੈਦ ਅਸਾਂ ਵਿਚ ਗ਼ਮ ਦੇ ।
ਦੇਹੋ ਖ਼ਲਾਸੀ ਹਟੇ ਉਦਾਸੀ, ਜਾਵਣ ਦਾਗ਼ ਅਲਮ[6] ਦੇ ।
ਇਹ ਤਾਬੀਰ ਜਿਵੇਂ ਸੀ ਯੂਸੁਫ਼, ਦੋਹਾਂ ਨੂੰ ਫ਼ਰਮਾਈ ।
ਸਾਕੀ ਤੇ ਖ਼ਬਾਜ਼ੇ ਉੱਤੇ, ਹਾਲਤ ਸਚ ਵਿਹਾਈ ।
ਮਿਲੀ ਖ਼ਲਾਸੀ ਸਾਕੀ ਤਾਈਂ, ਉਸ ਨੇ ਮਕਸਦ ਪਾਏ ।
ਭੁੱਲ ਗਇਆਸੁ ਯੂਸੁਫ਼ ਦਿਲ ਥੀਂ, ਕਿਤਨੇ ਸਾਲ ਵਿਹਾਏ ।
ਇਹ ਸ਼ੈਤਾਨ ਫ਼ਰੇਬ ਲਗਾਇਆ, ਰੱਬ ਦਾ ਨਾਮ ਭੁਲਾਇਆ ।
ਪਾਸ ਅਜ਼ੀਜ਼ੇ ਸਾਕੀ ਤਾਈਂ, ਯੂਸੁਫ਼ ਯਾਦ ਨ ਆਇਆ ।
ਆਏ ਯੂਸੁਫ਼ ਕੈਦੀਆਂ ਤਾਈਂ, ਰਹਮ ਕਰੇ ਫ਼ਰਮਾਵੇ ।
ਕਹੋ ਭਰਾਓ ਕੈਦ ਚੰਗੀ ਯਾ, ਤੁਸਾਂ ਖ਼ਲਾਸੀ ਭਾਵੇ ।

---

1. ਭੁੱਲਾ 2. ਅਮੀਰ ਦਾ ਬਹੁਵਚਨ, ਸਰਦਾਰ 3. ਬੇਨਤੀ 4. ਖ਼ਿਆਲ, ਸੰਭਾਵਨਾ 5. ਸਾਮ੍ਹਣੇ 6. ਦੁਖ ।

ਹੁਣ ਤੁਸੀਂ ਸਭ ਈਮਾਨ ਲਿਆਏ, ਲੱਗੇ ਅਸਾਂ ਪਿਆਰੇ ।
ਕਰਾਂ ਦੁਆ ਜਨਾਬ ਇਲਾਹੀ, ਮਿਲਣ ਤੁਸਾਂ ਛੁਟਕਾਰੇ ।
ਜਾ ਵਿਚ ਘਰਾਂ ਇਬਾਦਤ ਕਰੀਓ, ਨਾਲ ਫ਼ਰਾਗ਼ਤ[1] ਸਾਰੇ ।
ਦੀਨ ਈਮਾਨੋਂ ਫਿਰਿਓ ਨਾਹੀਂ, ਨ ਜਲਸੋ ਵਿੱਚ ਨਾਰੇ[2] ।
ਕਹਿਆ ਉਹਨਾਂ ਅਸਾਂ ਬੇੜੀਆਂ ਪੈਰੀਂ, ਕਿਹੜਾ ਤੋੜ ਉਤਾਰੇ ।
ਹੱਥਾਂ ਵਿਚ ਹੱਥਕੜੀਆਂ ਪਈਆਂ, ਗਲ ਵਿਚ ਸੰਗਲ ਭਾਰੇ ।
ਜੇ ਬਿਲਫ਼ਰਜ਼[3] ਈਥਾਓਂ ਛੁੱਟੇ, ਪਕੜਨ ਰਾਖੇ ਜ਼ਿੰਦਾਂ ।
ਮਿਲਣ ਸਜ਼ਾਈਆਂ ਦੂਣ ਸਵਾਈਆਂ, ਪਕੜ ਘੱਤਣ ਵਿਚ ਬੰਦਾਂ ।
ਯੂਸੁਫ਼ ਕਹੰਦਾ ਜਿਸ ਬਲਾਈਓਂ, ਅੱਲ੍ਹਾ ਆਪ ਛੁੜਾਵੇ ।
ਕੌਣ ਕੋਈ ਜੋ ਪਕੜ ਇਥਾਈਂ, ਦੂਜੀ ਵਾਰ ਲਿਆਵੇ ।
ਚਾਰ ਸੈਆਂ ਰੋ ਅਰਜ਼ ਗੁਜ਼ਾਰੀ, ਜੇ ਤੂੰ ਬੰਦੀਖ਼ਾਨੇ ।
ਕੈਦ ਭਲੀ ਅਸਾਂ ਰੰਜ ਖ਼ਲਾਸੀ, ਰਹਸਾਂ ਏਤ ਮਕਾਨੇ ।
ਸਾਡੇ ਹੱਕ ਦੁਆ ਨ ਕਰਨੀ, ਅਸਾਂ ਨ ਤਲਬ ਰਿਹਾਈ ।
ਕ਼ਦਮ ਤੇਰੇ ਵਿਚ ਰਹਣੇ ਬਾਝੋਂ, ਸਾਨੂੰ ਸ਼ੌਕ਼ ਨ ਕਾਈ ।
ਇਕ ਹਜ਼ਾਰ ਗੁਜ਼ਾਰਨ ਅਰਜ਼ਾਂ, [4]ਅਹਲ ਅਯਾਲਾਂ[4] ਵਾਲੇ ।
ਕੈਦੋਂ ਛੁੱਟ ਇਬਾਦਤ[5] ਕਰੀਏ, ਜਾ ਵਿਚ ਘਰਾਂ ਸੁਖਾਲੇ ।
ਹੱਥ ਉਠਾ ਜਨਾਬ ਇਲਾਹੀ, ਯੂਸੁਫ਼ ਅਰਜ਼ ਗੁਜ਼ਾਰੇ ।
ਟੁਟ ਜ਼ੰਜੀਰ ਹਜ਼ਾਰਾਂ ਤਨ ਥੀਂ, ਧਰਤ ਝੜੇ ਯਕ ਬਾਰੇ ।
ਰੰਗ ਸਫ਼ੈਦ ਸਿਆਹ ਹੋਇਆ ਈ, ਸੁਰਖ਼ ਰੰਗੋਂ ਸਭ ਪੀਲੇ ।
ਸ਼ਕਲਾਂ ਬਦਲ ਗਈਆਂ ਸੋ ਨਿਕਲੇ, ਸਭ ਕੈਦੋਂ ਇਤ ਹੀਲੇ[6] ।
ਜ਼ਿੰਦਾਂ ਵਾਲਿਆਂ ਖ਼ਬਰ ਨਾ ਪਾਈ, ਹਾਲ ਨ ਜਾਤਾ ਕਾਈ ।
ਉਹ ਕੈਦੀ ਆ ਕਰਨ ਵਤਨ ਵਿਚ, ਯੂਸੁਫ਼ ਦੀ ਵਡਿਆਈ ।
ਆਹੀ ਯੂਸੁਫ਼ ਨੂੰ ਵਿਚ ਬੰਦੀ, ਵਰ੍ਹੀਆਂ[7] ਸਤ ਵਿਹਾਈਆਂ ।
ਕੈਦ ਰਹਿਆ ਵਿਚ ਦਰਦ ਗ਼ਮਾਂ ਦੇ, ਕਿਨ੍ਹੇ ਨ ਖ਼ਬਰਾਂ ਪਾਈਆਂ ।

## ਯੂਸੁਫ਼ ਦੀ ਭੁਲ ਤੇ ਪਛਤਾਵਾ

ਇਕ ਦਿਨ ਯੂਸੁਫ਼ ਪਾਸ ਜਨਾਬੋਂ, ਜਬਰਾਈਲ ਜੋ ਆਇਆ ।
ਬਾਅਦ ਸਲਾਮੋਂ ਯੂਸੁਫ਼ ਤਾਈਂ, ਇਹ ਪੈਗ਼ਾਮ ਸੁਣਾਇਆ ।
ਕਹੋ ਯੂਸੁਫ਼ ਕਿਸ ਬਲਦੀ ਅੱਗੋਂ, ਇਬਰਾਹੀਮ ਬਚਾਇਆ ।
ਤੈਨੂੰ ਜ਼ਿੰਦਾ ਕੱਢ ਖੂਹੇ ਥੀਂ, ਕਿਸ ਨੇ ਮਿਸਰ ਪਹੁੰਚਾਇਆ ।
ਅੱਲਾ ਬਾਝ ਛੁੜਾਵੇ ਕਿਹੜਾ, ਯੂਸੁਫ਼ ਅਰਜ਼-ਸੁਣਾਈ ।
ਰੱਬ ਕਹੇ ਫਿਰ ਕਿਉਂ ਤੂੰ ਗ਼ੈਰੋਂ, ਕੀਤੀ ਤਲਬ ਰਿਹਾਈ ।

---

1. ਤਸੱਲੀ 2. ਅੱਗ (ਦੋਜ਼ਖ਼ ਦੀ) 3. ਫ਼ਰਜ਼ ਕਰੋ, ਮੰਨ ਲਵੋ 4. ਟਬਰ ਤੇ ਪਰਿਵਾਰਾਂ (ਵਾਲੇ) 5. ਬੰਦਗੀ, ਭਗਤੀ 6. ਬਹਾਨੇ 7. ਵਰ੍ਹੇ ।

ਮੈਂ ਹੁੰਦੇ ਤੂੰ ਕਿਉਂ ਵਲ ਗੈਰਾਂ, ਦਿਲ ਦੀ ਆਸ ਲਗਾਈ ।
ਤੇ ਤੂੰ ਜਿਸ ਥੀਂ ਮੱਦਦ ਚਾਹੀ, ਉਸਦਾ ਜ਼ੋਰ ਕਿਆ ਈ ?
ਮੇਰੇ ਬਾਝ ਛੁੜਾਵੇ ਤੈਨੂੰ, ਆਜਿਜ਼ ਕੌਣ ਲੋਕਾਈ ।
ਵਿਚ ਜ਼ਮੀਨ ਅਸਮਾਨਾਂ ਮੈਂ ਬਿਨ, ਕਿਸਦੀ ਹੁਕਮ ਰਵਾਈ[1] ।
ਵੇਖ ਹੇਠਾਹਾਂ ਯੂਸੁਫ਼ ਪਿਆਰੇ, ਯੂਸੁਫ਼ ਚਸ਼ਮ ਨਵਾਈ ।
ਫਰਸ਼ ਜ਼ਮੀਨਾਂ ਸੱਤਾਂ ਸੰਦਾ, ਡਿੱਠਾ ਪਾਟ ਗਇਆ ਈ ।
ਸੱਤਵੇਂ ਧਰਤੋਂ ਹੇਠਾਂ ਆਇਆ, ਨਜ਼ਰੀ ਪੱਥਰ ਭਾਰਾ ।
ਮਾਰ ਪਰੋਂ ਜਬਰਾਇਲ ਫਰਿਸ਼ਤਾ, ਸੰਗ[2] ਕਰੇ ਦੋ ਪਾਰਾ ।
ਕੀੜਾ ਸੁਰਖ਼ ਨਿਕਲ ਇਕ ਸੰਗੋਂ ਬਾਹਿਰ ਜ਼ਾਹਿਰ ਆਇਆ ।
ਹਰਾ ਪੱਤਾ ਮੂੰਹ ਅੰਦਰ ਉਸਦੇ, ਯੂਸੁਫ਼ ਨੂੰ ਦਿਸ ਆਇਆ ।
ਰੱਬ ਕਹੇ ਵਿਚ ਪੱਥਰ ਕੀੜਾ, ਮੈਨੂੰ ਭੁੱਲਾ ਨਾਹੀਂ ।
ਰੋਜ਼ੀ ਤਾਜ਼ਾ ਨਿੱਤ ਪਹੁੰਚਾਵਾਂ, ਖ਼ਤਾ[3] ਨ ਕਰਾਂ ਕਦਾਹੀਂ ।
ਤੇ ਤੈਨੂੰ ਵਿਚ ਬੰਦੀ ਖ਼ਾਨੇ, ਕਿਉਂ ਕਰ ਦੱਸ ਭੁਲੇਂਦਾ ।
ਮੇਰੇ ਬਾਝ ਕਿਆ ਈ ਜਿਹੜਾ, ਤੇਰੀ ਬੰਦ ਛੋੜੇਂਦਾ ।
ਮੈਨੂੰ ਭੁੱਲ ਗਇਓਂ ਕਹ ਯੂਸੁਫ਼, ਮੈਂ ਕਹੋ ਕਿਵੇਂ ਭੁਲਾਵਾਂ ।
ਰਹਮ ਕਰਾਂ ਮੈਂ ਖ਼ਾਲਿਕ ਤੇਰਾ, ਤੇਰੀ ਕੈਦ ਛੁੜਾਵਾਂ ।
ਤੂੰ ਜਿਸ ਕੋਲੋਂ ਮੱਦਦ ਚਾਹੀ, ਉਹ ਮੁਹਤਾਜ[4] ਬੇਚਾਰਾ ।
ਮੈਂ ਬਿਨ ਉਹ ਖੁਦ ਆਪਣੇ ਦੁੱਖੋਂ, ਕਦ ਪਾਵੇ ਛੁਟਕਾਰਾ ।
ਸ਼ਾਹ ਅਜ਼ੀਜ਼ ਨਕਾਰਾ[5] ਬੰਦਾ, ਤੈਨੂੰ ਕਿਵੇਂ ਛੁੜਾਵੇ ।
ਮੈਂ ਕਾਦਿਰ[6] ਜੋ ਚਾਹਾਂ ਕਰਸਾਂ, ਹੋਰਾਂ ਪੇਸ਼ ਨ ਜਾਵੇ ।
ਇਹ ਤਾਅਨਾ ਸੁਣ ਯੂਸੁਫ਼ ਰੋਇਆ, ਸਬਰ ਕਰਾਰੋਂ ਖ਼ਾਲੀ ।
ਮੈਂ ਭੁੱਲਾ ਤੂੰ ਬਖਸ਼ ਇਲਾਹੀ, ਤੂੰ ਆਲੀ ਤੂੰ ਵਾਲੀ ।
ਮੈਂ ਬੰਦਾ ਤੂੰ ਮਾਲਿਕ ਮੇਰਾ, ਤੂੰਹੇਂ ਬਖਸ਼ਣਹਾਰਾ ।
ਫ਼ਜ਼ਲੋਂ ਬਖਸ਼ ਨ ਪਕੜੀਂ ਅਦਲੇ[7], ਯਾ ਖ਼ਾਲਿਕ ਗ਼ੁਫ਼ਾਰਾ[8] ।
ਮੈਨੂੰ ਹੋਰ ਨਹੀਂ ਦਰਵਾਜ਼ਾ, ਬਾਝ ਤੇਰੇ ਦਰਬਾਰੇ ।
ਕਿਤ ਵਲ ਜਾਵਾਂ ਥਾਉਂ ਨ ਕਾਈ, ਬਖਸ਼ ਰੱਬਾ ਛੁਟਕਾਰੇ ।
ਸੱਤਰ ਬਰਸਾਂ ਕੈਦ ਰਹਾਂ, ਯਾ ਉਮਰ ਬੰਦੀ ਵਿਚ ਸਾਰੀ ।
ਉਸਦਾ ਦੁੱਖ ਨਹੀਂ ਮੈਂ ਕਾਈ, ਗਜ਼ਬੋਂ ਖ਼ੌਫ ਕਹਾਰੀ[9] ।
ਤੇਰਾ ਕਹਰ ਝਲਣ ਦੀ ਯਾ ਰਬ, ਮੈਂ ਵਿਚ ਤਾਕਤ ਨਾਹੀਂ ।
ਹੋ ਰਾਜ਼ੀ ਰਖ ਬੰਦੀਖ਼ਾਨੇ, ਹੋਰ ਨ ਤਲਬ ਅਸਾਹੀਂ ।

---

1. ਚਲਦਾ ਹੈ 2. ਪੱਥਰ 3. ਭੁੱਲ 4. ਆਤੁਰ 5. ਨ ਹੋਇਆ ਜੇਹਾ 6. ਸਰਬ ਸਮਰਥ 7. ਨਿਆਂ ਵਿਚੋ 8. ਬਖਸ਼ਣ ਵਾਲਿਆ 9. ਕਹਿਰ, ਗੁੱਸਾ ।

ਰੋਂਦੇ ਰੋਂਦੇ ਯੂਸੁਫ਼ ਤਾਈਂ, ਸਬਰ ਗਇਆ ਉਠ ਸਾਰਾ ।
ਬੇਖ਼ੁਦ ਹਰ ਦਮ ਪਇਆ ਪੁਕਾਰੇ, ਫ਼ਜ਼ਲ ਕਰੀਂ ਗ਼ਫ਼ਾਰਾ ।
ਜਬਰਾਈਲ ਕਹੇ ਐ ਯੂਸੁਫ਼, ਮਿਲਸੀ ਫ਼ਜ਼ਲ ਅਸੀਰਾਂ ।
ਅੱਲਾ ਅਰਹਮ[1] ਬਖਸ਼ਣ ਹਾਰਾ, ਬਖ਼ਸ਼ੇਸੀ ਤਕ਼ਸੀਰਾਂ[2] ।
ਥੋੜੀ ਦੇਰ ਰਹੇਂ ਵਿਚ ਕੈਦੇ, ਮਿਲਸੀ ਝਬ ਖ਼ਲਾਸੀ ।
ਰਹਮਤ[3] ਦੇ ਦਰਵਾਜ਼ੇ ਖੁੱਲਣ, ਸਭ ਮੁਸ਼ਕਿਲ ਕਟ ਜਾਸੀ ।
ਖ਼ਤਮ ਉੱਰੁਸੁਲ[4] ਨਬੀ ਫ਼ਰਮਾਇਆ, ਕੈਦ ਹੁੰਦੀ ਪੰਜ ਸਾਲੀ ।
ਜੇ ਨ ਹੋਂਦਾ ਸਾਕ਼ੀ ਕੋਲੋਂ, ਯੂਸੁਫ਼ ਪਾਕ ਸਵਾਲੀ ।
ਜਾਂ ਜਬਰੀਲੋਂ ਸੁਣਿਆ ਯੂਸੁਫ਼, ਅਫ਼ੂ[5] ਕਰਮ ਦਾ ਹਾਲਾ ।
ਹਾਲ ਹੋਇਆ ਸੁ ਦਿਲ ਤੇ ਗ਼ਾਲਿਬ, ਰਹਮ ਇਲਾਹੀ ਵਾਲਾ ।

## ਬਾਪ ਬਾਰੇ ਪੁੱਛ ਕਰਨੀ

ਯੂਸੁਫ਼ ਪੁੱਛੇ, ਜਬਰਾਈਲਾ ਬਾਪ ਅਹਵਾਲ ਕਿਆਈ ।
ਕਹ ਕਿਆ ਸਿਰ ਉਸਦੇ ਗੁਜ਼ਰੀ, ਮੇਰੀ ਵਿਚ ਜੁਦਾਈ ।
ਇਕ ਸਾਇਤ ਉਹ ਮੇਰੇ ਬਾਝੋਂ, ਸਬਰ ਨ ਕਰਦਾ ਕਾਈ ।
ਵਿਛੜਿਆਂ ਹੁਣ ਸਾਲ ਵਿਹਾਏ, ਕੇਡਕ ਸਖ਼ਤੀ ਪਾਈ ।
ਹੁਣ ਦੁਨੀਆ ਵਿਚ ਹੈ ਯਾ ਨਾਹੀਂ, ਮੇਰਾ ਬਾਪ ਪਿਆਰਾ ।
ਜੇ ਹੈਗਾ ਕਹ ਹਾਲ ਸੁਣਾਈਂ, ਮੈਂ ਬਿਨ ਕਿਵੇਂ ਗੁਜ਼ਾਰਾ ।
ਜਬਰਾਈਲ ਕਹੇ ਐ ਯੂਸੁਫ਼, ਪੈਗ਼ੰਬਰ ਕਨਆਨੀ ।
ਜਿੰਦਾਂ ਹੈ ਪਰ ਤੇਰੇ ਬਾਝੋਂ, ਮਜ਼ਾ ਨਹੀਂ ਜ਼ਿੰਦਗਾਨੀ ।
ਵਿਚ ਵਿਛੋੜੇ ਤੇਰੇ ਯੂਸੁਫ਼, ਉਸਦੀਆਂ ਅੱਖੀਂ ਗਈਆਂ ।
ਨੂਰ ਨ ਰਹਿਆ ਚਸ਼ਮਾਂ ਅੰਦਰ, ਤੇਰਿਆਂ ਵਿਚ ਕਜ਼ੀਆਂ ।
ਤਾਕ਼ਤ ਗਈ ਬਦਨ ਥੀਂ ਸਾਰੀ, ਰਾਤ ਦਿਨੇ ਗ਼ਮ ਤੇਰਾ ।
ਯਾਦ ਤੁਹੇਂ ਤੇ ਤੇਰਿਆ ਦਰਦਾਂ, ਪਾਇਸੁ ਘੁੰਮਣ ਘੇਰਾ ।
ਸੁਣ ਯੂਸੁਫ਼ ਅਹਵਾਲ ਪਿਦਰ ਦਾ, ਰੋਇਆ ਜ਼ਾਰੋ ਜ਼ਾਰੀ ।
ਪੈਗ਼ੰਬਰ ਵਿਚ ਮੇਰਿਆਂ ਦਰਦਾਂ, ਬਹੁਤ ਝੱਲੀ ਦੁਸ਼ਵਾਰੀ[6] ।
ਵਾਹ ਦਰਦਾ ਮੈਂ ਹੁੰਦਾ ਨਾਹੀਂ, ਬਾਪ ਨ ਕਰਦਾ ਜ਼ਾਰੀ ।
ਨ ਅੱਜ ਉਸਦਾ ਦਰਦ ਮੇਰੇ ਦਿਲ, ਧਰਦਾ ਤੇਜ਼ ਕਟਾਰੀ ।
ਮੈਂ ਪਰਦੇਸੀ ਬਾਪ ਵਿਛੁੰਨਾ, ਉਹ ਫ਼ਰਜ਼ੰਦ ਵਿਛੁੰਨਾ ।
ਮੈਂ ਰੋਂਦਾ ਵਿਚ ਉਸਦੇ ਦਰਦਾਂ, ਉਹ ਮੇਰੇ ਦੁਖ ਰੁੰਨਾ ।
ਜਬਰਾਈਲ ਗਇਆ ਹੋ ਰੁਖ਼ਸਤ[7], ਇਸ ਮਾਸੂਮ[8] ਅਸੀਰੋਂ ।
ਦੋ ਦਰਦਾਂ ਵਿਚ ਯੂਸੁਫ਼ ਰੋਂਦਾ, ਹਿਜਰੋਂ ਤੇ ਤਕ਼ਸੀਰੋਂ ।

---

1. ਰਹਿਮ ਕਰਨ ਵਾਲਾ 2. ਗੁਨਾਹ 3. ਮਿਹਰ 4. ਨਬੀਆਂ ਦੀ ਮੁਹਰ ਆਖ਼ਿਰੀ ਨਬੀ, ਭਾਵੇ ਹਜ਼ਰਤ ਮੁਹੰਮਦ 5. ਮਾਫ਼ੀ 6. ਸਖ਼ਤੀ 7. ਰਵਾਨਾ 8. ਬੇਗੁਨਾਹ ।

ਉਸ ਥੀਂ ਪਿੱਛੇ ਜਾਂ ਲਗ ਯੂਸੁਫ਼, ਰਹਿਆ ਕੈਦ ਉਥਾਈਂ ।
ਉਹ ਤਕਸੀਰ ਕਲੇਜੇ ਰੜਕੇ, ਨਾ ਆਰਾਮ ਕਦਾਹੀਂ ।
ਇਸਤਿਗ਼ਫ਼ਾਰ[1] ਕਰੇ ਨਿਤ ਰੋ ਰੋ, ਅੱਲ੍ਹਾ ਦੇ ਦਰਬਾਰੇ ।
ਮੈਂ ਭੁੱਲਾਂ ਤੂੰ ਬਖਸ਼ ਖੁਦਾਇਆ, ਫਜ਼ਲ ਤੇਰੇ ਨੇ ਭਾਰੇ ।
ਦਿਲ ਮੇਰੇ ਉਮੀਦ ਕਰਮ[2] ਦੀ, ਤੂੰ ਮਾਲਿਕ ਮੈਂ ਬੰਦਾ ।
ਤਕਸੀਰੋਂ ਸੈ ਦਫ਼ਤਰ ਧੋਵੇ, ਕਤਰਾ ਰਹਮਤ ਸੰਦਾ ।

## ਕਨਆਨੀ ਸਾਂਢਨੀ ਦਾ ਮਿਲਣਾ

ਇਕ ਦਿਨ ਯੂਸੁਫ਼ ਬੰਦੀਖ਼ਾਨੇ, ਗ਼ਮਾਂ ਸਤਾਇਆ ਹੋਇਆ ।
ਬਾਹਿਰ ਨਜ਼ਰ ਝਰੋਕੇ[3] ਬੈਠਾ, ਬੁਰਕਾ ਪਾਇਆ ਹੋਇਆ ।
ਕਰਵਾਨਾਂ ਦਾ ਡੇਰਾ ਉਤ ਵਲ, ਸ਼ਾਮ ਦਯਾਰੋਂ ਆਇਆ ।
ਵਤਨੀ ਲੋਕ ਨਜ਼ਰ ਵਿਚ ਆਏ, ਯੂਸੁਫ਼ ਦਿਲ ਉਛਲਾਇਆ ।
ਦੇਖ ਵਤਨ ਦਿਆਂ ਲੋਕਾਂ ਤਾਈਂ, ਨੈਣ ਰੁੰਨੇ ਵਿਚ ਪਰਦੇ ।
ਤੜਫ ਤੜਫ ਦਿਲ ਘਾਇਲ ਹੋਇਆ, ਵਿਚ ਫ਼ਿਰਾਕ ਪਿਦਰ ਦੇ ।
ਨਾਮ ਸਿਪਰ ਦਿਲ ਵਿਚ ਉਹਨਾਂ ਦੇ, ਇਕ ਬੰਦਾ ਕਨਆਨੋਂ ।
ਉਸਦੇ ਪਾਸ ਆਹੀ ਇਕ ਡਾਚੀ, ਤੇਜ਼ ਕਦਮ ਪੁਰ ਸ਼ਾਨੋਂ ।
ਡਾਚੀ ਨੇ ਜਾਂ ਯੂਸੁਫ਼ ਡਿੱਠਾ, ਦੌੜ ਜ਼ਿੰਦਾ ਵਲ ਆਈ ।
ਯੂਸੁਫ਼ ਅੱਗੇ ਹਾਜ਼ਿਰ ਹੋ ਕੇ, ਗਰਦਨ ਆਣ ਨਿਵਾਈ ।
ਕਰ ਅਦਾਬ ਜ਼ਿਮੀਂ ਤੇ ਬੈਠੀ, ਰੋ ਰੋ ਅਰਜ਼ ਸੁਣਾਈ ।
ਮੈਂ ਯੂਸੁਫ਼ ਕਨਆਨੋਂ ਆਈ, ਪੁੱਛ ਸੁਨੇਹਾ ਕਾਈ ।
ਮੈਂ ਯਾਕੂਬ ਨਬੀ ਦਾ ਯੂਸੁਫ਼, ਕੀ ਕੁਝ ਹਾਲ ਸੁਣਾਵਾਂ ।
ਉਸਦਾ ਗ਼ਮ ਮੈਂ ਆਖ ਨ ਸਕਦੀ, ਆਹ ਛੱਟੇ ਮਰ ਜਾਵਾਂ ।
ਉਸਦਾ ਹਾਲ ਤੇਰੇ ਵਿਚ ਦਰਦਾਂ, ਹੱਦੋਂ ਗੁਜ਼ਰ ਗਇਆ ਈ ।
ਪੱਥਰ ਦੇਖ ਹੋਵੇ ਘੁੱਲ ਪਾਣੀ, ਰੱਬ ਦੀ ਬੇਪਰਵਾਹੀ ।
ਕੱਦ ਕਮਾਲ ਹੋਇਆ ਲਿਫ਼ ਹਿਜਰੋਂ, ਲੱਗੋਸੁ ਤੀਰ ਜੁਦਾਈ ।
ਗੋਸ਼ਤ[4] ਖ਼ੂਨ ਗਇਆ ਸੁੱਕ ਤਨ ਥੀਂ, ਅੱਖੀਂ ਥੀਂ ਬੀਨਾਈ ।
ਰਾਤ ਦਿਨੇ ਵਿਚ ਤੇਰਿਆਂ ਦਰਦਾਂ, ਖ਼ੂਨ ਜਿਗਰ ਦਾ ਜਾਰੀ ।
ਵਿਛੜਿਓਂ ਜਿਸ ਦਿਨ ਦਾ ਯੂਸੁਫ਼, ਬਾਪ ਮੁਸੀਬਤ ਭਾਰੀ ।
ਮਰਗ ਢੁੱਕੀ ਦਰਬਾਰ ਉਹਦੇ ਤੇ, ਖੜੀ ਉਡੀਕੇ ਵਾਰੀ ।
ਉਹ ਸਰਵਰ ਮਹਬੂਬ ਇਲਾਹੀ, ਦਮ ਦਮ ਵਿਚ ਤਿਆਰੀ ।
ਵਿਚ ਫ਼ਿਰਾਕ ਤੇਰੇ ਦੇ ਯੂਸੁਫ਼, ਹਾਲ ਕੱਟੇ ਦੁਸ਼ਵਾਰੀ[5] ।
ਉਸਨੂੰ ਖ਼ਬਰ ਨ ਕਿਤ ਵਲ ਵਸਦੀ, ਦੁਨੀਆ ਖ਼ਲਕਤ ਸਾਰੀ ।

---

1. ਖਿਮਾ ਦਾ ਜਾਚਕ ਹੋਣਾ 2. ਮਿਹਰ 3. ਬਾਰੀ 4. ਮਾਸ 5. ਔਖ ।

ਦਿਲ ਉਸਦੇ ਥੀਂ ਗੁਜ਼ਰ ਸਿਧਾਰੀ, ਦੁਨੀਆ ਗੁਜ਼ਰਨਹਾਰੀ।
ਤੂੰ ਨ ਮਿਲਿਓਂ ਮੁੜ ਇਕ ਵਾਰੀ, ਆਸ ਰਹੀ ਦਿਲ ਧਾਰੀ।
ਅੱਜ ਮੁਸੀਬਤ ਉਸਦੀ ਸਾਰੀ, ਜ਼ਿਮੀਂ ਫ਼ਲਕ[1] ਥੀਂ ਭਾਰੀ।
ਉਸਦੇ ਗ਼ਮੋਂ ਸਮੁੰਦਰ ਨਦੀਆਂ, ਜੋਸ਼ ਛੱਡਣ ਸੌ ਵਾਰੀ।
ਸੁਣ ਯੂਸੁਫ਼ ਨੇ ਦੁਖ ਪਿਦਰ ਦਾ, ਕੀਤੀ ਗਿਰਯਾਜ਼ਾਰੀ।
ਰੋਂਦੇ ਰੋਂਦੇ ਦੇ ਵਿੱਚ ਅਖੀਂ, ਖ਼ੂਨ ਰਹਿਆ ਸੁ ਜਾਰੀ।
ਨਾਕਾ ਰੋਂਦੀ ਵਹੰਦੀਆਂ ਅੱਖੀਂ, ਰੋ ਰੋ ਹਾਲ ਸੁਣਾਏ।
ਤੇ ਯੂਸੁਫ਼ ਵਿਚ ਬੁਰਕੇ ਰੋਂਦਾ, ਨੈਣ ਤਪਣ ਪਛਤਾਏ।
ਦੇਖ ਸਿਪਰ ਦਿਲ ਡਾਚੀ ਤਾਈਂ, ਚਾਹੇ ਮਾਰ ਉਠਾਇਆ।
ਕਿਉਂ ਨਾਕਾ ਇਤ ਬੈਠੀ ਆਹੀ, ਉਸਨੇ ਰਾਜ਼ ਨ ਪਾਇਆ।
ਇਹ ਨਾਕਾ ਨੂੰ ਮਾਰ ਉਠਾਵੇ, ਤੇ ਉਹ ਉੱਠੇ ਨਾਹੀਂ।
ਲੈ ਲਾਠੀ ਤਿਸ ਮਾਰਨ ਲੱਗਾ, ਕਰਕੇ ਜੋਸ਼ ਤਦਾਹੀਂ।
ਜ਼ਾਨੂੰ[2] ਤੀਕ ਗਇਆ ਧਸ ਧਰਤੀ, ਹੈਰਤ ਦੇ ਵਿਚ ਆਇਆ।
ਇਸਨੂੰ ਮੂਲ ਨ ਮਾਰ ਪਿਆਰੇ, ਯੂਸੁਫ਼ ਨੇ ਫ਼ਰਮਾਇਆ।
ਕਰ ਤੋਬਾ ਉਸ ਲਾਠੀ ਸੁੱਟੀ, ਧਰਤੋਂ ਬਾਹਿਰ ਆਇਆ।
ਯੂਸੁਫ਼ ਦੇ ਵੱਲ ਨੇੜੇ ਹੋ ਕੇ, ਅਦਬੋਂ ਸੀਸ ਨਵਾਇਆ।
ਯੂਸੁਫ਼ ਪੁੱਛੇ ਦੱਸ ਜਵਾਨਾ, ਕਿਸ ਧਰਤੀ ਥੀਂ ਆਇਓਂ।
ਕਾਮ ਕਿਆ ਤੇ ਨਾਮ ਕਿਆ ਈ, ਕਿਤ ਵਲ ਪੇਸ਼ ਸਿਧਾਇਓਂ।
ਨਾਮ ਸਿਪਰ ਦਿਲ ਕਾਮ ਤਜਾਰਤ[3], ਕਹਿਓਸੁ ਘਰ ਕਨਆਨੇ।
ਕ਼ਸਦ ਮਿਸਰ ਕਰ ਘਰ ਥੀਂ ਟੁਰਿਆ, ਆਇਆ ਏਤ ਮਕਾਨੇ।
ਜੇ ਡਿੱਠਾ ਤੇ ਦੱਸ ਸਿਪਰ ਦਿਲ, ਯੂਸੁਫ਼ ਨੇ ਫ਼ਰਮਾਇਆ।
ਵਿੱਚ ਕਨਆਨੇ ਬੜਾ ਰੁੱਖ ਭਾਰਾ, ਪੁਰ ਮੇਵਾ ਪੁਰ ਸਾਇਆ।
ਜੜ੍ਹ ਡੂੰਘੀ ਤੇ ਹਰਿਆ ਭਰਿਆ, ਬਹੁਤ ਬੁਲੰਦ ਉਜਾਲਾ।
ਸ਼ਾਖਾਂ ਲੰਮੀਆਂ ਤੇ ਵਗ ਝੁੱਲਾ, ਝੋਲਾ ਸਖ਼ਤੀ ਵਾਲਾ।
ਨਾਜ਼ਿਕ ਸ਼ਾਖ ਨਰਮ ਇੱਕ ਤਾਜ਼ਾ, ਤੋੜ ਖੜੀ ਉਸ ਝੋਲੇ।
ਹੁਣ ਉਹ ਰੁਖ ਬਿਨਾ ਉਸ ਸ਼ਾਖੋਂ, ਖੜਾ ਰਹੇ ਯਾ ਡੋਲੇ।
ਸੁਣ ਇਹ ਗੱਲ ਸਿਪਰ ਦਿਲ ਤਾਈਂ, ਛੁੱਟ ਗਈਆਂ ਸੁ ਆਹੀਂ।
ਇਹ ਰੁਖ ਬਾਝ ਨਬੀ ਯਾਕੂਬੇ, ਵਿੱਚ ਕਨਆਨੇ ਨਾਹੀਂ।
ਵਿੱਚ ਕਨਆਨ ਉਹਦਾ ਫਲ ਸ਼ੀਰੀਂ[4], ਤੇ ਸਾਇਆ ਜੱਗ ਸਾਰੇ।
ਇਬਰਾਹੀਮ ਖ਼ਲੀਲਅੱਲਾ ਦੇ, ਇਹ ਰੁਖ ਵਿੱਚ ਗੁਲਜ਼ਾਰੇ।
ਨਾਜ਼ਿਕ ਸ਼ਾਖ ਗਈ ਝੜ ਇਸ ਥੀਂ, ਝਾੜ ਸੁਟਾਈ ਝੋਲੇ।
ਸੁੱਕ ਗਇਆ ਰੁੱਖ ਜੜ੍ਹੋਂ ਨ ਡੋਲੇ, ਮੇਵਾ ਬਰਗ ਨ ਖੋਲ੍ਹੇ।

---

1. ਆਸਮਾਨ 2. ਗੋਡਿਆਂ ਤਕ 3. ਵਪਾਰ 4. ਮਿੱਠਾ।

ਰਾਤ ਦਿਨੇ ਕਮਲਾਇਆ ਰਹਿੰਦਾ, ਹਰਿਆ ਨਜ਼ਰ ਨ ਆਵੇ ।
ਵਿੱਚ ਵਿਛੋੜੇ ਸ਼ਾਖ਼ ਪਿਆਰੀ, ਦਿਨ ਦਿਨ ਲਿਫਦਾ ਜਾਵੇ ।
ਇੱਕ ਦਿਨ ਹੋ ਪੁਰਾਣਾ ਝੜਸੀ, ਵਿੱਚ ਗ਼ਮਾਂ ਤਿਸ ਵਾਸਾ ।
ਆਬ ਮਿਲੇ ਜੇ ਕਰਮ ਇਲਾਹੋਂ, ਤਾਂ ਕਿਉਂ ਰਹੇ ਨਿਰਾਸਾ ।
ਕੀਤੋ ਕ਼ਸਦ ਸਿਪਰ ਦਿਲ ਵੱਡਾ, ਫਿਰ ਯੂਸੁਫ਼ ਫ਼ਰਮਾਵੇ ।
ਇਤਨੀ ਵਾਟ ਤਜਾਰਤ ਆਇਓਂ, ਨਫ਼ਾ ਕਿਆ ਹੱਥ ਆਵੇ ।
ਕਹੇ ਸਿਪਰ ਦਿਲ ਇਤੇ ਵਾਰੋਂ, ਆਸ ਹਜ਼ਾਰ ਦੀਨਾਰੋਂ ।
ਫ਼ਰਕ ਮਿਸਰ ਕਨਆਨੇ ਅੰਦਰ, ਐਡਕ ਨਫ਼ਾ ਵਪਾਰੋਂ ।

## ਬਾਪ ਵੱਲ ਸੁਨੇਹਾ ਘੱਲਣਾ

ਆਹਾ ਲਾਲ ਕੰਙਣ ਜ਼ਰ ਬਾਜ਼ੂ, ਯੂਸੁਫ਼ ਦੇ ਉਤ ਹਾਲੇ ।
ਕੀਤਾ ਲਾਹ ਸਿਪਰ ਦਿਲ ਤਾਈਂ, ਚਾ ਉਸ ਵਕਤ ਹਵਾਲੇ ।
ਇਹ ਲੈ ਵੱਧ ਤੇਰੇ ਹੱਥ ਆਇਆ, ਨਫ਼ਾ ਤਜਾਰਤ ਨਾਲੋਂ ।
ਮੁੜ ਕਨਆਨ ਸੁਣਾ ਜਾ ਯਾਰਾ, ਮੇਰੇ ਹਾਲ ਮਲਾਲੋਂ ।
ਜਾ ਅੱਗੇ ਯਾਕੂਬ ਪੈਗ਼ੰਬਰ, ਮੇਰਾ ਕਹੀਂ ਸੁਨੇਹਾ ।
ਤੈਨੂੰ ਰੱਬ ਬਹਿਸ਼ਤ ਪੁਚਾਵੇ, ਅਰਜ਼ ਕਰੀਂ ਜੋ ਏਹਾ ।
ਸ਼ਹਰ ਮਿਸਰ ਵਿੱਚ ਬੰਦੀਖ਼ਾਨੇ, ਮਗ਼ਰਬੀਆਂ[1] ਦਾ ਬਰਦਾ
ਸ਼ੌਕ਼ ਤੇਰੇ ਦਾ ਜ਼ਖ਼ਮ ਜਿਗਰ ਤੇ, ਤੜਫ ਹਿਜਰ ਵਿੱਚ ਮਰਦਾ ।
ਵਿੱਚ ਵਿਛੋੜੇ ਤੇਰੇ ਹਜ਼ਰਤ, ਕਰਦਾ ਗਿਰਯਾਜ਼ਾਰੀ ।
ਤੇਰੀ ਖ਼ਾਕ ਕਦਮ ਦਾ ਖ਼੍ਵਾਹਾਂ[2], ਆਸ ਦਿਲੇ ਵਿੱਚ ਭਾਰੀ ।
ਵਿੱਚ ਫ਼ਿਰਾਕ ਤੇਰੇ ਦੇ ਦੁੱਖੀਂ, ਜਾਂਦੀ ਉਮਰ ਸਿਧਾਰੀ ।
ਤੇ ਦੀਦਾਰ ਤੇਰੇ ਦੇ ਸ਼ੌਕੋਂ, ਨੈਣ ਦੋਵੇਂ ਨਿੱਤ ਜਾਰੀ ।
ਖ਼ਸ਼ਮ ਦੋਵੇਂ ਦੋ ਖ਼ੂਨੀ ਚਸ਼ਮੇਂ, ਰੁਖ਼ਸਾਰੇ ਗੁਲਜ਼ਾਰੀ ।
ਦੀਦ ਤਪੇ ਦਿਲ ਖਪੇ ਫ਼ਿਰਾਕੀਂ, ਮਿਲੇ ਨ ਤੇਜ਼ ਉਡਾਰੀ ।
ਤੇ ਉਸਨੇ ਸੌ ਦਰਦ ਕਟਾਰੀ, ਵੱਜਦੀ ਜਿਗਰ ਸਹਾਰੀ ।
ਤੂੰ ਭੀ ਜਿਉਂ ਵਿੱਚ ਦਿਲੇ ਸਹਾਰੀਂ, ਤੇਗ਼ ਦੁੱਖਾਂ ਦੀ ਧਾਰੀ ।
ਦਿਲ ਪੁਰ ਦਰਦ ਤੇਰੇ ਵਿਚ ਜ਼ਿਕਰਾਂ[3], ਜੋਸ਼ ਕਰੇ ਸੌ ਵਾਰੀ ।
ਬੱਧੇ ਹੱਥ ਸਲਾਮ ਪੁਚਾਇਸੁ, ਅਜਜ਼ੋਂ ਅਰਜ਼ ਗੁਜ਼ਾਰੀ ।
ਅਰਜ਼ ਸਲਾਮ ਗ਼ੁਲਾਮਾਂ ਵਾਲੀ, ਬੰਦੀਵਾਨਾਂ ਵਾਲਾ ।
ਦੀਦ ਵਿਛੁੰਨਿਆਂ ਜਾਨਾਂ ਵਾਲਾ, ਬੇ ਸਾਮਾਨਾ ਵਾਲਾ ।
ਅਰਜ਼ ਸਲਾਮ ਦੁੱਖਾਂ ਦਾ ਭਰਿਆ, ਜਿਉਂ ਖ਼ਾਦਿਮ ਥੀਂ ਸਰਿਆ ।
ਕ਼ਲਮ ਫ਼ਿਰਾਕੋਂ ਦਿਲ ਦੇ ਪੁਰਜ਼ੇ, ਲਿਖ ਕ਼ਾਸਿਦ ਹੱਥ ਧਰਿਆ ।
ਇਹ ਪੈਗ਼ਾਮ ਸਿਪਰ ਦਿਲ ਯਾਰਾ, ਕਹ ਪੈਗ਼ੰਬਰ ਤਾਈਂ ।
ਬੰਦੀਵਾਨ ਦਿਲੇ ਦਾ ਹਾਲਾ, ਕਰ ਕਰ ਅਰਜ਼ ਸੁਣਾਈਂ ।

1. ਪੱਛਮ ਵਸੀਆਂ ਦਾ 2. ਚਾਹੁਣ ਵਾਲਾ 3. ਯਾਦ, ਸਿਮਟਨ ।

ਕੀਤਾ ਅਰਜ਼ ਸਿਪਰ ਦਿਲ ਮੁੜ ਕੇ, ਨਾਮ ਕਹਾਂ ਕੀ ਤੇਰਾ ।
ਯੂਸੁਫ਼ ਕਹਿੰਦਾ ਨਾਮ ਨ ਹਾਜਤ[1], ਇਹ ਪੈਗ਼ਾਮ ਬਹੁਤੇਰਾ ।
ਉਹ ਕਹਿੰਦਾ ਜੇ ਬੁਰਕਾ ਲਾਹੇਂ, ਦੇਖਾਂ ਤੇਰੇ ਤਾਈਂ ।
ਯੂਸੁਫ਼ ਕਹਿੰਦਾ ਮੁੜ ਜਾ ਭਾਈ, ਹੋਰ ਨ ਗੱਲ ਚਲਾਈਂ ।
ਏਹਾ ਕਹੀਂ ਸੁਨੇਹਾ ਇਤਨਾ, ਜੋ ਮੈਂ ਆਖ ਸੁਣਾਇਆ ।
ਸੁਣ ਇਹ ਗੱਲ ਸਿਪਰ ਦਿਲ ਮੁੜਿਆ, ਵਲ ਕਨਆਨ ਸਿਧਾਇਆ ।
ਵਿੱਛੜਿਆਂ ਨੂੰ ਮੇਲ ਖ਼ੁਦਾਇਆ, ਰੋਂਦਿਆਂ ਜੁਗ ਵਿਹਾਏ ।
ਦੂਰ ਗਇਆਂ ਦੇ ਵਿੱਚ ਗੁਮਨਾਮੇ, ਸੁੱਖ ਸੁਨੇਹੇ ਆਏ ।
ਯਾਰ ਵਿਛੁੰਨੇ ਨੈਣ ਜਿਨਾਂ ਦੇ, ਕਰਦੇ ਗਿਰਯਾਜ਼ਾਰੀ ।
ਮੁੱਦਤ ਗੁਜ਼ਰੀ ਵਿੱਚ ਵਿਛੋੜੇ, ਬਹੁਤ ਕਟੀ ਦੁਸ਼ਵਾਰੀ ।
ਮੇਲ ਅੱਲਾ ਤੂੰ ਮੇਲਣਹਾਰਾ, ਹੋਏ ਜ਼ਖ਼ਮ ਪੁਰਾਣੇ ।
ਇਹ ਦੋ ਨੈਣ ਲਹੂ ਭਰ ਵਹਿੰਦੇ, ਤੇ ਹੋ ਰਹੇ ਨਿਤਾਣੇ ।
ਦਿਲ ਨੇ ਅੱਜ ਉਦਾਸੀਆਂ ਚਾਈਆਂ, ਵਗਣ ਜਿਗਰ ਥੀਂ ਆਹੀਂ ।
ਦਿਲ ਦੇ ਮਹਰਮ ਜਿਨ੍ਹਾਂ ਵਿਛੁੰਨੇ, ਉਹ ਰੋਵਣ ਕਿਉਂ ਨਾਹੀਂ ।
ਸ਼ੌਕ ਵਤਨ ਦੀਆਂ ਤਾਂਘਾਂ ਦਿਲ ਨੂੰ, ਦੇਂਦੀਆਂ ਜੋਸ਼ ਹੁਲਾਰੇ ।
ਮਹਜੂਰਾਂ[2] ਦਿਆਂ ਜਿਗਰਾਂ ਉੱਤੇ, ਦਰਦ ਧਰੇ ਅੰਗਿਆਰੇ ।
ਯਾ ਅੱਲਾ ਤੂੰ ਅਰਹਮ ਅਕਰਮ[3], ਤੋੜ ਜ਼ੰਜੀਰ ਗ਼ਮਾਂ ਦੇ ।
ਦਰ ਤੇਰੇ ਬਿਨ ਤਕੀਆ[4] ਨਾਹੀਂ, ਅਸੀਂ ਬੰਦੇ ਦਰਮਾਂਦੇ[5] ।
ਬਦਖ਼੍ਵਾਹਾਂ ਦਾ ਛੋੜ ਨ ਕੈਦੀ, ਚਾ ਬਖ਼ਸ਼ੀਂ ਛੁਟਕਾਰਾ ।
ਬੰਦੀਵਾਨ ਗ਼ਮਾਂ ਦਾ ਹਾਲਾ, ਵੇਖੀਂ ਘੱਤ ਨਜ਼ਾਰਾ ।
ਮੈਂ ਪਰਦੇਸ ਵਿਕਾਂਦਾ ਦਰ ਦਰ, ਤੇ ਅੱਜ ਮਹਿੰਗਾ ਖ਼ਾਕੋਂ ।
ਚਾ ਖ਼ਰੀਦ ਕਰਮ ਦੇ ਦਮੀਂ, ਕੱਢ ਫ਼ਤੂਰ[6] ਹਲਾਕੋਂ[7] ।
ਵਿਚ ਕਨਆਨ ਸਿਪਰ ਦਿਲ ਵੜਿਆ, ਲੈ ਪੈਗ਼ਾਮ ਫ਼ਿਰਾਕੋਂ ।
ਤੇ ਉਹ ਦਰਦਾ ਭਰੇ ਸੁਨੇਹੇ, ਮਹਜੂਰੋਂ ਮੁਸ਼ਤਾਕੋਂ ।

## ਸਿਪਰ ਦਿਲ ਤੇ ਯਾਕੂਬ

ਯਾ ਨਬੀ-ਅੱਲਾ ਕਰੇ ਪੁਕਾਰਾ, ਆਣ ਸਿਪਰ ਦਿਲ ਦਰ ਤੇ ।
ਖ਼ਬਰ ਸੁਣੀ ਵਿਚ ਗ਼ਮ ਦੀਆਂ ਆਹੀਂ, ਸਿਰ ਤੇ ਸਖ਼ਤੀ ਵਰਤੇ ।
ਨਾਲ ਕਿਸੇ ਕੁਝ ਨਬੀ ਖ਼ੁਦਾ ਦਾ, ਨ ਰਖਦਾ ਵਰਤਾਰਾ ।
ਜਾਂ ਤੇ ਉਸਨੂੰ ਛੋੜ ਗਇਆ ਈ, ਯੂਸੁਫ਼ ਪੁੱਤ ਪਿਆਰਾ ।
ਉਹ ਕਹਿੰਦਾ ਮੈਂ ਕਾਸਿਦ ਆਇਆ, ਚੱਲ ਅਸੀਰਾਂ ਵੱਲੋਂ ।
ਮੈਂ ਪੈਗ਼ਾਮ ਹਿਜਰ ਦੇ ਆਂਦੇ, ਤੀਰ ਬਿਰਹੋਂ ਦੇ ਸੱਲੋਂ ।

---

1. ਲੋੜ 2. ਵਿਛੜੇ ਹੋਏ 3. ਕਰਮ ਕਰਨ ਵਾਲਾ 4. ਭਰੋਸਾ 5. ਆਜਿਜ਼, ਨਿਤਾਣੇ 6. ਫ਼ਸਾਦ 7. ਹਲਾਕ (ਘਾਤ) ਹੋਣ ਤੋਂ ।

ਵਿਛੜਿਆਂ ਪੈਗ਼ਾਮ ਪਹੁੰਚਾਏ, ਗ਼ਮ ਦੇ ਰਾਜ਼ ਛੁਪਾਏ ।
ਰਾਜ਼ ਖੁੱਲ੍ਹੇ ਦਿਲ ਝੱਲ ਨ ਸੱਕੇ, ਰੋ ਰੋ ਕੇ ਮਰ ਜਾਏ ।
ਬੰਦੀਵਾਨ ਮਿਸਰ ਦਾ ਕੋਈ, ਮਗ਼ਰਬੀਆਂ ਦਾ ਚੇਰਾ[1] ।
ਸ਼ੌਕ ਤੇਰੇ ਦੇ ਨਾਲ ਫ਼ਿਰਾਕਾਂ, ਸੀਨੇ ਦਰਦ ਘਨੇਰਾ ।
ਆਹੀਂ ਸੋਜ਼ ਪੁਕਾਰਾ ਕਿਤੋਸੁ, ਘੱਲੇ ਦਰਦ ਸੁਨੇਹੇ ।
ਮੈਂ ਵਿਚ ਦਿਲਾਂ ਨ ਡਿੱਠੇ ਹੋਰਾਂ, ਗ਼ਮ ਦੇ ਜ਼ਖ਼ਮ ਅਵੇਹੇ ।
ਸੁਣ ਯਾਕੂਬ ਉੱਠੇ ਫੜ ਆਸਾ,[2] ਰੋ ਦਿਲ ਕਰੇ ਪੁਕਾਰਾਂ ।
ਯੂਸੁਫ਼ ਘੱਲ ਪੈਗ਼ਾਮ ਕਿਥਾਓਂ, ਝੱਲੇ ਦਰਦ ਹਜ਼ਾਰਾਂ ।
ਕਿਆ ਕਹੇਂ ਕਹ ਕਿੱਥੋਂ ਆਇਓਂ, ਕਿਸ ਕਰ ਪੈਕ[3] ਪਹੁੰਚਾਇਓਂ ।
ਕਿਨ ਘੱਲਿਓਂ ਕਹੁ ਕਿਸਦੀ ਤਰਫ਼ੋਂ, ਕੀ ਪੈਗ਼ਾਮ ਲਿਆਇਓਂ ।
ਕੀਤੀ ਅਰਜ਼ ਸਿਪਰ ਦਿਲ ਰੋ ਰੋ, ਸੁਣ ਹਜ਼ਰਤ ਉਮੀਦਾਂ ।
ਮਗ਼ਰਬੀਆਂ ਦਾ ਬਰਦਾ ਕੋਈ, ਵਿੱਚ ਮਿਸਰ ਦੀਆਂ ਕੈਦਾਂ ।
ਸੀਨੇ ਜ਼ਖ਼ਮ ਤੁਸਾਡੇ ਸ਼ੌਕੋਂ, ਬੇ ਆਰਾਮ ਫ਼ਿਰਾਕੋਂ ।
ਬੱਧੇ ਹੱਥ ਸਲਾਮ ਪਹੁੰਚਾਓਸੁ, ਝੂਰ ਦਿਲੋਂ ਮੁਸ਼ਤਾਕੋਂ ।
ਰਾਤ ਦਿਨੇ ਵਿਚ ਹਿਜਰ ਤੁਸਾਡੇ, ਅੱਖੀਂ ਸਾਵਨ ਝੜੀਆਂ ।
ਯਾ ਰੱਬ ਮੇਲ ਪੁਕਾਰਾਂ, ਫਿਰ ਪਲਕ ਦਮ ਘੜੀਆਂ ।
ਸੁਣ ਯਾਕੂਬ ਜਿਗਰ ਸਹ ਜ਼ਰਬਾਂ, ਕਹੰਦਾ ਦੂਜੀ ਵਾਰੀ ।
ਤੂੰ ਉਸਨੂੰ ਖ਼ੁਦ ਅੱਖੀਂ ਡਿੱਠਾ, ਯਾ ਵਿਚ ਪਰਦਾਦਾਰੀ ।
ਕਹੇ ਸਿਪਰ ਦਿਲ ਪਰਦੇ ਅੰਦਰ, ਦਿਲ ਦੇ ਦਰਦ ਸੁਣਾਏ ।
ਮੈਨੂੰ ਨੈਣ ਵਗੇਂਦੇ ਖ਼ੂਨੋਂ ਜ਼ਾਹਿਰ ਨਜ਼ਰੀਂ ਆਏ ।
ਫੇਰ ਯਾਕੂਬ ਨਬੀ ਫ਼ਰਮਾਇਆ, ਕਹੁ ਕੀ ਨਾਮ ਦਸਾਇਆ ।
ਕਹੇ ਸਿਪਰ ਦਿਲ ਮੈਂ ਪੁੱਛ ਥੱਕਾ, ਪਰ ਕੁਝ ਪਤਾ ਨ ਪਾਇਆ ।
ਪਰਦੇ ਅੰਦਰ ਰਮਜ਼ੀਂ[4] ਰਮਜ਼ੀਂ, ਤੇਰੇ ਹਾਲ ਪੁਛਾਏ ।
ਸ਼ੋਅਲੇ ਝਾੜ ਜਿਗਰ ਪੁਰ ਦਰਦੋਂ, ਇਹ ਪੈਗ਼ਾਮ ਸੁਣਾਏ ।
ਨਾਕਾ ਨਾਲ ਕਲਾਮਾਂ ਹੋਈਆਂ, ਜਾਂ ਮੈਂ ਖ਼ਬਰ ਨ ਕਾਈ ।
ਰੋ ਰੋ ਕਹੇ ਸਿਪਰ ਦਿਲ ਸਾਰੀ, ਹਾਲਤ ਜਿਵੇਂ ਵਿਹਾਈ ।
ਅਸਰ ਬੜਾ ਵਿੱਚ ਗ਼ਮ ਦੀਆਂ ਆਹੀਂ, ਮੈਨੂੰ ਨਜ਼ਰੀਂ ਆਇਆ ।
ਦੇ ਪੈਗ਼ਾਮ ਜਿਗਰ ਤੜਫਾਇਆ, ਆਪਣਾ ਰਾਜ਼ ਛੁਪਾਇਆ ।
ਗ਼ਮ ਦਾ ਨਾਮ ਸੁਨੇਹਾ ਧਰਿਆ, ਮੈਨੂੰ ਮੋੜ ਪਹੁੰਚਾਇਆ ।
ਆਪਣਾ ਦਰਦ ਝਰੋਕੇ ਵਿਚਦੀ, ਝਾੜ ਮੇਰੇ ਸਿਰ ਪਾਇਆ ।
ਕੀ ਜਾਣਾ ਉਹ ਕੌਣ ਪਿਆਰਾ, ਕੇਡਕ ਸਖ਼ਤੀਆਂ ਚਾਈਆਂ ।
ਮਿਸਰੋਂ ਮੇਰੀਆਂ ਤੈਂ ਦਰ ਤਾਈਂ, ਅੱਖੀਂ ਵਗਦੀਆਂ ਆਈਆਂ ।

---

1. ਚੇਲਾ 2. ਸੋਟਾ 3. ਪੈਗ਼ੰਬਰ 4. ਗੁਪਤ ਜੇਹੇ ਢੰਗ ਨਾਲ ।

ਨਬੀ ਕਹੇ ਬੂ ਉਲਫ਼ਤ[1] ਵਾਲੀ, ਵਿੱਚ ਪੈਗ਼ਾਮ ਸਮਾਈ ।
ਇਹ ਮਹਬੂਬ ਪਿਆਰੇ ਵਾਲਾ, ਹੋਗ ਸੁਨੇਹਾ ਕਾਈ ।
ਮਹਬੂਬਾਂ ਦੀਆਂ ਗੁੱਝੀਆਂ ਰਮਜ਼ਾਂ, ਜ਼ਾਹਿਰ ਨਜ਼ਰ ਨ ਆਵਣ ।
ਜ਼ਖ਼ਮ ਦਿਲੇ ਵਿੱਚ ਰਸੀਆਂ ਜਾਵਣ, ਘਾਇਲ ਕਰ ਦਿਖਲਾਵਣ ।
ਮੰਗ ਸਿਪਰ ਦਿਲ ਦੁਨੀਆ ਦੌਲਤ, ਦੇਵਾਂ ਤੇਰੇ ਤਾਈਂ ।
ਉਹ ਕਹੰਦਾ ਪੈਗ਼ਾਮਾਂ ਵਾਲੇ, ਦਿੱਤਾ ਬਹੁਤ ਅਸਾਈਂ ।
ਦੌਲਤ ਦੁਨੀਆ ਦੀ ਹੁਣ ਮੈਨੂੰ, ਹਾਜਤ ਰਹੀ ਨ ਕਾਈ ।
ਜੰਨਤ ਦੀ ਹੱਕ ਮੇਰੇ ਉਸ ਨੇ, ਭੀ ਇੱਕ ਰਮਜ਼ ਅਲਾਈ[2] ।
ਨਬੀ ਕਹੇ ਰੱਬ ਤੇਰੇ ਉੱਤੇ, ਨਜ਼ਅ ਆਸਾਨ ਗੁਜ਼ਾਰੇ ।
ਵਾਹਵਾ ਕ਼ਾਸਿਦ ਦਰਦਮੰਦਾਂ ਦੇ, ਜ਼ਾਣ ਦੋ ਆਲਮ[3] ਤਾਰੇ ।
ਸੁਣ ਪੈਗ਼ਾਮ ਨਬੀ ਦੇ ਦਿਲ ਨੂੰ, ਹੋਇਆ ਦਰਦ ਸਵਾਇਆ ।
ਕਰਕੇ ਵਿਦਾ ਸਿਪਰ ਦਿਲ ਤਾਈਂ, ਮੁੜ ਹੁਜਰੇ ਵਿੱਚ ਆਇਆ ।

## ਕੈਦਖ਼ਾਨੇ ਵਿਚ ਯੂਸੁਫ਼ ਨੂੰ ਬਸ਼ਾਰਤ

ਮੋੜ ਦਿਲਾ ਹੁਣ ਵਾਗ ਪਿਛਾੜੀ, ਚੱਲ ਵਲ ਬੰਦੀਵਾਨਾਂ ।
ਫਿਰੀ ਬਹਾਰ ਖ਼ਿਜ਼ਾਂ ਰੁੱਤ ਬਦਲੀ, ਹੁਣ ਖ਼ਸ਼ ਵੱਸੇ ਜ਼ਮਾਨਾਂ ।
ਸੱਤ ਗਏ ਜਾਂ ਯੂਸੁਫ਼ ਤਾਈਂ, ਸਾਲ ਬੰਦੀ ਵਿੱਚ ਸਾਰੇ ।
ਰਹਮਤ ਦਾ ਦਰਿਆ ਜਨਾਬੋਂ, ਲੱਗਾ ਦੇਣ ਹੁਲਾਰੇ ।
ਤਾਂ ਜਬਰਾਈਲ ਫ਼ਲਕ ਥੀਂ ਪਹੁਤਾ, ਹੁਕਮੇ ਨਾਲ ਖ਼ੁਦਾ ਦੇ ।
ਯੂਸੁਫ਼ ਪਾਸ ਗਇਆ ਵਿੱਚ ਬੰਦੀ, ਜਿਉਂ ਕਰ ਵਿੱਚ ਇਰਾਦੇ ।
ਤੇ ਯੂਸੁਫ਼ ਤਕਸੀਰੋਂ ਰੋਂਦਾਂ, ਅੱਗੇ ਨਜ਼ਰੀ ਆਇਆ ।
ਪਇਆ ਪਕਾਰੇ ਅਰਜ ਗੁਜ਼ਾਰੇ, ਕਰ ਤੂੰ ਫ਼ਜ਼ਲ[4] ਖ਼ੁਦਾਇਆ ।
ਬਹ ਕੇ ਪਾਸ ਜਬਰਾਈਲੇ ਕਹਆ, ਮੁਝ ਜਾਤੋ ਯਾ ਨਾਹੀਂ ।
ਯੂਸਫ਼ ਕਹੇ ਪਛਾਣ ਨ ਆਇਓਂ, ਯਾਰਾ ਮੂਲ ਅਸਾਹੀਂ ।
ਮੈਂ ਜਬਰੀਲ ਕਹਿਆ ਹੋ ਜ਼ਾਹਿਰ, ਤੇ ਯੂਸੁਫ਼ ਸੁਣ ਰੋਇਆ ।
ਖ਼ਾਸ ਮੁਕੱਰਬ ਤੂੰ ਦਰਗਾਹੋਂ, ਕਿਉਂਕਰ ਆਵਣ ਹੋਇਆ ।
ਮੈਂ ਤਕਸੀਰੀ ਆਜਿਜ਼ ਬੰਦਾ, ਕਿਵੇਂ ਹੋਇਆ ਈ ਫੇਰਾ ।
ਮੈਂ ਜੇਹਾਂ ਥੀਂ ਜਬਰਾਈਲਾ, ਕੰਮ ਕਿਆ ਈ ਤੇਰਾ ।
ਜਬਰਾਈਲ ਕਹੇ ਮੈਂ ਤੈਂ ਵੱਲ, ਲੈ ਖੁਸ਼ਖ਼ਬਰੀ ਆਇਆ ।
ਅੱਲ੍ਹਾ ਨੇ ਅੱਜ ਨਾਮ ਤੁਸਾਡਾ, ਚਾ ਪਾਕਾਂ ਵਿੱਚ ਲਾਇਆ ।
ਉਹ ਤਕਸੀਰ ਜੋ ਹੋਈ ਤੈਥੀਂ, ਬਖ਼ਸ਼ੀ ਕਰ ਗ਼ਫ਼ਾਰੀ ।
ਹੋਰ ਸਲਾਮ ਪੁਚਾਇਆ ਤੈਨੂੰ, ਲੁਤਫ਼[5] ਤੇਰੇ ਪੁਰ ਭਾਰੀ ।

1. ਪਿਆਰ 2. ਕੀਤੀ 3. ਦੁਨੀਆ 4. ਮਿਹਰਬਾਨੀ 5. ਕ੍ਰਿਪਾ ।

ਕੋਈ ਰੋਜ਼ ਰਹਿਆ ਦੁੱਖ ਤੇਰਾ, ਅੱਜ ਕੱਲ ਮਿਲੇ ਖ਼ਲਾਸੀ[1] ।
ਸਿਰ ਤੇਰੇ ਥੀਂ ਦਰਦ ਮੁਸੀਬਤ, ਸਭ ਸਖ਼ਤੀ ਉੱਠ ਜਾਸੀ ।
ਯੂਸੁਫ਼ ਕਹੰਦਾ ਜਬਰਾਈਲਾ, ਬਾਪ ਮੇਰੇ ਦਾ ਹਾਲਾ ।
ਆਖ ਸੁਣਾ ਕਿਤ ਹਾਲ ਗੁਜ਼ਾਰੇ, ਤਾਜ ਨਬੁੱਵਤ ਵਾਲਾ ।
ਕਿਉਂਕਰ ਵਿੱਚ ਜੁਦਾਈ ਮੇਰੀ, ਹਾਲ ਹੋਇਆ ਵਿੱਚ ਗ਼ਮ ਦੇ ।
ਕਿਉਂਕਰ ਹਿਜਰੋਂ ਸੀਨੇ ਉਸਦੇ, ਚਮਕਣ ਦਾਗ਼ ਅਲਮ ਦੇ ।
ਜਬਰਾਈਲ ਕਹੇ ਐ ਯੂਸੁਫ਼, ਤੇਰੇ ਵਿੱਚ ਵਿਛੋੜੇ ।
ਚਸ਼ਮ ਉਹਦੇ ਵਗ ਨਹਰਾਂ ਵਾਂਗੂੰ, ਬਦਨੋਂ ਖ਼ੂਨ ਨਚੋੜੇ ।
ਵਿਚ ਜੁਦਾਈ ਤੇਰੀ ਯੂਸੁਫ਼, ਖਾ ਗਇਆ ਗ਼ਮ ਸੀਨੇ ।
ਰੋਂਦਿਆਂ ਵਿਚ ਫ਼ਿਰਾਕ਼ ਤੇਰੇ ਦੇ, ਹੋਏ ਨੈਣ ਨਾਬੀਨੇ[2] ।
ਰੋ ਰੋ ਕੇ ਫ਼ਰਮਾਵੇ ਯੂਸੁਫ਼, ਮੇਰੀ ਖ਼ਬਰ ਪਹੁੰਚਾਓ ।
ਗ਼ਮ ਦਰਦੋਂ ਚਾ ਦਿਓ ਖ਼ਲਾਸੀ, ਦਿਲ ਦੇ ਜ਼ਖ਼ਮ ਗਵਾਓ ।
ਬਾਪ ਮੇਰੇ ਨੂੰ ਜਬਰਾਈਲਾ, ਮੇਰਾ ਹਾਲ ਸੁਣਾਓ ।
ਯੂਸੁਫ਼ ਤੇਰਾ ਜ਼ਿੰਦਾ ਹਜ਼ਰਤ, ਨ ਰੋ ਰੋ ਦੁਖ ਪਾਓ ।
ਜਬਰਾਈਲ ਕਹੇ ਇਹ ਨਾਹੀਂ, ਹਰਗਿਜ਼ ਹੁਕਮ ਇਲਾਹੀ ।
ਅਜੇ ਪੁਚਾਵਨ ਖ਼ਬਰ ਤੁਸਾਡੀ, ਨ ਇਰਾਦਾ ਆਹੀ ।
ਵਿਚ ਤੇਰੇ ਗ਼ਮ ਉਸਨੂੰ ਫੜਿਆ, ਤੇ ਤੈਨੂੰ ਵਿਚ ਬੰਦੀ ।
ਸਬਰੋਂ ਮਿਲੇ ਦੋਹਾਂ ਨੂੰ ਰੁਤਬਾ, ਪਾਸੋਂ ਕ਼ਦਰ ਬੁਲੰਦੀ ।
ਮੁੜ ਜਬਰਾਈਲ ਗਇਆ ਹੋ ਰੁਖ਼ਸਤ[3], ਯੂਸੁਫ਼ ਸਬਰ ਗੁਜ਼ਾਰੇ ।
ਵਿਚ ਫ਼ਿਰਾਕ਼ ਪਿਦਰ ਦੇ ਰੋਂਦਾ, ਦਿਲੋਂ ਨ ਮੂਲ ਵਿਸਾਰੇ ।

---

1. ਛੁਟਕਾਰਾ 2. ਅੰਨ੍ਹੇ 3. ਵਿਦਾ ।

## ਸ਼ਾਹ ਮਿਸਰ ਦਾ ਸੁਫ਼ਨਾ ਦੇਖਣਾ

ਸ਼ਾਹ ਮਿਸਰ ਇਕ ਰਾਤੀਂ ਸੁੱਤਾ, ਨੀਂਦਰ ਜੋਸ਼ ਖਲਾਰੇ ।
ਸੁਫ਼ਨੇ ਦੇ ਵਿਚ ਡਿੱਠੋਸੁ ਖ਼ੁਦ ਨੂੰ, ਬੈਠਾ ਨੀਲ ਕਨਾਰੇ ।
ਪਾਟ ਨਦੀ ਦੋ ਤਰਫ਼ ਖਲੋਈ, ਕੰਧਾਂ ਜਿਵੇਂ ਟਿਕਾਈਆਂ ।
ਗਾਈਆਂ ਸੱਤ ਜੱਸੇ ਥੀਂ ਭਰੀਆਂ, ਵਿੱਚੋਂ ਜ਼ਾਹਿਰ ਆਈਆਂ ।
ਜਾਂ ਇਹ ਨਿਕਲ ਬੰਨੇ ਆਈਆਂ, ਹੋਰ ਪਿੱਛੋਂ ਦਿੱਸ ਆਈਆਂ ।
ਗਾਈਆਂ ਸੱਤ ਜੁੱਸੇ[1] ਥੀਂ ਲਾਗਿਰ[2], ਮਗਰ ਉਹਨਾਂ ਉਠ ਧਾਈਆਂ ।
ਲਾਗ਼ਿਰ ਗਾਈਆਂ ਨੇ ਸਤ ਫ਼ਰਬਾ[3], ਸਾਬਿਤ ਨਿਗਲ ਲੰਘਾਈਆਂ ।
ਤੇ ਉਹ ਅਜੇ ਰਹੀਆਂ ਸਭੇ ਲਾਗ਼ਿਰ, ਤਾਜ਼ਾ ਨਜ਼ਰ ਨ ਆਈਆਂ ।
ਕਰਦੀਆਂ ਸ਼ੋਰ ਅੜਾਂਦੀਆਂ ਸੱਤੇ, ਲ਼ਹੰਦੇ[4] ਤਰਫ਼ ਸਿਧਾਈਆਂ ।
ਚਾ ਕੁਦਾੜ[5] ਉਡਾਈਆਂ ਗਰਦਾਂ[6], ਪਾਈਆਂ ਮਿਸਰ ਦੋਹਾਈਆਂ ।
ਘਰ ਘਰ ਸ਼ੋਰ ਪੁਕਾਰਾਂ ਪਈਆਂ, ਵੜੀਆਂ ਜਿਵੇਂ ਬਲਾਈਆਂ ।
ਹੈਬਤਨਾਕ[7] ਉਨ੍ਹਾਂ ਦੀਆਂ ਸ਼ਕਲਾਂ, ਜ਼ਾਲਿਮ ਨਜ਼ਰੀਂ ਆਈਆਂ ।
ਦੌੜਦੀਆਂ ਵਿਚ ਗਲੀਆਂ ਫਿਰੀਆਂ, ਘਰ ਘਰ ਆਣ ਅੜਾਈਆਂ ।
ਮੁੜ ਸ਼ਹਰੋਂ ਵਲ ਬਾਹਿਰ ਵਗੀਆਂ, ਨ ਕ਼ਰਾਰ ਲਿਆਈਆਂ ।
ਤਿੰਨ ਗਈਆਂ ਨੱਸ ਮਗ਼ਰਬ ਤਰਫ਼ੇ, ਮਸ਼ਰਿਕ ਤਿੰਨ ਸਿਧਾਈਆਂ ।
ਇਕ ਗਈ ਵਲ ਉੱਡ ਅਸਮਾਨੇ, ਕਰਦੀ ਸ਼ੋਰ ਦੁਹਾਈਆਂ ।
ਹੋਰ ਡਿੱਠੇ ਸੱਤ ਖ਼ੋਸ਼ੇ ਤਾਜ਼ੇ, ਦਾਣਿਆਂ ਥੀਂ ਪੁਰ ਸਾਰੇ ।
ਬਾਅਦ ਉਹਨਾਂ ਸੱਤ ਸੁੱਕੇ ਖ਼ੋਸ਼ੇ[8], ਨਜ਼ਰ ਪਏ ਯਕ ਬਾਰੇ ।
ਇਹ ਸੁੱਕੇ ਮਿਲ ਹਰਿਆਂ ਪਲਚੇ, ਉਹ ਭੀ ਉਹਨਾਂ ਸੁਕਾਏ ।
ਤਾਜ਼ਾ ਖ਼ੁਸ਼ਕ ਰਲੇ ਹੁਣ ਸਾਰੇ, ਸੁੱਕੇ ਨਜ਼ਰੀਂ ਆਏ ।
ਬਾਅਦ ਉਹਨਾਂ ਇਕ ਮਰਦ ਡਿੱਠਾ ਸੁ, ਸੂਰਤ ਨੂਰੀ ਸਾਯਾ ।
ਬੈਠਾ ਤਖ਼ਤ ਮਿਸਰ ਦੇ ਉੱਤੇ, ਭੀ ਉਸ ਪਾਸ ਬਿਠਾਇਆ ।
ਸ਼ਾਹ ਅਜ਼ੀਜ਼ ਡਿੱਠਾ ਇਹ ਸੁਪਨਾ, ਰਹਿਆ ਕ਼ਰਾਰੋਂ ਖ਼ਾਲੀ ।
ਖ਼੍ਵਾਬੋਂ ਉਠ ਖਲੋਇਆ ਕੰਬਦਾ, ਅਕ਼ਲ ਰਹੀ ਮਤਵਾਲੀ[9] ।
ਤਨ ਕੰਬੇ ਆਰਾਮ ਨ ਦਿਲ ਨੂੰ, ਗ਼ਾਲਿਬ ਹੈਬਤ ਧਾਣੀ ।
ਦਮ ਦਮ ਵਧੇ ਦਿਲੇ ਵਿਚ ਦਹਸ਼ਤ, ਚਸ਼ਮ ਵਸਾਏ ਪਾਣੀ ।
ਸੱਦ ਮੁਅੱਬਿਰ ਕਾਹਨ ਸਾਰੇ, ਹੋਰ ਅਮੀਰ ਵਜ਼ੀਰਾਂ ।
ਸ਼ਾਹ ਸੁਣਾਈ ਖ਼੍ਵਾਬ ਤਮਾਮੀ, ਤਲਬ ਕਰੇ ਤਾਬੀਰਾਂ ।

---

1. ਸਰੀਰ 2. ਪਤਲੀਆਂ 3. ਮੋਟੀਆਂ 4. ਪੱਛਮ 5. ਫ਼ਤੂਰ (ਪਾ ਕੇ) 6. ਮਿੱਟੀ 7. ਡਰਾਉਣੀ, 8. ਗੁੱਛਾ 9. ਬੌਂਦਲੀ ਹੋਈ ।

ਖ਼੍ਵਾਬ ਸਣੀ ਸਭ ਪਏ ਵਿਚਾਰੀਂ, ਸਮਝ ਨ ਆਈ ਕਾਈ ।
ਕਹਿਆ ਹੋ ਲਾਚਾਰ[1] ਉਹਨਾਂ ਨੇ, ਵਹਮੀ[2] ਖ਼੍ਵਾਬ ਏਹਾ ਈ ।
ਵਹਮ ਖ਼ਿਆਲ ਦਿਲੇ ਦਾ ਕਾਈ, ਹੈ ਤਾਬੀਰੋਂ ਖ਼ਾਲੀ ।
ਸੁਣ ਕੇ ਸ਼ਾਹ ਗਜ਼ਬ ਥੀਂ ਕਹੰਦਾ, ਇਹ ਨ ਬਾਤ ਖ਼ਿਆਲੀ ।
ਉਹਨਾਂ ਕਹਿਆ ਇਹ ਖ਼੍ਵਾਬ ਪਰੇਸ਼ਾਂ[3], ਕਿਆ ਕਹਾਂ ਤਾਬੀਰੋਂ ।
ਇਸ ਦਾ ਇਲਮ ਨ ਸਾਡੇ ਤਾਈਂ, ਕਿਆ ਕਰਾਂ ਤਕ਼ਰੀਰੋਂ ।
ਖ਼ਾਸੇ ਸੱਤਰ[4] ਮਰਦ ਅਜ਼ੀਜ਼ੇ, ਪਕੜੇ ਕ਼ਤਲ ਕਰਾਏ ।
ਵੰਡ ਖ਼ਜ਼ਾਨੇ ਮਾਲ ਤੁਸਾਂ ਤੇ, ਮੈਂ ਸਭ ਉਮਰ ਗਵਾਏ ।
ਮੁਸ਼ਕਿਲ ਵੇਲੇ ਕਾਰੀ ਕਰਸੋ, ਦਿਲ ਉਮੀਦ ਏਹਾਈ ।
ਇੱਕਾ ਮੁਸ਼ਕਿਲ ਸਿਰ ਤੇ ਆਈ, ਤੁਸਾਂ ਨ ਖੋਲ ਵਿਖਾਈ ।
ਦੌਲਤ ਮੇਰੀ ਵਰਤ ਗਵਾਈ, ਤੇ ਤੁਸਾਂ ਅਕ਼ਲ ਨ ਕਾਈ ।
ਅਕ਼ਲ ਤੁਸਾਡੀ ਮੁਸ਼ਕਿਲ ਵੇਲੇ, ਮੇਰੇ ਕੰਮ ਨ ਆਈ ।
ਬਾਕ਼ੀ ਦੇ ਸਭ ਕ਼ਤਲ ਕਰੇਸਾਂ, ਜੇ ਨ ਕਰਸੋ ਕਾਰੀ ।
ਜ਼ਾਲਿਮ ਤੁਸੀਂ ਗਵਾਈ ਨਿਅ਼ਮਤ[5], ਬੇਕਾਰੀ ਵਿੱਚ ਸਾਰੀ ।
ਅਕ਼ਲਮੰਦਾਂ ਨੂੰ ਪਕੜ ਅਜ਼ੀਜ਼ੇ, ਦਿੱਤੀਆਂ ਸਖ਼ਤ ਸਜ਼ਾਈਂ ।
ਜਾਨ ਚੱਲੀ ਦਿਲ ਇਹ ਉਮੀਦਾਂ, ਕੁਲ ਅਮੀਰਾਂ ਤਾਈਂ ।
ਚੁੱਪ ਚਪਾਤੇ ਉਜ਼ਰ ਨ ਕਰਦੇ, ਛੁੱਟਾ ਪੀਵਣ ਖਾਵਣ ।
ਤੇ ਵਿੱਚ ਕ਼ਹਰ ਅਜ਼ੀਜ਼ੇ ਤਾਈਂ, ਲਾਂਬੂ ਲਗਦੇ ਜਾਵਣ ।
ਦਾਨਾਵਾਂ ਦਾਨਾਈ ਭੁੱਲੀ, ਗੁੰਮ ਗਈਆਂ ਤਾਬੀਰਾਂ ।
ਅਕ਼ਲ ਲੁੱਟੀ ਲੁਟ ਕ਼ਹਰ ਅਜ਼ੀਜ਼ੇ, ਕੌਣ ਕਹੇ ਤਾਬੀਰਾਂ ।

**ਯੂਸੁਫ਼ ਪਾਸੋਂ ਸੁਪਨਫਲ ਪੁਛਣ ਆਉਣਾ**

ਤਾਂ ਉਸ ਵੇਲੇ ਸਾਕ਼ੀ ਤਾਈਂ, ਯੂਸੁਫ਼ ਯਾਦ ਪਇਆ ਸੁ ।
ਉਹ ਪੈਗਾਮ ਜ਼ਿੰਦਾਂ[6] ਵਿੱਚ ਉਸਦਾ, ਉਸ ਨੂੰ ਭੁੱਲ ਗਇਆ ਸੁ ।
ਦਿਲ ਵਿੱਚ ਸ਼ਰਮ ਕਰੇਂਦਾ ਸਾਕ਼ੀ, ਮੈਂ ਭੁੱਲਾ ਪੈਗਾਮੋਂ ।
ਪਾਸ ਅਜ਼ੀਜ਼ ਕਹੇ ਵਿੱਚ ਬੰਦੀ, ਹੈ ਇੱਕ ਯੂਸੁਫ਼ ਨਾਮੋਂ ।
ਅਕ਼ਲ ਨ ਸ਼ਕਲ ਬਰਾਬਰ ਉਸਦੀ, ਤਕ਼ਵਾ[7] ਹੱਦ ਨ ਕਾਈ ।
ਸਿਫ਼ਤ ਕਰਾਂ ਜੇ ਲਖ ਲਖ ਵਾਰੀ, ਲਖੋਂ ਇਕ ਨ ਕਾਈ ।
ਵੱਡੀ ਸ਼ਾਨ ਕਮਾਲ ਵਡੇਰਾ, ਕਿਆ ਕਹਾਂ ਮੈਂ ਸ਼ਾਹਾ ।
ਤਾਬੀਰਾਂ ਦਾ ਇਲਮ ਤਮਾਮੀ, ਉਸਨੂੰ ਮਾਲਮ ਆਹਾ ।
ਹਾਲ ਖ਼ੱਬਾਜ਼ ਤੇ ਆਪਣਾ ਸਾਰਾ, ਪਾਸ ਅਜ਼ੀਜ਼ ਸੁਣਾਇਆ ।
ਹੋਰ ਖ਼ਸਾਇਲ[8] ਯੂਸੁਫ਼ ਅੰਦਰ, ਵੱਡਾ ਸੁਖ਼ਨ ਚਲਾਇਆ ।

---

1. ਆਜਿਜ਼, ਆਤੁਰ 2. ਝੂਠਾ 3. ਉਧੜ ਗੁਦੜਾ 4. ਗਿਣਤੀ ਹੈ (70) 5. ਦਾਤ 6. ਕੈਦ ਖ਼ਾਨਾ 7. ਭਰੋਸਾ 8. 'ਖ਼ਸਲਤ' ਦਾ ਬਹੁਵਚਨ ਹੈ, ਸਿਫ਼ਤਾਂ ।

ਤੇ ਪੈਗਾਮ ਜੋ ਦਿੱਤਾ ਤੈਂ ਵੱਲ, ਮੈਨੂੰ ਯਾਦ ਨ ਆਇਆ ।
ਹਾਂ ਸ਼ਰਮਿੰਦਾ ਉਸਦੇ ਕੋਲੋਂ, ਮੈਂ ਸ਼ੈਤਾਨ ਭੁਲਾਇਆ ।
ਹੁਕਮ ਕਰੋ ਤਾਂ ਯੂਸੁਫ਼ ਤਾਈਂ, ਜਾ ਇਹ ਖ਼੍ਵਾਬ ਸੁਣਾਵਾਂ ।
ਜੋ ਕੁਝ ਉਹ ਤਾਬੀਰ ਸੁਣਾਵੇ, ਪੂਰੀ ਖ਼ਬਰ ਲਿਆਵਾਂ ।
ਹੁਕਮ ਹੋਇਆ ਜਾ ਹਾਲ ਸੁਣਾਓ, ਜੇ ਮੁਸ਼ਕਿਲ ਖੁਲ੍ਹ ਜਾਵੇ ।
ਸਾਕ਼ੀ ਗਇਆ ਜ਼ਿੰਦਾਂ ਵੱਲ ਪਰ ਹੁਣ, ਯੂਸੁਫ਼ ਥੀਂ ਸ਼ਰਮਾਵੇ ।
ਮੂੰਹ ਪੁਰ ਪੱਲਾ ਪਾ ਲੁਕਾਇਆ, ਤਾਂ ਯੂਸੁਫ਼ ਵੱਲ ਆਇਆ ।
ਸਾਕ਼ੀ ਨੂੰ ਕਰ ਲੁਤਫ਼ ਮੁਹੱਬਤ, ਯੂਸੁਫ਼ ਨੇ ਫ਼ਰਮਾਇਆ ।
ਐ ਸਾਕ਼ੀ ਤਕ਼ਦੀਰ ਇਲਾਹੀ, ਤੇਰੇ ਵੱਸ ਨ ਕਾਈ ।
ਲਾਹ ਪਰਦਾ ਮੈਂ ਰੰਜ ਨ ਤੈਥੀਂ, ਸ਼ਰਮ ਨ ਕਰ ਕੁਝ ਭਾਈ ।
ਸਾਕ਼ੀ ਨੇ ਲਾਹ ਪਰਦਾ ਮੂੰਹੋਂ, ਪੈਰੀਂ ਸੀਸ ਝੁਕਾਇਆ ।
ਉਜ਼ਰ[1] ਕ਼ਸੂਰ[2] ਕਹੇ ਤੇ ਖ਼੍ਵਾਬੋਂ, ਸਾਰਾ ਹਾਲ ਸੁਣਾਇਆ ।
ਲਾਗ਼ਿਰ ਗਾਈਆਂ ਸੱਤ ਕ਼ਵੀਆਂ[3] ਨੂੰ, ਖਾ ਗਈਆਂ ਕਰ ਜ਼ੋਰਾ ।
ਤਾਜ਼ਗੀਓਂ ਸੱਤ ਹਰੇ ਸਿੱਟੇ ਥੀਂ, ਖੁਸ਼ਕੋਂ ਰਹਿਆ ਨ ਭੋਰਾ ।
ਕਹੁ ਸਦੀਕ਼[4] ਬਿਆਨ ਉਹਨਾਂ ਦਾ ਹੋਰ ਨ ਮਤਲਬ ਮੇਰਾ ।
ਲੋਕਾਂ ਪਾਸ ਕਹਾਂ ਜਾ ਜ਼ਾਹਿਰ, ਕ਼ਦਰ ਪਛਾਣਨ ਤੇਰਾ ।

## ਸੁਫ਼ਨੇ ਦੀ ਤਾਬੀਰ

ਕਾਲ ਨਿਸ਼ਾਨੀ ਲਾਗ਼ਿਰ ਗਾਈਆਂ, ਯੂਸੁਫ਼ ਨੇ ਫ਼ਰਮਾਇਆ ।
ਫ਼ਰਬਾ ਥੀਂ ਤਾਬੀਰ ਅਰਜ਼ਾਨੀ[5], ਅਦਦੋਂ[6] ਸਾਲ ਬਤਾਇਆ ।
ਹਰੇ ਸਿੱਟੇ ਤਾਬੀਰ ਏਹਾ ਈ, ਸਾਲਾਂ ਦੀ ਅਰਜ਼ਾਨੀ ।
ਸਤ ਉਹਨਾਂ ਥੀਂ ਬਾਅਦ ਜੋ ਏਵੇਂ, ਖ਼ੁਸ਼ਕੋਂ ਕ਼ਹਤ ਨਿਸ਼ਾਨੀ ।
ਆਵਣਗੇ ਸਤ ਸਾਲ ਅਜੇਹੇ, ਅੱਵਲ ਹੁਕਮ ਇਲਾਹੋਂ ।
ਡੰਗਰ ਫ਼ਰਬਾ ਹਰੀ ਜ਼ਰਾਇਤ[7], ਕਸਰਤ[8] ਗੱਲਾ[9] ਘਾਹੋਂ ।
ਜੋ ਕੁਝ ਜਮ੍ਹਾ ਉਨ੍ਹਾਂ ਵਿਚ ਬਰਸਾਂ, ਰਖੇ ਰੋਕ ਲੋਕਾਈ ।
ਕਾਲ ਜ਼ਮਾਨੇ ਸਭ ਖਾ ਜਾਸਣ, ਅਜੇ ਕ਼ਰਾਰ ਨ ਕਾਈ ।
ਅੱਵਲ ਸੱਤ ਵਰ੍ਹੇ ਅਰਜ਼ਾਨੀ, ਕਸਰਤ ਪੈਦਾਵਾਰੀ ।
ਕੁਝ ਖਾਵਣ ਕੁਝ ਅੰਨ ਸੁਟੇਸਣ, ਧਰਨ ਖ਼ਮੀਰਤ[10] ਭਾਰੀ ।
ਫੇਰ ਸਤ ਵਰ੍ਹੇ ਨ ਬਾਰਿਸ਼ ਹੋਵੇ, ਧਰਤ ਨ ਕੁਝ ਉਗਾਵੇ ।
ਅਰਜ਼ਾਨੀ ਦਾ ਸਭ ਜ਼ਖ਼ੀਰਾ[11], ਉਸ ਵਿੱਚ ਖਾਧਾ ਜਾਵੇ ।
ਉਸ ਥੀਂ ਬਾਦ ਵਰ੍ਹੇ ਮੀਂਹ ਹਰ ਜਾ, ਹੋਗ ਜ਼ਰਾਇਤ ਸਾਰੇ ।
ਤੇਲ ਤਿਲੋਂ ਅੰਗੂਰੋਂ ਸ਼ੀਰਾ[12], ਰਸਾ ਕਮਾਦ ਨਿਤਾਰੇ ।

---

1. ਮਾਫ਼ੀ 2. ਅਪਰਾਧ 3. ਤਕੜੀਆਂ 4. ਸੱਚੇ, ਸਿਦਕ ਵਾਲੇ 5. ਸਸਤਾਪਨ 6. ਗਿਣਤੀ ਵਿੱਚ 7. ਖੇਤੀ ਬਾੜੀ 8. ਬਹੁਤਾਤ 9. ਅਨਾਜ 10. ਇਕੱਠ, ਭੰਡਾਰ 11. ਭੰਡਾਰ 12. ਰਸ ।

ਸੁਣ ਹੋ ਸ਼ਾਦ ਗਇਆ ਮੁੜ ਸਾਕੀ, ਪਾਸ ਅਜ਼ੀਜ਼ੇ ਆਇਆ
ਜੋ ਕੁਝ ਸੁਣਿਆ ਯੂਸੁਫ਼ ਕੋਲੋਂ, ਜ਼ਾਹਿਰ ਆਖ ਸੁਣਾਇਆ
ਸੁਣਿਆ ਸ਼ਾਹ ਬਿਆਨ ਜਦਾਹੀਂ, ਜਾਤਾ ਸੱਚ ਯਕੀਨੋਂ।
ਇਹ ਕਲਾਮ ਮੁਅੱਸੁਰ ਹੋਈ, ਯੂਸੁਫ਼ ਪਾਕ ਅਮੀਨੋਂ।
ਯੂਸੁਫ਼ ਦੇ ਵਿੱਚ ਸ਼ੌਕ ਮੁਹੱਬਤ, ਦਿਲ ਥੀਂ ਸ਼ੌਕ ਖਿਲਾਰੇ।
ਯੂਸੁਫ਼ ਨੂੰ ਪਾ ਬੰਦੀ ਖ਼ਾਨੇ, ਮੈਂ ਸਿਰ ਕਹਰ ਗੁਜ਼ਾਰੇ।
ਐਡਕ ਮਰਦ ਸ਼ਰਫ਼[2] ਦਾ ਪੂਰਾ, ਨ ਵਿੱਚ ਆਲਮ ਸਾਰੇ।
ਕੈਦ ਸਿਤਮ[3] ਦੇ ਲਾਇਕ ਨਾਹਾ, ਕਦਰ ਉਹਦੇ ਨੇ ਭਾਰੇ।
ਫ਼ਰਮ[4] ਬੁਲੰਦ ਬੜੀ ਦਾਨਾਈ, ਹੋਸ਼ ਕਮਾਲ ਸਫ਼ਾਈ।
ਸ਼ਾਹ ਅਜ਼ੀਜ਼ ਮਿਸਰ ਦੇ ਵਾਲੀ, ਅੱਜ ਦਿਲੇ ਵਿੱਚ ਆਈ।
ਕਹੇ ਅਮੀਰ ਵਜ਼ੀਰਾਂ ਤਾਈਂ, ਯੂਸੁਫ਼ ਨੂੰ ਲੈ ਆਓ।
ਬੰਦੋਂ ਕੱਢ ਲਿਆਓ ਝਬਦੇ, ਮੇਰੇ ਪਾਸ ਪੁਹੰਚਾਓ।
ਗਏ ਅਮੀਰ ਕਰਨ ਤਾਜ਼ੀਮਾਂ[5], ਹਰ ਇਕ ਸੀਸ ਨਿਵਾਵੇ।
ਅਰਜ਼ ਕਰਨ ਉਠ ਚੱਲੋ ਹਜ਼ਰਤ, ਸੁਣ ਯੂਸੁਫ਼ ਫ਼ਰਮਾਵੇ।
ਬੰਦੀ ਖ਼ਾਨੇ ਵਿੱਚੋਂ ਜਾਂ ਲਗ, ਕੈਦੀ ਸਭ ਨ ਜਾਵਣ।
ਜਾ ਕੇ ਕਹੋ ਅਜ਼ੀਜ਼ੇ ਤਾਈਂ, ਮੁਸ਼ਕਿਲ ਮੇਰਾ ਆਵਣ।
ਸ਼ਾਹ ਕਹੇ ਸੁਣ ਸਭਨਾਂ ਤਾਈਂ, ਬਖਸ਼ੀ ਅਸਾਂ ਰਿਹਾਈ।
ਤੇ ਖ਼ੁਦ ਯੂਸੁਫ਼ ਬਾਹਿਰ ਆਵੇ, ਦੇਰ ਨ ਲਾਵੇ ਕਾਈ।
ਕਾਸਿਦ ਥੀਂ ਸੁਣ ਇਹ ਗੱਲ ਯੂਸੁਫ਼, ਕਹੰਦਾ ਦੂਜੀ ਵਾਰੀ।
ਮੁੜ ਜਾ ਤਰਫ਼ੇ ਸਾਹਿਬ ਆਪਣੇ, ਆਖ ਹਕੀਕਤ ਸਾਰੀ।
ਜਿਨ੍ਹਾਂ ਜ਼ਨਾਂ ਹਥ ਦੇਖ ਵਢਾਏ, ਪੁੱਛ ਉਹਨਾਂ ਥੀਂ ਹਾਲੇ।
ਮਾਲਮ ਪਾਕ ਖ਼ੁਦਾ ਨੂੰ ਸਾਰੇ, ਮਕਰ ਨਸਾਵਾਂ[6] ਵਾਲੇ।
ਪੁੱਛੋ ਕਿਸ ਖ਼ਿਆਨਤ[7] ਕੀਤੀ, ਕਿਸ ਥੀਂ ਹੈ ਬੁਰਿਆਈ।
ਜਿਸ ਥੀਂ ਮੈਂ ਵਿਚ ਬੰਦੀਖ਼ਾਨੇ, ਐਡ ਮੁਸੀਬਤ ਪਾਈ।

## ਯੂਸੁਫ਼ ਦਾ ਨਿਹਕਲੰਕ ਸਿੱਧ ਹੋਣਾ

ਸਦ ਮੰਗਾਈਆਂ ਸ਼ਾਹ ਮਿਸਰ ਨੇ, ਜ਼ਨਾਂ ਮਿਸਰ ਥੀਂ ਸੱਭੇ।
ਤਾਂ ਯੂਸੁਫ਼ ਦਾ ਅਮਲ ਕਵੇਹਾ, ਹਾਲ ਹਕੀਕਤ ਲੱਭੇ।
ਸ਼ਾਹ ਕਹੇ ਐ ਜ਼ਨੋਂ ਸੁਣਾਓ, ਹਾਲ ਜੋ ਨਜ਼ਰੀਂ ਆਇਆ।
ਕਿਵੇਂ ਡਿੱਠਾ ਤੁਸਾਂ ਯੂਸੁਫ਼ ਤਾਈਂ, ਖ਼ੁਦ ਵਲ ਜਦਾਂ ਬੁਲਾਇਆ।
ਉਹਨਾਂ ਕਹਿਆ ਵਿਚ ਯੂਸੁਫ਼ ਕਾਈ, ਮੂਲ ਨਹੀਂ ਬੁਰਿਆਈ।
ਕੁਲ ਸਫ਼ਾਈ ਨਜ਼ਰੀਂ ਆਈ, ਤੇ ਸਭ ਨੇਕ ਕਮਾਈ।

---

1. ਰੱਖਵਾਲਾ 2. ਬਜ਼ੁਰਗੀ, ਸਾਊਪੁਣਾ 3. ਸਖਤੀ 4. ਸਮਝ 5. ਇਜ਼ਤ, ਆਦਰ 6. ਔਰਤ 7. ਬਦ-ਦਿਆਨਤੀ, ਬੇ-ਈਮਾਨੀ।

ਤ ਉਸ ਵੇਲੇ ਕਹੇ ਜ਼ੁਲੈਖ਼ਾ, ਸੱਚ ਹਵੇਦਾ[1] ਆਇਆ ।
ਇਹ ਵਿਚ ਰਹਿਆ ਅਮਾਨਤ[2] ਪੂਰਾ, ਮੈਂ ਇਸ ਜਦੋਂ ਬੁਲਾਇਆ ।
ਉਹ ਸੱਚਾ ਮੈਂ ਝੂਠੀ ਸ਼ਾਹਾ, ਵਿੱਚ ਮੇਰੇ ਬੁਰਿਆਈ ।
ਉਹ ਖ਼ੁਦ ਪਾਕ ਫ਼ਰਿਸ਼ਤਾ ਨੂਰੀ, ਉਸ ਵਿੱਚ ਐਬ ਨ ਕਾਈ ।
ਉਸ ਦੇ ਹੁਸਨ ਮੇਰਾ ਦਿਲ ਖਿੜਿਆ, ਤੇ ਮੈਂ ਸਬਰੋਂ ਹਾਰੀ ।
ਸੁਲਤਾਨਾ ਮੈਂ ਔਗਣਹਾਰੀ, ਉਸਦੀ ਇਸਮਤ[3] ਭਾਰੀ ।
ਮੇਰਿਆਂ ਦਰਦ ਬਿਰਹੋਂ ਦਿਆਂ ਮਕਰਾਂ, ਇਹ ਸਭ ਖ਼ਾਕ ਉਭਾਰੀ ।
ਮੁੱਦਤ ਬਾਝ ਗੁਨਾਹ ਵਿੱਚ ਕੈਦੀ, ਉਸ ਨੇ ਉਮਰ ਗੁਜ਼ਾਰੀ ।
ਕ਼ਾਸਿਦ ਜਾ ਪੈਗ਼ਾਮ ਸੁਣਾਇਆ, ਹਜ਼ਰਤ ਯੂਸੁਫ਼ ਤਾਈਂ ।
ਹੱਕ[4] ਹੋਇਆ ਅੱਜ ਜ਼ਾਹਿਰ ਯੂਸੁਫ਼, ਚੱਲ ਹੁਣ ਖ਼ੌਫ਼ ਨ ਖਾਈਂ ।
ਤਾਂ ਮੈਂ ਜ਼ਾਹਿਰ ਹੱਕ ਕਰਾਇਆ, ਯੂਸੁਫ਼ ਨੇ ਫ਼ਰਮਾਇਆ ।
ਜਾਣੇ ਸ਼ਾਹ ਜੋ ਉਸ ਦੇ ਘਰ ਵਿੱਚ, ਮੈਂ ਨ ਬੁਰਾ ਕਮਾਇਆ ।
ਨਜ਼ਰੋਂ ਦੂਰ ਖ਼ਿਆਨਤ ਉਸ ਦੀ, ਮ ਂ ਕੁਝ ਕੀਤੀ ਨਾਹੀਂ ।
ਮਕਰ ਮਕਾਰਾਂ ਨੂੰ ਰੱਬ ਸਾਹਿਬ, ਕਰੇ ਨ ਪਾਕ ਕਦਾਹੀਂ ।
ਜੇ ਮੈਂ ਕੁਝ ਖ਼ਿਆਨਤ ਕਰਦਾ, ਅੱਜ ਹੁੰਦੀ ਰੁਸਵਾਈ ।
ਭਲਾ ਹੋਇਆ ਜੋ ਮੇਰੇ ਕੋਲੋਂ, ਨ ਹੋਈ ਬੁਰਿਆਈ ।
ਜਬਰਾਈਲੇ ਯੂਸੁਫ਼ ਤਾਈਂ, ਸੂਰਤ ਆਣ ਵਿਖਾਈ ।
ਯੂਸੁਫ਼ ਕ਼ਸਦ[5] ਦਿਲੇ ਦਾ ਆਪਣਾ, ਕਿਉਂ ਅੱਜ ਭੁੱਲ ਗਇਆ ਈ ।
ਸੁਣ ਯੂਸੁਫ਼ ਕਰ ਖ਼ੌਫ਼ ਪੁਕਾਰੇ, ਖ਼ੁਦ ਹੱਕ ਕਹਾਂ ਨ ਪਾਕੀ ।
ਨਫ਼ਸ ਬੁਰਾ ਸਿਖਲਾਵੇ ਬਦੀਆਂ, ਸਰਕਸ਼ੀਆਂ[6] ਬੇਬਾਕੀ[7] ।
ਪਰ ਜਿਸ ਤੇ ਰੱਬ ਰਹਮ ਕਮਾਵੇ, ਉਹ ਬਦੀਓਂ ਬਚ ਜਾਵੇ ।
ਹੈ ਮੇਰਾ ਰੱਬ ਬਖ਼ਸ਼ਣਹਾਰਾ, ਉਹਾ ਫ਼ਜ਼ਲ ਕਮਾਵੇ ।
ਸੁਣ ਕੇ ਹਾਲ ਅਮੀਰਾਂ ਤਾਈਂ, ਕਹੇ ਮਿਸਰ ਦਾ ਸਾਈਂ ।
ਯੂਸੁਫ਼ ਨੂੰ ਲੈ ਆਓ ਮੈਥੇ, ਪਾਸ ਰੱਖਾਂ ਉਸ ਤਾਈਂ ।
ਆਹਾ ਸੀ ਦਰਬਾਰ ਮਿਸਰ ਥੀਂ, ਪੰਧ[8] ਜ਼ਿੰਦਾਂ ਕੋਹ ਬਾਰਾਂ ।
ਸ਼ੌਕ਼ ਅਜ਼ੀਜ਼ ਜ਼ਿਆਰਤ ਯੂਸੁਫ਼, ਹੁਕਮ ਕਰੇ ਅਸਵਾਰਾਂ ।
ਫ਼ੌਜ ਸ਼ਿੰਗਾਰ ਚਲੋ ਵੱਲ ਜ਼ਿੰਦਾਂ, ਜਾਵਣ ਸਭ ਸਿਪਾਹੀ ।
ਇਸਤਿਕ਼ਬਾਲ ਚੱਲੀ ਵੱਲ ਯੂਸੁਫ਼, ਖ਼ਾਸੀ ਸ਼ਾਹਨਸ਼ਾਹੀ ।
ਜ਼ੇਬਾ ਫ਼ਰਸ਼ ਖ਼ਿਲਾਰੇ ਰਾਹੀਂ, ਤੇ ਸ਼ਿੰਗ੍ਰਾਰ ਬਣਾਏ ।
ਦਰਬਾਰੋਂ ਲਾ ਜ਼ਿੰਦਾਂ ਤਾਈਂ, ਲਸ਼ਕਰ ਖੜੇ ਕਰਾਏ ।

---

1. ਪ੍ਰਗਟ (ਹੋ ਗਿਆ ਹੈ) 2. ਸੌਂਪੀ ਗਈ ਵਸਤੂ 3. ਬੇ ਗੁਨਾਹੀ 4. ਸਚਾਈ 5. ਪ੍ਰਤਿਗਿਆ 6. ਵਿਦ੍ਰੋਹ 7. ਨਿਡਰਤਾ 8. ਪੈਂਡਾ ।

ਹੋਰ ਹਜ਼ਾਰ ਗ਼ੁਲਾਮ ਪਹੁੰਚਾਏ, [1]ਜ਼ਰੀਂ ਕਮਰਾਂ[1] ਵਾਲੇ।
ਯੂਸੁਫ਼ ਦੀ ਸਭ ਖ਼ਿਦਮਤਗਾਰੀ, ਕੀਤੀ ਉਨ੍ਹਾਂ ਹਵਾਲੇ।
ਜ਼ੇਵਰ ਖ਼ਿਲਅਤ[2] ਯੂਸੁਫ਼ ਤਾਈਂ, ਜ਼ਿੰਦਾਂ ਵਿੱਚ ਪਹੁੰਚਾਏ।
ਕਰ ਤਾਜ਼ੀਮ ਤਜੱਮੁਲ[3] ਸ਼ੌਕਤ, ਸਭ ਉਸ ਨੂੰ ਪਹਣਾਏ।
ਵਿਕਣੇ ਦੇ ਦਿਨ ਜੋ ਕੁਝ ਜ਼ੀਨਤ, ਓਹਾ ਇਸ ਦਿਨ ਸਾਰੀ।
ਕੁਲ ਲਿਬਾਸ ਮੁਰੱਸਾ ਜ਼ੇਬਾ, ਜਾਮੇ ਜ਼ੱਰੀਂ ਕਾਰੀ।
ਜਿਸ ਦਮ ਬੰਦੀਖ਼ਾਨੇ ਵਿੱਚੋਂ, ਯੂਸੁਫ਼ ਬਾਹਿਰ ਆਇਆ।
ਇਕ ਆਵਾਜ਼ਾ ਜ਼ਿੰਦਾਂ ਵਿੱਚੋਂ, ਉਸ ਨੇ ਜ਼ਾਹਿਰ ਪਾਇਆ।
ਮੈਂ ਅੰਧੇਰਾ ਖ਼ਾਨਾ ਯੂਸੁਫ਼, ਤੂੰ ਸੈਂ ਨੂਰ ਹਮਾਰਾ।
ਜਾਂ[4] ਨਜਾਸਤ[5] ਵਹਸ਼ਤ[6] ਸਾਂ ਮੈਂ, ਤੈਂ ਥੀਂ ਸੁਥਰਾ ਸਾਰਾ।
ਯੂਸੁਫ਼ ਕਹੇ ਬੁਰਾ ਤੂੰ ਖ਼ਾਨਾ, ਰਹਣ ਤੇਰਾ ਬੁਰਿਆਈ।
ਤੈਂ ਵਿੱਚ ਥਾਂ ਉਸੇ ਦਾ ਆਖ਼ਿਰ, ਜਿਸ ਦਾ ਥਾਉਂ ਨ ਕਾਈ।
ਜਾਂਦੀ ਵਾਰ ਗਇਆ ਲਿਖ ਯੂਸੁਫ਼, ਪੰਜ ਗੱਲਾਂ ਦੀਵਾਰੇ।
ਇਹ ਜ਼ਿੰਦਾ ਨ ਬਲਾਈਂ ਖ਼ਾਨਾ, ਦੁੱਖ ਜਿਦ੍ਹੇ ਵਿੱਚ ਭਾਰੇ।
ਜੀਂਵਦਿਆਂ ਦੀ ਕ਼ਬਰ ਏਹਾਈ, ਜਿਸ ਥੀਂ ਤੰਗ ਜ਼ਮਾਨਾ।
ਦੁਸ਼ਮਣ ਦਿਲਾਂ ਖ਼ੁਸ਼ੀ ਦੀ ਜਾਗ੍ਹਾ, ਯਾਰਾਂ ਦਾ ਗ਼ਮਖ਼ਾਨਾ।
ਜਿਨ੍ਹਾਂ ਭਰੇ ਦਮ ਯਾਰੀ ਪੱਕੇ, ਉਹਨਾਂ ਦਾ ਵਰਤਾਵਾ।
ਬੰਦੀਖ਼ਾਨਾ ਦੁਨੀਆਂ ਅੰਦਰ, ਦੋਜ਼ਖ਼ ਦਾ ਦਿਖਲਾਵਾ।
ਖ਼ਿਦਮਤਗਾਰ ਜ਼ੁਲੈਖ਼ਾ ਘੱਲੇ, ਦੇ ਨਾਫ਼ਾ[7] ਤੇ ਅੰਬਰ।
ਕ਼ਦਮਾਂ ਹੇਠ ਖਿਲਾਰੇ ਰਾਹੀਂ, ਯੂਸੁਫ਼ ਜਿਤ ਪੈਗੰਬਰ।
ਸ਼ਾਹ ਅਜ਼ੀਜ਼ ਅਮੀਰ ਵਜ਼ੀਰਾਂ, ਸਭਨਾਂ ਜਸ਼ਨ ਮਨਾਏ।
ਸ਼ਦਿਆਨੇ ਦਰ ਨੌਬਤ ਖ਼ਾਨੇ, ਸਰਦਾਰਾਂ ਵਜਵਾਏ।
ਤਿੰਨ ਦਿਹਾਂ[8] ਵਿੱਚ ਪੈਂਡਾ ਸਾਰਾ, ਕਤਹ[9] ਕੀਤਾ ਵਿੱਚ ਸ਼ਾਦੀ।
ਇੱਕ ਦੂਜੇ ਨੂੰ ਲੋਕ ਖ਼ੁਸ਼ੀ ਥੀਂ, ਕਹਣ ਮੁਬਾਰਿਕਬਾਦੀ।
ਯੂਸੁਫ਼ ਦੀ ਤਾਜ਼ੀਮ[10] ਗੁਜ਼ਾਰਨ ਜਾਂ ਦਰਬਾਰੇ ਆਇਆ।
ਲਹ ਤਖ਼ਤੋਂ ਸ਼ਾਹ ਸਿਰ ਮੂੰਹ ਚੁੰਮੇ, ਛਾਤੀ ਨਾਲ ਲਗਾਇਆ।
ਤਖ਼ਤ ਉੱਤੇ ਲੈ ਯੂਸੁਫ਼ ਤਾਈਂ, ਆਪਣੇ ਨਾਲ ਬਹਾਇਆ।
ਯੂਸੁਫ਼ ਨਾਲ ਕਰੇ ਕੁਝ ਗੱਲਾਂ, ਦਾਨਾਈਓਂ ਅਜ਼ਮਾਇਆ।
ਸ਼ਾਹ ਅਜ਼ੀਜ਼ ਜ਼ਬਾਨਾਂ ਸੱਤਰ, ਬੋਲੇ ਯਾਦ ਤਮਾਮੀ।
ਹਰ ਹਰ ਵਿਚ ਜ਼ਬਾਨੇ ਪੈਂਦਾ, ਯੂਸੁਫ਼ ਨਾਲ ਕਲਾਮੀ[11]।

---

1. ਸੋਨੇ ਦੀਆਂ ਪੇਟੀਆਂ 2. ਸਿਰੋਪਾ, ਪੌਸ਼ਾਕ 3. ਸ਼ਾਨ ਬਜ਼ੁਰਗੀ 4. ਜਗ੍ਹਾ 5. ਗੰਦਗੀ 6. ਡਰ, ਭੈ 7. ਕਸਤੂਰੀ 8. ਦਿਨ 9. ਕਟਿਆ 10. ਇੱਜ਼ਤ, ਮਾਣ 11. ਗੱਲਾਂ ਵਿੱਚ।

ਮਿਲੇ ਜਵਾਬ ਜੋ ਯੂਸੁਫ਼ ਵੱਲੋਂ, ਹਰ ਹਰ ਵਿੱਚ ਜ਼ਬਾਨੀ।
ਦੰਗ ਰਹੇ ਸੁਣ ਸ਼ਾਹ ਮਿਸਰ ਦਾ, ਅੰਦਰ ਸਾਫ਼ ਬਿਆਨੀ।
ਸੱਤਰ ਲੁਗਾਤ[1] ਕਲਾਮਾਂ ਕਰਕੇ, ਯੂਸੁਫ਼ ਨੂੰ ਅਜ਼ਮਾਇਆ।
ਹਰ ਬੋਲੀ ਵਿੱਚ ਪੱਕਾ ਡਿੱਠੋਸੁ, ਕਾਮਿਲ ਆਲਿਮ ਪਾਇਆ।
ਵਿਚ ਬੋਲੀ ਇਬਰਾਨੀ ਯੂਸੁਫ਼, ਕੁਝ ਕਲਾਮ ਸੁਣਾਈ।
ਸ਼ਾਹ ਰਹਿਆ ਸੁਣ ਹੈਰਤ ਅੰਦਰ, ਇਸ ਦੀ ਸਮਝ ਨ ਆਈ।
ਅਰਜ਼ ਕਰੇ ਇਹ ਕੀ ਫ਼ਰਮਾਇਆ, ਯੂਸੁਫ਼ ਰਾਜ਼ ਦਸਾਇਆ।
ਬਹੁਤ ਪਸੰਦ ਪਿਆਰਾ ਯੂਸੁਫ਼, ਦਿਲ ਇਸਦੇ ਨੂੰ ਆਇਆ।

## ਯੂਸੁਫ਼ ਨੂੰ ਅਜ਼ੀਜ਼ ਨੇ ਖ਼ਲੀਫ਼ਾ ਥਾਪਣਾ

ਯੂਸੁਫ਼ ਦੀ ਦਾਨਾਈ ਡਿੱਠੀ, ਸ਼ਾਹ ਅਜ਼ੀਜ਼ ਪੁਕਾਰੇ।
ਅੱਜ ਮਕੀਨ[2] ਅਮੀਨ[3] ਅਸਾਡਾ, ਤੂੰ ਐ ਯੂਸੁਫ਼ ਪਿਆਰੇ।
ਕਰ ਮੈਨੂੰ ਵਿੱਚ ਜ਼ਿਮੀਂ ਖ਼ਲੀਫ਼ਾ[4], ਯੂਸੁਫ਼ ਨੇ ਫ਼ਰਮਾਇਆ।
ਖ਼ਲਕ ਨਿਗਾਹ ਰੱਖਾਂ ਜੋ ਮੈਨੂੰ, ਇਲਮ ਲੁਗਾਤੋਂ ਆਇਆ।
ਯੂਸੁਫ਼ ਦੇ ਦਿਲ ਤਲਬ ਏਹਾਈ, ਰਹਸਾਂ ਵਿਚ ਮਸ਼ਗੂਲੀ[5]।
ਯਾਦ ਰਹੇ ਰੱਬ ਹਰ ਦਮ ਦਿਲ ਤੇ, ਖ਼ਿਦਮਤ ਤਦਾਂ ਕਬੂਲੀ।
ਸ਼ਾਹ ਖ਼ਲੀਫ਼ਾ ਕੀਤੋਸੁ ਖ਼ਲਕੀਂ, ਹੋਸ਼ ਡਿੱਠੀ ਆਗਾਹੀ।
ਸਾਲ ਪਿੱਛੇ ਤਿਸ ਸ਼ਾਹ ਬਣਾਇਆ, ਛੋੜ ਗਇਆ ਖ਼ੁਦ ਸ਼ਾਹੀ।
ਤੂੰ ਫ਼ਰਜ਼ੰਦਾ ਮੇਰੇ ਤਾਈਂ, ਲਾਇਕ ਨਜ਼ਰੀਂ ਆਇਆ।
ਕਰ ਹੁਣ ਰਾਜ ਰਈਯਤ[6] ਰੱਖੀਂ, ਤੈਨੂੰ ਤਖ਼ਤ ਬਹਾਇਆ।
ਮੈਂ ਅੱਲ੍ਹਾ ਦੀ ਵਿੱਚ ਇਬਾਦਤ, ਬਾਕੀ ਉਮਰ ਗੁਜ਼ਾਰਾਂ।
ਮੇਰਾ ਵਕਤ ਕਰੀਬ ਹੋਇਆ ਈ, ਕਰਦੀ ਮਰਗ[7] ਪੁਕਾਰਾਂ।
ਹੱਥੀਂ ਤਾਜ ਧਰੇ ਸਿਰ ਯੂਸੁਫ਼, ਉਪਰ ਤਖ਼ਤ ਬਹਾਇਆ।
ਸਰਦਾਰਾਂ ਉਮਰਾ ਵਜ਼ੀਰਾਂ, ਨਿਉਂ ਨਿਉਂ ਸੀਸ ਝੁਕਾਇਆ।

## ਕ਼ਹਤ ਦਾ ਮੁਕਾਬਲਾ ਕਰਨ ਲਈ ਉਸਦੀ ਵਿਉਂਤ

ਯੂਸੁਫ਼ ਤਾਈਂ ਮੁਲਕ ਮਿਸਰ ਦਾ, ਜਾਂ ਕਬਜ਼ੇ ਵਿੱਚ ਆਇਆ।
ਬੈਲ ਦਿਤੇ ਹਲ ਘਰ ਥੀਂ ਲੋਕਾਂ, ਜਾਰੀ ਹੁਕਮ ਕਰਾਇਆ।
ਕੰਮ ਛੱਡੋ ਸਭ [8]ਬਾਝ ਕਫ਼ਾਇਤ[8], ਕਰੋ ਜ਼ਰਾਇਤ ਸਾਰੇ।
ਜੰਗਲ ਕੋਹ ਘਰਾਂ ਵਿਚ ਖ਼ਲਕਤ, ਗੱਲਾ ਤੁਖ਼ਮ ਖਿਲਾਰੇ।
ਮੁਲਕ ਮਿਸਰ ਵਿਚ ਉਂਗਲ ਜਾਗ੍ਹਾ, ਵਿਹਲੀ ਨਜ਼ਰ ਨ ਆਈ।
ਬਾਝ ਜ਼ਰਾਇਤ ਖੇਤੀ ਹਰਗਿਜ਼, ਖ਼ਾਲੀ ਥਾਉਂ ਨ ਕਾਈ।
ਪੰਜਵਾਂ ਹਿੱਸਾ ਘਰ ਵਿੱਚ ਲੋਕਾਂ, ਰੱਖਣ ਹੁਕਮ ਕਰਾਇਆ।
ਹਿੱਸੇ ਚਾਰ ਲਏ ਖ਼ੁਦ ਯੂਸੁਫ਼, ਹਰ ਜਾ ਮੁੱਲ ਪਹੁੰਚਾਇਆ।

---

1. ਜ਼ਬਾਨਾਂ ਵਿੱਚ 2. ਥਾਂ ਰੱਖਣ ਵਾਲਾ, ਆਸਰਾ 3. ਰਾਖ 4. ਨਾਇਬ 5. ਰੁਝਵਾ, ਸਿਮਰਨ 6. ਪਰਜਾ 7. ਮੌਤ 8. ਕਫ਼ਾਇਤ ਤੋਂ ਵਿਹੂਣੇ, ਘੱਟ ਲਾਹੇਵੰਦ।

ਵਿਚ ਖ਼ੋਸ਼ੇ[1] ਹਰ ਗੱਲਾ ਓਵੇਂ, ਦੇ ਕੀਮਤ ਮੰਗਵਾਇਆ ।
ਘਾਹ ਚੌਪਾਇਆਂ ਕੀਮਤ ਦੇ ਦੇ, ਨਖ਼ਵਦ[2] ਢੇਰ ਲਗਾਇਆ ।
ਗੱਲੇ ਥੀਂ ਸੱਤ ਸ਼ਹਰ ਭਰਾਏ, ਕੀਤੇ ਖ਼ਰਚ ਖ਼ਜ਼ਾਨੇ ।
ਮਿਸਰੇ ਗਿਰਦ ਬਣਾਏ ਹਰ ਜਾ, ਬਹੁਤ ਜ਼ਿਆਫ਼ਤ ਖ਼ਾਨੇ ।
ਗੱਲਾ ਘਾਅ ਡਿੱਠਾ ਜੋ ਲੋਕਾਂ, ਕਰਦੇ ਦੇਖ ਪੁਕਾਰਾਂ ।
ਜੇ ਉਸਨੂੰ ਜਗ ਖਾਵਣ ਲੱਗੇ, ਖਾਵਣ ਬਰਸ ਹਜ਼ਾਰਾਂ ।
ਬਰਸਾਂ ਸੱਤ ਰਹੀ ਅਰਜ਼ਾਨੀ, ਬਹੁਤ ਜ਼ਰਾਇਤ ਹੋਈ ।
ਜੋ ਯੂਸੁਫ਼ ਦੇ ਕਬਜ਼ੇ ਗੱਲਾ, ਅੰਤ ਸ਼ੁਮਾਰ ਨ ਕੋਈ ।
ਗਈਆਂ ਗੁਜ਼ਰ ਖ਼ੁਸ਼ੀ ਦੀਆਂ ਬਰਸਾਂ, ਕੂਕ ਪਈ ਜਗ ਕਾਲੋਂ[3] ।
ਜਬਰਾਈਲੇ ਪੂਰਾ ਕੀਤਾ, ਦਿੱਤੀ ਖ਼ਬਰ ਜ਼ਵਾਲੋਂ[4] ।
ਰੋਕ ਲਇਆ ਮੀਂਹ ਧਰਤੀ ਉੱਤੋਂ, ਬੱਦਲ ਕਿਤੇ ਛੁਪਾਏ ।
ਸੱਤ ਵਰ੍ਹਿਆਂ ਚੜ੍ਹ ਟਿੱਕੀ ਸੂਰਜ, ਭੁੱਖੇ ਜਿਗਰ ਤਪਾਏ ।
ਨਿਅਮਤ ਖਾਧੀ ਸ਼ੁਕਰ ਨ ਕੀਤਾ, ਦੁਨੀਆਂ ਦੇ ਵਿੱਚ ਲੋਕਾਂ ।
ਰੱਬ ਕਹੇ ਕਰ ਜਬਰਾਈਲਾ, ਕਹਰ ਮੇਰੇ ਥੀਂ ਹੋਕਾਂ[5] ।
ਜਬਰਾਈਲ ਪੁਕਾਰਾ ਕੀਤਾ, ਅਧੀ ਰਾਤ ਅਸਮਾਨੋਂ ।
ਕਹਤ ਬਲਾ ਤੁਸਾਂ ਪੁਰ ਪਾਈ, ਝੱਲੋ ਕਹਰ ਜਹਾਨੋਂ ।
ਭੁੱਖ ਤੁਸਾਂ ਪੁਰ ਗ਼ਾਲਿਬ ਕੀਤੀ, ਖ਼ਾਸੋਂ ਰੱਜੋ ਨਾਹੀਂ ।
ਕੂਕ ਪਈ ਵਿਚ ਮਿਸਰ ਤਮਾਮੀ, ਲੋਕ ਉੱਠੇ ਕਰ ਆਹੀਂ ।
ਭੁੱਖੋਂ ਭੁਖ ਸੱਭੇ ਕੁਰਲਾਂਦੇ, ਸਬਰ ਆਰਾਮ ਨ ਆਵੇ ।
ਡੰਗਰ ਵੱਛਾ ਕੁਲ ਚੌਪਾਯਾ, ਲਗੇ ਭੁੱਖ ਅੜਾਵੇ ।
ਸੁਣ ਆਵਾਜ਼ ਕਲੇਜੇ ਧਾਣੀ, ਭੁੱਖੋਂ ਬਰਛੀ ਕਾਰੀ ।
ਉਠ ਰੱਯਾਨ[6] ਭੁਖ ਭੁਖ ਪੁਕਾਰੇ, ਤਲਬ ਤੁਆਮ ਗੁਜ਼ਾਰੀ ।
ਖ਼ਾਦਿਮ ਝਬ ਤੁਆਮ ਲਿਆਏ, ਜਿਤਨੇ[7] ਨੂੰ ਸੋ ਖਾਵੇ ।
ਇਕ ਰੱਯਾਨ ਖਾ ਗਇਆ ਗੱਲਾ, ਅਜੇ ਕਰਾਰ ਨ ਪਾਵੇ ।
ਝਬਦੇ ਸੱਦੋ ਯੂਸੁਫ਼ ਤਾਈਂ, ਰੋ ਰੋ ਪਇਆ ਪੁਕਾਰੇ ।
ਭੁਖੋਂ ਅੱਗ ਬਲੀ ਉਠ ਮੈਨੂੰ, ਜਾਨ ਚਲੀ ਖਲਿਹਾਰੇ ।
ਵਾਂਗ ਰੱਯਾਂ ਸਭ ਲੋਕਾਂ ਹਾਲਾ, ਦਿਲੋਂ ਕਰਾਰ ਸਿਧਾਏ ।
ਸ਼ਾਹੀ ਖ਼ਾਦਿਮ ਯੂਸੁਫ਼ ਤਾਈਂ, ਓਵੇਂ ਸੱਦ ਲਿਆਏ ।
ਸ਼ਾਹ ਕਹੇ ਫ਼ਰਜ਼ੰਦਾ ਮੇਰਿਆ, ਝਬ ਕਰੋ ਕੁਝ ਚਾਰਾ ।
ਭੁਖ ਪਈ ਤੇ ਸਬਰ ਨ ਆਵੇ, ਮੇਰਾ ਹਾਲ ਆਵਾਰਾ ।

---

1. ਸਿੱਟੇ 2. ਛੋਲੇ 3. ਕਹਤ 4. ਬੁਰੇ ਦਿਨਾਂ ਦੀ 5. ਆਵਾਜ਼ਾਂ 6. ਨੌਜਵਾਨ 7. ਏਨੇ ਚਿਰ ਵਿਚ ।

## ਸ਼ਾਹ ਦੀ ਭੁੱਖ ਗਵਾਈ

ਪੜ੍ਹ ਬਿਸਮਿਲ੍ਹਾ[1] ਹਜ਼ਰਤ ਯੂਸੁਫ਼, ਛਾਤੀ ਤੇ ਹੱਥ ਧਰਿਆ ।
ਭੁਖ ਗਈ ਸ਼ਾਹ ਰਾਜ਼ੀ ਹੋਇਆ, ਸ਼ਿਕਮ[2] ਕ਼ਰਾਰੋਂ ਭਰਿਆ ॥
ਕਾਲ ਰਹਿਆ ਸਤ ਬਰਸਾਂ ਏਵੇਂ, ਪਏ ਦਰਾਜ਼ ਕੋਸ਼ਾਲੇ ।
ਲੋਕਾਂ ਖ਼ੁਰਿਸ਼[3] ਘਰਾਂ ਦੀ ਖਾਧੀ, ਸਾਲ ਅੱਵਲ ਵਾਲੇ ।
ਮੁੱਕਾ ਗੱਲਾ ਸਾਰੇ ਮੁਲਕੋਂ, ਦਾਣਾ ਨਜ਼ਰ ਨ ਆਵੇ ।
ਯੂਸੁਫ ਵਾਲਿਆਂ ਬਾਝ ਅੰਬਾਰਾਂ, ਕਿਤੇ ਨ ਰਿਜ਼ਕ ਦਿੱਸਾਵੇ ॥
ਤੇ ਯੂਸੁਫ਼ ਕਦੀ ਰੱਜ ਨ ਖਾਧਾ, ਬਰਸਾਂ ਸਤ ਕਦਾਹੀਂ ।
ਕ਼ਦਰ ਕਫ਼ਾਇਤ[4] ਥੋੜਾ ਖਾਵੇ, ਜਾਨ ਬਚਾਵਣ ਤਾਈਂ ।
ਕਹਿਆ ਅਮੀਰਾਂ ਯੂਸੁਫ਼ ਤਾਈਂ, ਮਾਲ ਗੱਲਾ ਸਭ ਤੇਰਾ ।
ਰੱਜ ਨਹੀਂ ਖਾਂਦਾ ਕਿਉਂ ਯੂਸੁਫ, ਝੱਲੇਂ ਦਰਦ ਘਨੇਰਾ ।
ਫ਼ਰਮਾਇਆ ਜੇ ਰੱਜ ਖਵੇਸਾਂ, ਭੁੱਖੇ ਯਾਦ ਨ ਆਵਣ ।
ਕਿਆ ਜਵਾਬ ਕਹਾਂ ਦਰ ਰੱਬ ਦੇ, ਜਿਸ ਦਿਨ ਪਕੜ ਲੈ ਜਾਵਣ ॥
ਯੂਸੁਫ਼ ਹੁਕਮ ਕਰੇ ਵਿਚ ਮੁਲਕਾਂ, ਕਰੋ ਜ਼ਰਾਇਤ ਨਾਹੀਂ ।
ਵਰ੍ਹਿਆਂ ਸਤ ਜ਼ਮੀਨੋਂ ਕਾਈ, ਜੰਮੇਂ ਨਹੀਂ ਕਦਾਹੀਂ ।
ਸੁੱਟ ਗੱਲਾ ਵਿਚ ਖ਼ਾਕ ਗਵਾਸੋ, ਬਾਰਿਸ਼ ਹੁਕਮ ਨ ਆਇਆ ।
ਸਤ ਵਰ੍ਹੇ ਮੀਂਹ ਮੂਲ ਨ ਵਰ੍ਹਿਆ, ਜਿਉਂ ਯੂਸੁਫ਼ ਫ਼ਰਮਾਇਆ ॥

## ਕ਼ਹਤ ਦਾ ਹਾਲ

ਐਡਕ ਕ਼ਹਤ ਪਇਆ ਉਹ ਭਾਰਾ, ਕਿਆ ਬਿਆਨ ਕਰਾਹੀਂ ॥
ਸੁਣਿਆ ਕਿਨੇ ਨ ਡਿੱਠਾ ਹਰਗਿਜ਼, ਅੱਵਲ ਆਖ਼ਿਰ ਤਾਈਂ ॥
ਤੜਫੇ ਖ਼ਲਕ ਭੁੱਖੀ ਕਰ ਨਾਅਰੇ, ਪੇਸ਼ ਨ ਜਾਵੇ ਕਾਈ ।
ਸਭ ਨਕ਼ਦੀ ਲੈ ਯੂਸੁਫ਼ ਅਗੇ, ਆਈ ਸਭ ਲੋਕਾਈ ।
ਆਇਆਂ ਤਾਈਂ ਹਜ਼ਰਤ ਯੂਸੁਫ਼, ਮੂਲ ਨ ਮੋੜੇ ਖ਼ਾਲੀ ।
ਲੋਕ ਰਹਣ ਹਰ ਸ਼ਾਮ ਸਬਾਈਂ[5], ਦਰ ਪੁਰ ਖੜੇ ਸਵਾਲੀ ।
ਮਸਕੀਨਾਂ[6] ਨੂੰ ਮੁਫ਼ਤ ਖਵਾਵੇ, ਦੇਵੇ ਮੁੱਲ ਗ਼ਨੀਯਾਂ[7] ।
ਸਾਰੀ ਖ਼ਲਕ ਮਿਸਰ ਵਲ ਢੁੱਕੀ, ਅੰਦਰ ਕ਼ਹਤ ਕਜ਼ੀਆਂ ।
ਜਾਰੀ ਰਹਿਣ ਜ਼ਿਆਫ਼ਤ-ਖ਼ਾਨੇ, ਕਾਰ ਗੁਜ਼ਾਰ ਹਜ਼ਾਰਾਂ ।
ਖਾ ਖਾ ਜਾਣ ਗ਼ਨੀ ਤੇ ਬੇਜ਼ਰ, ਬਾਝ ਹਿਸਾਬ ਸ਼ੁਮਾਰਾਂ ।
ਜੋ ਨਕ਼ਦੀ ਹੱਥ ਪੱਲੇ ਲੋਕਾਂ, ਲੈ ਯੂਸੁਫ਼ ਥੀਂ ਆਵਣ ।
ਪਹਲੇ ਸਾਲ ਦਿਰਮ ਦੀਨਾਰੋਂ, ਮੁੱਲ ਗੱਲਾ ਲੈ ਖਾਵਣ ।
ਵਿਚ ਖ਼ਜ਼ਾਨੇ ਯੂਸੁਫ਼ ਆਈ, ਨਕ਼ਦੀ ਮੁਲਕੋਂ ਸਾਰੀ ।
ਦੂਜੇ ਸਾਲ ਜ਼ਿਆਦਾ ਏਦੂੰ, ਝੁੱਲੀ [8]ਕ਼ਹਰ ਕ਼ਹਾਰੀ[8] ।

---

1. ਅੱਲ੍ਹਾ ਦੇ ਨਾਂ ਨਾਲ 2, ਪੇਟ 3. ਖਾਣਾ 4. ਲੋੜ ਅਨੁਸਾਰ 5. ਸਵੇਰੇ 6. ਗ਼ਰੀਬਾਂ, ਆਜਿਜ਼ਾਂ 7. ਧਨੀਆਂ (ਨੂੰ) 8. ਕਹਿਰ ਕਰਨ ਵਾਲੇ ਮਾਲਿਕ ਦਾ ਕਹਿਰ।

ਯੂਸੁਫ਼ ਅੱਗੇ ਹਾਜ਼ਿਰ ਹੋ ਕੇ, ਜ਼ੇਵਰ ਕੁਲ ਲਿਆਏ।
ਲਾਲ ਜਵਾਹਿਰ ਤੇ ਯਾਕੂਤੋਂ, ਖ਼ਲਕ ਗੱਲਾ ਲੈ ਜਾਏ।
ਘਰ ਵਿਚ ਨ ਕਿਸੇ ਜ਼ੇਵਰ ਰਹਿਆ, ਨ ਕੁਝ ਦਿਰਮ ਦੀਨਾਰੋਂ।
ਤੀਜੇ ਸਾਲ ਜੋ ਡੰਗਰ ਵੱਛਾ, ਖਾਵੇਂ ਵੇਚ ਵਪਾਰੋਂ।
ਘੋੜੇ ਊਠ ਮੁਵੈਸ਼ੀ[1] ਸਾਰੇ, ਯੂਸੁਫ਼ ਦੇ ਹੱਥ ਆਏ।
ਤੂੜੀ ਘਾਹ ਜਮ੍ਹਾ ਜੋ ਆਹਾ, ਯੂਸੁਫ਼ ਉਹਨਾਂ ਖਵਾਏ।
ਯੂਸੁਫ਼ ਹੱਥ ਗ਼ੁਲਾਮ ਕਨੀਜ਼ਾਂ, ਚੌਥੇ ਸਾਲ ਵਿਕਾਏ।
ਆਪ ਗੱਲਾ ਲੈ ਲੋਕਾਂ ਖਾਧਾ, ਯੂਸੁਫ਼ ਉਹਨਾਂ ਖਿਲਾਏ।
ਘਰਾਂ ਜ਼ਮੀਨ ਗਈਆਂ ਵਿਕ ਮਿਲਕਾਂ[2], ਪੰਜਵੇਂ ਸਾਲ ਤਮਾਮੀ।
ਵੱਸਦੇ ਰਹਣ ਦੇਵੇ ਪਰ ਯੂਸੁਫ਼, ਕਰ ਕਰ ਲੁਤਫ਼ ਮੁਦਾਮੀ।
ਛੀਵੇਂ ਸਾਲ ਵਿਕਾਏ ਲੋਕਾਂ, ਧੀਆਂ ਪੁਤ ਪਿਆਰੇ।
ਯੂਸੁਫ਼ ਦੇ ਵਿੱਚ ਨਿਆਮਤ ਖ਼ਾਨੇ, ਰੱਜ ਖਵੇਂਦੇ ਸਾਰੇ।
ਤੇ ਖ਼ੁਦ ਗੱਲਾ ਕੀਮਤ ਲੋਕਾਂ, ਲੈ ਇੱਕ ਸਾਲ ਲੰਘਾਇਆ।
ਸੱਤਵਾਂ ਸਾਲ ਗ਼ਜ਼ਬ ਦਾ ਚੜ੍ਹਿਆ, ਲੋਕਾਂ ਸਬਰ ਨ ਆਇਆ।
ਤੇ ਹੁਣ ਚੀਜ਼ ਨ ਕਾਈ ਪੱਲੇ, ਵਾਹ ਨ ਚਲਦੀ ਕੋਈ।
ਯੂਸੁਫ਼ ਬਾਝ ਤੁਆਮ ਨ ਲੱਭੇ, ਕਿਤੇ ਨ ਮਿਲਦੀ ਢੋਈ।
ਹੋ ਲਾਚਾਰ ਗਏ ਦਰਬਾਰੇ, ਮੁਲਕੋਂ ਲੋਕ ਬੀਚਾਰੇ।
ਅਸੀਂ ਗ਼ੁਲਾਮ ਦਮਾਂ ਬਿਨ ਸਾਰੇ, ਰੋ ਰੋ ਖ਼ਲਕ ਪੁਕਾਰੇ।
ਦੇਹ ਤੁਆਮ ਖ਼ਰੀਦ ਅਸਾਹੀਂ, ਉਮਰ ਰਹਾਂਗੇ ਬਰਦੇ।
ਰੱਖ ਗ਼ੁਲਾਮਾਂ ਨੂੰ ਜਿਉਂ ਚਾਹੇਂ, ਰੋ ਰੋ ਮਿੰਨਤ ਕਰਦੇ।
ਕੀਤਾ ਰਹਮ ਸਭਾਂ ਪੁਰ ਯੂਸੁਫ਼, ਮਿਸਰੇ ਖ਼ਲਕ ਉਤਾਰੀ।
ਖ਼ਾਸ ਜ਼ਿਆਫ਼ਤ ਖ਼ਾਨੇ ਅੰਦਰ, ਖਾਵੇ ਖ਼ਲਕਤ ਸਾਰੀ।
ਔਰਤ ਮਰਦ ਨਿੱਕੇ ਤੇ ਵੱਡੇ, ਸਣੇ ਰਜ਼ੀਲ[3] ਅਜ਼ੀਜ਼ਾਂ।
ਯੂਸੁਫ਼ ਦੇ ਵਿੱਚ ਕਬਜ਼ੇ ਆਏ, ਬਣੇ ਗ਼ੁਲਾਮ ਕਨੀਜ਼ਾਂ।
ਯੂਸੁਫ਼ ਦੀ ਇਹ ਖ਼ੂਬੀ ਕਰਦੇ, ਵਸਫ਼[4] ਅਤੇ ਵਡਿਆਈ।
ਜੇਡਕ ਸਾਹਿਬ ਵਾਲੀ ਸਾਡਾ, ਏਡਕ ਹੋਗ ਨ ਕਾਈ।
ਯੂਸੁਫ਼ ਦੇ ਇਹ ਸਿਰ ਥੀਂ ਅੱਲਾ, ਬੋਲੀ ਸਭ ਉਤਾਰੀ।
ਯੂਸੁਫ਼ ਬੰਦਾ ਮਿਸਰੀ ਸੰਦਾ, ਕਹੰਦੀ ਖ਼ਲਕਤ ਸਾਰੀ।
ਹੁਣ ਸਾਰੇ ਇਕ਼ਰਾਰੀ ਹੋਏ, ਯੂਸੁਫ਼ ਦੇ ਅਸੀਂ ਬਰਦੇ।
ਉਮਰਾਂ ਸ਼ੁਕਰ ਕਰਾਂ ਅਹਸਾਨੋਂ, ਹੱਕ ਅਦਾ ਕਦ ਕਰਦੇ।

---

1. ਪਸ਼ੂ 2. ਜਾਇਦਾਦਾਂ 3. ਕਮੀਨੇ 4. ਸਿਫ਼ਤਾਂ।

ਕਾਲ ਗਇਆ ਮੀਂਹ ਝੜੀਆਂ ਆਈਆਂ, ਜਾਂ ਸੱਤ ਸਾਲ ਵਿਹਾਏ।
ਸਭ ਅਜ਼ਾਦ ਕੀਤੇ ਮੈਂ ਬਰਦੇ, ਯੂਸੁਫ਼ ਹੁਕਮ ਸੁਣਾਏ।
ਮਾਲ ਅਸਬਾਬ ਮੁਵੈਸ਼ੀ ਮਿਲਕਾਂ, ਮੋੜ ਦਿੱਤੇ ਸਭ ਤਾਈਂ।
ਕਰੋ ਜ਼ਰਾਇਤ ਆਖ ਸੁਣਾਇਆ ਵੱਸੋਂ ਘਰੀਂ ਖ਼ੁਦ ਜਾਈਂ।
ਮੈਂ ਭੀ ਬੰਦਾ ਖ਼ਾਲਿਕ ਸੰਦਾ, ਜਿਸਦੀ ਖ਼ਲਕਤ ਸਾਰੀ।
ਅਬਦੀਯਤ[1] ਦੀ ਖ਼ਿਦਮਤ ਸਭ ਦੇ, ਸਿਰ ਥੀਂ ਅਸਾਂ ਉਤਾਰੀ।
ਜਾਓ ਖ਼ੁਸ਼ੀ ਕਰੋ ਘਰ ਬਾਰੀਂ, ਰੱਬ ਦੀ ਕਰੋ ਇਬਾਦਤ।
ਇਸ ਆਜ਼ਾਦੀ ਬਦਲੇ ਮੈਨੂੰ, ਦੇਵੇ ਰੱਬ ਸਆਦਤ[2]।
ਸ਼ਾਦ ਹੋਈ ਘਰ ਬਾਰੀਂ ਆਈ, ਸੁਣ ਕੇ ਖ਼ਲਕਤ ਸਾਰੀ।
ਯੂਸੁਫ਼ ਦੇ ਹੱਕ ਕਰਨ ਦੁਆਈਂ, ਕਰਦੇ ਸ਼ੁਕਰ-ਗੁਜ਼ਾਰੀ।
ਆਪੋ ਆਪਣੇ ਸ਼ੁਗਲਾਂ ਅੰਦਰ, ਹੋ ਮਸ਼ਗੂਲ ਲੋਕਾਈ।
ਯੂਸੁਫ਼ ਦੇ ਵਿੱਚ ਆਲੀ ਸਾਏ, ਕਰਦੀ ਸ਼ੁਕਰ ਖ਼ੁਦਾਈ।
ਆਖ ਦਿਲਾ ਵਿੱਚ ਕਾਲ ਜ਼ਮਾਨੇ, ਕੀ ਕੀ ਹਾਲ ਵਿਹਾਏ।
ਕਿਵੇਂ ਜ਼ੁਲੈਖ਼ਾ ਦਰਦ ਉਠਾਏ, ਕਿਉਂ ਕਰ ਮਤਲਬ ਪਾਏ।
ਇਸਰਾਈਲ ਨਬੀ ਦੇ ਬੇਟੇ, ਕਿਵੇਂ ਮਿਸਰ ਵਿੱਚ ਆਏ।
ਯੂਸੁਫ਼ ਕਿਉਂ ਕਰ ਕਰਮ ਕਮਾਏ, ਕੇਡਕ ਐਸ਼ ਕਰਾਏ।
ਕਿਵੇਂ ਕ਼ਬਾਇਲ ਸੱਦ ਮੰਗਾਏ, ਡੇਰੇ ਮਿਸਰ ਲਗਾਏ।
ਤੇ ਯਾਕੂਬ ਨਬੀ ਨੇ ਕਿਉਂਕਰ, ਦਿਲ ਦੇ ਮਕ਼ਸਦ ਪਾਏ।

1. ਗੁਲਾਮ ਹੋਣ ਦੇ ਨਾਤੇ, ਜੋ ਖ਼ਿਦਮਤ ਬਣਦੀ ਸੀ 2. ਨੇਕਬਖ਼ਤੀ।

## ਜ਼ੁਲੈਖ਼ਾ ਦਾ ਮੁਰਾਦ ਪਾਣਾ

ਛੋੜ ਗ਼ੁਲਾਮ ਰਸੂਲ ਪਲਕ ਭਰ, ਜੋਸ਼ ਕ਼ਲਮ ਦੀਆਂ ਲਹਰਾਂ ।
ਵੇਖ ਕਿਵੇਂ ਮਤਲੂਬ[1] ਢੂੰਡੇਂਦੇ, ਨੈਣ ਛੱਡਣ ਰੱਤ ਨਹਰਾਂ
ਤੋੜ ਤਅੱਲੁਕ[2] ਛੋੜ ਤਮੱਲੁਕ[3], ਰੋੜ੍ਹ ਤਕੱਲੁਫ਼[4] ਸਾਰੇ ।
ਬੁੱਤ[5] ਕਰ ਗਰਦ[6] ਮਿਲੇਂਦੀ ਢੋਈ, ਦਿਲਬਰ ਦੇ ਦਰਬਾਰੇ ।
ਗਇਆ ਅਜ਼ੀਜ਼ ਜਹਾਨੋਂ ਜਿਸ ਦਿਨ, ਯੂਸੁਫ਼ ਥੀਂ ਛੱਡ ਸ਼ਾਹੀ ।
ਸਭ ਮਕ਼ਸੂਦ[7] ਮੁਯੱਸਰ ਹੋਏ, ਜਿਵੇਂ ਇਰਾਦਤ ਆਹੀ ।
ਅਦਲ ਇਨਸਾਫ਼ ਤ੍ਰੀਕ਼[8] ਤਮਾਮੀ, ਖ਼ਲਕਤ ਦੀ ਆਬਾਦੀ ।
ਸ਼ਹਰ ਵਸਾਏ ਕਰਮ ਕਮਾਏ, ਘਰ ਘਰ ਫ਼ਰਹਤ[9] ਸ਼ਾਦੀ ।
ਸ਼ਾਨ ਕਮਾਲ ਅਜੇਹਾ ਹੋਇਆ, ਹਜ਼ਰਤ ਯੂਸੁਫ਼ ਸੰਦਾ ।
ਗਰਦਨ-ਕਸ਼[10] ਸ਼ਾਹ ਹਰ ਹਰ ਮੁਲਕੋਂ, ਆਣ ਹੋਇਆ ਤਿਸ ਬੰਦਾ ।
ਹੱਕ ਰਸਾਲਤ[11] ਯੂਸੁਫ਼ ਸੰਦੀ, ਲੋਕ ਬਜਾ ਲਿਆਏ ।
ਬਾਝ ਸ਼ੁਮਾਰ ਬਿਆਨੋਂ ਯੂਸੁਫ਼, ਖ਼ਲਕੀਂ ਕਰਮ ਕਮਾਏ ।
ਕ਼ਹਰ ਜ਼ਮਾਨੇ ਸ਼ਾਹ ਅਜ਼ੀਜ਼ੇ, ਮਰਗੋਂ ਉਮਰ ਨਿਖੁੱਟੀ ।
ਬੇ ਸਰ ਰਹੀ ਜ਼ੁਲੈਖ਼ਾ ਆਜਿਜ਼, ਦਰਦ ਵਿਛੋੜੇ ਲੁੱਟੀ ।
ਮਾਲ ਖ਼ਜ਼ਾਨੇ ਦੌਲਤ ਜ਼ਰ ਦੀ, ਉਸ ਨੂੰ ਕਮੀ ਨ ਕਾਈ ।
ਯੂਸੁਫ਼ ਦਾ ਦੀਦਾਰ ਨ ਲੱਭੇ, ਜਾਲੇ ਸੋਜ਼ ਜੁਦਾਈ ।
ਲੋਕਾਂ ਥੀਂ ਇਹ ਖ਼ਬਰਾਂ ਪੁੱਛੇ, ਯੂਸੁਫ਼ ਦੇ ਕੁਝ ਹਾਲੇ ।
ਜੋ ਯੂਸੁਫ਼ ਦੀ ਖ਼ਬਰ ਸੁਣਾਏ, ਕਰਦੀ ਮਾਲ ਹਵਾਲੇ ।
ਸਾਲ ਗਏ ਪਚਵੰਜਾ ਉਮਰੋਂ, ਜ਼ੁਲਫ਼ੋਂ ਗਈ ਸਿਆਹੀ ।
ਨੂਰ ਅੱਖੀਂ ਥੀਂ ਕ਼ੁੱਵਤ[12] ਬਦਨੋਂ, ਹਾਲ ਜਮਾਲ[13] ਤਬਾਹੀ ।
ਮਾਸ ਬਦਨ ਸਭ ਹੱਡੋਂ ਛੁੱਟਾ, ਲਿਫਿਆ ਕੱਦ ਕਮਾਨੋਂ ।
ਦੰਦ ਗਏ ਮੂੰਹ ਲੁਕ਼ਮਿਓਂ ਖ਼ਾਲੀ, ਤੇ ਬੇਜ਼ਾਰ ਜ਼ਬਾਨੋਂ ।
ਤਾਕ਼ਤ ਤਨੋਂ ਗਈ ਚੁੱਕ ਜ਼ੋਰਾ, ਕ਼ਦਮੋਂ ਤੇਜ਼ ਅਦਾਈ ।
ਜਿਨ੍ਹਾਂ ਸ਼ੈਆਂ ਪੁਰ ਮਾਣ ਹਜ਼ਾਰਾਂ, ਹੁਣ ਉਹ ਪਾਸ ਨ ਕਾਈ ।
ਬੈਠਾ ਯੂਸੁਫ਼ ਤਖ਼ਤ ਜਦਾਹੀਂ, ਇਹ ਨਿਤ ਖ਼ਬਰ ਪੁਛਾਵੇ ।
ਕਿਸ ਨੇ ਡਿੱਠਾ ਯੂਸੁਫ਼ ਤਾਈਂ, ਮਾਲ ਲਵੇ ਦੱਸ ਜਾਵੇ ।
ਕਿਵੇਂ ਕੁ ਬੈਠਾ ਕੀ ਕੁਝ ਕਰਦਾ, ਕਿਆ ਕੁਝ ਅਦਲ ਕਮਾਵੇ ।
ਦਾਦ ਮੇਰੀ ਕਿਉਂ ਦੇਂਦਾ ਨਾਹੀਂ, ਤੇ ਕਿਉਂ ਤਰਸ ਨ ਆਵੇ ।

---

1. ਮਕਸਦ, ਮਾਸ਼ੂਕ 2. ਸਬੰਧ, ਨਾਤੇ 3. ਚਾਪਲੂਸੀ 4. ਦਿਖਾਵਾ, ਜ਼ਾਹਿਰਦਾਰੀ 5. ਸਰੀਰ 6. ਮਿੱਟੀ 7. ਮਨੋਰਥ 8. ਵਿਧੀ 9. ਖ਼ੁਸ਼ੀ 10. ਆਕੀ 11. ਰਸੂਲ (ਪੈਗ਼ੰਬਰ) ਹੋਣ ਦਾ ਹੱਕ 12. ਤਾਕਤ 13. ਹੁਸਨ।

ਮਜ਼ਲੂਮਾਂ ਦੀਆਂ ਸੁਣ ਸੁਣ ਆਹੀਂ, ਤਕਦਾ ਹੈ ਯਾ ਨਾਹੀਂ ।
ਮਹਰੂਮਾਂ[1] ਵਲ ਦੇਖ ਕਦਾਹੀਂ, ਕਰੇ ਯਾ ਨ ਨਿਗਾਹੀਂ ।
ਤੇ ਉਹ ਜ਼ਦੋਂ ਅਦਾਲਤ ਬਹੌਂਦਾ, ਕੀ ਵਰਤੇ ਵਰਤਾਰਾ ।
ਕੌਨ ਧਰੇ ਯਾ ਹਟੇ ਪਰ੍ਹੇ ਜਾਂ, ਦਰਦੋਂ ਸੁਣੇ ਪੁਕਾਰਾ ।
ਔਗਣਹਾਰੀਆਂ ਮੇਰੇ ਜੇਹੀਆਂ, ਜਾਂ ਉਸਦੇ ਦਰ ਆਵਣ ।
ਕਰ ਫ਼ਰਿਆਦ-ਰਸੀ[2] ਦੁਖ ਕੱਟੇ, ਰੋਂਦੀਆਂ ਯਾ ਮੁੜ ਜਾਵਣ ।
ਐ ਲੋਕੋ ਸੱਚ ਆਖ ਸੁਣਾਓ, ਯੂਸੁਫ਼ ਆਲੀ ਸਾਯਾ ।
ਕਿਉਂ ਕਰ ਉਸਨੇ ਅਦਲ ਕਮਾਇਆ, ਕਿਹਾ ਕੁ ਜਗਤ ਵਸਾਯਾ ।
ਯੂਸੁਫ਼ ਯਾਰ ਪਿਆਰ ਵਾਲੀ ਜੋ ਇਕੋ ਗੱਲ ਸੁਣਾਵੇ ।
ਘਰ ਮੇਰੇ ਵਿਚ ਭਰੇ ਖ਼ਜ਼ਾਨੇ, ਜੋ ਮੰਗੇ ਸੋ ਪਾਵੇ ।
ਮਸਕੀਨਾਂ[3] ਦੀਆਂ ਜ਼ਨਾਂ ਮਿਸਰ ਥੀਂ, ਰਾਤੀਂ ਦਿਨੇ ਹਜ਼ਾਰਾਂ ।
ਆ ਯੂਸੁਫ਼ ਦੀਆਂ ਦੱਸਣ ਖ਼ਬਰਾਂ, ਤੇ ਹੋਈਆਂ ਜ਼ਰਦਾਰਾਂ[4] ।
ਝੂਠੀਆਂ ਸੱਚੀਆਂ ਗੱਲਾਂ ਕਰਕੇ, ਲੁਟ ਖੜਿਆ ਜ਼ਰ ਲੋਕਾਂ ।
ਹੱਥੋਂ ਖ਼ਾਲੀ ਰਹੀ ਜ਼ੁਲੈਖ਼ਾ, ਵਿੱਚ ਬਿਰਹੋਂ ਦੀਆਂ ਝੋਕਾਂ ।
ਏਵੇਂ ਰਖ਼ਤ[5] ਲੁਟਾਏ ਸਾਰੇ, ਕ਼ਬਜ਼ੇ ਰਹਿਆ ਨ ਕਾਈ ।
ਤੇ ਉਹ ਆਤਿਸ਼ ਬਿਰਹੋਂ ਵਾਲੀ, ਹੋਵੇ ਨਿਤ ਸਵਾਈ ।
ਦਿਨ ਦਿਨ ਰਚਦਾ ਗਇਆ ਹੱਡਾਂ ਵਿੱਚ, ਨਸ਼ਾ ਬਿਰਹੋਂ ਦਾ ਕਾਰੀ ।
ਹੁਣ ਇਹ ਖ਼ੁਦੀਓਂ ਵਗੀ ਪਰੇਰੇ, ਅਕ਼ਲੋਂ ਗੁਜ਼ਰ ਸਿਧਾਰੀ ।
ਰਹਿਆ ਲਿਬਾਸ ਪੁਰਾਣੀ ਕੰਬਲ, ਜਾਮਾ[6] ਹੋਰ ਨ ਕਾਈ ।
ਰਸਨ[7] ਕਮਰ ਇਹ ਪਟਕਾ ਗ਼ਮ ਦਾ, [8]ਮੁਹਕਮ ਬੰਦ[8] ਜੁਦਾਈ ।
ਜਿਸ ਬੁਤ ਨੂੰ ਇਹ ਸਜਦਾ ਕਰਦੀ, ਹੋਰ ਇਬਾਦਤ ਸਾਰੀ ।
ਉਹਾ ਇੱਕ ਰਹਿਆ ਹੱਥ ਉਸਦੇ, ਉਸਦੀ ਬਹੁਤ ਪਿਆਰੀ ।
ਇਹ ਭੀ ਵਸਲ ਸਵਾਲ ਕਰਨ ਨੂੰ, ਯੂਸੁਫ਼ ਥੀਂ ਇੱਕ ਵਾਰੀ ।
ਮੈਨੂੰ ਯਾਰ ਮਿਲਾਵੇ ਏਹੋ, ਆਸ ਦਿਲੇ ਵਿਚ ਭਾਰੀ ।
ਪੈ ਸਜਦੇ ਵਿੱਚ ਹਰ ਦਮ ਬੁੱਤ ਥੀਂ, ਕਰਦੀ ਅਰਜ਼ ਦੁਆਈਂ ।
ਮੇਲ ਮੇਰਾ ਮਹਬੂਬ ਕਦਾਈਂ, ਸਬਰ ਪਵੇ ਮੈਂ ਤਾਈਂ ।
ਕਰ ਮਕ਼ਸੂਦ ਮੁਯੱਸਰ ਮੇਰੇ, ਕੱਟੇ ਦਰਦ ਬਹੁਤੇਰੇ ।
ਯੂਸੁਫ਼ ਨਾਲ ਮਿਲਾ ਇੱਕ ਵਾਰੀ, ਜਿਗਰ ਹੋਇਆ ਤਪ ਬੇਰੇ।
ਮੈਂ ਰੋਂਦੀ ਨੂੰ ਵਰ੍ਹਿਆਂ ਗੁਜ਼ਰੇ, ਗ਼ਮ ਦੁੱਖ ਵਧੇ ਵਧੇਰੇ ।
ਅਜੇ ਕਦੇ ਮਹਬੂਬ ਨ ਮਿਲਿਆ, ਮੇਲ ਤੂੰਹੇਂ ਵੱਸ ਤੇਰੇ ।

---

1. ਵੰਚਿਤ, ਨਾਦਾਰ 2. ਪੁਕਾਰ ਸੁਣਨੀ 3. ਗ਼ਰੀਬ, ਆਤੁਰ 4. ਧਨਾਢ 5. ਮਾਲ ਅਸਬਾਬ 6. ਕਪੜਾ 7. ਰੱਸੀ, ਡੋਰੀ 8. ਪੱਕਾ ਪੇਚ ।

ਵੱਟਾ[1] ਜ਼ਾਲਿਮ ਸੁਣੇ ਨ ਕਾਈ, ਇਹ ਨਿੱਤ ਕਰੇ ਦੁਹਾਈ।
ਅਰਜ਼ਾਂ ਕਰਦੀ ਉਮਰ ਗਵਾਈ, ਕਦੇ ਮੁਰਾਦ ਨ ਪਾਈ।
ਅਜੇ ਯਕੀਨ ਨ ਇਸ ਥੀਂ ਜਾਵੇ, ਅਰਜ਼ ਕਰੇ ਕੁਰਲਾਵੇ।
ਜਾਣੇ ਇਹ ਮਾਅਬੂਦ[2] ਨਕਾਰਾ, ਮੈਨੂੰ ਯਾਰ ਮਿਲਾਵੇ।
ਨ ਤਨ ਜ਼ੋਰ ਨ ਅੱਖੀਂ ਦਿੱਸੇ, ਅੰਤ ਜ਼ੁਲੈਖ਼ਾ ਹਾਰੀ।
ਨਿਕਲ ਘਰੋਂ ਲਇਆ ਬੁੱਤ ਬਗਲੇ, ਬਾਹਿਰ ਗਈ ਬਿਚਾਰੀ।
ਕੱਢ ਘਰੋਂ ਸੱਟ ਬਾਹਿਰ ਛੱਡੀ ਇਸ਼ਕ ਸੱਚੇ ਦਿਆਂ ਸੱਲਾਂ[3]।
ਅਲਵਿਦਾ[4] ਗਈ ਕਰ ਰੋਂਦੀ, ਵਿੱਚ ਬੁਲੰਦ ਮਹੱਲਾਂ।
ਛੋੜ ਗਈ ਘਰ ਛੇਕੜ ਵਾਰੀ, ਇਸ਼ਕੋਂ ਚੜ੍ਹੀ ਖ਼ੁਮਾਰੀ।
ਪਰਦਿਓਂ ਕਦਮ ਨ ਚਾਇਆ ਉਮਰੋਂ, ਹੁਣ ਸਿਰ ਸਖ਼ਤੀ ਭਾਰੀ।
ਗਈ ਉਜਾੜ ਘਰਾਂ ਨੂੰ ਰੋਂਦੀ ਖ਼ੁਦ ਉਜੜੀ ਘਰ ਬਾਰੋਂ।
ਜ਼ਰ ਮੁੱਕਾ ਹੁਣ ਘਰ ਵਿੱਚ ਉਸਨੂੰ, ਖ਼ਬਰ ਨ ਮਿਲਦੀ ਯਾਰੋਂ।
ਵਾਹ ਇਸ਼ਕਾ ਕਰ ਬਰਦਾ ਰੱਖੇਂ, ਜੈਂ ਵੱਲ ਨਜ਼ਰ ਉਲ੍ਹਾਰੇਂ।
ਗੁਲਜ਼ਾਰੋਂ ਕਰਵਾਵੇਂ ਤੋਬਾ, ਆਤਿਸ਼ ਫ਼ਰਸ਼ ਸਵਾਰੇਂ।
ਜਾਪੇ ਦੁੱਖ ਸੁੱਖਾਂ ਥੀਂ ਅਫ਼ਜ਼ਲ[5], ਸਿਹਰ ਥੀਂ ਬੀਮਾਰੀ।
ਤੈਂ ਵਿੱਚ ਇਹ ਖ਼ਾਸੀਯਤ[6] ਭਾਰੀ, ਜੈਂ ਵਿੱਚ ਖ਼ੂਬੀ ਸਾਰੀ।
ਘਰ ਥੀਂ ਗਈ ਜ਼ੁਲੈਖ਼ਾ ਬਾਹਿਰ, ਰੋਂਦੀ, ਜ਼ਾਰੋ ਜ਼ਾਰੀ।
ਰੁਖ਼ ਪੁਟ ਮਾਰ ਦੋਵੇਂ ਹੱਥ ਦਰਦੋਂ, ਪਿੱਟਦੀ ਵਾਰੋ ਵਾਰੀ।
ਵਾਹ ਦਰਦਾ ਮੈਂ ਇਸ਼ਕ ਉਜਾੜੀ, ਗਲੀਓਂ ਗਲੀ ਰੁਲਾਈ।
ਦਰਦ ਜਿਦ੍ਹੇ ਨੇ ਖ਼ਾਕ ਰੁਲਾਈ, ਉਸਦੀ ਅੱਜ ਦੁਹਾਈ।
ਮਹਰੂਮੀ ਵਿੱਚ ਮਾਰ ਗਵਾਈ, ਜਿਸਦੀ ਬੇ ਪਰਵਾਹੀ।
ਦਰ ਉਸਦੇ ਅੱਜ ਹੋ ਸੌਦਾਈ, ਮੈਂ ਫ਼ਰਯਾਦਣ ਆਈ।
ਖ਼ਬਰ ਕਰੋ ਮਹਬੂਬ ਮੇਰੇ ਨੂੰ, ਦੇਖ ਲਵੇ ਦੁੱਖ ਮੇਰਾ।
ਲਾਇਕ ਰਹਮ ਹੋਵੇ ਜੇ ਅਦਲੋਂ, ਕਰੇ ਕਰਮ ਦਾ ਫੇਰਾ।
ਤੇ ਜੇ ਲਾਇਕ ਰਹਮ ਨਹੀਂ ਮੈਂ, ਕੀਤੇ ਔਗਣਹਾਰੀ।
ਤਾਂ ਭੀ ਉਸਦੇ ਫ਼ਜ਼ਲ ਕਰਮ ਦੀ, ਆਸ ਮੇਰੇ ਦਿਲ ਭਾਰੀ।
ਮੈਨੂੰ ਛੋੜ ਗਈ ਨੂੰ ਦਰਦੀ, ਮੇਰਾ ਦਰਦ ਸੁਣਾਓ।
ਜੇ ਉਹ ਯਾਰ ਗਇਆ ਰੁੱਸ ਮੈਂ ਥੀਂ, ਮੈਂ ਵੱਲ ਮੋੜ ਲਿਆਓ।
ਜੇ ਨਾਰਾਜ਼ ਮੇਰੇ ਉਹ ਜ਼ੁਲਮੋਂ, ਮੈਂ ਕੀਤੀ ਭਰ ਪਾਈ।
ਜੇ ਮੈਂ ਰੋ ਰੋ ਦਾਮਨ ਫੜਿਆ, ਉਸਨੇ ਮੂੰਹ ਨ ਲਾਈ।
ਕੀਤੀਆਂ ਦਾ ਮੈਂ ਬਦਲਾ ਪਾਇਆ, ਸੋਜ਼ ਫ਼ਿਰਾਕ ਜੁਦਾਈ।
ਐਦੂੰ ਪਰੇ ਰਹਿਆ ਜੇ ਕਾਈ, ਵਾਹਵਾ ਬੇ-ਪਰਵਾਹੀ।
ਬੇ-ਪਰਵਾਹਾ ਸ਼ਹਨਸ਼ਾਹਾ, ਤੂੰ ਮੁਲਕਾਂ ਦਾ ਵਾਲੀ।
ਦਰ ਤੇਰੇ ਸਭ ਜਗਤ ਸਵਾਲੀ, ਤੇ ਮੈਂ ਸਭ ਥੀਂ ਖ਼ਾਲੀ।
ਜੇ ਹੈ ਇਸ਼ਕ ਮੇਰਾ ਭਲਿਆਈ, ਜੰਨਤ ਹੈ ਮੁੱਲ ਥੋੜਾ।
ਜੇ ਹੈ ਬੁਰਾ ਨ ਹਾਜਤ ਦੋਜ਼ਖ਼, ਕਾਫ਼ੀ ਅਜਰ[7] ਵਿਛੋੜਾ।

---

1. ਢੀਮ, ਪੱਥਰ 2. ਪੂਜਿਆ ਜਾਣ ਵਾਲਾ (ਬੁੱਤ) 3. ਸੱਟਾਂ 4. ਆਖ਼ਿਰੀ ਸਲਾਮ 5. ਵਧ ਚੜ੍ਹ ਕੇ 6. ਸਿਫ਼ਤ 7. ਬਦਲਾ।

ਸੁਣਦਿਓ ਦਖ਼ਲ ਰਖੇਂਦਿਓ ਉਸ ਦਰ, ਆਣ ਫੜੋ ਹੱਥ ਮੇਰਾ।
ਦਰ ਉਸ ਦੇ ਲੈ ਚੱਲੋ ਮੈਨੂੰ, ਮੈਂ ਦੁੱਖ ਸਹਿਆ ਬਥੇਰਾ।
ਘਰ ਥੀਂ ਬਾਹਿਰ ਨਿਕਲ ਜ਼ੁਲੈਖ਼ਾ, ਰੋਂਦੀ ਫਿਰੇ ਨਿਤਾਣੀ।
ਮਗਰੇ ਨਿਕਲ ਟੁਰੀ ਉੱਠ ਦਾਈ, ਉਹ ਗ਼ਮਖ਼੍ਵਾਰ[1] ਪੁਰਾਣੀ।
ਉਹ ਅੱਗੇ ਇਹ ਪਿੱਛੇ ਪਿੱਛੇ, ਰੋ ਰੋ ਕਰਦੀ ਜ਼ਾਰੀ।
ਮੈਂ ਵਾਰੀ ਫ਼ਰਜ਼ੰਦ ਪਿਆਰੀ, ਤੈਂ ਸਿਰ ਮੁਸ਼ਕਿਲ ਭਾਰੀ।
ਦਰਦ ਤੇਰੇ ਪੁਰ ਜ਼ੋਰ ਜ਼ੁਲੈਖ਼ਾ, ਮੈਨੂੰ ਖਿੱਚ ਲਿਆਏ।
ਇਹ ਲਿਬਾਸ ਤੇਰੇ ਦੁੱਖ ਸੀਤੇ, ਚਾ ਮੇਰੇ ਗਲ ਪਾਏ।
ਤੂੰ ਦਰਦਾਂ ਦੇ ਫ਼ਰਸ਼ ਬਣਾਏ, ਹਰਦਮ ਨਵੇਂ ਹੰਢਾਏ।
ਤੂੰ ਉਹ ਮੁੜ ਮੁੜ ਜੋੜ ਰਖਾਏ, ਜੋ ਮੈਂ ਪਾੜ ਗਵਾਏ।
ਪੁਰ ਆਸਤੀਨ ਦੁੱਖਾਂ ਥੀਂ ਕਰਕੇ, ਹੁਣ ਮੈਨੂੰ ਭੁਲਿਆ ਈ।
ਚੱਲ ਹੁਣ ਜਿਤ ਵੱਲ ਚਲੇਂ ਚਲਸਾਂ, ਜਿਤ ਕਿਸਮਤ ਲੈ ਜਾਈ।
ਮਾਪਿਆਂ ਟੋਰ ਦਿੱਤੀ ਸਾਂ ਧੀਆਂ, ਨਾਲ ਤੇਰੇ ਕਰ ਬੰਦੀ।
ਵਾਹਵਾ ਮੇਰੀ ਤਾਲਿਆ ਮੰਦੀ[2], ਤੇ ਉਹ ਹੈਰਤਮੰਦੀ[3]।
ਤੇ ਹੁਣ ਰੋ ਮੈਂ ਨਾਲ ਰਵੇਸਾਂ, ਗ਼ਮ ਦੇ ਵੈਣ ਕਰੇਸਾਂ।
ਭਰ ਆਹੀਂ ਤੂੰ ਦਰਦੋਂ ਭਰੀਆਂ, ਮੈਂ ਰੋ ਦਾਦ ਭਰੇਸਾਂ।
ਦਾਈ ਦੇਖ ਰੋਵੇ ਦੁਖ ਉਸਦਾ, ਉਸਨੂੰ ਖ਼ਬਰ ਨ ਕਾਈ।
ਦਾਈ ਪੁਰ ਤਾਸੀਰ[4] ਦੁੱਖਾਂ ਥੀਂ, ਰੋ ਰੋ ਕਰੇ ਦੁਹਾਈ।

## ਜ਼ੁਲੈਖ਼ਾ ਦੇ ਦਿਲ ਰੋੜ੍ਹੇ

ਤੇ ਉਹ ਹਾਲ ਜ਼ੁਲੈਖ਼ਾ ਵਾਲਾ, ਹੁਣ ਵਿੱਚ ਲਿਖਣ ਨ ਆਵੇ।
ਨ ਦੀਵਾਨੀ ਨ ਉਹ ਆਕਿਲ, ਅਕਲੋਂ ਦੂਰ ਸਿਧਾਵੇ।
ਜਾਨ ਜਹਾਨੋਂ ਖ਼ਬਰ ਨ ਕਾਈ, ਯੂਸੁਫ਼ ਦਿਲੋਂ ਨ ਜਾਵੇ।
ਮੈਨੂੰ ਛੋੜ ਗਇਆ ਕਿਤ ਯੂਸੁਫ਼, ਰੋ ਰੋ ਕੇ ਫ਼ਰਮਾਵੇ।
ਮੈਂ ਗ਼ਮਖ਼੍ਵਾਰ ਪੁਰਾਣੀ ਤੇਰੀ, ਮੈਨੂੰ ਛੋੜ ਨ ਜਾਈਂ।
ਅਹਸਾਨਾਂ ਦੇ ਬਦਲੇ ਵੇਲਾ, ਹੱਕ[5] ਪੱਲੇ ਕੁਝ ਪਾਈਂ।
ਮੈਂ ਘਰ ਬਾਰੋਂ ਉਜੜੀ ਆਈ, ਤੇਰੇ ਇਸ਼ਕ ਉਜਾੜੀ।
ਰੋੜ੍ਹੀ ਹਿਜਰ ਫੱਟੀ ਦੁੱਖ ਤੇਰੇ, ਬਿਰਹੋਂ ਅਲੰਬੇ ਸਾੜੀ।
ਭਰਿਆ ਨੂਰ ਚਮਕਦਾ ਚਿਹਰਾ, ਆਣ ਦਿਖਾ ਇਕ ਵਾਰੀ।
ਮਿਲ ਮੈਨੂੰ ਮੈਂ ਖ਼ਾਦਿਮ ਤੇਰੀ, ਕਰਸਾਂ ਖ਼ਿਦਮਤਗਾਰੀ।
ਵਹੰਦੀ ਠਾਠ ਹੁਸਨ ਦੀ ਵੇਖਾਂ, ਰੁਖ਼ ਸਾਰੇ ਨੂਰਾਨੀ।
ਸ਼ੀਰੀਂ ਲਬਾਂ ਤਬਸੁੱਮ[6] ਭਰੀਆਂ, ਤੇ ਅਨਵਰ[7] ਪੇਸ਼ਾਨੀ।

1. ਦਰਦਣ 2. ਕਿਸਮਤ 3. ਪਰੇਸ਼ਾਨੀ 4. ਅਸਰ 5. ਨਿਆਂ 6. ਮੁਸਕ੍ਰਾਹਟ 7. ਚਮਕਦੀ।

ਕਾਲੀ ਰੈਣ ਵਿਛੋੜਿਆਂ ਵਾਲੀ, ਗੈਸੂ[1] ਦੇ ਜ਼ਿੰਦਾਨੀ।
ਜ਼ੁਲਫ਼ਾਂ ਦੇ ਜ਼ੰਜੀਰਾਂ ਦੇ ਵਿਚ, ਕੈਦ ਪਏ ਹੈਰਾਨੀ।
ਲਟਕਦੀਆਂ ਉਹ ਜ਼ੁਲਫ਼ਾਂ ਵੇਖਾਂ, ਤੇ ਉਹ [3]ਖ਼ਤ ਰੀਹਾਨੀ[3]।
ਉਹ ਰੁਖ਼ ਬਦਰ[4] ਮੁਨੱਵਰ ਵੇਖਾਂ, ਤੇ ਹੋਵਾਂ ਕੁਰਬਾਨੀ।
ਐ ਦਿਲਬਰ ਕਿਤੇ ਟੁਰਿਆ ਜਾਂਦਾ, ਮਿਲ ਜਾਵੀਂ ਮੈਂ ਵਾਰੀ।
ਰਹਮ ਕਮਾ ਕੁਝ ਹਾਲ ਮੇਰੇ ਤੇ, ਦੇਖ ਮੇਰੀ ਨਾਦਾਰੀ[5]।
ਦਿਨ ਕਾਈ ਤੂੰ ਮੈਂ ਘਰ ਸੁੱਤੋਂ, ਤੇ ਮੈਂ ਤਲੀਆਂ ਮਲੀਆਂ।
ਤੂੰ ਅੱਜ [6]ਹੁਕਮ-ਰਵਾਂ[6] ਜੱਗ ਸਾਰੇ, ਮੈਂ ਰੁਲਦੀ ਵਿੱਚ ਗਲੀਆਂ।
ਜੋ ਵਿਚ ਦਰਦ ਤੇਰੇ ਦੇ ਮੇਰੀਆਂ, ਅੱਖੀਂ ਜਲੀਆਂ ਬਲੀਆਂ।
ਦਰਦ ਤੇਰੇ ਨੇ ਦਲੀਆਂ ਮਲੀਆਂ, ਮੈਥੀਂ ਭਲੀਆਂ ਭਲੀਆਂ।
ਆ ਦਿਲਬਰ ਵਸ ਦੂਰ ਨ ਮੈਥੀਂ, ਤੇ ਨ ਪਰ੍ਹੇ ਪਰੇਰੇ।
ਮੈਂ ਮਰਸਾਂ ਦਿਲ ਆਸ ਚਿਰੋਕੀ, ਡਿੱਗ ਕ਼ਦਮਾਂ ਵਿੱਚ ਤੇਰੇ।
ਹੁਣ ਇੱਕ ਵਾਰ ਮਿਲਣ ਦੀਆਂ ਤਾਂਘਾਂ, ਦਿਲੋਂ ਵਗੇਂਦੀਆਂ ਮੇਰੇ।
ਮੈਂ ਦੁਨੀਆਂ ਥੀਂ ਛੋੜ ਬੰਦੀ ਨੂੰ, ਦਿਲ ਦਰਦੀ ਕਰ ਬੇਰੇ।
ਇਹ ਦਿਲ ਦੀਦ ਨਦੀ ਵਿਚ ਤਰਦਾ, ਪੈ ਗਇਆ ਘੁੰਮਣ ਘੇਰੇ।
ਜਾਂ ਤੇ ਤੋੜ ਵਿਛੋੜ ਬੰਦੀ ਨੂੰ, ਘਰ ਸੁਟ ਗਇਉਂ ਅੰਧੇਰੇ।
ਜੇ ਤੂੰ ਛੋੜ ਗਇਓਂ ਵਾਹ ਦਰਦਾ, ਲਾ ਲਾ ਜ਼ਖ਼ਮ ਅਸਾਨੂੰ।
ਝੱਲ ਨ ਝੱਲ ਡਿੱਗਾ ਦਰ ਤੇਰੇ, ਚਲਾਂ ਨ ਛੋੜ ਤੁਸਾਨੂੰ।
ਐ ਸੁਲਤਾਨ ਮਿਸਰ ਦੇ ਵਾਲੀ, ਵਾਗ ਉਲਾਰ ਕਦਾਹੀਂ।
ਭੁੱਲ ਭੁਲਾਵੇ ਫੇਰ ਅਰਾਕ਼ੀ[7], ਆ ਦੀਦਾਰ ਕਰਾਹੀਂ।
ਕੂਕ ਕਰਾਂ ਫ਼ਰਿਆਦਾਂ ਤੈਂ ਦਰ, ਦਾਦ ਭਰੀਂ ਸੁਲਤਾਨਾ।
ਤੂੰ ਉਹ ਬਰਦਾ ਘਰ ਮੇਰੇ ਦਾ, ਤੇ ਅੱਜ ਸ਼ਾਹ ਜ਼ਮਾਨਾ।
ਤੂੰ ਉਹ ਮੁੱਲ ਵਿਹਾਜਿਆ ਹੋਇਆ, ਵੇਚਿਓ ਬਾਜ਼ਰਗਾਨਾ[8]।
ਤੇ ਅੱਜ ਦੇਸ ਮਿਸਰ ਵਿਚ ਤੇਰੀਆਂ, ਸਭ ਥੀਂ ਆ਼ਲੀ ਸ਼ਾਨਾਂ।
ਤੂੰ ਉਹੋ ਜੈਂ ਕਰ ਪਰਵਰਦਾ, ਮੈਂ ਖ਼ੁਸ਼ੀਆਂ ਕਰਵਾਈਆਂ।
ਤੇ ਅੱਜ ਮਿਲਦੀਆਂ ਨਾਮ ਤੇਰੇ ਦੀਆਂ, ਸਾਰੇ ਦੇਸ ਦੁਹਾਈਆਂ।
ਵੇ ਮੈਂ ਵਾਰੀ ਤੂੰ ਉਹ ਸੋਹਣਾ, ਹਰ ਸੋਹਣੇ ਥੀਂ ਸੋਹਣਾ।
ਲਾਹ ਬੁਰਕ਼ਾ ਵਿਚ ਮਜਲਿਸ ਵਗਿਓਂ, ਦੇਸ ਗਇਆ ਪੈ ਰੋਣਾ।
ਜਿਸ ਦਿਲ ਤੇ ਮੁਤਜੱਲਾ[9] ਹੋ ਕੇ, ਚਾਹੋ ਦਰਦੀਂ ਢੋਣਾ।
ਉਸ ਦਿਲ ਨੂੰ ਸਿਰ ਸਹਣਾ ਬਣਿਆ, ਹੋਣੇ ਥੀਂ ਅਨਹੋਣਾ।

---

1. ਵਾਲ, ਕੇਸ 2. ਕੈਦਖ਼ਾਨਾ 3. ਨਾਜ਼ਬੂ ਵਰਗੀ ਮਿੱਠੀ ਗੰਧ ਤੇ ਰੰਗ ਰੂਪ ਵਾਲੀ ਫੁਟਦੀ ਦਾੜ੍ਹੀ (ਖ਼ਤ) 4. ਪੂਰਾ ਚੰਨ 5. ਭੁੱਖ-ਨੰਗ 6. ਹੁਕਮ ਜਾਰੀ ਕਰਨ ਵਾਲਾ 7. ਘੋੜਾ 8. ਵਪਾਰੀਆਂ 9. ਨੂਰਾਨੀ।

ਏਵੇਂ ਰੋਂਦੀ ਸ਼ਹਰੋਂ ਬਾਹਿਰ, ਕਰਦੀ ਜ਼ਾਰ ਚੌਰਾਹੇ ।
ਸੱਚੇ ਇਸ਼ਕ ਸਿਖਾਈਆਂ ਮੱਤੀਂ, ਹੈਰਤ ਦੇ ਵਿਚਕਾਹੇ ।
ਨੜਿਆਂ[1] ਦੀ ਉਸ ਕੁੱਲੀ ਬੱਧੀ, ਯੂਸੁਫ਼ ਦੇ ਵਿਚ ਰਾਹੇ ।
ਕਦੇ ਹੋਵੇ ਜੇ ਯਾਰ ਅਸਾਨੂੰ, ਵੇਖੇ ਨਾਲ ਨਿਗਾਹੇ ।
ਰਾਹ ਸੱਜਨ ਦੇ ਇਸ਼ਕ ਸਿਤਮਗਰ, ਬੈਠਾ ਮਾਰ ਨਕ਼ਾਰਾ[2] ।
ਕਦੇ ਹੋਵੇ ਜੋ ਯਾਰ ਪਿਆਰਾ, ਫ਼ਜ਼ਲੋਂ ਕਰੇ ਨਜ਼ਾਰਾ ।
[3]ਲਾਗ਼ਿਰ ਸੈਦ[3] ਬਿਰਹੋਂ ਦਾ ਹਦੀਯਾ[4], ਬੈਠਾ ਘੱਤ ਪਵਾੜਾ ।
ਕਦੇ ਹੋਵੇ ਸੱਯਾਦ[5] ਮੇਰੇ ਦਾ, ਨਜ਼ਰੋਂ ਵਗੇ ਦੋਗਾੜਾ ।
ਆਹੀ ਬਾਅਦ ਮਹੀਨੇ ਹੁੰਦੀ, ਯੂਸੁਫ਼ ਦੀ ਅਸਵਾਰੀ ।
ਲਖ ਲਖ ਗਿਰਦ ਸਵਾਰ ਚੌਫੇਰੇ, ਰੱਖਦਾ ਜ਼ੀਨਤ ਸਾਰੀ ।
ਲਾਖਾਂ[6] ਚਾਰ ਸਵਾਰ ਤਮਾਮੀ, ਸੈਰ ਚੜ੍ਹਨ ਹਮਰਾਹੀ ।
ਕਈ ਹਜ਼ਾਰ ਨਕ਼ੀਬ[7] ਅਗਾੜੀ, ਜ਼ੀਨਤ ਹੱਦ ਨ ਆਹੀ ।
ਯੂਸੁਫ਼ ਦਾ ਇੱਕ ਘੋੜਾ ਕੋਤਲ, ਉਸ ਦੀ ਸਿਫ਼ਤ ਨਿਆਰੀ ।
ਜਾਂ ਯੂਸੁਫ਼ ਚੜ੍ਹ ਸੈਰ ਸਿਧਾਵੇ, ਉਸ ਤੇ ਕਰੇ ਸਵਾਰੀ ।
ਪਾਵਣ ਜ਼ੀਨ ਜਦਾਹੀਂ ਉਸ ਤੇ, ਕਰੇ ਆਵਾਜ਼ ਉਚਾਰੀ ।
ਫ਼ੌਜੀਂ ਸੁਣੇ ਆਵਾਜ਼ਾ ਉਸਦਾ, ਸਭ ਸੁਣ ਕਰਨ ਤਿਆਰੀ ।
ਹਾਲ ਰਈਯਤ[8] ਦਾ ਜਾ ਯੂਸੁਫ਼, ਵੇਖੇਂ ਅੱਖੀਂ ਸਾਰਾ ।
ਨਾਦਾਰਾਂ ਮਜ਼ਲੂਮਾਂ ਉੱਤੇ, ਰਹਮ ਕਰੇ ਉਹ ਭਾਰਾ ।
ਤੇ ਜਿੱਥੇ ਵਿੱਚ ਰਾਹ ਜ਼ੁਲੈਖ਼ਾ, ਕੀਤਾ ਆਣ ਉਤਾਰਾ ।
ਏਹੋ ਰਾਹ ਜਿੱਥੋਂ ਦੀ ਗੁਜ਼ਰੇ, ਯੂਸੁਫ਼ ਪਾਕ ਨਿਆਰਾ ।
ਝੁੱਗੀ ਬੰਨ੍ਹ ਜ਼ੁਲੈਖ਼ਾ ਬੈਠੀ, ਯੂਸੁਫ਼ ਦਾ ਰਾਹ ਫੜ ਕੇ ।
ਜਾਂ ਯੂਸੁਫ਼ ਉਸ ਰਾਹੀਂ ਗੁਜ਼ਰੇ, ਜ਼ਖ਼ਮ ਉਹਦੇ ਦਿਲ ਰੜਕੇ ।
ਐਡ ਜ਼ੁਲੈਖ਼ਾ ਦੇ ਵਿਚ ਦਿਲ ਦੇ, ਬਿਰਹੋਂ ਅਸਰ ਰਚਾਇਆ ।
ਜਾਂ ਯੂਸੁਫ਼ ਦੀ ਚੜ੍ਹੇ ਸਵਾਰੀ, ਜਾਣੇ ਯੂਸੁਫ਼ ਆਇਆ ।
ਜਾਂ ਜਾਂ ਦੂਰੋਂ ਫ਼ੌਜ ਆਵਾਈ[9], ਦਾਈ ਨੂੰ ਫ਼ਰਮਾਵੇ ।
ਉਤ ਵਲ ਮੂੰਹ ਕਰੋ ਝੱਬ ਮੇਰਾ, ਬੂ ਯੂਸੁਫ਼ ਦੀ ਆਵੇ ।
ਜਿਉਂ ਜਿਉਂ ਫ਼ੌਜ ਢੁੱਕੇ ਆ ਨੇੜੇ, ਹੁੰਦਾ ਸ਼ੌਕ਼ ਸਵਾਯਾ ।
ਕਰਕੇ ਜੋਸ਼ ਬੁਲੰਦ ਪੁਕਾਰੇ, ਦਿਲਬਰ ਸ਼ਾਮੀਂ ਆਇਆ ।
ਆ਼ਲੀ ਪਾਯਾ ਜਿਸ ਦਾ ਸਾਯਾ, ਦੇਸ ਮਿਸਰ ਵਿੱਚ ਛਾਇਆ ।
ਜੋਸ਼ ਰੱਤੋਂ ਭਰ ਤਨ ਉਛਲਾਇਆ, ਮਾਹ[10] ਕਨਆਨੀ ਆਇਆ ।

---

1. ਕਾਨਿਆਂ ਆਦਿ (ਦੀ) 2. ਧੌਂਸਾ 3. ਪੱਤਲਾ ਸ਼ਿਕਾਰ 4. ਤੁਹਫ਼ਾ 5. ਸ਼ਿਕਾਰ ਕਰਨ ਵਾਲਾ 6. ਲੱਖ 7. ਢੰਡੋਰਚੀ 8. ਪਰਜਾ 9. ਸ਼ੋਰ 10. ਚੰਨ ।

ਉਹ ਬਾਜ਼ਾਰ ਵਿਕੇਂਦਾ ਆਇਆ, ਖ਼੍ਵਾਬ ਲੁਟੇਂਦਾ ਆਇਆ ।
ਦੇਸੋਂ ਮਾਰ ਉਜਾੜਨ ਵਾਲਾ, ਮਿਸਰ ਸੁਟੇਂਦਾ ਆਇਆ ।
ਮੈਂ ਜਿਸ ਦੇ ਵਿੱਚ ਦੁੱਖਾਂ ਰੁੰਨੀ, ਉਸਦੀਆਂ ਫ਼ੌਜਾਂ ਆਈਆਂ ।
ਮਾਲਿਕ ਦਾ ਉਹ ਬੰਦਾ ਆਇਆ, ਪਾਈਆਂ ਮਿਸਰ ਦੁਹਾਈਆਂ ।
ਉਹ ਆਇਆ ਮੈਂ ਜਿਸਦੀਆਂ ਲਾਈਆਂ, ਸਿਰ ਤੇ ਤੋੜ ਨਿਭਾਈਆਂ ।
ਉਹੋ ਆਇਆ ਮੇਰੇ ਵਰਗੀਆਂ, ਜਿਸ ਨੇ ਖ਼ਾਕ ਰੁਲਾਈਆ ।
ਖ਼ਾਕ ਰੁਲੇਂਦੀਆਂ ਬੇਪਰਵਾਹੀਓਂ, ਵਿੱਚ ਫ਼ਿਰਾਕ਼ ਜਲਾਈਆਂ ।
ਜਲਦੀਆਂ ਬਲਦੀਆਂ ਨੀ ਵਿੱਚ ਫ਼ੁਰਕ਼ਤ[1], ਰੁੜ੍ਹੀਆਂ ਰੋੜ੍ਹ ਗਵਾਈਆਂ ।
ਰੋੜ੍ਹ ਵਗਾਂਦੀ ਵਿੱਚ ਝੁੱਗੀ ਦੇ, ਲਾਟਾਂ ਬਲਦੀਆਂ ਆਈਆਂ ।
ਆਵਣ ਦਿਓ ਨ ਵਰਜਿਓ ਲੋਕੋ, ਸਾੜਨ ਦੇਹੋ ਜੁਦਾਈਆਂ ।
ਸੁਫ਼ਨਿਆਂ ਦੇ ਵਿਚ ਫਿਰਦਾ ਫਿਰਦਾ, ਸ਼ਹਰ ਮਿਸਰ ਆ ਵੜਿਆ ।
ਲਸ਼ਕਰ ਚਾਹੜ ਬਿਰਹੋਂ ਦੇ ਖ਼ਾਨੇ, ਮਿਸਰੋਂ ਕਿਤ ਵੱਲ ਚੜ੍ਹਿਆ ।
ਸ਼ਾਮੋਂ ਆਇਆ ਮਿਸਰੇ ਵੜਿਆ, ਉਸਦੇ ਲਸ਼ਕਰ ਆਏ ।
ਦੇਖ ਕਦੇ ਮੁਸ਼ਤਾਕ਼[2] ਖੜੀ ਨੂੰ, ਕਹੀਂ ਸੁਨੇਹਾ ਆਏ ।
ਮੈਂ ਜਿਸਦੇ ਦੁੱਖ ਘਰੋਂ ਉਜਾੜੀ, ਉਸਦੀ ਚੜ੍ਹੀ ਸਵਾਰੀ ।
ਤੇ ਜਿਸ ਧਰੀ ਜਿਗਰ ਵਿੱਚ ਮੇਰੇ, ਤੇਜ਼ ਖੰਡੇ ਦੀ ਧਾਰੀ ।
ਜਾਂ ਲਸ਼ਕਰ ਆ ਜਾਵੇ ਨੇੜੇ, ਬੇਖ਼ੁਦ ਉਠ ਖਲੋਂਦੀ ।
ਤੇ ਯੂਸੁਫ਼ ਦੀ ਤਰਫ਼ ਸਵਾਰੀ, ਨੱਸਦੀ ਰੋਂਦੀ ਰੋਂਦੀ ।
ਲਸ਼ਕਰ ਦੇ ਵੱਲ ਦੌੜੀ ਜਾਂਦੀ, ਯੂਸੁਫ਼ ਨਾਮ ਪੁਕਾਰੇ ।
ਜਾ ਬਹਿੰਦੀ ਕਰ ਗਿਰਯਾਜ਼ਾਰੀ, ਰਾਹੇ ਦੇ ਵਿਚਕਾਰੇ ।
ਸ਼ੋਰ ਕਰੇ ਮਿਲ ਜਾਈਂ ਯੂਸੁਫ਼, ਮਿਲਿਆਂ ਜੁਗ ਵਿਹਾਏ ।
ਮੋੜ ਲਗਾਮ ਚਲਾਕ ਸਵਾਰੀ, ਵੇਖ ਬੰਦੀ ਰੁੜ੍ਹ ਜਾਏ ।
ਵੇਖ ਨ ਸਕਦੀਆਂ ਮੇਰੀਆਂ ਅੱਖੀਂ, ਜੇ ਜ਼ਾਹਿਰ ਰੁਖ਼ ਤੇਰਾ ।
ਮੈਂ ਵੱਲ ਆਈ ਦਿਲੋਂ ਨ ਅੰਨ੍ਹੀ, ਲਵਾਂ ਪਛਾਣ ਲੁੱਟੇਰਾ ।
ਤੇ ਇੱਕ ਵਾਰੀ ਬੋਲ ਪਿਆਰੇ, ਤੇਰਾ ਬੋਲ ਪਛਾਣਾ ।
ਐ ਸੁਲਤਾਨਾ ਆਲੀਸ਼ਾਨਾ, ਕਰੀਂ ਨ ਜ਼ੋਰ ਧਿੰਙਾਣਾ ।
ਸੁਣ ਜਾਈਂ ਫ਼ਰਿਆਦ ਬੰਦੀ ਦੀ, ਦੂਰ ਦੁਰਾਡਾ ਨਾਹੀਂ ।
ਵਾਲੀਆ ਮੁਲਕ ਮਿਸਰ ਦਿਆ ਹਜ਼ਰਤ, ਸੁਣ ਜਾ ਮੇਰੀਆਂ ਆਹੀਂ ।
ਮੈਂ ਸੁਣਿਆ ਨਾਦਾਰਾਂ[3] ਦੀ ਤੂੰ, ਕਰਦਾ ਹੈਂ ਗ਼ਮਖ਼੍ਵਾਰੀ ।
ਆ ਮਿਲ ਦੇਖ ਮੇਰੀ ਨਾਦਾਰੀ, ਹੋ ਮੁਨਸਿਫ਼ ਮੈਂ ਵਾਰੀ ।

---

1. ਜੁਦਾਈ 2. ਸੋਕ ਵਿੱਚ ਡੁੱਬੀ 3. ਮੁਫ਼ਲਿਸ, ਗ਼ਰੀਬ ।

ਦੇਹ ਦੀਦਾਰ ਰਹੇ ਦਮ ਮੇਰਾ, ਦੇਸ ਮਿਸਰ ਦਿਆ ਸ਼ਾਹਾ।
ਇਕ ਦਿਨ ਸਾਂ ਮੈਂ ਸਰਵਰ ਤੇਰੀ, ਤੇ ਤੂੰ ਬਰਦਾ ਆਹਾ।
ਉਹ ਦਿਨ ਯਾਦ ਨਹੀਂ ਜੇ ਤੈਨੂੰ ਆ ਮੈਥੀਂ ਸੁਣ ਜਾਈਂ।
ਹੋ ਨੇੜੇ ਮੈਂ ਦਰਦ ਸੁਣਾਵਾਂ, ਤੇ ਨ ਮਾਰ ਅਜ਼ਾਈਂ।
ਮੈਂ ਪਹੁੰਚੀ ਕਰ ਕਸਦ ਇਥਾਈਂ, ਲਭਦੀ ਤੇਰੇ ਤਾਈਂ।
ਚਾਹੜ ਮੇਰੇ ਸਿਰ ਜ਼ਾਲਿਮ ਕੋਤਲ, ਤਨ ਕਰ ਗਰਦ ਉਡਾਈਂ।
ਕਰ ਪੁਰਜ਼ੇ ਇਹ ਤਨ ਦੁਖਿਆਰਾ, ਚਾ ਵਿੱਚ ਖ਼ਾਕ ਰੁਲਾਈਂ।
ਦਰਦ ਤੇਰੇ ਦੀਆਂ ਲਾਟਾਂ ਦਿਲ ਥੀਂ, ਹੋਵਣ ਸਰਦ ਤਦਾਈਂ।
ਅੰਤ ਦੁਖਾਂ ਵਿਚ ਮੈਂ ਖਪ ਮਰਨਾ, ਤੇ ਦਰਦਾਂ ਵਿਚ ਰੋ ਕੇ।
ਢੋ ਤਾਜ਼ੀ[1] ਮੈਂ ਇਸ ਵਿਚ ਰਾਜ਼ੀ, ਕਰ ਜਾ ਚੂਰ ਖਲੋ ਕੇ।
ਐ ਯੂਸੁਫ਼ ਤੂੰ ਕਿਤ ਵੱਲ ਜਾਂਦੋਂ, ਵੇਖ ਮੇਰਾ ਦੁਖ ਜਾਈਂ।
ਮੈਂ ਦੀਦਾਰ ਤੇਰੇ ਦੀ ਖ਼੍ਵਾਹਾਂ[2], ਆ ਦੀਦਾਰ ਕਰਾਈਂ।
ਆਲੀ ਕਦਰਾਂ ਵਾਲਿਆ ਸ਼ਾਹਾ, ਵੇਖ ਨਿਤਾਣਿਆਂ ਤਾਈਂ।
ਬੇਕ਼ਦਰਾਂ ਦਿਆਂ ਹਾਲਾਂ ਉੱਤੇ, ਕਰੀਂ ਨਿਗਾਹ ਕਦਾਈਂ।
ਨਾਦਰਾਂ ਦੀ ਦੇਖ ਨਾਦਾਰੀ, ਪਾਵੇਂ ਲੱਖ ਜਜ਼ਾਈਂ[4]।
ਤੇ ਦੀਦਾਰ ਵਿਛੁੰਨੀਆਂ ਅੱਖੀਂ, ਗਈਆਂ ਦੂਰ ਬਲਾਈਂ।
ਨੈਣ ਡੂੰਘਾਣ ਨਸ਼ੇ ਦੀਆਂ ਨਦੀਆਂ, ਉਮਰਾਂ ਵਗਦੀਆਂ ਰਹੀਆਂ।
ਸਾਇਕ਼[5] ਬਰਕ[6] ਦੰਦਾਂ ਦੀਆਂ ਚਮਕਾਂ, ਧੀਰੀਆਂ ਨੇ ਸਿਰ ਸਹੀਆਂ।
ਧੀਰੀਆਂ ਨੇ ਸਿਰ ਜ਼ਰਬਾਂ ਸਹੀਆਂ, ਗ਼ਰਕ਼ ਨਦੀ ਵਿਚ ਗਈਆਂ।
ਤੇ ਮੈਂ ਡੁੱਬ ਖ਼ੁਸ਼ੀ ਦੀਆਂ ਵਹੀਆਂ, ਦਰਦ ਤੇਰੇ ਵਿਚ ਪਈਆਂ।
ਜਾਂ ਤੂੰ ਨੂਰ ਅੱਖੀਂ ਦਾ ਮੇਰਾ, ਅੱਖੀਂ ਵਿਚ ਨ ਆਇਆ।
ਹੋ ਬੇਨੂਰ ਅੱਖੀਂ ਥੀਂ ਮੈਂ ਹੁਣ, ਸੁਖ ਛੱਡਿਆ ਦੁੱਖ ਪਾਇਆ।
ਅੱਜ ਅਹਵਾਲ[7] ਮੇਰੇ ਤੇ ਸ਼ਾਹਾ, ਵੈਰੀਆਂ ਦੇ ਦਿਲ ਗਲਦੇ।
ਆਹ ਮੇਰੀ ਥੀਂ ਪੱਥਰ ਢਲਦੇ, ਪੰਖੀਆ ਦੇ ਪਰ ਜਲਦੇ।
ਵਾਹ ਤਅੱਜੁਬ ਜੇ ਅਜੇ ਤੈਨੂੰ, ਮੈਂ ਪੁਰ ਤਰਸ ਨ ਆਏ।
ਐਡ ਰਹੀਮ ਕਰੀਮ ਤੇਰਾ ਦਿਲ, ਕਿਵੇਂ ਕਹਾਂ ਝੱਲ ਜਾਵੇ।
ਹਾਲ ਜਿਦ੍ਹੇ ਪੁਰ ਵੈਰੀ ਰੋਵਣ, ਤੇ ਗ਼ਮ ਖਾਣ ਪਰਾਏ।
ਤੈਂ ਜੇਹਾ ਖ਼ੁਦ ਸਿਰ ਦਾ ਵਾਲੀ, ਫ਼ਿਰ ਕਿਉਂ ਰਹਮ ਨ ਖਾਏ।
ਆ ਅੱਜ ਵੇਖ ਮੇਰੀ ਵੈਰਾਨੀ, ਹੈਰਤ ਤੇ ਹੈਰਾਨੀ।
ਮੈਂ ਵਿਚ ਦਰਦ ਤੇਰੇ ਦੀਵਾਨੀ, ਹੱਥੋਂ ਗਈ ਜਵਾਨੀ।

---

1. ਘੋੜਾ 2. ਚਾਹੁਣ ਵਾਲੀ 3. ਨੇਕੀ ਦਾ ਬਦਲਾ 5. ਕੜਕਣ ਵਾਲੀ ਬਿਜਲੀ 6. ਲਿਸ਼ਕਣ ਵਾਲੀ ਬਿਜਲੀ 7. ਹਾਲਤ।

ਮੈਂ ਫ਼ਾਨੀ ਘਰ ਮੇਰਾ ਫ਼ਾਨੀ, ਵਾਹਵਾ ਸਰਗਰਦਾਨੀ।
ਅਨਫ਼ਸ[1] ਤੇ ਆਫ਼ਾਕ[2] ਤਮਾਮੀ, ਸਭ ਤੈਂ ਥੀਂ ਨੂਰਾਨੀ।
ਮੇਰੀਆਂ ਉਹ ਸਰਕਸ਼ੀਆਂ ਯੂਸੁਫ਼, ਦੇਖ ਕਿੱਧਰ ਉਡ ਗਈਆਂ।
ਰੰਗ ਮਹੱਲ ਗਏ ਛੁੱਟ ਮੈਂ ਥੀਂ, ਗਲੀਆਂ ਫਿਰਨੀਆਂ ਪਈਆਂ।
ਨ ਅੱਜ ਮੇਰੀਆਂ ਸੱਈਆਂ ਰਹੀਆਂ, ਨ ਅੱਜ ਖ਼ੇਸ਼[3] ਕਬੀਲੇ।
ਨ ਉਹ ਮੇਰੀਆਂ ਤੁੰਦ[4] ਅਦਾਈਂ, ਨ ਉਹ ਮਕਰ ਨ ਹੀਲੇ।
ਨ ਉਹ ਰਹੇ ਸੁਹਾਵਣ ਹਾਰੇ, ਮਸਤ ਦੋ ਨੈਣ ਰਸੀਲੇ।
ਨ ਉਹ ਵਿੱਚ ਮਹੱਲ ਹੁਸਨ ਦੇ, ਅਬਰੂ ਤਾਕ ਰੰਗੀਲੇ।
ਕਟਕ ਚੜ੍ਹਾ ਕਿਦ੍ਹੇ ਪੁਰ ਚੜ੍ਹਿਓਂ, ਜਾਂਦਿਆ ਸੋਹਣਿਆਂ ਰਾਹੀਆ।
ਮੈਂ ਵਲ ਆ ਫੜ ਖ਼ੂਨੀ ਤੇਗਾਂ, ਮੇਰਿਆ ਸ਼ੋਖ਼ ਸਿਪਾਹੀਆ।
ਪਹਣ ਕਫ਼ਨ ਮੈਂ ਖੜੀ ਉਡੀਕਾਂ, ਕਾਤਿਲ ਦੇ ਵਿੱਚ ਰਾਹਾਂ।
ਮੈਂ ਮੈਦਾਨ ਤੇਰੇ ਵਿਚ ਹਾਜ਼ਿਰ, ਹੁਣ ਨ ਹਟੀਂ ਪਿਛਾਹਾਂ।
ਇਹ ਏਵੇਂ ਵਿਚ ਲਸ਼ਕਰ ਬੈਠੀ, ਰੋ ਰੋ ਹਾਲ ਪੁਕਾਰੇ।
ਵੇਖ ਸਵਾਰ ਨਿਤਾਣੀ ਤਾਈਂ, ਹਟ ਹੋ ਜਾਣ ਕਿਨਾਰੇ।
ਘੋੜੇ ਫ਼ੌਜ ਲੰਘਣ ਵਿਚ ਰਹੰਦੇ, ਉਸਨੂੰ ਕੋਈ ਨ ਜਾਣੇ।
ਤੇ ਇਹ ਕਰੇ ਵਧੇਰੀ ਜ਼ਾਰੀ, ਦਰਦ ਪੁਣੇ ਦੁੱਖ ਛਾਣੇ।
ਅੰਦਰ ਸ਼ੋਰ ਆਵਾਜ਼ ਨ ਸੁਣਦੇ, ਲੰਘਦਾ ਲਸ਼ਕਰ ਸਾਰਾ।
ਮੁੜ ਕੁੱਲੀ ਵਿੱਚ ਦਾਖ਼ਿਲ ਹੁੰਦੀ, ਰੋਂਦੀ ਹਾਲ ਆਵਾਰਾ।
ਏਵੇਂ ਜਾਂ ਮੁੜ ਯੂਸੁਫ਼ ਆਵੇ, ਕਰੇ ਨਵੇਂ ਸਿਰ ਜ਼ਾਰੀ।
ਵਿਚ ਉਡੀਕਾਂ ਤੇਰੀਆਂ ਯੂਸੁਫ਼, ਮੈਂ ਇਹ ਉਮਰ ਗੁਜ਼ਾਰੀ।
ਦੂਰੋਂ ਦੂਰ ਨਕੀਬ ਪੁਕਾਰਨ, ਇਹ ਸੁਣ ਕਰੇ ਦੁਹਾਈ।
ਦੂਰ ਰਹੀ ਮੈਂ ਉਮਰ ਤਮਾਮੀ, ਏਹਦੂੰ ਦੂਰ ਕਿਆਈ।
ਦੂਰ ਹੋਈ ਮੈਂ ਜੀਉਣੇ ਕੋਲੋਂ, ਜਲ ਮੋਈਆਂ ਵਿਚ ਦੂਰੀ।
ਨੇੜੇ ਹੋਵਣ ਦੇਹੋ ਇੱਕ ਵਾਰੀ, ਦੇਖ ਲਵਾਂ ਰੁਖ਼ ਨੂਰੀ।
ਮੈਂ ਦਿਲ ਮੈਥੀਂ ਨੇੜੇ ਸੋਹਣਾ, ਚਮਕਿਆ ਨੂਰੋਂ ਨੂਰੀ।
ਦੂਰ ਹੋਵੋ ਤੁਸੀਂ ਦੂਰ ਕਰੇਂਦਿਓ, ਕਹੋ ਨ ਦੂਰੀ ਦੂਰੀ।
ਸ਼ੌਕ ਜਮਾਲ ਜਮੀਲ[5] ਸੱਜਨ ਦਾ, ਵਲ ਵਲ ਪਾਸ ਕਰੇਂਦਾ।
ਆਪ ਨਕੀਬ ਜਲਾਲ ਉਹਦੇ ਦਾ, ਧਕ ਧਕ ਦੂਰ ਸੁਟੇਂਦਾ।
ਗਰਦ ਉੱਡੇ ਸੁੰਬ ਅਸਪ ਸਿਪਾਹੋਂ, ਉਤ ਵਲ ਝੁਕੇ ਵਧੇਰੇ।
ਫ਼ੌਜ ਤੇਰੀ ਦੀਆਂ ਯੂਸੁਫ਼ ਗਰਦਾਂ, ਠੰਢ ਘੱਤਣ ਦਿਲ ਮੇਰੇ।

---

1. ਨਫ਼ਸ ਦਾ ਬਹੁਵਚਨ, ਪ੍ਰਾਣੀ 2. ਉਫ਼ਕ ਦਾ ਬਹੁਵਚਨ ਹੈ, ਦੁਨੀਆ 3. ਆਪਣੇ, ਰਿਸ਼ਤੇਦਾਰ 4. ਤੇਜ਼, ਚੀਰ ਜਾਣ ਵਾਲੀਆਂ 5. ਸੋਹਣੇ।

ਫ਼ੌਜਾਂ ਦੇ ਵਿਚ ਰਾਹੀਂ ਡਿਗਦੀ, ਵਿਚ ਆਹੀਂ ਦਿਲ ਸਾੜੇ ।
ਭਲਾ ਹੋਵੇ ਜੇ ਘੋੜਾ ਉਸਦਾ, ਸੁੰਬਾਂ ਹੇਠ ਲਿਤਾੜੇ ।
ਜੇ ਉਹ ਆਪ ਨ ਨੇੜੇ ਆਵੇ, ਰੁਲਾਂ ਸੁੰਬਾਂ ਵਿੱਚ ਫ਼ੌਜੀਂ ।
ਇਹ ਮਰਾਤਿਬ ਇਸ਼ਕ ਸੱਚੇ ਦਾ, ਕ਼ਦਮ ਧਰੇ ਚਾ ਔਜੀ[1] ।
ਛਾਤੀ ਤੇ ਚਾ ਅਸਪ[2] ਚੜ੍ਹਾਵੇ, ਕਹੇ ਸਿਪਾਹੀਆਂ ਤਾਈਂ ।
ਯੂਸੁਫ਼ ਦੇ ਵਿਚ ਫ਼ੁਰਕ਼ਤ[3] ਮੋਈ, ਕਹਸਣ ਲੋਕ ਕਦਾਈਂ ।
ਜਾਂ ਉਹ ਘੋੜਾ ਯੂਸੁਫ਼ ਵਾਲਾ, ਧਰਤੀ ਸੁੰਬ ਵਜਾਵੇ ।
ਛਾਤੀ ਵਿੱਚ ਜ਼ੁਲੈਖ਼ਾ ਆਪਣੀ, ਸੱਟ ਵਜੇਂਦੀ ਪਾਵੇ ।
ਇਹ ਜਾਣੇ ਜਿਤ ਯੂਸੁਫ਼ ਜਾਂਦਾ, ਉਤ ਵਲ ਦੌੜੀ ਜਾਵੇ ।
ਵਿੱਚ ਸਵਾਰਾਂ ਰਾਹ ਨ ਮਿਲਦਾ, ਡਿਗ ਕਦੇ ਉਠ ਧਾਵੇ[4] ।
ਇਕ ਦੀਦਾਰ ਕਰਨ ਨੂੰ ਤਰਸੇ, ਅੱਖੀਂ ਨਜ਼ਰ ਨ ਆਵੇ ।
ਅਲਫ਼ੋਂ ਯੇ ਤਕ ਗ਼ਮ ਦੇ ਝੇੜੇ, ਕਰ ਕਰ ਜ਼ਾਰ ਸੁਣਾਵੇ ।

## ਗ਼ਮ ਦੀ ਸੀ-ਹਰਫ਼ੀ

ਅਲਫ਼ੋਂ ਅਜ ਬਿਰਹੋਂ ਦੀ ਚਮਕੇ, ਬੇ ਬਿਰੀਆਂ[5] ਕਰ ਸੁੱਟੀ ।
ਤੇ ਤੜਫ਼ਾਂ ਸੇ ਸਾਬਿਤ ਨਾਹੀਂ, ਜੀਮ ਜਲਾਂ ਗ਼ਮ ਲੁੱਟੀ ।
ਹੇ ਹਰਾਮ ਹੋਏ ਸੁਖ ਮੈਨੂੰ, ਖ਼ੇ ਖ਼ਵਾਰੀ ਵਿੱਚ ਪਾਈ ।
ਦਾਲ ਦੁੱਖਾਂ ਨੇ ਤੋੜ ਗਵਾਈ, ਜ਼ਾਲੋਂ ਜ਼ਿਬ੍ਹਾ[6] ਕਰਾਈ ।
ਰੇ ਰੋਂਦੀ ਜ਼ੇ ਜ਼ਾਰੀ ਕਰਦੀ, ਸੀਨ ਸੁਕੇਂਦੀ ਤਪਦੀ ।
ਸ਼ੀਨ ਸ਼ਿਕਾਰ ਹੋਈ ਮੈਂ ਤੇਰੀ, ਸਾਦ ਸਬਰ ਵਿੱਚ ਖਪਦੀ ।
ਜ਼ਾਦੋਂ ਜ਼ਰਬ ਲੱਗੀ ਦਿਲ ਬਿਰਹੋਂ, ਤੋਏ ਤਾਕ਼ਤ ਥੀਂ ਹਾਰੀ ।
ਜ਼ੋਏ ਜ਼ਹੂਰ[7] ਗ਼ਮਾਂ ਦਾ ਹੋਇਆ, ਐਨੋਂ ਅਕ਼ਲ ਵਿਸਾਰੀ ।
ਗ਼ੈਨ ਗ਼ਮਾਂ ਨੇ ਘਰੋਂ ਉਜਾੜੀ, ਫ਼ੇ ਫ਼ੁਰਕਤ ਨੇ ਲੁੱਟੀ ।
ਕ਼ਾਫ਼ ਕ਼ਰਾਰ ਗਇਆ ਈ ਮੈਂ ਥੀਂ, ਕਾਫ਼ੋਂ ਕਰਮ ਨਿਖੁੱਟੀ ।
ਲਾਮ ਲੁੱਟੀ ਮੈਂ ਮੀਮ ਮਰੋੜੀ, ਨੂਨ ਨਿਆਰੀ ਯਾਰਾ ।
ਵਾਓ ਵਿਸਾਰੀ ਦਿਲ ਥੀਂ ਯੂਸੁਫ਼, ਹੇ ਹਾਰੀ ਦਿਲ ਸਾਰਾ ।
ਲਾਮ ਲਗਾਈਆਂ ਗ਼ਮ ਦੀਆਂ ਤੇਗ਼ਾਂ, ਅਲਫ਼ੋਂ, ਆਸ ਤਰੁੱਟੀ ।
ਯੇ ਯਾਰੋ ਮੈਂ ਵਿੱਚ ਜੁਦਾਈ, ਹਿਜਰ ਜਹੱਨਮ ਸੁੱਟੀ ।
ਏਵੇਂ ਕਰਦੀ ਗਿਰਯਾਜ਼ਾਰੀ, ਬਿਰਹੋਂ ਲਾਂਬੂ ਲਾਵੇ ।
ਤਪੇ ਖਪੇ ਕੁਝ ਪੇਸ਼ ਨ ਜਾਵੇ, ਨ ਬੁੱਤ ਯਾਰ ਮਿਲਾਵੇ ।
ਜਾਂ ਯੂਸੁਫ਼ ਦਾ ਲਸ਼ਕਰ ਲੰਘੇ, ਆਸ ਤਰੁੱਟੀ ਜਾਵੇ ।
ਬੁੱਤ ਅੱਗੇ ਜਾ ਸੀਸ ਨਵਾਏ, ਰੋ ਰੋ ਅਰਜ਼ ਅਲਾਵੇ ।

---

1. ਬੁਲੰਦੀ 2. ਘੋੜਾ 3. ਫ਼ਿਰਾਕ 4. ਦੌੜੇ 5. ਭੁਜੀ ਹੋਈ 6. ਕਤਲ 7. ਪ੍ਰਗਟਾਉ ।

ਐ ਮਅਬੂਦ ਰਹੀ ਮੈਂ ਤੈਨੂੰ, ਸਾਰੀ ਉਮਰ ਪੁਜੇਂਦੀ ।
ਤੁੱਧ ਡਿੱਠੀ ਮੈਂ ਵਿੱਚ ਵਿਛੋੜੇ, ਰਹੀਆਂ ਜ਼ਾਰ ਕਰੇਂਦੀ ।
ਦੇਹ ਮਕ਼ਸੂਦ ਮੇਰੇ, ਮਅਬੂਦਾ, ਯਾਰ ਮਿਲੇ ਇੱਕ ਵਾਰੀ ।
ਮੈਂ ਮੁਫ਼ਲਿਸ ਉਹ ਸ਼ਾਹ ਜ਼ਮਾਨਾ, ਕ਼ਦਰ ਜੁਦਾਈ ਭਾਰੀ ।
ਯਾਰ ਮਿਲੇ ਦੁੱਖ ਜਾਵੇ ਮੇਰਾ, ਪੂਰੀਆਂ ਹੋਣ ਮੁਰਾਦਾਂ ।
ਜੇ ਇੱਕ ਵਾਰੀ ਤਾਲਿਆ ਮੈਨੂੰ, ਕਹੋ [1]ਮੁਬਾਰਿਕ-ਬਾਦਾਂ[1] ।
ਐ ਮਾਅਬੂਦ ਹੋਈ ਮੈਂ ਘਾਇਲ, ਮੇਰੀਆਂ ਸੁਣ ਫ਼ਰਯਾਦਾਂ ।
ਬਿਰਹੋਂ ਲੁੱਟ ਪਈ ਘਰ ਬਾਰੋਂ, ਘੱਤ ਨਦਾ[2] ਆਜ਼ਾਦਾਂ ।
ਏਹਾ ਹਾਲ ਰਹਿਆ ਜੁਗ ਬੀਤੇ, ਪਹੁਤਾ ਇਸ਼ਕ ਟਿਕਾਣੇ ।
ਖ਼ਾਸ ਮੁਕਾਮ ਫ਼ਨਾ[3] ਦਾ ਹੋਇਆ, ਇਹ ਜ਼ੁਲੈਖ਼ਾ ਭਾਣੇ ।
[4]ਬਿਲ ਮਹਬੂਬ[4] ਬਕ਼ਾ[5] ਵਿੱਚ ਆਈ, ਤੇ ਉਹ ਖ਼ੁਦੀਓਂ ਫ਼ਾਨੀ ।
ਸਣ ਗ਼ੈਰਾਂ ਖ਼ੁਦ ਇਸ਼ਕ ਜਲਾਈ, ਲਾਟਾਂ ਭਖਣ ਨਿਹਾਨੀ ।
[6]ਸੈਰ ਇਲਾ ਅਲਮਹਬੂਬ[6] ਤਦਾਂ ਨੂੰ, ਖ਼ਤਮ ਗਇਆ ਹੋ ਸਾਰਾ ।
ਫ਼ਿਲਮਹਬੂਬ ਸੱਯਾਰ[7] ਹੋਇਆ ਈ, ਹੁਣ ਦਿਲ ਦਾ ਵਰਤਾਰਾ ।
ਸੈਰ ਅ਼ਨ ਅਲ ਮਹਬੂਬ ਪੁਕਾਰੇ, ਜਾਂ ਕੁੱਲੀ ਵੱਲ ਆਵੇ ।
ਬਿਲਮਹਬੂਬ ਅਜੇ ਵੀ ਓਵੇਂ, ਖ਼ੁਦ ਨੂੰ ਕਦੇ ਨ ਪਾਵੇ ।
ਦਿਲ ਧੜਕੇ ਜਾਂ ਦਿਲਬਰ ਆਵੇ, ਸੁੰਬ ਵਜੇ ਵਿੱਚ ਸੀਨੇ ।
ਜ਼ਖ਼ਮ ਰਹੇ ਵਿੱਚ ਦਿਲ ਦੇ ਜਿਸ ਥੀਂ, ਆਖ਼ਿਰ ਤੀਕ ਮਹੀਨੇ ।
ਜਦੋਂ ਸਵਾਰੀ ਯੂਸੁਫ਼ ਸੰਦੀ, ਇਸ ਰਾਹੇ ਵੱਲ ਆਵੇ ।
ਦਿਲ ਉਸਦਾ ਖ਼ੁਦ ਕਰੇ ਪੁਕਾਰਾ, ਅੱਖੀਂ ਨ ਦਿੱਸ ਆਵੇ ।
ਹੋਰ ਲੰਘਣ ਜੇ ਲੱਖ ਹਜ਼ਾਰਾਂ, ਉਸਨੂੰ ਖ਼ਬਰ ਨ ਕਾਈ ।
ਇਹ ਆਪਣੇ ਵਿੱਚ ਦਰਦ ਕਜ਼ੀਆਂ, ਕਰਦੀ ਰਹੀ ਦੁਹਾਈ ।
ਲੋਕ ਕਹਣ ਤੁਧ ਕਿਉਂ ਕਰ ਜਾਪੇ, ਯੂਸੁਫ਼ ਦੀ ਅਸਵਾਰੀ ।
ਹੋਰਾਂ ਵੱਲ ਧਿਆਨ ਨ ਤੇਰਾ, ਉਤ ਵਲ ਰਗਬਤ ਭਾਰੀ ।
ਤੈਨੂੰ ਅੱਖੀਂ ਨਜ਼ਰ ਨ ਆਵੇ, ਯੂਸੁਫ਼ ਕਿਵੇਂ ਪਛਾਣੇ ।
ਕਹੇ ਜ਼ੁਲੈਖ਼ਾ ਯੂਸੁਫ਼ ਤਾਈਂ, ਖ਼ੁਦ ਮੇਰਾ ਦਿਲ ਜਾਣੇ ।
ਵਿੱਚ ਦਿਮਾਗ਼ ਰਚੇ ਬੂ ਉਸਦੀ, ਕਰਦੀ ਮਾਤ ਖ਼ਿਆਲਾਂ ।
ਦਿਲ ਧੜਕੇ ਤਨ ਫੜਕੇ ਮੇਰਾ, ਜਿਗਰ ਤਪੇ ਵਿੱਚ ਹਾਲਾਂ ।
ਯੂਸੁਫ਼ ਦੇ ਉਸ ਘੋੜੇ ਵਾਲਾ, ਸੁੰਬ ਵੱਜੇ ਵਿੱਚ ਛਾਤੀ ।
ਤਨ ਮੇਰਾ ਕੁਝ ਰਹਿਆ ਨਮੂਨਾ, ਉਸ ਦਾ ਇਸ਼ਕ ਹਯਾਤੀ ।

---

1. ਵਧਾਈ ਹੋਵੇ 2. ਅਵਾਜ਼ 3. ਲੀਨਤਾ, ਅਭੇਦਤਾ 4. ਮਹਿਬੂਬ ਨੂੰ ਛਡ ਕੇ 5. ਅਮਰਤਾ, ਸਦੀਵਤਾ 6. ਮਹਿਬੂਬ ਤਕ ਸੈਰ 7. ਸੈਰ ਕਰਨ ਵਾਲਾ ।

ਏਵੇਂ ਜਾਰੀ ਰਹੀ ਜ਼ੁਲੈਖਾ, ਬਿਰਹੋਂ ਦੇ ਵਿੱਚ ਸੋਜ਼ਾਂ ।
ਤੇ ਹੁਣ ਫ਼ਰਕ ਨ ਜਾਪੇ ਉਸਨੂੰ, ਰਾਤਾਂ ਤੇ ਵਿੱਚ ਰੋਜ਼ਾਂ ॥
ਵੱਧ ਸਫ਼ੇਦ ਗਈਆਂ ਹੋ ਜ਼ੁਲਫ਼ਾਂ, ਸ਼ੀਰੋਂ[1] ਤੇ ਕਾਫ਼ੂਰੋਂ ।
ਇਹ ਪੂਰੀ ਵਿੱਚ ਇਸ਼ਕ ਮਰਾਤਿਬ, ਸ਼ੌਕ ਨੁਹਲਾਈ ਨੂਰੋਂ ॥
ਨੂਰੋ ਨੂਰ ਹੋਈ ਉਹ ਤਨ ਮਨ, ਦਿਲ ਦੇ ਨੂਰ ਜ਼ਹੂਰੋਂ ।
ਦਿਲਬਰ ਦਾ ਰੁਖ ਜਲਵੇ ਕਰਦਾ, ਨਜ਼ਦੀਕੋਂ ਤੇ ਦੂਰੋਂ ।
ਖ਼ੁਦ ਥੀਂ ਦੂਰ ਦਿਲਾ ਤੱਕ ਦਿਲਬਰ, ਭੁੱਲ ਨਹੀਂ ਇਸ ਰਾਹੋਂ ॥
ਆਮਿਲ[2] ਸ਼ਰਤ[3] ਇਨ ਲਮ ਤਕੁਨ[3], ਨੂੰ ਮਿਲੇ ਜਜ਼ਾ ਨਜ਼ਾਹੋਂ ॥
ਚਸ਼ਮਾਂ ਸੁੱਕ ਗਈਆਂ ਹੋ ਪੁਰਜ਼ੇ, ਦੂਰ ਗਈ ਬੀਨਾਈ ।
ਇਸ ਮੰਜ਼ਿਲ ਵਿੱਚ ਇਨ੍ਹਾਂ ਅੱਖੀਂ, ਦੀ ਹਾਜਤ ਨਾਹੀਂ ਕਾਈ ॥
ਦੰਦਾਂ ਥੀਂ ਮੂੰਹ ਖ਼ਾਲੀ ਰਹਿਆ, ਮੋਤੀ ਝੜੇ ਸਦਫ਼[4] ਥੀਂ ।
ਇਸ ਮੰਜ਼ਿਲ ਜੇ ਖਾਵਣ ਭਾਵੇ, ਉਹ ਹੈ ਦੂਰ ਸ਼ਰਫ਼ ਥੀਂ ।
ਮਾਸ ਹੱਡੋਂ ਛੁੱਟ ਲਟਕਣ ਲੱਗਾ, ਵਾਂਗੂੰ ਪੱਤ ਪੁਰਾਣੇ ।
ਗਈ ਬਹਾਰ ਖ਼ਿਜ਼ਾਂ ਰੁੱਤ ਆਖ਼ਿਰ, ਪੱਤ ਸੁੱਕੇ ਝੜ ਜਾਣੇ ।
ਇਸ ਦੁਨੀਆਂ ਦੀ ਗਰਦਿਸ਼ ਅੰਦਰ, ਨਵੇਂ ਪੁਰਾਣੇ ਹੋਏ ।
ਦੰਦ ਗਏ ਹੁਣ ਪਏ ਦੋ ਤਰਫ਼ੀਂ, ਰੁਖ਼ਸਾਰਾਂ ਵਿੱਚ ਟੋਏ ।
ਝੁਕਿਆ ਕੱਦ ਗਈ ਹੋ ਨੀਵੀਂ, ਇਸ਼ਕ ਨਿਵਾ ਵਿਖਾਈ ।
ਛੁੱਟ ਪਇਆ ਦਿਲ ਹੱਥੋਂ ਧਰਤੀ, ਇਹ ਲੱਭਦੀ ਇੱਹ ਆਈ ॥
ਬੰਦੋ ਬੰਦ ਗਏ ਪੈਵੰਦੋਂ, ਜਲ ਬਲ ਕੇ ਵਿੱਚ ਦਰਦਾਂ ।
ਇਸ਼ਕ ਰਹਿਆ ਯਾ ਗ਼ਮ ਦੀ ਜ਼ਾਰੀ, ਗਰਮ ਆਹੋਂ ਯਾ ਸਰਦਾਂ ॥

**ਆਪਣੇ ਮਾਅਬੂਦ ਦੀ ਬੇ ਬਜ਼ਾਅਤੀ ਦਾ ਇਹਸਾਸ ਹੋਣਾ**

ਇੱਕ ਦਿਨ ਰੋ ਰੋ ਜ਼ਾਰੀ ਕਰਦੀ, ਯਾਰ ਮਿਲਣ ਦੀਆਂ ਤਾਂਘਾਂ ॥
ਅਸ਼ਕ ਅੱਖੀਂ ਦੇ ਕਾਨੇ ਰੋੜ੍ਹਨ, ਵਗਣ ਕੂੱਲੀ ਵਿੱਚ ਕਾਂਗਾਂ ।
ਲੈ ਬੁੱਤ ਨੂੰ ਰੱਖ ਅੱਗੇ ਰੋਈ, ਯਾਰੋਂ ਜਦੋਂ ਆਵਾਈ ।
ਐ ਮਾਅਬੂਦ ਚੁੱਕੀ ਮਰ ਮੈਂ ਹੁਣ, ਕਰ ਮਕਸੂਦ ਰਵਾਈ[5] ॥
ਦੇਹ ਮੁਰਾਦ ਲੱਗੇ ਵਾਹ ਤੇਰੀ, ਹੁਣ ਮੈਂ ਦੁੱਖੀਂ ਹਾਰੀ ।
ਤੇ ਮੈਂ ਵਿੱਚ ਇਬਾਦਤ ਤੇਰੀ, ਸਾਰੀ ਉਮਰ ਗੁਜ਼ਾਰੀ ।
ਕਰ ਕਰ ਅਰਜ਼ ਮੁਰਾਦਾਂ ਮੰਗੀਆਂ, ਮੈਂ ਰੋ ਰੋ ਦਰ ਤੇਰੇ ॥
ਪਰ ਮੈਂ ਕਦੇ ਮੁਰਾਦ ਨ ਪਾਈ, ਪਾਏ ਦਰਦ ਵਧੇਰੇ ।
ਬਦਲਾ ਕੁਝ ਇਬਾਦਤ ਸੰਦਾ, ਦੇਹ ਮੈਨੂੰ ਅੱਜ ਵੇਲਾ ।
ਦੁੱਖ ਮੇਰਾ ਸਭ ਮਾਲਮ ਤੈਨੂੰ, ਇਸ਼ਕ ਜਿਗਰ ਵਿੱਚ ਸੇਲਾ ॥

---

1. ਦੁੱਧ ਨਾਲੋਂ 2. ਅਮਲ ਕਰਨ ਵਾਲਾ 3. "ਇਨ ਲਮ ਤਕੁਨ ਬੁਰਾਨੀ" ਹਦੀਸਿ ਜਬਰਾਈਲ ਵਿੱਚੋਂ ਲਈ ਇੱਕ ਟੂਕ ਹੈ। ਜਿਸ ਦਾ ਅਰਥ ਹੈ ਕਿ ਜੇ ਹਜ਼ਰਤ ਮੁਹੰਮਦ ਨਾ ਹੁੰਦਾ ਤਾਂ ਇਹ ਸ੍ਰਿਸ਼ਟੀ ਨ ਰਚਦਾ 4. ਸਿੱਪੀ, ਭਾਵ ਮੂਹ 5. ਪੂਰਾ।

ਜੇ ਉਹ ਯਾਰ ਪਿਆਰਾ ਮੇਰਾ, ਵਸਲੋਂ ਹਟੇ ਪਰੇਰੇ ।
ਕਰ ਮੱਦਦ ਦੋ ਕਰੇ ਕਲਾਮਾਂ, ਆਣ ਮੁਕ਼ਾਬਿਲ[1] ਮੇਰੇ ।
ਦੁੱਖ ਮੇਰੇ ਨੂੰ ਉਹ ਸੁਣ ਰੋਵੇ, ਰਹਮ ਕਰੇ ਇੱਕ ਵਾਰੀ ।
ਤੇ ਮੈਂ ਆਪਣਾ ਹਾਲ ਸੁਣਾਵਾਂ, ਕਰ ਕਰ ਗਿਰਯਾਜ਼ਾਰੀ ।
ਮੈਂ ਰੋਵਾਂ ਵਿੱਚ ਉਸਦਿਆਂ ਦਰਦਾਂ, ਉਹ ਰੋਵੇ ਦੁੱਖ ਮੇਰੇ ।
ਕਰ ਮੇਰਾ ਮਕ਼ਸੂਦ ਮੁਯੱਸਰ[2], ਜੇ ਇਤਨਾ ਵਸ ਤੇਰੇ ।
ਇਹ ਜ਼ਾਰੀ ਕਰ ਬੁਤ ਦੇ ਅੱਗੇ, ਬਾਹਿਰ ਵਾਰ ਸਿਧਾਈ ।
ਤਦ ਨੂੰ ਹਜ਼ਰਤ ਯੂਸੁਫ਼ ਵਾਲੀ, ਪਾਸ ਸਵਾਰੀ ਆਈ ।
ਅੱਗੇ ਵਾਂਗ ਜ਼ੁਲੈਖ਼ਾ ਓਵੇਂ, ਕਰਦੀ ਰਹੀ ਦੁਹਾਈ ।
ਧੱਕੇ ਖਾ ਰਹੀ ਡਿੱਗ ਰਾਹੇ, ਮਿਲੀ ਮੁਰਾਦ ਨ ਕਾਈ ।
ਤੇ ਉਹ ਉਸ ਦੀ ਗਿਰਯਾਜ਼ਾਰੀ, ਕੁਝ ਨ ਅਸਰ ਲਿਆਈ ।
ਕੌਣ ਏਹੀ ਤੂੰ ਕੀ ਕੁਝ ਕਰਦੀ, ਕਿਨ੍ਹੇ ਨ ਆਣ ਪੁਛਾਈ ।
ਫ਼ੌਜਾਂ ਦੇ ਵਿੱਚ ਡਿੱਗ ਡਿੱਗ ਰੋਈ, ਕਿਧਰੇ ਮਿਲੀ ਨ ਢੋਈ ।
ਹੁਣ ਉਸ ਰਹੀਆ ਆਸ ਨ ਕੋਈ, ਦਰਦੋਂ ਬੇਦਿਲ[3] ਹੋਈ ।
ਮੁੜ ਕੁੱਲੀ ਵੱਲ ਰੋਂਦੀ ਆਈ, ਦਿਲ ਵਿਚ ਗ਼ੁਸਾ ਆਇਆ ।
ਐ ਬੁੱਤ ਜ਼ਾਲਿਮ, ਤੇਰੇ ਕੋਲੋਂ, ਮੈਂ ਕੁਝ ਨਫ਼ਾ ਨ ਪਾਇਆ ।
ਤੂੰ ਵੱਟਾ ਜੜ੍ਹ ਪੁੱਟਾਂ ਜ਼ਾਲਿਮ ਬਹ ਘੜਿਆ ਬਦਕਾਰਾਂ[4] ।
ਕਿਸ ਪਹਾੜੋਂ ਚੁੱਕ ਲਿਆਂਦੋਂ, ਬੁੱਤਸਾਜ਼ਾ ਮੱਕਾਰਾਂ[5]।
ਅਮਲ ਮੇਰੇ ਦਾ ਵੱਟਾ ਮਿਲਿਉਂ, ਮੇਰੇ ਅਮਲ ਕੁਵੱਲੇ ।
ਆਣ ਪਇਓਂ ਗਲ ਮੇਰੇ ਜ਼ਾਲਿਮ, ਡੋਬ ਗਇਉਂ ਲੈ ਥੱਲੇ ।
ਪੱਥਰ ਬੇੜੀਆਂ ਡੋਬਣ ਵਾਲਾ, ਤੂੰ ਮੇਰੇ ਹੱਥ ਆਇਓਂ ।
ਮੈਂ ਨਿਤਾਣੀ ਦੇ ਸਿਰ ਗ਼ੈਬੋਂ, ਕਿਸ ਆਫ਼ਤ ਚਾ ਲਾਇਓਂ ।
ਮੈਂ ਭੁੱਲੀ ਕਿਉਂ ਪੂਜਿਆ ਤੈਨੂੰ, ਉਮਰ ਗਈ ਸੜ ਸੜ ਕੇ ।
ਤੂੰ ਸੜਦੀ ਨੂੰ ਨਾਰ ਬਿਰਹੋਂ ਵਿੱਚ, ਸਾੜਿਆ ਖ਼ੁਦ ਫੜ ਫੜ ਕੇ ।
ਤੂੰ ਵੱਟਾ ਵਿਚ ਛਾਤੀ ਲੱਗੋਂ, ਜ਼ਖ਼ਮ ਤੇਰਾ ਦਿਲ ਰੜਕੇ ।
ਤੈਂ ਸੀਨੇ ਵਿੱਚ ਅੱਗ ਅਲੰਬਾ, ਸੋ ਮੇਰੇ ਦਿਲ ਬੜਕੇ ।
ਨੰਗ ਨਹੀਂ ਤੇਰੇ ਵਿੱਚ ਕਾਈ, ਤੂੰ ਹੈ ਸੰਗ[6] ਨਕਾਰਾ ।
ਹੁੰਦਾ ਕੰਮ ਗਵਾਵਣ ਹਾਰਾ, ਯਾਰ ਦੁੜਾਵਣ ਹਾਰਾ ।
ਮੈਂ ਕਿਉਂ ਮੱਥਾ ਰਗੜ ਗਵਾਇਆ, ਧਰ ਧਰ ਤੇਰੇ ਅੱਗੇ ।
ਖ਼ਾਕ ਉਡੀ ਤੂੰ ਜਲ ਬਲ ਜਾਵੇਂ, ਅੱਗ ਅਜੇਹੀ ਲਗੇ ।

---

1. ਸਾਮ੍ਹਣੇ 2. ਪ੍ਰਾਪਤ 3. ਨਿਰਾਸ 4. ਭੈੜੇ ਲੋਕਾਂ 5. ਧੋਖੇਬਾਜ਼ਾਂ 6. ਪੱਥਰ

ਮਿਲਿਆ ਯਾਰ ਵਿਛੋੜਨ ਹਾਰਾ, ਰਹੇਂ ਜਹੰਨਮ ਸੜਿਆ।
ਬੱਧਾ ਨਾਲ ਰਹੇ ਗਲ ਤੇਰੇ, ਜਿਸ ਜ਼ਾਲਿਮ ਤੂੰ ਘੜਿਆ।
ਤੂੰ ਦੋਜ਼ਖ਼ ਦਾ ਬਾਲਨ ਗਿੱਲਾ, ਸੜਨ ਤੇਰੇ ਪੁਜਾਰੇ।
ਤੈਂ ਵੱਲ ਝੁਕਦੇ ਰਹਣ ਹਮੇਸ਼ਾਂ, ਦੋਖ਼ਜ਼ ਦੇ ਵਣਜਾਰੇ।
ਤੇ ਮਕ਼ਸੂਦ ਜੋ ਮੰਗਣ ਤੈਂ ਥੀਂ, ਰੋਵਣ ਸਦਾ ਜੜ੍ਹ ਮਾਰੇ।
ਚੋੜ ਚੁਪੱਟ ਚੱਲਣ ਹੱਥ ਖ਼ਾਲੀ, ਝਾੜ ਪੱਲੇ ਸਭ ਚਾਰੇ।
ਬੇ ਮਕ਼ਸੂਦ ਰਹਿਉਂ ਨਥਾਵਾਂ, ਤੇਰੇ ਵੱਸ ਨ ਕਾਈ।
ਹੋਰਾਂ ਦੀ ਕਰ ਸਕੇਂ ਕਿਓਂਕਰ, ਤੂੰ ਮਕ਼ਸੂਦ ਰਵਾਈ[2]।
ਮਕ਼ਸੂਦੋਂ[1] ਤੂੰ ਆਪੇ ਖ਼ਾਲੀ, ਸਭ ਥੀਂ ਆਪ ਨਕਾਰਾ।
ਡੁੱਬ ਮਰੇ ਜੋ ਤੈਨੂੰ ਜਾਣੇ, ਮਕ਼ਸਦ ਦੇਵਣ ਹਾਰਾ।
ਆਪ ਵੱਟਾ ਤੂੰ ਜਿਵੇਂ ਖ਼ਾਲੀ, ਡਿਗਿਆ ਉੱਠ ਨ ਸਕੇਂ।
ਤਾਲਿਆ ਮੇਰੇ ਜਾਂ ਘਰ ਆਵਣ, ਵੰਝ ਹਿਕੇ ਚਾ ਧੱਕੇਂ।
ਤੇਰੇ ਅੱਗੇ ਕਰ ਫ਼ਰਿਆਦਾਂ, ਮੈਂ ਸਭ ਉਮਰ ਗਵਾਈ।
ਤੂੰ ਨ ਸੁਣਿਆ ਦਾਦ ਨ ਦਿੱਤੀ, ਨਫ਼ਾ ਨ ਮਿਲਿਆ ਰਾਈ।
ਜੋ ਅੱਜ ਹਾਲ ਤੇਰਾ ਮੈਂ ਜਾਤਾ, ਅੱਗੇ ਸਮਝ ਨ ਆਈ।
ਜੇ ਜਾਣਾ ਤੂੰ ਸੁਣਦਾ ਨਾਹੀਂ, ਕਰਦੀ ਸ਼ੋਰ ਨ ਕਾਈ।
ਤੇਸੇ ਨਾਲ ਛਿੱਲੇ ਤੁਧ ਪਾਸੇ, ਸੱਥੇ[3] ਨੱਕ ਬਣਾਇਆ।
ਕੰਨਾਂ ਦੇ ਵਿੱਚ ਸੁਣਨੇ ਕਾਰਣ, ਕਿਉਂ ਨ ਛੇਕ ਰਖਾਇਆ।
ਖੇਹ ਸਵਾਹ ਚੰਗੇਰੀ ਤੈਥੀਂ, ਜਿਸ ਵਾਰ ਕਾਈ ਨਰਮੀ।
ਤੂੰ ਬੇਜ਼ੋਰ ਨਤਾਣਾ ਆਜਿਜ਼, ਸਖ਼ਤ ਤੇਰੀ ਬੇਸ਼ਰਮੀ।
ਤੇਰੇ ਜਿਹਾ ਮਾਰ ਤੇਰੇ ਸਿਰ, ਤੈਨੂੰ ਤੋੜ ਗਵਾਵਾਂ।
ਕੰਨ ਮਰੋੜ ਸੁੱਟਾਂ ਵਿਚ ਧਰਤੀ, ਬੀਨੀ[4] ਖ਼ਾਕ ਰੁਲਾਵਾਂ।
ਸਜਦਾ ਕਰੇ ਜੋ ਤੇਰੇ ਤਾਈਂ, ਯਾ ਤੇ ਤੋੜ ਗਵਾਵੇ।
ਗ਼ੁੱਸਾ ਖ਼ੁਸ਼ੀ ਨ ਤੈਂ ਵਿੱਚ ਆਵੇ, ਫ਼ਰਕ਼ ਨ ਤੁਧ ਦਿੱਸ ਆਵੇ।
ਵੇਖਣ ਸੁਣਨ ਕਲਾਮ ਹਯਾਤੋਂ[5], ਤੂੰ ਮਹਰੂਮ ਬੇਚਾਰਾ।
ਕ਼ੁਦਰਤ[6] ਇਲਮ ਨ ਤੈਂ ਵਿੱਚ ਕਾਈ, ਤੂੰ ਨਾਪਾਕ ਨਕਾਰਾ।
ਤੇ ਜੇ ਸਿਫ਼ਤ ਨ ਤੈਂ ਵਿਚ ਕੋਈ, ਐ ਦੁਸ਼ਮਣ ਮੁਰਦਾਰਾ[7]।
ਕਦਾਂ ਇਬਾਦਤ ਲਾਇਕ਼ ਹੋਸੇਂ, ਕਿਆ ਬਣਾਵਣ ਹਾਰਾ।
ਤੈਨੂੰ ਰੱਬ ਰਹੀ ਮੈਂ ਕਹੰਦੀ, ਅਕ਼ਲ ਕਿਆਸੋਂ ਹਾਰੀ।
ਮੈਂ ਵਿਚ ਜਾਨ ਤੇ ਤੈਂ ਵਿੱਚ ਨਾਹੀਂ, ਇਹ ਨ ਸਮਝ ਵਿਚਾਰੀ।

---

1. ਮਨ ਦੀ ਮੁਰਾਦ 2. ਪੂਰਾ ਕਰਨਾ 3. ਛੇਕ ਕੱਢਣ ਵਾਲਾ ਇਕ ਔਜ਼ਾਰ 4. ਨੱਕ 5. ਜੀਵਨ 6. ਤਾਕਤ 7. ਮੋਏ ਮੁਰਦਿਆ

ਮੈਂ ਤੈਨੂੰ ਕਿਉਂ ਰੱਬ ਬਣਾਇਆ, ਮੈਂ ਸ਼ੈਤਾਨ ਭੁਲਾਈ ।
ਭਾਰ ਤੇਰਾ ਮੈਂ ਚੁੱਕੀ ਫਿਰਦੀ, ਮੈਂ ਵਿਚ ਅਕਲ ਨ ਕਾਈ ।
ਹਿਰਸ ਹਵਾ[1] ਹਵਸ ਦੇ ਬੁੱਤ ਦੀ, ਕੀਤੀ ਉਮਰ ਗ਼ੁਲਾਮੀ ।
ਖੁੱਲ੍ਹਾ ਰਾਹ ਦਿਲੇ ਵਿਚ ਜਾਤਾ, ਇਹ ਦੁੱਖ ਦਰਦ ਤਮਾਮੀ ।
ਯੂਸੁਫ਼ ਦਾ ਰੱਬ ਕੁਦਰਤ ਵਾਲਾ, ਸੱਚ ਯਕੀਨੋਂ ਪਾਇਆ ।
ਜਿਸ ਬਰਦੇ[2] ਨੂੰ ਤਖ਼ਤ ਬਹਾਇਆ, ਸਿਰ ਤੇ ਤਾਜ ਰਖਾਇਆ ।
ਯੂਸੁਫ਼ ਦਾ ਰੱਬ ਸਭ ਥੀਂ ਚੰਗਾ, ਖ਼ਲਕ ਉਪਾਵਣ ਹਾਰਾ ।
ਤੂੰ ਮੇਰਾ ਰੱਬ ਸਭ ਥੀਂ ਮੰਦਾ, ਕੰਮ ਗਵਾਵਣਹਾਰਾ ।
ਯੂਸੁਫ਼ ਦਾ ਰਬ ਦਿਲ ਦੀਆਂ ਜਾਣੇ, ਜਾਨ ਛੁਪਾਵਣ ਹਾਰਾ ।
ਤੂੰ ਮੇਰਾ ਰੱਬ ਕੁਝ ਨ ਜਾਣੇਂ, ਮੁਫ਼ਤ ਸਤਾਵਣ ਹਾਰਾ ।
ਯੂਸੁਫ਼ ਦਾ ਰੱਬ ਹਾਜ਼ਿਰ ਨਾਜ਼ਿਰ[3], ਆਸ ਪੁਚਾਵਣ ਹਾਰਾ ।
ਤੂੰ ਮੇਰਾ ਰੱਬ ਚੁੱਕੇ ਬਾਝੋਂ, ਕਿਤੇ ਨ ਜਾਵਣ ਹਾਰਾ ।
ਯੂਸੁਫ਼ ਦਾ ਰੱਬ ਸਭ ਦਾ ਮਾਲਿਕ, ਰਹਮ ਕਮਾਵਣ ਹਾਰਾ ।
ਤੂੰ ਮੇਰਾ ਰੱਬ ਤਨ ਆਪਣੇ ਦੀ, ਖ਼ਬਰ ਨ ਪਾਵਣ ਹਾਰਾ ।
ਯੂਸੁਫ਼ ਦਾ ਰੱਬ ਸੁਣ ਫ਼ਰਿਆਦਾਂ, ਦਰਦ ਉਠਾਵਣ ਹਾਰਾ ।
ਤੂੰ ਮੇਰਾ ਰੱਬ ਗੂੰਗਾ ਬੋਲਾ, ਮਗ਼ਜ਼ ਖਪਾਵਣ ਹਾਰਾ ।
ਯੂਸੁਫ਼ ਦਾ ਰੱਬ ਪਾਕ ਸ਼ਰੀਕੋਂ, ਇਕ ਸਦਾਵਣ ਹਾਰਾ ।
ਤੂੰ ਮੇਰਾ ਰੱਬ ਵਿਚ ਪਹਾੜਾਂ, ਰਲ ਮਿਲ ਜਾਵਣ ਹਾਰਾ ।
ਯੂਸੁਫ਼ ਦਾ ਰੱਬ ਦਰਦ ਮੰਦਾਂ ਦੇ, ਦਰਦ ਹਟਾਵਣ ਹਾਰਾ ।
ਤੂੰ ਮੇਰਾ ਰੱਬ ਦੋ ਮਣ ਭਾਰਾ, ਮਰਜ਼ ਵਧਾਵਣ ਹਾਰਾ ।
ਯੂਸੁਫ਼ ਦਾ ਰੱਬ ਸੱਚਾ ਖ਼ਾਲਿਕ, ਖ਼ਲਕ ਬਣਾਵਣ ਹਾਰਾ ।
ਤੂੰ ਮੇਰਾ ਰੱਬ ਬਾਝ ਬਣਾਏ, ਕੰਮ ਨ ਆਵਣ ਹਾਰਾ ।
ਯੂਸੁਫ ਦਾ ਰੱਬ ਤੋਬਾ ਕਰਦਿਆਂ, ਪਾਰ ਲੰਘਾਵਣ ਹਾਰਾ ।
ਤੂੰ ਮੇਰਾ ਰੱਬ ਪੂਜਾ ਕਰਦਿਆਂ, ਦੋਜ਼ਖ ਪਾਵਣ ਹਾਰਾ ।
ਯੂਸੁਫ ਦਾ ਰੱਬ ਰੁੜ੍ਹਦੇ ਬੇੜੇ, ਬੰਨੇ ਲਾਵਣ ਹਾਰਾ ।
ਤੂੰ ਮੇਰਾ ਰੱਬ ਤਰਦਿਆਂ ਤਾਈਂ, ਗ਼ਰਕ[4] ਕਰਾਵਣ ਹਾਰਾ ।
ਯੂਸੁਫ ਦਾ ਰੱਬ ਬਾਝ ਦਵਾਈਂ, ਘਾ ਮਿਲਾਵਣ ਹਾਰਾ ।
ਤੂੰ ਮੇਰਾ ਰੱਬ ਜ਼ਖ਼ਮਾਂ ਉੱਤੇ, ਲੂਣ ਲਗਾਵਣ ਹਾਰਾ ।
ਯੂਸੁਫ਼ ਦਾ ਰੱਬ ਬੰਦੀਵਾਨਾਂ, ਬੰਦ ਛੁੜਾਵਣ ਹਾਰਾ ।
ਤੂੰ ਮੇਰਾ ਰੱਬ ਸੁਖੀਂ ਵੱਸਦਿਆਂ, ਦੁੱਖੀਂ ਪਾਵਣ ਹਾਰਾ ।

---

1. ਲਾਲਸਾਵਾਂ 2. ਗ਼ੁਲਾਮ 3. ਦੇਖਣ ਵਾਲਾ 4. ਡੋਬਣ ਵਾਲਾ ।

ਯੂਸੁਫ਼ ਦਾ ਰੱਬ ਬਰਦਿਆਂ ਦੇ ਸਿਰ, ਤਾਜ ਰਖਾਵਣ ਹਾਰਾ ।
ਤੂੰ ਮੇਰਾ ਰੱਬ ਤਾਜਵਰਾਂ[1] ਨੂੰ, ਖ਼ਾਕ ਰੁਲਾਵਣ ਹਾਰਾ ।
ਯੂਸੁਫ਼ ਦਾ ਰੱਬ ਜੋ ਕੁਝ ਚਾਹੇ, ਕਰ ਦਿਖਲਾਵਣ ਹਾਰਾ।
ਤੂੰ ਮੇਰਾ ਰੱਬ ਆਪ ਨਿਤਾਣਾ, ਧੱਕੇ ਖਾਵਣ ਹਾਰਾ ।
ਯੂਸੁਫ਼ ਦਾ ਰੱਬ ਜ਼ਿਮੀਂ ਫ਼ਲਕ ਦੇ, ਨਕਸ਼[2] ਲਗਾਵਣ ਹਾਰਾ ।
ਤੂੰ ਮੇਰਾ ਰੱਬ ਤਰਖਾਣਾਂ ਦੀ, ਘਰੀਂ ਵਿਕਾਵਣ ਹਾਰਾ ।
ਯੂਸੁਫ਼ ਦਾ ਰੱਬ ਆਲੀ ਵਾਲੀ, ਰੋਗ ਗਵਾਵਣ ਹਾਰਾ ।
ਤੂੰ ਮੇਰਾ ਰੱਬ ਆਪੇ ਰੋਗੀ, ਲੀਕਾਂ ਲਾਵਣ ਹਾਰਾ ।
ਯੂਸੁਫ਼ ਦਾ ਰੱਬ ਵਿਛੜਿਆਂ ਨੂੰ, ਮੋੜ ਮਿਲਾਵਣ ਹਾਰਾ ।
ਤੂੰ ਮੇਰਾ ਰੱਬ ਨਾਲ ਮਿਲ ਬਹੰਦਿਆਂ, ਜੁਦਾ ਕਰਾਵਣ ਹਾਰਾ ।
ਯੂਸੁਫ਼ ਦਾ ਰੱਬ ਰੱਬ ਸਭਨਾਂ ਦਾ, ਉਸ ਬਿਨ ਰੱਬ ਨ ਕਾਈ ।
ਤੂੰ ਮੇਰਾ ਰੱਬ ਰੱਬ ਨਹੀਂ ਮੈਂ, ਰੱਬ ਕਹਿਆ ਪਛਤਾਈ ।
ਯੂਸੁਫ਼ ਦਾ ਰੱਬ ਰੱਬ ਅਸਾਡਾ, ਉਸਦੀ ਖ਼ਲਕਤ ਸਾਰੀ ।
ਤੂੰ ਮੇਰਾ ਰੱਬ ਹਰਗਿਜ਼ ਨਾਹੀਂ, ਕਸਮ ਕਰਾਂ ਸੌ ਵਾਰੀ ।
ਤੇਰਾ ਨਾਮ ਨਹੀਂ ਰੱਬ ਮੂਲੇ, ਇੱਕਾ ਰੱਬ ਓਹਾਈ ।
ਯੂਸੁਫ਼ ਜਿਸ ਦੀ ਪੂਜਾ ਕਰਦਾ, ਉਸਦੇ ਜੋੜ ਨ ਕਾਈ ।
ਯੂਸੁਫ਼ ਜੇਹੇ ਬੰਦੇ ਜਿਸਦੇ, ਵਾਹ ਉਸ ਦੀ ਵਡਿਆਈ ।
ਜਿਸ ਯੂਸੁਫ਼ ਦੀ ਸ਼ਕਲ ਬਣਾਈ, ਉਸ ਬਿਨ ਹੋਰ ਕਿਆਈ ।
ਐ ਪੱਥਰ ਖ਼ੁਦ ਬੰਦੇ ਜਿਸਦੇ, ਤੈਥੀਂ ਬਹੁਤ ਚੰਗੇਰੇ ।
ਮੈਂ ਉਸ ਛੋੜ ਤੇਰੇ ਵਲ ਝੁਕੀਆਂ, ਵਾਹਵਾ ਤਾਲਿਆ ਮੇਰੇ ।
ਇਨਸਾਨੀਅਤ[3] ਦਾ ਮੈਂ ਗੌਹਰ[4], ਤੋੜਿਆ ਰਲ ਸੰਗ ਤੇਰੇ ।
ਮੈਂ ਬਦਕਿਸਮਤ ਨੂੰ ਜਾਂ ਮਾਈ, ਜਣ ਸੁਟ ਗਈ ਅੰਧੇਰੇ ।
ਇੱਕਾ ਰੱਬ ਸਭਨਾਂ ਦਾ ਮਾਲਿਕ, ਖ਼ਾਲਿਕ ਤੇਰਾ ਮੇਰਾ ।
ਮੈਂ ਸਭ ਉਸ ਦੀਆਂ ਸਿਫ਼ਤਾਂ ਸੁਣੀਆਂ, ਤੋੜ ਇਲਾਕਾ[5] ਤੇਰਾ ।
ਉਸਦੇ ਹੋਰ ਮੁਕਾਬਿਲ ਨਾਹੀਂ, ਓਹਾ ਸਭ ਦਾ ਵਾਲੀ ।
ਓਹ ਇੱਕ ਰਬ ਸੱਭੇ ਜਗ ਬੰਦਾ, ਇਸਦੀਆਂ ਸਿਫ਼ਤਾਂ ਆਲੀ ।
ਤੂੰ ਪੱਥਰ ਵਿਚ ਰਾਹੇ ਅੜਿਓਂ, ਮੇਰੇ ਕੰਮ ਗਵਾਏ ।
ਜੇ ਮੈਂ ਸੱਚਾ ਰੱਬ ਪੂਜੇਂਦੀ, ਕਿਉਂ ਰੁੜ੍ਹਦੀ ਦਰਿਆਏ ।
ਮੈਂ ਤੇਰੀ ਭੁਲ ਪੂਜਾ ਕੀਤੀ, ਮੁਲਕੋਂ ਉਜੜ ਆਈ ।
ਫੇਰ ਰਹੀ ਮੈਂ ਸਜਦੇ ਕਰਦੀ, ਲੀਕ ਮੱਥੇ ਨੂੰ ਲਾਈ ।

---

1. ਬਾਦਸ਼ਾਹਾਂ (ਨੂੰ) 2. ਚਿੱਤਰ 3. ਮਨੁੱਖਤਾ 4. ਰੂਹ, ਆਤਮਾ 5. ਤਅੱਲੁਕ ।

ਕ਼ਦਰ ਨ ਮੂਲ ਰਹਿਆ ਜ਼ਰ ਕਾਈ, ਚੰਗੀ ਖ਼ਾਕ ਉਡਾਈ ।
ਹੁਣ ਕੁੱਲੀ ਵਿਚ ਕਰਾਂ ਦੋਹਾਈ, ਤੈਨੂੰ ਖ਼ਬਰ ਨ ਕਾਈ ।
ਤੇ ਤੂੰ ਕੰਮ ਨ ਆਵਣ ਵਾਲਾ, ਕਿਆ ਕਰਾਂ ਮੈਂ ਤੈਨੂੰ ।
ਕਰਾਂ ਸਿਰਹਾਣਾ ਸਿਰ ਵਿਚ ਰੜਕੇਂ, ਭਲਾ ਨ ਭਾਵੇਂ ਮੈਨੂੰ ।
ਮਿਰਚਾਂ ਲੂਣ ਨਾ ਪੀਸਣ ਲਾਇਕ਼, ਤੇਰੇ ਬੰਦ ਕੁਵੱਲੇ[1] ।
ਸੇਰ ਪਨਸੇਰੀ ਯਾ ਦਹ[2]-ਸੇਰਾ, ਘੜਦਿਆਂ ਪਵੇ ਨ ਪੱਲੇ ।
ਜੇ ਜ਼ਾਲਿਮ ਦਹ-ਸੇਰਾ ਹੁੰਦੋਂ, ਹੁੰਦੋਂ ਘਟ ਬਹੁਤੇਰਾ ।
ਮੁਸ਼ਤਰੀਆਂ ਦੇ ਦਿਲ ਨੂੰ ਖਾਂਦਾ, ਹਰ ਜਾ ਘਾਟਾ ਤੇਰਾ ।
ਤੋਲਣ ਦੇ ਵਿਚ ਕੱਸਾ ਹੋਂਦੋਂ, ਘਾਟੇ ਦੇ ਵਿਚ ਪੂਰਾ ।
ਤੇ ਤੂੰ ਪੂਰਾ ਕਦੇ ਨ ਹੁੰਦੋਂ, ਬੇਜ਼ੋਰਾ ਮਾਜ਼ੂਰਾ[3] ।
ਕੁੱਲੀ ਰੋਕ ਛੱਡੀ ਕਿਉਂ ਮੇਰੀ, ਅੱਗੇ ਤੰਗ ਬਹੁਤੇਰੀ ।
ਕਾਨੇ ਭੰਨ ਗਵਾਏ ਲਾਂਬੂ ਤੂੰ ਦੁੱਖਾਂ ਦੀ ਢੇਰੀ ।
ਖਾ ਗੁੱਸਾ ਕੱਢ ਕੁੱਲੀ ਵਿੱਚੋਂ, ਬਾਹਿਰ ਸੁਟ ਵਗਾਇਆ ।
ਜਾ ਜ਼ਾਲਿਮ ਰੁਲ ਪੈਰਾਂ ਹੇਠਾਂ, ਤੂੰ ਕਿਆ ਮਗ਼ਜ਼ ਖਪਾਇਆ ।
ਤੇ ਇਕ ਪੱਥਰ ਓਸੇ ਜਿਤਨਾ, ਸਿਰ ਉਸਦੇ ਵਿਚ ਲਾਇਆ ।
ਤੋੜ ਗਵਾਇਆ ਖ਼ਾਕ ਰੁਲਾਇਆ, ਸਬਰ ਦਿਲੇ ਨੂੰ ਆਇਆ ।
ਕਿਸਨੂੰ [4]ਤਾਅਨ ਤਨੋੜੇ[4] ਕੀਤੇ, ਉਹ ਨਹੀਂ ਸ਼ੈ ਕਾਈ ।
ਇਹ ਸਭ ਕ਼ਹਰ ਕਜ਼ੀਏ ਦਿਲ ਦੇ, ਰੋ ਰੋ ਅੱਗ ਬੁਝਾਈ ।
ਵੜ ਕੁੱਲੀ ਵਿਚ ਅੱਲ੍ਹਾ ਅੱਗੇ, ਰੋ ਰੋ ਸੀਸ ਨਵਾਇਆ ।
ਐ ਅੱਲ੍ਹਾ ਤੂੰ ਵਾਹਿਦ ਖ਼ਾਲਿਕ਼, ਤੂੰਹੇਂ ਜਗਤ ਉਪਾਇਆ ।
ਤੇਰਾ ਹੋਰ ਸ਼ਰੀਕ ਨ ਕਾਈ, ਤੇਰੀ ਸੱਚ ਖ਼ੁਦਾਈ[5] ।
ਜੋ ਚਾਹੇਂ ਸੋ ਤੂੰਹੇਂ ਕਰਦਾ, ਤੈਂ ਬਿਨ ਹੋਰ ਨ ਕਾਈ ।
ਤੂੰਹੇਂ ਸੂਰਜ ਚੰਨ ਬਣਾਏ, ਦਿਨ ਤੇ ਰਾਤ ਉਪਾਏ ।
ਸਭ ਸਿਤਾਰੇ ਸਣ ਅਸਮਾਨਾਂ, ਵਿਚ ਫ਼ਰਮਾਨ ਦੁੜ੍ਹਾਏ ।
ਰੰਗਾ ਰੰਗ ਬਣਾਈ ਦੁਨੀਆ, ਮੁੱਦਤ ਉਮਰ ਠਹਰਾਈ ।
ਦਾਇਮ ਕ਼ਾਇਮ ਤੂੰ ਇਕ ਵਾਲੀ, ਤੈਂ ਮੁਢ ਅੰਤ ਨ ਕਾਈ ।
ਤੂੰਹੇਂ ਜਮਾਲ ਮੇਰੇ ਦਿਲਬਰ ਦਾ, ਸਿਰਜਿਆ ਨੂਰ ਕ਼ਮਰ ਦਾ ।
ਤੂੰਹੇਂ ਮੇਰਾ ਦਿਲ ਗ਼ਮ ਪਰਵਰਦਾ, ਕੀਤਾ ਉਸਦਾ ਬਰਦਾ ।
ਤੇ ਤੂੰਹੇਂ ਦਿਲ ਦਿਲਬਰ ਦੇ ਨੂੰ, ਮੈਂ ਵੱਲ ਨ ਝੁਕਾਇਆ ।
ਜਾਂ ਮੈਂ ਆਪ ਝੁਕੀ ਵਲ ਗ਼ੈਰਾਂ, ਤਾਹੀਂ ਮੈਂ ਦੁਖ ਪਾਇਆ ।

---

1. ਕੋਝੇ 2. ਦਸ 3. ਖਿਮਾ ਦਾ ਜਾਚਕ 4. ਤਾਅਨੇ ਮਿਹਣੇ 5. ਮਾਲਕੀ ।

ਤੂਹੇਂ ਮਕ਼ਸਦ ਦੇਵਣ ਹਾਰਾ, ਹੁਕਮ ਤੇਰਾ ਸਭ ਜਾਰੀ।
ਵਾਗ ਦਿਲਾਂ ਦੀ ਤੇਰੇ ਕ਼ਬਜ਼ੇ, ਤੇਰੀ-ਖ਼ਲਕ਼ਤ ਸਾਰੀ।
ਇਕ ਪੱਤਾ ਬਿਨ ਤੇਰੇ ਹੁਕਮੋਂ, ਹਰਗਿਜ਼ ਹੱਲੇ ਨਾਹੀਂ।
ਅੱਵਲ ਆਖ਼ਿਰ ਖ਼ਬਰਾਂ ਤੈਨੂੰ, ਗ਼ਫ਼ਲਤ ਨਾਂਹ ਕਦਾਹੀਂ।
ਹਰ ਜਾ ਵੇਖੇਂ ਸੁਣੇਂ ਦੁਆਈਂ, ਹੁਕਮ ਤੇਰਾ ਸਭ ਜਾਈਂ।
ਹਰ ਨਕ਼ਸੋਂ ਤੂੰ ਪਾਕ ਹਮੇਸ਼ਾਂ, ਹਰ ਖ਼ੂਬੀ ਤੈਂ ਤਾਈਂ।
ਗੁੰਮ ਗਈ ਮੈਂ ਰਾਹੋਂ ਯਾ ਰੱਬ, ਖ਼ਤਾ[1] ਕਮਾਈ ਭਾਰੀ।
ਛੋੜ ਤੈਨੂੰ ਰੱਬ ਬੁੱਤ ਬਣਾਇਆ, ਹੋਈਆਂ ਔਗਣਹਾਰੀ।
ਤੂੰ ਕ਼ਾਦਿਰ ਤੂੰ ਹਾਜ਼ਿਰ ਨਾਜ਼ਿਰ, ਅਰਹਮ ਅਕਰਮ ਵਾਲੀ।
ਛੋੜ ਤੈਨੂੰ ਬੇ ਰਾਹੇ ਚੱਲੀ, ਰਹੀ ਮੁਰਾਦੋਂ ਖ਼ਾਲੀ।
ਭੁੱਲ ਗਈ ਮੈਂ ਹੁਣ ਰਾਹ ਲੱਭਾ, ਰਾਜ਼ ਖੁੱਲਾ ਮੈਂ ਸਾਰਾ।
ਬਖ਼ਸ਼ ਰੱਬਾ ਮੈਂ ਔਗਣਹਾਰੀ, ਤੂੰਹੇਂ ਬਖਸ਼ਣਹਾਰਾ।
ਕਰ ਇਕਰਾਰ ਗੁਨਾਹ ਜ਼ੁਲੈਖ਼ਾ, ਤੋਬਾ ਦੇ ਦਰ[2] ਆਈ।
ਇਸਤਿਗ਼ਫ਼ਾਰ ਕਰੇ ਸੌ ਵਾਰੀ, ਰੋ ਰੋ ਅਰਜ਼ ਸੁਣਾਈ।
ਪਾਕ ਇਲਾਹਾ ਸ਼ਹਨਸ਼ਾਹਾ, ਫ਼ਜ਼ਲ ਤੇਰੇ ਨੇ ਭਾਰੇ।
ਤੈਂ ਥੀਂ ਦੂਰ ਰਹੀ ਮੈਂ ਉਮਰਾਂ, ਅੱਜ ਢੁੱਕੀ ਦਰਬਾਰੇ।
ਕਰ ਮਨਜ਼ੂਰ ਬੰਦੀ ਦੀਆਂ ਅਰਜ਼ਾਂ, ਬਖ਼ਸ਼ ਗ਼ਮੋਂ ਛੁਟਕਾਰੇ।
ਯਾ ਰੱਬ ਮੇਲ ਮਿਲਾ ਇਕ ਵਾਰੀ, ਜਾਣ ਮੇਰੇ ਦੁੱਖ ਸਾਰੇ।
ਅਰਜ਼ ਕਬੂਲ ਪਈ ਦਰਗਾਹੇ, ਵਰ੍ਹੀਆਂ [3]ਰਹਮਤ ਬਾਰਾਂ[3]।
ਛੋੜ ਸਨਮ[4] ਦਰ ਵੱਡੇ ਡਿਗੀਓਂ, ਖ਼ੁਸ਼ੀਆਂ ਮਿਲਣ ਹਜ਼ਾਰਾਂ।
ਜਾਂ ਯੂਸੁਫ਼ ਮੁੜ ਸੈਰੋਂ ਆਇਆ, ਉੱਠ ਜ਼ੁਲੈਖ਼ਾ ਰੋਈ।
ਅੱਗੇ ਵਾਂਗੂੰ ਨਿਕਲ ਝੁੱਗੀ ਥੀਂ, ਰਸਤਾ ਮੱਲ ਖਲੋਈ।
ਨਾਅਰਾ ਮਾਰ ਪੁਕਾਰਿਆ ਜਾਂ ਉਸ, ਡਿੱਠੀ ਅਜ਼ਮਤ[5] ਸ਼ਾਹੀ।
ਸੁਬ੍ਹਾਨ ਅੱਲ੍ਹਾ[6] ਪਾਕ ਖ਼ੁਦਾ ਦੀ, ਵਾਹ ਵਾਹ ਬੇਪਰਵਾਹੀ।
ਸੁਲਤਾਨਾਂ ਨੂੰ ਤਖ਼ਤੋਂ ਸੁੱਟੇ, ਪਾਵੇ ਸਰਗਰਦਾਨੀ[7]।
ਬਰਦਿਆਂ ਦੇ ਸਿਰ ਤਾਜ ਰਖਾਵੇ, ਤਖ਼ਤ ਦੇਵੇ ਸੁਲਤਾਨੀ।
ਮੋਤੀਆਂ ਭਰੇ ਖ਼ਜ਼ਾਨਿਆਂ ਵਾਲੇ, ਰੋ ਗਵਾਵਣ ਜਾਨਾਂ।
ਤਾਜ ਮਿਲੇ ਤੇ ਦੌਲਤ ਹਸ਼ਮਤ[8] ਰੁਤਬਾ ਬੰਦੀਵਾਨਾਂ।
ਦੇਸ ਜਿਨ੍ਹਾਂ ਦੇ ਹੁਕਮੇਂ ਅੰਦਰ, ਰੁਲਣ ਪਏ ਵਿਚ ਰਾਹਾਂ।
ਪਰਦੇਸੀ ਵਿਚ ਦੇਸ ਪਰਾਏ, ਹੁਕਮ ਕਰਨ ਦਿਲ-ਖ਼੍ਵਾਹਾਂ[9]।

---

1, ਭੁੱਲ 2. ਦਰਵਾਜ਼ੇ, ਘਰ 3. ਰੱਬੀ ਮਿਹਰ ਦਾ ਮੀਂਹ 4. ਬੁੱਤ 5. ਬਜ਼ੁਰਗੀ 6. ਪਾਕ ਹੈ ਅੱਲਾ, ਤਾਰੀਫ਼ ਤੇ ਹੈਰਾਨੀ ਪ੍ਰਗਟਾਉਣ ਲਈ ਵਾਕ ਹੈ। 7. ਪਰੇਸ਼ਾਨੀ 8. ਬਜ਼ੁਰਗੀ, ਮਾਣ 9. ਮਨ-ਮਰਜ਼ੀ ਅਨੁਸਾਰ।

ਵਾਹ ਅੱਲ੍ਹਾ ਦੀ ਬੇ-ਪਰਵਾਹੀ, ਵਾਹ ਵਾਹ ਪਾਕ ਇਲਾਹੀ ।
ਵਾਹ ਕੁਦਰਤ ਤੇ ਵਾਹਵਾ ਰਹਮਤ, ਵਾਹਵਾ ਸ਼ਹਨਸ਼ਾਹੀ ।
ਲੈ ਪੈਗ਼ਾਮ ਹਵਾ ਸਿਧਾਵੇ, ਹੁਕਮ ਕਰੇ ਰੱਬ ਆਲੀ ।
ਯੂਸੁਫ਼ ਦੇ ਵਿਚ ਕੰਨ ਪੁਚਾਵੇ, ਕੂਕ ਜ਼ੁਲੈਖ਼ਾ ਵਾਲੀ ।

## ਜ਼ੁਲੈਖ਼ਾ ਯੂਸੁਫ ਦੀ ਹਜ਼ੂਰੀ ਵਿਚ

ਜਾਂ ਯੂਸੁਫ਼ ਦੇ ਇਹ ਅਵਾਜ਼ਾਂ, ਗੋਸ਼[1] ਪਇਆ ਇਕ ਵਾਰੀ ।
ਕੇਡਕ ਕਹਾਂ ਤਅੱਸੁਰ[2] ਹੋਇਆ, ਗੁਜ਼ਰੀ ਹਾਲਤ ਭਾਰੀ ।
ਹਾਜ਼ਿਰ ਕਰੋ ਪੁਕਾਰਾਂ ਵਾਲੀ, ਯੂਸੁਫ਼ ਨੇ ਫ਼ਰਮਾਇਆ ।
ਆਣ ਜ਼ੁਲੈਖ਼ਾ ਨੇੜੇ ਢੁੱਕੀ, ਕਰ ਕਰ ਸੋਜ਼[3] ਸਵਾਯਾ ।
ਹੋ ਜਾ ਖੜਾ ਨ ਜਾਈਂ ਯੂਸੁਫ਼, ਗੱਲ ਮੇਰੀ ਜਾਹ ਸੁਣਕੇ ।
ਦੇਹ ਇਨਸਾਫ਼ ਨਿਤਾਰੀਂ ਦੁੱਧੋਂ, ਖ਼ਾਲਿਸ ਪਾਣੀ ਪੁਣਕੇ ।
ਮੇਰੀਆਂ ਸੁਣ ਫ਼ਰਿਆਦਾਂ ਜਾਈਂ, ਮੈਂ ਵੱਲ ਨਜ਼ਰ ਉਲ੍ਹਾਰੀ ।
ਜਾਂਦੀ ਤੇਜ਼ ਸਵਾਰੀ ਵਾਲਿਆ, ਵਾਗ ਜ਼ਰਾ ਖਲਿਹਾਰੀਂ ।
ਅਟਕ ਖੜਾ ਹੋ ਚਲਾ ਨ ਜਾਈਂ, ਮੈਂ ਫ਼ਰਿਆਦੀ ਆਈ ।
ਰਾਹ ਤੇਰਾ ਮੈਂ ਮੱਲ ਖੜੀ ਦੀ, ਦੁੱਖੀਂ ਉਮਰ ਵਿਹਾਈ ।
ਯੂਸਫ਼ ਜਦਾਂ ਬੁੱਢੀ ਵੱਲ ਡਿੱਠਾ, ਵਿਚ ਪਛਾਣ ਨ ਆਈ ।
ਤੇ ਉਹ ਘੋੜਾ ਫੜੇ ਲਗਾਮੋਂ ਰੋ ਰੋ ਕਰੇ ਦੁਹਾਈ ।
ਯੂਸੁਫ਼ ਜਾਤਾ ਇਹ ਨਤਾਣੀ, ਹਾਜਤਮੰਦ[4] ਬੇਚਾਰੀ ।
ਟੁਰ ਚਲਿਆ ਕਹ ਖ਼ਾਦਿਮ ਤਾਈਂ, ਇਸ ਦੀ ਕਰਿਓ ਕਾਰੀ ।
ਜਬਰਾਈਲ ਖ਼ੁਦਾ ਦੇ ਹੁਕਮੋਂ, ਅਸਮਾਨਾਂ ਥੀਂ ਆਇਆ ।
ਅੱਲ੍ਹਾ ਵੱਲੋਂ ਯੂਸੁਫ਼ ਤਾਈਂ, ਆਣ ਸਲਾਮ ਸੁਣਾਇਆ ।
ਹੋ ਜਾ ਖੜਾ ਨ ਜਾਈਂ ਯੂਸੁਫ਼, ਅੱਲ੍ਹਾ ਨੇ ਫ਼ਰਮਾਇਆ ।
ਫ਼ਰਿਆਦੀ ਦਾ ਆਪਣੀ ਕੰਨੀਂ, ਸੁਣ ਲੈ ਦੁੱਖ ਜੋ ਪਾਇਆ ।
ਸੁਣ ਯੂਸੁਫ਼ ਲਹ ਘੋੜਿਓਂ ਆਇਆ, ਡਰਦਾ ਖ਼ੌਫ਼ ਇਲਾਹੋਂ ।
ਤਰਫ਼ ਜ਼ੁਲੈਖ਼ਾ ਹੋ ਮੁਤਵੱਜਾ[5], ਸੁਖ਼ਨ ਪੁੱਛੇ ਭਰ ਆਹੋਂ ।
ਕੌਣ ਕੋਈ ਤੂੰ ਕਿੱਥੋਂ ਆਈ, ਹਾਜਤ ਤੁਧ ਕਿਹਾਈ ।
ਕਹ ਬੁੱਢੀ ਕੀ ਦੁੱਖ ਤੇਰੇ ਸਿਰ, ਤੂੰ ਕਿਆ ਸਖਤੀ ਪਾਈ ।
ਗੱਲ ਸੁਣੀ ਬੇਹੋਸ਼ੀ ਆਈ, ਤਦਾਂ ਜ਼ੁਲੈਖ਼ਾ ਤਾਈਂ ।
ਹੋਸ਼ ਪਈ ਭਰ ਆਹ ਪੁਕਾਰੇ, ਯੂਸੁਫ਼ ਭੁੱਲ ਨ ਜਾਈਂ ।
ਨੈਣਾਂ ਵਾਲਿਆ ਦੁੱਖੀਂ ਪਾਲਿਆ, ਮੇਰਿਆ ਬੇਪਰਵਾਹਾ ।
ਅੱਖੀਂ ਖੋਹਲ ਨਜ਼ਰ ਕਰ ਮੈਂ ਵਲ, ਦੇਸ਼ ਮਿਸਰ ਦਿਆ ਸ਼ਾਹਾ ।

---

1. ਕੰਨਾਂ ਵਿੱਚ 2. ਅਸਰ 3.ਰੁਦਨ 4. ਲੋੜਵੰਦ 5. ਮੂੰਹ ਕਰ ਕੇ ।

ਅੱਜ ਪਛਾਣ ਨ ਸਕਦੋਂ ਮੈਨੂੰ, ਹੋਈ ਨਜ਼ਰ ਉੱਚੇਰੀ।
[1]ਵਾਏ ਦਰੇਗ[1] ਰਹਿਓਂ ਬੇਖ਼ਬਰਾ, ਜਾਨ ਗਈ ਖਪ ਮੇਰੀ।
ਤੂੰ ਬੇਖ਼ਬਰਾ ਖ਼ਬਰ ਨ ਕਾਈ, ਮੈਂ ਸਿਰ ਕਿਆ ਵਿਹਾਈ।
ਇਸ਼ਕ ਤੇਰੇ ਨੇ ਹਜ਼ਰਤ ਯੂਸੁਫ਼, ਮੇਰੀ ਜਾਨ ਜਲਾਈ।
ਦਰਦ ਤੇਰੇ ਨੇ ਪੁਰਜ਼ੇ[2] ਕਰ ਕਰ, ਮੇਰੀ ਖ਼ਾਕ ਉਡਾਈ।
ਸ਼ੌਕ਼ ਤੇਰੇ ਵਿਚ ਉਮਰ ਵਿਹਾਈ, ਤੇ ਤੂੰ ਖ਼ਬਰ ਨ ਪਾਈ।
ਮੈਂ ਵਿਚ ਮੈਂ ਇਸ ਸ਼ੌਕ ਤੇਰੇ ਨੇ, ਰਹਣ ਨ ਦਿੱਤੀ ਰਾਈ।
ਮੈਂ ਦਰਦੀਂ ਰੋ ਉਮਰ ਗਵਾਈ, ਅਜੇ ਪਛਾਣ ਨ ਆਈ।
ਕੌਣ ਹੋਵਾਂ ਮੈਂ ਕੌਣ ਸਦਾਵਾਂ, ਕੌਣ ਨਹੀਂ ਮੈਂ ਕਾਈ।
ਮੈਂ ਖ਼ੁਦ ਕੌਣ ਨਹੀਂ ਕੀ ਦੱਸਾਂ, ਖ਼ੁਦ ਥੀਂ ਅੱਜ ਪਰਾਈ।
ਕੀ ਆਖਾਂ ਮੈਂ ਕਿੱਥੋਂ ਆਈ, ਆਈ ਤੇ ਕੁਰਲਾਈ।
ਆਪ ਮੁਕ਼ਾਮ ਜਮਾਂ[3] ਥੀਂ ਤੂੰਹੀਂ, ਵਲ਼ ਤਫ਼ਰੀਕ਼[4] ਵਗਾਈ।
ਕੌਣ ਕੋਈ ਤੂੰ ਪੁੱਛੇਂ ਮੈਨੂੰ, ਮੈਂ ਬਲਿਹਾਰੀ ਜਾਵਾਂ।
ਕੌਣ ਕੋਈ ਮੈਂ ਹੋ ਕੇ ਤੈਨੂੰ, ਆਪਣਾ ਹਾਲ ਸੁਣਾਵਾਂ।
ਕੌਣ ਕੋਈ ਮੈਂ ਦੱਸਾਂ ਤੈਨੂੰ, ਸੁਣ ਮੇਰੀ ਬੇਹਾਲੀ।
ਨਵੇਂ ਲਿਬਾਸ ਤੇਰੇ ਤਨ ਯੂਸੁਫ਼, ਮੈਂ ਨਿਤ ਪਾਵਣ ਵਾਲੀ।
ਹੱਥੀਂ ਪੱਖਾ ਝੱਲਣ ਵਾਲੀ, ਨਾਜ਼ ਕਰਾਵਣ ਵਾਲੀ।
ਮੋਤੀਆਂ ਜੜਿਆ ਗਲ ਪੈਰਾਹਿਨ, ਤੁੱਧ ਪਹਰਾਵਣ ਵਾਲੀ।
ਸ਼ਰਬਤ ਸ਼ਹਦ ਅਕੀਕ਼ ਪਿਆਲੇ, ਘੋਲ ਪਿਲਾਵਣ ਵਾਲੀ।
ਕੰਘੀ ਵਾਹ ਤੇਰੀ ਵਿੱਚ ਜ਼ੁਲਫ਼ਾਂ, ਲਾਲ ਜੜਾਵਣ ਵਾਲੀ।
ਹਾਰ ਪਰੋ ਗਲੇ ਵਿਚ ਤਾਜ਼ਾ, ਨਿਤ ਪਵਾਵਣ ਵਾਲੀ।
ਮੈਂ ਉਹ ਬਾਂਦੀ ਹਜ਼ਰਤ ਯੂਸੁਫ਼, ਜ਼ੇਵਰ ਪਾਵਣ ਵਾਲੀ।
ਖ਼੍ਵਾਬਾਂ ਦੇ ਵਿਚ ਤਿਫ਼ਲੀ ਅੰਦਰ, ਅਕ਼ਲ ਗਵਾਵਣ ਵਾਲੀ।
ਸੁਫ਼ਨੇ ਦੇ ਉਹ ਕੌਲ ਤੁਸਾਡੇ, ਪਾਰ ਨਿਭਾਵਣ ਵਾਲੀ।
ਛੋੜ ਵਤਨ ਵਿਚ ਤੇਰੀਆਂ ਤਾਂਘਾਂ, ਮਿਸਰੇ ਆਵਣ ਵਾਲੀ।
ਬਾਜ਼ਾਰੋਂ ਤੈਂ ਵਿਕਦੇ ਤਾਈਂ, ਮੁੱਲ ਲਿਆਵਣ ਵਾਲੀ।
ਕਰ ਨਾਜ਼ੀਂ ਪਰਵਰਦਾ ਤੈਨੂੰ, ਅਰਜ਼ ਸੁਣਾਵਣ ਵਾਲੀ।
ਤੇ ਤਾਂ ਭੀ ਦਰਵਾਜ਼ੇ ਤੇਰੇ, ਦਖ਼ਲ ਨ ਪਾਵਣ ਵਾਲੀ।
ਮੈਂ ਉਹ ਖ਼ਿਦਮਤਗਾਰ ਪੁਰਾਣੀ, ਜਾਨ ਜਲਾਵਣ ਵਾਲੀ।
ਤੇ ਹੱਥੀਂ ਵਿਚ ਤੇਰੀਆਂ ਅੱਖੀਂ, ਸੁਰਮਾ ਪਾਵਣ ਵਾਲੀ।

1. ਅਫ਼ਸੋਸ ਅਫ਼ਸੋਸ 2. ਟੁਕੜੇ 3. ਸੰਜੋਗ 4. ਵਿਜੋਗ।

ਵਿਚ ਮੁਰੱਸਾ [1]ਜ਼ੱਰੀਂ ਖ਼ਾਨੇ[1], ਨਕਸ਼ ਲਿਖਾਵਣ ਵਾਲੀ !
ਫੜ ਬਾਹੋਂ ਤੈਂ ਸਤਵੇਂ ਕੋਠੇ, ਨਾਲ ਲੈ ਜਾਵਣ ਵਾਲੀ ।
ਜਾਂ ਰੋਂਦੀ ਨੂੰ ਛੋੜ ਸਿਧਾਇਓਂ, ਮਗਰ ਸਿਧਾਵਣ ਵਾਲੀ ।
ਮੈਂ ਉਹ ਤੇਰਿਆਂ ਵਿੱਚ ਕਜ਼ੀਆਂ, ਤਾਅਨੇ ਖਾਵਣ ਵਾਲੀ ।
ਮਿਸਰੀ ਜ਼ਨਾਂ ਜ਼ਿਆਫ਼ਤ ਕਰਕੇ, ਸੱਦ ਮੰਗਾਵਣ ਵਾਲੀ ।
ਵਸਦਿਆਂ ਦੇ ਘਰ ਘੱਤ ਉਜਾੜਾ, ਕ਼ਹਰ ਕਮਾਵਣ ਵਾਲੀ ।
ਸਖ਼ਤੀ ਨਰਮੀ ਇਸ਼ਕ ਤੇਰੇ ਦੀ, ਸਿਰ ਤੇ ਚਾਵਣ ਵਾਲੀ ।
ਕਿਆ ਕਹਾਂ ਮੂੰਹ ਜ਼ੇਬ[2] ਨ ਦੇਂਦਾ, ਕੈਦ ਕਰਾਵਣ ਵਾਲੀ ।
ਸੱਤ ਵਰਹਿਆਂ ਵਿੱਚ ਬੰਦੀ ਖ਼ਾਨੇ, ਰਾਤੀਂ ਆਵਣ ਵਾਲੀ ।
ਜਿਸ ਦਿਨ ਯੂਸੁਫ਼ ਕੈਦੋਂ ਛੁੱਟਿਓਂ, ਜਸ਼ਨ ਕਰਾਵਣ ਵਾਲੀ ।
ਤਿਫ਼ਲੀ ਥੀਂ ਲਾ ਪੀਰੀ[3] ਤਾਈਂ, ਸਿਦਕ਼ ਨਿਭਾਵਣ ਵਾਲੀ ।
ਕੌਲ ਕ਼ਰਾਰ ਬਿਰਹੋਂ ਦੇ ਤੇਰੇ, ਪਾਲ ਵਿਖਾਵਣ ਵਾਲੀ ।
ਮਾਲ ਖ਼ਜ਼ਾਨੇ ਨਾਮ ਤੇਰੇ ਥੀਂ, ਚਾ ਲੁਟਾਵਣ ਵਾਲੀ ।
ਵਿੱਚ ਜੁਦਾਈ ਤੇਰੀ ਯੂਸੁਫ਼, ਰੁੜ੍ਹਦੀ ਜਾਵਣ ਵਾਲੀ ।
ਫ਼ੌਜ ਤੇਰੀ ਦਿਆਂ ਕ਼ਦਮਾਂ ਹੇਠਾਂ, ਜਾਨ ਰੁਲਾਵਣ ਵਾਲੀ ।
ਹੋ ਅੰਨ੍ਹੀ ਵਿਚ ਰਾਹ ਤੇਰੇ ਦੇ, ਕੁੱਲੀ ਪਾਵਣ ਵਾਲੀ ।
ਦਿਲ ਤੇਰੇ ਥੀਂ ਵਾਏ ਦਰੇਗ਼ਾ, ਭੁਲਦੀ ਜਾਵਣ ਵਾਲੀ ।
ਤਨ ਮਨ ਦੀ ਮੈਂ ਗਰਦ ਉਡਾਈ, ਸ਼ੌਕ਼ ਤੇਰੇ ਤੇ ਰਾਹੀਂ ।
ਕੀਤਾ ਸੀਨਾ ਸਾੜ ਸਵਾਹੀਂ, ਦਰਦ ਤੇਰੇ ਦੀਆਂ ਆਹੀਂ ।
ਹੋ ਤੇਰੀ ਮੈਂ ਖ਼ੁਦ ਥੀਂ ਗੁਜ਼ਰੀ, ਰੋ ਰੋ ਉੱਭੇ ਸਾਹੀਂ ।
ਐ ਅਫ਼ਸੋਸ ਮੇਰੇ ਮਹਬੂਬਾ, ਅਜੇ ਪਛਾਣਿਓ ਨਾਹੀਂ ।
ਕਮਰੋਂ ਖੋਹਲ ਸਿਤਮਗਰ[4] ਤੇਗ਼ਾ, ਦੇਹ ਯੂਸੁਫ਼ ਹੱਥ ਮੇਰੇ ।
ਸੀਨਾ ਚੀਰ ਕੱਢਾਂ ਮੈਂ ਬਾਹਿਰ, ਧਰਾਂ ਅਗਾੜੀ ਤੇਰੇ ।
ਦੇਖ ਪਛਾਣ ਲਵੇਂ ਤੂੰ ਸ਼ਾਇਦ, ਦਿਲ ਦਰਦਾਂ ਵਿੱਚ ਜਲਿਆ ।
ਦਰਦੀਂ ਜਲਿਆ ਦੁੱਖੀਂ ਪਲਿਆ, ਤੇਲ ਫ਼ਿਰਾਕ਼ੀਂ ਤਲਿਆ ।
ਐ ਬਿਰੀਆਂ ਕਰ ਦਿਲ ਮੇਰੇ ਦੇ, ਜੇ ਵੇਖੇਂ ਦਿਲ ਮੇਰਾ ।
ਤਦਾਂ ਪਛਾਣ ਤੇਰੇ ਵਿੱਚ ਗੁਜ਼ਰੇ, ਸ਼ੁਬਾ[5] ਵੰਜੇ ਉਠ ਤੇਰਾ ।
ਇਹ ਤਨ ਕਿਵੇਂ ਪਛਾਣਿਆ ਜਾਵੇ, ਗੁਜ਼ਰਦੀਆਂ ਜਿਸ ਸਹੀਆਂ ।
ਸੈ ਰੰਗੀਂ ਤਨ ਰੰਗ ਰੰਗਾਏ, ਦਿਲ ਦੀਆਂ ਉਹੋ ਰਹੀਆਂ ।

---

1. ਜੜਾਊ ਸੁਨਹਿਰੀ ਮਹੱਲ ਮਹਿਲੋਂ 2. ਸੋਭਦਾ 3. ਬੁਢਾਪੇ 4. ਜ਼ਾਲਮ 5. ਸ਼ਕ ।

ਇਕ ਦਿਨ ਸੀ, ਇਹ ਤਨ ਮੇਰੇ ਤੇ, ਰੰਗ ਅਕ਼ੀਕ਼ ਯਮਨ ਦਾ ।
ਹਸਰਤ ਦੇ ਵਿਚ ਰੁੜ੍ਹਿਆ ਜਾਂਦਾ, ਗੁਲ ਖ਼ੁਸ਼ਰੰਗ ਚਮਨ ਦਾ ।
ਸੁਣ ਯੂਸੁਫ਼ ਭਰ ਅੱਖੀਂ ਰੋਇਆ, ਇਹ ਉਹ ਮਗ਼ਰਬਜ਼ਾਦੀ ।
ਜੈਂ ਜੇਹਾ ਵਿੱਚ ਮਿਸਰ ਨ ਕੋਈ, ਅੰਦਰ ਕ਼ਦਰ[1] ਆਬਾਦੀ[2] ।
ਇਹ ਉਹ ਬੀਵੀ ਮਿਸਰੇ ਸੰਦੀ, ਜਿਸ ਦੀਆਂ ਆਲੀ ਸ਼ਾਨਾਂ ।
ਸੁਲਤਾਨਾਂ ਪੁਰ ਹੁਕਮ ਚਲਾਂਦੀ, ਜੰਮੀ ਘਰ ਸੁਲਤਾਨਾਂ ।
ਇਹ ਉਹਾ ਜੈਂ ਅੱਗੇ ਨੀਵੇਂ, ਕਰੇ ਆਦਾਬ ਜ਼ਮਾਨਾ ।
ਤੇ ਆਲਮ ਵਿੱਚ ਜਿਸ ਦਾ ਸਭ ਥੀਂ, ਆਲੀ ਦੌਲਤ-ਖ਼ਾਨਾ[3] ।
ਇਹ ਉਹ ਜ਼ੱਰੀਂ ਤਖ਼ਤਾਂ ਵਾਲੀ, ਜਿਸਦਾ ਸਾਯਾ ਆਲੀ ।
ਬੜੀ ਬੁਲੰਦ ਇਮਾਰਤ ਵਾਲੀ, ਜੈਂ ਘਰ ਮੁਲਕ ਸਵਾਲੀ ।

## ਸਵਾਲ ਜੁਆਬ ਯੂਸੁਫ਼-ਜ਼ੁਲੈਖ਼ਾ

ਯੂਸੁਫ਼ ਰੋਵੇ ਜ਼ਾਰੋ ਜ਼ਾਰੀ, ਵੇਖ ਗ਼ਮਾਂ ਦਾ ਹਾਲਾ ।
ਰਹਮ ਪਇਆ ਦਿਲ ਰੋ ਰੋ ਪੁੱਛੇ, ਹਾਲਾ ਦਰਦਾਂ ਵਾਲਾ ।
ਅੱਜ ਕਿਆ ਈ ਹਾਲ ਜ਼ੁਲੈਖ਼ਾ, ਯੂਸੁਫ਼ ਨੇ ਫ਼ਰਮਾਇਆ ।
ਕਹੇ ਜ਼ੁਲੈਖ਼ਾ ਜੋ ਕੁਝ ਤੈਨੂੰ, ਜ਼ਾਹਿਰ ਨਜ਼ਰੀਂ ਆਇਆ ।
ਯੂਸੁਫ਼ ਪੁੱਛੇ ਕਿਵੇਂ ਜ਼ੁਲੈਖ਼ਾ, ਤੇਰਾ ਵਕ਼ਤ ਵਿਹਾਇਆ ।
ਕਹੇ ਜ਼ੁਲੈਖ਼ਾ ਜਿਉਂ ਜਿਉਂ ਯੂਸੁਫ਼, ਤੈਨੂੰ ਆਖ ਸੁਣਾਇਆ ।
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਕਿੱਧਰ ਗਈ ਜਵਾਨੀ ।
ਕਹੇ ਜ਼ੁਲੈਖ਼ਾ ਇਸ਼ਕ ਤੇਰੇ ਥੀਂ, ਕਰ ਛੱਡੀ ਕੁਰਬਾਨੀ ।
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਹੁਸਨ ਕਿੱਥੇ ਅੱਜ ਤੇਰਾ ।
ਕਹੇ ਜ਼ੁਲੈਖ਼ਾ ਹਿਜਰ ਰੁੜ੍ਹਾਇਆ, ਹੱਥ ਨ ਪਹੁਤਾ ਮੇਰਾ ।
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਕਿੱਥੇ ਚਮਕ ਜਮਾਲੋਂ ।
ਕਹੇ ਜ਼ੁਲੈਖ਼ਾ ਗ਼ਮਾਂ ਬੁਝਾਈ, ਤੇਰਿਓਂ ਦਰਦ ਵਸਾਲੋਂ ।
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਜ਼ੁਲਫਾਂ ਕਿੱਧਰ ਗਈਆਂ ।
ਕਹੇ ਜ਼ੁਲੈਖ਼ਾ ਤੇਰੇ ਦਰਦੀਂ, ਖ਼ੁਸ਼ ਜ਼ਿਮੀਂ ਝੜ ਪਈਆਂ ।
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਦੰਦਾਂ ਸਲਕ[4] ਕਿਥਾਹੀਂ ।
ਕਹੇ ਜ਼ੁਲੈਖ਼ਾ, ਘਸ ਘਸ ਟੁੱਟੀ, ਕਰਦਿਆਂ ਵਸਲ ਦੁਆਈਂ ।
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਕਿੱਥੇ ਲਬ ਦੀ ਲਾਲੀ ।
ਕਹੇ ਜ਼ੁਲੈਖ਼ਾ ਜਾਲ ਸਿਧਾਈ, ਲਾਟ ਫ਼ਿਰਾਕਾਂ ਵਾਲੀ ।
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਕਿੱਥੇ ਕਾਲੀ ਧੀਰੀ[5] ।
ਕਹੇ ਜ਼ੁਲੈਖ਼ਾ ਮੰਗ ਸਿਆਹੀ, ਤਾਲਿਅ ਲਈ ਫ਼ਕੀਰੀ ।

---

1. ਮਾਣ 2. ਧਨ-ਦੌਲਤ 3. ਘਰ 4. ਲੜੀ 5. ਅੱਖ ਦੀ ਪੁਤਲੀ ।

ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਅੱਖੀਂ ਕਿੱਧਰ ਗਈਆਂ ।
ਕਹੇ ਜ਼ੁਲੈਖ਼ਾ ਫ਼ਿਰਾਕ ਤੇਰੇ ਨੇ, ਵਾਹ ਛੁਰੀਆਂ ਕੱਢ ਲਈਆਂ ।
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਕਿੱਥੇ ਉਹ ਵਡਿਆਈਆਂ ।
ਕਹੇ ਜ਼ੁਲੈਖ਼ਾ ਵਿੱਛੜਿਓਂ ਤੂੰ, ਮੈਨੂੰ ਯਾਦ ਨ ਆਈਆਂ ।
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਲਿਫਿਆ ਕੱਦ ਕਿਆਈ ।
ਕਹੇ ਜ਼ੁਲੈਖ਼ਾ ਟੁੱਟਣ ਲੱਗੀ, ਪੀਂਘ ਹੁਲਾਰੇ ਚਾਈ ।
ਯੂਸੁਫ਼ ਪੁਛੇ ਦੱਸ ਜ਼ੁਲੈਖ਼ਾ, ਭਵਾਂ ਪਈਆਂ ਕਿਤ ਝੋਕੀਂ ।
ਕਹੇ ਜ਼ੁਲੈਖ਼ਾ ਪੁਰਜ਼ੇ ਹੋਈਆਂ, ਚੜ੍ਹ ਨੇਜ਼ੇ ਦੀ ਨੋਕੀਂ ।
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਕਿੱਥੇ ਗਈ ਬੀਨਾਈ[1] ।
ਕਹੇ ਜ਼ੁਲੈਖ਼ਾ ਦੂਹਰੀ ਹੋ ਹੋ, ਲਭਦੀ ਫਿਰਾਂ ਗਵਾਈ ।
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਕਿੱਥੇ ਤੇਰੀਆਂ ਚਾਲਾਂ ।
ਕਹੇ ਜ਼ੁਲੈਖ਼ਾ ਗੁੰਮ ਗਈਆਂ ਉਹ, ਤੇਰਿਆਂ ਵਿਚ ਖ਼ਿਆਲਾਂ ।
ਯੂਸੁਫ਼ ਪੁਛੇ ਦੱਸ ਜ਼ੁਲੈਖ਼ਾ, ਉਹ ਕਿੱਥੇ ਰੁਖ਼ ਨੂਰੀ ।
ਕਹੇ ਜ਼ੁਲੈਖ਼ਾ ਸਬਰ ਸਬੂਰੀ, ਜਾਲ ਗਈ ਵਿੱਚ ਦੂਰੀ ।
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਕਿੱਥੇ ਤਾਅਨ ਤਨੌੜਾ ।
ਕਹੇ ਜ਼ੁਲੈਖ਼ਾ ਗਇਆ ਨਿਕੰਮਾ, ਜਾਂ ਤੇ ਪਇਆ ਵਿਛੋੜਾ ।
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਕਿੱਥੇ ਤੇਰੀਆਂ ਸ਼ਾਨਾਂ ।
ਕਹੇ ਜ਼ੁਲੈਖ਼ਾ ਉਹ ਦਿਨ ਗੁਜ਼ਰੇ, ਬਦਲਿਆ ਹੋਰ ਜ਼ਮਾਨਾ ।
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਅੱਜ ਕਿੱਥੇ ਉਹ ਸ਼ਾਹੀ ।
ਕਹੇ ਜ਼ੁਲੈਖ਼ਾ ਤੈਂ ਹੱਥ ਆਈ, ਰੱਬ ਦੀ ਬੇਪਰਵਾਹੀ ।
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਕਿੱਥੇ ਕ਼ਦਰ ਬੁਲੰਦੀ ।
ਕਹੇ ਜ਼ੁਲੈਖ਼ਾ ਨਾਮ ਉਸੇ ਦਾ, ਹੈ ਅੱਜ ਹੈਰਤਮੰਦੀ[2] ।
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਕਿੱਥੇ ਹਸ਼ਮਤ ਭਾਰੀ ।
ਕਹੇ ਜ਼ੁਲੈਖ਼ਾ ਚਾਰ ਦਿਹਾੜੇ, ਉਹ ਭੀ ਗੁਜ਼ਰ ਸਿਧਾਰੀ ।
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਕਿੱਥੇ ਤੇਜ਼ ਅਦਾਈਂ ।
ਕਹੇ ਜ਼ੁਲੈਖ਼ਾ ਹਿਜਰੋਂ ਹਾਰੀ, ਗਈਆਂ ਦੂਰ ਈਜ਼ਾਈਂ ।
ਯੂਸੁਫ਼ ਪੁਛੇ ਦੱਸ ਜ਼ੁਲੈਖ਼ਾ, ਸ਼ੋਖ਼ੀਆਂ ਅੱਜ ਕਿਥਾਈਂ ।
ਕਹੇ ਜ਼ੁਲੈਖ਼ਾ ਤੇਰੇ ਪਿੱਛੋਂ, ਡਿੱਠੀਆਂ ਨਾਂਹ ਕਦਾਹੀਂ ।

1. ਅੱਖਾਂ ਦੀ ਰੋਸ਼ਨੀ 2. ਹੈਰਾਨੀ, ਪਰੇਸ਼ਾਨੀ ।

ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਹੋਸ਼ ਵੱਗੀ ਕਿੱਤ ਜਾਈਂ ।
ਕਹੇ ਜ਼ੁਲੈਖ਼ਾ ਉਸਦੇ ਸਿਰ ਤੇ, ਪਈਆਂ ਆਣ ਬਲਾਈਂ ।
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਅਕ਼ਲ ਕਿੱਥੇ ਉਹ ਤੇਰੀ ।
ਕਹੇ ਜ਼ੁਲੈਖ਼ਾ ਇਸ਼ਕ ਤੇਰੇ ਨੇ, ਕੋਟ[1] ਗ਼ਜ਼ਬ ਵਿੱਚ ਘੇਰੀ ।
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਕਿਉਂ ਹਿਲਦਾ ਸਿਰ ਤੇਰਾ ।
ਕਹੇ ਜ਼ੁਲੈਖ਼ਾ ਜੁੰਬਿਸ਼[2] ਦੇਂਦਾ, ਤੇਰਾ ਇਸ਼ਕ ਲੁਟੇਰਾ ।
ਯੂਸੁਫ਼ ਪੁੱਛੇ ਦਸ ਜ਼ੁਲੈਖ਼ਾ, ਕ਼ਦਮ ਤੇਰਾ ਕਿਉਂ ਡੋਲੇ ।
ਕਹੇ ਜ਼ੁਲੈਖ਼ਾ ਮੈਂ ਨਾਤਾਣੀ, ਵਗਣ ਫ਼ਿਰਾਕੋਂ ਝੋਲੇ ।
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਨੂਰ ਮੱਥੇ ਕਿਉਂ ਨਾਹੀਂ ।
ਕਹੇ ਜ਼ੁਲੈਖ਼ਾ ਚੰਦ ਨ ਚਮਕੇ, ਅੰਦਰ ਜ਼ੁਲਫ਼ ਸਬਾਹੀਂ[3] ।
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਨੈਣ ਤੇਰੇ ਕਿਉਂ ਰੋਂਦੇ ।
ਕਹੇ ਜ਼ੁਲੈਖ਼ਾ ਮੇਰੇ ਰੁਖ਼ ਥੀਂ, ਗਰਦ[4] ਦੁਖਾਂ ਦੀ ਧੋਂਦੇ ।
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਨੀਰ ਨ ਕਿਵੇਂ ਖਲੋਂਦੇ ।
ਕਹੇ ਜ਼ੁਲੈਖ਼ਾ ਮੋਤੀ ਗ਼ਮ ਦੇ, ਤਾਰੋ ਤਾਰ ਪਰੋਂਦੇ ।
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਕਿੱਥੇ ਮਾਲ ਖ਼ਜ਼ਾਨੇ ।
ਕਹੇ ਜ਼ੁਲੈਖ਼ਾ ਨਾਮ ਤੇਰਾ ਲੈ, ਖਾਧੇ ਲੁੱਟ ਜਹਾਨੇ ।
ਯੂਸੁਫ਼ ਪੁੱਛੇ ਦਸ ਜ਼ੁਲੈਖ਼ਾ, [5]ਰੰਗ-ਮਹੱਲ[5] ਕਿਥਾਈਂ ।
ਕਹੇ ਜ਼ੁਲੈਖ਼ਾ ਕ਼ਦਮ ਨ ਪਾਇਓਂ, ਉਜੜ ਗਏ ਤਦਾਹੀਂ ।
ਯੂਸੁਫ਼ ਪੁੱਛੇ ਦਸ ਜ਼ੁਲੈਖ਼ਾ, ਕਿੱਥੇ ਇਮਾਰਤ ਆਲੀ ।
ਕਹੇ ਜ਼ੁਲੈਖ਼ਾ ਖ਼ਾਕ ਰੁਲੇਂਦੀ, ਅੱਜ ਇਮਾਰਤ ਵਾਲੀ ।
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਕਿੱਥੇ ਕਾਖ਼ ਉਜਾਲੀ ।
ਕਹੇ ਜ਼ੁਲੈਖ਼ਾ ਅੱਜ ਨਿਥਾਵੀਂ, ਸੈ ਮੁਲਕਾਂ ਦੀ ਵਾਲੀ ।
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਦੌਲਤ ਕਿਤ ਵੱਲ ਡਾਲੀ ।
ਕਹੇ ਜ਼ੁਲੈਖ਼ਾ ਬੇਦੌਲਤ[6] ਦੇ, ਵੇਖ ਦੋਵੇਂ ਹੱਥ ਖ਼ਾਲੀ
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਸਿਹਨ ਕਿੱਥੇ ਦਾਲਾਨਾਂ ।
ਕਹੇ ਜ਼ੁਲੈਖ਼ਾ ਉੱਲੂ ਬੋਲਣ, ਮੇਰਿਆਂ ਵਿੱਚ ਮਕਾਨਾਂ ।
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਕਿੱਥੇ ਮਹਲ ਮੁਨਾਰੇ ।
ਕਹੇ ਜ਼ੁਲੈਖ਼ਾ ਡਿਗਦੇ ਜਾਂਦੇ, ਖਾ ਖਾ ਦਰਦ ਹੁਲਾਰੇ ।
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਹੁਜਰੇ[7] ਕਿੱਥ ਨਿਆਰੇ ।
ਕਹੇ ਜ਼ੁਲੈਖ਼ਾ ਤੇਰੇ ਬਾਝੋਂ, ਭਰੇ ਦੁਖਾਂ ਥੀਂ ਸਾਰੇ ।

1. ਕਿਲ੍ਹਾ 2. ਹਰਕਤ 3. ਸਵੇਰ ਵੇਲੇ 4. ਮਿੱਟੀ 5. ਸ਼ਾਨਾਂ ਨਾਲ ਭਰੇ 6. ਮੁਫ਼ਲਿਸ 7. ਕੋਠੇ ।

ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਕਿੱਥੇ [1]ਫ਼ਰਸ਼ ਹਰੀਰੀ[1] ।
ਕਹੇ ਜ਼ੁਲੈਖ਼ਾ ਪਲੰਘ ਵਿਛੋੜਾ, ਫ਼ਰਸ਼ ਮੇਰੀ ਦਿਲਗੀਰੀ ।
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਕਿੱਥੇ ਨਰਮ ਸਿਰਹਾਣੇ ।
ਕਹੇ ਜ਼ੁਲੈਖ਼ਾ, ਹਿਜਰ ਤੇਰੇ ਨੇ, ਲੁੱਟੇ ਜ਼ੋਰ ਧਿੰਗਾਣੇ ।
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਕਿੱਥੇ ਜ਼ੇਵਰ ਤੇਰੇ ।
ਕਹੇ ਜ਼ੁਲੈਖ਼ਾ ਨਾਮ ਉਹਨਾਂ ਦਾ, ਪਾਸ ਨ ਆਖੀਂ ਮੇਰੇ ।
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਅੱਜ ਕਿੱਥੇ ਪਾਜ਼ੇਬਾਂ[2] ।
ਕਹੇ ਜ਼ੁਲੈਖ਼ਾ ਬੰਦੀਵਾਨਾਂ[3], ਲਈਆਂ ਨਾਲ ਫ਼ਰੇਬਾਂ ।
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਗਏ ਲਿਬਾਸ ਕਿਥਾਈਂ ।
ਕਹੇ ਜ਼ੁਲੈਖ਼ਾ ਝੁਲ ਉਡਾਏ, ਗ਼ਮ ਤੇਰੇ ਦੀਆਂ ਵਾਈਂ ।
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਕਿੱਥੇ ਮਤਾਅ[4] ਚੰਗੇਰੇ ।
ਕਹੇ ਜ਼ੁਲੈਖ਼ਾ ਉਹ ਭੀ ਗੁਜ਼ਰੇ, ਸਿਰ ਸਦਕੇ ਵਿੱਚ ਤੇਰੇ ।
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਕਿਉਂ ਤਨ ਜ਼ੇਬ ਸਿਧਾਣੀ ।
ਕਹੇ ਜ਼ੁਲੈਖ਼ਾ ਇਸ਼ਕ ਤੇਰੇ ਥੀਂ, ਕੰਬਲ ਮਿਲੀ ਪੁਰਾਣੀ ।
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਕਿੱਥੇ ਜ਼ੇਵਰ ਸਾਰੇ ।
ਕਹੇ ਜ਼ੁਲੈਖ਼ਾ ਨਾਮ ਤੇਰੇ ਤੇ, ਵਾਰੋ ਵਾਰੀ ਵਾਰੇ ।
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਕਿੱਥੇ ਤਖ਼ਤ ਸੁਨਹਰੀ ।
ਕਹੇ ਜ਼ੁਲੈਖ਼ਾ ਤੇਰੇ ਨਾਮੋਂ, ਲੁੱਟ ਗਏ ਲੈ ਸ਼ਹਰੀ ।
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਕਿੱਧਰ ਗਈ ਅਮਾਰੀ[5] ।
ਕਹੇ ਜ਼ੁਲੈਖ਼ਾ ਇਸ਼ਕ ਤੇਰੇ ਨੇ, ਸਾੜ ਬੁਝਾਈ ਸਾਰੀ ।
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਬਾਗ਼ ਕਿੱਥੇ ਗੁਲਜ਼ਾਰਾਂ ।
ਕਹੇ ਜ਼ੁਲੈਖ਼ਾ [6]ਖ਼ਿਜ਼ਾਂ ਫ਼ਿਰਾਕਤ[6], ਝਾੜ ਗਈ ਗੁਲ-ਖ਼ਾਰਾਂ ।
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਕਿੱਥੇ ਖ਼ਿਦਮਤਗਾਰਾਂ ।
ਕਹੇ ਜ਼ੁਲੈਖ਼ਾ ਛੋੜ ਸਿਧਾਈਆਂ, ਅੰਦਰ ਦਰਦ ਹਜ਼ਾਰਾਂ ।
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਗਏ ਗ਼ੁਲਾਮ ਕਿਥਾਈਂ ।
ਕਹੇ ਜ਼ੁਲੈਖ਼ਾ ਨਜ਼ਰ ਨ ਆਏ, ਜਾਂਦੇ ਮੇਰੇ ਤਾਈਂ ।
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਕਿੱਥੇ ਤੇਰੀਆਂ ਸੱਈਆਂ ।
ਕਹੇ ਜ਼ੁਲੈਖ਼ਾ ਜਾਂ ਗ਼ਮ ਲੁੱਟੀ, ਛੋੜ ਘਰਾਂ ਨੂੰ ਗਈਆਂ ।
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਅੱਜ ਕਿੱਥੇ ਉਹ ਦਾਈ ।
ਕਹੇ ਜ਼ੁਲੈਖ਼ਾ ਦਰਦ ਤੇਰੇ ਥੀਂ, ਕਰਦੀ ਫਿਰੇ ਦੁਹਾਈ ।

---

1. ਰੇਸ਼ਮ ਦੇ ਵਿਛੌਣੇ 2. ਪੈਰਾਂ ਦਾ ਗਹਿਣਾ 3. ਕੈਦਖ਼ਾਨੇ ਦੇ ਦਰੋਗਿਆਂ 4. ਮਾਲ-ਅਸਬਾਬ 5. ਪਾਲਕੀ, ਹੌਦਾ 6. ਵਿਛੋੜੇ ਦੀ ਪਤਝੜ ।

ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਅੱਜ ਕਿੱਥੇ ਸਰਦਾਰੀ ।
ਕਹੇ ਜ਼ੁਲੈਖ਼ਾ ਦਰਦ ਤੇਰੇ ਨੇ, ਲੁੱਟ ਖੜੀ ਉਹ ਸਾਰੀ ।
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਕਿਉਂ ਇਹ ਸਖ਼ਤੀਆ ਚਾਈਆਂ ।
ਕਹੇ ਜ਼ੁਲੈਖ਼ਾ ਤੈਥੀਂ ਕੀਤੀਆਂ, ਪੇਸ਼ ਮੇਰੇ ਹੁਣ ਆਈਆਂ ।
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਕਿਉਂ ਇਹ ਦਰਦ ਉਠਾਏ ।
ਕਹੇ ਜ਼ੁਲੈਖ਼ਾ ਜ਼ੁਲਮ ਕਮਾਏ, ਅੰਤ ਮੇਰੇ ਸਿਰ ਆਏ ।
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਇਹ ਕਿਆ ਗਿਰੀਆਜ਼ਾਰੀ ।
ਕਹੇ ਜ਼ੁਲੈਖ਼ਾ ਇਸ਼ਕ ਤੇਰੇ ਦੀ, ਇਹ ਖ਼ਾਸੀਯਤ[1] ਭਾਰੀ ।
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਕੀ ਮੁਸ਼ਕਿਲ ਸਿਰ ਆਈ ।
ਕਹੇ ਜ਼ੁਲੈਖ਼ਾ ਇਸ਼ਕ ਤੇਰੇ ਨੇ, ਚਾ ਆਤਿਸ਼ ਵਿੱਚ ਪਾਈ ।
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਕਿਉਂ ਕਰ ਹਾਲ ਗੁਜ਼ਾਰੇ ।
ਕਹੇ ਜ਼ੁਲੈਖ਼ਾ ਵਿਚ ਵਿਛੋੜੇ, ਦੋਜ਼ਖ਼ ਦੇ ਵਿਚਕਾਰੇ ।
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਕਿਵੇਂ ਤੇਰੇ ਦਮ ਬੀਤੇ ।
ਕਹੇ ਜ਼ੁਲੈਖ਼ਾ ਦਮ ਦਮ ਯੂਸੁਫ਼, ਜ਼ਹਰ ਪਿਆਲੇ ਪੀਤੇ ।
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਕਿਵੇਂ ਸਖੀਂ ਦਮ ਸੀਤੇ ।
ਕਹੇ ਜ਼ੁਲੈਖ਼ਾ ਦੁਖ ਤੇਰੇ ਥੀਂ, ਸੁਖ ਤਸੱਦੁਕ[2] ਕੀਤੇ ।
ਯੂਸੁਫ਼ ਪੁੱਛੇ ਦੱਸ ਜ਼ੁਲੈਖ਼ਾ, ਕਿਉਂ ਕਰ ਉਮਰ ਵਿਹਾਈ ।
ਕਹੇ ਜ਼ੁਲੈਖ਼ਾ, ਰੋਵਣ ਬਾਝੋਂ, ਘੜੀ ਨ ਗੁਜ਼ਰੀ ਕਾਈ ।
ਫ਼ਰਮਾਇਆ ਦਸ ਕਾਰ ਤੇਰੀ ਦੀ ਕਿਸ ਤੇ ਜ਼ਿੰਮੇਵਾਰੀ ।
ਅਰਜ਼ ਕਰੇ ਸਭ ਇਸ਼ਕ ਤੇਰੇ, ਤੇ ਮੇਰੀ ਗਿਰੀਆਜ਼ਾਰੀ ।
ਫ਼ਰਮਾਇਆ ਦੱਸ ਕੌਣ ਕਰੇਂਦਾ, ਅੱਜ ਤੇਰੀ ਗ਼ਮਖ਼੍ਵਾਰੀ ।
ਅਰਜ਼ ਕਰੇ ਗ਼ਮ ਦਰਦ ਵਿਛੋੜਾ, ਤੇ ਹੋਰ ਗਿਰੀਆਜ਼ਾਰੀ ।
ਫ਼ਰਮਾਇਆ ਦੱਸ ਕੌਣ ਪਿਆਰੀ, ਤੇਰਾ ਦਰਦ ਵੰਡਾਵੇ ।
ਅਰਜ਼ ਕਰੇ ਦੁਖ ਵੰਡਣ ਵਾਲੀ, ਕੋਈ ਨਜ਼ਰ ਨ ਆਵੇ ।
ਫ਼ਰਮਾਇਆ ਦੱਸ ਗੱਲਾਂ ਕਰ ਕਰ, ਕੌਣ ਤੈਨੂੰ ਪਰਚਾਵੇ ।
ਅਰਜ਼ ਕਰੇ ਪਛਤਾਵਾ ਭਾਰਾ, ਹੋਰ ਝੁਰੇਵੇਂ ਹਾਵੇ ।
ਫ਼ਰਮਾਇਆ ਦੱਸ ਤਕੀਆ[3] ਤੇਰਾ, ਕੀ ਕੁਝ ਹੈ ਹਰ ਵੇਲੇ ।
ਅਰਜ਼ ਕਰੇ ਵਿੱਚ ਫ਼ੁਰਕਤ ਤੇਰੀ, ਆਹ ਗ਼ਮਾਂ ਦੇ ਸੇਲੇ ।
ਫ਼ਰਮਾਇਆ ਦੱਸ ਕਿਸਮਤ ਤੈਨੂੰ, ਕੀ ਤੁਆਮ[4] ਖਿਲਾਵੇ ।
ਅਰਜ ਕਰੇ ਅਗ ਬਿਰਹੋਂ ਵਾਲੀ, ਜਿਸਦਾ ਮਜ਼ਾ ਨ ਆਵੇ ।

---

1. ਸੁਭਾ 2. ਕੁਰਬਾਨ 3. ਭਰੋਸਾ 4. ਖਾਣਾ ।

ਫ਼ਰਮਾਇਆ ਦੱਸ ਸ਼ਰਬਤ ਸ਼ੀਰੀਂ, ਤੈਨੂੰ ਕੌਣ ਪਿਲਾਵੇ ।
ਅਰਜ਼ ਕਰੇ ਦਿਲ ਜਿਗਰ ਗ਼ਮਾਂ ਥੀਂ, ਖ਼ੂਨੀ ਜਾਮ ਪਿਲਾਵੇ ।
ਫ਼ਰਮਾਇਆ ਦੱਸ ਦਰਦੀ ਹੋ ਕੇ, ਕੌਣ ਸੁਣੇ ਦੁਖ ਤੇਰਾ ।
ਅਰਜ਼ ਕਰੇ ਦੁਖ ਸੁਣਦਾ ਮੇਰਾ, ਤੇਰਾ ਇਸ਼ਕ ਲੁਟੇਰਾ ।
ਫ਼ਰਮਾਇਆ ਦੱਸ ਵਕਤ ਮੁਸੀਬਤ, ਕੌਣ ਸੁਣੇ ਫ਼ਰਯਾਦਾਂ ।
ਅਰਜ਼ ਕਰੇ ਸੁਣ ਹਿਜਰ ਪੁਕਾਰੇ, ਤੇਰੀਆਂ ਦੂਰ ਮੁਰਾਦਾਂ ।
ਫ਼ਰਮਾਇਆ ਦੱਸ ਅੱਜ ਜ਼ੁਲੈਖ਼ਾ, ਕਿਤ ਵਲ ਮਿਲਦੀ ਢੋਈ ।
ਅਰਜ਼ ਕਰੇ ਦਰ ਤੇਰੇ ਬਾਝੋਂ, ਹੋਰ ਨਹੀਂ ਦਰ ਕੋਈ ।
ਫ਼ਰਮਾਇਆ ਦੱਸ ਅੱਜ ਜ਼ੁਲੈਖ਼ਾ, ਕਿਸ ਨੂੰ ਕਰੇ ਨਦਾਈਂ ।
ਅਰਜ਼ ਕਰੇ ਦਰਬਾਰ ਖ਼ੁਦਾ ਦੇ, ਮੇਰੀਆਂ ਸੋਜ਼ ਦੁਆਈਂ ।
ਫ਼ਰਮਾਇਆ ਦੱਸ ਅੱਜ ਜ਼ੁਲੈਖ਼ਾ, ਕਿਸ ਥੀਂ ਹੈ ਦਿਲ ਖੱਟਾ ।
ਅਰਜ਼ ਕਰੇ ਬੁਤ ਬੇਵੱਸ ਕੋਲੋਂ, ਜੋ ਅਮਲਾਂ ਦਾ ਵੱਟਾ ।
ਫ਼ਰਮਾਇਆ ਦਸ ਦਰਦ ਤੇਰੇ ਦਾ, ਕੌਣ ਤਬੀਬ ਸਦਾਵੇ ।
ਅਰਜ਼ ਕਰੇ ਉਹ ਵਸਲ ਤੇਰਾ ਇਕ, ਜੋ ਮੈਂ ਹੱਥ ਨ ਆਵੇ ।
ਫਰਮਾਇਆ ਦਸ ਦਿਨ ਤੇ ਰਾਤੀਂ, ਤੇਰਾ ਫ਼ਰਜ਼ ਕਿਆਈ ।
ਅਰਜ਼ ਕਰੇ ਪੁਰ ਕੰਡੇ ਸੂਲਾਂ, ਜਿਸ ਦਾ ਨਾਮ ਜੁਦਾਈ ।
ਫ਼ਰਮਾਇਆ ਦਸ ਕੌਣ ਜ਼ੁਲੈਖ਼ਾ, ਤੇਰਾ ਫ਼ਰਸ਼ ਵਿਛਾਵੇ ।
ਅਰਜ਼ ਕਰੇ ਉਹ ਵਹਮ ਪੁਰਾਣਾ, ਜੋ ਅੱਜ ਇਸ਼ਕ ਸਦਾਵੇ ।
ਫ਼ਰਮਾਇਆ ਦਸ ਤੇਰੇ ਤਾਈਂ, ਕੇਡਕ ਹੈ ਬਿਮਾਰੀ ।
ਅਰਜ਼ ਕਰੇ ਬੀਮਾਰੀ ਮੇਰੀ, ਦੋ ਆਲ਼ਮ ਥੀਂ ਭਾਰੀ ।
ਫ਼ਰਮਾਇਆ ਦਸ ਅੱਜ ਜ਼ੁਲੈਖ਼ਾ, ਨਾਲ ਕਿਹਦੇ ਵਰਤਾਰਾ ।
ਅਰਜ਼ ਕਰੇ ਵਰਤਾਰਾ ਮੇਰਾ, ਸ਼ੌਕ ਤੇਰੇ ਥੀਂ ਸਾਰਾ ।
ਫ਼ਰਮਾਇਆ ਦਸ ਸੋਵਣ ਵੇਲੇ, ਤੇਰੇ ਕਿਆ ਸਿਰਹਾਣਾ ।
ਅਰਜ਼ ਕਰੇ ਮੈਂ ਸੋਵਾਂ ਨਾਹੀਂ, ਜਾਗਦਿਆਂ ਮਰ ਜਾਣਾ ।
ਫ਼ਰਮਾਇਆ ਦਸ ਧੋਵੇ ਤੇਰੀਆਂ, ਕੌਣ ਕੋਈ ਪੋਸ਼ਾਕਾਂ ।
ਅਰਜ਼ ਕਰੇ ਬਹ ਗ਼ਮ ਦੇ ਪਤਣ, ਦੋ ਅਖੀਂ ਨਮਨਾਕਾਂ ।
ਫ਼ਰਮਾਇਆ ਦਸ ਕਿਉਂ ਕਰ ਗੁਜ਼ਰਨ, ਤੇਰੀਆਂ ਦਿਨ ਤੇ ਰਾਤਾਂ ।
ਅਰਜ਼ ਕਰੇ ਜਲ ਬਲਦੀ ਰਹਣਾ, ਕਰ ਦਰਦਾਂ ਦੀਆਂ ਬਾਤਾਂ ।
ਫ਼ਰਮਾਇਆ ਦਸ ਕਿਵੇਂ ਜ਼ੁਲੈਖ਼ਾ, ਤੇਰਾ ਵਕ਼ਤ ਵਿਹਾਵੇ ।
ਅਰਜ਼ ਕਰੇ ਗ਼ਮ ਆਵੇ ਤਾਵੇ, ਪਾਣੀ ਹੰਝੂ ਰੁੜ੍ਹਾਵੇ ।

---

ਫ਼ਰਮਾਇਆ ਦਸ ਅੱਜ ਜ਼ੁਲੈਖਾ, ਨਾਲ ਕਿਦ੍ਹੇ ਪੈਵੰਦੀ।
ਅਰਜ਼ ਕਰੇ ਦੁਖ ਲੱਗੇ ਮੈਨੂੰ, ਮੈਂ ਦੁਖਾਂ ਦੀ ਬੰਦੀ।
ਫ਼ਰਮਾਇਆ ਦਸ ਅੱਜ ਦੁਖ ਤੇਰੇ, ਦਾ ਇਲਾਜ ਕਿਆਈ।
ਅਰਜ਼ ਕਰੇ ਉਹ ਮਾਲਮ ਤੈਨੂੰ, ਮੈਂ ਥੀਂ ਪੁੱਛ ਨ ਕਾਈ।
ਮੈਂ ਯੂਸੁਫ਼ ਬੀਮਾਰੀਆਂ ਵਾਲੀ, ਮੇਰੀਆਂ ਕਰੋ ਦੁਆਈਂ।
ਦੇਖ ਮੇਰੇ ਦੁਖ ਉੱਚੇ ਲੰਮੇ, ਰੋਂਦੀ ਛੋੜ ਨ ਜਾਈਂ।
ਬਾਹੋਂ ਪਕੜ ਦਿਲਾਸਾ ਦੇਵੀਂ, ਝਿੜਕ ਨ ਦੂਰ ਹਟਾਈਂ।
[1]ਬਹਰਿ-ਕਰਮ[1] ਦਾ ਜਾਰੀ ਤੇਰਾ, ਜਾਮ ਵਸਾਲ ਪਿਲਾਈਂ।
ਜੇ ਅੱਜ ਮੇਰੀਆਂ ਜ਼ਾਰੀਆਂ ਸੁਣੀਆਂ, ਹਜ਼ਰਤ ਕਰਮ ਕਮਾਈਂ।
ਮਰਦੀ ਦੇਖ ਨ ਛੋੜ ਸਿਧਾਈਂ, ਦਾਦ[2] ਮੇਰੀ ਦੇ ਜਾਈਂ।
ਮਾਣ ਟੁੱਟੀ ਦੀਆਂ ਸੁਣ ਲੈ ਕੂਕਾਂ, ਦਰਦ ਭਰੀ ਦੀਆਂ ਚੀਕਾਂ।
ਯੂਸੁਫ਼ ਦੇਖ ਕਰਮ ਦੀ ਅੱਖੀਂ, ਇਸ਼ਕ ਲਗਾਈਆਂ ਲੀਕਾਂ।
ਤਾਜ਼ੀ ਨੂੰ ਖਲਿਹਾਰ ਖਲੋਤਿਆ, ਸੁਣਦਿਆ ਮੇਰੀਆਂ ਆਹੀਂ।
ਉਮਰ ਗਈ ਵਿੱਚ ਤੇਰੇ ਰਾਹੀਂ, ਤੇ ਹੁਣ ਤਾਕ਼ਤ ਨਾਹੀਂ।
ਤੇ ਮੁਤਅੱਜੁਬ ਹੋਵੀਂ ਨਾਹੀਂ, ਦੇਖ ਮੇਰੇ ਦੁਖ ਭਾਰੇ।
ਤੇ ਦੁਖ ਦੇਖ ਨ ਐਬ ਲਗਾਈਂ, ਰੋਂਦੀ ਬੁੱਢੇ ਵਾਰੇ।
ਜੇ ਮੈਂ ਜਲ ਬਲ ਗਈ ਜਹਾਨੋਂ, ਤੇ ਹੁਣ ਰਹੀ ਨ ਕਾਈ।
ਉਹੋ ਤੇਰਾ ਇਸ਼ਕ ਕ਼ਦੀਮੀ, ਅਜੇ ਨ ਘਟਿਆ ਰਾਈ।
ਲਗਦੀ ਗਈ ਦਿਨੋ ਦਿਨ ਕਾਤੀ, ਤੇਗ਼ ਬਿਰਹੋਂ ਦੀ ਖ਼ੂਨੀ।
ਜਿਉਂ ਜਿਉਂ ਗਈ ਅਸਾਡੇ ਕੋਲੋਂ, ਕ਼ਾਮਤ[3] ਦੀ ਮੌਜ਼ੂਨੀ[4]।
ਬਲਦੇ ਗਏ ਦਮਾਦਮ ਲਾਂਬੂ, ਦਿਲਦਿਆਂ ਸਬਰਾਂ ਤਾਈਂ।
ਜਿਉਂ ਜਿਉਂ ਗਈਆਂ ਮੇਰੇ ਤਨ ਥੀਂ, ਸ਼ੋਖੀਆਂ ਤੇਜ਼ ਅਦਾਈਂ।
ਰਚਦੇ ਗਏ ਹੱਡਾਂ ਵਿਚ ਮੇਰੇ, ਦਰਦ ਕ਼ਜ਼ੀਏ ਤੇਰੇ।
ਜਿਉਂ ਜਿਉਂ ਜ਼ੋਰ [5]ਤਵਾਂ ਬਦਨ[5] ਦੇ, ਗਏ ਹਥੋਂ ਛੁੱਟ ਮੇਰੇ।
ਦਮ ਦਮ ਆਤਿਸ਼ ਬਿਰਹੋਂ ਵਾਲੀ, ਗਈ ਹੱਡਾਂ ਨੂੰ ਖਾਂਦੀ।
ਜਿਉਂ ਜਿਉਂ ਤੇਰੇ ਵਿਚ ਵਿਛੋੜੇ, ਮੁੱਦਤ ਗਈ ਵਿਹਾਂਦੀ।
ਜ਼ੋਰੋ ਜ਼ੋਰ ਸ਼ਹੂਦ[6] ਤੇਰੇ ਦੀਆਂ, ਮੈਂ ਵੱਲ ਚਮਕਾਂ ਪਈਆਂ।
ਜਿਉਂ ਜਿਉਂ ਮੈਥੀਂ ਸਿਫ਼ਤਾਂ ਤੇਰੀਆਂ, ਫ਼ਾਨੀ ਹੁੰਦੀਆਂ ਗਈਆਂ।
ਝੁਕਦੀਆਂ ਆਈਆਂ ਤੇਰੀਆ ਤਾਂਘਾ, ਪੈਰੋ ਪੈਰ ਅਗਾਹਾਂ।
ਜਿਉਂ ਜਿਉਂ ਮੈਂ ਇਸ 'ਮੈਂ' ਕਹਣੇ ਥੀਂ, ਹਟਦੀ ਗਈ ਪਿਛਾਹਾਂ।

---

1. ਬਖ਼ਸ਼ਿਸ਼ ਦਾ ਸਮੁੰਦਰ 2. ਨਿਆਂ, ਇਨਸਾਫ਼ 3. ਕੱਦ, ਸਰੀਰ 4. ਵਿਸ਼ੇਸ਼ ਅਨੁਪਾਤ ਵਿੱਚ ਹੋਣਾ 5. ਤਾਕਤ ਵਾਲਿ 6. ਦਰਸ਼ਨ, ਦੀਦਾਰ।

ਖ਼ੂਨੋਂ ਖ਼ੂਨ ਹੋਈਆਂ ਰੱਤ ਭਿੰਨੀਆਂ, ਅੱਖੀਂ ਦੁੱਖੀਂ ਸੜੀਆਂ ।
ਜਿਉਂ ਜਿਉਂ ਹੁਸਨ ਅਕੀਕ[1] ਤੇਰੇ ਦੀਆਂ, ਮੈਂ ਵਲ ਲਾਟਾਂ ਚੜ੍ਹੀਆਂ ।
ਨੂਰੋ ਨੂਰ ਹੋਇਆ ਦਿਲ ਮੇਰਾ, ਦਰਦਾਂ ਸਿਕ਼ਲ[2] ਚੜ੍ਹਾਈ ।
ਜਿਉਂ ਜਿਉਂ ਮੈਂ ਮੁਤਲਵਿੱਨ[3] ਹੋ ਹੋ, ਵਿਚ ਤਲਵੀਨ[4] ਸਮਾਈ ।
ਉਡਦੇ ਗਏ ਸੱਭੇ ਰੰਗ ਮੇਰੇ, ਵਾਂਗੂ ਤੁੰਦ ਹਵਾਈਂ ।
ਜਿਉਂ ਜਿਉਂ ਮੈਂ ਵਿੱਚ ਬਹਰਿ-ਤਲੱਵਿਨ, ਤੈਂ ਵੱਲ ਰੁੜ੍ਹਦੀ ਆਈ ।
ਟੁੱਟਦੇ ਗਏ ਤਅੱਲੁਕ਼ ਮੇਰੇ, ਖ਼ੁਦ ਥੀਂ ਭਈ ਪਰਾਈ ।
ਜਿਉਂ ਜਿਉਂ ਤੇਰਿਆਂ ਵਿੱਚ ਫ਼ਿਰਾਕ਼ਾਂ, ਮੇਰਾ ਰਹਿਆ ਨ ਕਾਈ ।
ਸੈ ਰੰਗਾਂ ਦੀਆਂ ਨਦੀਆਂ ਵਗੀਆਂ, ਨੂਰ ਸ਼ਿਆਹ ਨੁਹਲਾਈ ।
ਜਿਉਂ ਜਿਉਂ ਫਿਰਦੀ ਗਈ ਬੰਦੀ ਦੇ, ਜ਼ੁਲਫ਼ਾਂ ਤੇ ਚਿਟਆਈ ।
ਛੁੱਟਦੇ ਗਏ ਲਵਾਜ਼ਿਮ[5] ਮੇਰੇ, ਦਮ ਦਮ ਵਿੱਚ ਜੁਦਾਈ ।
ਜਿਉਂ ਜਿਉਂ ਢੁੱਕ ਤੇਰੇ ਵਲ ਆਈ, ਤਿਉਂ ਤਿਉਂ ਸ਼ੌਕ ਜਲਾਈ ।
ਆਲਿਮ ਸੋਜ਼ ਤੇਰੇ ਚਮਕਾਰਿਓਂ, ਮੈਂ ਯੱਕਰੰਗੀ[6] ਪਾਈ ।
ਜਿਉਂ ਜਿਉਂ ਵਿਚ ਆਈਨੇ ਦਿਲ ਦੇ, ਬਹ ਬਹ ਨਜ਼ਰ ਵਗਾਈ ।
ਤੂੰਹੇਂ ਅੰਦਰ ਤੂੰਹੇਂ ਬਾਹਿਰ, ਚਮਕਿਓਂ ਆਲਮ ਸਾਰੇ ।
ਜਿਉਂ ਜਿਉਂ ਟੁੱਟ ਇਜ਼ਾਫ਼ਤ[7] ਮੈਥੀਂ, ਰੁੜ੍ਹ ਗਏ ਸਭ ਪਸਾਰੇ[8] ।
ਮਸਤ ਅਲਸਤ[9] ਜਿਨ੍ਹਾਂ ਦੀਆਂ ਅੱਖੀਂ, ਅਹਦ ਨ ਜਿਨ੍ਹਾਂ ਭੁਲਾਏ ।
ਜੇ ਇਕ ਵਾਰ ਤੱਕਣ ਦੁਖ ਮੇਰਾ, ਰਹਣ ਸਰਿੱਸ਼ਕ[10] ਨੁਹਲਾਏ ।
ਮੈਂ ਯੂਸੁਫ਼ ਉਹ ਮੁਲਕਾਂ ਵਾਲੀ, ਮਗ਼ਰਬ ਦੀ ਸ਼ਾਹਜ਼ਾਦੀ ।
ਦੇਖ ਅੱਖੀਂ ਅੱਜ ਇਸ਼ਕ ਤੇਰੇ ਨੇ, ਕੇਡ ਘੱਤੀ ਬਰਬਾਦੀ ।
ਸੁਣ ਯੂਸੁਫ਼ ਭਰ ਹੰਝੂ ਅੱਖੀਂ, ਰੋ ਰੋ ਕੇ ਫ਼ਰਮਾਵੇ ।
ਮੰਗ ਜ਼ੁਲੈਖ਼ਾ ਜੋ ਹੰਝੂ ਹਾਜਤ, ਅੱਲਾ ਕਰਮ ਕਮਾਵੇ ।
ਕਹੇ ਜ਼ੁਲੈਖ਼ਾ ਅਰਜ਼ ਕਰਾਂ ਮੈਂ, ਜੇ ਹੋਵੇ ਮਨਜ਼ੂਰੀ ।
ਜੇ ਤੂੰ ਪੱਕਾ ਕੌਲ ਨ ਕਰਸੇਂ, ਰੱਖਾਂ ਸਬਰ ਸਬੂਰੀ ।
ਚੁੱਪ ਰਹਾਂ ਜੇ ਕਰੇਂ ਨ ਕਾਰੀ, ਦੁਖ ਝੱਲਾਂ ਰੰਜੂਰੀ[11] ।
ਉਮਰ ਗਈ ਜਿਉਂ ਦੁੱਖੀਂ ਰੋਂਦੇ ਬਾਕ਼ੀ ਕਰਸਾਂ ਪੂਰੀ ।
ਜੇ ਤੂੰ ਅਰਜ਼ ਕਬੂਲੇਂ ਨਾਹੀਂ, ਕਰਾਂ ਨ ਅਰਜ਼ ਜ਼ਰੂਰੀ ।
ਦੂਰ ਹੋਈ ਮੈਂ ਵਿੱਚ ਮਹਜੂਰੀ[12], ਮੁੜ ਮਰਸਾਂ ਵਿਚ ਦੂਰੀ ।
ਯੂਸੁਫ਼ ਨੇ ਫ਼ਰਮਾਇਆ ਰੋ ਰੋ, ਛੋੜ ਅੰਦੇਸ਼ੇ ਸਾਰੇ ।
ਕਮੀ ਖ਼ਜ਼ਾਨਿਆਂ ਰਹਮਤ ਨਾਹੀਂ, ਅੱਲ੍ਹਾ ਦੇ ਦਰਬਾਰੇ ।

---

1. ਲਾਲ, ਸੁਰਖ਼ 2. ਪਾਲਸ਼, ਚਮਕ 3. ਰੰਗ ਢੰਗ ਦੀ 4. ਫ਼ਕੀਰੀ ਦੀ ਇੱਕ ਅਵੱਸਥਾ 5. ਲਾਜ਼ਿਮ (ਜ਼ਰੂਰੀ ਚੀਜ਼ਾਂ) ਦਾ ਬਹੁਵਚਨ ਹੈ. 6. ਇੱਕ ਜੇਹਾ ਹੋਣਾ 7. ਤਅੱਲੁਕ 8. ਫੈਲਾਓ, ਬਿਖੇੜੇ 9. ਮਸਤ 10. ਹੰਝੂ 11. ਪੀੜਾ 12. ਜੁਦਾਈ ।

ਜੋ ਮੰਗੇ ਸੋ ਦੇਵਣਹਾਰਾ, ਪੂਰੀਆਂ ਕਰਸੀ ਆਸਾਂ ।
ਤਦੋਂ ਜ਼ੁਲੈਖ਼ਾ ਦਿਲ ਵਿੱਚ ਜਾਤਾ, ਲੱਗੀਆਂ ਮਿਲਣ ਖ਼ਲਾਸਾਂ[1] ।

## ਜ਼ੁਲੈਖ਼ਾ ਉੱਤੇ ਮੁਰਹਮਤ

ਅਰਜ਼ ਕਰੇ ਦੋ ਅੱਖੀਂ ਅੱਵਲ, ਮਿਲਣ ਮੈਨੂੰ ਤੈਂ ਦੇਖਾਂ ।
ਮੰਗ ਖ਼ੁਦਾ ਥੀਂ ਲੈ ਦੇ ਯੂਸੁਫ਼, ਜੇ ਮੇਰਿਆਂ ਵਿੱਚ ਲੇਖਾਂ ।
ਸੁਣ ਯੂਸੁਫ਼ ਦਰਬਾਰ ਇਲਾਹੀ, ਅਜ਼ਜ਼ੋਂ ਅਰਜ਼ ਗੁਜ਼ਾਰੀ ।
ਯਾ ਰਬ ਬਖ਼ਸ਼ ਜ਼ੁਲੈਖ਼ਾ ਤਾਈਂ, ਫੇਰ ਅੱਖੀਂ ਇਕ ਵਾਰੀ ।
ਅਰਜ਼ ਪਈ ਮਕ਼ਬੂਲ ਜਨਾਬੇ, ਅੱਖੀਂ ਉਘੜ ਆਈਆਂ ।
ਖੁੱਲ੍ਹ ਪਇਆ ਸੁ ਨੂਰ ਹਿਜਾਬੋਂ[2], ਚਮਕ ਪਈਆਂ ਰੁਸ਼ਨਾਈਆਂ ।
ਯੂਸੁਫ਼ ਤਾਈਂ ਅੱਖੀਂ ਡਿਠੋਸੁ, ਜਾਂ ਖੁੱਲ੍ਹੀ ਬੀਨਾਈ[3] ।
ਰੁਖ਼ ਪੁਰ ਨੂਰ ਨਜ਼ਰ ਵਿਚ ਆਇਆ, ਬੇਹੋਸ਼ੀ ਵਿੱਚ ਆਈ ।
ਪਾਈ ਹੋਸ਼ ਉੱਠੀ ਫਿਰ ਕਹਿੰਦਾ, ਯੂਸੁਫ਼ ਦੂਜੀ ਵਾਰੀ ।
ਹੋਰ ਮੁਰਾਦ ਕਿਆਈ ਦਿਲ ਦੀ, ਆਖ ਸੁਣਾਵੀਂ ਸਾਰੀ ।
ਅਰਜ਼ ਕਰੇ ਉਹ ਜੋਸ਼ ਜਵਾਨੀ, ਬਖ਼ਸ਼ ਜਮਾਲ ਖ਼ੁਦਾਇਆ ।
ਕਹ ਹੁਣ ਉਹੋ ਹੁਸਨ ਜਵਾਨੀ, ਬਖ਼ਸ਼ ਜਮਾਲ ਖ਼ੁਦਾਇਆ ।
ਇਹ ਭੀ ਯੂਸੁਫ਼ ਅਰਜ਼ ਗੁਜ਼ਾਰੀ, ਪਈ ਕ਼ਬੂਲ ਸ਼ਤਾਬੀ ।
ਵੇਖਦਿਆਂ ਕੱਦ ਸਿੱਧਾ ਹੋਇਆ, ਚੜ੍ਹਿਆ ਰੰਗ ਗੁਲਾਬੀ ।
ਲਾਲ ਬਦਖ਼ਸ਼ਾਂ ਵਾਂਗੂੰ ਦਮਕੇ, ਸਿਰ ਅੰਗੁਸ਼ਤ[4] ਉਨਾਬੀ ।
ਚਿਹਰਾ ਚੰਦੋਂ ਦੂਣ ਸਵਾਇਆ, ਜਿਉਂ ਰੌਸ਼ਨ ਮਹਤਾਬੀ ।
ਜ਼ੁਲਫ਼ਾਂ ਵਲ ਵਲ ਰੁਖ਼ ਦੇ ਗਿਰਦੇ, ਝੂਲ ਪਈਆਂ ਦਿਨ ਰਾਤੀਂ ।
ਗੈਸੂ ਤਾਰ ਕਨਾਰਿਓਂ ਲਟਕੇ, ਨਾਗ ਤੱਕਣ ਵਿੱਚ ਘਾਤੀਂ ।
ਦੁਰ ਰਹਮਾਨੀ ਦੰਦ ਚੰਬੇਲੀ, ਯਾ ਤਾਰੇ ਅਸਮਾਨੀ ।
ਸੇਬ ਜ਼ਨਖ਼[5] ਵਿੱਚ ਗ਼ਬਗ਼ਬ[6] ਡੂੰਘਾ, ਘੁੰਮਣਘੇਰ ਨਿਹਾਨੀ ।
ਮੌਜ਼ੂਨੀ[7] ਵਿਚ ਲਬਾਂ ਸੋਹਾਈਆਂ, ਜਾਂ ਲਾਲੀ ਵਿਚ ਆਈਆਂ ।
ਸੂਰਜ ਵਾਂਗੂੰ ਦੋ ਰੁਖ਼ਸਾਰੇ, ਝੜੀਆਂ ਨੂਰ ਲਗਾਈਆਂ ।
ਲਹਰ ਹੁਸਨ ਦੀ ਠਾਠਾਂ ਮਾਰੇ, ਪੇਸ਼ਾਨੀ ਪੁਰ ਸਾਰੇ ।
ਕਾਲੀ ਰੈਣ ਸਿਤਾਰੇ ਵਾਰੇ, ਜ਼ੁਲਫ਼ ਸਿਆਹ ਦੀ ਤਾਰੇ ।
ਮਿਯਗਾਂ[8] ਨੋਕ ਕ੍ਰਿਸ਼ਮਿਓਂ ਕ਼ਾਤਿਲ ਕੋਸ ਭਵਾਂ ਥੀਂ ਲੜੀਆਂ ।
ਵਿੱਚ ਦੋ ਚਸ਼ਮ ਵਿਚਾਲੇ ਦਿਨ ਦੇ, ਕਾਲੀਆਂ ਰਾਤੀਂ ਜੜੀਆਂ ।
ਚੌਦਾਂ ਬਰਸ ਉਮਰ ਦੀ ਬਾਲੀ, ਜ਼ਾਹਿਰ ਨਜ਼ਰੀ ਆਈ ।
ਜ਼ੁਹਰਾ ਵਾਂਗ ਫ਼ਲਕ ਦੇ ਸਿਰ ਤੇ, ਦੇਵੇ ਹੁਸਨ ਦਿਖਾਈ ।

---

1. ਛੁਟਕਾਰਾ, ਰਿਹਾਈ 2. ਪਰਦੇ ਵਿੱਚੋਂ 3. ਨਜ਼ਰ 4. ਉਂਗਲੀ 5. ਠੋਡੀ ਤੋਂ ਹੇਠਾਂ ਲੰਮਕਿਆ ਮਾਸ 6. ਠੋਡੀ 7. ਤਨਾਸੁਬ, ਸਮਤੋਲ 8. ਪਲਕਾਂ ।

ਸ਼ੋਅਲਾ ਹੁਸਨ ਜਵਾਨੀ ਵਾਲਾ, ਲਾਟ ਬਲੀ ਦਿੱਸ ਆਵੇ ।
ਯੂਸੁਫ਼ ਦੇਖ ਜਮਾਲ ਜਵਾਨੀ, ਮੁੜ ਦੋ ਚਸ਼ਮ ਲੁਕਾਵੇ ।
ਮਤਾਂ ਦਿਲੇ ਨੂੰ ਸੂਰਤ ਇਸਦੀ, ਕਸ਼ਿਸ਼ ਕਰੇ ਲੈ ਜਾਵੇ ।
ਸ਼ਕਲ ਜ਼ੁਲੈਖ਼ਾ ਪਰੀਓਂ ਸੋਹਣੀ, ਨ ਦਿਲ ਤਾਬ ਲਿਆਵੇ ।
ਤੀਜੀ ਵਾਰੀ ਕਹੇ ਜ਼ੁਲੈਖ਼ਾ, ਅਰਜ਼ ਕਹੀ ਇੱਕ ਭਾਰੀ ।
ਮੂੰਹ ਲੁਕਾ ਨਹੀਂ ਹੁਣ ਯੂਸੁਫ਼, ਉਹ ਭੀ ਸੁਣ ਲੈ ਸਾਰੀ ।
ਕਰ ਲੈ ਅਕ਼ਦ[1] ਨਿਕਾਹ ਅਸਾਂ ਥੀਂ, ਹੁਣ ਨ ਤਾਬ ਜੁਦਾਈ ।
ਯੂਸੁਫ਼ ਚੁਪ ਪੈਗ਼ਾਮ ਉਡੀਕੇ, ਕਹੇ ਜਵਾਬ ਨ ਕਾਈ ।
ਤਦ ਨੂੰ ਜਬਰਾਈਲ ਜਨਾਬੋਂ, ਆਣ ਸਲਾਮ ਸੁਣਾਵੇ ।
ਮੰਨ ਜਿਵੇਂ ਤੈਂ ਕਹੇ ਜ਼ੁਲੈਖ਼ਾ, ਪਾਕ ਅੱਲ੍ਹਾ ਫ਼ਰਮਾਵੇ ।
ਉੱਪਰ ਅਰਸ਼[2] ਤੇਰਾ ਤੇ ਇਸਦਾ, ਅਕ਼ਦ ਕੀਤਾ ਮੈਂ ਯਾਰਾ ।
ਦਰਦੋਂ ਗ਼ਮੋਂ ਜ਼ੁਲੈਖ਼ਾ ਤਾਈਂ, ਬਖ਼ਸ਼ ਦਿੱਤਾ ਛੁਟਕਾਰਾ ।
ਰਹੀ ਮੁਰਾਦ ਬੁਤੋਂ ਇਹ ਮੰਗਦੀ, ਤੇ ਕੁਝ ਹੱਥ ਨ ਆਇਆ।
ਅੱਜ ਸਵਾਲ ਅਸਾਂ ਥੀਂ ਕੀਤਾ, ਜੋ ਮੰਗਿਆ ਸੋ ਪਾਇਆ ।
ਇਸ ਦਰਵਾਜ਼ੇ ਜੋ ਕੋਈ ਆਵੇ, ਖ਼ਾਲੀ ਹੱਥ ਨ ਜਾਵੇ ।
ਅਰਹਮ ਅਕਰਮ ਮੈਂ ਰਬ ਸਾਹਿਬ, ਜੋ ਮੰਗੇ ਸੋ ਪਾਵੇ ।
ਉਠ ਜ਼ੁਲੈਖ਼ਾ ਦੇ ਤਨ ਮਲਿਆ, ਪਰ ਜਬਰਾਈਲ ਫ਼ਰਿਸ਼ਤੇ ।
ਹੁਸਨ ਅਗੇ ਥੀਂ ਦੂਣਾ ਹੋਇਆ, ਵਾਂਗੂ ਹੂਰ ਸਰਿਸ਼ਤੇ[3] ।
ਜਾਂ ਯੂਸੁਫ਼ ਨੇ ਸੂਰਤ ਡਿੱਠੀ, ਜੋਸ਼ ਮੁਹੱਬਤ ਚਾਇਆ ।
ਹੁਕਮੇ ਨਾਲ ਖ਼ੁਦਾ ਦੇ ਓਵੇਂ, ਉਸ ਥੀਂ ਅਕ਼ਦ ਕਰਾਇਆ ।
ਵਿੱਚ ਮਹੱਲਾਂ ਦਾਖ਼ਿਲ ਕੀਤੋਸੁ, ਜ਼ੀਨਤ ਤੇ ਜ਼ੇਬਾਈਓਂ ।
ਜੋ ਕੁਝ ਲਾਇਕ਼ ਹਾਜ਼ਿਰ ਕੀਤੋਸੁ, ਸ਼ਾਨ ਸ਼ਰਫ਼ ਵਡਿਆਈਓਂ ।
ਯੂਸੁਫ਼ ਨੇ ਵਿਚ ਖ਼ਿਦਮਤ ਉਸਦੀ, ਬਾਂਦੀਆਂ ਬਹੁਤ ਰਖਾਈਆਂ ।
ਜੋ ਉਸਦੇ ਘਰ ਖ਼ੁਸ਼ੀਆਂ ਪਾਈਆਂ, ਉਸ ਥੀਂ ਵਧ ਕਰਾਈਆਂ ।
ਯੂਸੁਫ਼ ਉਤੇ ਜਿਵੇਂ ਜ਼ੁਲੈਖ਼ਾ, ਸੀ ਅਹਸਾਨ[4] ਕਮਾਏ ।
ਯੂਸੁਫ਼ ਨੇ ਦੋ ਚੰਦਾਂ ਉਸ ਥੀਂ, ਖ਼ੁਸ਼ੀਆਂ ਐਸ਼ ਕਰਾਏ ।
ਜ਼ਰੀਂ ਤਖ਼ਤ ਜਵਾਹਿਰ ਜੜਿਆ, ਬੈਠਣ ਨੂੰ ਉਸ ਤਾਈਂ ।
ਰੰਗ ਬਰੰਗਾ ਮਹੱਲ ਸੁਨਹਰੀ, ਖ਼ਾਸ ਮੁਅੱਲਾ[5] ਜਾਈਂ ।
ਵਸਲੋਂ ਮਕ਼ਸਦ ਹਾਸਿਲ ਕੀਤੇ, ਦਿਲ ਦੀ ਮਰਜ਼ ਗਵਾਈ ।
ਬਾਅਦ ਜ਼ੁਲੈਖ਼ਾ ਦੂਜੀ ਔਰਤ, ਹੋਰ ਨ ਕੀਤੀ ਕਾਈ ,

---

1. ਗੰਢ ਚਤਰਾਵਾ 2. ਆਸਮਾਨ 3. ਖ਼ਸਲਤ, ਸੁਭਾਉ 4. ਉਪਕਾਰ 5. ਉੱਚੀ ।

ਸਹੀ ਸਲਾਮਤ ਪਾਇਓਸੁ ਯੂਸੁਫ਼, ਰਾਜ਼ ਪਿਛੇ ਦਿਸ ਆਇਆ ।
ਕਾਮਿਲ ਇਸ਼ਕ਼ ਜ਼ੁਲੈਖ਼ਾ ਵਾਲਾ, ਤਾਂ ਯੂਸੁਫ਼ ਨੇ ਪਾਇਆ ।
ਤੇ ਫ਼ਰਮਾਇਆ ਦੇਖ ਜ਼ੁਲੈਖ਼ਾ, ਜੋ ਤੁੱਧ ਤਲਬ ਹਰਾਮੋਂ ।
ਉਹ ਚੰਗਾ ਯਾ ਹੁਣ ਇਹ ਚੰਗਾ, ਜ਼ਾਹਿਰ ਦਸ ਕਲਾਮੋਂ ।
ਕਹੇ ਜ਼ੁਲੈਖ਼ਾ ਨ ਪੁਛ ਯੂਸੁਫ਼, ਮੇਰੇ ਵੱਸ ਨ ਕਾਈ ।
ਰਾਹੋਂ ਦੂਰ ਪਈ ਸਾਂ ਬੇਦਿਲ, ਇਸ਼ਕ ਖ਼ੁਵਾਰੀ ਚਾਈ ।
ਆਹਾ ਯੂਸੁਫ਼ ਜਾਂ ਘਰ ਉਸਦੇ, ਅਵਲ ਵਕ਼ਤ ਜਵਾਨੀ ।
ਅੱਖੀਂ ਕਦੀ ਨ ਡਿੱਠੀ ਉਸਦੀ, ਇਹ ਸੂਰਤ ਨੂਰਾਨੀ ।
ਜਾਂ ਹੁਣ ਵੇਖਣ ਹਾਸਿਲ ਹੋਇਆ, ਵੇਖੇ ਸੌ ਸੌ ਵਾਰੀ ।
ਤੇ ਇਹ ਸੂਰਤ ਧੱਸਦੀ ਜਾਵੇ, ਜਾਨ ਜਿਗਰ ਵਿੱਚ ਕਾਰੀ ।
ਦ਼ਮ ਦਮ ਸ਼ੌਕ਼ ਮੁਹੱਬਤ ਉਸਦਾ, ਦਿਲ ਤੇ ਗ਼ਾਲਿਬ ਹੋਇਆ ।
ਉਸਦੇ ਵਾਂਗ ਬਿਰਹੋਂ ਦੀ ਮੰਜ਼ਿਲ, ਆਖ਼ਿਰ ਆਣ ਖਲੋਇਆ ।
ਸਬਰ ਘੜੀ ਵਿਚ ਮੁਸ਼ਕਿਲ ਦਿੱਸੇ, ਹੁਣ ਉਸਦੇ ਦੀਦਾਰੋਂ ।
ਬਦਲ ਜ਼ਮਾਨਾ ਜ਼ਾਹਿਰ ਹੋਇਆ, ਦਿਲਬਰੀਆਂ ਦਿਲਦਾਰੋਂ ।
ਸਿਦਕ਼ ਕਮਾਵੇਂ ਤੇ ਕੁਝ ਪਾਵੇਂ, ਐ ਦਿਲ ਸਮਝ ਕਦਾਹੀਂ ।
ਮੈਦਾਨੋਂ ਜੇ ਨੱਸ ਖਲੋਇਓਂ, ਥਾਉਂ ਨਹੀਂ ਤੁਧ ਤਾਈਂ ।
ਆਹੇ ਜਦੋਂ ਜ਼ੁਲੈਖ਼ਾ ਵਸਲੋਂ, ਦਿਲ ਦੇ ਮਕ਼ਸਦ ਪਾਏ ।
ਸੂਰਤ[1] ਛੋੜ ਝੁਕੀ ਵਲ ਮਾਅਨੀ[2], ਰਾਜ਼[3] ਅਜਬ ਦਿੱਸ ਆਏ ।
ਵਲ ਵਲ ਅਹਦ[4] ਅਲੱਸਤ[5] ਅਜ਼ਲ ਦੇ, ਕ਼ਵੀ[6] ਨਿਭਾਇਆ ਲੋੜੇ ।
ਇਲਮੋਂ[7] ਐਨ ਇੱਕੋ ਹੱਕ[8] ਪਾਇਆ, ਗ਼ੈਰ ਤਅੱਲੁਕ ਤੋੜੇ ।
ਵਹਦਤ ਦੇ ਵਿਚ ਆਣ ਸਮਾਈ, ਚਸ਼ਮ ਦਿਲੇ ਥੀਂ ਖੁੱਲ੍ਹੀ ।
ਇਸ਼ਕ਼ ਹਕ਼ਾਨੀ[9] ਗ਼ਲਬਾ ਕੀਤੋਸੁ, ਹੋਰ ਮੁਹੱਬਤ ਭੁੱਲੀ ।
ਸ਼ੌਕ਼ ਵਸਾਲ ਗਇਆ ਇਕ ਰਾਤੀਂ, ਇਸ ਥੀਂ ਯੂਸੁਫ਼ ਪਿਆਰਾ ।
ਯੂਸੁਫ਼ ਤਲਬ ਵਸਾਲ ਕਰੇ, ਤੇ ਉਹ ਫਿਰ ਕਰੇ ਕਨਾਰਾ ।
ਯੂਸੁਫ਼ ਪਕੜੀ ਉਹ ਉੱਠ ਦੌੜੀ, ਯੂਸੁਫ਼ ਮਗਰ ਪਈਓਸੂ ।
ਪਕੜ ਪਲੂ ਤਿਸ ਖਿੱਚਣ ਲੱਗਾ ਜਾਮਾ ਪਾਟ ਗਇਆ ਸੂ ।
ਅਜੇ ਜ਼ੁਲੈਖ਼ਾ ਨੱਸੀ ਜਾਵੇ, ਤੇ ਯੂਸੁਫ਼ ਫ਼ਰਮਾਵੇ ।
ਉਹ ਤੇਰਾ ਹੁਣ ਇਸ਼ਕ ਜ਼ੁਲੈਖ਼ਾ, ਮੈਨੂੰ ਨਜ਼ਰ ਨ ਆਵੇ ।

---

1. ਬਾਹਰਲਾ ਰੂਪ 2. ਅਸਲੀਅਤ, ਅੰਦਰਲਾ ਰੂਪ 3. ਭੇਦ 4. ਇਕਰਾਰ 5. 'ਅਲਸਤ ਬਿਰੱਬਿਕੁਮ ਵਾਲੀ ਆਯਤ ਵਲ ਇਸ਼ਾਰਾ ਹੈ, ਜਿਸ ਦੇ ਅਰਥ ਹਨ : "ਕੀ ਮੈਂ ਤੁਹਾਡਾ ਬਣਾਣ ਵਾਲਾ ਨਹੀਂ ਹਾਂ ?" ਜਦੋਂ ਰੱਬ ਨੇ ਰੂਹਾਂ ਪੈਦਾ ਕਰ ਲਈਆਂ ਤਾਂ ਇਹ ਸਵਾਲ ਕੀਤਾ । ਉਹਨਾਂ ਅਗੋਂ ਉੱਤਰ ਦਿੱਤਾ "ਹਾਂ, ਬੇਸ਼ਕ ਤੂੰ ਸਾਡਾ ਪੈਦਾ ਕਰਨ ਵਾਲਾ ਹੈਂ ।" 6. ਮਜ਼ਬੂਤੀ ਨਾਲ 7. ਗਿਆਨ ਦੁਆਰਾ 8. ਰੱਬ 9. ਸੱਚੇ ।

ਕਰੇ ਜ਼ੁਲੈਖ਼ਾ ਤੈਂ ਥੀਂ ਚੰਗਾ, ਲੱਭ ਗਇਆ ਮੈਂ ਤਾਈਂ ।
ਉਸਦੇ ਉੱਠ ਹਜ਼ੂਰੋਂ[1] ਯੂਸੁਫ਼, ਜਾਵਾਂ ਦਸ ਕਿਥਾਈਂ ।
ਤੇ ਮਤ ਕਹੇਂ ਵਫ਼ਾਓਂ ਖ਼ਾਲੀ, ਉਹੋ ਹਾਂ ਮੈਂ ਬਰਦੀ ।
ਪਰ ਵਿਚ ਸੁਬ੍ਹਾ ਸ਼ੁਆਂ[2] ਸ਼ਮਾਂ ਦੀ ਐਡ ਜ਼ਹੂਰ[3] ਨ ਕਰਦੀ ।
ਤਦ ਨੂੰ ਹਜ਼ਰਤ ਯੂਸੁਫ਼ ਤਾਈਂ, ਅੱਲ੍ਹਾ ਦੇ ਦਰਬਾਰੋਂ ।
ਜਬਰਾਈਲ ਸਲਾਮ ਲਿਆਇਆ, ਤੇ ਪੈਗ਼ਾਮ ਅਸਰਾਰੋਂ[4] ।
ਆਸਾਨੀ ਥੀਂ ਸਖ਼ਤੀ ਹੋਵੇ, ਸਖ਼ਤੀ ਥੀਂ ਆਸਾਨੀ ।
ਇਸ਼ਕ ਜ਼ੁਲੈਖ਼ਾ ਤੈਂ ਵਲ ਆਇਆ, ਹੁਕਮ ਏਹੀ ਰਹਮਾਨੀ ।
ਆਹਾ ਇਕ ਦਿਨ ਦਾਮਨ ਤੇਰਾ, ਇਸ ਨੇ ਪਾੜ ਵਿਖਾਇਆ ।
ਓਹਾ ਹਾਲ ਏਹੀ ਅੱਜ ਤੇਰਾ, ਜੋ ਹੁਣ ਨਜ਼ਰੀਂ ਆਇਆ ।
ਤੁਸੀਂ ਬਰਾਬਰ ਅੱਜ ਵਿੱਚ ਇਸ਼ਕੇ ਪਰ ਕੁਝ ਫ਼ਰਕ ਏਹਾਈ ।
ਤੂੰ ਵਲ ਹਕ੍[5] ਤੇ ਇਹ ਉਸ ਵੇਲੇ, ਸੀ ਤਰਫ਼ੇ ਬੁਰਿਆਈ ।
ਕਰ ਰੁਖ਼ਸਤ ਜਬਰੀਲੇ ਤਾਈਂ, ਯੂਸੁਫ਼ ਸ਼ੁਕਰ ਗੁਜ਼ਾਰੇ ।
ਵਾਹਵਾ ਬਖ਼ਤ ਜ਼ੁਲੈਖ਼ਾ ਸੰਦੇ, ਮਿਲੇ ਮਰਾਤਿਬ ਭਾਰੇ ।
ਸ਼ੁਕਰਾਨੇ ਵਿਚ ਉਮਰ ਗੁਜ਼ਾਰੀ, ਦੋਹਾਂ ਸ਼ੁਕਰ-ਗੁਜ਼ਾਰਾਂ ।
ਤੇ ਫ਼ਰਜ਼ੰਦ ਜ਼ੁਲੈਖ਼ਾ ਜਾਏ, ਛੀ ਹਮਲਾਂ ਥੀਂ ਯਾਰਾਂ ।
ਇਹ ਯਾਰਾਂ ਪੈਗ਼ੰਬਰ ਹੋਏ, ਆਪਣੇ ਵਿਚ ਜ਼ਮਾਨੇ ।
ਵਾਹਵਾ ਇਸ਼ਕਾ ਗਇਓਂ ਨ ਖ਼ਾਲੀ, ਪਹੁਤੋਂ ਅੰਤ ਮਕਾਨੇ ।
ਮਿਲਿਆ ਰਬ ਕਫ਼ਾਇਤ[6] ਹੋਈ, ਮਕ਼ਸਦ ਦੋਹਾਂ ਜਹਾਨਾਂ ।
ਪਕੜ ਦਿਲਾ ਰਾਹ ਜਾਹ ਨ ਭੁੱਲਾ, ਕਾਈ ਰੋਜ਼ ਜ਼ਮਾਨਾ ।

---

1. ਸਾਮ੍ਹਣਿਉਂ 2. ਕਿਰਣ 3. ਪ੍ਰਗਟਾਵਾ 4. ਗੁਪਤ ਭੇਦ 5. ਸਚਾਈ 6. ਬਹੁਤਾਤ, ਮਿਹਰਬਾਨੀ ।

## ਯੂਸੁਫ਼ ਦੇ ਭਰਾਵਾਂ ਦਾ ਅੰਨ ਲੈਣ ਆਉਣਾ

ਐ ਦਿਲ ਖੋਲ੍ਹ ਪੁਰਾਣੇ ਦਫ਼ਤਰ, ਭਰੇ ਫ਼ਿਰਾਕ਼ਾਂ ਵਾਲੇ ।
ਦਰਦਮੰਦਾਂ ਦੇ ਦਿਲ ਦੀਆਂ ਆਹੀਂ, ਪੁਰ ਪੁਰ ਗ਼ਮ ਦੇ ਹਾਲੇ ।
ਜਾਂ ਯੂਸੁਫ਼ ਦੇ ਬੰਦੀਖ਼ਾਨੇ, ਦਰਦੀਂ ਹਾਲ ਵਿਹਾਵਣ ।
ਜਬਰਾਈਲ ਸੁਨੇਹਾ ਦਿੱਤੋਸੁ, ਵੀਰ ਤੇਰੇ ਇਥੇ ਆਵਣ ।
ਤੂੰ ਹੋਸੇਂ ਸੁਲਤਾਨ ਮਿਸਰ ਦਾ, ਖ਼ਲਕ਼ ਝੁਕੇ ਦਰ ਤੇਰੇ ।
ਗ਼ੱਲਾ[1] ਹੋਗ ਤੇਰੇ ਵਿਚ ਕ਼ਬਜ਼ੇ, ਪੌਸੀ ਕ਼ਹਤ ਚੌਫੇਰੇ ।
ਆਵਣਗੇ ਵਿਚ ਹਾਲ ਨਿਤਾਣੇ, ਵੀਰ ਤੇਰੇ ਮਤਰੇਰੇ ।
ਸੁੱਟ ਗਏ ਜੋ ਇਕ ਦਿਨ ਤੈਨੂੰ, ਅੰਦਰ ਖੂਹ ਹਨੇਰੇ ।
ਜਾਂ ਹੁਣ ਸ਼ਾਹ ਮਿਸਰ ਦਾ ਹੋਇਆ, ਯੂਸੁਫ਼ ਉਤ ਜ਼ਮਾਨੇ ।
ਗ਼ਾਲਿਬ[2] ਕ਼ਹਤ ਪਇਆ ਜਗ ਸਾਰੇ, ਉੱਠੇ ਸਬਰ ਜਹਾਨੇ ।
ਖ਼ੁਦ ਗੱਲਾਂ ਵਰਤਾਵੇ ਯੂਸੁਫ਼, ਹੱਥੀਂ ਨਾਲ ਅੰਦਾਜ਼ੇ ।
ਮਸਕੀਨਾਂ ਨੂੰ ਖ਼ੁਰਿਸ਼ ਖ਼ਿਲਾਵੇ, ਕਰ ਕਰ ਆਪ ਆਵਾਜ਼ੇ ।
ਦਿਨ ਤੇ ਰਾਤ ਜ਼ਿਆਫ਼ਤ ਖ਼ਾਨੇ, ਖੁਲ੍ਹੇ ਰਹਣ ਮੁਦਾਮੀ ।
ਪਰਦੇਸੀ ਤੇ ਮੁਫ਼ਲਿਸ ਭੁੱਖੇ, ਖਾਵਣ ਲੋਕ ਤਮਾਮੀ ।
ਪਇਆ ਆਵਾਜ਼ਾ ਮੁਲਕਾਂ ਅੰਦਰ, ਯੂਸੁਫ਼ ਦੇ ਅਹਸਾਨੋਂ ।
ਆਣ ਢੁਕੀ ਵਲ ਮਿਸਰੇ ਖ਼ਲਕ਼ਤ, ਹਰ ਹਰ ਮੁਲਕ ਮਕਾਨੋਂ ।

### ਸਰਹਦਾਂ ਤੇ ਚੌਕੀਆਂ ਕਾਇਮ ਕਰਨੀਆਂ

ਹੁਣ ਭਾਈਆਂ ਨੂੰ ਨਿਤ ਉਡੀਕੇ, ਯੂਸੁਫ਼ ਨਬੀ ਪਿਆਰਾ ।
ਤੇ ਭਾਈਆਂ ਦੇ ਮਿਲਣੇ ਖ਼ਾਤਿਰ, ਕ਼ਸਦ[3] ਉਠਾਇਓਸ ਭਾਰਾ ।
ਚੌਕੀਆਂ[4] ਗਿਰਦੇ ਮਿਸਰ ਬੈਠਾਈਆਂ, ਇਕ ਇਕ ਦੀ ਸਰਦਾਰੀ,
ਹਰ ਅਸਵਾਰ ਰਖਾਏ ਪੰਜ ਸੈ, ਵਿਚ ਫ਼ਰਮਾਂ-ਬਰਦਾਰੀ ।
ਹੁਕਮ ਕੀਤੋਸੁ ਗਿਰਦੇ ਗਿਰਦੇ, ਖ਼ਬਰ ਰੱਖਣ ਹਰ ਹਾਲੇ ।
ਵਿਚ ਮਿਸਰ ਬੇਖ਼ਬਰ ਨ ਆਵਣ, ਲੋਕ ਕ਼ਵਾਫ਼ਿਲ[5] ਵਾਲੇ ।
ਉਹਨਾਂ ਪਾਸ ਜ਼ਿਆਫ਼ਤ ਖ਼ਾਨੇ, ਰਖ਼ਤੋਂ ਹੋਰ ਖ਼ਜ਼ਾਨੇ ।
ਪਰਦੇਸੀ ਕਰਵਾਨਾਂ ਤਾਈਂ, ਰੋਕਣ ਏਤ ਮਕਾਨੇ ।
ਦੇਣ ਤੁਆਮ ਜ਼ਿਆਫ਼ਤ ਉਹਨਾਂ, ਕਰ ਕਰ ਖ਼ਿਦਮਤਗਾਰੀ ।
ਮੁਲਕ ਪੁੱਛਣ ਤੇ ਮਸਕਨ[6] ਨਾਮੋਂ, ਹਾਲ ਹਕ਼ੀਕ਼ਤ ਸਾਰੀ ।
ਕੌਣ ਏਹੀ ਇਹ ਕਿਹੜੇ ਥਾਉਂ, ਕਿਉਂ ਇਸ ਤਰਫ਼ੇ ਆਇਆ ।
ਕਿਸ ਔਲਾਦ ਕਿਆਈ ਮਜ਼ਹਬ, ਪੱਲੇ ਕਿਆ ਲਿਆਇਆ ।

---

1. ਅਨਾਜ 2. ਗ਼ਲਬਾ ਪਾਣ ਵਾਲਾ, ਮਾਰੂ 3. ਇਰਾਦਾ 4, ਪੁਲਿਸ ਦੇ ਪਹਿਰੇ 5. ਕਾਫ਼ਲਾ ਦਾ ਬਹੁਵਚਨ 6. ਰਹਿਣ ਦੀ ਜਗ੍ਹਾ ।

ਇਹ ਹਾਲਾ ਲਿਖ ਚੌਂਕੀ ਵਾਲਾ, ਅੱਵਲ ਅਰਜ਼ ਪੁਚਾਵੇ ।
ਹੁਕਮ ਹੋਵੇ ਕਰਵਾਨ ਮੁਸਾਫ਼ਿਰ, ਤਦਾਂ ਮਿਸਰ ਵਿਚ ਆਵੇ ।
ਇਹ ਭਾਈਆਂ ਦੇ ਮਿਲਣੇ ਕਾਰਣ, ਯੂਸੁਫ਼ ਅਕ਼ਲ ਦੌੜਾਈ ।
ਮਤ ਉਹ ਆਣ ਮਿਸਰ ਥੀਂ ਜਾਵਣ, ਬੇਖ਼ਬਰੇ ਮੁੜ ਭਾਈ ।
ਜੋ ਕਰਵਾਨ ਚੱਲੇ ਪਰਦੇਸੋਂ, ਮਿਲੇ ਅੱਵਲ ਮਹਮਾਨੀ[1] ।
ਆਣ ਮਿਸਰ ਵਿਚ ਦਾਖ਼ਿਲ ਹੋਵੇ, ਬਾਅਦ ਹੁਕਮ ਸੁਲਤਾਨੀ[2] ।
ਜੋ ਕੀਮਤ ਕੋ ਹਾਜ਼ਿਰ ਆਣੇ, ਖ਼ਾਲੀ ਮੂਲ ਨ ਜਾਵੇ ।
ਤੇ ਯੂਸੁਫ਼ ਸਰਮਾਇਆ ਥੋੜੀ, ਮੋੜ ਨ ਮੂਲ ਹਟਾਵੇ ।
ਸ਼ੁਤਰ[3] ਦੇਵੇ ਇਕ ਪੁਰ ਕਰ ਗੱਲਾ, ਜੋ ਕੋਈ ਮੁਲ ਲਿਆਵੇ ।
ਧੜੀਆਂ ਸੱਤ ਅਹਸਾਨ ਜ਼ਿਆਦਾ, ਬਾਝੋਂ ਮੁੱਲ ਦਿਵਾਵੇ ।
ਖ਼ਾਤਿਰ ਖ਼ਿਦਮਤ ਕਰੇ ਅਵੇਹੀ, ਜੋ ਕੋਈ ਰੋਂਦਾ ਆਵੇ ।
ਹਸਦਾ ਜਾਵੇ ਸਿਫ਼ਤ ਸੁਣਾਵੇ, ਜਾ ਵਿਚ ਦੇਸ਼ ਸਿਧਾਵੇ ।
ਇਕੋ ਨਿਰਖ਼ ਮਿਆਨਾ[4] ਕੀਤੋਸੁ, ਅੱਵਲ ਆਖ਼ਿਰ ਤਾਈਂ ।
ਆਵਣ ਖਾਵਣ ਲੋਕ ਦੁਰਾਡੇ, ਹਰ ਦਮ ਕਰਨ ਦੁਆਈਂ ।
ਮੁਲਕਾਂ ਵਿਚ ਚੌਫੇਰੇ ਗਈਆਂ, ਯੂਸੁਫ਼ ਥੀਂ ਵਡਿਆਈਆਂ ।
ਕਹਣ ਅਜ਼ੀਜ਼ ਮਿਸਰ ਦੇ ਵਾਲੀ, ਖ਼ਲਕਾਂ ਤਾਰ ਵਿਖਾਈਆਂ ।
ਤਖ਼ਤ ਮਿਸਰ ਦੇ ਵਾਲੀ ਤਾਈਂ ਕਹੇ ਅਜ਼ੀਜ਼ ਲੋਕਾਈ ।
ਯੂਸੁਫ਼ ਨਾਮ ਅਜ਼ੀਜ਼ ਸਦਾਵੇ, ਖ਼ਲਕ਼ ਕਰੇ ਵਡਿਆਈ ।
ਐਡਕ ਕਾਲ ਜਗਤ ਵਿਚ ਧਾਣਾ, ਹੱਥ ਨ ਆਵੇ ਦਾਣਾ ।
ਤਬਕ[5] ਜ਼ਿਮੀਂ ਪੁਰ ਲੱਭੇ ਨਾਹੀਂ, ਬਾਝੋਂ ਮਿਸਰ ਟਿਕਾਣਾ ।
ਭੁੱਖੀ ਖ਼ਲਕ ਸੁਣੇਦੀ ਵਾਹਰਾਂ[6], ਕਰਨ ਪੁਕਾਰਾਂ ਸਾਰੇ ।
ਗੱਲਾ ਜਮ੍ਹਾ ਤਰਾਜ਼ੂ ਕਾਇਮ, ਅੱਜ ਵਿਚ ਮਿਸਰ ਦਿਆਰੇ[7] ।
ਖ਼ਲਕ਼ਾਂ ਉਲਟ ਪਈਆਂ ਵਲ ਮਿਸਰੇ, ਆਵਣ ਮਿਲਣ ਮੁਰਾਦਾਂ ।
ਕਰਨ ਦੁਆਈਂ ਰਾਜ਼ੀ ਜਾਵਣ, ਖ਼ੁਸ਼ੀ ਕਰਨ ਦਿਲਸ਼ਾਦਾਂ ।
ਸ਼ਾਮੀਂ ਲੋਕ ਜੋ ਆਵਣ ਜਾਵਣ, ਪਾਵਣ ਫ਼ਰਹਤ ਭਾਰੀ ।
ਸ਼ਾਮ ਵਲਾਇਤ ਸ਼ਾਹ ਅਜ਼ੀਜ਼ੋਂ, ਜਾ ਜਾ ਸਿਫ਼ਤ ਖਿਲਾਰੀ ।

## ਯੂਸੁਫ਼ ਦੀ ਕੀਰਤੀ ਦਾ ਫੈਲਣਾ

ਕਰਵਾਨਾਂ ਜਿਸ ਡੇਰੇ ਲਹੰਦੇ, ਆਣ ਅੰਦਰ ਕਨਆਨੇ ।
ਸੀ ਯਾਕੂਬ ਨਬੀ ਦਾ ਹੁਜਰਾ, ਤਨਹਾ[8] ਏਤ ਮਕਾਨੇ ।
ਪਾਸ ਨਬੀ ਦੇ ਮਿਸਰੋਂ ਆਇਆ, ਸਿਫ਼ਤ ਕਹੀ ਕਰਵਾਨਾਂ ।
ਵਾਂਗ ਅਜ਼ੀਜ਼ ਮਿਸਰ ਦੇ ਵਾਲੀ, ਹੋਗ ਨ ਵਿਚ ਜਹਾਨਾਂ ।

---

1. ਜ਼ਿਆਫ਼ਤ 2. ਬਾਦਸ਼ਾਹੀ 3. ਊਠ 4. ਦਰਮਿਆਨਾ 5. ਸਥਲ, ਸਤਹ 6. ਫ਼ਰਿਆਦ 7. ਦੇਸ਼ 8. ਇਕੱਲਾ ।

ਨੂਰੀ ਸ਼ਕਲ ਬਹਿਸ਼ਤੀ ਸੂਰਤ, ਸ਼ੀਰੀ[1] ਬਾਤ ਪਿਆਰੀ।
ਮਸਕੀਨਾਂ ਪੁਰ ਰਹਮਤ ਕਰਦਾ, ਬੀਮਾਰਾਂ ਗ਼ਮਖ਼੍ਵਾਰੀ।
ਖ਼ੈਰ ਕਰੇ ਖ਼ੈਰਾਤਾਂ ਹੱਥੀਂ, ਆਪ ਤੁਆਮ ਖਿਲਾਵੇ।
ਸ਼ੋਰ ਜਹਾਨ ਰਹੇ ਤਿਸ ਗਿਰਦੇ, ਮੱਥੇ ਵੱਟ ਨ ਪਾਵੇ।
ਦੂਰੋਂ ਗਇਆਂ ਜ਼ਿਆਫ਼ਤ ਖ਼ਾਨੇ, ਕਿਤਨੇ ਰੋਜ਼ ਰਖਾਵੇ।
ਥੋੜੀ ਬਹੁਤ ਬਜ਼ਾਅਤ ਵਾਲਿਆਂ, ਦਰੋਂ ਨ ਮੋੜ ਹਟਾਵੇ।
ਹੋਰਾਂ ਨੂੰ ਇਹ ਆਪ ਖਿਲਾਵੇ, ਖਾਂਦਾ ਨਜ਼ਰ ਨ ਆਵੇ।
ਕਰੇ ਅਦਾਲਤ ਦਿਨ ਤੇ ਰਾਤੀਂ, ਨੀਂਦ ਨ ਉਸਨੂੰ ਆਵੇ।
ਸੁੱਖੀਂ ਮੁਲਕ ਵਸਾਇਆ ਸਾਰਾ, ਜ਼ੁਲਮੋਂ ਰਸਮ ਹਟਾਈ।
ਅਸਾਂ ਨ ਸੁਣਿਆ ਦੇਸ ਮਿਸਰ ਵਿੱਚ, ਜ਼ੁਲਮ ਕੁਨਿੰਦਾ[2] ਕਾਈ।
ਰਹਜ਼ਨ[3] ਚੋਰ ਨ ਠੱਗ ਮੱਕਾਰੀ[4], ਮੁਲਕ ਅਮਨ ਵਿਚ ਸਾਰਾ।
ਦੇਸ ਸਭੀ ਮਹਮਾਨ ਉਸੇ ਦਾ, ਸਿਦਕੋਂ ਕਰਨ ਗੁਜ਼ਾਰਾ।
ਛੋਟੇ ਬੜੇ ਇਬਾਦਤ ਅੰਦਰ, ਸਾਨੂੰ ਨਜ਼ਰੀਂ ਆਏ।
ਅੱਲ੍ਹਾ ਅੱਲ੍ਹਾ ਵਿਰਦ[5] ਜ਼ਬਾਨੀਂ, ਲੋਗ ਸਭੀ ਦਿੱਸ ਆਏ।
ਤਕ਼ਵੇ[6] ਵਿਚ ਅਮਾਨਤ ਪੂਰਾ, ਹਰ ਹਰ ਨਜ਼ਰੀਂ ਆਇਆ।
ਸ਼ਾਹ ਅਜ਼ੀਜ਼ ਕਿਆਈ ਚੰਗਾ, ਜਿਸਦਾ ਆਲੀ ਸਾਇਆ।
ਖ਼ਲਕਾਂ ਵਿਚ ਸਿਆਸਤ[7] ਉਸਦੀ, ਤੇ ਉਲਫ਼ਤ[8] ਵਿਚ ਜਾਨਾਂ।
ਉਸ ਵਿਚ ਨੁਕਸ ਨ ਡਿੱਠਾ ਕਾਈ, ਕਹੇ ਪੁਕਾਰ ਜ਼ਮਾਨਾ।
ਨੀਵੀਆਂ ਅੱਖੀਂ ਖ਼ੌਫ਼ ਇਲਾਹੋਂ, ਦਿਲਬਰ ਰਹਮ ਕਰਮ ਥੀਂ।
ਜੇ ਕੋ ਕਰੇ ਜ਼ਿਆਰਤ[9] ਉਸਦੀ, ਛੁੱਟੇ ਦਰਦ ਅਲਮ ਥੀਂ।
ਖ਼ੁਲਕ਼[10] ਹਲੀਮ[11] ਕਰੀਮ[12] ਤਬਾ[13] ਦਾ, ਅਕ਼ਲ ਫ਼ਿਰਾਸਤ[14] ਭਾਰੀ।
ਜੇ ਮਸਕੀਨ ਪਵੇ ਤਿਸ ਨਜ਼ਰੇ, ਪੁੱਛੇ ਹਾਲਤ ਸਾਰੀ।
ਐਸਾ ਮਰਦ ਉਮਰ ਵਿਚ ਸਾਨੂੰ, ਹਰਗਿਜ਼ ਨਜ਼ਰ ਨ ਆਇਆ।
ਜਿਵੇਂ ਅਜ਼ੀਜ਼ ਮਿਸਰ ਦਾ ਵਾਲੀ, ਆਲੀ ਪਾਯਾ ਪਾਇਆ।
ਸੁਣ ਸੁਣ ਕੇ ਯਾਕੂਬ ਪੈਗ਼ੰਬਰ, ਦੰਗ ਰਹੇ ਤਾਰੀਫ਼ੋਂ।
ਸ਼ਾਹ ਅਜ਼ੀਜ਼ ਮਿਲੀ ਇਹ ਨਿਅਮਤ, ਕਿਸਦੇ ਕੁਰਬ ਸ਼ਰੀਫ਼ੋਂ।
ਇਹ ਖ਼ਸਾਇਲ ਬਾਝ ਪੈਗ਼ੰਬਰ, ਮੁਸ਼ਕਿਲ ਨਜ਼ਰੀ ਆਵਣ।
ਵਾਲੀ ਮਿਸਰ ਪੈਗ਼ੰਬਰ ਹੋਸੀ, ਸਿਫ਼ਤਾਂ ਇਹ ਫ਼ਰਮਾਵਣ।
ਕੀ ਜਾਣਾਂ ਇਹ ਕਿਸਦਾ ਬੇਟਾ, ਜਿਸਦੀ ਸ਼ਾਨ ਏਹਾਈ।
ਇਸਨੂੰ ਕੌਣ ਅਜੇਹਾ ਮਿਲਿਆ, ਜੋ ਕਰ ਪਾਰ ਗਇਆ ਈ।

---

1. ਮਿੱਠੀ 2. ਕਰਨ ਵਾਲਾ 3. ਬਟੱਮਾਰ, ਡਾਕੂ 4. ਧੋਖੇਬਾਜ਼ 5. ਜਪਣਾ 6. ਭਰੋਸਾ 7. ਖੌਫ਼, ਡਰ 8. ਪਿਆਰ 9. ਯਾਤਰਾ, ਦਰਸ਼ਨ 10. ਸੁਭਾਉ 11. ਨਿਮਰ 12. ਸਖ਼ੀ 13. ਤਬੀਯਤ 14. ਦਾਨਾਈ।

ਵਾਏ ਦਰੇਗ ਹੋਂਦਾ ਤਨ ਜ਼ੋਰਾ, ਮੈਂ ਵਿਚ ਮਿਸਰੇ ਜਾਂਦਾ ।
ਕਰਕੇ ਆਪ ਜ਼ਿਆਰਤ ਉਸਦੀ, ਦਿਲਦੇ ਦਰਦ ਗਵਾਂਦਾ ।
ਯੂਸੁਫ਼ ਮੇਰਾ ਸਭ ਥੀਂ ਸੋਹਣਾ, ਉਹ ਭੀ ਸੋਹਣਾ ਸੁਣਿਆ ।
ਕਰ ਦੀਦਾਰ ਤਸੱਲੀ ਹੋਂਦੀ, ਜਿਗਰ ਵਿਛੋੜੇ ਪੁਣਿਆ ।
ਉਹ ਮਸਕੀਨਾਂ ਹਾਲ ਪੁਛੇਂਦਾ, ਮੈਂ ਪੁਛਦਾ ਉਸ ਤਾਈਂ ।
ਇਕ ਮਸਕੀਨ ਮੇਰਾ ਪੁਤ ਯੂਸੁਫ਼, ਡਿੱਠਾ ਦੱਸ ਕਦਾਈਂ ।
ਉਹ ਭੁੱਖਿਆਂ ਨੂੰ ਰੋਟੀ ਦੇਂਦਾ, ਕਰ ਕਰ ਲੁਤਫ਼ ਸਵਾਇਆ ।
ਮੈਂ ਪੁੱਛਦਾ ਜੇ ਯੂਸੁਫ਼ ਮੇਰਾ, ਭੁੱਖਾ ਨਜ਼ਰੀਂ ਆਇਆ ।
ਬੇਵਤਨਾਂ ਪੁਰ ਸ਼ਫ਼ਕਤ[1] ਕਰਦਾ, ਮੈਂ ਲੈਂਦਾ ਉਸ ਸਾਰਾ ।
ਵਤਨ ਵਿਛੁੰਨਿਆਂ ਯੂਸੁਫ਼ ਡਿਠੋਸੁ, ਜੇ ਕਿਤੇ ਵਿਚ ਹਜ਼ਾਰਾਂ ।
ਉਹ ਨੰਗਿਆਂ ਪੋਸ਼ਾਕਾਂ ਬਖ਼ਸ਼ੇ, ਕਰੇ ਕਰਮ ਥੀਂ ਸਾਇਆ ।
ਮੈਂ ਪੁੱਛਦਾ ਕਦੇ ਯੂਸੁਫ਼ ਮੇਰਾ, ਜੇ ਉਸਦੇ ਦਰ ਆਇਆ ।
ਮੇਰੇ ਯੂਸੁਫ਼ ਨੰਗੇ ਤਾਈਂ, ਹੋਵਸ ਕੁਝ ਪਹਿਨਾਇਆ ।
ਸੂਰਤ ਸੋਹਣੀ ਦੇਖ ਕਦਾਹੀਂ, ਹੋਵਸ ਰਹਮ ਕਮਾਇਆ ।
ਪੈਗੰਬਰ ਇਹ ਹਾਲ ਚਿਤਾਰੇ, ਯੂਸੁਫ਼ ਦੇ ਦੁਖ ਸਾਰੇ ।
ਮਿਸਰ ਅਜ਼ੀਜ਼ ਅਜ਼ੀਜ਼ ਮਿਸਰ ਦਾ, ਮੁੜ ਮੁੜ ਨਾਮ ਪੁਕਾਰੇ ।
ਤੇ ਯਾਕੂਬ ਨਬੀ ਨੂੰ ਉਤ ਵਲ, ਦਿਲੋਂ ਮੁਹੱਬਤ ਧਾਣੀ ।
ਕਰਵਾਨਾਂ ਥੀਂ ਸਿਫ਼ਤ ਅਜ਼ੀਜ਼ੋਂ, ਸੁਣਦਾ ਰਹੇ ਕਹਾਣੀ ।
ਜਾਂ ਕਰਵਾਨ ਉਤਾਰਾ ਕਰਦੇ, ਹੁਜਰੇ ਪਾਸ ਮੁਦਾਮੀ ।
ਨਬੀ ਖ਼ੁਦਾ ਦਾ ਸ਼ਾਹ ਮਿਸਰ ਦਾ, ਸੁਣਦਾ ਸਿਫ਼ਤ ਤਮਾਮੀ ।
ਸੁਣ ਸੁਣ ਕੇ ਵਡਿਆਈ ਉਸਦੀ, ਰਹੇ ਮੁਹੱਬਤ ਭਾਰੀ ।
ਸ਼ਾਹ ਮਿਸਰ ਪੈਗੰਬਰ ਹੋਸੀ, ਇਸ ਵਿਚ ਖ਼ੂਬੀ ਸਾਰੀ ।

## ਯਾਕੂਬ ਦੇ ਪੁੱਤਰਾਂ ਦੀ ਬਾਪ ਪਾਸ ਫ਼ਰਿਆਦ

ਕਹਤ ਪਇਆ ਕਨਆਨ ਵਲਾਇਤ, ਭੁੱਖੀ ਮਰੇ ਲੋਕਾਈ ।
ਪੈਗੰਬਰ ਦੇ ਪੁੱਤਾਂ ਕਬਜ਼ੇ, ਇੱਜੜ[2] ਰਹਿਆ ਨ ਕਾਈ ।
ਗੋਸਫੰਦਾਂ[3] ਮਰ ਗਈਆਂ ਸੱਭੇ, ਹੋਏ ਹਾਲ ਨਿਤਾਣੇ ।
ਤੇ ਕੁਝ ਹੱਥ ਨ ਪੱਲੇ ਰਹਿਆ, ਦਰਦ ਦਿਲਾਂ ਵਿਚ ਧਾਣੇ ।
ਹੋ ਕੇ ਜਮ੍ਹਾ ਪਿਦਰ[4] ਦੇ ਅੱਗੇ, ਹਾਜ਼ਿਰ ਆਣ ਖਲੋਏ ।
ਯਾ ਹਜ਼ਰਤ ਅੱਜ ਸੁਣ ਲੈ ਅਰਜ਼ਾਂ ਨੈਣ ਹੰਝੂ ਭਰ ਰੋਏ ।
ਚਾਲ੍ਹੀ ਸਾਲ ਹੋਏ ਤੈਂ ਹੁਜਰੇ, ਯੂਸੁਫ਼ ਦੇ ਵਿਚ ਦਰਦਾਂ ।
ਨਿਕਲ ਦੇਖ ਅਹਵਾਲ ਅਸਾਡਾ, ਕਾਲ ਉਡਾਈਆਂ ਗਰਦਾਂ ।

---

1. ਮਿਹਰਬਾਨੀ 2. ਮਾਲ ਡੰਗਰ 3. ਭੇਡਾਂ 4. ਬਾਪ ।

ਸਾਥੀਂ ਗੱਲ ਨ ਕਰੇ ਕਦਾਈਂ, ਸਾਲ ਗਏ ਹੋ ਚਾਲੀ ।
ਹਾਲਤ ਸਾਡੀ ਵੇਖੇਂ ਨਾਹੀਂ, ਦਰਦ ਮੁਸੀਬਤ ਵਾਲੀ ।
ਮਾਲ ਗੱਲਾ ਸਭ ਗਇਆ ਅਸਾਂ ਥੀਂ, ਖਾਣਾ ਹੱਥ ਨ ਆਵੇ ।
[1]ਅਹਲ ਅਯਾਲ[1] ਦਿੱਸਣ ਤੜਫੇਂਦੇ, ਤੇ ਕੁਝ ਪੇਸ਼ ਨ ਜਾਵੇ ।
ਕਰੇ ਦੁਆਈਂ ਅਰਜ਼ ਗੁਜ਼ਾਰੇ, ਅੱਲ੍ਹਾ ਦੇ ਦਰਬਾਰੇ ।
ਰਿਜ਼ਕ[2] ਮਿਲੇ ਦੁੱਖ ਜਾਣ ਅਸਾਡੇ, ਤੇ ਦਿਲ ਦੇ ਗ਼ਮ ਸਾਰੇ ।
ਸੁਣ ਪੈਗੰਬਰ ਨੇ ਫ਼ਰਮਾਇਆ, ਤਾਂ ਫ਼ਰਜ਼ੰਦਾਂ ਤਾਈਂ ।
ਸੁਣਿਆ ਬਹੁਤ ਅਨਾਜ ਰਖੇਂਦਾ, ਮੁਲਕ ਮਿਸਰ ਦਾ ਸਾਈਂ ।
ਤੇ ਮੈਂ ਉਸਦੀਆਂ ਸਿਫ਼ਤਾਂ ਸੁਣੀਆਂ, ਲੋਕਾਂ ਹਾਲ ਸੁਣਾਇਆ ।
ਤਬਕ ਜ਼ਿਮੀਂ ਪਰ ਹੋਰ ਅਜੇਹਾ, ਸੁਣਨੇ ਵਿੱਚ ਨ ਆਇਆ ।
ਮਸਕੀਨਾਂ ਤੇ ਰਹਮ ਕਰੇਂਦਾ, ਭੁੱਖਿਆਂ ਦੀ ਦਿਲਦਾਰੀ ।
ਦੂਰੋਂ ਗਇਆਂ ਨੂੰ ਦੇਵੇ ਮੁਲ ਗੱਲਾ, ਕਰਦਾ ਦੂਰ ਖ਼ਵਾਰੀ ।
ਹੱਥੋਂ ਸਖ਼ੀ ਜ਼ਬਾਨੋਂ ਮਿੱਠਾ, ਪੂਰਾ ਵਿਚ ਅਹਸਾਨਾਂ ।
[3]ਅਹਲਿ-ਅੱਲਾ[3] ਦਾ ਬਹੁਤ ਪਿਆਰਾ, ਹਾਲ ਦੱਸੇ ਕਰਵਾਨਾਂ ।
ਟੁਰ ਜਾਓ ਫ਼ਰਜ਼ੰਦੋ ਝਬਦੇ, ਨਾਕ਼ਿਆਂ ਦੀ ਅਸਵਾਰੀ ।
ਮੇਰਾ ਜਾ ਸਲਾਮ ਪੁਚਾਓ, ਆਸ ਏਹਾ ਮੈਂ ਭਾਰੀ ।
ਫ਼ਰਜ਼ੰਦਾਂ ਨੇ ਅਰਜ਼ ਗੁਜ਼ਾਰੀ, ਅਸਾਂ ਬਜ਼ਾਅਤ[4] ਨਾਹੀਂ ।
ਸੌ ਚੌਦਾਂ ਨੇ ਦਿਰਮ ਖੋਟੇ, ਸਾਡੇ ਪਾਸ ਅਸਾਹੀਂ ।
ਸ਼ਰਮ ਅਸਾਂ ਜਾਂ ਉਸਦੇ ਅੱਗੇ, ਖੋਟਾ ਮਾਲ ਲੈ ਜਾਣਾ ।
ਰੱਦ ਕਰੇ ਧੱਕ ਕੱਢੇ ਸਾਨੂੰ, ਫਿਰ ਦੱਸ ਕਿੱਥੇ ਟਿਕਾਣਾ ।
ਨਬੀ ਕਹੇ ਕ਼ਦਰ ਬਜ਼ਾਅਤ[5], ਉਹ ਮੁੜੇਂਦਾ ਨਾਹੀਂ ।
ਉਸ ਥੀਂ ਖ਼ਾਲੀ ਮੁੜ ਕੋਈ ਆਇਆ, ਸੁਣਿਆ ਨਹੀਂ ਕਦਾਹੀਂ ।
ਦੂਜੀ ਵਾਰੀ ਅਰਜ਼ ਗੁਜ਼ਾਰੀ, ਫ਼ਰਜ਼ੰਦਾਂ ਰਲ ਅੱਗੇ ।
ਬਦਨ ਅਸਾਡੇ ਨ ਪੋਸ਼ਾਕਾਂ, ਨੰਗ[6] ਅਸਾਨੂੰ ਲੱਗੇ ।
ਨਬੀ ਕਹੇ ਉਹ ਖ਼ੁਦ ਮਸਕੀਨਾਂ, ਬਹੁਤ ਪਿਆਰ ਕਰੇਂਦਾ ।
ਮੁਫ਼ਲਿਸ ਨੂੰ ਉਹ ਧੱਕ ਨ ਕੱਢੇ, ਕ਼ਦਰ ਲਿਬਾਸੋਂ ਦੇਂਦਾ ।
ਫਿਰ ਫ਼ਰਜ਼ੰਦਾਂ ਅਰਜ਼ ਗੁਜ਼ਾਰੀ, ਤੇ ਜੇ ਮੋੜ ਹਟਾਵੇ ।
ਫੇਰ ਇਲਾਜ ਕਿਆ ਈ ਹਜ਼ਰਤ, ਮਕ਼ਸਦ ਹਾਸਿਲ ਆਵੇ ।
ਫ਼ਰਮਾਇਆ ਕਹ ਨਸਬ[7] ਸੁਣਾਇਓ, ਹਾਂ ਔਲਾਦ ਖ਼ਲੀਲੋਂ ।
ਇਸਰਾਈਲ ਨਬੀ ਦੇ ਬੇਟੇ, ਸਿਦਕ਼ ਸਫ਼ਾ[8] ਦਲੀਲੋਂ ।

---

1. ਟੱਬਰ ਦੇ ਲੋਕ, ਬਾਲ ਬੱਚੇ 2. ਰੋਟੀ 3. ਅੱਲਾ ਵਾਲੇ ਲੋਕ 4. ਮਾਲ, ਜਿਨਸ 5. ਕੀਮਤ 6. ਸ਼ਰਮ 7. ਵੰਸ਼ 8. ਪਾਕੀਜ਼ਗੀ ।

ਮੁੜ ਕਹਿੰਦੇ ਜੇ ਨਸਬ ਨ ਮੰਨੇ, ਫੇਰ ਕਿਆ ਈ ਚਾਰਾ ।
ਫ਼ਰਮਾਇਆ ਫਿਰ ਅਜਜ਼ ਸੁਣਾਇਓ, ਤੇ ਜਿਉਂ ਹਾਲ ਆਵਾਰਾ ।
ਕਰਿਓ ਅਰਜ਼ ਵਤਨ ਥੀਂ ਆਏ, ਪੂੰਜੀ ਫ਼ਕ਼ਰ[1] ਲਿਆਏ ।
ਧੱਕ ਨਸੀਬਾਂ ਇਤ ਪਹੁੰਚਾਏ, ਆਏ ਨਾਲ ਕਜ਼ਾਏ[2] ।
ਆਇਆਂ ਤੇ ਕਰ ਰਹਮ ਅਜ਼ੀਜ਼ਾ, ਦੇਸੀ ਰੱਬ ਜਜ਼ਾਈਂ[3] ।
ਸੁਣੀਆਂ ਸਿਫ਼ਤਾਂ ਕੱਟ ਮੁਸਾਫ਼ਤ[4], ਪਹੁਤੇ ਤੇਰੇ ਤਾਈਂ ।
ਸੁਣ ਹੋ ਸ਼ਾਦ ਕਹਿਆ ਫ਼ਰਜ਼ੰਦਾਂ, ਹੋਈਏ ਸੁਬਹ[5] ਰਵਾਨਾ ।
ਨਬੀ ਕਹੇ ਆਦਾਬ ਕਿਆ ਈ, ਕਹੋ ਅੱਗੇ ਸੁਲਤਾਨਾ ।
ਉਹਨਾਂ ਕਹਿਆ ਅਸਾਂ ਖ਼ਬਰ ਨ ਕਾਈ, ਕਦੇ ਨ ਹਾਲ ਵਿਹਾਏ ।
ਦੱਸ ਹਜ਼ਰਤ ਆਦਾਬ ਕਿਆ ਈ, ਤਾਂ ਯਾਕੂਬ ਸੁਣਾਏ ।
ਅੱਵਲ ਜਾਂ ਲਗ ਇਜ਼ਨ ਨ ਹੋਵੇ, ਵਿਚ ਹਜ਼ੂਰ[6] ਨ ਜਾਈਓ ।
ਇਜ਼ਨ ਮਿਲੇ ਤੇ ਹਾਜ਼ਿਰ ਹੋਈਓ, ਪਰ ਕੁਝ ਨ ਅਲਾਈਓ[7]।
ਵਿਚ ਦਰਬਾਰ ਖੜੇ ਹੋ ਅਦਬੋਂ, ਚੁਪ ਰਹੀਓ ਹੋ ਸਾਰੇ ।
ਆਪਸ ਅੰਦਰ ਗੱਲ ਨ ਕਰੀਓ, ਜਾਂ ਹੋਸੋ ਦਰਬਾਰੇ ।
ਲਾਂਭੇ ਕਿਤੇ ਧਿਆਨ ਨ ਕਰੀਓ, ਰਹੇ ਨਜ਼ਰ ਵਲ ਸ਼ਾਹੇ ।
ਮਕਦੀ ਗਲ ਸੁਣਾਇਓ ਥੋੜੀ, ਜਾਂ ਉਹ ਪੁਰਸਿਸ਼[8] ਚਾਹੇ ।
ਜਦਾਂ ਇਜਾਜ਼ਤ ਮਿਲੇ ਮੁੜਨ ਦੀ, ਫੇਰ ਨ ਅਰਜ਼ ਅਲਾਈਓ ।
ਵਲ ਸੁਲਤਾਨ ਨ ਪੁਸ਼ਤਾਂ[9] ਕਰਿਓ, ਪਿੱਛਲੀ ਪੈਰੀਂ ਆਈਓ ।
ਬੇਅਦਬਾਂ ਮਕ਼ਸੂਦ ਨ ਹਾਸਿਲ, ਤੇ ਦਰਗਾਹ ਨ ਢੋਈ ।
ਤੇ ਮੰਜ਼ਿਲ ਮਕ਼ਸੂਦ ਨ ਪਹੁਤਾ, ਬਾਝ ਅਦਬ ਥੀਂ ਕੋਈ ।

## ਯੂਸੁਫ਼ ਦੇ ਭਾਈਆਂ ਦਾ ਮਿਸਰ ਪਹੁੰਚਣਾ

ਸੁਣ ਫ਼ਰਜ਼ੰਦ ਤਿਆਰੀ ਕਰਦੇ, ਨਾਕ਼ਿਆਂ ਦੀ ਅਸਵਾਰੀ ।
ਕਰਕੇ ਗਏ ਸਲਾਮ ਪਿਦਰ ਨੂੰ, ਸਾਰੇ ਜਾਂਦੀ ਵਾਰੀ ।
ਇਹ ਸਾਰੇ ਦੱਸ ਵਿੱਚ ਸ਼ੁਮਾਰੇ[10], ਜੋ ਵਲ ਮਿਲ ਸਿਧਾਰੇ ।
ਬਿਨਯਾਮੀਨ ਰਹਿਆ ਇਕ ਪਿਉਂ ਥੀਂ, ਖ਼ਿਦਮਤ ਨਿਤ ਗੁਜ਼ਾਰੇ ।
ਜਾਂ ਤੇ ਯੂਸੁਫ਼ ਬਾਪ ਵਿਛੁੰਨਾ, ਤੇ ਕਨਆਨ ਜ਼ਮੀਨੋਂ ।
ਤਿਸ ਦਿਨ ਥੀਂ ਪਿਉ ਕਰੇ ਤਸੱਲੀ, ਹਜ਼ਰਤ ਬਿਨਯਾਮੀਨੋਂ ।
ਇਹ ਹੁਜਰੇ ਵਿਚ ਨਾਲ ਪਿਦਰ ਦੇ, ਅੰਦਰ ਖ਼ਿਦਮਤਗਾਰੀ ।
ਵੀਰ ਵਿਛੁੰਨਾ ਵਾਂਗ ਪਿਦਰ ਦੇ, ਕਰਦਾ ਗਿਰਯਾਜ਼ਾਰੀ ।
ਜਿਵੇਂ ਯਾਕੂਬ ਫ਼ਿਰਾਕੋਂ ਰੋਂਦਾ, ਯੂਸੁਫ਼ ਦੇ ਵਿਚ ਗ਼ਮ ਦੇ ।
ਏਵੇਂ ਬਿਨਯਾਮੀਨ ਦਿਲੇ ਵਿਚ, ਖਾਂਦਾ ਜ਼ਖ਼ਮ ਅਲਮ ਦੇ ।

---

1. ਫ਼ਕੀਰੀ 2. ਤਕਦੀਰ 3. ਨੇਕੀ ਦਾ ਬਦਲਾ 4. ਫ਼ਾਸਲਾ 5. ਸਵੇਰੇ 6. ਸਾਹਮਣੇ 7. ਮੂੰਹੋਂ ਬੋਲਣਾ 8. ਪੁੱਛੇ 9. ਪਿੱਠ 10. ਗਿਣਤੀ ।

ਬਿਨਯਾਮੀਨ ਪਿਆਰੇ ਤਾਈਂ, ਬਾਪ ਨ ਕਦੇ ਵਿਸਾਰੇ ।
ਬਹੁਤ ਮੁਹੱਬਤ ਕਰਦਾ ਉਸ ਤੇ, ਚੁੰਮਦਾ ਨਾਲ ਪਿਆਰੇ ।
ਉਸਨੂੰ ਬਾਪ ਵਿਛੋੜੇ ਨਾਹੀਂ, ਸਾਇਤ ਘੜੀ ਕਦਾਈਂ ।
ਟੋਰ ਦਿੱਤਾ ਵੱਲ ਮਿਸਰ ਨਬੀ ਦੇ, ਦਸ ਫ਼ਰਜ਼ੰਦਾਂ ਤਾਈਂ ।
ਕੱਟ ਬਨੀ[1] ਇਸਰਾਈਲ ਮੁਸਾਫ਼ਤ, ਮਿਸਰ ਨਵਾਹੀ ਆਏ ।
ਹਾਕਿਮ ਚੌਕੀਦਾਰਾਂ ਤਾਈਂ, ਇਹ ਦੂਰੋਂ ਦਿਸ ਆਏ ।
ਹੱਥ ਮੁਹਾਰਾਂ[2] ਨਾਕਿਆਂ ਉੱਤੇ, ਚੰਦੋਂ ਰੋਸ਼ਨ ਸ਼ਕਲਾਂ ।
ਸਾਹਿਬ ਸ਼ਾਨ ਜਵਾਨ ਬਹਾਦਰ, ਦੇਖ ਗਈਆਂ ਉਡ ਅਕ਼ਲਾਂ ।
ਇੱਕੋ ਜੇਹੇ ਜਵਾਨ ਬਹਾਦਰ, ਉਮਰੇ ਨਜ਼ਰ ਨ ਆਏ ।
ਇਹ ਜਵਾਨੀ ਰੁਖ਼ ਨੂਰਾਨੀ, ਚੰਦ ਮੱਧਮ ਕਰ ਜਾਏ ।
ਲੂੰ ਲੂੰ ਜ਼ਿਕਰ ਇਲਾਹੀ ਬੋਲੇ, ਤਸਬੀਹਾਂ[3] ਤਕਬੀਰਾਂ[4] ।
ਪਰ ਪੋਸ਼ਾਕਾਂ ਤਨ ਪੈਵੰਦੀ[5], ਜਿਉਂ ਕਰ ਹਾਲ ਫ਼ਕੀਰਾਂ ।
ਇਹ ਕੋਈ ਵਲੀ[6] ਖ਼ੁਦਾ ਦੇ ਹੋਸਣ, ਜਾਤਾ ਚੌਕੀਦਾਰਾਂ ।
ਨੂਰ ਏਹਨਾਂ ਪੇਸ਼ਾਨੀ ਚਮਕੇ, ਵਰ੍ਹਦੀਆਂ ਰਹਮਤ[7] ਬਾਰਾਂ ।
ਹਾਕਿਮ ਚੌਕੀਦਾਰਾਂ ਵਾਲਾ, ਦੇਖ ਉਹਨਾਂ ਵਲ ਆਇਆ ।
ਸ਼ੌਕ਼ਤ ਸ਼ਾਨ ਉਹਨਾਂ ਦਾ ਡਿੱਠਾ, ਨਿਉਂ ਨਿਉਂ ਸੀਸ ਨਵਾਇਆ ।
ਸਾਹਿਬਜ਼ਾਦਿਓ ਕਿੱਥੋਂ ਆਏ, ਕਿਤ ਜਾ ਦੌਲਤ ਖ਼ਾਨੇ ।
ਕੀ ਮਜ਼ਹਬ ਤੇ ਨਾਮ ਕਿਆ ਈ, ਚੱਲੇ ਕਿਸ ਮਕਾਨੇ ।
ਉਹਨਾਂ ਕਹਿਆ ਕਿਉਂ ਪੁਛੇਂ ਯਾਰਾ, ਕੰਮ ਕਿਆ ਈ ਤੇਰਾ ।
ਉਸ ਕਹਿਆ ਇਹ ਹੁਕਮ ਅਜ਼ੀਜ਼ੋਂ, ਕੰਮ ਇਹਾ ਈ ਮੇਰਾ ।
ਵਿਚ ਜ਼ਿਆਫ਼ਤ-ਖ਼ਾਨੇ ਸ਼ਾਹੀ, ਅੱਵਲ ਹੋਗ ਉਤਾਰਾ ।
[8]ਬਾਅਦ ਅਜ਼ਾਂ[8] ਵਲ ਮਿਸਰੇ[9] ਜਾਸੋ, ਹਾਲ ਕਹੋ ਜਾਂ ਸਾਰਾ ।
ਕਹਣ ਅਸੀਂ ਕਨਆਨੋਂ ਆਏ, ਹਾਂ ਫ਼ਰਜ਼ੰਦ ਨਬੀ ਦੇ ।
ਦਾਦਾ ਪਾਕ ਇਸਹਾਕ਼ ਅਸਾਡਾ, ਸਾਡੇ ਪਾਕ ਅਕੀਦੇ[10] ।
ਹਾਂ ਔਲਾਦ ਖ਼ਲੀਲ ਅੱਲ੍ਹਾ ਦੀ, ਪਿਤ੍ਰੀ ਯਾਕੂਬ ਪੈਗ਼ੰਬਰ ।
ਬਾਪ ਭਿਜਾਏ ਮਿਸਰੇ ਆਏ, ਤਰਫ਼ ਅਜ਼ੀਜ਼ ਤਵੰਗਰ[11] ।
ਉਸ ਕਹਿਆ ਕੀ ਕੰਮ ਤੁਸਾਡਾ, ਮਤਲਬ ਉਹਨਾਂ ਸੁਣਾਇਆ ।
ਫੇਰ ਪੁੱਛੇ ਕੀ ਕੀਮਤ ਗੱਲੇ, ਹੱਥ ਤੁਸਾਂ ਸਰਮਾਇਆ ।
ਇਹ ਗੱਲ ਸੁਣ ਸਿਰ ਨੀਵੇਂ ਕਰਕੇ, ਸਭਨਾਂ ਨੀਰ[12] ਵਿਹਾਏ ।
ਅਸੀਂ ਹੱਥਾਂ ਥੀਂ ਖ਼ਾਲੀ ਆਏ, ਪੂੰਜੀ ਫ਼ਕ਼ਰ ਲਿਆਏ ।

---

1. ਔਲਾਦ 2. ਨਕੇਲ 3. 'ਅਲ੍ਹਾ ਪਾਕ ਹੈ' ਕਹਿਣਾ 4. 'ਅੱਲ੍ਹਾ ਵੱਡਾ ਹੈ' ਕਹਿਣਾ 5. ਚੀਥੜੇ, ਥਿਗੜੇ ਵਾਲੀਆਂ 6. ਰੱਬ ਦਾ ਪਿਆਰਾ 7. ਰੱਬੀ ਮਿਹਰ 8. ਉਸ ਪਿੱਛੋਂ 9. ਸ਼ਹਿਰ 10. ਵਿਸ਼ਵਾਸ 11. ਅਮੀਰ 12. ਪਾਣੀ, ਹੰਝੂ ।

ਹਾਕਿਮ ਕਰੇ ਤਸੱਲੀ ਉਹਨਾਂ, ਦੇਖ ਉਹਨਾਂ ਦੀਆਂ ਆਹੀਂ ।
ਐ ਪੈਗੰਬਰ-ਜ਼ਾਦਿਓ ਹਜ਼ਰਤ, ਹਰਗਿਜ਼ ਰੋਵੋ ਨਾਹੀਂ ।
ਵਿਚ ਦਿਲਾਂ ਵਿਚ ਫ਼ਿਕਰ ਨ ਧਰਿਓ, ਰਹੋ ਜ਼ਿਆਫ਼ਤ ਖ਼ਾਨੇ ।
ਇਸ ਦਰਗਾਹੇ ਖ਼ਾਲੀ ਆਇਆ, ਖੜਦਾ ਮਾਲ ਖ਼ਜ਼ਾਨੇ ।
ਤੇ ਤੁਸੀਂ ਸੱਚੇ ਨਜ਼ਰੀਂ ਆਓ, ਪੈਗੰਬਰ ਦੇ ਪਿਆਰੇ ।
ਚਿਹਰ-ਮੁਬਾਰਕ ਵਿਚ ਤੁਸਾਡੇ, ਰਹਮਤ ਜਲਵਾ ਮਾਰੇ ।
ਹਾਕਿਮ ਸਣ ਸਭ ਚੌਕੀਦਾਰਾਂ, ਕਰਦਾ ਖਿਦਮਤਗਾਰੀ ।
ਰੱਖੇ ਵਿਚ ਜ਼ਿਆਫ਼ਤ ਖ਼ਾਨੇ, ਖ਼ਿਦਮਤ ਖ਼ੂਬ ਗੁਜ਼ਾਰੀ ।
ਤੇ ਬਨੀ ਇਸਰਾਈਲ ਤਮਾਮੀ, ਸ਼ੁਕਰ ਕਰਨ ਲਖ ਵਾਰੀ ।
ਉਹ ਅਜ਼ੀਜ਼ ਮਿਸਰ ਦਾ ਵਾਲੀ, ਜਿਸਦੀ ਬਖ਼ਸ਼ਿਸ਼ ਭਾਰੀ ।
ਫਿਰ ਹਾਕਿਮ ਲਿਖ ਅਰਜ਼ੀ ਘੱਲੀ, ਯੂਸੁਫ਼ ਦੇ ਦਰਬਾਰੇ ।
ਇਕ ਕਰਵਾਨ ਆਏ ਅੱਜ ਸ਼ਾਮੋਂ, ਦਸ ਗਿਣਤੀ ਵਿਚ ਸਾਰੇ ।
ਵਿਚ ਕਨਆਨ ਵਤਨ ਫ਼ਰਮਾਵਣ, ਇਹ ਪੈਗੰਬਰ-ਜ਼ਾਦੇ ।
ਵਾਂਗ ਫ਼ਰਿਸ਼ਤਿਆਂ ਨੂਰੀ ਸ਼ਕਲਾਂ, ਤੇ ਸਭ ਵਲੀ ਖ਼ੁਦਾ ਦੇ ।
ਸੱਚ ਜ਼ਬਾਨੋਂ ਮਿੱਠੀ ਬੋਲੀ, ਹਿਲਮ[1] ਕਲਾਮ ਸਫ਼ਾਈ ।
ਅਕ਼ਲ ਬੜੀ ਤੇ ਅਦਬ ਘਨੇਰਾ, ਜ਼ਿਕਰ ਫ਼ਿਕਰ ਦਾਨਾਈ ।
ਕਸਦ ਹਜ਼ੂਰ ਹੋਏ ਆ ਹਾਜ਼ਿਰ, ਬੜੀਆਂ ਸ਼ਾਨਾਂ ਵਾਲੇ ।
ਨੀਵੀਆਂ ਅੱਖੀਂ ਸ਼ਰਮਾਂ ਵਾਲੇ, ਤੇ ਈਮਾਨਾਂ ਵਾਲੇ ।
ਸੋਹਣੀਆਂ ਸ਼ਕ਼ਲਾਂ ਕਾਮਿਲ ਅਕ਼ਲਾਂ, ਭਵਾਂ ਕਮਾਨਾਂ ਵਾਲੇ ।
ਪੈਗੰਬਰ ਦੇ ਪੁੱਤ-ਪਿਆਰੇ, ਸਾਫ਼ ਜ਼ਬਾਨਾਂ ਵਾਲੇ ।
ਹੱਦੋਂ ਵਧ ਇਹਨਾਂ ਜ਼ੇਬਾਈਆਂ[2], ਖ਼ੂਬੀਆਂ ਵਿਚ ਸੋਹਾਂਦੇ ।
ਤੇ ਇਹ ਲੈਣ ਗੱਲਾ ਹੁਣ ਆਏ, ਘੇਰ ਕਜ਼ਾ ਨੇ ਆਂਦੇ ।
ਹੁਕਮ ਹੋਵੇ ਦਰਬਾਰ ਪੁਚਾਵਾਂ, ਜਾਂ ਏਥੇ ਖਲਿਹਾਰਾਂ ।
ਅਰਜ਼ੀ ਪੇਸ਼ ਗੁਜ਼ਾਰੀ ਕ਼ਾਸਿਦ, ਕਰਕੇ ਅਦਬ ਹਜ਼ਾਰਾਂ ।
ਲੈ ਯੂਸੁਫ਼ ਹੱਥ ਅਰਜ਼ੀ ਤਾਈਂ, ਹਰਫ਼ ਪੜ੍ਹੇ ਦੋ ਚਾਰੇ ।
ਉਹ ਸ਼ਾਮੀ ਕਨਆਨੋਂ ਆਏ, ਪੈਗੰਬਰ ਦੇ ਪਿਆਰੇ ।
ਮਾਲਮ ਕੀਤਾ ਭਾਈ ਆਏ, ਨਾਅਰਾ ਛੁਟ ਅਇਆ ਸੁ ।
ਪਈ ਗਸ਼ੀ ਝੜ ਤਖ਼ਤੋਂ ਯੂਸੁਫ਼, ਧਰਤੀ ਆਣ ਪਇਆ ਸੁ ।
ਤੜਫੇ ਪਇਆ ਜ਼ਿਮੀਂ ਤੇ ਯੂਸੁਫ਼, ਲਾਟ ਬਲੀ ਵਿਚ ਸੀਨੇ ।
ਜਿੰਨ੍ਹਾਂ ਨਿਤ ਉਡੀਕ ਜਿਨ੍ਹਾਂ ਦੀ, ਆਏ ਏਤ ਜ਼ਮੀਨੇ ।

---

1. ਹਲੀਮੀ; ਨਿਮਰਤਾ 2. ਹੁਸਨ, ਖ਼ੂਬਸੂਰਤੀ ।

ਚਾਲ੍ਹੀ ਬਰਸਾਂ ਬਾਅਦ ਭਰਾਵਾਂ, ਮੈਂ ਵਲ ਫੇਰਾ ਪਾਇਆ।
ਨਕਸ਼[1] ਪਿਦਰ ਦਾ ਅੱਖੀਂ ਅੱਗੇ, ਗ਼ਮ ਦੇ ਜੋਸ਼ ਲਿਆਇਆ।
ਛੋੜ ਗਇਆਂ ਦਾ ਫੇਰਾ ਹੋਇਆ, ਆਏ ਪੁੱਤ ਪਿਦਰ ਦੇ।
ਉਮਰਾਂ ਪਿਛੇ ਮਿਲਣੇ ਆਏ, ਵਿਛੜਿਆਂ ਦੇ ਘਰ ਦੇ।
ਦੇਖ ਅਮੀਰ ਵਜ਼ੀਰ ਕਚਹਰੀ, ਯੂਸੁਫ਼ ਦੇ ਅਹਵਾਲੋਂ[2]।
ਹੈਰਾਨੀ ਵਿਚ ਹੱਥ ਮਲੇਂਦੇ, ਰੋਂਦੇ ਹਾਲ ਮਲਾਲੋਂ[3]।
ਕਾਸਿਦ ਕੀ ਪੈਗਾਮ ਲਿਆਇਆ, ਝੋਲਾ ਦਰਦ ਅਲਮ ਦਾ।
ਇਹ ਕੀ ਹਰਫ਼ ਤੇਰੇ ਵਿੱਚ ਨਾਮੇ[4], ਬਿਜਲੀ ਬਾਣ ਕਲਮ ਦਾ।
ਕੀ ਕੁਝ ਹਰਫ਼ ਦੁਖਾਂ ਦਾ ਭਰਿਆ, ਲਿਖਿਆ ਲਿਖਣੇ ਵਾਲੇ।
ਸ਼ੋਅਲੇ ਦਰਦ ਕਿਥਾਓਂ ਕਾਸਿਦ, ਕੀਤੇ ਆਣ ਹਵਾਲੇ।
ਹੋਸ਼ ਪਈ ਜਾਂ ਯੂਸੁਫ਼ ਤਾਈਂ, ਹੁਕਮ ਕਰੇ ਦਰਬਾਰੇ।
ਮਰਦ ਕਚਹਰੀ ਵਾਲਿਓ ਜਾਓ, ਉਠ ਘਰਾਂ ਨੂੰ ਸਾਰੇ।
ਸੁਣਿਆ ਹੁਕਮ ਗਈ ਸਭ ਖ਼ਲਕਤ, ਬਾਝ ਵਜ਼ੀਰ ਤਮਾਮੀ।
ਤੇ ਯੂਸੁਫ਼ ਪੁਰ ਜਿਗਰ ਗ਼ਮਾਂ ਥੀਂ, ਦਿਲ ਨੂੰ ਬੇਆਰਾਮੀ।
ਅਰਜ਼ੀ ਪਕੜ ਪੜ੍ਹੀ ਚਾ ਹੱਥੀਂ, ਰੋਵੇ ਜ਼ਾਰੋ ਜ਼ਾਰੀ।
ਪੈਗੰਬਰ ਦੇ ਬੇਟੇ ਆਏ, ਨਾਕਿਆਂ ਦੀ ਅਸਵਾਰੀ।
ਤੇ ਉਹ ਬੜੀਆਂ ਸ਼ਾਨਾਂ ਵਾਲੇ, ਸੋਹਣੀਆਂ ਸ਼ਕਲਾਂ ਵਾਲੇ।
ਪੜ੍ਹ ਪੜ੍ਹ ਅਰਜ਼ੀ ਰੋਂਦਾ ਯੂਸੁਫ਼, ਯਾਦ ਕਰੇ ਮੁੜ ਹਾਲੇ।
ਫਿਰ ਕਾਸਿਦ ਨੂੰ ਪਾਸ ਬੁਲਾਇਆ, ਪੁੱਛੇ ਹਾਲ ਜ਼ਬਾਨੀ।
ਦੱਸ ਪਿਆਰੇ ਕਦੋਂ ਕੁ ਆਏ, ਕਨਆਨੀ ਕਰਵਾਨੀ।
ਕਿਆ ਬਜ਼ਾਅਤ ਪਾਸ ਲਿਆਏ, ਤੇ ਉਹਨਾਂ ਹਾਲ ਕਿਆਈ।
ਪੋਸ਼ਾਕਾਂ ਤਨ ਹਾਲ ਕਵੇਹਾ, ਦੱਸ ਹਕੀਕਤ ਭਾਈ।
ਕਾਸਿਦ ਕਹੰਦਾ, ਪਰਸੋਂ ਆਏ, ਪੈਗੰਬਰ ਦੇ ਪਿਆਰੇ।
ਕਿਆ ਕਹਾਂ ਮੈਂ ਹਾਲ ਉਹਨਾਂ ਦਾ, ਵਾਂਗ ਫ਼ਰਿਸ਼ਤਿਆਂ ਸਾਰੇ।
ਤਨ ਪੋਸ਼ਾਕਾਂ ਪੁਰਜ਼ੇ[5] ਪੁਰਜ਼ੇ, ਤਹ ਪੁਰ ਤਰ ਪੈਵੰਦਾਂ[6]।
ਸ਼ਾਇਦ ਹਾਲ ਪਸੰਦ ਏਹਾਈ, ਨੇਕਾਂ ਦੇ ਫ਼ਰਜ਼ੰਦਾਂ।
ਯੂਸੁਫ਼ ਸੁਣ ਵਧੇਰਾ ਰੋਇਆ, ਨੈਣ ਵਗਣ ਪਰਨਾਲੇ।
ਬਾਪ ਮੇਰੇ ਦੇ ਬੇਟੇ ਆਏ, ਫਟਿਆਂ ਜਾਮਿਆਂ[7] ਵਾਲੇ।
ਕਰਦਾ ਅਰਜ਼ ਵਜ਼ੀਰ ਅਦਬ ਥੀਂ, ਯਾ ਹਜ਼ਰਤ ਫ਼ਰਮਾਓ।
ਕੌਣ ਆਏ ਇਹ ਹਾਲ ਕਿਆ ਈ, ਇਸਦਾ ਰਾਜ਼[8] ਸੁਣਾਓ।

---

1. ਸ਼ਕਲ 2. ਦਸ਼ਾ 3. ਦੁਖ, ਰੰਜ 4. ਚਿੱਠੀ, ਕਿਤਾਬ 5. ਟੁਕੜੇ 6. ਟਾਕੀਆਂ, ਥਿਗੜੇ 7. ਕਪੜੇ 8. ਭੇਦ।

ਕਰਵਾਨਾਂ ਦੇ ਡੇਰੇ ਆਵਣ, ਦਿਨ ਤੇ ਰਾਤ ਹਜ਼ਾਰਾਂ ।
ਏਵੇਂ ਅਰਜ਼ਾਂ ਨਿਤ ਪੁਚਾਈਆਂ, ਲਿਖ ਲਿਖ ਚੌਂਕੀਦਾਰਾਂ[9] ।
ਐਡਕ ਅਗੇ ਨਜ਼ਰ ਨ ਆਏ, ਦਰਦਮੰਦੀ ਦੇ ਹਾਲੇ ।
ਇਹ ਕਰਵਾਨ ਕਿਥੋਂ ਅੱਜ ਆਏ, ਦਿਲ ਦੀਆਂ ਰਮਜ਼ਾਂ ਵਾਲੇ ।
ਯੂਸੁਫ ਨੇ ਫ਼ਰਮਾਇਆ ਰੋ ਰੋ ਵੀਰ ਮੇਰੇ ਅੱਜ ਆਏ ।
ਨਿਤ ਜਿਨ੍ਹਾਂ ਦੀਆਂ ਵਿੱਚ ਉਡੀਕਾਂ, ਮੇਰੇ ਵਕ਼ਤ ਵਿਹਾਏ ।
ਚੌਂਕੀਆਂ[1] ਗਿਰਦ ਜਿਨ੍ਹਾਂ ਦੀ ਖ਼ਾਤਿਰ ਕਰ ਸਾਮਾਨ ਬੈਠਾਈਆਂ ।
ਅੱਜ ਕ਼ਦਮ ਵਲ ਮੇਰੇ ਆਂਦਾ, ਦੂਰੋਂ ਮੇਰੇ ਭਾਈਆਂ ।
ਅਜ ਫ਼ਰਜ਼ੰਦ ਪਿਦਰ ਦੇ ਆਏ, ਯਾਕੂਬੀ ਤਸਵੀਰਾਂ ।
ਇਬਰਾਹੀਮੀ ਨਕਸ਼ਿਆਂ ਵਾਲੇ, ਇਸਹਾਕ਼ੀ ਤਹਕੀਰਾਂ[2] ।
[3]ਖ਼ਾਨਾ — ਜ਼ਾਦ[3] ਨਬੁੱਵਤ ਸੰਦੇ, ਹੱਕ[4]-ਪ੍ਰਸਤੀ[4] ਵਾਲੇ ।
ਸ਼ੇਰ ਸ਼ਿਕਾਰ ਬਹਾਦਰ ਸ਼ਾਮੀ, ਚਾਬੁਕ ਦਸਤੀ ਵਾਲੇ ।
ਆਲੀ ਨਸਬ ਪੈਗੰਬਰ-ਜ਼ਾਦੇ ਮੇਰੇ ਵੀਰ ਪਿਆਰੇ ।
ਮੈਂ ਥੀ ਵਡੇ ਭਾਈ ਮੇਰੇ, ਮਾਹ ਮੁਨੱਵਰ ਸਾਰੇ ।
ਮੈਂ ਰੋਵਾਂ ਦੋ ਗਲਾਂ ਵੱਲੋਂ ਇਕ ਇਫ਼ਲਾਸ[5] ਸਤਾਏ ।
ਦੂਜਾ ਰਹਮ ਗੁਨਾਹੋਂ ਖਾਵਾਂ, ਮੈਂ ਪੁਰ ਜ਼ੁਲਮ ਕਮਾਏ ।
ਜੇ ਪਕੜੇ ਰਬ ਰੋਜ਼ ਕ਼ਿਆਮਤ, ਪੱਲੇ ਉਜ਼ਰ ਨ ਕਾਈ ।
ਤੇ ਇਹ ਮੈਨੂੰ ਭਲੀ ਨ ਭਾਵੇ, ਭਾਈਆਂ ਦੀ ਰੁਸਵਾਈ[6] ।
ਕਹੇ ਵਜ਼ੀਰ ਤੁਸਾਨੂੰ ਉਹਨਾਂ ਦਿੱਤਾ ਦੇਸ ਨਿਕਾਲਾ ।
ਆਪ ਫਸੇ ਅੱਜ ਹਥ ਤੁਹਾਡੇ, ਕਿਆ ਕਰੇਸੋ ਹਾਲਾ ।
ਫ਼ਰਮਾਇਆ ਜਿਉਂ ਨਾਲ ਭਰਾਵਾਂ, ਭਾਈਆਂ ਦਾ ਵਰਤਾਰਾ ।
ਵਰਤਾਂ ਨਾਲ ਉਨ੍ਹਾਂ ਦੇ ਓਵੇਂ, ਅਦਬ ਰਖੇਸਾਂ ਸਾਰਾ ।
ਰਹਿਆ ਵਜ਼ੀਰ ਤਅੱਜੁਬ ਸੁਣ ਕੇ, ਸਿਫ਼ਤ ਕਹੇ ਸੌ ਵਾਰੀ ।
ਵਾਹ ਗੁਰਦਾ[7] ਏਹ ਕੇਡ ਸਫ਼ਾਈ, ਫ਼ਜ਼ਲ ਏਹੀ ਗੁਫ਼ਾਰੀ[8] ।
ਹਾਜਿਬ ਨੂੰ ਲਿਖ ਘੱਲਿਆ ਯੂਸੁਫ਼, ਮੁਹਰ ਲਗਾ ਪਰਵਾਨਾ ।
ਝੁਕ ਅਦਬੋਂ ਸਭ ਖ਼ਿਦਮਤ ਕਰਿਓ, ਕਨਆਨੀ ਕਰਵਾਨਾਂ ।
ਪੈਗੰਬਰ ਦੇ ਬੇਟੇ ਹਰਗਿਜ਼, ਨ ਪਾਵਣ ਤਕਲੀਫ਼ਾਂ ।
ਰਹਣ ਨਹੀਂ ਦਿਲ ਤੰਗ ਕਦਾਹੀਂ, ਵਾਂਗ ਗਰੀਬ ਜ਼ਈਫ਼ਾਂ ।
ਸ਼ੀਰੀਂ ਆਬ ਪਿਲਾਓ ਸ਼ਰਬਤ, ਚੰਗੀ ਖ਼ੁਰਿਸ਼ ਖਿਲਾਓ ।
ਬਾਦਸ਼ਾਹਾਂ ਦੇ ਲਾਇਕ਼ ਖਾਣੇ, ਹਾਜ਼ਿਰ ਪੇਸ਼ ਰਖਾਓ ।

---

1. ਪਹਿਰੇ ਦਾਰ 2. ਲਿਖਤ, ਲਕਸ਼ 3. ਘਰ ਵਿਚ ਜੰਮੇ ਹੋਏ 4. ਰਬ ਦੇ ਪੂਜਣ ਵਾਲੇ 5. ਗ਼ਰੀਬੀ 6. ਨਿਰਾਦਰ 7. ਹੌਸਲਾ, ਫ਼ਰਾਖ਼-ਦਿਲੀ 8. ਰਹਿਮ ਕਰਨ ਵਾਲਾ, ਰੱਬ 9. ਪਹਿਰੇਦਾਰ, ਚੋਬਦਾਰ ।

ਖੂਬ ਲਿਬਾਸ ਉਨ੍ਹਾਂ ਪਹਨਾਓ, ਥੱਲੇ ਫ਼ਰਸ਼ ਵਿਛਾਓ ।
ਚੰਗੀ ਥਾਉਂ[4] ਉਤਾਰਾ[4] ਕਰਿਓ, ਖ਼ੁਸ਼ੀਆਂ ਐਸ਼ ਕਰਾਓ ।
ਤਿੰਨ ਦਿਨ ਰਾਤ ਇਹਨਾਂ ਦੀ ਖ਼ਿਦਮਤ, ਖ਼ੂਬ ਕਰੋ ਮਹਮਾਨੀ ।
ਇਹ ਫ਼ਰਜ਼ੰਦ ਨਬੀ ਦੇ ਪਿਆਰੇ, ਇਹਨਾਂ ਹੋਰ ਨ ਸਾਨੀ ।
ਹਾਜਿਬ ਨੂੰ ਪਰਵਾਨਾ ਪਹੁਤਾ, ਹੁਕਮ ਬਜਾ ਲਿਆਇਆ ।
ਕੀਮਤ ਦਾਰ ਲਿਬਾਸ ਬਦਨ ਤੇ, ਸਭਨਾਂ ਨੂੰ ਪਹਣਾਇਆ ।
ਆਪ ਸੁਣੇ ਅਸਵਾਰਾਂ ਪੰਜ ਸੈ, ਕਰਦਾ ਖ਼ਿਦਮਤਗਾਰੀ ।
ਸ਼ਾਦ ਹੋਏ ਪੈਗੰਬਰਜ਼ਾਦੇ, ਹਮਦ[2] ਪੜ੍ਹਨ ਸੌ ਵਾਰੀ ।
ਇਸ ਦਿਨ ਥੀਂ ਫਿਰ ਹਜ਼ਰਤ ਯੂਸੁਫ਼, ਚੌਕੀਆਂ ਸਭ ਉਠਾਈਆਂ ॥
ਵੀਰ ਮਿਲੇ ਉਹ ਜਿਨ੍ਹਾਂ ਕਾਰਣ, ਸੌ ਤਦਬੀਰਾਂ ਚਾਈਆਂ ।
ਤੇ ਹਾਜਿਬ ਦਿਨ ਚੌਥੇ ਆਇਆ, ਲੈ ਯੂਸੁਫ਼ ਦੇ ਭਾਈਆਂ ।
ਸ਼ੁਤਰ ਸਵਾਰ ਵੜੇ ਵਿਚ ਮਿਸਰੇ, ਖ਼ਲਕਾਂ ਵੇਖਣ ਆਈਆਂ ।
ਨਾਕ਼ਿਆ ਤੇ ਜਿਉਂ ਚੰਦ ਚਮਕਦੇ, ਬਦਰ[3] ਮੁਨੱਵਰ ਆਏ ।
ਊਠਣੀਆਂ ਖ਼ੁਸ਼ ਕਦਮ ਕੱਦਾਵਰ, ਡੋਲ ਸਵਾਰ ਨ ਖਾਏ ।
ਦਸ ਮਰਦਾਂ ਦੀ ਫ਼ੌਜਾਂ ਨਾਲੋਂ, ਦਿਸਦੀ ਸ਼ਾਨ ਸਵਾਈ ।
ਸ਼ਹਰ ਵੜੇ ਪੈਗੰਬਰਜ਼ਾਦੇ, ਜ਼ਿਮੀਂ ਜੁੰਬਿਸ਼[4] ਵਿਚ ਆਈ ।
ਸੋਹਣੇ ਕੱਦ ਅਜਾਇਬ ਸ਼ਕਲਾਂ, ਲਾਟ ਛਡਣ ਰੁਖ਼ਸਾਰੇ ।
ਨੂਰ ਚਮਕ ਪੇਸ਼ਾਨੀਓਂ ਦਮਕੇ, ਨੈਣ ਭਖ਼ਣ ਅੰਗਿਆਰੇ ।
ਅੱਜ ਵਿਚ ਮਿਸਰ ਫ਼ਰਿਸ਼ਤੇ ਆਏ, ਮਿਸਰੀ ਗੱਲਾਂ ਕਰਦੇ ।
ਦੇ ਇਹ ਹਾਲ ਗ਼ਰੀਬੀ ਅੰਦਰ, ਜੀ ਕੰਬਦੇ ਦਿਲ ਡਰਦੇ ।
ਖ਼ਬਰ ਕਿਆ ਅੱਜ ਸ਼ਾਹ ਮਿਸਰ ਦਾ, ਕੀ ਵਰਤੇ ਵਰਤਾਰਾ ।
ਬੇਵਤਨਾਂ ਨਾਦਾਰਾਂ[5] ਤਾਈਂ, ਕਿਤ ਵਲ ਮਿਲੇ ਉਤਾਰਾ ।
ਯੂਸੁਫ਼ ਵਿਚ ਝਰੋਕੇ ਬੈਠਾ, ਲੈ ਬੁਰਕਾ ਮੂੰਹ ਪਰਦਾ ।
ਨਾਕ਼ਿਆਂ ਵਾਲੇ ਜ਼ਾਹਿਰ ਹੋਏ ਨਜ਼ਰ ਉਹਨਾਂ ਵਲ ਕਰਦਾ ।
ਅੱਖੀਂ ਡਿੱਠੇ ਦੇਖ ਪਛਾਣੇ, ਉਹੋ ਯਾਰ ਪਿਆਰੇ ।
ਨਾਲ ਜਿਨਾਂ ਦੇ ਤਿਫ਼ਲੀ[6] ਵੇਲੇ, ਵਿਚ ਕਨਆਨ ਗੁਜ਼ਾਰੇ ।
ਯੂਸੁਫ਼ ਦੇਖ ਉਹਨਾਂ ਵਲ ਰੋਵੇ, ਤੇ ਉਹਨਾਂ ਖ਼ਬਰ ਨ ਕਾਈ ।
ਇਹ ਪਰਦੇਸੀ ਹਾਲ ਨਿਤਾਣੇ, ਮਾਣ ਤਰੁੱਟੇ ਭਾਈ ।
ਚਿਹਰਿਆਂ ਹਾਲ ਉਦਾਸੀ ਵਾਲੇ, ਵਾਂਗ ਗ਼ਰੀਬਾਂ ਸਾਰੇ ।
ਆਜਿਜ਼ ਹਾਲ ਦਿੱਸਣ ਨਤਾਣੇ, ਡਾਵਾਂ ਡੋਲ ਬਿਚਾਰੇ ।

---

1. ਮੁਕਾਬਲੇ ਦਾ 2. ਈਸ਼ਵਰ ਭਗਤੀ 3, ਪੂਰਾ ਚੰਨ 4. ਹਰਕਤ 5. ਭੁਖਿਆਂ-ਨੰਗਿਆਂ 6. ਬਚਪਨ ।

ਪਰ ਉਹ ਨੂਰ ਰੁਖ਼ਾਂ[1] ਪੁਰ ਚਮਕਣ ਯੂਸੁਫ਼ ਨਜ਼ਰ ਵਗਾਵੇ ।
ਨੇੜੇ ਢੁਕੇ ਯੂਸਫ਼ ਤਾਈਂ, ਰੋਣੋਂ ਸਬਰ ਨ ਆਵੇ ।
ਕੁਬਤੀਆਂ ਦੀ ਵਿਚ ਮਿਸਰੀ ਬੋਲੀ, ਨ ਸਮਝਣ ਕਨਆਨੀ ।
ਤੇ ਲੋਕਾਂ ਨੂੰ ਸਮਝ ਨ ਆਵੇ, ਇਹ ਬੋਲੀ ਇਬਰਾਨੀ ।
ਕਰਨ ਗੱਲਾਂ ਆਪਸ ਵਿਚ ਅੰਦਰ, ਹੋਰਾਂ ਸਮਝ ਨ ਆਵੇ ।
ਤੇ ਹੋਰਾਂ ਦੀ ਗੱਲ ਇਹਨਾਂ ਥੀਂ, ਮੂਲ ਨ ਸਮਝੀ ਜਾਵੇ ।
ਯੂਸੁਫ਼ ਉਹਨਾਂ ਪਛਾਣੇ ਪਰ ਹੁਣ, ਯਾਦ ਨਖੇੜ[2] ਨ ਕਾਈ ।
ਕੌਣ ਰੋਈਲ ਯਹੂਦਾ ਕਿਹੜਾ, ਪਰ ਜਾਣੇ ਸਭ ਭਾਈ ।
ਆ ਜਬਰਈਲ ਖ਼ੁਦਾ ਦੇ ਹੁਕਮੋਂ, ਉਂਗਲ ਨਾਲ ਵਿਖਾਵੇ ।
ਐ ਯੂਸੁਫ਼ ਇਹ ਵੀਰ ਫਲਾਣਾ, ਸਾਰਿਆਂ ਨਾਮ ਸੁਣਾਵੇ ।
ਤਦਾਂ ਪਛਾਣ ਤੱਖੀ ਸਭ ਯੂਸੁਫ਼, ਪੁੱਛੇ ਹਾਲ ਤਮਾਮਾਂ ।
ਲੈ ਜਾਓ ਕਨਆਨੀਆਂ ਤਾਈਂ, ਕਰਦਾ ਹੁਕਮ ਗ਼ੁਲਾਮਾ ।
ਮੇਰਿਆਂ ਖ਼ਾਸ ਮਹੱਲਾਂ ਅੰਦਰ, ਕਰਿਓ ਇਹਨਾਂ ਉਤਾਰਾ ।
ਖਿਦਮਤ ਦੇ ਵਿਚ ਹਾਜ਼ਿਰ ਹੋ ਕੇ, ਅਦਬ ਗੁਜ਼ਾਰਿਓ ਸਾਰਾ ।
ਹੁਕਮ ਕਰੇ ਬਾਵਰਚੀ[3] ਤਾਈਂ, ਕਰੋ ਤੁਆਮ ਤਿਆਰੀ ।
ਲਾਇਕ ਕਦਰ ਜਿਵੇਂ ਸੁਲਤਾਨਾਂ, ਹਰ ਹਰ ਕਿਸਮ ਨਿਆਰੀ ।
ਫ਼ੱਰਾਸ਼ਾਂ[4] ਨੂੰ ਹੁਕਮ ਕਰੇਂਦਾ, ਜ਼ਰੀ[5] ਅਤਲਸ[6] ਜਾਮੇ ।
ਕਦਮਾਂ ਹੇਠ ਵਿਛਾਇਓ ਉਨ੍ਹਾਂ, ਕਰਿਓ ਜ਼ੇਬ[7] ਮੁਕਾਮੇਂ ।
ਦੀਵਾਰੀਂ ਲਟਕਾਇਓ ਅਤਲਸ, ਚਾਨਣੀਆਂ ਛਤ ਤਾਣੋ ।
ਸ਼ਾਨ ਇਹਨਾਂ ਦੇ ਸਭ ਥੀਂ ਵੱਡੇ, ਜੇ ਤੁਮੀਂ ਕਦਰ ਪਛਾਣੋ ।
ਅੰਬਰ[8] ਇਤਰ ਖਿਲਾਰੋਂ ਨਾਫ਼ਾ[9], ਖ਼ੁਸ਼ਬੂ ਕਰੋ ਮਕਾਨਾਂ ।
ਊਦ[10] ਭਖਾਓ ਕਰੋ ਤਜੱਮੁਲ[11], ਤੇ ਸ਼ੌਕਤ ਸ਼ਾਹਾਨਾਂ ।
ਇਕ ਖ਼ਾਦਿਮ ਨੇ ਅਰਜ਼ ਗੁਜ਼ਾਰੀ, ਹਜ਼ਰਤ ਯੂਸੁਫ਼ ਅੱਗੇ ।
ਨਿਤ ਕਰਵਾਨ ਹਜ਼ਾਰਾਂ ਮੁਲਕੋਂ, ਰਹਣ ਏਥਾਈਂ ਵੱਗੇ ।
ਮੋਤੀ ਲਾਲ ਬਜ਼ਾਅਤ ਵਾਲੇ, ਮਾਲ ਨਫ਼ੀਸ ਜਿਨ੍ਹਾਂ ਦੇ ।
ਅਸਾਂ ਡਿੱਠੀ ਐਡਕ ਹੁਰਮਤ[12], ਤੇ ਇਹ ਕਦਰ ਤਿਨ੍ਹਾਂ ਦੇ ।
ਫ਼ਰਮਾਇਆਂ ਤੁਧ ਤਲਬ ਕਿਆਈ, ਪੁੱਛਨ ਹਾਜਤ ਹੋਈ ।
ਕਾਰਗੁਜ਼ਾਰੀ[13] ਕਰੋ ਤਮਾਮੀ, ਹਾਲ ਨ ਪੁੱਛੇ ਕੋਈ ।
ਤਾਂ ਜਿਉਂ ਸੀ ਫ਼ਰਮਾਇਆ ਯੂਸੁਫ਼, ਕੀਤੀ ਖਿਦਮਤਗਾਰਾਂ ।
ਖ਼੍ਵਾਨ[14] ਧਰੇ ਖ਼ੁਸ਼-ਮਜ਼ਾ ਤਮਾਮੀ, ਮੇਵਿਆਂ ਕਿਸਮ ਹਜ਼ਾਰਾਂ ।

1. ਚਿਹਰਿਆਂ ਉੱਤੇ 2. ਨਿਖੇੜਨ ਦੀ ਸ਼ਕਤੀ 3. ਰਸੋਈਆ 4. ਬਾਦਸ਼ਾਹਾਂ ਦੇ ਫ਼ਰਸ਼ ਵਿਛਾਵਣ ਵਾਲੇ, ਨੌਕਰ 5. ਸੁਨਿਹਰੀ 6. ਮਖ਼ਮਲ 7. ਸੁੰਦਰ 8. ਇੱਕ ਖ਼ੁਸ਼ਬੂਈ 9. ਕਸਤੂਰੀ 10. ਸੁਗੰਧੀ ਦੇਣ ਵਾਲੀ ਇੱਕ ਲਕੜੀ 11. ਸ਼ਾਨ 12. ਸਤਿਕਾਰ, ਇਜ਼ਤ 13. ਹੁਕਮ ਦੀ ਪਾਲਨਾ 14. ਪਕਵਾਨ, ਖਾਣੇ ।

ਖ਼ੂਬ ਕਬਾਬ[1] ਅਜਾਇਬ ਹਲਵੇ, ਚਾਵਲ ਨਾਲ ਮਿਠਾਈਆਂ ।
ਅੰਦਰਵਾਰ ਖੜਨ ਤਾਜ਼ੀਮੋਂ[2], ਲੈ ਯੂਸੁਫ਼ ਦਿਆਂ ਭਾਈਆਂ ।
ਆਣ ਵੜੇ ਇਹ ਖ਼ਾਨੇ[3] ਅੰਦਰ, ਵੇਖਣ ਆਲਾ[4] ਜਾਈਂ ।
ਯੂਸੁਫ਼ ਆਪ ਝਰੋਖੇ ਵਿਚਦੀ, ਵੇਖੇ ਭਾਈਆਂ ਤਾਈਂ ।
ਤੇ ਇਹ ਦੇਖ ਮਕਾਨਾਂ ਤਾਈਂ, ਹੈਰਤ ਦੇ ਵਿੱਚ ਆਏ ।
ਖ਼ੁਸ਼ਬੂਈਆਂ ਥੀਂ ਮਗਜ਼ ਮੁਅੱਤਰ, ਖ਼ੁਸ਼ੀ ਵਧੇ ਗ਼ਮ ਜਾਏ ।
ਇੱਜ਼ਤ ਨਾਲ ਬੈਠਾਏ ਸਾਰੇ, ਪੇਸ਼[5] ਤੁਆਮ ਰਖਾਏ ।
ਹੱਥ ਵਧਾਏ ਖਾਵਣ ਲੱਗੇ, ਮਜ਼ੇ ਮਿਲੇ ਸੁਖ ਪਾਏ ।
ਇਸਰਾਈਲ ਨਬੀ ਦੇ ਬੇਟੇ ਵੇਖ ਤਜਮੁਲ ਭਾਰੇ ।
ਬੋਲ ਨ ਸੱਕਣ ਡੁਬ ਡੁਬ ਜਾਵਣ, ਹੈਰਾਨੀ ਵਿਚ ਸਾਰੇ ।
ਏਡਕ ਸ਼ਾਨ ਕਿਆਈ ਜ਼ੀਨਤ, ਜ਼ੇਬ ਮਕਾਨ ਕਿਆਈ ।
ਖ਼ੁਰਿਸ਼ ਅਜ਼ੀਜ਼ ਅਜੇਹੀ ਉਮਰੇ, ਵੇਖਣ ਵਿਚ ਨ ਆਈ ।
ਜਾਮ[6] ਅਕ਼ੀਕ਼[7] ਭਰੇ ਪੁਰ ਸ਼ਰਬਤ, ਅਰਕ਼ ਗੁਲਾਬ ਰਲਾਏ ।
ਜਾਂ ਪੀਵਣ ਪੈਗ਼ੰਬਰਜ਼ਾਦੇ, ਪਾਵਣ ਮਜ਼ੇ ਸਵਾਏ ।
ਤੇ ਯੂਸੁਫ਼ ਵਿਚ ਕਬ਼ਤੀ ਬੋਲੀ, ਮੁੜ ਮੁੜ ਕੇ ਫ਼ਰਮਾਵੇ ।
ਖ਼ਿਦਮਤਗਾਰਾਂ ਕੋਲੋਂ ਹਰ ਸ਼ੈ, ਹਾਜ਼ਿਰ ਪਾਸ ਰਖਾਵੇ ।
ਖ਼ਿਦਮਤਗਾਰ ਚੌਫੇਰ ਉਨ੍ਹਾਂ ਦੀ, ਖ਼ਿਦਮਤ ਕਰਨ ਸਵਾਈ ।
ਤੇ ਪੈਗ਼ੰਬਰਜ਼ਾਦਿਆਂ ਸ਼ਰਮੋਂ, ਰੱਖੀ ਚਸ਼ਮ[7] ਨਿਵਾਈ ।
ਵਿਚ ਮੁਸਾਫ਼ਿਰਖ਼ਾਨੇ ਉਹਨਾਂ, ਨਜ਼ਰ ਪਇਆ ਸੀ ਹਾਲਾ ।
ਲੰਗਰ ਵਿੱਚ ਤਵੰਗਰ[7] ਮੁਫ਼ਲਿਸ[9], ਖਾਵਣ ਖ਼ੁਸ਼ਕ ਨਿਵਾਲਾ ।
ਰੋਟੀ ਖ਼ੁਸ਼ਕ ਸਭਾਂ ਨੂੰ ਆਈ, ਸੀ ਸ਼ਾਹੀ ਦਰਬਾਰੋਂ ।
ਜੇ ਕੋ ਮੁੱਲ ਲਵੇ ਖਾ ਰੱਜੇ, ਬਾਰਾਂ ਸੌ ਦੀਨਾਰੋਂ ।
ਤੇ ਉਹਨਾਂ ਆਪਣੇ ਅੱਗੇ ਡਿੱਠੇ, ਰੰਗ ਬਰੰਗੀ ਖਾਣੇ ।
ਵਿਚ ਦਿਲਾਂ ਸ਼ਰਮਿੰਦੇ ਹੋਵਣ, ਅਕ਼ਲ ਨ ਭੇਦ ਪਛਾਣੇ ।
ਚਾ ਨਜ਼ਰ ਵਲ ਸ਼ਾਹ ਨ ਵੇਖਣ, ਅਹਸਾਨੋਂ ਸ਼ਰਮਾਂਦੇ ।
ਤੇ ਯੂਸੁਫ਼ ਕਰ ਨਜ਼ਰਾਂ ਵੇਖੇ, ਹਾਲ ਅਹਵਾਲ ਉਨ੍ਹਾਂ ਦੇ ।
ਖਾਣ ਤੁਆਮ ਸੱਭੇ ਸਿਰ ਨੀਵੇਂ, ਗ਼ਾਲਿਬ ਹੈਬਤ[10] ਧਾਣੀ ।
ਇਕ ਦੂਜੇ ਥੀਂ ਕੰਬਦੇ ਕੰਬਦੇ, ਹੌਲੀ ਕਰਨ ਕਹਾਣੀ ।
ਇਕ ਕਹੇ ਆਹਿਸ਼ਤਾ ਦੂਜੇ, ਵਿਚ ਬੋਲੀ ਇਬਰਾਨੀ ।
ਐਡਕ ਖ਼ਿਦਮਤ ਕਰਨ ਅਸਾਡੀ, ਦਿਲ ਮੇਰੇ ਹੈਰਾਨੀ ।

---

1, ਭੁਜਿਆ ਹੋਇਆ ਮਾਸ 2, ਸਤਿਕਾਰ ਨਾਲ 3. ਘਰ, ਮਹਲ 4. ਵਧੀਆ 5. ਅਗੇ 6. ਪਿਆਲੇ ਲਾਲ ਰੰਗ ਦਾ ਇੱਕ ਕੀਮਤੀ ਪੱਥਰ 7. ਅੱਖ 8. ਧਨੀ 9. ਗ਼ਰੀਬ 10. ਧੌਂਛ, ਡਰ ।

ਮਤਾਂ ਪਵੇ ਕੁਝ ਸਖ਼ਤੀ ਸਿਰ ਤੇ, ਖੁੱਲ੍ਹੇ ਹਾਲ ਜਦਾਹੀਂ ।
ਜਾਣ ਤਵੰਗਰ ਕਰਦੇ ਹੋਸਣ, ਖ਼ਿਦਮਤ ਸਾਡੇ ਤਾਈਂ ।
ਮੁੱਲ ਤੁਆਮ ਮੰਗਣ ਫਿਰ ਸਾਥੀਂ, ਅਸਾਂ ਪੱਲੇ ਕੁਝ ਨਾਹੀਂ ।
ਹੁਣ ਦਾ ਖਾਧਾ ਉਮਰ ਗ਼ੁਲਾਮੀ, ਅਦਾ ਨ ਹੋਗ ਕਦਾਹੀਂ ।
ਦੂਜਾ ਕਹਿੰਦਾ [1]ਹਸਬ ਨਸਬ[1] ਥੀਂ, ਸਾਡਾ ਹਾਲ ਪੁਛਾਇਆ ।
ਪੈਗੰਬਰ ਦੇ ਬੇਟੇ ਜਾਤੇ, ਤਾਂ ਇਹ ਕ਼ਦਰ ਵਧਾਇਆ ।
ਹੋਰ ਕਹੇ ਇਹ ਹੁਸਨ ਅਸਾਡੇ, ਲਗਦੇ ਬਹੁਤ ਪਿਆਰੇ ।
ਸ਼ਾਹ ਮਿਸਰ ਦਾ ਦੇਖ ਜਮਾਲੋਂ, ਖ਼ਿਦਮਤ ਹੁਕਮ ਗੁਜ਼ਾਰੇ ।
ਹੋਰ ਕਹੇ ਇਕ ਹਾਲ ਫ਼ਕੀਰੀ, ਬੇਵਤਨੀ ਨਾਦਾਰੀ[2] ।
ਦੇਖ ਅਜ਼ੀਜ਼ ਕਰੇਂਦਾ ਸ਼ਫ਼ਕ਼ਤ, ਗੱਲ ਏਹਾ ਹੈ ਭਾਰੀ ।
ਏਵੇਂ ਹਰ ਇਕ ਸੋਚ ਵਿਚਾਰੇ, ਪਰ ਕੁਝ ਸਮਝ ਨ ਆਵੇ ।
ਤੇ ਯੂਸੁਫ਼ ਹੁਣ ਹਾਲਤ ਸਾਰੀ ਖ਼ਿਦਮਤ ਵੱਧ ਕਰਾਵੇ ।

## (ਭਰਾਵਾਂ ਨਾਲ ਮੁਲਾਕਤ)

ਖਾ ਤੁਆਮ ਹੋਏ ਖ਼ੁਸ਼ ਸਾਰੇ, ਕਰਦੇ ਨੇਕ ਦੁਆਈਂ ।
ਆਪਣੇ ਪਾਸ ਬੁਲਾਵੇ ਯੂਸੁਫ਼, ਫੇਰ ਭਰਾਵਾਂ ਤਾਈਂ ।
ਯੂਸੁਫ਼ ਜਾਣੇ ਸਾਰਿਆਂ ਤਾਈਂ, ਇਹ ਉਨ੍ਹਾਂ ਮਾਲਮ ਨਾਹਾ
ਯੂਸੁਫ਼ ਪਾਸ ਹੋਏ ਇਹ ਹਾਜ਼ਿਰ, ਜਿਸ ਮੂੰਹ ਬੁਰਕਾ ਆਹਾ ।
ਯੂਸੁਫ਼ ਕ਼ਬਤੀ ਬੋਲੀ ਬੋਲੇ, ਆਪਣਾ ਭੇਦ ਛੁਪਾਵੇ ।
ਪਾਸ਼ ਉਹਨਾਂ ਇਬਰਾਨੀ ਬੋਲੀ, ਹਰਫ਼ ਨ ਮੂਲ ਅਲਾਵੇ ।
[3]ਮਰਦ-ਵਸੀਲਾ[3] ਵਿਚ ਬਿਠਾਇਆ, ਯੂਸੁਫ਼ ਨੇ ਫ਼ਰਮਾਇਆ ।
ਐ ਕਰਵਾਨੋ ਕਹੋ ਜਵਾਨੋ, ਡੇਰਾ ਕਿੱਥੋਂ ਆਇਆ ।
ਕਹਿਆ ਉਹਨਾਂ ਅਸੀਂ ਸ਼ਾਮੋਂ ਆਏ. ਘਰ ਸਾਡੇ ਕਨਆਨੇ ।
ਯੂਸੁਫ਼ ਕਹਿੰਦਾ ਕਿਸ ਮਤਲਬ ਨੂੰ, ਆਏ ਏਤ ਮਕਾਨੇ ।
ਕ਼ਹਤ ਪਇਆ ਉਹਨਾਂ ਅਰਜ਼ ਅਲਾਈ, ਖ਼ੂਬੀ ਸੁਣੀ ਹਜ਼ੂਰੋਂ ।
ਆਸ ਧਰੀ ਵਲ ਤੈਂ ਦਰ ਆਏ, ਕ਼ਸਦ ਉਠਾਇਆ ਦੂਰੋਂ ।
ਯੂਸੁਫ਼ ਕਹੇ ਨ ਝੂਠ ਅਲਾਓ, ਸੈਲੂ[4] ਨਜ਼ਰੀਂ ਆਓ ।
ਮੁਲਕ ਮੇਰੇ ਆਬਾਦੀ ਡਿੱਠੀ, ਲੁੱਟ ਮਤਾਂ ਲੈ ਜਾਓ ।
ਹਮਰਾਜ਼ਾਂ[5] ਜਾ ਖ਼ਬਰ ਪਹੁੰਚਾਓ, ਵੱਡੀ ਧਾੜ ਲਿਆਓ ।
ਨਜ਼ਰ ਪਵੋ ਜਾਸੂਸ ਜਵਾਨੋ, ਮਤਾਂ ਫ਼ਰੇਬ ਕਮਾਓ ।
ਉਹਨਾਂ ਕਹਿਆ ਯਾ ਹਜ਼ਰਤ ਤੋਬਾ, ਇਹ ਕੀ ਤੂੰ ਫ਼ਰਮਾਇਆ ।
ਰਹਜ਼ਨ[6] ਅਸੀਂ ਨ ਚੋਰ ਨ ਸੈਲੂ, ਦਗ਼ਾ[7] ਨ ਕਦੇ ਕਮਾਇਆ ।

1. ਵੰਸ਼, ਅਸਲਾ 2. ਗਰੀਬੀ 3. ਦੋ-ਭਾਸ਼ੀਆ 4. ਰਮਤੇ, ਸੈਲਾਨੀ 5. ਭੇਤ ਰਖਣ ਵਾਲੇ ਸਾਥੀ 6. ਡਾਕੂ 7. ਫ਼ਰੇਬ, ਧੋਖਾ ।

ਦਸ ਮਸਕੀਨ ਅਸੀਂ ਪਰਦੇਸੀ, ਆਏ ਕ਼ਹਤ ਸਤਾਏ ।
ਅਸਾਂ ਦਸਾਂ ਬਿਨ ਨਾਲ ਅਸਾਡੇ, ਹੋਰ ਕੋਈ ਕਦ ਆਏ ।
ਦਸ ਮਰਦਾਂ ਦੀ ਤਾਕ਼ਤ ਸ਼ਾਹਾ, ਆਖ਼ਿਰ ਦੇਖ ਕਿਆਈ ।
ਜੁਗ ਜੁਗ ਦੇਸ ਵੱਸੇ ਖ਼ੁਸ਼ ਤਰਾ, ਕੌਣ ਤੱਕੇ ਬੁਰਿਆਈ ।
ਯੂਸੁਫ਼ ਕਹੰਦਾ ਇਕ ਇਕ ਮਰਦੋਂ, ਸੌ ਸੌ ਥੀਂ ਹੋ ਡਾਢੇ ।
ਵਧ ਹਜ਼ਾਰਾਂ ਦਸ ਦਿਸ ਆਓ, ਪੈਸੋ ਮੁਲਕ ਅਸਾਡੇ ।
ਖ਼ੌਫ਼ ਮੇਰੇ ਦਿਲ ਸੈਲੂ ਹੋਸੋ, ਦੇਸ ਘਤੋਗੇ ਧਾੜਾ[1] ।
ਸੱਚ ਕਹੋ ਤੁਸਾਂ ਹਾਲ ਕਿਆਈ, ਝੂਠ ਨ ਕਰੋ ਪਵਾੜਾ ।
ਹਾਂ ਯਾਕੂਬ ਨਬੀ ਦੇ ਬੇਟੇ, ਉਹਨਾਂ ਅਰਜ਼ ਸੁਣਾਈ ।
ਆਪਸ ਵਿਚ ਅਸੀਂ ਸਭ ਭਾਈ, ਇਸ ਵਿਚ ਝੂਠ ਨ ਕਾਈ ।
ਬਾਪ ਬੁੱਢਾ ਯਾਕੂਬ ਪੈਗ਼ੰਬਰ, ਵਿਚ ਜ਼ਈਫ਼ੀ ਹਾਲਾਂ ।
ਰਾਤ ਦਿਨੇ ਵਿਚ ਗ਼ਮ ਦੇ ਹੁਜਰੇ, ਚਸ਼ਮ ਰਹੇ ਤਰ ਨਾਲਾਂ[2] ।
ਤੁਧ ਸਲਾਮ ਪੁਚਾਇਓਸ ਸ਼ਾਹਾ, ਕਰ ਕਰ ਗਿਰਯਾਜ਼ਾਰੀ ।
ਉਹ ਮੁਸ਼ਤਾਕ਼[3] ਤੇਰੇ ਹਰ ਵੇਲੇ, ਨਾਮ ਲਵੇ ਹਰ ਵਾਰੀ ।
ਸੁਣ ਯੂਸੁਫ਼ ਦਿਲ ਆਹੀਂ ਦੇਵੇ, ਤੇ ਪਰਦੇ ਵਿਚ ਰੋਵੇ ।
ਅੱਗ ਬਲੇ ਦਿਲ ਲਾਂਬੂ ਸੋਜ਼ਾਂ, ਜ਼ਾਹਿਰ ਧੂੰ ਨ ਹੋਵੇ ।
ਅੱਜ ਸਲਾਮ ਉਹਨਾਂ ਦੇ ਆਏ, ਦਾਗ਼ ਜਿਨ੍ਹਾਂ ਮੈਂ ਚਾਏ ।
ਵਿੱਚ ਫ਼ਿਰਾਕ਼ ਜਿਨ੍ਹਾਂ ਦੇ ਮੈਨੂੰ, ਰੋਂਦਿਆਂ ਜੁਗ ਵਿਹਾਏ ।
ਅਣਸੁਣਿਆਂ ਨੂੰ ਖ਼ਬਰ ਸੁਣਾਈ, ਗੁੱਝੀ ਰਮਜ਼[4] ਵਗਾਈ ।
ਵਾਹ ਸਲਾਮ ਪਿਆਰਿਆਂ ਵਾਲੇ, ਘੱਤਾਂ ਵਾਰ ਜੁਦਾਈ ।
ਜਿਨ੍ਹਾਂ ਸਲਾਮ ਅਸਾਨੂੰ ਘੱਲੇ, ਤਿਨ੍ਹਾਂ ਸਲਾਮ ਹਜ਼ਾਰਾਂ ।
ਵਿੱਚ ਇਸ਼ਾਰਿਆਂ ਤੇਗ਼ਾਂ ਵਗੀਆਂ, ਕ਼ਾਸਿਦ ਲੈਣ ਨ ਸਾਰਾਂ ।
ਗ਼ਾਫ਼ਿਲ[5] ਪੈਕ[6] ਸਜਨ ਦੇ ਮੁਤਰਿਬ, ਕਰਦੇ ਕੂਕ ਦੁਹਾਈਆਂ ।
ਸੁਣਨੇ ਹਾਰਿਆਂ ਨੇ ਸੁਣ ਪਾਈਆਂ, ਉਹ ਖ਼ੁਦ ਵਿਚ ਜੁਦਾਈਆਂ ।
ਯੂਸੁਫ਼ ਕਹੇ ਪੈਗ਼ੰਬਰਜ਼ਾਦਿਓਂ, ਬੁੱਢਾ ਬਾਪ ਤੁਸਾਡਾ ।
ਕਨਆਨੋਂ ਪੰਧ ਮਿਸਰ ਦੁਰਾਡਾ, ਵਾਕ਼ਿਫ਼ ਕਿਵੇਂ ਅਸਾਡਾ ।
ਅਰਜ਼ ਕਰਨ ਕਰਵਾਨਾਂ ਕੋਲੋਂ, ਪਤੇ ਤੇਰੇ ਹੱਥ ਆਏ ।
ਪਰਦੇਸਾਂ ਦਿਆਂ ਵਾਸੀਆਂ ਉਸਨੂੰ, ਤੇਰੇ ਹਾਲ ਸੁਣਾਏ ।
ਸ਼ਾਮੀ ਲੋਕ ਤਜਾਰਤ ਵਾਲੇ, ਦੱਸ ਗਏ ਵਡਿਆਈਆਂ ।
ਬਾਪ ਅਸਾਡੇ ਸਿਫ਼ਤਾਂ ਸੁਣੀਆਂ, ਦਿਲ ਵਿੱਚ ਯਾਰੀਆਂ ਲਾਈਆਂ ।

1. ਡਾਕਾ 2. ਰੋਣਾ 3. ਚਾਹੁਣ ਵਾਲਾ, 4. ਭੇਤ ਭਰੀ ਗਲ 5. ਬੇ-ਖ਼ਬਰ 6. ਕਾਸਿਦ 7. ਖ਼ੁਸ਼ ਕਰਨ ਵਾਲਾ, ਗਾਇਕ ।

)

ਮਿਲਣ ਤੇਰੇ ਦਾ ਸ਼ੌਕ ਰਖੇਂਦਾ, ਪਰ ਹੁਣ ਵੱਸ ਨ ਕਾਈ ।
ਦੇ ਪੈਗ਼ਾਮ ਸਲਾਮ ਅਸਾਂ ਦੀ, ਤੈਂ ਵੱਲ ਵਾਗ ਚਲਾਈ ।
ਪੈਗ਼ੰਬਰ ਵਿੱਚ ਹੁਜਰੇ[1] ਰਹੰਦਾ, ਅਸੀਂ ਸਭੀ ਜਿਉਂ ਬਰਦੇ ।
ਰਾਖੇ ਘਰ ਦੇ ਪਰਦੇ ਦਰ ਦੇ, ਕਾਰ-ਗੁਜ਼ਾਰੀਆਂ ਕਰਦੇ ।
ਕਾਲ ਪਇਆ ਜੱਗ ਜਲਿਆ ਜਾਂਦਾ, ਬੂੰਦ ਨ ਵੱਸੇ ਬਾਰਾਂ[2] ।
ਬਕਰੀਆਂ ਦੇ ਇੱਜੜ ਅਸਾਡੇ, ਮਰ ਮਰ ਗਏ ਹਜ਼ਾਰਾਂ ।
ਹਾਲ ਤੰਗੀ ਵਿੱਚ ਆਜਿਜ਼ ਹੋਏ, ਅਸੀਂ ਪੈਗ਼ੰਬਰਜ਼ਾਦੇ ।
ਬੱਧੇ ਹੱਥ ਗੁਜ਼ਾਰੀਆਂ ਅਰਜ਼ਾਂ, ਅੱਗੇ ਨਬੀ ਖ਼ੁਦਾ ਦੇ ।
ਯਾ ਹਜ਼ਰਤ ਲੈ ਖ਼ਬਰ ਅਸਾਡੀ, ਅਹਲ ਅਯਾਲ[3] ਮਰੇਂਦੇ ।
ਖਾਵਣ ਨੂੰ ਕੁੱਝ ਲੱਭੇ ਨਾਹੀਂ, ਤਰਲੇ ਤਿਫ਼ਲ ਕਰੇਂਦੇ ।
ਤੇ ਅਸੀਂ ਆਪ ਭੁੱਖੋਂ ਜਿੰਦ ਬਾਕ਼ੀ, ਅਜ਼ਲ ਲਗਾਈ ਤਾਕ਼ੀ ।
ਬਖ਼ਤ ਮੁਲਾਕ਼ੀ[4] ਬੇਇਤਫ਼ਾਕੀ[5], ਕਿਆ ਕਰਮ ਦਾ ਸਾਕ਼ੀ ।
ਕਰੋ ਦੁਆਈਂ ਅੱਲ੍ਹਾ ਕੋਲੋਂ, ਸਾਨੂੰ ਰਿਜ਼ਕ ਦਿਵਾਓ ।
ਤੁਸੀਂ ਸੱਚੇ ਪੈਗ਼ੰਬਰ ਰੱਬ ਦੇ, ਜੋ ਮੰਗੋ ਸੋ ਪਾਓ ।
ਬਾਪ ਅਸਾਂ ਵਲ ਤੇਰੇ ਹਜ਼ਰਤ, ਕੀਤਾ ਤਦੋਂ ਰਵਾਨਾ ।
ਵੱਸ ਤੇਰੇ ਹਾਂ ਅੱਜ ਪਰਦੇਸੀ, ਸੁਖ ਵੱਸੇਂ ਸੁਲਤਾਨਾ ।
ਸੁਣ ਕੇ ਹਾਲ ਦੁਖਾਂ ਦਾ ਯੂਸੁਫ਼, ਰੋਇਆ ਜ਼ਾਰੋ ਜ਼ਾਰੀ ।
ਫੇਰ ਘਰਾਂ ਵੱਲ ਗੱਲ ਲਿਆਵੇ, ਮੁੜ ਮੁੜ ਦੂਜੀ ਵਾਰੀ ।
ਇਕ ਪਿਦਰ ਦੇ ਪੁੱਤਰ ਜਵਾਨੋ, ਕਿਤਨੇ ਹੋ ਫ਼ਰਮਾਓ ।
ਇਹਨਾਂ ਕਹਿਆ ਅਸੀਂ ਬਾਰ੍ਹਾਂ ਭਾਈ, ਜੇ ਤੇ ਸੱਚ ਪੁਛਾਓ ।
ਦਸ ਹਾਜ਼ਿਰ ਇਕ ਪਾਸ ਪਿਦਰ ਦੇ, ਇਕ ਖਾਧਾ ਬਘਿਆੜਾਂ ।
ਤਿਸ ਦਿਨ ਥੀਂ ਵਿਚ ਦਿਲ ਪਿਦਰ ਦੇ, ਗ਼ਮੋਂ ਤਰੁੱਠੀਆਂ ਧਾੜਾਂ ।
ਗ਼ਮ ਉਸਦੇ ਵਿਚ ਰੋਂਦੇ ਤਾਈਂ, ਚਾਲ੍ਹੀ ਸਾਲ ਵਿਹਾਏ ।
ਯੂਸੁਫ਼ ਨਾਮ ਅਜੇ ਭੀ ਉਹਦਾ, ਦਿਲ ਥੀਂ ਦਾਗ਼ ਨ ਜਾਏ ।
ਜ਼ਖ਼ਮ ਦਿਲ ਨਾਸੂਰ[6] ਹੋਇਆ ਈ, ਯੂਸੁਫ਼ ਦੇ ਵਿਚ ਦਰਦਾਂ ।
ਤੇ ਇਹ ਯਾਰੀਆਂ ਦਿਲ ਦੀਆਂ ਸ਼ਾਹਾ, ਤੋੜ ਨਿਭਾਈਆਂ ਮਰਦਾਂ ।
ਪਿਉ ਰੋਵੇ ਹੁਣ ਯੂਸੁਫ਼ ਬਾਝੋਂ, ਯੂਸੁਫ਼ ਹੱਥ ਨ ਆਵੇ ।
ਤੇ ਹੁਣ ਕਰ ਕਰ ਯਾਦ ਪਿਸਰ ਨੂੰ, ਰੋਂਦਿਆਂ ਵਕ਼ਤ ਵਿਹਾਵੇ ।
ਯੂਸੁਫ਼ ਦਾ ਗ਼ਮ ਦਿਲੇ ਪਿਦਰ ਨੂੰ, ਖਾ ਗਇਆ ਕਰ ਕਾਰੀ ।
ਚਾਲ੍ਹੀ ਸਾਲ ਨਬੀ ਨੂੰ ਗੁਜ਼ਰੇ, ਅੰਦਰ ਗਿਰਯਾਜ਼ਾਰੀ ।

---

1. ਕੋਠੜੀ, ਭੋਰਾ 2. ਬਾਰਸ਼ 3. ਬਾਲ ਬੱਚੇ 4. ਮਿਲ ਪੈਣ ਵਾਲਾ, ਬਹੁੜਨ ਵਾਲਾ 5. ਅਚਣਚੇਤ
6. ਸਦਾ ਰਿਸਦਾ ਰਹਿਣ ਵਾਲਾ ਫੋੜਾ ।

ਕਹੋ ਕਿਵੇਂ ਬਘਿਆੜੇ ਖਾਧਾ, ਯੂਸੁਫ਼ ਨੇ ਫ਼ਰਮਾਇਆ ।
ਉਹਨਾਂ ਕਹਿਆ ਉਹ ਨਾਲ ਅਸਾਡੇ, ਇਕ ਦਿਨ ਜੰਗਲ ਆਇਆ ।
ਗੁਰਗ ਸਿਤਮਗਰ ਜ਼ੋਰਾ ਕੀਤਾ, ਤੇ ਅਸਾਂ ਖ਼ਬਰ ਨ ਕਾਈ ।
ਚੀਰ ਗਇਆ ਤਿਸ ਖਾ ਸਿਧਾਇਆ, ਇਹ ਸਿਰ ਸੱਟ ਵਿਹਾਈ ।
ਸੁਣ ਯੂਸੁਫ਼ ਫ਼ਰਮਾਵੇ ਯਾਰੋ, ਤੁਸਾਂ ਕਹਿਆ ਮੈਂ ਸੁਣਿਆ ।
ਬਾਤ ਕਿਆਈ ਜੋ ਸੁਣਾਈ, ਦੁੱਧੋਂ ਆਬ ਨ ਪੁਣਿਆ ।
ਤੁਸੀਂ ਜਵਾਨ ਅਜੇਹੇ ਦਿੱਸੋ, ਸ਼ੇਰਾਂ ਪਕੜ ਮਰੋੜੋ ।
ਪੁਟ ਪਹਾੜ ਸੁੱਟੋ ਢਾਹ ਧਰਤੀ, ਕੋਟ[1] ਫ਼ੌਲਾਦੀ ਤੋੜੋ ।
ਪਕੜ ਦਰਖ਼ਤ ਉਖੇੜੋ ਜੜ੍ਹ ਥੀਂ, ਜ਼ੋਰ ਤੁਸਾਂ ਏਹਾਈ ।
ਗਇਆ ਕਿਵੇਂ ਬਘਿਆੜ ਤੁਸਾਂ ਥੀਂ, ਖਾ ਤੁਸਾਡਾ ਭਾਈ ।
ਸ਼ਾਹਾ ਮੌੜ ਅਜ਼ਲ[2] ਨ ਮੁੜਦੀ, ਭਾਈਆਂ ਅਰਜ਼ ਸੁਣਾਈ ।
ਹੈ ਤਕਦੀਰ ਖ਼ੁਦਾ ਦੀ ਏਵੇਂ, ਸਾਡੇ ਵੱਸ ਨ ਕਾਈ ।
ਜਿਸ ਦਿਨ ਥੀਂ ਉਹ ਭਾਈ ਅਸਾਡਾ, ਖਾ ਲਇਆ ਬਘਿਆੜੇ ।
ਉਸ ਦਿਨ ਦਾ ਯਾਕੂਬ ਪੈਗੰਬਰ, ਚਸ਼ਮ ਨ ਮੂਲ ਉਘਾੜੇ ।
ਉਸ ਤੇ ਬਹੁਤ ਮੁਹੱਬਤ ਕਰਦਾ, ਪੈਗੰਬਰ ਰਹਮਾਨੀ[3] ।
ਜਾਂ ਉਹ ਮੋਇਆ ਤਦਾਂ ਪਿਦਰ ਤੇ, ਤਲਖ਼ ਹੋਈ ਜ਼ਿੰਦਗਾਨੀ ।
ਯੂਸੁਫ਼ ਪੁੱਛੇ ਹੁਣ ਉਸ ਬਾਝੋਂ, ਕਿਉਂਕਰ ਕਰੇ ਗੁਜ਼ਾਰਾ ।
ਜਾਂ ਫ਼ਰਜ਼ੰਦ ਪਿਆਰਾ ਉਸਦਾ, ਗੁਰਗ ਕੀਤਾ ਦੋ ਪਾਰਾ ।
ਯੂਸਫ਼ ਦਾ ਇਕ ਛੋਟਾ ਭਾਈ, ਬਿਨਯਾਮੀਨ ਸਦਾਵੇ ।
ਅਰਜ਼ ਕਰਨ ਹੁਣ ਉਸਦੇ ਤਾਈਂ, ਵੇਖੇ ਅੱਗ ਬੁਝਾਵੇ ।
ਹੁਜਰੇ ਦੇ ਵਿਚ ਰੱਖੇ ਉਸਨੂੰ, ਇਕ ਦਮ ਨਾਂਹ ਵਿਸਾਰੇ ।
ਤੇ ਉਹ ਯੂਸੁਫ਼ ਦਿਲੋਂ ਨ ਭੁੱਲੇ, ਉਸਦਾ ਨਾਮ ਪੁਕਾਰੇ ।
ਯੂਸੁਫ਼ ਕਹੰਦਾ ਤੁਸੀਂ ਜਵਾਨੋ, ਕਹੰਦੇ ਹੋ ਅਹਵਾਲੋਂ[4] ।
ਬਾਪ ਅਸਾਡਾ ਨਬੀ ਖ਼ੁਦਾ ਦਾ, ਪੂਰਾ ਸ਼ਾਨ ਕਮਾਲੋਂ ।
ਤੁਸੀਂ ਸੱਭੇ ਫ਼ਰਜ਼ੰਦ ਉਸੇ ਦੇ, ਫ਼ਰਕ ਨ ਮੂਲ ਕਦਾਹੀਂ ।
ਕਿਉਂ ਉਹ ਛੋੜ ਤੁਸਾਨੂੰ ਸਭਨਾਂ, ਚਾਹੇ ਯੂਸੁਫ਼ ਤਾਈਂ ।
ਯੂਸੁਫ਼ ਦੇ ਵਿਚ ਕੀ ਵਧ ਖ਼ੂਬੀ, ਉਸਨੂੰ ਕਰੇ ਪਿਆਰਾ ।
ਹਾਲ ਤੁਸਾਡਾ ਪੁੱਛੇ ਨਾਹੀਂ, ਰਾਜ਼ ਕ੍ਰਿਆਈ ਭਾਰਾ ।
ਉਹਨਾਂ ਕਹਿਆ ਸੁਲਤਾਨਾ ਜੇ ਤੂੰ, ਵੇਖੇਂ ਬਾਪ ਹਮਾਰਾ ।
ਉਸਦਾ ਕੁਲ ਖ਼ਸਾਇਲ[4] ਉਸਦੇ, ਖ਼ੂਬ ਉਸਦਾ ਵਰਤਾਰਾ ।
ਯੂਸਫ਼ ਨਾਮ ਛੁਟੇਰਾ ਭਾਈ, ਜੋ ਖਾਧਾ ਬਘਿਆੜੇ ।
ਸੁਫ਼ਨਾ ਇਕ ਡਿੱਠਾ ਤਿਸ ਭਾਰਾ, ਜਿਸਦੇ ਸਖ਼ਤ ਪਵਾੜੇ ।
ਫੇਰ ਬਿਆਨ ਪਿਦਰ ਥੀਂ ਕੀਤੋਸੁ, ਜਾਤਾ ਸਚ ਪਿਦਰ ਨੇ ।
ਤਦ ਥੀਂ ਵਧ ਮੁਹੱਬਤ ਉਲਫ਼ਤ, ਕੀਤੀ ਉਸ ਸਰਵਰ ਨੇ ।

---

1. ਕਿਲ੍ਹਾ 2. ਮੌਤ, ਤਕਦੀਰ 3. ਰਹਿਮਤ ਕਰਨ ਵਾਲੇ; ਰੱਬ ਦਾ 4. ਹਾਲਤ 5. 'ਖ਼ਸਲਤ' ਦਾ ਬਹੁਬਚਨ ਹੈ, ਸੁਭਾਉ ।

ਉਸ ਸੁਫਨੇ ਥੀਂ ਪਿਉ ਦੇ ਦਿਲ ਦੀ, ਵਧੀ ਮੁਹੱਬਤ ਭਾਰੀ ।
ਤੇ ਅਸੀਂ ਖ਼ਾਸ ਮੁਹਿੱਬ[1] ਪਿਦਰ ਦੇ, ਵਿਚ ਫ਼ਰਮਾਂਬਰਦਾਰੀ ।
ਯੂਸੁਫ਼ ਪੁੱਛੇ ਉਹ ਕੀ ਸੁਫ਼ਨਾ, ਜੋ ਉਸ ਨਜ਼ਰੀਂ ਆਇਆ ।
ਅਸੀਂ ਬੰਦੇ ਉਹ ਸ਼ਾਹ[2] ਅਸਾਡਾ, ਡਿੱਠਾ ਉਹਨਾਂ ਸੁਣਾਇਆ ।
ਯੂਸੁਫ਼ ਕਹੰਦਾ ਫਿਰ ਉਹ ਯੂਸੁਫ਼, ਸ਼ਾਹ ਹੋਇਆ ਯਾ ਨਾਹੀਂ ।
ਅਰਜ਼ ਕਰਨ ਉਸ ਛੋਟੀ ਉਮਰੇ, ਗੁਰਗ ਪਇਆ ਖ਼ਾ ਰਾਹੀਂ ।
ਇਸ ਦੁਨੀਆਂ ਵਿਚ ਸ਼ਾਹੀ ਉਸਦੀ, ਨ ਵੇਖਣ ਵਿਚ ਆਈ ।
ਕੀ ਜਾਣਾ ਵਿਚ ਅਗਲੇ ਆਲਮ, ਉਸਦਾ ਹਾਲ ਕਿਆ ਈ ।
ਯੂਸੁਫ਼ ਕਹੰਦਾ ਖ਼ੁਾਬੇ ਡਿੱਠੋਸੁ, ਸ਼ਾਹੀ ਤੇ ਸਰਦਾਰੀ ।
ਪੈਗੰਬਰ ਨੇ ਸੱਚ ਕਰ ਜਾਤਾ, ਇਹ ਕਿਆ ਹਿਕਮਤ[3] ਭਾਰੀ ।
ਸਚ ਪਛਾਤਾ ਫੇਰ ਨ ਹੋਇਆ, ਅਸਾਂ ਤਅੱਜੁਬ ਆਵੇ ।
ਜੇ ਯੂਸੁਫ਼ ਬਘਿਆੜੇ ਖਾਧਾ, ਹੁਣ ਕਦ ਸ਼ਾਹੀ ਪਾਵੇ ।
ਹੋਰ ਕਲਾਮ ਜਵਾਨੋ ਸਾਰੀ, ਜੋ ਤੁਸਾਂ ਆਖ ਸੁਣਾਈ ।
ਅਸਾਂ ਯਕੀਨ ਏਹਾ ਤੁਸੀਂ ਸੱਚੇ, ਹੋਸੀ ਝੂਠ ਨ ਕਾਈ ।
ਤੇ ਏਹ ਗੱਲ ਜੋ ਯੂਸੁਫ਼ ਵਾਲੀ, ਕਰਦੇ ਹੋ ਆਸ਼ਕਾਰਾ[4] ।
ਉਸਦੇ ਵਿਚ ਅਸਾਡੇ ਤਾਈਂ, ਸ਼ੱਕ ਰਹਿਆ ਈ ਭਾਰਾ ।
ਪੈਗੰਬਰ ਦੇ ਬੇਟੇ ਹੋ ਕੇ, ਝੂਠ ਨ ਕਹੋ ਜ਼ਬਾਨੋਂ ।
ਹੋਰਾਂ ਐਡ ਤਅਜੁੱਬ ਨਾਹੀਂ, ਜੇ ਸੌ ਕਹਣ ਬਿਆਨੋਂ ।
ਬਾਤਿਲ[5] ਵਹਮ[6] ਨਬੀਆਂ ਨਾਹੀਂ, ਵਹਮ ਮੁਖ਼ਾਲਿਫ਼ ਸ਼ਾਨੋਂ ।
ਤੇ ਤੁਸੀਂ ਝੂਠੇ ਜ਼ਾਹਿਰ ਹੋਏ ਆਪਣੇ ਏਸ ਬਿਆਨੋਂ ।
ਜਾਂ ਤੁਸਾਂ ਝੂਠ ਕਹਿਆ ਇਕ ਵਾਰੀ, ਕਦੋਂ ਰਹੇ ਇਤਬਾਰੀ ।
ਕਿਵੇਂ ਖ਼ਿਆਨਤਕਾਰ[7] ਨ ਹੋਸੋ, ਸੁਲ੍ਹਾ ਗਵਾਓ ਸਾਰੀ ।
ਐ ਕਰਵਾਨੋ ਮਰਦ ਜਵਾਨੋ, ਝੂਠ ਨ ਕਰੋ ਪੁਕਾਰਾਂ ।
ਸੈਲੂ ਹੋ ਸੌ ਕਾਰਾ[8] ਕਰਸੋ, ਧਾਤ ਪਵੋ ਲੈ ਯਾਰਾਂ ।
ਉਹ ਕਹੰਦੇ ਇਹ ਝੂਠ ਨ ਸ਼ਾਹਾ, ਸਾਡੀਆਂ ਸੱਚ ਕਲਾਮਾਂ ।
ਪੁਖ਼ਤਾਕਾਰਾਂ[9] ਦੇ ਘਰ ਜਾਏ[10], ਨ ਰੁਲਦੇ ਵਿੱਚ ਖ਼ਾਮਾਂ[11] ।
ਯੂਸੁਫ਼ ਕਹੰਦਾ ਜੇ ਹੋ ਸੱਚੇ, ਐ ਮਰਦੋ ਕਰਵਾਨੋ ।
ਹੁਣ ਨ ਜਾਇਓ ਡੋਲ ਜ਼ਬਾਨੋਂ, ਲਵਾਂ ਨਿਤਾਰ ਬਿਆਨੋ ।
ਜੇ ਤੁਸੀਂ ਸੱਚੇ ਜ਼ਾਹਿਰ ਹੋਏ, ਹੋਵੋਗੇ ਇਤਬਾਰੀ ।
ਝੂਠ ਕਲਾਮੋਂ ਜੇ ਤੁਸਾਂ ਲੱਭਾ, ਇਹ ਹੈ ਅੰਤ ਖ਼ਵਾਰੀ[12] ।

---

1. ਪਿਆਰੇ 2. ਬਾਦਸ਼ਾਹ 3. ਦਨਾਈ, ਭੇਦ 4. ਪ੍ਰਗਟ 5. ਝੂਠਾ 6. ਤਸੱਵੁਰ, ਖ਼ਿਆਲ 7. ਧੋਖਾ ਕਰਨ ਵਾਲੇ 8. ਸ਼ੈਤਾਨੀ 9. ਤਜਰਬਾਕਾਰ 10. ਜੰਮੇ 11. ਕੱਚੇ 12. ਜ਼ਿੱਲਤ ।

ਇਕ ਰਹੇ ਨੌਂ ਘਰ ਨੂੰ ਜਾਓ, ਲੈ ਗੱਲਾ ਦਸ ਭਾਰੇ।
ਮੁੜ ਆਇਓ ਲੈ ਬਿਨਯਾਮੀਨੇ, ਹਾਲ ਪੁਛੇਸਾਂ ਸਾਰੇ।
ਛੋਟਾ ਵੀਰ ਜੋ ਯੂਸੁਫ਼ ਸੰਦਾ, ਕਹਿਆ ਤੁਸਾਂ ਜਵਾਨੋਂ।
ਜਾਣਾ ਸੱਚ ਤੁਸਾਡਾ ਜੇ ਉਹ, ਏਹਾ ਕਹੇ ਜ਼ਬਾਨੋਂ।
ਜਿਸਦਾ ਵੀਰ ਪਿਆਰਾ ਯੂਸੁਫ਼, ਖਾ ਲਇਆ ਬਘਿਆੜੇ।
ਜੇ ਉਹ ਇਹ ਗੱਲ ਕਹੇ ਜ਼ਬਾਨੋਂ, ਝੂਠ ਨ ਰਹਣ ਪਵਾੜੇ।
ਯੂਸੁਫ਼ ਕਰੇ ਤਿਆਰੀ ਭਾਈਆਂ, ਤੇ ਮੁੜ ਮੁੜ ਫ਼ਰਮਾਵੇ।
ਛੋਟਾ ਵੀਰ ਤੁਸਾਂ ਜੋ ਪਿਉ ਥੀਂ, ਉਹ ਮੇਰੀ ਵੱਲ ਆਵੇ।
ਦੇਖੋ ਤੋਲ ਅਸਾਡਾ ਪੂਰਾ, ਚੰਗੇ ਥਾਉਂ ਉਤਾਰਾ।
ਖ਼ੂਬ ਤਵਾਜ਼ਿਆ[1] ਕਰਾਂ ਤੁਸਾਂ ਥੀਂ, ਤੁਸਾਂ ਡਿੱਠਾ ਵਰਤਾਰਾ।
ਜੇ ਤੁਸਾਂ ਬਿਨਯਾਮੀਨ ਨ ਆਂਦਾ, ਮੇਰੇ ਪਾਸ ਨ ਆਇਓ।
ਗੱਲ ਦਿਆਂ ਨ ਹਰਗਿਜ਼ ਕਾਈ, ਮਤ ਖ਼ਾਲੀ ਮੁੜ ਜਾਇਓ।
ਕਰੀਏ ਅਰਜ਼ ਪਿਦਰ ਦੇ ਅੱਗੇ, ਕਹਿਆ ਉਹਨਾਂ ਜਾਂ ਜਾਈਏ।
ਜੇ ਤੇ ਬਾਪ ਭਜਾਵੇ ਉਸਨੂੰ, ਆਪਣੇ ਨਾਲ ਲਿਆਈਏ।
ਮਨਸ਼ਾ ਇਬਰਾਹੀਮ ਦੋ ਬੇਟੇ, ਸੀ ਯੂਸੁਫ਼ ਦੇ ਪਿਆਰੇ।
ਚਿਹਰ ਮੁਨੱਵਰ ਯੂਸੁਫ਼ ਵਾਂਗੂ, ਜਲਵੇ ਹੁਸਨ ਖਿਲਾਰੇ।
ਵੱਡਾ ਮਨਸ਼ਾ ਉਸਦੇ ਤਾਈਂ, ਯੂਸੁਫ਼ ਨੇ ਫ਼ਰਮਾਇਆ।
ਲੈ ਖ਼ੁਦ ਮਾਪ ਉਹਨਾਂ ਭਰ ਭਰਤੀ[2], ਪਾਸੋਂ ਕ਼ਦਰ[3] ਸਵਾਇਆ।
ਪਹਣ ਲਿਬਾਸ ਜ਼ਰੀ ਦਾ ਤਨ ਤੇ, ਸੀਸ ਮੁਰੱਸਾ ਤਾਜੋਂ।
ਦੇ ਹੱਥੀਂ ਭਰ ਸ਼ੁਤਰ ਉਹਨਾਂ ਨੂੰ, ਉਮਦਾ[4] ਕ਼ਿਸਮ ਅਨਾਜੋਂ।
ਮਨਸ਼ਾ ਅਰਜ਼ ਕਰੇ ਯਾ ਹਜ਼ਰਤ, ਇਹ ਕਰਵਾਨ ਕਿਥਾਓਂ।
ਹਾਲ ਜਿਨ੍ਹਾਂ ਦੇ ਐਡਕ ਸ਼ਫ਼ਕ਼ਤ, ਖ਼ਿਦਮਤ ਅਦਬ ਅਦਾਇਓਂ।
ਫ਼ਰਮਾਇਆ ਫ਼ਰਜ਼ੰਦ ਪਿਦਰ ਦੇ, ਇਹ ਕਨਆਨੋਂ ਆਏ।
ਵੀਰ ਮੇਰੇ ਮਤਰੇਈਆਂ ਜਾਏ, ਇਹ ਤੇਰੇ ਸਭ ਤਾਏ।
ਫ਼ਰਜ਼ੰਦਾ ਇਹ ਭਾਈ ਮੇਰੇ, ਬਾਪ ਮੇਰੇ ਦੇ ਪਿਆਰੇ।
ਦਾਦੇ ਪਾਕ ਤੇਰੇ ਦੇ ਨਕ਼ਸ਼ੋਂ ਆਣ ਢੁੱਕੇ ਦਰਬਾਰੇ।
ਗੁਲ ਗੁਲਜ਼ਾਰ ਖ਼ਲੀਲਅੱਲਾ ਦੇ, ਆ਼ਲੀ[5] ਕ਼ਦਰਾਂ ਵਾਲੇ।
ਮੈਨੂੰ ਜਿਨ੍ਹਾਂ ਪਿਦਰ ਦੇ ਘਰ ਥੀਂ, ਦਿੱਤੇ ਦੇਸ ਨਿਕਾਲੇ।
ਭੇਤ ਇਹਨਾਂ ਨੂੰ ਦੱਸੀਂ ਨਾਹੀਂ, ਏਵੇਂ ਹੁਕਮ ਇਲਾਹੀ।
ਖ਼ਿਦਮਤ ਕਰ ਤੂੰ ਜੋ ਕਰ ਸੱਕੇਂ, ਕਰੀਂ ਨਹੀਂ ਕੋਤਾਹੀ[6]।

---

1. ਖ਼ਾਤਿਰ 2. ਜਿਨਸ 3. ਇਜ਼ਤ 4. ਵਧੀਆ 5. ਉੱਚੀਆਂ 6. ਢਿੱਲ।

ਮਨਸ਼ਾ ਕਹੇ ਨਬੀ ਜੀ ਤੈਨੂੰ, ਇਹਨਾਂ ਖੂਹੇ ਪਾਇਆ ।
ਮਾਲਿਕ ਦੇ ਹੱਥ ਵੇਚ ਸਿਧਾਏ, ਵੱਡਾ ਜ਼ੁਲਮ ਕਮਾਇਆ ।
ਦਿਲ ਥੀਂ ਤੇਰੇ ਦੁਸ਼ਮਣ ਭਾਰੇ, ਸ਼ਫਕਤ ਤੁੱਧ ਕਿਆਈ ।
ਯੂਸੁਫ਼ ਕਹੇ ਤੁਫ਼ੈਲ[1] ਇਹਨਾਂ ਦੀ, ਮੈਂ ਸ਼ਾਹੀ ਹੱਥ ਆਈ ।
ਖ਼ੁਦ ਮਨਸ਼ਾ ਜਾ ਭਰਤੀ ਭਰਦਾ, ਨਾਲੇ ਖ਼ਿਦਮਤ ਕਰਦਾ ।
ਉਹ ਹੈਰਾਨ ਸ਼ਕਲ ਵਲ ਤਕਦੇ, ਇਹ ਸਿਰ ਅੱਗੇ ਧਰਦਾ ।
ਉਹ ਨੂਰਾਨੀ ਸੂਰਤ ਉਸਦੀ, ਦੇਖ ਰਹੇ ਸ਼ਰਮਾਏ ।
ਮਨਸ਼ਾ ਨੇ ਖ਼ੁਦ ਕਾਰ[2] ਉਹਨਾਂ ਦੇ, [3]ਖ਼ਾਤਿਰ-ਖ਼ਾਹ[3] ਬਣਾਏ ।
ਭਰਤੀ ਭਰੀ ਗ਼ੁਲਾਮਾਂ ਤਾਈਂ, ਯੂਸੁਫ਼ ਨੇ ਫ਼ਰਮਾਇਆ ।
ਪੋਸ਼ੀਦਾ[4] ਵਿਚ ਕੋਨਾਂ[4] ਧਰਿਓ, ਉਹਨਾਂ ਦਾ ਸਰਮਾਇਆ ।
ਸ਼ਾਇਦ ਵੇਖ ਮੁੜਨ ਫਿਰ ਘਰ ਥੀਂ, ਵੇਖ ਸਖ਼ਾਵਤ[6] ਭਾਰੀ ।
ਮੁੜਦਿਆਂ ਖ਼ਰਚ ਏਹਾ ਰਾਹ ਖਾਵਣ, ਨ ਪਾਵਣ ਦੁਸ਼ਵਾਰੀ[7] ।
ਤੁਹਫ਼ੇ ਹੋਰ ਦਿੱਤੇ ਸੂ ਯੂਸੁਫ਼, ਟੁਰੇ ਭਾਈਆਂ ਤਾਈਂ ।
ਵੀਰ ਚੱਲੇ ਤੇ ਰੋਂਦਾ ਯੂਸੁਫ਼, ਮੁੜਸਣ ਫੇਰ ਕਦਾਈਂ ।
ਉਹ ਜ਼ਖ਼ਮ ਵਿਛੋੜੇ ਵਾਲਾ, ਰਹਣ ਜਿਗਰ ਵਿਚ ਲੀਕਾਂ ।
ਬਾਪ ਮੇਰਾ ਪੈਗੰਬਰ ਰੱਬ ਦਾ, ਕਰਦਾ ਹੋਗੁ ਉਡੀਕਾਂ ।
ਇਹ ਮਿਲਸਣ ਜਾਂ ਫੇਰ ਪਿਦਰ ਨੂੰ, ਰਹਸਾਂ ਮੈਂ ਵਿਚ ਦੂਰੀ ।
ਤੇ ਵਿਚ ਸ਼ੌਕ ਪਿਦਰ ਦੇ ਮੇਰੀ, ਉਮਰ ਚੱਲੀ ਹੋ ਪੂਰੀ ।
ਲੈ ਦਸ ਭਾਰ ਗਏ ਨੌ ਭਾਈ, ਇਕ ਮਿਸਰ ਵਿਚ ਰਹਿਆ ।
ਯੂਸੁਫ਼ ਖ਼ਰਚ ਦੇਵੇ ਤੇ ਖ਼ਾਦਿਮ, ਸ਼ਾਦ ਰਹੋ ਤਿਸ ਕਹਿਆ ।
ਜਾਂ ਯੂਸੁਫ਼ ਨੇ ਭਾਈ ਪਿਆਰੇ, ਟੋਰੇ ਵਲ ਕਨਆਨੇ ।
ਸੁਹਬਤ[8] ਅਸਰ ਹੋਇਆ ਵਿਚ ਉਹਨਾਂ, ਚਮਕੇ ਨੂਰ ਈਮਾਨੇ ।
ਕਹੇ ਯਹੂਦਾ ਕੌਲ[9] ਨਬੀ ਥੀਂ, ਖ਼ਤਾ[10] ਨਹੀਂ ਓ ਕਾਈ ।
ਨੇਕਾਂ ਪਾਸ ਬਹੇ ਕੋ ਸਾਇਤ, ਪਾਵੇ ਨੂਰ ਸਫ਼ਾਈ ।
ਤੇ ਇਹ ਨੂਰ ਖ਼ਸਨ ਨੂੰ ਸ਼ੈਤਾਂ, ਕੀਤੇ ਆਣ ਪੁਕਾਰੇ ।
ਮਿਲੀ ਮੱਦਦ ਦਰਗਾਹ ਅਲਾਹੋਂ, ਰਹੇ ਸਲਾਮਤ ਸਾਰੇ ।

## ਕਨਆਨ ਵਿਚ ਵਾਪਸੀ

ਕਰ ਬਨੀ ਇਸਰਾਈਲ ਚਲਾਣੇ, ਸੁਤਰੀ ਘੱਤ ਮੁਹਾਰਾਂ ।
ਸ਼ਾਦ ਦਿਲੋਂ ਖ਼ੁਸ਼ ਹਾਲ ਅਜ਼ੀਜ਼ੋਂ, ਕਰਦੇ ਸ਼ੁਕਰ ਹਜ਼ਾਰਾਂ ।
ਮੰਜ਼ਿਲ ਕੱਟ ਮਰਾਹਿਲ ਆਖ਼ਿਰ, ਆਣ ਵੜੇ ਕਨਆਨੇ ।
ਚੁੰਮਣ ਕਦਮ ਸਲਾਮ ਕਰੇਂਦੇ, ਪੇਸ਼ ਪਿਦਰ ਵਿਚ ਖ਼ਾਨੇ ।

---

1. ਬਰਕਤ 2. ਕੰਮ 3. ਇੱਛਾ ਅਨੁਸਾਰ 4. ਲੁਕਾ ਕੇ 5. ਗੱਠਾਂ 6. ਖੁਲ੍ਹ-ਦਿਲੀ 7. ਔਕੜ, ਕਠਿਨਾਈ 8. ਸੰਗਤ 9. ਬਚਨ, 10. ਭੁੱਲ ।

ਕਿਉਂ ਅਜ਼ੀਜ ਡਿੱਠਾ ਪਿਉ ਪੁੱਛੇ, ਕੀ ਵਰਤੇ ਵਰਤਾਰਾ ।
ਉਹ ਕਹਿੰਦੇ ਅਸੀਂ ਡਿੱਠਾ ਹਜ਼ਰਤ, ਫ਼ਜ਼ਲ ਕਰਮ ਤਿਸ ਭਾਰਾ ।
ਸਿਫ਼ਤ ਕਰਾਂ ਤੇ ਹੋ ਨ ਸਕੇ, ਉਮਰਾਂ ਸ਼ੁਕਰ-ਗੁਜ਼ਾਰੀ ।
ਸ਼ਾਹ ਅਜ਼ੀਜ਼ ਮਿਸਰ ਦਾ ਵਾਲੀ, ਉਸ ਵਿਚ ਖ਼ੂਬੀ ਸਾਰੀ ।
ਖ਼ਿਦਮਤ ਬਹੁਤ ਤਵਾਜ਼ਿਆ ਕੀਤੀ, ਚੰਗੀ ਖ਼ੁਰਿਸ਼ ਖਿਲਾਈ
ਚੰਗੇ ਥਾਂ ਉਤਾਰਿਆ ਸਾਨੂੰ, ਕਰ ਕਰ ਕੇ ਵਡਿਆਈ ।
ਅੱਵਲ ਸ਼ੱਕ ਪਇਆ ਦਿਲ ਉਸਦੇ, ਸਾਨੂੰ ਸੈਲੂ ਜਾਤਾ ।
ਤੇਰਾ ਨਾਮ ਲਇਆ ਜਾਂ ਉਸ ਥੀਂ, ਤਾਂ ਇਸ ਹਾਲ ਪਛਾਤਾ ।
ਸਾਥੀਂ ਹਾਲ ਪੁਛਾਇਆ ਤੇਰਾ, ਸੁਣ ਰੋਇਆ ਕਰ ਜ਼ਾਰੀ ।
ਤੇ ਯੂਸੁਫ਼ ਦਾ ਹਾਲਾ ਸੁਣ ਕੇ, ਸੁਕ ਪਏ ਤਿਸ ਭਾਰੀ ।
ਕੁਲ ਇਤਬਾਰ ਕਲਾਮ ਅਸਾਂ ਤੇ, ਉਸਨੂੰ ਥੋੜਾ ਆਇਆ ।
ਸੁਣ ਯੂਸੁਫ਼ ਤੇ ਹਾਲੋਂ ਉਸਨੂੰ, ਹੋਇਆ ਦਰਦ ਸਵਾਇਆ ।
ਤੇਰਾ ਦੁੱਖ ਪਿਸਰ ਦੇ ਹਿਜਰੋਂ[1], ਉਸ ਨੂੰ ਅਸਾਂ ਸੁਣਾਇਆ ।
ਸੁਣ ਸੁਣ ਕੇ ਉਹ ਬੁਰਕੇ ਅੰਦਰ, ਰੋਂਦਾ ਨਜ਼ਰੀਂ ਆਇਆ ।
ਆਹੀਂ ਸੋਜ਼ ਜਿਗਰ ਥੀਂ ਉਸਦੇ, ਰਹਿਆ ਹਰ ਦਮ ਜਾਰੀ ।
ਯੂਸੁਫ਼ ਦੀ ਤੇ ਤੇਰੀ ਹਜ਼ਰਤ, ਸੁਣੀ ਹਕੀਕਤ ਸਾਰੀ ।
ਸ਼ਕ ਉਹਦਾ ਮੁੜ ਤਾਜ਼ਾ ਹੋਇਆ, ਸੁਣ ਯੂਸੁਫ਼ ਦੀਆਂ ਗੱਲਾਂ ।
ਮੁੜ ਮੁੜ ਏਹਾ ਹਾਲ ਚਤਾਰਿਆ, ਵਾਂਗ ਪੁਰਾਣਿਆਂ ਸੱਲਾਂ[2] ।
ਮੁੜ ਕਹਿਆ ਇਹ ਗੱਲ ਤੁਸਾਡੀ, ਜਾਂ ਸੱਚ ਨਜ਼ਰ ਨ ਆਈ ।
ਰਹਿਆ ਕਲਾਮ ਤੁਸਾਡੇ ਉੱਤੇ, ਹੁਣ ਇਤਬਾਰ ਨ ਕਾਈ ।
ਸੈਲੂ ਹੋ ਤੁਸੀਂ ਐ ਕਰਵਾਨੋ, ਇਕ ਰਹੇ ਨੋ ਜਾਉ ।
ਸੱਚ ਕਲਾਮ ਤੁਸਾਡੀ ਵੇਖਾਂ, ਬਿਨਯਾਮੀਨ ਲਿਆਓ ।
ਜੇ ਉਹ ਭੀ ਆ ਭਰੇ ਸ਼ਹਾਦਤ, ਤਾਂ ਤੁਸੀਂ ਸਾਰੇ ਸੱਚੇ ।
ਤੇ ਜੇ ਬਿਨਯਾਮੀਨ ਨ ਆਵੇ, ਸਾਬਿਤ ਹੋਸੋ ਕੱਚੇ ।
ਰੱਬ ਲਇਆ ਸ਼ਮਊਨ ਅਸਾਂ ਥੀਂ, ਅੰਦਰ ਬੰਦੀਵਾਨਾਂ[3] ।
ਸੱਚੋਂ ਝੂਠ ਨਿਤਾਰਾ ਕਰਨਾ, ਸਾਡਿਆਂ ਵਿਚ ਬਿਆਨਾਂ ।
ਆਂਵਦਿਆਂ ਅਸਾਂ ਤੁਹਫ਼ੇ ਦਿੱਤੇ, ਤੇ ਅਹਸਾਨ ਕਮਾਏ ।
ਖ਼ਿਦਮਤ ਸੱਕਿਆਂ ਭਾਈਆਂ ਕੋਲੋਂ, ਐਡ ਨ ਕੀਤੀ ਜਾਏ ।

---

1. ਜੁਦਾਈ 2. ਸਦਮੇ, ਚੋਟ 3. ਕੈਦੀ ।

ਨਬੀ ਪੁੱਛੇ ਕੀ ਮਜ਼ਹਬ ਰੱਖਦਾ, ਮੁਲਕ ਮਿਸਰ ਦਾ ਵਾਲੀ ।
ਕਿਸਨੂੰ ਪੂਜੇ ਕਿਸਨੂੰ ਮੰਨੇ, ਕਿਸਦੇ ਦਰੇ ਸਵਾਲੀ ।
ਕਹਣ ਪਿਸਰ ਉਸ ਮਜ਼ਹਬ ਏਹਾ, ਵਾਂਗ ਅਸਾਂ ਵਰਤਾਰਾ ।
ਪਰ ਉਸ ਨੇਕ ਐਮਾਲ[1] ਵਡੇਰੇ, ਫ਼ਰਕ਼ ਅਸਾਂ ਥੀਂ ਭਾਰਾ ।
ਮੁਸਲਮ[2] ਨੇਕ ਅਕ਼ਲ ਦਾ ਤੋਦਾ[4], ਸ਼ਰਮ ਕਰਮ ਦਾ ਪੂਰਾ ।
ਇਲਮੋਂ ਹਿਲਮ[4] ਤਹਮੁਲ[5] ਤਕ਼ਵਾ[6], ਉਹ ਬੇ-ਐਬ ਕ਼ਸੂਰਾ ।
ਇਫ਼ਤ[7] ਹਿਕਮਤ ਹੋਰ ਸ਼ੁਜਾਅਤ[8], ਖ਼ਸਲਤ ਚਾਰ ਅਦਾਲਤ ।
ਕਰੇ ਦਲਾਲਤ[9] ਨੂਰ ਰਸਾਲਤ[10], ਮੱਥੇ ਚਮਕ ਜਲਾਲਤ[11] ।
ਇਫ਼ਰਾਤੋਂ[12] ਤਫ਼ਰੀਤੋਂ[13] ਖ਼ਾਲੀ, ਕਾਮਿਲ ਵਿਚ ਖ਼ਸਾਇਲ[14] ।
ਸ਼ਾਹ ਮਿਸਰ ਵਿਚ ਡਿੱਠੇ ਹਜ਼ਰਤ, ਅੱਖੀਂ ਬਹੁਤ ਫ਼ਜ਼ਾਇਲ[15] ।
ਜੇ ਹੁਣ ਬਿਨਯਾਮੀਨ ਨ ਜਾਵੇ, ਸਾਨੂੰ ਮਿਲੇ ਨ ਢੋਈ ।
ਘੱਲ ਅਸਾਂ ਥੀਂ ਬਿਨਯਾਮੀਨੇ, ਝੱਲ ਹਿਜਰੋਂ ਦਿਨ ਕੋਈ ।
ਖੜੀਏ ਨਾਲ ਲਿਆਈਏ ਭਰਤੀ, ਹੋਵੇ ਕਿਵੇਂ ਗੁਜ਼ਾਰਾ ।
ਰੱਖਾਂਗੇ ਅਸੀਂ ਵਿਚ ਹਿਫ਼ਾਜ਼ਤ, ਬਿਨਯਾਮੀਨ, ਪਿਆਰਾ ।
ਬਾਪ ਕਹੇ ਇਤਬਾਰ ਤੁਸਾਂ ਪੁਰ, ਉਹਾ ਇਸ ਦਿਲ ਬੰਦੋਂ ।
ਜਿਉਂ ਅੱਗੇ ਇਤਬਾਰ ਕਰਾਇਆ, ਮੈਂ ਯੂਸੁਫ਼ ਫ਼ਰਜ਼ੰਦੋਂ ।
ਸਭ ਥੀਂ ਚੰਗਾ ਰਹਮਤ ਵਾਲਾ, ਹਜ਼ਰਤ ਪਾਕ ਇਲਾਹੀ ।
ਹਾਫ਼ਿਜ਼[16] ਨਾਸਿਰ[17] ਹਰਦਮ ਉਹਾ, ਹੋਰਾਂ ਤਲਬ ਨ ਆਈ ।
ਕਰ ਰਹਮਤ ਫ਼ਰਮਾਵੇ ਅੱਲ੍ਹਾ, ਜਾਂ ਇਹ ਕਹਿਆ ਨਬੀ ਨੇ ।
ਕ਼ਸਮ ਇੱਜ਼ਤ ਮੈਂ ਮੇਲਾਂ ਯੂਸੁਫ਼, ਤੇ ਇਸ ਬਿਨਯਾਮੀਨੇ ।
ਜਾਂ ਪੈਗ਼ੰਬਰ-ਜ਼ਾਦਿਆਂ ਖੋਹਲੇ, ਸ਼ੁਤਰਾਂ ਭਾਰ ਮਤਾਈ[18] ।
ਪਾਈ ਉਹਨਾਂ ਬਜ਼ਾਅਤ[19] ਆਪਣੀ, ਆਈ ਮੁੜੀ ਉਥਾਈਂ ।
ਕਹਣ ਪਿਦਰ ਨੂੰ ਮਾਲ ਅਸਾਡਾ, ਓਵੇਂ ਮੁੜਿਆ ਆਇਆ ।
ਮੋੜ ਅਜ਼ੀਜ਼ ਪਵਾਇਆ ਭਾਰੀ, ਵੱਡਾ ਕਰਮ ਕਮਾਇਆ ।
ਜੋ ਅਹਸਾਨ ਅਜ਼ੀਜ਼ ਕਮਾਵੇ, ਕੇਡਕ ਵਸਫ਼ ਸੁਣਾਈਏ ।
ਘੱਲ ਅਸਾਂ ਸਣ ਬਿਨਯਾਮੀਨੇ, ਗੱਲਾ ਮੁਫ਼ਤ ਲਿਆਈਏ ।
ਅਸੀਂ ਨਿਗ੍ਹਾ ਰੱਖਾਂਗੇ ਉਸ ਨੂੰ, ਸਾਡਾ ਵੀਰ ਪਿਆਰਾ ।
ਜੇ ਇਹ ਨਾਲ ਅਸਾਡੇ ਜਾਸੀ, ਹੋਸੀ ਮਤਲਬ ਸਾਰਾ ।

---

1. 'ਅਮਲ' ਦਾ ਬਹੁਵਚਨ ਹੈ 2. ਮੰਨਿਆ ਗਿਆ 3. ਢੇਰ, ਮੁਜਸਮਾ 4. ਆਜਿਜ਼ੀ 5. ਸਹਿਣਸ਼ੀਲਤਾ 6. ਭਰੋਸਾ 7. ਪਾਕੀਜ਼ਗੀ, ਬੇਗੁਨਾਹੀ 8. ਬਹਾਦਰੀ 9. ਸਾਬਿਤ 10. ਪੈਗ਼ੰਬਰ ਹੋਣ ਦਾ 11. ਨੂਰ 12. ਜ਼ਿਆਦਤੀ 13. ਕਮੀ 14. ਖ਼ਸਲਤ ਦਾ ਬਹੁਵਚਨ ਹੈ, ਸੁਭਾਉ 15. ਫ਼ਜ਼ੀਲਤ (ਬਜ਼ੁਰਗੀ) ਦਾ ਬਹੁਵਚਨ ਹੈ 16. ਹਿਫ਼ਾਜ਼ਤ ਕਰਨ ਵਾਲਾ 17. ਵਿਜੱਈ 18. ਜਿਨਸ, ਮਾਲ-ਮੱਤਾ 19. ਪੂੰਜੀ ।

ਭਾਰ ਸ਼ੁਤਰ ਇਕ ਵਧ ਲਿਆਈਏ, ਨਾਲ ਇਸਦੇ ਜੇ ਜਾਈਏ ।
ਜੇ ਇਸ ਬਾਝੋਂ ਮਿਸਰ ਸਿਧਾਈਏ, ਮੁੜ ਖ਼ਾਲੀ ਹੱਥ ਆਈਏ ।
ਤੇ ਸ਼ਮਊਨ ਜੋ ਕੈਦ ਮਿਸਰ ਵਿਚ, ਮੁਸ਼ਕਿਲ ਫਿਰ ਹੱਥ ਆਵੇ ।
ਸ਼ਾਹ ਮਿਸਰ ਦਾ ਸਾਡੇ ਉਤੋਂ, ਉਠ ਇਤਬਾਰ ਸਿਧਾਵੇ ।
ਤੇ ਜੇ ਮੁੜ ਹੁਣ ਅਸੀਂ ਨ ਜਾਈਏ, ਵੀਰ ਰਹੇ ਇਕ ਕੈਦੀ ।
ਗੱਲੇ ਬਾਝ ਅਸੀਂ ਰੁਲ ਮਰੀਏ, ਅੰਦਰ ਨਾ ਉਮੈਦੀ ।
ਪੈਗੰਬਰ ਫ਼ਰਮਾਏ ਜੇ ਹੁਣ, ਮੋੜ ਬਜ਼ਾਅਤ ਘੱਲੀ ।
ਸ਼ਾਹ ਤੁਸਾਂ ਅਜ਼ਮਾਇਆ ਚਾਹੇ, ਦਿਲ ਦੀ ਕਰੇ ਤਸੱਲੀ ।
ਜੇ ਤੁਸੀਂ ਮੋੜ ਬਜ਼ਾਅਤ ਦੇਸੋ, ਤਾਂ ਹੋਸੋ ਇਤਬਾਰੀ ।
ਤੁਸਾਂ ਦਿਆਨਤ[1] ਦੀ ਅਜ਼ਮਾਇਸ਼, ਹੋਵਸ ਦਿਲੇ ਗੁਜ਼ਾਰੀ ।
ਜਾਂ ਜਾਓ ਹੁਣ ਮੋੜ ਬਜ਼ਾਅਤ, ਕਰਿਓ ਸ਼ਾਹ ਹਵਾਲੇ ।
ਹੱਕ ਦਿਆਨਤ ਦਿਲ ਦੇ ਅੰਦਰ, ਕਰੋ ਨਿਗਾਹ ਹਰ ਹਾਲੇ ।
ਬਿਨਯਾਮੀਨ ਅਸਾਂ ਥੀਂ ਘੱਲੋ, ਪੁੱਤਾਂ ਅਰਜ਼ ਸੁਣਾਈ ।
ਨਬੀ ਕਹੇ ਮੈਂ ਘੱਲਾ ਨਾਹੀਂ, ਕੌਲ ਬਿਨੋਂ ਯਕਤਾਈ[2] ।
ਜੇ ਤੁਸੀਂ ਕੌਲ ਖ਼ੁਦਾ ਦਾ ਦਿਓ, ਮੁੜ ਮੈਂ ਪਾਸ ਲਿਆਓ ।
ਪਰ ਕੁਝ ਜ਼ੋਰ ਨਹੀਂ ਜੇ ਸਾਰੇ, ਤਕ਼ਦੀਰੋਂ ਮਰ ਜਾਓ ।
ਆਵੇ ਅਜਲ ਮਰੋ ਜੇ ਸਾਰੇ, ਤਾਂ ਤੁਸਾਂ ਪਕੜ ਨ ਕਾਈ ।
ਹੁੰਦੇ ਜ਼ੋਰ ਲਿਆਸੋ ਮੈਥੀਂ, ਇਹ ਯੂਸੁਫ਼ ਦਾ ਭਾਈ ।
ਉਹਨਾਂ ਅਹਦ[3] ਖ਼ੁਦਾ ਦਾ ਦਿੱਤਾ, ਕਹਿੰਦੇ ਮੋੜ ਲਿਆਈਏ ।
ਰੱਬ ਗਵਾਹ ਕਰਾਮ[4] ਫ਼ਰਿਸ਼ਤੇ, ਅਸੀਂ ਦਗਾ ਨ ਕਮਾਈਏ ।
ਸੌਂਪ ਖ਼ੁਦਾ ਨੂੰ ਕਹੇ ਪੈਗੰਬਰ, ਐ ਮੇਰੇ ਫ਼ਰਜ਼ੰਦੋ ।
ਵਿਚ ਮਿਸਰ ਇਕ ਦਰੋਂ ਨ ਵੜਿਓ, ਐ ਮੇਰੇ ਦਿਲਬੰਦੋ ।
ਜੁਦਾ ਜੁਦਾ ਦਰਵਾਜ਼ੇ ਵਿਚ ਦੀ, ਖਿੰਡ ਜਾਈਓ ਚੌਫੇਰੇ ।
ਮਤ ਜਾਸੂਸ ਤੁਸਾਂ ਕੋ ਜਾਣੇ, ਖ਼ੌਫ ਇਹੀ ਦਿਲ ਮੇਰੇ ।
ਤੇ ਤੁਸੀਂ ਸੋਹਣੇ ਖ਼ੂਬ ਜਵਾਨੀ, ਨਜ਼ਰ ਮਤਾਂ ਲਗ ਜਾਵੇ ।
ਭਾਰੀ ਨਜ਼ਰ ਨ ਅਸਰੋਂ ਖ਼ਾਲੀ, ਜਾਨ ਲੁੱਟੇ ਦਿਲ ਖਾਵੇ ।
ਮੈਂ ਤਕ਼ਦੀਰ ਹਟਾ ਨ ਸਕਦਾ, ਹੁਕਮ ਰੱਬੇ ਦਾ ਜਾਰੀ ।
ਇਹ ਤਸੱਲੀ ਦਿਲ ਦੇ ਕਾਰਣ, ਕਰਾਂ ਨਸੀਹਤ ਸਾਰੀ ।
ਬਾਝੋਂ ਰੱਬ ਹਲਾਸਾ ਨਾਹੀਂ, ਉਸਦਾ ਕੁਲ ਹਲਾਸਾ ।
ਉਹੋ ਕ਼ਾਦਿਰ ਸਭ ਦਾ ਵਾਲੀ, ਉਹੋ ਕਰੇ ਦਿਲਾਸਾ ।
ਸੁਣ ਕਰ ਗਏ ਸਲਾਮ ਪਿਦਰ ਨੂੰ, ਦਸ ਫ਼ਰਜ਼ੰਦ ਪਿਆਰੇ ।
ਕੱਟ ਮਰਾਹਿਲ ਸਹੀ ਸਲਾਮਤ, ਪਹੁਤੇ ਮਿਸਰ ਕਨਾਰੇ ।

---

1ਈਮਾਨਦਾਰੀ 2, ਅਦੁੱਤੀ (ਰੱਬ ਦੇ) 3. ਬਚਨ 4. ਵੱਡੇ ।

## ਮਿਸਰ ਵਲ ਦੂਸਰੀ ਯਾਤਰਾ

ਜਾਮ ਕਰਮ ਦੇਹ ਸਾਕੀ ਹਥੀਂ, ਕਰ ਕਰ ਚਾਬੁਕ-ਦਸਤੀ ।
ਯਾਰ-ਪ੍ਰਸਤੀ[1] ਦੇ ਵਿਚ ਹਾਲਾਂ, ਸ਼ੌਕ ਚੜ੍ਹਾਈ ਮਸਤੀ ।
ਯਾਰ ਵਿਛੁੰਨੇ ਫ਼ੁਰਕਤ ਭੁੰਨੇ, ਲਾਟ ਬਿਰਹੋਂ ਦੀ ਜਾਲੇ ।
ਵੇਖਣ ਯਾਰ ਝੜਨ ਰੋ ਧਰਤੀ, ਚਾ ਖ਼ੁਦ ਯਾਰ ਉਠਾਲੇ ।
ਵਿਛੜਿਆਂ ਦਾ ਮਿਲਣੇ ਵੇਲਾ, ਗੁਜ਼ਰ ਜ਼ਬਾਨੀ[3] ਜਾਵੇ ।
ਦੇਖ ਦਿਲਾ ਤੱਕ ਲੰਮੀਆਂ ਵਾਟਾਂ, ਕਦਾਂ ਕੁ ਦਿਲਬਰ ਆਵੇ ।
ਯਾਰ ਮਿਲੇ ਦੁਖ ਕੱਟੇ ਜਾਵਣ, ਕਸਮ ਕਰਾਂ ਸੌ ਵਾਰੀ ।
ਨਾਮ ਫ਼ਿਰਾਕ ਕਹੇ ਜੱਗ ਜਿਸਦਾ, ਇਹ ਹੈ ਮੁਸ਼ਕਿਲ ਭਾਰੀ ।
ਅੱਖੀਂ ਵੇਖ ਵਗੇਂਦੀਆਂ ਰਮਜ਼ਾਂ, ਸਬਰ ਜਲੇ ਵਿਚ ਲਾਟਾਂ ।
ਜਾਂ ਮਹਬੂਬ ਦਿਖਾਵੇ ਜਲਵਾ, ਕੱਟ ਦੁਰਾਡੀਆਂ ਵਾਟਾਂ ।
ਯਾਰੀਆਂ ਲਾਈਆਂ ਭੁੱਲ ਭੁਲਾਵੇ, ਜਿਨ੍ਹਾਂ ਦਿਲਾਂ ਅੰਧੇਰੇ ।
ਯਾਰ ਬਣੇ ਉਹ ਅੰਤ ਲੁਟੇਰੇ, ਪਾ ਵਿਚ ਘੁੰਮਣ ਘੇਰੇ ।
ਖੋਟੇ ਯਾਰ ਛੁੜਾ ਦਮ ਖਾਂਦੇ, ਜ਼ਖ਼ਮ ਲਗਾਦੇ ਕਾਰੀ ।
ਗ਼ੱਦਾਰਾਂ[4] ਦੀ ਯਾਰੀ ਕੋਲੋਂ, ਤੋਬਾ ਲਖ ਲਖ ਵਾਰੀ ।
ਜੇ ਤੁੱਧ ਕਦਮ ਗ਼ੁਲਾਮ ਰਸੂਲਾ, ਅਟਕ ਰਹੇ ਅਧਵਾਟੇ ।
ਜ਼ਾਇਆ ਗਇਓਂ ਗਈ ਤੁਧ ਹੱਥੀਂ, ਸਰਮਾਇਆ ਵਿਚ ਘਾਟੇ ।
[5]ਅਹਵੱਲ ਚਸ਼ਮ[5] ਡੁੱਬੇ ਵਿਚ ਹੈਰਤ, ਡਰਦਾ ਰਾਜ਼ ਨ ਬੋਲੇ ।
ਕਹੇ ਜ਼ਬਾਨੋਂ ਤੇ ਸ਼ਰਮਾਵੇ, ਕਦਮ ਧਰੇ ਦਮ ਡੋਲੇ ।
ਰੋ ਜ਼ਾਲਿਮ ਕਿਤ ਕਾਰੇ ਆਇਓਂ, ਕਰਨੇ ਨੂੰ ਕੁਝ ਕਾਈ ।
ਸੌਦਾਈ ਇਹ ਹਾਲ ਕਿਆ ਈ, ਲੱਖ[6] ਪਨਾਹ ਕਿਆਈ ।
ਗ਼ਫ਼ਲਤ ਛੋੜ ਨ ਅਜੇ ਤਕੇਂਦੋਂ, ਗਈ ਬਜ਼ਾਅਤ ਸਾਰੀ ।
ਦਮ ਦੀ ਦੰਮੀਂ ਲੇਖਾ ਪੌਸੀ, ਵਿਚ ਖ਼ਸਾਰਤ[2] ਕਾਰੀ ।
ਮੀਟ ਅੱਖੀਂ ਕਿਤ ਵਹਣੇ ਰੁੜ੍ਹਿਓਂ, ਤਆਮ[8] ਨਿਹੰਗਾਂ[9] ਹੋਸੈਂ ।
ਚਸ਼ਮ ਉਘਾੜ ਕੁਵੇਲਾ ਹੁੰਦਾ, ਮਤ ਵੇਲਾ ਛਲ ਰੋਸੈਂ ।
ਹਾਲ ਕਿਆਈ ਕਿੱਧਰ ਆਇਓਂ, ਵੇਖ ਦਿਲਾ ਕਿਆ ਵਰਤੀ ।
ਕਨਆਨੋਂ ਫ਼ਰਜ਼ੰਦ ਨਬੀ ਦੇ, ਵੜੇ ਮਿਸਰ ਦੀ ਧਰਤੀ ।

### ਭਾਈਆਂ ਦੇ ਹੱਥੋਂ ਬਿਨਯਾਮੀਨ ਦੀ ਦੁਰਗਤ

ਵੀਰ ਦਿਲਾਂ ਵਿਚ ਭੁਜਦੇ ਆਏ, ਆਤਿਸ਼ ਹਸਦ ਤਪਾਏ ।
ਬਿਨਯਾਮੀਨ ਅਜ਼ੀਜ਼ ਬੁਲਾਇਆ, ਅਸੀਂ ਤੁਫ਼ੈਲੀ[10] ਆਏ ।

---

1. ਯਾਰ ਦੀ ਪੂਜਾ 2. ਸ਼ੌਕ, ਇਸ਼ਕ 3. ਐਵੇਂ ਹੀ 4. ਧਰੋਹੀਆਂ 5. ਭੈਂਗਾ, ਟੀਰਾ 6. ਵੇਖ 7. ਘਾਟਾ 8. ਲੁਕਮਾ 9. ਮਗਰ-ਮੱਛ 10 ਉਸ ਦੇ ਰਾਹੀਂ ।

ਅਣਡਿੱਠਾ ਤਾਕੀਦਾਂ ਕਰ ਕਰ, ਸੱਦ ਘੱਲਿਆ ਕਨਆਨੋਂ ।
ਘਰ ਵਿਚ ਬਾਪ ਅਜ਼ੀਜ਼ ਮਿਸਰ ਵਿਚ, ਆਸ਼ਿਕ ਦਿਲੋਂ ਬਜਾਨੋਂ ॥
ਹਰ ਹਰ ਗੱਲ ਉਲਾਹਮੇ ਤਾਅਨੇ, ਝਿੜਕਾਂ [1]ਜ਼ਿੱਲਤ ਖ਼੍ਵਾਰੀ[1] ।
ਬਿਨਯਾਮੀਨੇ ਨਾਲ ਭਰਾਵਾਂ, ਰਾਹੀਂ ਕਾਰਗੁਜ਼ਾਰੀ ।
ਬਿਨਯਾਮੀਨ ਦਿਲੋਂ ਪੁਰ ਦਰਦੋਂ, ਸੱਭੇ ਸਖ਼ਤੀਆਂ ਸਹੀਆਂ ।
ਯੂਸੁਫ਼ ਦਾ ਦਿਲ ਦਾਗ ਪੁਰਾਣਾ, ਦਿਲ ਦੀਆਂ ਦਿਲ ਵਿਚ ਰਹੀਆਂ ॥
ਜਾਂ ਇਹ ਮਿਸਰ ਨਵਾਹੀ ਪਹੁਤੇ, ਗਈਆਂ ਸ਼ਹਰ ਅਵਾਈਆਂ ।
ਜੋ ਭਾਈ ਵਿਚ ਮਿਸਰੇ ਆਹਾ, ਉਸਨੇ ਖ਼ਬਰਾਂ ਪਾਈਆਂ ।
ਇਸਤਿਕ਼ਬਾਲ ਗਜ਼ੀਆ ਚੜ੍ਹ ਨਾਕ੍ਹਾ, ਆ ਰਲਿਆ ਵਿਚ ਭਾਈਆਂ ॥
ਖ਼ਬਰ ਪੁੱਛੇ ਆਫ਼ੀਯਤ[2] ਘਰ ਦੀ, ਖ਼ਬਰਾਂ ਉਹਨਾਂ ਸੁਣਾਈਆਂ ।
ਉਸ ਜ਼ਮਾਨੇ ਸ਼ਹਰ ਮਿਸਰ ਦੇ, ਪੰਜ ਸੱਭੇ ਦਰਵਾਜ਼ੇ ।
ਹੁਕਮ ਪਿਦਰ ਥੀਂ ਸਾਰੇ ਭਾਈ, ਖਿੰਡੇ ਨਾਲ ਅੰਦਾਜ਼ੇ ।
ਦੋ ਦੋ ਰਲ ਇਕ ਦਰ ਥੀਂ ਆਏ, ਲੰਘ ਗਏ ਦੱਸ ਸਾਰੇ ।
ਬਿਨਯਾਮੀਨ ਇਕੱਲਾ ਬਾਹਿਰ, ਗ਼ਮ ਦੀਆਂ ਆਹੀਂ ਮਾਰੇ ।
ਜਾਂਦੀ ਵਾਰ ਗਏ ਕਹ ਉਸਨੂੰ, ਏਥੇ ਅਟਕ ਪਿਆਰੇ ।
ਤੈਂ ਵਲ ਮੁੜ ਇਕ ਸਾਥੀ ਆਵੇ, ਨਾਲ ਖੜੇ ਦਰਬਾਰੇ ।
ਉਹਨਾਂ ਗਇਆਂ ਨੂੰ ਮੁਦਤ ਗੁਜ਼ਰੀ, ਵਕ਼ਤ ਕੁਵੇਲਾ ਹੋਇਆ ॥
ਬਿਨਯਾਮੀਨ ਦਿਲੋਂ ਤਪ ਦਰਦੀਂ, ਨੈਣ ਲਹੂ ਭਰ ਰੋਇਆ ॥
ਬਾਹਿਰ ਵਾਰ ਮਿਸਰ ਦੇ ਦਰ ਥੀਂ, ਖੜਾ ਉਡੀਕੇ ਭਾਈਆਂ ॥
ਮੁੜ ਆਵੇ ਕੋ ਨਾਲ ਲੈ ਜਾਵੇ, ਦਿਲ ਉਮੀਦਾਂ ਲਾਈਆਂ ।
ਯੂਸੁਫ਼ ਪਾਸ ਪੈਗ਼ਾਮ ਲਿਆਇਆ, ਜਬਰਾਈਲ ਇਲਾਹੋਂ ॥
ਵੀਰ ਤੇਰੇ ਅੱਜ ਆਏ ਯੂਸੁਫ਼, ਚਲ ਦੁਰਾਡੇ ਰਾਹੋਂ ।
ਦਸ ਵਿਚ ਸ਼ਹਰ ਵੜੇ ਹੋ ਦੋ ਦੋ, ਤੇਰਾ ਵੀਰ ਇਕੱਲਾ ।
ਬਾਹਿਰ ਖੜਾ ਦਰੋਂ ਹੁਣ ਰੋਂਦਾ, ਦਿਲ ਨੂੰ ਨਹੀਂ ਤਸੱਲਾ ॥
ਉਹ ਇਬਰਾਨੀ ਬੋਲੀ ਬੋਲੇ, ਸਮਝਣ ਲੋਕ ਨ ਕਾਈ ।
ਤੇ ਲੋਕਾਂ ਦੀ ਕਬ੍ਤੀ ਬੋਲੀ, ਉਸਨੂੰ ਸਮਝ ਨ ਆਈ ।
ਉਹ ਪੁੱਛੇ ਮੈਂ ਵੀਰ ਅਵੇਹੇ, ਕਿਨ੍ਹੇ ਡਿੱਠੇ ਫ਼ਰਮਾਓ ।
ਪਤਾ ਅਜ਼ੀਜ਼ ਮਿਸਰ ਦੇ ਦਰ ਦਾ, ਐ ਲੋਕੋ ਦੱਸ ਜਾਓ ।
ਗਿਰਯਾਜ਼ਾਰੀ ਕਰ ਕਰ ਪੁੱਛੇ, ਕੁਛ ਜਵਾਬ ਨ ਪਾਵੇ ।
ਦਿਲ ਪੁਰ ਦਰਦ ਗ਼ਮਾਂ ਦਾ ਭਰਿਆ, ਕੁਝ ਕ਼ਰਾਰ ਨ ਆਵੇ ॥
ਲਾਹ ਲਿਬਾਸ ਸ਼ਾਹਾਨਾ ਯੂਸੁਫ਼, ਪਹਨ ਪੁਰਾਣਾ ਜਾਈਂ ।
ਹੋ ਅਸਵਾਰ ਸ਼ੁਤਰ ਤੇ ਝਬਦੇ, ਉਸਨੂੰ ਨਾਲ ਲਿਆਈਂ ।

---

1. ਨਿਰਾਦਰ, ਹੇਠੀ 2. ਸੁੱਖ, ਆਰਾਮ ।

## ਯੂਸੁਫ਼ ਦਾ ਬਿਨਯਾਮੀਨ ਦੀ ਸਹਾਇਤਾ ਨੂੰ ਆਉਣਾ

ਸੁਣ ਯੂਸੁਫ਼ ਦੀ ਅੱਖੀਂ ਅੰਦਰ, ਨੀਰ ਵਗੇ ਹੜ ਨਹਰੋਂ ।
ਹੋ ਅਸਵਾਰ ਲਇਆ ਮੂੰਹ ਬੁਰਕਾ, ਆਇਆ ਬਾਹਿਰ ਸ਼ਹਰੋਂ ॥
ਬਿਨਯਾਮੀਨ ਡਿੱਠਾ ਜਾਂ ਅੱਖੀਂ, ਕਰਦਾ ਗਿਰਯਾਜ਼ਾਰੀ ।
ਸੂਰਤ ਚੰਦ ਉਦਾਸੀ ਸ਼ਕਲੋਂ, ਗ਼ਮ ਦੀ ਜਿਗਰ ਕਟਾਰੀ ।
ਯੂਸੁਫ਼ ਦੇਖ ਵਧੇਰਾ ਰੋਇਆ, ਮੂਲ ਕਰਾਰ ਨ ਪਾਇਆ ।
ਚਾਲੀ ਸਾਲਾਂ ਬਾਦ ਦਿੱਸਾਇਆ, ਮੇਰਾ ਮਾਂ ਪਿਉ ਜਾਇਆ ।
ਹੋਰਸ ਦਰੋਂ ਗਇਆ ਮੁੜ ਬਾਹਿਰ, ਮੁੜ ਮਿਸਰੇ ਵਲ ਆਇਆ ॥
ਬਿਨਯਾਮੀਨ ਡਿੱਠਾ ਆ ਰੋਂਦਾ, ਆਣ ਸਲਾਮ ਸੁਣਾਇਆ ॥
ਬਿਨਯਾਮੀਨ ਅਲੈਕਮ[1] ਕਹਿਆ, ਯੂਸੁਫ਼ ਇਬਰੀ ਬੋਲੇ ।
ਭਾਈ ਨਾਲ ਕਰੇ ਕੁਝ ਗੱਲਾਂ, ਦਰਦ ਖ਼ਜ਼ਾਨੇ ਖੋਹਲੇ ।
ਡਾਵਾਂ-ਡੋਲ ਖੜਾ ਕਿਉਂ ਯਾਰਾ, ਤੇਰਾ ਕੰਮ ਕਿਆ ਈ ।
ਬਿਨਯਾਮੀਨ ਤਸੱਲੀ ਹੋਈ, ਅਜਜ਼ੋਂ ਅਰਜ਼ ਸੁਣਾਈ ।
ਮੈਂ ਸ਼ਾਮੀ ਪਰਦੇਸੀ ਆਜਿਜ਼, ਤੂੰ ਹੈਂ ਕੌਣ ਪਿਆਰੇ ।
ਸ਼ਾਮੀਆਂ ਬਾਝ ਅਸਾਡੀ ਬੋਲੀ, ਹੋਰ ਨ ਸਮਝਣ ਸਾਰੇ ।
ਯੂਸੁਫ਼ ਕਹੇ ਰਹਿਆ ਮੈਂ ਸ਼ਾਮੀ, ਸਾਲ ਕਈ ਐ ਯਾਰਾ ।
ਤਾਂ ਬੋਲੀ ਇਬਰਾਨੀ ਵਾਲੀ, ਮੈਂ ਜਾਣਾ ਵੱਲ[2] ਸਾਰਾ ।
ਤੂੰ ਇਹ ਹਾਲ ਸੁਣਾ ਉਦਾਸੀ, ਕਿਉਂ ਹੈ ਹਾਲ ਨਿਤਾਣਾ ॥
ਘਰ ਕਿੱਥੇ ਤੂੰ ਕਿਸ ਦਾ ਬੇਟਾ, ਅੱਗੇ ਕਿਤ ਵੱਲ ਜਾਣਾ ।
ਬਿਨਯਾਮੀਨ ਕਹੇ ਸੁਣ ਰੋ ਰੋ, ਹਾਲ ਕਹਾਂ ਮੈਂ ਕਿਸ ਦਾ ।
ਮੈਂ ਯਾਕੂਬ ਨਬੀ ਦਾ ਬੇਟਾ, ਉੱਜੜਿਆ ਘਰ ਜਿਸ ਦਾ ।
ਮੈਂ ਕਨਆਨੀ ਦਰਦ ਨਿਹਾਨੀ, ਛੋੜ ਗਇਆਂ ਦੇ ਘਰ ਦਾ ॥
ਬੜਿਆਂ ਦਰਦ ਫ਼ਿਰਾਕਾਂ ਵਾਲਾ, ਨ ਜ਼ਿੰਦਾ ਨ ਮਰਦਾ ।
ਦੁੱਖੀਂ ਰੁੰਨਾ ਵੀਰ ਵਿਛੁੰਨਾ, ਜੁਦਾ ਪਿਦਰ ਦੇ ਕਦਮੋਂ ।
ਯੂਸੁਫ਼ ਹੋਸ਼ ਨ ਛੱਡੀਂ ਜੈਂ ਵਿੱਚ, ਖ਼ਬਰ ਵਜੂਦੋਂ ਅਦਮੋਂ[3] ।
ਯੂਸੁਫ਼ ਨਾਮ ਵਡੇਰਾ ਭਾਈ, ਮੇਰਾ ਮਾਂ ਪਿਉ ਜਾਇਆ ।
ਮੈਂ ਸਣ ਬਾਪ ਨ ਹੋਸ਼ ਸੰਭਾਲੀ, ਜਾਂ ਤੇ ਨਜ਼ਰ ਨ ਆਇਆ ॥
ਬਰਕਤ ਗਈ ਅਸਾਡੇ ਘਰ ਥੀਂ, ਖ਼ਾਨੇ[4] ਪਏ ਉਜਾੜਾਂ ।
ਯੂਸੁਫ਼ ਨੂੰ ਲੈ ਗਈਆਂ ਜਾਂ ਤੇ, ਲੁੱਟ ਗ਼ਜ਼ਬ ਦੀਆਂ ਧਾੜਾਂ ।
ਬਾਝ ਤਕੱਲੁਫ਼ ਜੇ ਕੋ ਸਾਥੀ, ਜਾਂ ਕੁਝ ਰਾਜ਼ ਪੁਛਾਵੇ ।
ਯੂਸੁਫ਼ ਦਾ ਗ਼ਮ ਸਾਡੇ ਦਿਲ ਥੀਂ, ਹਰਦਮ ਰਿਸਦਾ ਪਾਵੇ ।
ਸੀਨਾ ਚੀਰ ਅਸਾਡਾ ਤਨ ਥੀਂ, ਜੇ ਕੋਈ ਕੁਝ ਭਾਲੇ ।
ਵੇਖੇ ਯੂਸੁਫ਼ ਦੇ ਦੁੱਖ ਵਾਲੇ, ਵਗਦੇ ਨਦੀਆਂ ਨਾਲੇ ।

---

1. ਸਲਾਮ ਦੇ ਜਵਾਬ ਵਿੱਚ ਕਿਹਾ ਗਿਆ ਬਚਨ ਜਿਸ ਦੇ ਅਰਥ ਹਨ : "ਤੇਰੇ ਉੱਤੇ ਵੀ ਸਲਾਮਤੀ ਹੋਵੇ ਰੱਬ ਦੀ" 2. ਢੰਗ 3. ਦੂਜੀ ਦੁਨੀਆ 4. ਘਰ ।

ਮੈਂ ਪੁਰ ਦਰਦ ਲਿਆਏ ਭਾਈ, ਮਤਰੇਈਆਂ ਦੇ ਜਾਏ ।
ਸ਼ਹਰ ਵੜੇ ਛੱਡ ਮੈਨੂੰ ਰੋਂਦਾ, ਮੁੜ ਕੇ ਲੈਣ ਨ ਆਏ ।
ਯੂਸੁਫ਼ ਪੁੱਛੇ ਹਾਲ ਕਵੇਹਾ, ਐ ਯੂਸੁਫ਼ ਦੇ ਭਾਈ ।
ਯੂਸੁਫ਼ ਦੱਸ ਗਇਆ ਈ ਕਿੱਥੇ, ਜਿਸ ਦੀ ਸਖ਼ਤ ਜੁਦਾਈ ।
ਹਾਲ ਵਿਹਾਵੇ ਬਾਪ ਤੇਰੇ ਦਾ, ਕਿਉਂਕਰ ਵਿੱਚ ਵਿਛੋੜੇ ।
ਬਿਨਯਾਮੀਨ ਕਹੇ ਕੀ ਦੱਸਾਂ, ਦਰਦ ਦਿਲੇ ਨੂੰ ਤੋੜੇ ।
ਕੰਙਣ ਮੋਤੀਆਂ ਜੜਿਆ ਆਹਾ, ਯੂਸੁਫ਼ ਦੇ ਵਿੱਚ ਬਾਜ਼ੂ ।
ਪੰਝੀ ਮੁੱਲ ਹਜ਼ਾਰ ਦੀਨਾਰੋਂ, ਤੁਲੇ ਕ਼ਦਰ ਤਰਾਜ਼ੂ ।
ਯੂਸੁਫ਼ ਬਿਨਯਾਮੀਨੇ ਤਾਈਂ, ਦੇਵੇ ਬਹੁਤ ਦਿਲਾਸਾ ।
ਧਾਸ ਰੱਖੀਂ ਤਿਸ ਕਹੇ ਜ਼ਬਾਨੋਂ, ਤੋੜੀਂ ਨ ਹਲਾਸਾ ।
ਬਿਨਯਾਮੀਨ ਪੁੱਛੇ ਮੁੜ ਉਸਨੂੰ, ਕਹ ਇਹ ਚੀਜ਼ ਕਿਆ ਈ ।
ਤੇ ਆਵੇ ਕਿਸ ਕਾਰ ਪਿਆਰੇ, ਤੂੰ ਸ਼ਫ਼ਕ਼ਤ ਫ਼ਰਮਾਈ ।
ਯੂਸੁਫ਼ ਕਹੇ ਰੱਖੀਂ ਇਹ ਬਾਜ਼ੂ, ਵੱਧ ਨ ਕੁਝ ਫ਼ਰਮਾਇਆ ।
ਬਿਨਯਾਮੀਨ ਉਸ ਜਾਣੇ ਨਾਹੀਂ, ਤਾਂ ਇਹ ਹਾਲ ਪੁਛਾਇਆ ।
ਆ ਮੈਂ ਨਾਲ ਮਿਲਾਵਾਂ ਭਾਈ, ਫੇਰ ਯੂਸਫ਼ ਫ਼ਰਮਾਵੇ ।
ਸ਼ਹਰ ਇਕੱਠੇ ਦਾਖ਼ਿਲ ਹੋਏ, ਲੈ ਭਾਈਆਂ ਥੀਂ ਆਵੇ ।
ਬਿਨਯਾਮੀਨ ਡਿੱਠੇ ਜਾਂ ਭਾਈ, ਸ਼ਾਦ ਦਿਲੇ ਵਿਚ ਹੋਇਆ ।
ਯੂਸੁਫ਼ ਆਖ ਸਲਾਮ ਚਲੇਂਦਾ, ਡਿਠੋਸੁ ਭਾਈ ਰੋਇਆ ।
ਗ਼ਮਖ਼੍ਵਾਰਾ ਹਟ ਸ਼ੁਤਰ[1]-ਸਵਾਰਾ, ਛੋੜ ਸਿਧਾ ਨ ਮੈਨੂੰ ।
ਦਿਲ ਵਿਚ ਤੇਰੀ ਹੁੱਬ[2] ਸਮਾਈ, ਕਿਵੇਂ ਵਿਛੋੜਾਂ ਤੈਨੂੰ ।
ਯਾਰਾ ਮੈਨੂੰ ਛੋੜ ਨ ਜਾਵੀਂ, ਤੇਰਾ ਹਿਜਰ ਨ ਭਾਵੇ ।
ਕਿਆ ਕਹਾਂ ਕੁਝ ਤੈਥੀਂ ਮੈਨੂੰ, ਬੂ ਉਲਫ਼ਤ ਦੀ ਆਵੇ ।
ਚਾਲੀ ਬਰਸਾਂ ਰੋਵਣ ਬਾਝੋਂ, ਮੇਰਾ ਨ ਵਰਤਾਰਾ ।
ਸਾਇਤ ਆਣ ਅਸਾਨੂੰ ਮਿਲਿਓਂ, ਮਿਲਿਆ ਕੁਝ ਛੁਟਕਾਰਾ ।
ਕੀ ਤਾਸੀਰ ਕਹਾਂ ਵਿੱਚ ਤੇਰੇ, ਵਿੱਛੜਿਓਂ ਜੀ ਜਲਦਾ ।
ਮੰਨ ਸਵਾਲ ਵਿਛੋੜ ਨ ਮੈਨੂੰ, ਮੈਂ ਰਹਸਾਂ ਹੱਥ ਮਲਦਾ ।
ਯੂਸੁਫ਼ ਕਹੰਦਾ ਮੈਂ ਹਾਂ ਬੰਦਾ, ਵਿਚ ਸਾਹਿਬ ਦੀ ਕਾਰੇ ।
ਕਾਰਗੁਜ਼ਾਰੀ ਸਾਹਿਬ ਵਾਲੀ, ਭਾਰ ਮੇਰੇ ਸਿਰ ਭਾਰੇ ।
ਚਾਹੇ ਰੱਬ ਮਿਲਾਂਗਾ ਤੈਨੂੰ, ਛੋੜ ਪੱਲਾ ਹੁਣ ਜਾਵਾਂ ।
ਹੁਣ ਸਾਹਿਬ ਦੀ ਖ਼ਿਦਮਤ ਅੰਦਰ, ਹੁਕਮ ਬਜਾ ਲਿਆਵਾਂ ।
ਬਿਨਯਾਮੀਨ ਗਇਆ ਵੱਲ ਭਾਈਆ, ਖ਼ੁਸ਼ ਡਿੱਠਾ ਤਿਸ ਭਾਈਆਂ ।
ਹਾਲ ਪੁੱਛਣ ਕਹ ਬਿਨਯਾਮੀਨਾ, ਖ਼ੁਸ਼ੀਆਂ ਕਿਥੋਂ ਆਈਆਂ ।

1. ਊਠ 2. ਪਿਆਰ ।

ਕਹਿਆ ਵਿੱਚ ਉਡੀਕ ਤੁਸਾਡੀ, ਮੈਂ ਕਰਦਾ ਸਾਂ ਜ਼ਾਰੀ ।
ਸ਼ੁਤਰ-ਸਵਾਰ ਮੁਲਾਕ਼ੀ[1] ਹੋਇਆ, ਕਰ ਕੇ ਸ਼ਫ਼ਕ਼ਤ ਭਾਰੀ ।
ਸੁਣਿਆ ਹਾਲ ਮੇਰਾ ਉਹ ਮੈਨੂੰ, ਚੀਜ਼ ਗਇਆ ਦੇ ਕਾਈ ।
ਨਾਲ ਲਿਆਇਆ ਤੁਸਾਂ ਰਲਾਇਆ, ਆਪ ਗਇਆ ਕਰ ਧਾਈ ॥
ਕੁਝ ਤਾਸੀਰ ਉਸੇ ਦੀ ਹੋਈ, ਦਿਲ ਮੇਰੇ ਵਿੱਚ ਸ਼ਾਦੀ ।
ਵੀਰ ਕਹਣ ਉਹ ਚੀਜ਼ ਕਿਆ ਈ, ਤੁਧ ਮੁਬਾਰਿਕ਼ਬਾਦੀ ।
ਕੰਙਣ ਖੋਹਲ ਦਿੱਤਾ ਜਾਂ ਭਾਈਆਂ, ਦੇਖ ਭਈ ਹੈਰਾਨੀ ।
ਐਡਕ ਕੌਣ ਪਿਆਰਾ ਮਿਲਿਆ, ਯਾਰ ਪੁਰਾਣਾ ਜਾਨੀ ।
ਕਹੇ ਯਹੂਦਾ ਬਿਨਯਾਮੀਨਾ, ਮਤਾਂ ਗਵਾਵੇਂ ਭਾਈ ।
ਬਾਜ਼ੂ ਨਾਲ ਲਿਆ ਮੈਂ ਰੱਖਾਂ, ਰਹਸੀ ਖ਼ੌਫ਼ ਨਾ ਕਾਈ ।
ਬਿਨਯਾਮੀਨ ਯਹੂਦੇ ਤਾਈਂ, ਰਾਜ਼ੀ ਹੋ ਪਕੜਾਵੇ ।
ਲੈ ਪਾਇਆ ਤਿਸ ਬਾਜ਼ੂ ਆਪਣੇ, ਜਾਮੇ ਹੇਠ ਲੁਕਾਵੇ ।
ਸਾਇਤ ਬਾਦ ਕਹਿਆ ਸ਼ਮਊਨੇ, ਵੀਰ ਯਹੂਦੇ ਤਾਈਂ ।
ਬਿਮਯਾਮੀਨ ਜੋ ਕੰਙਣ ਆਂਦਾ, ਮੈਨੂੰ ਭੀ ਦਿਖਲਾਈਂ ।
ਬਾਂਹ ਵੱਲ ਕਰੇ ਨਿਗਾਹ ਯਹੂਦਾ, ਕੰਙਣ ਨਜ਼ਰੀਂ ਆਇਆ ।
ਕੰਬ ਗਇਆ ਦਿਲ ਹੈਰਤ ਧਾਣੀ, ਹੋਸ਼ ਨ ਮੂਲ ਲਿਆਇਆ ॥
ਹੈਰਤ ਦੇ ਵਿੱਚ ਸਭਨਾਂ ਭਾਈਆਂ, ਹੱਥ ਮੁਰਾਦੋਂ ਧੋਇਆ ।
ਬਿਨਯਾਮੀਨ ਡਿੱਠਾ ਜੋ ਬਾਜ਼ੂ, ਕੰਙਣ ਆਇਆ ਹੋਇਆ ।
ਬਿਨਯਾਮੀਨ ਕਹੇ ਮਤ ਰੋਵੋ, ਬਾਂਹ ਮੇਰੀ ਮੁੜ ਆਇਆ ।
ਪਾਵਣ ਵਾਲੇ ਨੇ ਜਿਉਂ ਪਾਇਆ, ਹੁਣ ਉਵੇਂ ਦਿੱਸ ਆਇਆ ॥
ਦੇਖ ਰਹੇ ਮੁਤਹੱਯਰ[2] ਭਾਈ, ਸਮਝ ਨ ਆਵੇ ਕਾਈ ।
ਬਿਨਯਾਮੀਨ ਅੰਦਰ ਕੁਝ ਖ਼ੂਬੀ, ਵਾਧੂ ਨਜ਼ਰੀ ਆਈ ।
ਬਿਨਯਾਮੀਨੋਂ ਲੈ ਸ਼ਮਊਨੇ, ਪਾਇਆ ਬਾਂਹ ਸ਼ਤਾਬੀ ।
ਫਿਰ ਵੱਲ ਬਿਨਯਾਮੀਨ ਸਿਧਾਇਆ, ਰਹੀ ਉਹਨਾਂ ਬੇਤਾਬੀ ।
ਏਵੇਂ ਸਾਰਿਆਂ ਵਾਰੋ ਵਾਰੀ, ਭਾਈਆਂ ਨੇ ਅਜ਼ਮਾਇਆ ।
ਮੁੜ ਕੰਙਣ ਵੱਲ ਬਿਨਯਾਮੀਨੇ, ਹਰ ਹਰ ਵਾਰੀ ਆਇਆ ।
ਥੱਕ ਕਹਣ ਹੁਣ ਖ਼ੌਫ਼ ਨ ਕਾਈ, ਹਰਗਿਜ਼ ਚੋਰ ਚਕਾਰੋਂ ।
ਰੱਖ ਤੂੰਹੇਂ ਵਿਚ ਬਾਜ਼ੂ ਆਪਣੇ, ਇਹ ਤੁਹਫ਼ਾ ਹੈ ਯਾਰੋਂ ।
ਤੋੜ ਵੰਡੋ ਯਾਕੂਤ ਭਰਾਵਾਂ, ਬਿਨਯਾਮੀਨ ਪਿਆਰਾ ।
ਇਕ ਇਕ ਸਭਨਾਂ ਹਿੱਸੇ ਆਇਆ, ਫ਼ਿਕਰ ਗਇਆ ਚੁਕ ਸਾਰਾ ।

## ਭਾਈਆਂ ਨੂੰ ਮੁਨਕਸ਼ ਮਹੱਲ ਵਿਚ ਉਤਾਰਨਾ

ਇਕ ਸੁਨਹਰੀ ਕੋਠਾ ਯੂਸੁਫ਼, ਸੀ ਅੱਗੇ ਬਣਵਾਇਆ ।
ਤੀਹ ਗਜ਼ ਲੰਮਾ, ਤੀਹ ਗਜ਼ ਚੌੜਾ, ਜ਼ੀਨਤ[3] ਅੰਤ ਨ ਪਾਇਆ ।

---

1. ਮੁਲਾਕਾਤ ਕਰਨ ਵਾਲਾ 2. ਹੈਰਾਨ, 3. ਸਜਾਵਟ ।

ਛੱਤ ਸਫ਼ਾ ਦੀਵਾਰਾਂ ਜ਼ੇਬਾ, ਵਾਂਗੂ ਚੰਦ ਚਮਕਦਾ।
ਹੈਰਤ ਦੇ ਵਿਚ ਡੁੱਬਾ ਜਾਂਦਾ, ਜੋ ਉਸਦੇ ਵਲ ਤਕਦਾ।
ਯੂਸੁਫ਼ ਨੇ ਸਭ ਭਾਈਆਂ ਮੂਰਤ, ਉਸਦੇ ਵਿਚ ਲਿਖਾਈ।
ਭੀ ਯਾਕੂਬ ਨਬੀ ਦੀ ਸੂਰਤ, ਭੀ ਆਪਣੀ ਬਣਵਾਈ।
ਜਿਉਂ ਜਿਉਂ ਭਾਈਆਂ ਜੰਗਲ ਅੰਦਰ, ਉਸ ਤੇ ਜ਼ੁਲਮ ਕਮਾਏ।
ਸਾਰੇ ਹਾਲੇ ਜ਼ਾਹਿਰ ਇਸ ਵਿਚ, ਪੂਰੇ ਨਕਸ਼[1] ਕਰਾਏ।
ਹੱਥ ਛੁਰੀ ਸ਼ਮਊਨ ਪਿਛਾੜੀ, ਯੂਸੁਫ਼ ਨੱਸਾ ਜਾਂਦਾ।
ਜਿਉਂ ਯਹੂਦੇ ਰਹਮਤ ਕਰਕੇ, ਦਾਮਨ[2] ਹੇਠ ਲਿਆਂਦਾ।
ਤੇ ਜਿਉਂ ਬੋਤਲ ਆਬ[3] ਰੋਈਲੇ, ਧਰਤੀ ਤੋੜ ਵਗਾਈ।
ਤੇ ਜਿਉਂ ਖ਼ੁਰਿਸ਼ ਲਿਆਏ ਘਰ ਥੀਂ, ਘੋਹਲ ਸਗਾਂ[4] ਨੂੰ ਪਾਈ।
ਤੇ ਜਿਉਂ ਖਿੱਚ ਜੰਗਲ ਵਿਚ ਲੱਤੋਂ, ਮੂੰਹ ਚਪੇੜਾਂ ਲਾਈਆਂ।
ਜੋ ਜੋ ਭਾਈਆਂ ਜ਼ੁਲਮ ਕਮਾਏ, ਸ਼ਕਲਾ ਨਕਸ਼ ਕਰਾਈਆਂ।
ਹੋਰ ਅਜਾਇਬ ਨਕਸ਼ਾਂ ਵਾਲੇ, ਖ਼ਾਨੇ ਗਿਰਦ[5] ਬਣਾਏ।
ਬਹੁਤ ਬੁਲੰਦ ਮੁਨੱਵਰ ਸਾਰੇ, ਨਕਸ਼ ਅਜਬ ਵਿਚ ਲਾਏ।
ਲਸ਼ਕਰ ਹਾਰ-ਸ਼ਿੰਗਾਰਾਂ ਵਾਲੇ, ਵਿਚ ਤਸਵੀਰਾਂ ਜੜੀਆਂ।
ਸੁਰਖ਼ ਸਿਆਹ ਸੁਫ਼ੈਦ ਲਿਬਾਸੋਂ, ਸਫ਼ਾਂ[6] ਸਵਾਰਾਂ ਖੜੀਆਂ।
ਵਿਚ ਯਮਨ ਕੀ ਨਕਸ਼ ਖ਼ੋਰਾਨਕ[7], ਜਿਵੇਂ ਮਿਸਰ ਵਿਚ ਲਾਏ।
ਮਰਦ ਦਿਲਾਵਰ ਗੁਰਦੇ ਵਾਲਾ, ਵੇਖੇ ਹੈਬਤ[8] ਖਾਏ।
ਤਖ਼ਤ ਸੁਨਹਰੀ ਮੋਤੀਆਂ ਜੜਿਆ, ਉਤ ਰਖਾਇਆ ਹੋਇਆ।
ਦੀਬਾ[9] ਸੁਰਖ਼ ਮੁਨੱਕਸ਼ ਚੀਨੀ, ਫ਼ਰਸ਼ ਵਛਾਇਆ ਹੋਇਆ।
ਖ਼ਿਦਮਤਗਾਰਾਂ ਤਾਈਂ ਯੂਸੁਫ਼ ਕਹੰਦਾ ਜਲਦੀ ਜਾਓ।
ਕਰਵਾਨਾਂ ਕਨਆਨੀਆਂ ਤਾਈਂ, ਇਸ ਖ਼ਾਨੇ ਲੈ ਆਓ।
ਲੈ ਬੁਰਕਾ ਖ਼ੁਦ ਯੂਸੁਫ਼ ਬੈਠਾ, ਅੰਦਰ ਜ਼ੱਰੀਂ ਖ਼ਾਨੇ।
ਖ਼ਿਦਮਤਗਾਰਾਂ ਭਾਈ ਆਂਦੇ, ਕਰ ਆਦਾਬ ਸ਼ਾਹਾਨੇ।
ਕਨਆਨੀ ਵਿਚ ਖ਼ਾਨਿਆਂ ਆਏ, ਡਿੱਠੀ ਨਕਸ਼-ਨਗਾਰੀ।
ਹੈਰਾਨੀ ਵਿਚ ਨਜ਼ਰਾਂ ਰਹੀਆਂ, ਅਕਲ ਗਈ ਉਡ ਸਾਰੀ।
ਨਾਲ ਤਜੱਮੁਲ[10] ਸ਼ੌਕਤ ਸ਼ਾਨੇ, ਘਰ ਜ਼ੱਰੀਂ ਵਿਚ ਆਏ।
ਖ਼ਿਦਮਤਗਾਰਾਂ ਨੇ ਤਾਜ਼ੀਮੋਂ, ਉਪਰ ਫ਼ਰਸ਼ ਬਹਾਏ।
ਹੋਇਆ ਹੁਕਮ ਤੁਆਮ ਲਿਆਓ, ਖ਼ਾਦਿਮ ਤਾਜ ਲਿਆਏ।
ਖਾਓ ਖ਼ੁਰਿਸ਼ ਪੈਗੰਬਰ-ਜ਼ਾਦਿਓ, ਯੂਸੁਫ਼ ਹੁਕਮ ਕਰਾਏ।

---

1. ਚਿੱਤਰ 2. ਪੱਲਾ 3. ਪਾਣੀ 4. ਕੁੱਤਿਆਂ ਨੂੰ 5. ਆਲੇ ਦੁਆਲੇ 6. ਕਤਾਰਾਂ 7. ਬਹਰਾਮ ਗੋਰ ਦਾ ਇੱਕ ਅਦਭੁਤ ਜ਼ੇਬਾਇਸ਼ ਵਾਲਾ ਮਹੱਲ 8. ਖ਼ੌਫ਼ 9. ਮਖ਼ਮਲ 10. ਸ਼ਾਨ।

ਖਾਵਣ ਖ਼ੁਰਿਸ਼ ਦਲੀਲਾਂ ਕਰਦੇ, ਖ਼ੁਸ਼ੀਆਂ ਵਿਚ ਦਲੀਲੇ ।
ਦੀਵਾਰੀਂ ਤਸਵੀਰਾਂ ਲਿਖੀਆਂ, ਪਈਆਂ ਨਜ਼ਰ ਰੋਈਲੇ ।
ਗੁੰਮ ਗਇਆ ਹੈਰਾਨੀ ਅੰਦਰ, ਭੁਲ ਗਇਆ ਤਿਸ ਖਾਣਾ ।
ਅਮਲ ਕਮਾਏ ਨਜ਼ਰੀਂ ਆਏ, ਖ਼ੌਫ਼ ਦਿਲੇ ਵਿਚ ਧਾਣਾ ।
ਅੱਖੀਂ ਨੀਰ ਛੁੱਟੇ ਹੜ੍ਹ ਵਾਂਗੂ, ਖ਼ਾਲੀ ਸਬਰ ਕਰਾਰੋਂ ।
ਭਾਈਆਂ ਦੇਖ ਦਿਲੀ ਗ਼ਮ ਧਾਣੇ, ਉਸਦੀ ਗਿਰਯਾਜ਼ਾਰੋਂ ।
ਰੋਈਲਾ ਕੀ ਹੋਇਆ ਤੈਨੂੰ, ਵੀਰ ਪੁਛਣ ਰੋ ਸਾਰੇ ।
ਬੋਲ ਨ ਸੱਕੇ ਕਰੇ ਇਸ਼ਾਰੇ, ਰੋ ਰੋ ਵੱਲ ਦੀਵਾਰੇ ।
ਭਾਈਆਂ ਡਿੱਠਾ ਜੋ ਜੋ ਕੀਤਾ, ਜ਼ਾਹਿਰ ਨਜ਼ਰੀਂ ਆਇਆ ।
ਰੋਂਦਿਆਂ ਰੁਖ਼ ਧੁਵਾਏ ਅਸ਼ਕੋਂ[1], ਮਰਗ[2] ਸੁੱਝੀ ਗ਼ਮ ਧਾਇਆ ।
ਅਮਲ ਕਮਾਏ ਨਾਲ ਜੋ ਯੂਸੁਫ਼, ਸਾਰੇ ਨਜ਼ਰੀਂ ਆਏ ।
ਹੁਣ ਉਹ ਦਿਲ ਵਿਚ ਰੜਕਣ ਲੱਗੇ, ਝੂਠੇ ਪਤੇ ਸੁਣਾਏ ,
ਪਛਤਾਵਨ ਅੱਜ ਜ਼ਿੱਲਤ ਪਾਈ, ਵਿਚ ਪਰਦੇਸ ਜ਼ਮੀਨੇ ।
ਨੀਰ ਅੱਖੀਂ ਵਿੱਚ ਮੌਜਾਂ ਮਾਰਨ, ਤੇ ਰੜਕਣ ਗ਼ਮ ਸੀਨੇ ।
ਲੁਕਮਾਂ ਜ਼ਹਰ ਹੱਥਾਂ ਵਿਚ ਜਾਪੇ, ਖਾਵਣ ਮੂਲ ਨ ਭਾਵੇ ।
ਹੈਰਾਨੀ ਵਿਚ ਰੋਂਦੇ ਸਾਰੇ, ਅਮਲ ਨਜ਼ਰ ਵਿਚ ਆਵੇ ।
ਸਾਹਿਬ-ਜ਼ਾਦਿਓ ਖਾਣਾ ਖਾਓ, ਯੂਸੁਫ਼ ਨੇ ਫ਼ਰਮਾਇਆ ।
ਕਿਉਂ ਅੱਖੀਂ ਥੀਂ ਨੀਰ ਵਿਹਾਏ, ਯਾਦ ਕਹੋ ਕੀ ਆਇਆ ।
ਅਰਜ਼ ਕਰਨ ਇਸ ਖ਼ਾਨੇ ਅੰਦਰ, ਖ਼ੁਰਿਸ਼ ਨ ਖਾਧੀ ਜਾਵੇ ।
ਸ਼ਾਹ ਅਨਾਇਤ ਕਰੇ ਅਸਾਂ ਤੇ, ਹੋਰਸ ਥਾਉਂ ਭਿਜਵਾਵੇ ।

## ਬਿਨਯਾਮੀਨ ਦਾ ਯੂਸੁਫ਼ ਦੀ ਸਿਕ ਵਿਚ ਰੁਦਨ

ਬਿਨਯਾਮੀਨ ਜੋ ਯੂਸੁਫ਼ ਸੰਦੀ, ਸ਼ਕਲ ਡਿੱਠੀ ਦੀਵਾਰੇ ।
ਜ਼ਖਮ ਪੁਰਾਣਾ ਉਘੜ ਵਗਿਆ, ਚੱਲੇ ਖ਼ੂਨ ਫ਼ਵਾਰੇ ।
ਸੂਰਤ ਦੇ ਵਲ ਵੇਖੇ ਰੋਵੇ, ਰੋ ਰੋ ਕੇ ਫ਼ਰਮਾਵੇ ।
ਵੀਰ ਮੇਰੇ ਦਾ ਨਕਸ਼ਾ ਰੌਸ਼ਨ, ਸਬਰ ਦਿਲੋਂ ਲੈ ਜਾਵੇ ।
ਕਿਸ ਨੇ ਵੀਰ ਮੇਰੇ ਨੂੰ ਡਿੱਠਾ, ਜਿਸ ਤਸਵੀਰ ਲਿਖਾਈ ।
ਉਹ ਯੂਸੁਫ਼ ਦੀ ਸੂਰਤ ਸੋਹਣੀ, ਕਿਸਨੂੰ ਨਜ਼ਰੀ ਆਈ ।
ਪਕੜ ਕ਼ਲਮ ਦੁਖ ਦਰਦਾਂ ਵਾਲੀ, ਕਿਸ ਨੇ ਨਕ਼ਸ਼ ਲਗਾਇਆ ।
ਵੀਰ ਮੇਰੇ ਨੇ ਸੁਫ਼ਨੇ ਅੰਦਰ, ਕਿਸਨੂੰ ਰੂਪ ਵਿਖਾਇਆ ।
ਨੋਕ ਕ਼ਲਮ ਦੀ ਇਸ ਮੁਸੱਵਰ[3], ਗ਼ਮ ਦੀ ਭਰੀ ਸ਼ਿੰਗਰਫ਼ੋਂ[4] ।
ਪਾਸ ਬਹਾ ਕਿਸ ਕ਼ਲਮ ਵਗਾਈ, ਫ਼ਰਕ਼ ਨ ਰਹਿਆ ਹਰਫ਼ੋਂ[5] ।

1. ਹੰਝੂ 2. ਮੌਤ 3. ਚਿਤਰਕਾਰ 4. ਗੂਹੜੇ ਲਾਲ ਰੰਗ ਦੀ ਇੱਕ ਦਵਾਈ 5. ਗੱਲ ।

ਚਾਲੀ ਬਰਸਾਂ ਪਿੱਛੇ ਮੈਨੂੰ, ਮੇਰਾ ਵੀਰ ਦਿਖਾਇਆ ।
ਹੁਸਨੋਂ ਵੀਰ ਮੇਰੇ ਦੀ ਕਿਹੜਾ, ਮਿਸਰੇ ਖ਼ਬਰ ਲਿਆਇਆ ।
ਕੀ ਜਾਣਾ ਇਹ ਨਕਸ਼ ਵਲੀ ਦਾ, ਕਿਵੇਂ ਗਇਆ ਦੀਵਾਰੇ ।
ਕੀ ਜਾਣਾ ਇਹ ਰਾਜ਼ ਕਿਆਈ, ਕਿਸ ਕਾਤਿਬ ਦੇ ਕਾਰੇ ।
ਵੀਰ ਮੇਰਾ ਪਰਦੇਸਾਂ ਵਿੱਚੋਂ, ਮਿਸਰ ਕਿਵੇਂ ਦਿਸ ਆਇਆ ।
ਕੌਣ ਅਸਾਡੇ ਦਿਲ ਦਾ ਮਹਰਮ[1], ਜਿਸ ਨੇ ਨਕਸ਼ ਲਗਾਇਆ ।
ਸੂਰਤ ਨਕਸ਼ ਪਿਆਰੇ ਵਾਲਾ, ਜਾਂਦਾ ਦਿਲ ਵਿਚ ਧਸਦਾ ।
ਲਬ ਖ਼ਾਮੋਸ਼ ਕਲਮ ਦੀ ਕਾਰੋਂ, ਰਾਜ਼ ਨਮੂਨਾ ਦਸਦਾ ।
ਵੀਰ ਮੇਰੇ ਨੂੰ ਛੁਰੀਆਂ ਵਗੀਆਂ, ਜ਼ੁਲਮ ਵਗਾਈਆਂ ਕਰਦਾਂ ।
ਕੀਤਾ ਜ਼ਿਬ੍ਹਾ[2] ਉਜਾੜਾਂ ਅੰਦਰ, ਰਲ ਮਿਲ ਕੇ ਬੇਦਰਦਾਂ ।
ਵੀਰ ਕਟਾਰੀਂ ਪੁਰਜ਼ੇ ਹੋਇਆ, ਨਜ਼ਰ ਮੇਰੀ ਵਿਚ ਆਵੇ ।
ਮਜ਼ਬੂਹਾਂ[3] ਦਾ ਖ਼ੂਨੀ ਨਕਸ਼ਾ, ਮੈਂ ਪੁਰ ਕਰਦ ਵਗਾਵੇ ।
ਮਜ਼ਲੂਮਾਂ ਦੀ ਸ਼ਕਲ ਮੁਨੱਵਰ, ਮੈਂ ਪੁਰ ਕਰੇ ਧਿਙਾਣਾ[4] ।
ਦੋਹਰਾ ਜ਼ਖ਼ਮ ਵੱਜਾ ਵਿੱਚ ਦਿਲ ਦੇ, ਜਿਸ ਦਾ ਦਾਗ਼ ਨ ਜਾਣਾ ।
ਜ਼ਿਬ੍ਹਾ ਹੋਇਆਂ ਦੀ ਸੂਰਤ ਮੈਨੂੰ, ਦੁੱਖੀਂ ਜ਼ਿਬ੍ਹਾ ਕਰਾਵੇ ।
ਵਿੱਛੜਿਆਂ ਦੇ ਖ਼ੂਨ ਜਿਗਰ ਦਾ, ਨਕਸ਼ ਉਖਾੜ ਦਿਖਾਵੇ ।
ਮਾਂ ਮੇਰੀ ਦਾ ਸਾਇਆ ਯੂਸੁਫ਼, ਕਿਸ ਨੇ ਡਿਠਾ ਅੱਖੀਂ ।
ਜਿਸ ਨੇ ਮੈਂ ਦਿਲ ਲਾਂਬੂ ਲਾਏ, ਘੱਤ ਅੰਗਿਆਰਾ ਕੱਖੀਂ ।
ਮੈਂ ਕੁਰਬਾਨ ਨਜ਼ਰ ਵਿਚ ਆਇਓਂ, ਮੁੱਦਤ ਬਾਦ ਭਰਾਂਵਾ ।
ਸੋਰੋਂ ਮਣਾਂ ਹਜ਼ਾਰਾਂ ਰੋਇਆ, ਹੁਣ ਦਿਲ ਦਾ ਪਛਤਾਵਾ ।
ਮੈਂ ਜਿਸ ਦੇ ਬਹ ਦਰਦੀ ਰੰਨਾ, ਤੂੰ ਉਹ ਵੀਰ ਪਿਆਰਾ ।
ਮੈਂ ਡਿੱਠੇ ਤੇ ਬਾਪ ਦੁਰਾਡਾ, ਜ਼ਖਮ ਜਿਦ੍ਹੇ ਦਿਲ ਭਾਰਾ ।
ਖ਼ੂਨੀ ਨੈਣ ਮੇਰੇ ਦੁੱਖ ਭਿੰਨੇ, ਵਗ ਵਗ ਕੇ ਰੁੜ੍ਹ ਚੱਲੇ ।
ਜਾਨ ਚੱਲੀ ਪਰਦੇਸ ਫ਼ਿਰਾਕੋਂ, ਸਬਰ ਨਹੀਂ ਅੱਜ ਪੱਲੇ ।
ਮੈਂ ਮਰਸਾਂ ਵਿੱਚ ਤੇਰਿਆਂ ਕਦਮਾਂ, ਤੇਰੀ ਦਰਦ ਜੁਦਾਈਓਂ ।
ਏਹਾ ਕਾਰਾ ਇਸ਼ਕ ਤੇਰੇ ਦਾ, ਆਖ਼ਿਰ ਬੇਪਰਵਾਹੀਓਂ ।
ਕੌਣ ਕੋਈ ਜਿਸ ਸ਼ਕਲਾਂ ਲਿਖੀਆਂ, ਨਕਸ਼ ਭਰੇ ਦੀਵਾਰੇ ।
ਉਹ ਯੂਸੁਫ਼ ਦਾ ਵਾਕਿਫ਼ ਕਿਹੜਾ, ਜਿਸਨੇ ਨਕਸ਼ ਸਵਾਰੇ ।
ਦਿਨ ਤੇ ਰਾਤ ਫ਼ਿਰਾਕ ਜਿਦ੍ਹੇ ਨੇ, ਮੇਰੀ ਜਾਨ ਜਲਾਈ ।
ਉਸਦੀ ਸੂਰਤ ਮਿਸਰੀਆਂ ਲੋਕਾਂ, ਕਿੱਥੋਂ ਲਿਖ ਮੰਗਾਈ ।
ਇਹ ਯਾਕੂਬ ਨਬੀ ਦਾ ਬੇਟਾ, ਕਿਸ ਨੇ ਖ਼ਬਰਾਂ ਪਾਈਆਂ ।
ਤੇ ਇਹ ਕੌਣ ਫ਼ਰਿਸ਼ਤਾ ਆਹਾ, ਜਿਸ ਤਸਵੀਰਾਂ ਲਾਹੀਆਂ ।

---

1. ਭੇਤੀ 2. ਕਤਲ 3. ਜ਼ਿਬ੍ਹਾ ਕੀਤੇ ਗਏ 4. ਜ਼ੋਰ ।

ਬਿਨਯਾਮੀਨ ਕਰੇਂਦਾ ਜ਼ਾਰੀ, ਮੂਰਤ ਦੇਖ ਪਿਆਰੀ ।
ਵਾਲੀ ਮਿਸਰ ਕਹੇ ਐ ਯਾਰਾ, ਨ ਕਰ ਗਿਰਯਾਜ਼ਾਰੀ ।
ਹੋਰਸ ਥਾਉਂ ਚਲ ਖ਼ੁਰਿਸ਼ ਖਿਲਾਵਾਂ, ਏਥੇ ਦਰਦ ਕਿਆਈ ।
ਕਹੰਦੇ ਵੀਰ ਦਿੱਸਣ ਤਸਵੀਰਾਂ, ਰਾਜ਼ ਜਿਨ੍ਹਾਂ ਵਿਚ ਕਾਈ ।
ਲੈ ਭਾਈਆਂ ਨੂੰ ਹੋਰਸ ਖ਼ਾਨੇ, ਯੂਸੁਫ਼ ਆਣ ਬਹਾਵੇ ।
ਉਪਰ ਤਖ਼ਤ ਮੁਰੱਸਾ ਜ਼ਰੀਂ, ਆ ਖ਼ੁਦ ਕ਼ਦਮ ਟਿਕਾਵੇ ।
ਇਹ ਭਾਈਆਂ ਦੇ ਦਿਲ ਥੀਂ ਅੱਲ੍ਹਾ, ਸਾਰੇ ਨਕ਼ਸ਼ ਵਿਸਾਰੇ ।
ਰੋਵਣ ਥੀਂ ਵੱਸ ਹਟੇ ਝੁਰੇਵਾਂ, ਰਹਿਆ ਵੀਰ ਪਿਆਰੇ ।
ਤਾਸ਼ ਮੰਗਾਏ ਪੇਸ਼ ਰਖਾਏ, ਯੂਸੁਫ਼ ਹੁਕਮ ਕਰਾਏ ।
ਇੱਕ ਇੱਕ ਤਾਸ਼ ਉਤੇ ਰਲ ਖਾਵਣ, ਦੋ ਦੋ ਮਾਈ ਜਾਏ ।
ਦਸ ਭਾਈ ਬਹ ਪੰਜੀਂ ਤਾਸ਼ੀਂ, ਰਲ ਮਿਲ ਖਾਵਣ ਲੱਗੇ ।
ਬਿਨਯਾਮੀਨ ਇਕੱਲਾ ਬੈਠਾ, ਤਾਸ਼ ਰਖਾਇਸੁ ਅੱਗੇ ।
ਧਰਿਆ ਤਾਸ਼[1] ਅੱਗੇ ਉਹ ਰੋਂਦਾ, ਬੈਠਾ ਜ਼ਾਰੋ ਜ਼ਾਰੀ ।
ਯੂਸੁਫ਼ ਵੀਰ ਵਿਛੁੰਨੇ ਵਾਲਾ, ਜ਼ਖ਼ਮ ਦਿਲੇ ਵਿੱਚ ਕਾਰੀ ।
ਮੇਰਾ ਵੀਰ ਹੋਂਦਾ ਜੇ ਅੱਜ ਦਿਨ, ਨਾਲ ਮੇਰੇ ਬਹ ਖਾਂਦਾ ।
ਬਹਰ ਗ਼ਮਾਂ ਦੇ ਬੇੜਾ ਮੇਰਾ, ਤਾਂ ਕਿਉਂ ਰੁੜ੍ਹਿਆ ਜਾਂਦਾ ।
ਯੂਸੁਫ਼ ਕਹੰਦਾ ਬਿਨਯਾਮੀਨਾ, ਕਿਉਂ ਰੋਵੇਂ ਕਰ ਆਹੀਂ ।
ਮਾਈ ਜਾਯਾ ਭਾਈ ਤੇਰਾ, ਹੈ ਕੋਈ ਯਾ ਨਾਹੀਂ ।
ਬਿਨਯਾਮੀਨ ਗਏ ਛੁੱਟ ਨਾਅਰੇ, ਰੋ ਰੋ ਅਰਜ਼ ਸੁਣਾਈ ।
ਯੂਸੁਫ਼ ਬਾਝੋਂ ਮਾਈ ਜਾਯਾ, ਮੇਰਾ ਵੀਰ ਨ ਕਾਈ ।
ਮੈਂ ਜਿਸ ਨੂੰ ਅੱਜ ਰੋਂਦਾ ਸ਼ਾਹਾ, ਸੀ ਉਹ ਮੇਰਾ ਭਾਈ ।
ਜਿਗਰ ਕਬਾਬ ਹੋਇਆ ਦਿਲ ਪੁਰਜ਼ੇ, ਜਿਸ ਦੀ ਵਿੱਚ ਜੁਦਾਈ ।
ਵਗ ਵਗ ਗਏ ਕਲੇਜੇ ਮੇਰੇ, ਜਿਸ ਥੀਂ ਘਾ ਗ਼ਮਾਂ ਦੇ ।
ਜਿਸ ਦੇ ਵਿੱਚ ਵਿਛੋੜੇ ਮੈਨੂੰ, ਰਹੇ ਸ਼ੁਮਾਰ[2] ਦਮਾਂ ਦੇ ।
ਛੋੜ ਗਇਆ ਜੋ ਰੋਂਦਿਆਂ ਸਾਨੂੰ, ਵਿੱਚ ਉਜਾੜ ਜ਼ਮੀਨੇ ।
ਜਿਸ ਦੇ ਵਿੱਚ ਫ਼ਿਰਾਕ਼ ਪਿਦਰ ਨੂੰ, ਤੀਰ ਵੱਜੇ ਵਿੱਚ ਸੀਨੇ ।
ਜਿਸ ਦੀ ਭੈਣ ਤੜਫਦੀ ਰਹੰਦੀ, ਵੰਗ ਮੱਛੀ ਬਿਨ ਪਾਣੀ ।
ਪੈਗ਼ੰਬਰ ਦੇ ਦਿਲ ਤੇ ਜਿਸ ਥੀਂ, ਤੇਗ਼ ਫ਼ਿਰਾਕੋਂ ਧਾਣੀ ।
ਜਿਸ ਦੀ ਵਿੱਚ ਉਡੀਕਾਂ ਮੈਨੂੰ, ਬਰਸਾਂ ਬਹੁਤ ਵਿਹਾਈਆਂ ।
ਢੂੰਡ ਥੱਕਾ ਦਿਲ ਘਾਇਲ ਹੋਇਆ, ਅਜੇ ਨ ਖ਼ਬਰਾਂ ਆਈਆਂ ।
ਮੈਂ ਜਿਸ ਦੇ ਵਿੱਚ ਦੁੱਖੀਂ ਰੁੰਨਾ, ਮੇਰਾ ਵੀਰ ਪਿਆਰਾ ।
ਉਹ ਹੋਂਦਾ ਰਲ ਮੈਂਥੀਂ ਬਹੰਦਾ ਦਰਦ ਵੰਡੇਂਦਾ ਸਾਰਾ ।

---

1. ਥਾਲ 2. ਗਿਣਤੀ ।

ਜਾਂ ਮੈਨੂੰ ਅੱਜ ਨਜ਼ਰ ਨ ਆਵੇ, ਯੂਸੁਫ਼ ਸ਼ਾਨਾਂ ਵਾਲਾ।
ਨਾਗ ਤੁਆਮ[1] ਵਿਖਾਈ ਦੇਂਦਾ, ਤੇ ਪੁਰ ਜ਼ਹਰ ਨਵਾਲਾ।
ਯੂਸੁਫ਼ ਪੁੱਛੇ ਬਿਨਯਾਮੀਨਾ, ਹੁਣ ਕਿੱਥੇ ਉਹ ਭਾਈ।
ਬਿਨਯਾਮੀਨ ਕਹੇ ਰੱਬ ਜਾਣੇ, ਮੈਨੂੰ ਖ਼ਬਰ ਨ ਕਾਈ।
ਇਹਨਾਂ ਭਾਈਆਂ ਜੰਗਲ ਖੜਿਆ, ਮੁੜ ਪਹੁੰਚਾਇਆ ਨਾਹੀਂ।
ਖਾ ਗਇਆ ਬਘਿਆੜ ਜੰਗਲ ਥੀਂ, ਦੱਸੀ ਖ਼ਬਰ ਅਸਾਹੀਂ।
ਖ਼ੂਨ ਆਲੂਦਾ[2] ਕੁੜਤਾ ਗਲ ਦਾ, ਦਿੱਤੀ ਆਣ ਬਸ਼ਾਰਤ[3]।
ਪਾਸ ਮੇਰੇ ਉਹ ਕੁੜਤਾ ਹੁਣ ਤੱਕ, ਖੋਲ੍ਹਾਂ ਕਰਾਂ ਜ਼ਿਆਰਤ।
ਉਹ ਯੂਸੁਫ਼ ਦੇ ਗਲ ਦਾ ਕੁੜਤਾ, ਮੇਰੇ ਪਾਸ ਨਿਸ਼ਾਨੀ।
ਮੈਂ ਵੇਖਾਂ ਪਿਉ ਮੇਰਾ ਵੇਖੇ, ਉਸ ਦੇ ਜ਼ਖ਼ਮ ਨਿਹਾਨੀ।
ਉਹ ਯੂਸੁਫ਼ ਹੁਣ ਮੇਰੇ ਤਾਈਂ, ਨਕਸ਼ ਅਜੇ ਵਿਚ ਦਿਲਦੇ।
ਉਸ ਦੇ ਦਰਦ ਫ਼ਿਰਾਕਾਂ ਵਾਲੇ, ਦਿਲ ਦੇ ਜ਼ਖ਼ਮ ਨ ਮਿਲਦੇ।
ਕੀ ਖ਼ਾਵਾਂ ਮੈਂ ਖਾ ਨ ਸਕਦਾ, ਬਾਝੋਂ ਯੂਸੁਫ਼ ਭਾਈ।
ਕਿਸ ਦੇ ਨਾਲ ਰਲਾ ਰਲ ਖਾਵਾਂ, ਵੀਰ ਨਹੀਂ ਅੱਜ ਕਾਈ।
ਯੂਸੁਫ਼ ਕਹੰਦਾ, ਆ ਜਾ ਮੈਥੀਂ, ਤੂੰ ਮੈਂ ਰਲ ਮਿਲ ਖਾਈਏ।
ਤਾਸ਼ ਇੱਕੋ ਤੇ ਤੂੰ ਮੈਂ ਭਾਈ, ਖਾਵਣ ਬਹ ਹੁਣ ਜਾਈਏ।
ਮੈਂ ਤੇਰਾ ਤੂੰ ਮੇਰਾ ਭਾਈ, ਯੂਸੁਫ਼ ਜਾਣ ਅਸਾਈਂ।
ਮਾਈ ਜਾਯਾ ਭਾਈ ਆਪਣਾ, ਜਾਣ ਅਸਾਡੇ ਤਾਈਂ।
ਜੇ ਤੈਂ ਯੂਸੁਫ਼ ਵੀਰ ਵਿਛੁੰਨਾ, ਮੈਂ ਭੀ ਵੀਰ ਵਿਛੁੰਨਾ।
ਬੁਰਕੇ ਦੇ ਵਿਚ ਨਾਲੇ ਯੂਸੁਫ਼, ਆਹੀਂ ਕਰ ਕਰ ਰੁੰਨਾ।
ਬਿਨਯਾਮੀਨਾ ਭਾਈ ਤੇਰਾ, ਵਿਛੜਿਆ ਜਿਉਂ ਤੈਥੀਂ।
ਏਵੇਂ ਮੇਰਾ ਵੀਰ ਪਿਆਰਾ, ਵਿਛੜਿਆ ਈ ਮੈਥੀਂ।
ਜੇ ਤੂੰ ਬਿੜਿਆਂ ਦਰਦਾਂ ਵਾਲਾ, ਮੈਂ ਨ ਦਰਦੋਂ ਖ਼ਾਲੀ।
ਵਗਦੇ ਜ਼ਖ਼ਮ ਵਿਛੋੜਿਆਂ ਵਾਲੇ, ਸਾਲ ਗਏ ਹੋ ਚਾਲੀ।
ਤਖ਼ਤ ਉੱਤੇ ਚੜ੍ਹ ਬਿਨਯਾਮੀਨਾ, ਨਾਲ ਮੇਰੇ ਬਹ ਖਾਈਂ।
ਸਕਿਆਂ ਭਾਈਆਂ ਨਾਲੋਂ ਹਰਗਿਜ਼, ਫ਼ਰਕ ਨ ਮੂਲ ਲਿਆਈਂ।
ਬਿਨਯਾਮੀਨ ਗਇਆ ਬਹ ਹੁਕਮੋਂ, ਤਖ਼ਤ ਉਤੇ ਕਰ ਜ਼ਾਰੀ[4]।
ਵਾਲੀ ਤਖ਼ਤ ਮਿਸਰ ਦੇ ਅੱਗੇ, ਰੋ ਰੋ ਅਰਜ਼ ਗੁਜ਼ਾਰੀ।
ਰਾਜ ਸਵਾਯਾ ਤੁਧ ਸੁਲਤਾਨਾ, ਵੀਰ ਤੇਰਾ ਮੁੜ ਆਵੇ।
ਵੀਰ ਮੇਰੇ ਥੀਂ ਜੇ ਤੂੰ ਚੰਗਾ, ਪਰ ਉਹ ਨਜ਼ਰ ਨ ਆਵੇ।
ਜੇ ਅਹਸਾਨ ਕੀਤੋ ਈ ਭਾਰਾ, ਭਾਈਆਂ ਕਦੋਂ ਕਮਾਇਆ।
ਸ਼ਰਮਾਵਾਂ ਮੈਂ ਅਰਜ਼ ਕਰੇਂਦਾ, ਜੁਗ ਜੁਗ ਆਲੀ ਪਾਯਾ।

---

1. ਖਾਣਾ 2. ਲਿਬੜਿਆ ਹੋਇਆ 3. ਖ਼ਬਰ 4. ਰੁਦਨ।

ਸ਼ਮ੍ਹਾ ਪਤੰਗਾਂ ਸ਼ੌਕ ਪੁਰਾਣਾ, ਸੂਰਜ ਨੂਰ ਉਜਾਲਾ ।
ਅੰਤ ਸ਼ਮ੍ਹਾ ਤੇ ਜਾਨ ਜਲਾਵੇ, ਜਿਸਦਾ ਦਰਦ ਕੋਸ਼ਾਲਾ ।
ਯੂਸੁਫ਼ ਤਾਸ਼ ਕਰੇਂਦਾ ਅੱਗੇ, ਦੋਹਾਂ ਲੁਕਮਾ ਚਾਇਆ ।
ਦੋਹੀਂ ਦਿਲੀਂ ਵਲ ਖੁਲ ਖੁਲ ਜਾਂਦੇ, ਦਿਲ ਦਾ ਭੇਤ ਛੁਪਾਇਆ ।
ਦੋਹਾਂ ਦਿਲਾਂ ਥੀਂ ਗ਼ਮ ਦੀਆਂ ਆਹੀਂ, ਖਾਵਣ ਪੱਜ[1] ਬਣਾਇਆ ।
ਭਾਈ ਕਹਿੰਦੇ ਸ਼ਰਮ ਨ ਕਰਦਾ, ਇਹ ਰਾਹੀਲੇ ਜਾਯਾ ।
ਉੱਪਰ ਤਖ਼ਤ ਬਰਾਬਰ ਬਹਿੰਦਾ, ਕ਼ਦਰੋਂ ਵਧ ਵਧ ਜਾਂਦਾ ।
ਸ਼ਾਹਾਂ ਨਾਲ ਬਰਾਬਰ ਬਹਕੇ, ਖ਼ੁਰਿਸ਼ ਬਰਾਬਰ ਖਾਂਦਾ ।
ਪਰਦੇਸੀ ਵੇਚਾਰਾ ਆਜਿਜ਼, ਆਖਿਰ ਚੀਜ਼ ਕਿਆਈ ।
ਯੂਸੁਫ਼ ਸੁਣਦਾ ਇਹ ਸਭ ਗੱਲਾਂ, ਅੱਖੀਂ ਝੜੀ ਲਗਾਈ ।
ਇਹ ਸਮਝਣ ਸ਼ਾਹ ਸਮਝੇ ਨਾਹੀਂ, ਇਹ ਬੋਲੀ ਇਬਰਾਨੀ ।
ਤਰਜਮਾਨ[2] ਨੂੰ ਹੁਣ ਹਾਲ ਨ ਪੁੱਛੇ, ਸਾਡੇ ਹਾਲ ਨਿਹਾਨੀ ।
ਚੋਰੀ ਚੋਰੀ ਸ਼ਾਹ ਅਜ਼ੀਜ਼ੋਂ, ਭਾਈਆਂ ਬੋਲੀਆਂ ਲਾਈਆਂ ।
ਸੁਣ ਸੁਣ ਕੇ ਵਿਚ ਪਰਦੇ ਯੂਸੁਫ਼, ਰੋ ਰੋ ਰਮਜ਼ਾਂ ਪਾਈਆਂ ।
ਬਿਨਯਾਮੀਨ ਭਰਾਵਾਂ ਗੱਲਾਂ, ਸੁਣ ਸੁਣ ਕਰਦਾ ਜ਼ਾਰੀ ।
ਯੂਸੁਫ਼ ਕਹਿੰਦਾ ਨ ਰੋ ਭਾਈ, ਮੁੜ ਮੁੜ ਦੂਜੀ ਵਾਰੀ ।
ਬਿਨਯਾਮੀਨ ਕਹੇ ਜੁਗ ਜੀਵੇਂ, ਸ਼ਾਹਾ ਆਲੀ ਜਾਹਾ ।
ਜ਼ੱਰੀਂ ਖ਼ਾਨਾ ਅੱਵਲ ਵਾਲਾ, ਦਿਲ ਮੇਰੇ ਵਿਚ ਆਹਾ ।
ਹੁਕਮ ਕਰੋ ਮੈਂ ਓਥੇ ਜਾਵਾਂ, ਮੈਨੂੰ ਸਬਰ ਨ ਆਵੇ ।
ਬੈਠ ਲਵਾਂ ਰੱਜ ਰੋ ਉਥਾਈਂ, ਤਦਾਂ ਬੁਖ਼ਾਰ ਸਿਧਾਵੇ ।
ਯੂਸੁਫ਼ ਪੁੱਛੇ ਜ਼ੱਰੀਂ ਖ਼ਾਨੇ, ਕਿਆ ਪਸੰਦ ਦਿਸਾਇਆ ।
ਬਿਨਯਾਮੀਨ ਕਹੇ ਦੀਵਾਰੇ, ਯੂਸੁਫ਼ ਨਕ਼ਸ਼ ਲਗਾਇਆ ।
ਹੁਕਮ ਦਿੱਤਾ ਜਾਹ ਨਾਲ ਗ਼ੁਲਾਮੇ, ਤਾਂ ਉਹ ਉਠ ਸਿਧਾਇਆ ।
ਹੋ ਬੇਹੋਸ਼ ਕਰੇਂਦਾ ਜ਼ਾਰੀ, ਰੋਣੋਂ ਸਬਰ ਨ ਆਵੇ ।
ਹੋਸ਼ ਪਵੇ ਮੁੜ ਕ਼ਦਮ ਚੁੰਮੇ, ਫਿਰ ਤੜਫ ਗ਼ਸ਼ੀ ਪੈ ਜਾਵੇ ।
ਮੁਦਤ ਤੀਕ ਤੜਫਦਾ ਏਵੇਂ, ਕਰ ਕਰ ਗਿਰਯਾ-ਜ਼ਾਰੀ ।
ਆਖਿਰ ਜਾਨ ਲਬਾਂ ਤਕ ਆਈ, ਵਗ ਵਗ ਗਈ ਕਟਾਰੀ ।
ਜਬਰਾਈਲ ਸਲਾਮ ਲਿਆਇਆ, ਯੂਸੁਫ਼ ਨੂੰ ਦਰਗਾਹੋਂ ।
ਦੇ ਪੈਗ਼ਾਮ ਕਹਿਆ ਐ ਯੂਸੁਫ਼, ਆਇਆ ਹੁਕਮ ਇਲਾਹੋਂ ।
ਬਿਨਯਾਮੀਨ ਤੇਰੇ ਵਿਚ ਗ਼ਮ ਦੇ, ਜਾਨ ਲਬਾਂ ਪੁਰ ਆਈ ।
ਜਾਂਦੀ ਜਾਨ ਵਿਛੋੜੇ ਅੰਦਰ, ਦੇਹ ਸ਼ਤਾਬ ਦਿਖਾਈ ।

---

1. ਬਹਾਨਾ 2. ਤਰਜਮਾ ਕਰਨ ਵਾਲਾ, ਦੋ ਭਾਸ਼ੀਆ ।

ਜਿਵੇਂ ਤਸੱਲੀ ਹੋਵੇ ਉਸਨੂੰ, ਓਵੇਂ ਕਰੋ ਸ਼ਤਾਬੀ ।
ਮਰ ਜਾਵੇ ਮਤ ਭਾਈ ਤੇਰਾ, ਵਿਚ ਗ਼ਮਾਂ ਬੇਤਾਬੀ ।
ਮਨਸ਼ਾ ਹਾਜ਼ਿਰ ਸੀ ਉਸ ਵੇਲੇ, ਯੂਸੁਫ਼ ਨੇ ਫ਼ਰਮਾਇਆ ।
ਜ਼ੱਰੀਂ ਖ਼ਾਨੇ ਜਾਹ ਫ਼ਰਜ਼ੰਦਾ, ਹੁਕਮ ਇਲਾਹੀ ਆਇਆ ।
ਬਿਨਯਾਮੀਨ ਤੇਰਾ ਉਹ ਚਾਚਾ, ਮਾਓਂ ਮੇਰੀ ਦਾ ਜਾਯਾ ।
ਗ਼ਮ ਮੇਰੇ ਵਿਚ ਤੜਫ ਮਰੇਂਦਾ, ਹਿਜਰ[1] ਤੂਫ਼ਾਨ ਚੜ੍ਹਾਇਆ ।
ਦੇਹ ਦਖਾਈ ਉਸ ਦੇ ਤਾਈਂ, ਤੂੰ ਹੈਂ ਨਕਸ਼ਾ ਮੇਰਾ ।
ਵੇਖ ਤਸੱਲੀ ਦਿਲ ਨੂੰ ਹੋਵਸ, ਬਾਪ ਪੁਛੇਸੀ ਤੇਰਾ ।
ਵਿਚ ਬੋਲੀ ਇਬਰਾਨੀ ਉਸਨੂੰ, ਮੇਰਾ ਪਤਾ ਬਤਾਈਂ ।
ਓ ਮਰਦਾ ਕਰ ਦੇਰ ਨ ਕਾਈ, ਜਾਹ ਦੀਦਾਰ ਕਰਾਈਂ ।
ਹੋਇਆ ਹੁਕਮ ਗਇਆ ਝਬ ਮਨਸ਼ਾ, ਡਿੱਠਾ ਚਾਚੇ ਤਾਈਂ ।
ਬੇਹੋਸ਼ੀ ਵਿਚ ਪਇਆ ਤੜਫਦਾ, ਜਾਂਦੀ ਜਾਨ ਅਜ਼ਾਈਂ[2] ।
ਮਨਸ਼ਾ ਦੇ ਵੱਲ ਬਿਨਯਾਮੀਨੇ, ਨਜ਼ਰ ਪਈ ਇੱਕ ਵਾਰੀ ।
ਇਹ ਯੂਸੁਫ਼ ਦੀ ਸੂਰਤ ਡਿੱਠੀ, ਵੱਗੀ ਵਧ ਕਟਾਰੀ ।
ਇੱਕ ਵਾਰੀ ਵਲ ਮਨਸ਼ਾ ਵੇਖੇ, ਇੱਕ ਵਾਰੀ ਵਲ ਮੂਰਤ ।
ਫ਼ਰਕ਼ ਜ਼ਰਾ ਮਾਲੂਮ ਨ ਹੋਵੇ, ਸਭ ਯੂਸੁਫ਼ ਦੀ ਸੂਰਤ ।

## ਬਿਨਯਾਮੀਨ ਉਪਰ ਭੇਦ ਦਾ ਖੁਲਣਾ

ਦੰਗ ਰਹਿਆ ਫ਼ਰਮਾਵੇ ਲੜਕਿਆ, ਦੱਸੀਂ ਬਰਖ਼ੁਰਦਾਰਾ ।
ਕੌਣ ਏਹੀ ਤੂੰ ਕਿਸ ਦਾ ਬੇਟਾ, ਜਿਗਰ ਕਿਦ੍ਹੇ ਦਾ ਪਾਰਾ[3] ।
ਯੂਸੁਫ਼ ਦਾ ਮੈਂ ਬੇਟਾ ਹਜ਼ਰਤ, ਮਨਸ਼ਾ ਆਖ ਸੁਣਾਵੇ ।
ਬਿਨਯਾਮੀਨ ਪਇਆ ਸੁਣ ਧਰਤੀ, ਰੋ ਰੋ ਕੇ ਫ਼ਰਮਾਵੇ ।
ਮੇਰਾ ਭੀ ਇੱਕ ਵੀਰ ਪਿਆਰਾ, ਆਹਾ ਯੂਸੁਫ਼ ਨਾਮੋਂ ।
ਬਾਪ ਤੇਰਾ ਭੀ ਯੂਸੁਫ਼ ਨਾਮੋਂ, ਮੈਂ ਕੁਰਬਾਨ ਕਲਾਮੋਂ[4] ।
ਤੇ ਯੂਸੁਫ਼ ਸਦੀਕ਼[5] ਮੇਰਾ ਪਿਉ, ਮਨਸ਼ਾ ਫੇਰ ਅਲਾਵੇ ।
ਬਿਨਯਾਮੀਨ ਕਹੇ ਰੋ ਏਵੇਂ, ਮੇਰਾ ਵੀਰ ਸਦਾਵੇ ।
ਜੇ ਸਦੀਕ਼ ਤੇਰਾ ਪਿਉ ਲੜਕੇ, ਨਿਸਬਤ[6] ਖ਼ੂਬ ਰਲਾਈ ।
ਸੀ ਯੂਸੁਫ਼ ਸਦੀਕ਼ ਪਿਆਰਾ, ਮੇਰਾ ਭੀ ਉਹ ਭਾਈ ।
ਪੈਗ਼ੰਬਰ ਪਿਉ ਮੇਰਾ ਯੂਸੁਫ਼, ਮਨਸ਼ਾ ਫੇਰ ਸੁਣਾਵੇ ।
ਬਿਨਯਾਮੀਨ ਵਧੇਰਾ ਰੋਇਆ, ਜ਼ਾਰ ਕਰੇ ਫ਼ਰਮਾਵੇ ।
ਸੀ ਪੈਗ਼ੰਬਰ ਹੋਵਣ ਵਾਲਾ, ਯੂਸੁਫ਼ ਮੇਰਾ ਭਾਈ ।
ਫ਼ਰਜ਼ੰਦਾ ਵਿੱਚ ਜਿਗਰ ਮੇਰੇ ਦੇ, ਮੁੜ ਮੁੜ ਚੋਹਬਕ ਲਾਈ ।
ਵੀਰ ਮੇਰੇ ਨੂੰ ਖ਼੍ਵਾਬਾਂ ਆਈਆਂ, ਉਮਰ ਨਿੱਕੀ ਜਾਂ ਆਹੀ ।
ਸ਼ਾਨ ਨਬੁੱਵਤ ਥੀਂ ਉਹ ਖ਼੍ਵਾਬਾਂ, ਦੇਂਦੀਆਂ ਸਾਫ਼ ਗਵਾਹੀ ।

---

1. ਵਿਛੋੜਾ, ਬਿਰਹਾ 2. ਵਿਅਰਥ 3. ਟੁਕੜਾ 4. ਗੱਲ 5. ਸੱਚਾ 6. ਮੇਲ. ਸੰਬੰਧ ।

ਮਨਸ਼ਾ ਕਹਿੰਦਾ ਨ ਰੋ ਚਾਚਾ, ਜ਼ਿੰਦਾ ਤੇਰਾ ਭਾਈ।
ਤੂੰ ਜਿਸਦੇ ਵਿੱਚ ਗ਼ਮ ਦੇ ਰੋਵੇਂ, ਮੇਰਾ ਬਾਪ ਓਹਾਈ।
ਮੈਂ ਪੋਤਾ ਯਾਕੂਬ ਨਬੀ ਦਾ, ਤੇਰਾ ਹਾਂ ਭਤਰੀਆ।
ਸ਼ੁਕਰ ਗੁਜ਼ਾਰ ਮਿਲਾਇਓਂ ਅੱਲ੍ਹਾ, ਨ ਕਰ ਐਡ ਕਜ਼ੀਆ।
ਬਿਨਯਾਮੀਨ ਪਈ ਜਾਂ ਕੰਨੀ, ਏਹਾ ਗੱਲ ਪਿਆਰੀ।
ਵਿੱਚ ਖ਼ੁਸ਼ੀ ਦੇ ਆਖਾਂ ਕੇਡਕ, ਗੁਜ਼ਰੀ ਹਾਲਤ ਭਾਰੀ।
ਛਾਤੀ ਨਾਲ ਲਗਾਇਆ ਰੋ ਰੋ, ਪਕੜ ਭਤੀਜੇ ਤਾਈਂ।
ਫ਼ਰਜ਼ੰਦਾ[1]ਦੱਸ ਝਬਦੇ ਮੈਨੂੰ, ਤੇਰਾ ਬਾਪ ਕਿਥਾਈਂ।
ਤਖ਼ਤ ਉੱਪਰ ਜਿਸ ਥੀਂ ਤੂੰ ਬੈਠਾ, ਮਨਸ਼ਾ ਨੇ ਫ਼ਰਮਾਯਾ।
ਬਾਪ ਮੇਰਾ ਉਹੋ ਭਾਈ ਤੇਰਾ, ਮਾਉਂ ਤੇਰੀ ਦਾ ਜਾਯਾ।
ਨਾਲ ਤੇਰੇ ਰਲ ਖਾਣਾ ਖਾਧੋਸੁ, ਤੈਨੂੰ ਪਾਸ ਬਹਾਇਆ।
ਬੁਰਕੇ ਦੇ ਵਿੱਚ ਸੁਣ ਸੁਣ ਹਾਲੇ, ਅੱਖੀਂ ਨੀਰ ਵਹਾਇਆ।
ਬਿਨਯਾਮੀਨ ਕਹੇ ਫ਼ਰਜ਼ੰਦਾ, ਉਹ ਮਿਸਰੇ ਦਾ ਵਾਲੀ।
ਮਨਸ਼ਾ ਕਹੰਦਾ ਉਹੋ ਯੂਸੁਫ਼, ਜਿਸ ਦਾ ਸਾਯਾ ਆਲੀ।
ਬਿਨਯਾਮੀਨ ਖ਼ੁਸ਼ੀ ਵਿੱਚ ਰੁੰਨਾ, ਗ਼ਮੋਂ ਛੁੜਾਇਆ ਹੋਇਆ।
ਸੂਰਜ ਵਾਂਗ ਹੋਇਆ ਨੂਰਾਨੀ, ਰੁਖ਼ ਕੁਮਲਾਇਆ ਹੋਇਆ।
ਸੁੱਕਾ ਰੁੱਖ ਚਲੀਹਾਂ ਬਰਸਾਂ, ਦਮ ਵਿੱਚ ਹੋਇਆ ਹਰਿਆ।
ਅੱਖੀਂ ਨੀਰ ਵਗੇਂਦੇ ਖ਼ੁਸ਼ੀਓਂ, ਜੋਸ਼ ਦਿਲੇ ਵਿੱਚ ਭਰਿਆ।
ਮਨਸ਼ਾ ਨੇ ਜਾਂ ਯੂਸੁਫ਼ ਤਾਈਂ, ਸਾਰੀ ਖ਼ਬਰ ਸੁਣਾਈ।
ਉੱਠ ਯੂਸੁਫ਼ ਵਿੱਚ ਖ਼ਲਵਤ ਆਇਆ, ਨਾਲ ਲਇਆਸੁ ਭਾਈ।
ਬੁਰਕਾ ਲਾਹ ਰੁਖ਼ੋਂ ਗਲ ਮਿਲਿਆ, ਡਿੱਠੋਸੁ ਬਿਨਯਾਮੀਨੇ।
ਵਿੱਛੜਿਆਂ ਨੂੰ ਮਿਲੇ ਪਿਆਰੇ, ਠੰਢ ਪਈ ਵਿੱਚ ਸੀਨੇ।
ਜਾਂ ਯੂਸੁਫ਼ ਦੀ ਸੂਰਤ ਡਿੱਠੀ, ਬਿਨਯਾਮੀਨ ਪਿਆਰੇ।
ਪੀਂਘ ਖ਼ੁਸ਼ੀ ਦੀ ਲਟਕ ਫ਼ਲਕ[2] ਥੀਂ, ਲੱਗੀ ਲੈਣ ਹੁਲਾਰੇ।
ਕਿਆ ਕਹਾਂ ਉਹ ਹਾਲ ਕਵੇਹਾ, ਗੁਜ਼ਰਿਆ ਉੱਪਰ ਭਾਈਆਂ।
ਬਾਹਾਂ ਗਲੀਂ ਮਲੇਂਦੇ ਦੋਵੇਂ, ਦਿਲ ਦੀਆਂ ਖੋਹਲ ਸੁਣਾਈਆਂ।
ਨੈਣ ਦੋਹਾਂ ਦੇ ਬੱਦਲ ਵਾਂਗੂੰ, ਛਮ ਛਮ ਝੜੀਆਂ ਲਾਈਆਂ।
ਸੀਨੇ ਵਿੱਚੋਂ ਬਲਦੀਆਂ ਲਾਟਾਂ, ਪਾਣੀ ਘੱਤ ਬੁਝਾਈਆਂ।
ਗਏ ਬੁਖ਼ਾਰ ਦਿਲੋਂ ਧੂੰ ਬਾਹਿਰ, ਟੁੱਬ ਪਈ ਜਿਉਂ ਆਬੇ।
ਕੱਢ ਬਹਿਸ਼ਤੀਂ ਤਖ਼ਤ ਬਹਾਇਆ, ਜਲਦਾ ਜਿਗਰ ਅਜ਼ਾਬੇ।
ਬਾਂਹ ਉਲ੍ਹਾਰ ਗਲਾਂ ਵਿਚ ਪਾਈ, ਵਿਛੜਿਆਂ ਮਿਲ ਭਾਈਆਂ।
ਸਰਦ ਹੋਏ ਦੋ ਸੀਨੇ ਤਪਦੇ, ਬਾਰਾਂ ਰਹਮਤ ਆਈਆਂ।

1. ਪੁੱਤਰਾ 2. ਅਸਮਾਨ।

ਯੂਸੁਫ਼ ਕਹੰਦਾ ਬਿਨਯਾਮੀਨਾ, ਭਾਈ ਰਬ ਮਿਲਾਏ ।
ਨ ਡਰ ਦੇਖ ਐਮਾਲ[1] ਭਰਾਵਾਂ, ਜੋ ਜੋ ਉਨ੍ਹਾਂ ਕਮਾਏ ।
ਤੋੜ ਵਿਛੋੜ ਪਿਦਰ ਥੀਂ ਮੈਨੂੰ, ਛੋੜ ਗਏ ਵਿਚ ਗ਼ਮ ਦੇ ।
ਤੂੰ ਮਹਬੂਬ ਵਿਛੋੜਿਆ ਮੈਂ ਥੀਂ, ਅੰਦਰ ਦਰਦ ਅਲਮ ਦੇ ।
ਇਹ ਗਲ ਕਹ ਗ਼ਮ ਖਾਧਾ ਯੂਸੁਫ਼, ਹੋਸ਼ ਨ ਰਹਿਆਸੁ ਕਾਈ ।
ਪੱਟਾਂ ਤੇ ਧਰ ਸੀਸ ਮੁਬਾਰਿਕ, ਪਾਸ ਰੁੰਨਾ ਬਹ ਭਾਈ ।
ਸਾਇਤ ਬਾਦ ਜੋ ਯੂਸੁਫ਼ ਤਾਈਂ, ਹੋਸ਼ ਬਦਨ ਵਿਚ ਆਈ ।
ਬਿਨਯਾਮੀਨੋਂ ਪੁੱਛਣ ਲਗਾ, ਪਿਉ ਦਾ ਹਾਲ ਕਿਆਈ ।
ਕਿਵੇਂ ਵਿਛੋੜੇ ਮੇਰੇ ਅੰਦਰ, ਉਸਦਾ ਵਕ਼ਤ ਵਿਹਾਵੇ ।
ਬਿਨਯਾਮੀਨ ਕਹੇ ਉਹ ਹਾਲਾ, ਵਿਚ ਬਿਆਨ ਨ ਆਵੇ ।
ਨ ਪੁਛ ਭਾਈ ਹਾਲ ਪਿਦਰ ਦਾ, ਰੋਂਦਿਆਂ ਅੱਖੀਂ ਗਈਆਂ ।
ਚਾਲ੍ਹੀ ਸਾਲ ਵਿਹਾਏ ਹੁਜਰੇ, ਤੇਰਿਆਂ ਵਿਚ ਕੁੜ੍ਹੀਆਂ ।
ਤੇਰਾ ਨਾਮ ਪੁਕਾਰੇ ਮੁੜ ਮੁੜ, ਯਾਦ ਕਰੇ ਸੌ ਵਾਰੀ ।
ਨੈਣ ਸੁਕੇ ਵਿੱਚ ਗ਼ਮ ਦੇ ਸ਼ੋਅਲੇ, ਤਪਦਿਆਂ ਉਮਰ ਗੁਜ਼ਾਰੀ ।
ਵਿਚ ਦੁਖਾਂ ਕੱਦ ਲਿਫਿਆ ਉਸਦਾ, ਗੋਸ਼ਤ ਸੁਕ ਗਇਆ ਈ ।
ਚੰਦ ਨਵਾਂ ਜਿਉਂ ਬਦਨ ਮੁਬਾਰਿਕ, ਵੇਖਾਂ ਨਜ਼ਰ ਪਇਆਈ ।
ਅੱਖੀਂ ਦੇ ਵਿਚ ਨੀਂਦ ਨ ਆਵੇ, ਖਾਵਣ ਮੂਲ ਨ ਭਾਵੇ ।
ਨਾਮ ਤੇਰਾ ਲੈ ਕਰੇ ਪੁਕਾਰਾਂ, ਦਰਦ ਝੱਲੇ ਗ਼ਸ਼ ਖਾਵੇ ।
ਸੁਣ ਕੇ ਹਾਲ ਪਿਦਰ ਦਾ ਯੂਸੁਫ਼, ਰੋ ਰੋ ਜ਼ਾਰ ਕਰੇਂਦਾ ।
ਵਾਹ ਦਰਦਾ ਮੈਂ ਜੰਮਦਾ ਨਾਹਾ, ਤਾਂ ਕਿਉਂ ਬਾਪ ਤਪੇਂਦਾ ।
ਫੇਰ ਪੁੱਛੇ ਦੱਸ ਭੈਣ ਮੇਰੀ ਦਾ, ਕਿਉਂ ਕਰ ਵਕ਼ਤ ਵਿਹਾਂਦਾ ।
ਰੋ ਰੋ ਬਿਨਯਾਮੀਨ ਕਹੇ ਦੁੱਖ ਉਸਦਾ, ਹੱਦੋਂ ਗੁਜ਼ਰਿਆ ਜਾਂਦਾ ।
ਜਾਮਾ ਨਵਾਂ ਨ ਪਾਇਆ ਉਸਨੇ, ਸਾਲ ਗਏ ਹੋ ਚਾਲੀ ।
ਹੋ ਦੀਵਾਨੀ ਰਹੀ ਬੀਚਾਰੀ , ਤੇਰਿਆਂ ਦਰਦਾਂ ਵਾਲੀ ।
ਜਿਸ ਰਾਹੋਂ ਤੈਂ ਵੀਰ ਲਿਆਏ, ਉਥੇ ਉਮਰ ਗੁਜ਼ਾਰੀ ।
ਪਈ ਪੁਕਾਰੇ ਨਿਕਲ ਯੂਸੁਫ਼, ਦੇਖ ਲਵਾਂ ਇਕ ਵਾਰੀ ।
ਫੋਲੇ ਖ਼ਾਕ ਵਰ੍ਹਾਵੇ ਅੱਖੀਂ, ਬੈਠ ਤੇਰੇ ਵਿਚ ਰਾਹੀਂ ।
ਇਤ ਵਲ ਰਾਹ ਗਇਆ ਸੀ ਯੂਸੁਫ਼, ਰੋਂਦਿਆਂ ਛੋੜ ਅਸਾਹੀਂ ।
ਭੈਣ ਪਿਆਰੀ ਮੈਂ ਮੁੜ ਆਵਾਂ, ਕਰਕੇ ਅਹਦ[2] ਸੁਣਾਇਆ ।
ਮੈਂ ਰੋਂਦੀ ਨੂੰ ਉਮਰ ਵਿਹਾਈ, ਵੀਰ ਨ ਮੁੜ ਘਰ ਆਇਆ ।
ਮੁੜ ਭਾਈ ਇਹ ਦਰਦ ਜੁਦਾਈ, ਜਾਨ ਨਹੀਂ ਹੁਣ ਜਰਦੀ ।
ਦਿਨ ਰਾਤੀ ਵਿਚ ਤੇਰਿਆਂ ਰਾਹਾਂ, ਭੈਣ ਉਡੀਕਾਂ ਕਰਦੀ ।

---

1. 'ਅਮਲ' ਦਾ ਵਹੁਵਚਨ, ਕਰਮ 2. ਇਕਰਾਰ

ਰੋਂਦੇ ਬਾਪ ਦਿਆ ਫ਼ਰਜ਼ੰਦਾ, ਲੈ ਮੁੜ ਖ਼ਬਰ ਪਿਦਰ ਦੀ ।
ਮੰਗਦੀਆਂ ਭੈਣਾਂ ਮਰਗ ਨਾ ਮਿਲਦੀ, ਜਿੰਦ ਜੁਦਾਈਓਂ ਡਰਦੀ ।
ਡਿਗਦੀ ਧਰਤ ਕਦੇ ਉਠ ਬਹੰਦੀ, ਤੇਰਾ ਨਾਮ ਪੁਕਾਰੇ ।
ਆਂਵਦਿਆਂ ਉਹ ਰਾਹੀਆਂ ਕੋਲੋਂ, ਹਾਲ ਪੁਛੇਂਦੀ ਸਾਰੇ ।
ਵੀਰ ਮੇਰਾ ਉਹ ਮਾਹ ਮੁਨੱਵੁਰ, ਯੂਸੁਫ਼ ਨਾਮ ਪਿਆਰਾ ।
ਕਿਨੇ ਡਿੱਠਾ ਵਿਚ ਜੰਗਲ ਰੋਂਦਾ, ਯਾ ਕਿਸੇ ਸ਼ਹਰ ਵਿਚਾਰਾ ।
ਇਹੋ ਹਾਲ ਹਮੇਸ਼ਾਂ ਉਸਦਾ, ਵਿਚ ਦਰਦਾਂ ਵਰਤਾਰਾ ।
ਖਾਵਣ ਪੀਵਣ ਭੁੱਲਾ ਉਸ ਥੀਂ, ਤੇਰਾ ਵਿਰਦ ਗੁਜ਼ਾਰਾ ।
ਯੂਸੁਫ਼ ਹੋਰ ਵਧੇਰਾ ਰੋਇਆ, ਸੁਣ ਹਮਸ਼ੀਰਾ ਹਾਲਾ ।
ਮੁੜ ਮੁੜ ਦਾਗ ਦਿਲੇ ਵਿਚ ਰੜਕੇ, ਹਿਜਰ ਪਿਆਰਿਆਂ ਵਾਲਾ ।
ਫੇਰ ਪੁਛੇ ਦੱਸ ਬਿਨਯਾਮੀਨਾ, ਪਰਨਾਇਓਂ ਯਾ ਨਾਹੀਂ ।
ਹਾਂ ਮੈਂ ਕਹੇ ਵਿਆਹਿਆ ਹੋਇਆ, ਜ਼ੌਕ ਨ ਦਿਲ ਬਿਨ ਆਈਂ ।
ਘਰ ਔਲਾਦ ਤੇਰੇ ਯਾ ਨਾਹੀਂ, ਫਿਰ ਯੂਸੁਫ਼ ਫ਼ਰਮਾਵੇ ।
ਬੇਟੇ ਤਿੰਨ ਮੇਰੇ ਘਰ ਹੋਏ, ਬਿਨਯਾਮੀਨ ਸੁਣਾਵੇ ।
ਯੂਸੁਫ਼ ਪੁੱਛੇ, ਨਾਮ ਉਹਨਾਂ ਦਾ ਕੀ ਕੁਝ ਤੁਧ ਰਖਾਇਆ ।
ਬਿਨਯਾਮੀਨ ਕਹੇ ਇਕ ਯੂਸੁਫ਼, ਤੇਰੇ ਨਾਮ ਬੁਲਾਇਆ ।
ਦੂਜਾ ਜ਼ਅੁਬ ਏਹੀ ਦਮ ਤੀਜਾ, ਰੋ ਰੋ ਕੇ ਫ਼ਰਮਾਇਆ ।
ਨਾਮ ਮੇਰੇ ਫ਼ਰਜ਼ੰਦਾਂ ਏਹਾ, ਜੋ ਮੈਂ ਆਖ ਸੁਣਾਇਆ ।
ਯੂਸੁਫ਼ ਕਹੰਦਾ ਵੀਰ ਪਿਆਰੇ, ਐਸੇ ਨਾਮ ਕਿਆਈ ।
ਅਰਜ਼ ਕਰੇ ਮੈਂ ਏਹਾ ਭਾਵਣ, ਤੇਰੀ ਵਿਚ ਜੁਦਾਈ ।
ਆਹੇ ਅਰਬੀ ਬੋਲੀ ਅੰਦਰ, ਜ਼ਅਬ ਕਹਣ ਬਘਿਆੜੇ ।
ਦਮ ਦੇ ਮਾਅਨੀ ਲਹੂ ਏਹਾਈ, ਭਾਈ ਰਾਜ਼ ਉਘਾੜੇ ।
ਨਾਮ ਤੇਰਾ ਲੈ ਮੈਂ ਹਰ ਵੇਲੇ, ਬੇਟੇ ਨੂੰ ਗਲ ਲਾਵਾਂ ।
ਯੂਸੁਫ਼ ਯੂਸੁਫ਼ ਪਇਆ ਪੁਕਾਰਾਂ, ਦਿਲ ਦੀ ਅੱਗ ਬੁਝਾਵਾਂ ।
ਦਿਲ ਆਪਣੇ ਨੂੰ ਨਾਲ ਫ਼ਰੇਬਾਂ, ਦਿਆਂ ਤਸੱਲੀ ਭਾਰੀ ।
ਪਰ ਉਹ ਤੇਰਿਆਂ ਦਰਦਾਂ ਵਾਲੀ, ਗਈ ਨ ਗਿਰਯਾਜ਼ਾਰੀ ।
ਵੀਰ ਕਹਣ ਬਘਆੜੇ ਖਾਧਾ, ਦਰਦ ਲੁੱਟੇ ਦਾ ਭਾਈ ।
ਜ਼ਅੁਬ ਰਖਾਇਆ ਨਾਮ ਪਿਸਰ ਦਾ, ਪਾਈ ਜਿਸ ਜੁਦਾਈ ।
ਤਾਂ ਉਹ ਹਾਲ ਕਜ਼ੀਆਂ ਵਾਲਾ, ਦਿਲ ਥੀਂ ਨ ਵਿਸਾਰਾਂ ।
ਉਸ ਫ਼ਰਜ਼ੰਦ ਪਿਆਰੇ ਤਾਈਂ, ਕਹ ਬਘਿਆੜ ਪੁਕਾਰਾਂ ।
ਲਹੂ ਭਿੰਨਾ ਲੈ ਕੁੜਤਾ ਤੇਰਾ, ਭਾਈਆਂ ਨੇ ਦਿਖਲਾਇਆ ।
ਦਮ ਦਮ ਕਰਾਂ ਪੁਕਾਰ ਪਿਸਰ[1] ਨੂੰ, ਹੋਵੇ ਦਰਦ ਸਵਾਯਾ ।

1. ਬੇਟਾ

ਬਿਨਯਾਮੀਨੋਂ ਯੂਸੁਫ਼ ਡਿੱਠਾ, ਇਸ਼ਕ ਅਜੇਹਾ ਭਾਰਾ ।
ਬੇ-ਆਰਾਮ ਰਹਿਆ ਵਿਚ ਗ਼ਮ ਦੇ, ਸੁਣ ਸੁਣ ਹਾਲਾ ਸਾਰਾ ।
ਬਿਨਯਾਮੀਨ ਕਹੇ ਐ ਭਾਈ, ਰੋਂਦਿਆਂ ਉਮਰ ਵਿਹਾਈ ।
ਅਜ ਮਕ਼ਸੂਦ[1] ਦਿਲੇ ਦਾ ਮਿਲਿਓਂ, ਹੋਈ ਦੂਰ ਜੁਦਾਈ ।
ਇਕ ਸਾਇਤ ਹੁਣ ਤੇਰੇ ਨਾਲੋਂ, ਵਿਛੜਿਆ ਨ ਚਾਹਾਂ ।
ਭਾਈਆਂ ਨਾਲ ਨ ਟੋਰੀਂ ਮੈਨੂੰ, ਵਗੇ ਨ ਕ਼ਦਮ ਅਗਾਹਾਂ ।

## (ਬਿਨਯਾਮੀਨ ਨੂੰ ਆਪਣੇ ਕੋਲ ਰਖਣ ਦੀ ਵਿਉਂਤ)

ਯੂਸੁਫ਼ ਕਹਿੰਦਾ ਝੱਲ ਨ ਸੱਕਦਾ, ਮੈਂ ਭੀ ਦਰਦ ਵਿਛੋੜਾ ।
ਭਾਈਆਂ ਨਾਲ ਟੁਰੇਸਾਂ ਅੱਵਲ, ਫੇਰ ਕਰੇਸਾਂ ਮੋੜਾ ।
ਚੀਜ਼ ਗੱਲੇ ਰਖਵਾਵਾਂ ਤੇਰੇ, ਸਾਰਿਆਂ ਮੋੜ ਮੰਗਾਵਾਂ ।
ਫੋਲ ਕਢਾਵਾਂ ਹੁਕਮ ਸ਼ਰਅ ਥੀਂ, ਤੈਨੂੰ ਕੋਲ ਰਖਾਵਾਂ ।
ਚੋਰੀ ਨਾਮ ਲਗਾਸਣ ਤੈਂ ਸਿਰ, ਰੰਜ ਨ ਹੋਵੀਂ ਕਾਈ ।
ਬਿਨ ਹੀਲੇ ਜੇ ਰੱਖਾਂ ਤੈਨੂੰ, ਛੋੜ ਨ ਜਾਸਣ ਭਾਈ ।
ਬਿਨਯਾਮੀਨ ਕਹੇ ਜਿਉਂ ਚਾਹੇਂ, ਪਾਸ ਰਖਾਵੀਂ ਮੈਨੂੰ ।
ਬਦਨਾਮੀ ਖ਼ੁਸ਼ ਹੋ ਕੇ ਝੱਲਾਂ, ਛੋੜ ਨ ਜਾਸਾਂ ਤੈਨੂੰ ।
ਕਰ ਮਸਲਾਹਤ[2] ਹਜ਼ਰਤ ਯੂਸੁਫ਼, ਬੁਰਕਾ ਮੂੰਹ ਪੁਰ ਪਾਇਆ ।
ਬਿਨਯਾਮੀਨੇ ਨਾਲ ਲਿਆਇਆ, ਭਾਈਆਂ ਦੇ ਵੱਲ ਆਇਆ ।
ਬਿਨਯਾਮੀਨ ਜਦੋਂ ਖ਼ੁਸ਼ ਹੋ ਕੇ, ਆ ਵੜਿਆ ਵਿਚ ਭਾਈਆਂ ।
ਚੰਦੋਂ ਨਾਲ ਖ਼ੁਸ਼ੀ ਦੇ ਸੂਰਤ, ਚਮਕਾਂ ਕਰੇ ਸਵਾਈਆਂ ।
ਬਿਨਯਾਮੀਨ ਭਰਾਵਾਂ ਤਾਈਂ, ਵਿਚ ਪਛਾਣ ਨ ਆਇਆ ।
ਸੂਰਤ ਵੇਖ ਰਹੇ ਵਿਚ ਹੈਰਤ, ਇਹ ਕਿਸ ਮਾਈ ਜਾਯਾ ।
ਰਲ ਮਿਲ ਪੁਛਣ ਸਾਹਿਬ-ਜ਼ਾਦੇ, ਅਨਵਰ ਮਾਹ-ਜਬੀਨਾਂ[3] ।
ਕਿਸ ਥਾਵੇਂ ਦਾ ਤੂੰ ਸ਼ਾਹਜ਼ਾਦਾ, ਆਇਓਂ ਵਿਚ ਮਸਕੀਨਾਂ ।
ਬਿਨਯਾਮੀਨ ਕੈਹੇ ਕੀ ਹੋਇਆ, ਕਿਵੇਂ ਪਛਾਣੋ ਨਾਹੀਂ ।
ਬਿਨਯਾਮੀਨ ਤੁਸਾਡਾ ਭਾਈ, ਹਾਂ ਮੈਂ ਵਿਚ ਤੁਸਾਹੀਂ ।
ਭਾਈ ਕਹਣ ਤੇਰੀ ਉਹ ਸੂਰਤ, ਬਦਲ ਕਿਥਾਓਂ ਆਈ ।
ਵਾਲੀ ਤਖ਼ਤ ਮਿਸਰ ਦੇ ਤੈਨੂੰ, ਬੂਟੀ ਕਿਆ ਸੁੰਘਾਈ ।
ਯੂਸੁਫ਼ ਦਾ ਗ਼ਮ ਦਿਲ ਵਿੱਚ ਤੇਰੇ, ਅੱਜ ਕੁਝ ਨਜ਼ਰ ਨ ਆਵੇ ।
ਉਹ ਰੋਣਾ ਤੇ ਗ਼ਮ ਦੀਆਂ ਆਹੀਂ, ਕਿਥੇ ਗਏ ਪਛਤਾਵੇ ।
ਅੱਜ ਹੱਸੇਂ ਵਿਚ ਖ਼ੁਸ਼ੀਆਂ ਭਾਣੇ, ਵੀਰ ਗਇਆ ਭੁਲ ਕਿਉਂ ਕਰ ।
ਬਿਨਯਾਮੀਨ ਕਹੇ ਅੱਜ ਅੱਖੀਂ, ਹਾਲ ਡਿੱਠਾ ਈ ਇਉਂ ਕਰ ।
ਵਾਲੀ ਦੇਸ ਮਿਸਰ ਦਾ ਮੈਨੂੰ, ਕਰ ਕਰ ਵੀਰ ਬੁਲਾਵੇ ।
ਘਟ ਨਹੀਂ ਇਹ ਯੂਸੁਫ਼ ਨਾਲੋਂ, ਕਿਵੇਂ ਨ ਗ਼ਮ ਘਟ ਜਾਵੇ ।

---

1. ਜਿਸ ਦਾ ਕਸਦ ਕੀਤਾ ਗਿਆ ਹੋਵੇ, ਭਾਵਨਾ 2. ਮਸ਼ਵਰਾ 3. ਚੰਨ ਮੱਥੇ ਵਾਲਿਆ ।

ਤਖ਼ਤ ਉਤੇ ਬਹ ਭਾਈਆਂ ਤਾਈਂ, ਯੂਸੁਫ਼ ਨੇ ਫ਼ਰਮਾਇਆ।
ਸਾਹਿਬ-ਜ਼ਾਦਿਓ ਹਾਲ ਘਰਾਂ ਦਾ, ਕਿਉਂ ਕਰ ਵਕ਼ਤ ਵਿਹਾਇਆ।
ਬਾਪ ਤੁਸਾਡਾ ਨਬੀ ਖ਼ੁਦਾ ਦਾ, ਕਿਉਂ ਕਰ ਵਕਤ ਗੁਜ਼ਾਰੇ।
ਕਹਣ ਸੱਭੇ ਗ਼ਮ ਯੂਸੁਫ਼ ਵਾਲਾ, ਦਿਲ ਥੀਂ ਨਾਂਹ ਵਿਸਾਰੇ।
ਯੂਸੁਫ਼ ਪੁੱਛੇ ਵਿਚ ਤੁਸਾਹਾਂ, ਬਾਪ ਜੇਹਾ ਗ਼ਮ ਕਿਸਨੂੰ।
ਵਿਛੜਿਆਂ ਥੀਂ ਯੂਸੁਫ਼ ਕੋਲੋਂ, ਜ਼ਖ਼ਮ ਲੱਗੇ ਦਿਲ ਜਿਸਨੂੰ।
ਕਿਸਨੇ ਵੱਧ ਤੁਸਾਂ ਥੀਂ ਕੀਤੀ, ਯੂਸੁਫ਼ ਦੀ ਗ਼ਮਖ਼੍ਵਾਰੀ।
ਵਿਚ ਯੂਸੁਫ਼ ਦੇ ਵੱਧ ਕਜ਼ੀਆਂ, ਕਿਸਨੇ ਉਮਰ ਗੁਜ਼ਾਰੀ।
ਭਾਈ ਯੂਸੁਫ਼ ਦੀ ਵਿਚ ਫ਼ੁਰਕ਼ਤ, ਕੌਣ ਜ਼ਿਆਦਾ ਰੋਇਆ।
ਨਾਲ ਪਿਦਰ ਦੇ ਕੌਣ ਤੁਸਾਂ ਥੀਂ, ਗ਼ਮ ਦਾ ਸਾਥੀ ਹੋਇਆ।
ਯੂਸੁਫ਼ ਦਾ ਗ਼ਮ ਕਿਸ ਦੇ ਦਿਲ ਵਿਚ ਵਧ ਸਭਨਾਂ ਥੀਂ ਰਹਿਆ।
ਬਿਨਯਾਮੀਨ ਰਹਿਆ ਵਿਚ ਗ਼ਮ ਦੇ, ਸਾਰਿਆਂ ਭਾਈਆਂ ਕਹਿਆ।
ਇਹ ਯੂਸੁਫ਼ ਦੇ ਵਿਚ ਵਿਛੋੜੇ, ਰਹਿਆ ਹਮੇਸ਼ਾਂ ਤਪਦਾ।
ਨਾਲ ਪਿਦਰ ਦੇ ਹੁਜਰੇ ਅੰਦਰ, ਦਰਦ ਫ਼ਿਰਾਕ਼ੀਂ ਖਪਦਾ।
ਫ਼ਰਜ਼ੰਦਾਂ ਦੇ ਨਾਮ ਰਖਾਏ, ਇਸ ਨੇ ਦਰਦਾਂ ਵਾਲੇ।
ਇਸਦੇ ਦਿਲ ਥੀਂ ਯੂਸੁਫ਼ ਭਾਈ, ਭੁੱਲਾ ਨ ਹਰ ਹਾਲੇ।
ਸੁਣ ਯੂਸੁਫ਼ ਫ਼ਰਮਾਵੇ ਭਾਈਆਂ, ਲੈਣ ਗੱਲਾ ਤੁਸੀਂ ਆਏ।
ਜ਼ਾਹਿਰ ਕਹੋ ਪੈਗ਼ੰਬਰਜ਼ਾਦਿਓ, ਪੂੰਜੀ ਕਿਆ ਲਿਆਏ।
ਅਰਜ਼ ਕਰਨ ਕੁਝ ਪੂੰਜੀ ਨਾਹੀਂ, ਸਾਨੂੰ ਕ਼ਹਤ ਸਤਾਇਆ।
ਮੋੜ ਘੱਲੀ ਜੋ ਤੁਸਾਂ ਕਰਮ ਥੀਂ, ਉਹੋ ਹੈ ਸਰਮਾਯਾ।
ਅਸਾਂ ਬਜ਼ਾਅਤ ਸਾਬਿਤ ਪਾਈ, ਜਾਂ ਘਰ ਭਾਰ ਖੁਲਾਏ।
ਵਾਂਗ ਅਮਾਨਤ ਮਾਲ ਤੁਸਾਡਾ, ਓਵੇਂ ਮੋੜ ਲਿਆਏ।
ਜੁਗ ਜੀਵੇਂ ਵਿਚ ਫ਼ਜ਼ਲ ਕਰਮ ਦੇ, ਸੁਖ ਵੱਸੇਂ ਸੁਲਤਾਨਾ।
ਅਹਸਾਨਾਂ ਥੀਂ ਵਿਚ ਜਹਾਨਾਂ, ਕੀਤੋ ਈ ਬਜ਼ਲ[1] ਖ਼ਜ਼ਾਨਾ।
ਅੱਵਲ ਵਾਲੀ ਮੋੜ ਬਜ਼ਾਅਤ, ਮੋੜ ਲਿਆਏ ਡਰਦੇ।
ਪੈਗ਼ੰਬਰ ਦੇ ਘਰ ਦੇ ਬਰਦੇ, ਕਿਵੇਂ ਖ਼ਿਆਨਤ ਕਰਦੇ।
ਤੁਸਾਂ ਨਿਗਾਹ ਅਮਾਨਤ ਰੱਖੀ, ਯੂਸੁਫ਼ ਨੇ ਫ਼ਰਮਾਇਆ।
ਮੈਂ ਅਹਸਾਨੋਂ ਫਿਰ ਪੁਰ ਕਰਸਾਂ, ਮੁਜ਼ਦੂੰ[2] ਦੂਣ ਸਵਾਯਾ।
ਯੂਸੁਫ਼ ਕਹੇ ਗ਼ੁਲਾਮਾਂ ਤਾਈਂ, ਭਰਤੀਆਂ[3] ਭਰੋ ਸ਼ਤਾਬੀ।
ਨ ਤੋਲੋ ਭਰ ਕੋਨਾਂ[4] ਦਿਓ, ਹੋਵੇ ਦੂਰ ਖ਼ਰਾਬੀ।
ਪਰਦੇ ਵਿਚ ਗ਼ੁਲਾਮਾਂ ਤਾਈਂ, ਯੂਸੁਫ਼ ਨੇ ਫ਼ਰਮਾਇਆ।
ਜਾਮ ਅਕ਼ੀਕ਼ ਮੇਰਾ ਲੈ ਜਾਓ, ਰੱਖੋ ਪਾਸ ਛੁਪਾਇਆ।

---

1. ਖ਼ਰਚ 2. ਮਜ਼ਦੂਰੀ, ਉਜਰਤ 3. ਮਾਲ 4. ਨੁਕਰਾਂ; ਪਾਠਾਂਤਰ ਗੌਨਾ (=ਪੈਮਾਨਾ)

ਬਿਨਯਾਮੀਨੇ ਦੇ ਵਿਚ ਭਾਰੇ, ਰਖ ਦਿਓ ਵਿਚ ਪਰਦੇ ।
ਭਰ ਛੱਟਾ ਜਿਉਂ ਯੂਸੁਫ਼ ਕਹਿਆ, ਬਰਦੇ ਓਵੇਂ ਕਰਦੇ ।
ਆਖ ਸਲਾਮ ਗਏ ਕਨਆਨੀ, ਥੋੜੀ ਦੂਰ ਸਿਧਾਏ ।
ਜਾਮ ਗਇਆ ਈ ਹਜ਼ਰਤ ਯੂਸੁਫ਼, ਮਗਰ ਸਵਾਰ ਦੌੜਾਏ ।

## ਭਰਾਵਾਂ ਦਾ ਚੋਰੀ ਵਿਚ ਫੜਿਆ ਜਾਣਾ

ਕਰਨ ਸਵਾਰ ਪੁਕਾਰ ਜਵਾਨੋਂ, ਚੋਰ ਤੁਸੀਂ ਕਰਵਾਨੋਂ ।
ਖੜ ਰਹੋ ਮਤ ਜਾਓ ਅੱਗੇ, ਪਕੜ ਵਲਾਂ ਕਨਆਨੋਂ ।
ਉਤ ਵਲ ਮੂੰਹ ਕਰ ਕਹਿਆ ਜਵਾਨਾ, ਕੀ ਤੁਸਾਂ ਗੁੰਮ ਗਇਆ ਈ ।
ਜਾਮ ਅਕੀਕ ਮਲਿਕ ਦਾ ਕਹਿਆ, ਤੁਸਾਂ ਚੁਰਾ ਲਇਆ ਈ ।
ਕਹੇ ਪੁਕਾਰਨ ਵਾਲਾ ਜੋ ਕੋ, ਲੱਭ ਪਿਆਲਾ ਆਣੇ ।
ਮੈਂ ਜ਼ਾਮਿਨ[1] ਵਿੱਚ ਤਿਸ ਇਨਾਮੇ, ਊਠ ਦਿਆਂ ਭਰ ਦਾਣੇ ।
ਉਹਨਾਂ ਕਹਿਆ ਅਸਾਂ ਕਸਮ ਖ਼ੁਦਾ ਦੀ, ਹੈ ਮਾਲੂਮ ਤੁਸਾਹੀਂ ।
ਚੋਰ ਨਹੀਂ ਅਸੀਂ ਆਏ ਨਾਹੀਂ, ਕਰਨ ਫ਼ਸਾਦ ਇਥਾਈਂ ।
ਕਹਣ ਸਵਾਰ ਤੁਸੀਂ ਜੇ ਝੂਠੇ, ਫਿਰ ਤੁਸਾਂ ਕਿਆ ਸਜ਼ਾਈਂ ।
ਉਹਨਾਂ ਕਹਿਆ ਜਿਸ ਕੋਲੋਂ ਲੱਭੇ, ਪਕੜ ਖੜੋ ਉਸ ਤਾਈਂ ।
ਹੁਕਮ ਸ਼ਰ੍ਹਾ ਦਾ ਉਸਦੇ ਤਾਈਂ, ਪਕੜ ਰੱਖੋ ਘਰ ਬਰਦਾ ।
ਸ਼ਰ੍ਹਾ ਦੀਨ ਅਸਾਡੇ ਏਵੇਂ, ਫ਼ਤਵਾ ਜਾਰੀ ਕਰਦਾ ।
ਇਸਰਾਈਲ ਨਬੀ ਦੇ ਮਜ਼ਹਬ, ਹੁਕਮ ਸ਼ਰ੍ਹਾ ਫ਼ਰਮਾਵੇ ।
ਆਪਣਾ ਚੋਰ ਫੜੇ ਜੇ ਕੋਈ, ਖ਼ਿਦਮਤ ਸਾਲ ਕਰਾਵੇ ।
ਮੋੜ ਸਵਾਰ ਗਏ ਲੈ ਮਿਸਰੇ, ਸਭ ਕਨਆਨੀਆਂ ਤਾਈਂ ।
ਯੂਸੁਫ਼ ਅੱਗੇ ਹਾਜ਼ਿਰ ਕੀਤੇ, ਚੋਰਾਂ ਵਾਂਗ ਤਦਾਹੀਂ ।
ਯੂਸੁਫ਼ ਕਹੰਦਾ ਭਾਈਆਂ ਤਾਈਂ, ਕਨਆਨੀ ਕਰਵਾਨੋਂ ।
ਮੈਂ ਅਹਸਾਨੋਂ ਨਾਲ ਤੁਸਾਡੇ, ਕੀਤਾ ਭਲਾ ਜਵਾਨੋਂ ।
ਜਾਣ ਪੈਗੰਬਰਜ਼ਾਦੇ ਸਭ ਥੀਂ, ਖ਼ਿਦਮਤ ਵੱਧ ਕਰਾਈ ।
ਉਪਰ ਤਖ਼ਤ ਬਰਾਬਰ ਆਪਣੇ, ਰੋਟੀ ਬੈਠ ਖਿਲਾਈ ।
ਬਾਝੋਂ ਮੁਲ ਸ਼ੁਤਰ ਭਰ ਦਿੱਤੇ, ਕੀਮਤ ਲਈ ਨ ਕਾਈ ।
ਤੇ ਤੁਸੀਂ ਜਾਂਦੀ ਵਾਰ ਜਵਾਨੋ, ਖ਼ੂਬ ਕੀਤੀ ਭਲਿਆਈ ।
ਹੋ ਦਲੇਰ ਭਰਾਵਾਂ ਕਹਿਆ, ਸ਼ਾਹਾ [2]ਆਲੀ ਜਾਹਾ[2] ।
ਜੋ ਅਹਸਾਨ ਤੇਰਾ ਸਿਰ ਸਾਡੇ, ਵੱਧ ਹਸਾਬੋਂ ਆਹਾ ।
ਪਰ ਇਹ ਨਾਮ ਜੋ ਚੋਰੀ ਵਾਲਾ, ਤੁਹਮਤ ਖ਼ਲਕ ਲਗਾਈ ।
ਇਸ ਥੀਂ ਦਿਲ ਸ਼ਰਮਾਂਦੇ ਸਾਡੇ, ਐਡਕ ਕਹਰ ਕਿਆਈ ।
ਲੋਕਾਂ ਤਾਅਨ ਗ਼ਜ਼ਬ ਦਾ ਪੱਥਰ, ਅਸਾਂ ਵੱਜਾ ਵਿਚ ਸਿਰ ਦੇ ।
ਪੈਗੰਬਰ ਦੇ ਬੇਟੇ ਹੋ ਕੇ, ਚੋਰੀਆਂ ਕਰਦੇ ਫਿਰਦੇ ।

---

1. ਜ਼ਮਾਨਤ ਦੇਣ ਵਾਲਾ, ਭਰੋਸਾ ਬੰਨ੍ਹਾਣ ਵਾਲਾ 2. ਉੱਚੀ ਪਦਵੀ ਵਾਲਿਆ ।

ਅਸੀਂ ਨ ਚੋਰ ਨ ਧਾੜੇ ਮਾਰੇ, ਹਾਂ ਮਸਕੀਨ ਵਿਚਾਰੇ ।
ਚੋਰ ਨ ਰੱਖੋ ਨਾਮ ਅਸਾਡਾ, ਚੋਰ ਜਲਣ ਵਿਚ ਨਾਰੇ[1] ।
ਉਹਨਾਂ ਉਮੀਦ ਪੱਕੀ ਦਿਲ ਭਾਰੀ, ਅਸਾਂ ਨ ਕੁਝ ਚੁਰਾਇਆ ।
ਇਹ ਚੋਰੀ ਦਾ ਨਾਮ ਅਚਾਨਕ, ਸਿਰ ਸਾਡੇ ਕਿਉਂ ਆਇਆ ।
ਯੂਸੁਫ਼ ਕਹੇ ਗ਼ੁਲਾਮਾਂ ਤਾਈਂ, ਸ਼ੁਤਰਾਂ ਭਾਰ ਉਤਾਰੋ ।
ਸੱਚ ਕਹਣ ਪੈਗੰਬਰਜ਼ਾਦੇ, ਯਾਂ ਤੇ ਝੂਠ ਨਿਤਾਰੋ ।
ਅੱਵਲ ਛਟ ਸ਼ਮਊਨ ਖੁਲਾਈ, ਫੋਲ ਡਿੱਠੀ ਉਹ ਸਾਰੀ ।
ਜਾਂ ਕੁਝ ਜ਼ਾਹਿਰ ਹੋਇਆ ਨਾਹੀਂ, ਹਾਸਿਓਂ ਦੂਜੀ ਵਾਰੀ ।
ਇਹ ਜਵਾਨ ਨ ਚੋਰ ਦਿਸੇਂਦਾ, ਆਇਆ ਨਜ਼ਰ ਯਕੀਨੋਂ ।
ਵਾਰੋ ਵਾਰ ਖੁਲਾਈਆਂ ਛੱਟਾਂ, ਬਾਝੋਂ ਬਿਨਯਾਮੀਨੋਂ ।
ਦਸ ਭਾਈਆਂ ਦੇ ਭਾਰ ਜੋ ਫੋਲੇ, ਕੁਝ ਨ ਜ਼ਾਹਿਰ ਆਇਆ ।
ਜਾਣ ਦਿਓ ਇਕ ਬਾਕੀ ਰਹੰਦਾ, ਯੂਸੁਫ਼ ਨੇ ਫ਼ਰਮਾਇਆ ।
ਅਗੇ ਸ਼ੱਕ ਪਏ ਦਿਲ ਸਾਡੇ, ਤਾਂ ਇਹ ਮੋੜ ਮੰਗਾਏ ।
ਕਨਆਨੀ ਈਮਾਨਾਂ ਵਾਲੇ, ਅਸਾਂ ਅੱਗੇ ਅਜ਼ਮਾਏ ।
ਫੋਲ ਰਹੇ ਦਸ ਛੱਟਾਂ ਤਾਈਂ, ਹਾਲ ਹੋਇਆ ਆਸ਼ਕਾਰਾ[2] ।
ਛੋੜ ਦਿਓ ਇਹ ਘਰ ਨੂੰ ਜਾਵਣ, ਜ਼ਨ[3] ਗਇਆ ਉਠ ਸਾਰਾ ।
ਇਕ ਬਾਕੀ ਇਹ ਚੋਰ ਨ ਹੋਸੀ, ਅੰਤ ਇਹਨਾਂ ਦਾ ਭਾਈ ।
ਇਹਨਾਂ ਪੈਂਡਾ ਕਰੋ ਨ ਖੋਟਾ, ਸ਼ੱਕ ਨਹੀਂ ਹੁਣ ਕਾਈ ।
ਦੇਖੋ ਫੋਲ ਜੋ ਬਾਕੀ ਰਹੰਦਾ, ਭਾਈ ਕਹਣ ਤਦਾਹੀਂ ।
ਯੂਸੁਫ਼ ਆਖੇ ਕੀ ਹੁਣ ਹਾਜਤ, ਜ਼ਨ ਮੇਰੇ ਦਿਲ ਨਾਂਹੀਂ ।
ਉਹ ਕਹੰਦੇ ਦਸ ਛੱਟਾਂ ਵਿੱਚੋਂ, ਡਿੱਠਾ ਫੋਲ ਤਮਾਮੀ ।
ਇਕ ਕਾਰਣ ਕਿਉਂ ਆਪਣੇ ਸਿਰ ਤੇ, ਲੈ ਜਾਈਏ ਬਦਨਾਮੀ ।
ਚੋਰ ਨਹੀਂ ਅਸੀ ਐਬ ਨ ਕਾਈ, ਇਹ ਭੀ ਖੋਲ ਨਿਤਾਰੋ ।
ਦੇਖੋ ਸਾਫ਼ ਅਕੀਦੇ[4] ਸਾਡੇ, ਤਾਅਨੇ ਫੇਰ ਨ ਮਾਰੋ ।
ਯੂਸੁਫ਼ ਕਹੰਦਾ, ਮਰਦ ਜਵਾਨੋ, ਚੰਗੇ ਨਜ਼ਰੀਂ ਆਏ ।
ਤਾਅਨ ਇਲਜ਼ਾਮ ਤੁਸਾਂ ਕੁਝ ਨਾਹੀਂ, ਹੋ ਨੇਕਾਂ ਦੇ ਜਾਏ ।
ਤੁਸੀਂ ਚੰਗੇ ਤੇ ਸਭ ਥੀਂ ਚੰਗਾ, ਇਹ ਭਾਈ ਦਿਸ ਆਵੇ ।
ਤੁਸਾਂ ਨ ਚੀਜ਼ ਚੁਰਾਈ ਮੇਰੀ, ਤੇ ਇਹ ਕਿਵੇਂ ਚੁਰਾਵੇ ।
ਜੇ ਤੇ ਛਟ ਨ ਫੋਲੋ ਇਸਦੀ, ਭਾਈਆਂ ਅਰਜ਼ ਸੁਣਾਈ ।
ਅਸਾਂ ਉਤੇ ਇਹ ਫ਼ਖ਼ਰ ਕਰੇਸੀ, ਤੇ ਆਪਣੀ ਵਡਿਆਈ ।
ਸਾਨੂੰ ਕਹਸੀ ਭਾਰ ਤੁਸਾਹਾਂ, ਫੋਲੇ ਨਾਲ ਖ਼ਵਾਰੀ ।
ਬੇਇਤਬਾਰ ਤੁਸਾਨੂੰ ਜਾਤਾ, ਮੈਂ ਰਹਿਆ ਇਤਬਾਰੀ ।

---

1. ਅਗਨੀ 2. ਪ੍ਰਗਟ, ਰੌਸ਼ਨ 3. ਵਹਿਮ, ਭਰਮ 4. ਇਰਾਦੇ ।

ਯੂਸੁਫ਼ ਕਹਿੰਦਾ ਫੋਲ ਗੁਲਾਮੋਂ, ਕਰੋ ਬਰਾਬਰ ਸਾਰੇ ।
ਤਾਂ ਇਹ ਫ਼ਖ਼ਰ ਚਿਤਾਰੇ ਨਾਹੀਂ, ਮੂੰਹੋਂ ਲਾਫ਼ ਨ ਮਾਰੇ ।
ਫੋਲੀ ਛੱਟ ਪਿਆਲਾ ਲੱਭਾ, ਚੋਰ ਬਣੇ ਕਨਆਨੀ ।
ਸ਼ਰਮਿੰਦੇ ਹੋ ਭਾਈ ਸਾਰੇ, ਡੁੱਬੇ ਵਿਚ ਹੈਰਾਨੀ ।
ਕਿਉਂ ਅਸਾਂ ਆਪ ਖ਼ਿਆਲੀਂ ਪੈ ਪੈ, ਇਸ ਦੀ ਛੱਟ ਖੁਲ੍ਹਾਈ ।
ਰੱਖੀ ਰੱਬ ਰਖਾਈ ਇਜ਼ਤ, ਅਕਲੋਂ ਡੋਬ ਗਵਾਈ ।
ਮਰਨ ਚੰਗਾ ਬਦਨਾਮੀ ਨਾਲੋਂ, ਹੁਣ ਅਸੀਂ ਚੋਰ ਸਦਾਏ ।
ਬਿਨਯਾਮੀਨੇ ਇਬਨ ਰਾਹੀਲੇ, ਸਾਨੂੰ ਐਬ ਲਗਾਏ ।
ਸਿਰ ਨੀਵੇਂ ਹੁਣ ਰੋਂਦੇ ਭਾਈ, ਸੁੱਝੇ ਹੋਰ ਨ ਕਾਈ ।
ਇੱਜ਼ਤ ਹੁਰਮਤ[1] ਖ਼ਾਕ ਰੁਲਾਈ, ਕਦਰ ਨ ਰਹਿਆ ਰਾਈ ।
ਖ਼ੂਨੀ ਚਸ਼ਮ ਕਲੇਜੇ ਤਪਦੇ, ਹੈਬਤ[2] ਧਾਣੀ ਸੀਨੇ ।
ਤਾੜ ਅੱਖੀਂ ਦਸ ਭਾਈ ਰੋ ਰੋ, ਕਹਿੰਦੇ ਬਿਨਯਾਮੀਨੇ ।
ਐ ਜ਼ਾਲਿਮ ਕੀ ਕਾਰਾ ਕੀਤੋ, ਡੋਬ ਦਿੱਤੋ ਘਰ ਸਾਰਾ ।
ਚੋਰੀਆਂ ਕਰਦੇ ਪੁੱਤ ਨਬੀ ਦੇ, ਪਾਇਓ ਮਿਸਰ ਪੁਕਾਰਾ ।
ਜੇ ਤੂੰ ਹੈਂ ਬੁਰਾ ਐ ਜ਼ਾਲਿਮ, ਸਾਨੂੰ ਪੁੱਟ ਗਵਾਇਆ ।
ਨਾਜ਼ ਕਰੇਂਦਿਆਂ ਤਖ਼ਤਾਂ ਉਤੇ, ਸੁੱਟ ਵਿੱਚ ਖ਼ਾਕ ਰੁਲਾਇਆ ।
ਸ਼ਾਹ ਅਸਾਡੀ ਖ਼ਿਦਮਤ ਕਰਦਾ, ਇਸਦਾ ਮਾਲ ਚੁਰਾਇਓ ।
ਤਾਜ ਸਿਰੋਂ ਲਾਹ ਇੱਜ਼ਤ ਵਾਲਾ, ਅੰਦਰ ਖ਼ਾਕ ਸੁਟਾਇਓ ।
ਤੈਨੂੰ ਉਸਨੇ ਗੱਲਾ ਦਿਤਾ, ਖ਼ਿਦਮਤ ਖ਼ੂਬ ਗੁਜ਼ਾਰੀ ।
ਦੇ ਚੱਲਿਓਂ ਅਹਸਾਨੋਂ ਬਦਲਾ, ਚੰਗਾ ਜਾਂਦੀ ਵਾਰੀ ।
ਉਪੱਰ ਤਖ਼ਤ ਬਹਾਇਆ ਤੈਨੂੰ, ਨਾਲ ਤੁਆਮ ਖਿਲਾਇਆ ।
ਕੁਝ ਹਯਾ ਦਿਲ ਤੇਰੇ ਅੰਦਰ, ਚੋਰੀ ਵਕਤ ਨ ਆਇਆ ।
ਦੇਖ ਨਜ਼ਰ ਕਰ ਤੇਰੇ ਉੱਤੇ, ਕੇਡਕ ਲੁਤਫ਼ ਕਮਾਈ ।
ਚੋਰੀ ਕਰਨ ਲੱਗੇ ਨੂੰ ਕਿਉਂ ਨ, ਸ਼ਰਮ ਦਿਲੇ ਵਿੱਚ ਆਈ ।
ਬਿਨਯਾਮੀਨ ਕਲਾਮਾਂ ਸਣ ਸੁਣ, ਹੱਸ ਹੱਸ ਕੇ ਫ਼ਰਮਾਵੇ ।
ਮੈਂ ਕਦ ਜਾਮ ਅਜ਼ੀਜ਼ ਚੁਰਾਇਆ, ਸ਼ਰਮ ਕਵੇਹੀ ਆਵੇ ।
ਉਹ ਰੋਂਦੇ ਇਹ ਹੱਸਦਾ ਆਹਾ, ਉਹ ਕਰਦੇ ਹੈਰਾਨੀ ।
ਤੂੰ ਹੱਸੇਂ ਕਿਉਂ ਸ਼ਰਮ ਨ ਆਵੇ, ਡੁੱਬ ਮਰੇਂ ਹੋ ਫ਼ਾਨੀ ।
ਨਾਲਦਿਆਂ ਦਾ ਨਾਮ ਗੁਵਾਇਆ, ਤੇਰਾ ਗਇਆ ਨ ਕਾਈ ।
ਬੇਸ਼ਰਮਾਂ ਨੂੰ ਸ਼ਰਮ ਕਵੇਹੀ, ਲੀਕ ਘਰਾਣੇ ਲਾਈ ।
ਚੋਰ ਹੱਸੇ ਦੇ ਪਾਹਰੂ ਰੋਵਣ, ਜਾਂ ਪਕੜੇ ਸਰਕਾਰੇ ।
ਉਲਟਾ ਸਮਾਂ ਖ਼ਿਲਾਫ਼ ਜ਼ਮਾਨਾ, ਝੂਠ ਜਿਤੇ ਸੱਚ ਹਾਰੇ ।

---

1. ਇੱਜ਼ਤ 2. ਖੌਫ਼, ਭੈ, ਡਰ ।

ਸਾਹਿਬ-ਦਿਲਾਂ ਪਸੰਦ ਮਲਾਮਤ[1], ਕਦ ਬਦਗੋਈਓ[2] ਡਰਦੇ।
ਵਿੱਚ ਨਾਮੂਸ[3] ਨਹੀਂ ਡੁੱਬ ਮਰਦੇ, ਵਸਲ ਨਦੀ ਵਿੱਚ ਤਰਦੇ।
ਗੁਝੇ ਨੈਣ ਜਿਨ੍ਹਾਂ ਦੇ ਦਿਲ ਤੇ, ਤੇਜ਼ ਕਟਾਰੀਆਂ ਧਰਦੇ।
ਬੇ ਬਸਰਾਂ ਦੇ ਇਸ਼ਵਿਆਂ[4] ਦੇ ਵੱਲ, ਕਦ ਉਹ ਨਜ਼ਰਾਂ ਕਰਦੇ॥
ਨਸ਼ਾ ਵਸਾਲ ਜਿਨ੍ਹਾਂ ਦੇ ਦਿਲ ਨੂੰ, ਮਸਤੀ ਦਾ ਦਮ ਭਰਦੇ।
ਬੇ-ਖ਼ਬਰਾਂ ਥੀਂ ਉਹ ਬੇ ਖ਼ਬਰੇ, ਵੱਜਦੀਆਂ ਸੱਟਾਂ ਜਰਦੇ।
ਉਹ ਵਿੱਚ ਜ਼ੌਕ ਸਮੁੰਦਰ ਤਰਦੇ, ਵਾਕਿਫ਼ ਡੂੰਘੇ ਸਰ[5] ਦੇ।
ਅਬਰ–ਨਦਾਮ[6] ਵਰ੍ਹੇ ਲੱਖ ਸਿਰ ਤੇ, ਜ਼ਰਾ ਧਿਆਨ ਨ ਧਰਦੇ॥
ਤੇ ਗ਼ੈਰਾਂ ਦੇ ਸੋਜ਼ੋਂ ਸੜਦੇ, ਨਫ਼ਸ ਹਵਾ ਦੇ ਬਰਦੇ।
ਕਦ ਗ਼ੈਰਾਂ ਵੱਲ ਝਾਤੀ ਘੱਤਣ, ਜੇ ਯਾਰ ਹੋਵੇ ਵਿੱਚ ਘਰ ਦੇ॥
ਬਿਨਯਾਮੀਨ ਕਹੇ ਕਿਉਂ ਮੈਨੂੰ, ਚੋਰ ਕਹੋ ਰਲ ਸਾਰੇ।
ਕਸਮ ਖ਼ੁਦਾ ਦੀ ਚੋਰ ਨਹੀਂ ਮੈਂ, ਜ਼ਨ ਨ ਕਰਿਓ ਭਾਰੇ।
ਉਹ ਕਹੰਦੇ ਜੇ ਚੋਰ ਨਹੀਂ ਤੂੰ, ਜਾਮ ਛਟੇ ਕਿੰਨ੍ਹ ਪਾਇਆ।
ਫ਼ਰਮਾਇਆ ਜਿਸ ਭਾਰ ਤੁਸਾਡੇ, ਮੋੜ ਦਿਤਾ, ਸਰਮਾਯਾ।
ਜੇ ਸਰਮਾਯਾ ਤੁਸਾਂ ਚੁਰਾਇਆ ਮੈਂ ਭੀ ਜਾਮ ਚੁਰਾਇਆ।
ਜੇ ਤੁਸੀਂ ਚੋਰ ਨ ਬਣੇ ਕਿਵੇਂ ਹੁਣ, ਮੈਨੂੰ ਚੋਰ ਬਣਾਇਆ॥
ਚੁੱਪ ਰਹੇ ਹੋ ਭਾਈ ਸਾਰੇ, ਸਿਰ ਨੀਵੇਂ ਸ਼ਰਮਾਂਦੇ।
ਇੱਜ਼ਤ ਜ਼ਾਇਆ[7] ਗਈ ਅਸਾਡੀ, ਦਿਲ ਵਿੱਚ ਹਸਰਤ ਖਾਂਦੇ॥
ਆਹਾ ਮਿਸਰ ਅੰਦਰ ਵਰਤਾਰਾ, ਜੇ ਕੋ ਮਾਲ ਚੁਰਾਵੇ।
ਸਾਹਿਬ ਮਾਲ ਲਵੇ ਸ਼ੈ ਦੂਣੀ, ਵੱਧ ਸਜ਼ਾ ਨ ਆਵੇ।
ਤੇ ਯਾਕੂਬ ਨਬੀ ਦੇ ਮਜ਼ਹਬ, ਚੋਰ ਰਹੇ ਹੋ ਬਰਦਾ।
ਸੋ ਭਾਈਆਂ ਨੇ ਅੱਵਲ ਫ਼ਤਵਾ, ਕਹਿਆ ਸ਼ਰਅ਼ ਪਿਦਰ ਦਾ।
ਇਹ ਅੱਲਾ ਨੇ ਯੂਸੁਫ਼ ਤਾਈਂ, ਦਿਲ ਵਿੱਚ ਵੱਲ ਸਿਖਲਾਇਆ॥
ਸ਼ਰਅ਼ ਪਿਦਰ ਦਾ ਫ਼ਤਵਾ ਅੱਵਲ, ਭਾਈਆਂ ਥੀਂ ਅਖਵਾਇਆ॥
ਜੇ ਤੇ ਰਸਮ ਮਵਾਫ਼ਿਕ ਮਿਸਰੇ, ਅਦਲ ਹੋਂਦਾ ਵਰਤਾਰਾ।
ਯੂਸੁਫ਼ ਦੇ ਹੱਥ ਆ ਨ ਸਕਦਾ, ਬਿਨਯਾਮੀਨ ਪਿਆਰਾ।
ਫ਼ਤਵਾ ਆਖ ਭਰਾ ਪਛਤਾਏ, ਅਹਦ ਪਿਦਰ ਥੀਂ ਡਰਦੇ।
ਸ਼ਾਹ ਮੰਗੇ ਹੁਣ ਚੋਰ ਉਹਨਾਂ ਥੀਂ, ਰੱਖਾਂ ਵਾਂਗੂ ਬਰਦੇ।
ਜੇ ਇਹ ਚੋਰ ਤਅੱਜੁਬ ਨਾਹੀਂ, ਭਾਈਆਂ ਨੂੰ ਫ਼ਰਮਾਇਆ।
ਇਸ ਦਾ ਵੀਰ ਜੋ ਅੱਗੇ ਮੋਇਆ, ਭੀ ਉਸ ਕੁਛ ਚੁਰਾਇਆ।
ਜਿਸ ਭਾਈ ਨੂੰ ਹੁਣ ਇਹ ਰੋਂਦਾ, ਯੂਸੁਫ਼ ਨਾਮ ਸਦਾਇਆ।
ਉਹ ਫੁੱਫੀ ਦੇ ਘਰ ਥੀਂ ਚੋਰੀ, ਪਟਕਾ ਕੱਢ ਲਿਆਇਆ।

---

1. ਆਪਣੀ ਨਿੰਦਾ 2. ਨਿੰਦਾ–ਚੁਗਲੀ 3. ਇੱਜ਼ਤ 4. ਨਖ਼ਰਿਆਂ 5. ਤਾਲਾਬ,ਪਾਣੀ, ਪਾਠਾਂਤਰ ਸਿੱਰ 5. ਭੇਦ 6. ਨਦਾਮਤ 7. ਨਸ਼ਟ ਹੋ ਜਾਣਾ।

ਉਹ ਭਾਈ ਦੀ ਆਦਤ ਸਾਰੀ, ਤਿਸ ਵਿਚ ਆਣ ਸਮਾਈ ।
ਰਾਹੀਲੇ ਪੁਤ ਚੋਰੀਆਂ ਕਰਦੇ, ਦੋਹਾਂ ਸ਼ਰਮ ਨ ਆਈ ।
ਵੱਡੇ ਦੀ ਖ਼ੋ[1] ਛੋਟੇ ਪਕੜੀ, ਸਭਨਾਂ ਨੂੰ ਪਕੜਾਇਆ ।
ਐਬ ਪੁਰਾਣਾ ਵਿਚ ਜਿਨ੍ਹਾਂ ਦੇ, ਆਖ਼ਿਰ ਜ਼ਾਹਿਰ ਆਇਆ ।
ਇਹ ਹੈ ਸੱਚ ਸੁਣਾਇਆ ਜਿਉਂਕਰ, ਸ਼ਾਹਾ ਰਾਜ ਸਵਾਯਾ ।
ਸੁਣ ਯੂਸੁਫ਼ ਜਰ ਜਾਂਦਾ ਦਿਲ ਵਿਚ, ਰਾਜ਼ ਨ ਖੋਹਲ ਵਿਖਾਇਆ ।
ਵੀਰ ਮੇਰੇ ਖ਼ੁਦ[2] ਚੋਰੀਆਂ ਕਰਦੇ, ਹੋਰਾਂ ਚੋਰ ਬਣਾਵਣ ।
ਚੋਰੀ ਵੇਚ ਪਿਦਰ ਥੀਂ ਮੈਨੂੰ, ਦਿਲ ਵਿਚ ਖੌਫ਼ ਨ ਖਾਵਣ ।
ਜਾਣੇ ਭੇਤ ਦਿਲਾਂ ਦੇ ਅੱਲ੍ਹਾ, ਜੋ ਜੋ ਤੁਸਾਂ ਸੁਣਾਏ ।
ਆਪਣੇ ਐਬ ਅਸਾਡੇ ਸਿਰ ਤੇ, ਕੱਢ ਜ਼ਬਾਨੋਂ ਲਾਏ ।
ਅੱਗੇ ਤਖ਼ਤ ਬੱਧੇ ਹੱਥ ਭਾਈਆਂ, ਰੋ ਰੋ ਅਰਜ਼ ਸੁਣਾਈ ।
ਵੱਡੀ ਸ਼ਾਨ ਅਜ਼ੀਜ਼ਾ ਤੇਰੀ, ਦਾਇਮ ਰਹੇ ਸਵਾਈ ।
ਬਾਪ ਬੁੱਢੇ ਦਾ ਇਹ ਹੈ ਆਸਾ, ਹਰਦਮ ਖ਼ਿਦਮਤ ਕਰਦਾ ।
ਪਕੜ ਅਸਾਂ ਥੀਂ ਰੱਖ ਕਿਸੇ ਨੂੰ, ਥਾਂ ਇਸ ਦੀ ਵਿਚ ਬਰਦਾ ।
ਸ਼ਾਹਾ ਤੂੰ ਅਹਸਾਨ ਕੁਨਿੰਦਾ, ਸਾਨੂੰ ਨਜ਼ਰੀਂ ਆਵੇਂ ।
ਬਾਪ ਬੁਢਾ ਰੋ ਮਰਸੀ ਗ਼ਮ ਥੀਂ, ਛੋੜੇਂ ਲੁਤਫ਼ ਕਮਾਵੇਂ ।
ਜਾਨ ਅਸਾਂ ਕੁਰਬਾਨ ਪਿਦਰ ਤੇ, ਦੁੱਖ ਉਸਦੇ ਥੀਂ ਡਰਦੇ ।
ਗ਼ਮ ਉਸਦੇ ਵਿਚ ਵੇਖ ਦਿਲੇ ਦੀ, ਜਾਨ ਜਲੀ ਵਿਚ ਦਰਦੇ ।
ਉਸ ਤੇ ਬਾਪ ਪਿਆਰ ਕਰੇਂਦਾ, ਸਭ ਥੀਂ ਵੱਧ ਤਮਾਮੀ ।
ਇਸਦੇ ਵਿਚ ਵਿਛੋੜੇ ਉਸਦਾ, ਹੋਸੀ ਕਾਮ ਤਮਾਮੀ ।
ਅਸੀਂ ਮਰੇਂਦੇ ਪਰ ਜੇ ਉਸਦੀ, ਬਚਦੀ ਜਾਨ ਇਕੱਲੀ ।
ਪੈਗੰਬਰ ਦੇ ਦਿਲ ਨੂੰ ਕਾਈ, ਹੋਂਦੀ ਸਬਰ ਤਸਲੀ ।
ਸਾਰੇ ਅਸੀਂ ਸਲਾਮਤ ਜਾਈਏ, ਜੇ ਇਕ ਇਹ ਨ ਜਾਵੇ ।
ਬਾਪ ਅਸਾਡਾ ਇਸਦੇ ਗ਼ਮ ਥੀਂ, ਸਖ਼ਤ ਮੁਸੀਬਤ ਪਾਵੇ ।
ਰੱਖ ਅਸਾਂ ਥੀਂ ਜਿਸ ਨੂੰ ਚਾਹੇਂ, ਖ਼ਿਦਮਤ ਵਿਚ ਗ਼ੁਲਾਮੀ ।
ਬਿਨਯਾਮੀਨ ਪਿਆਰੇ ਉਤੇ, ਕਰ ਅਹਸਾਨ ਤਮਾਮੀ[4] ।
ਯੂਸੁਫ਼ ਕਹੇ ਪਨਾਹ ਖ਼ੁਦਾ ਦੀ, ਜਿਸ ਦਾ ਆਲਮ[5] ਸਾਰਾ ।
ਚੋਰਾਂ ਛੋੜਾਂ ਹੋਰਾਂ ਹੋੜਾਂ, ਜ਼ੁਲਮ ਕਰੇਸਾਂ ਭਾਰਾ ।
ਬਦਲ ਗੁਨਾਹੀਂ ਹੋਰਾਂ ਪਕੜਾਂ, ਵਿਚ ਅਦਾਲਤ ਨਾਹੀਂ ।
ਬੇ ਇਨਸਾਫ਼ੀ ਕਰਾਂ ਨ ਮੂਲੇ, ਭਾਵੇਂ ਕਰਸੋ ਆਹੀਂ ।
ਬੇ ਉਮੀਦ ਹੋਏ ਜਾਂ ਭਾਈ, ਸਾਰੇ ਉਠ ਸਿਧਾਏ ।
ਬਿਨਯਾਮੀਨ ਲਇਆ ਰੱਖ ਯੂਸੁਫ਼, ਸਬਰ ਦਿਲਾਂ ਵਿਚ ਆਏ ।

---

1. ਆਦਤ 2. ਆਪ 3. ਕਰਨ ਵਾਲਾ 4. ਸਮਾਪਤ 5. ਦੁਨੀਆਂ ।

ਭਾਈਆਂ ਬੈਠ ਜਮ੍ਹਾ ਵਿਚ ਗੋਸ਼ੇ, ਮਸਲਾਹਤ[1] ਦੀ ਕਾਰੀ[2] ।
ਰੋ ਰੋ ਨੀਰ ਵਹਾਏ ਚਸ਼ਮੋਂ, ਸਾਰੇ ਪਏ ਵਿਚਾਰੀਂ ।
ਕਹੇ ਯਹੂਦਾ ਮਾਲਮ ਸਭਨਾਂ, ਬਾਪ ਲਈਆਂ ਸੌਗੰਦਾਂ ।
ਜ਼ਾਮਿਨ ਦਿੱਤਾ ਅੱਲ੍ਹਾ ਸਾਹਿਬ, ਅਸਾਂ ਸੱਭੇ ਫ਼ਰਜ਼ੰਦਾਂ ।
ਕੀ ਮੂੰਹ ਲੈ ਵਲ ਬਾਪ ਸਿਧਾਈਏ, ਅੱਗੇ ਯੂਸੁਫ਼ ਕੁੱਠਾ ।
ਧਾੜਾ ਦਰਦ ਗ਼ਮਾਂ ਦਾ ਜਿਸ ਥੀਂ, ਉਸ ਦੇ ਹਾਲ ਤਰੁੱਠਾ ।
ਜ਼ਖ਼ਮ ਉਤੇ ਹੁਣ ਜ਼ਖ਼ਮ ਲਗਾਵਣ, ਮੈਨੂੰ ਭਲਾ ਨ ਭਾਵੇ ।
ਦਿਲ ਮੇਰਾ ਵਿਚ ਫ਼ਿਕਰ ਗ਼ਮਾਂ ਦੇ, ਡੁੱਬ ਡੁੱਬ ਗੋਤੇ ਖਾਵੇ ।
ਮਰਨ ਚੰਗੇਰਾ ਲਖ ਲਖ ਵਾਰੀ, ਐਡ ਮੁਸੀਬਤ ਨਾਲੋਂ ।
ਦਰਦ ਪਿਦਰ ਥੀਂ ਸਾਡੇ ਸਿਰ ਤੇ, ਪੌਸੀ ਕਹਰ ਵਬਾਲੋਂ ।
ਬਿਨਯਾਮੀਨ ਲਏ ਬਿਨ ਜਾਣਾ, ਰਵਾ[3] ਨ ਸਾਨੂੰ ਮੂਲੇ ।
ਅਜ਼ਜ਼ ਲੜਾਈ ਦੋਵੇਂ ਹਾਜ਼ਿਰ, ਜੋ ਕੁਝ ਸ਼ਾਹ ਕਬੂਲੇ ।
ਜੇ ਉਹ ਵੀਰ ਨ ਦੇਵੇ ਸਾਨੂੰ, ਘੱਤੇ ਜੰਗ ਪਵਾੜਾ ।
ਮਰਦ ਅਸੀਂ ਸਭ ਸ਼ੇਰ ਬਹਾਦਰ, ਪਾਇਓ ਮਿਸਰ ਉਜਾੜਾ ।
ਤੇਗ਼ ਵਗਾਓ ਮਾਰ ਉਡਾਓ, ਦੇਸ ਮਿਸਰ ਦਾ ਸਾਰਾ ।
ਸਾਂਭੋ ਤਖ਼ਤ ਖ਼ਜ਼ਾਨੇ ਲੁੱਟੋ, ਮਰੇ ਅਜ਼ੀਜ਼ ਬੇਚਾਰਾ ।
ਸੁਣ ਮਸਲਾਹਤ ਭਾਈਆਂ ਤਾਈਂ, ਬਹੁਤ ਪਸੰਦ ਦਿਸ ਆਈ ।
ਬਿਨਯਾਮੀਨ ਛੁਡਾ ਲਿਆਈਏ, ਕਰਕੇ ਜੰਗ ਲੜਾਈ ।
ਜੋਸ਼ ਕਰੇ ਰੋਈਲ ਪੁਕਾਰੇ, ਸੁਣ ਸੁਣ ਕੇ ਤਦਬੀਰਾਂ ।
ਜ਼ਿੰਮਾ ਮੇਰਾ ਮਾਰ ਗਵਾਵਾਂ, ਕੁੱਲ ਅਮੀਰ ਵਜ਼ੀਰਾਂ ।
ਪਕੜਾਂ ਤੇਗ਼ ਪਵਾਂ ਕਰ ਨਾਅਰਾ ਤੋੜ ਗ਼ਰੂਰ ਦਿਖਾਵਾਂ ।
ਤੇਗ਼ ਬਹਾਦਰ ਵਿੱਚ ਮਿਸਰ ਦੇ, ਕੌਣ ਜੰਮੇ ਅਜ਼ਮਾਵਾਂ ।
ਵੇਖਾਂ ਕੌਣ ਝੱਲੇ ਵਾਹ ਮੇਰੀ, ਢਾਹ ਮਰੇਸਾਂ ਕੱਲਾ ।
ਵਾਂਗੂ ਸ਼ੇਰ ਖੜਾਂ ਦੱਬ ਮੁਲਕੋਂ, ਬੱਕਰੀਆਂ ਦਾ ਗੱਲਾ ।
ਚਾ ਤਲਵਾਰੋਂ ਸ਼ੋਅਲੇ ਝਾੜਾਂ, ਸਾਰਾ ਮਿਸਰ ਉਜਾੜਾਂ ।
ਛਾਤੀਆਂ ਫਾੜਾਂ ਜ਼ਖ਼ਮ ਉਘਾੜਾਂ, ਜਿਗਰ ਭੁੰਨਾਂ ਦਿਲ ਸਾੜਾਂ ।
ਪਵਾਂ ਇਕੱਲਾ ਕਰ ਕਰ ਹੱਲਾ, ਮ ਰਾਂ ਸਭ ਸਰਦਾਰਾਂ ।
ਬਾਗ਼ ਬਹਾਰਾਂ ਤੇ ਗੁਲਜ਼ਾਰਾਂ, ਛੋੜ ਮਰਨ ਸਣ ਯਾਰਾਂ ।
ਤੇਗ਼ ਗੁਜ਼ਾਰਾਂ ਸ਼ੇਰ ਸ਼ਿਕਾਰਾਂ, ਮੈਦਾਨਾਂ ਵਿਚ ਮਾਰਾਂ ।
ਵਿਚ ਦਰਬਾਰਾਂ ਪੌਣ ਪੁਕਾਰਾਂ, ਤੇਗ਼ ਅਤੇ ਝਲਕਾਰਾਂ ।
ਤੇ ਮੈਂ ਐਸੀ ਤੇਗ਼ ਵਗਾਵਾਂ ਪੈਣ ਮਿਸਰ ਵਿਚ ਵਾਰਾਂ ।
ਬਾ-ਤਦਬੀਰ ਵਜ਼ੀਰ ਨਘਾਰਾਂ[4], ਹੋਰ ਅਮੀਰ ਹਜ਼ਾਰਾਂ ।

1. ਮਸ਼ਵਰਾ 2. ਕੰਮ, ਦੇ ਲਈ 3. ਜਾਇਜ਼ 4. ਮਾਰ-ਮੁਕਾਵਾਂ ।

ਆਕੜਿਆਂ ਦੀ ਗਰਦਨ ਵਿਚਦੀ, ਗੁਜ਼ਰ ਵਗਣ ਤਲਵਾਰਾਂ ।
ਤੋੜ ਵਿਛੋੜ ਧੜਾਂ ਸਿਰ ਨਾਲੋਂ, ਦਿਲ ਦੇ ਦਾਗ ਉਤਾਰਾਂ ।
ਤੇ ਸ਼ਮਊਨ ਕਰੇਂਦਾ ਜ਼ਿੰਮਾ, ਮੈਂ ਵੜਸਾਂ ਬਾਜ਼ਾਰੇ ।
ਨਦੀਆਂ ਖ਼ੂਨ ਵਗਾ ਦਿਖਾਵਾਂ, ਬਾਜ਼ਾਰਾਂ ਵਿੱਚ ਸਾਰੇ ।
ਬਾਜ਼ਾਰੀਂ ਕਰ ਗਿਰਯਾਜ਼ਾਰੀ, ਉਡਣਗੇ ਤਲਵਾਰੇ ।
ਛੋੜ ਦੁਕਾਨਾਂ ਲੈ ਲੈ ਜਾਨਾਂ, ਨੱਸੇ ਜਾਣ ਵਿਚਾਰੇ ।
ਹੱਥ ਆਇਆਂ ਨੂੰ ਜਾਣ ਨ ਦੇਸਾਂ, ਮਾਰ ਰੱਖਾਂ ਵਿਚਕਾਰੇ ।
ਛੋੜ ਜ਼ਨਾਂ ਮਰ ਜਾਣ ਵਿਆਹੇ, ਵਿਚ ਵਿਚ ਮਰਨ ਕਵਾਰੇ ।
ਕਫ਼ਨ ਬਜ਼ਾਜ਼ ਲਵਣ ਮਿਣ ਹੱਥੀਂ, ਡੁੱਲ੍ਹੇ ਇਤਰ ਇਤਾਰੇ ।
ਛੱਕਾਲਾਂ[1] ਦੀ ਗਰਦਨ ਉਤੇ, ਖਾਵੇ ਤੇਗ ਹੁਲਾਰੇ ।
ਰੰਗਰੇਜ਼ਾਂ[2] ਦੇ ਰੰਗ ਰੁਖ਼ਾਂ ਦੇ, ਉਡ ਪੁਡ ਜਾਸਣ ਸਾਰੇ ।
ਹਲਵਾਈਆਂ ਦੀ ਗਰਦਨ ਗੁਜ਼ਰੇ, ਤੇਜ਼ ਖੰਡੇ ਦੀ ਧਾਰੇ ।
ਲੋਕ ਪਸਾਰੀ ਖਾ ਇਕ ਕਾਰੀ, ਜਾਵਣ ਛੋੜ ਪਸਾਰੇ ।
ਦਿਨ ਦੇ ਚੋਰ ਠੱਗਾਂ ਦੇ ਰਹਬਰ ਗਿਰਦ ਕਰਾਂ ਸੁਨਿਆਰੇ ।
ਦਰਜ਼ੀਆਂ ਚੀਰ ਤਰੀਜ਼ਾਂ[3] ਪੁਰਜ਼ੇ, ਲਟਕਾਵਾਂ ਦੀਵਾਰੇ ।
ਪੇਂਜਿਆਂ ਪਿੰਜ ਉਡਾਵਾਂ ਤੂੰਬੇ, ਕਰਸਾਂ ਭੰਨ ਨਿਆਰੇ ।
ਕੱਸਾਬਾਂ[4] ਦੀਆਂ ਕਾਤਿਲ ਛੁਰੀਆਂ, ਫਿਰਨ ਗਲੀਂ ਯਕ ਬਾਰੇ ।
ਆਹਰਨ[5] ਮਾਰ ਸਿਰਾਂ ਵਿਚ ਖ਼ੂਨੀ, ਚੰਡਾਂ ਚੰਡ ਲੁਹਾਰੇ ।
ਤੇਸੇ ਨਾਲ ਛਿੱਲਾਂ ਹਰ ਤਰਫ਼ੋਂ, ਕੱਢ ਬੁਖ਼ਾਰ ਨਜ਼ਾਰੇ ।
ਮਾਰ ਵਿੱਚੋਂ ਨੱਕ੍ਹਾਲ[6] ਨਕਾਰੇ, ਕੱਢਾਂ ਕਸਰ ਕਸਾਰੇ ।
ਸ਼ੋਰਗਰਾਂ ਦੇ ਸ਼ੋਰ ਗਵਾਵਾਂ, ਕੁੱਟ ਕੱਢਾਂ ਮੀਨਾਰੇ ।
ਬਣੀਏ ਜ਼ਾਲਿਮ ਦਿਲ ਦੇ ਖੋਟੇ, ਮਰਨ ਵਿਚੋਂ ਹਤਿਆਰੇ ।
ਇਸ ਸੌਦੇ ਵਿਚ ਡੋਬ ਬਜ਼ਾਅਤ, ਛੋੜ ਚੱਲਣ ਵਣਜਾਰੇ ।
ਤੇ ਰਗੜੇ ਵਿਚ ਖ਼ੂਨੀ ਝਗੜੇ, ਰਗੜ ਮਰਨ ਜੜ੍ਹ ਮਾਰੇ ।
ਹਰ ਬਣੀਆ ਜਾਂ ਸਿਰ ਤੇ ਬਣੀਆ, ਲੂਣ ਵਸਾਰ ਵਿਸਾਰੇ ।
ਆਵੀਆਂ ਤਾਉ ਰਹੇ ਵਿਚ ਸੀਨੇ, ਜਾਂ ਘੇਰਾਂ ਘੁਮਿਆਰੇ ।
ਮਿਅਮਾਰਾਂ[7] ਪੁਰਕਾਰ ਸਵਾਰਾਂ, ਜਿਨ੍ਹਾਂ ਮਹਲ ਉਸਾਰੇ ।
ਨੱਕ੍ਹਾਸ਼ਾਂ[8] ਦੇ ਨਕਸ਼ ਉਡਾਵਾਂ, ਮਜਲਿਸ ਦੇ ਵਿਚਕਾਰੇ ।
ਕਰਨ ਤਸੱਵੁਰ ਜਦੋਂ ਮਸੱਵਰ[9], ਮਰਗ[10] ਧੱਕੇ ਦਰਬਾਰੇ ।
ਹੋ ਮੂਰਤ ਦੀ ਸੂਰਤ ਸਾਰੇ, ਮਰ ਵੈਸਨ ਵਲ ਨਾਰੇ ।

---

1. ਸਬਜ਼ੀ ਫ਼ਰੋਸ਼ 2. ਨਿਲਾਰੀ 3. ਵਿਤਰੇ ਹੋਏ ਟੋਟੇ 4. ਕਸਾਈ 5. ਵਦਾਨ 6. ਨਕਲ ਕਰਨ ਵਾਲਾ, ਮਿਰਾਸੀ, ਭੰਡ 7. ਰਾਜ 8. ਚਿਤਰਕਾਰ 9. ਤਸਵੀਰ ਬਣਾਣ ਵਾਲੇ 10. ਮੌਤ ।

ਝਾੜ ਬਸਾਤ[1] ਬਸਾਤੀ[2] ਸ਼ਹਰੋਂ, ਪਹੁੰਚਣ ਗੋਰ ਕਨਾਰੇ ।
[3]ਬਿਰੀਆਂ-ਗਰ[3] ਦਿਲ ਬਿਰੀਆਂ ਹੋਸੀ, ਰਲ ਯਾਰਾਂ ਦੀ ਡਾਰੇ ।
ਕਹਣ ਬਪਾਰੀ ਵਿਚ ਬਜ਼ਾਰੇ, ਨਫ਼ਾ ਨ ਅਜ ਬਪਾਰੇ ।
ਨੱਸਿਆਂ ਜਾਂਦਿਆਂ ਸੁਬਕ ਮਿਜ਼ਾਜਾਂ, ਰਹਣ ਲਟਕਦੇ ਤਾਰੇ ।
ਅਸਾਰਾਂ[4] ਦੇ ਅਸਰ ਨਿਚੋੜਾਂ, ਧੁੰਮ ਪਵੇ ਜਗ ਸਾਰੇ ।
ਸਿਕਲਗਰਾਂ ਦੇ ਸਿਕਲ ਕਰਾਂ ਧੜ, ਫ਼ੌਲਾਦੀ ਤਲਵਾਰੇ ।
ਐਸੀ ਤੇਗ ਵਗਾਵਾਂ ਕਾਰੀ, ਕਰ ਕਰ ਹਮਲੇ ਭਾਰੇ ।
ਕਤਲ ਮਿਸਤ ਤੇ ਰੋਣ ਜਨਾਵਰ, ਕੂਕਣ ਝੁਲ ਸਿਤਾਰੇ ।
ਮਿਸਰ ਸ਼ਹਰ ਦੇ ਵਿਚ ਬਾਜ਼ਾਰੇ, ਅਜ ਹੋਸਣ ਕੁਝ ਕਾਰੇ ।
[5]ਸ਼ੇਰ-ਸ਼ਿਕਨ[5] ਤੇ [6]ਫ਼ੀਲ-ਅਫ਼ਗਨ[6] ਅਜ, ਰੱਖਣ ਨਾਮ ਹਮਾਰੇ ।
ਵੇਖਾਂ ਕੌਣ ਮੁਕਾਬਿਲ ਆਵੇ, ਸ਼ੇਰਾਂ ਦੇ ਪੈਕਾਰੇ[7] ।
ਕਨਆਨੀਆਂ ਦੀਆਂ ਜ਼ੋਰਾਵਰੀਆਂ, ਕੂਕ ਸੁਣੇ ਜਗ ਸਾਰੇ ।
ਵੇਖ ਲਵਾਂ ਅਜ ਮਾਈ ਜਾਇਆ, ਕਿਹੜਾ ਰੋਕ ਗੁਜ਼ਾਰੇ ।
ਸਾਰੇ ਛੋੜ ਪਿਆਰੇ ਭਾਰੇ, ਜਾਨ ਪਲਕ ਵਿਚ ਮਾਰੇ ।
ਕਹੇ ਯਹੂਦਾ ਤਰਫ਼ ਅਜ਼ੀਜ਼ੇ, ਮੈਂ ਖ਼ੁਦ ਕਦਮ ਉਠਾਵਾਂ ।
ਬਿਨਯਾਮੀਨ ਛੁੜਾ ਲਿਆਵਾਂ, ਯਾ ਤੇ ਜੰਗ ਮਚਾਵਾਂ ।
ਨਾਅਰਾ ਮਾਰਾਂ ਹਮਲ[8] ਜ਼ਨਾਂ ਦੇ, ਪਲ ਵਿਚ ਝਾੜ ਵਿਖਾਵਾਂ ।
ਤੋੜ ਦਰਾਂ ਜ਼ਿੰਦਾਨ[9] ਮਿਸਤ ਦਾ, ਕੈਦੀਆਂ ਬੰਦ ਛੁੜਾਵਾਂ ।
ਮਰਦ ਮੁਕਾਬਿਲ ਜੇ ਕੋ ਆਵੇ, ਉਸਦੀ ਗਰਦ ਉਡਾਵਾਂ ।
ਮਾਰ ਗਵਾਵਾਂ ਮਾਤਮ ਪਾਵਾਂ, ਰੋਣ ਪੁੱਤਾਂ ਦੀਆਂ ਮਾਵਾਂ ।
ਸਾਇਕ[10] ਬਰਕ[11] ਯਲਾਂ[12] ਦੀਆਂ ਤੇਗਾਂ, ਅੱਜ ਮਿਸਰੇ ਚਮਕਾਵਾਂ ।
ਸ਼ੇਰ-ਵਸ਼ਾਂ[13] ਦੀਆਂ ਖ਼ੂਨੀ ਸ਼ਕਲਾਂ, ਅੰਦਰ ਖ਼ੂਨ ਲਿਟਾਵਾਂ ।
ਨੀਲ ਨਦੀ ਦੇ ਕੰਢੇ ਵਸਦੀਆਂ, ਬੇੜੀਆਂ ਪੂਰ ਰੁੜ੍ਹਾਵਾਂ ।
ਢਾਹ ਇਮਾਰਤ ਮਿਸਰ ਸ਼ਹਰ ਦੀ, ਚਾ ਵਿਚ ਨੀਲ ਵਗਾਵਾਂ ।
ਚਾ ਸ਼ਮਸ਼ੀਰ ਪਵਾਂ ਵਿਚ ਮਰਦਾਂ, ਨਾਅਰਿਓਂ ਧਰਤ ਹਿਲਾਵਾਂ ।
ਬਿਨਯਾਮੀਨ ਪਿਆਰਾ ਭਾਈ, ਕੈਦੋਂ ਕੱਢ ਲਿਆਵਾਂ ।
ਸਤ ਭਾਈਆਂ ਨੇ ਜ਼ਿੰਮਾ ਕੀਤਾ, ਵਲ ਵਲ ਮਾਰੀਏ ਫ਼ੌਜਾਂ ।
ਅਜ ਵਿਚ ਨੀਲ ਵਗਣ ਵਹ ਮਿਸਰੋਂ, ਖ਼ੂਨ ਯਲਾਂ ਦੀਆਂ ਮੌਜਾਂ ।

---

1. ਪੂੰਜੀ, ਕਰਿਆਨਾ 2, ਕਰਿਆਨੇ ਵਾਲੇ 3. ਕਬਾਬ ਭੁੰਨਣ ਵਾਲੇ 4. ਤੇਲੀਆਂ 5. ਸ਼ੇਰਾਂ ਨੂੰ ਢਾਉਣ ਵਾਲੇ 6. ਹਾਥੀ ਗਿਰਾਉਣ ਵਾਲੇ 7. ਲੜਾਈ 8. ਗਰਭ 9. ਕੈਦਖ਼ਾਨਾ 10. ਕੜਕਣ ਵਾਲੀ ਬਿਜਲੀ 11. ਚਮਕਣ ਵਾਲੀ ਬਿਜਲੀ 12. ਪਹਿਲਵਾਨ, ਯੋਧੇ 13. ਸ਼ੇਰ ਵਰਗੇ ।

ਠਾਨ ਵਗੇ ਵਿਚ ਗਲੀਆਂ ਮਿਸਰੇ, ਤੇਗ-ਜ਼ਨਾਂ ਦੀ ਰੱਤੋਂ ।
ਵਗਦੇ ਨੀਲ ਰੁੜ੍ਹਾ ਸਿਧਾਈਏ, ਕ਼ਤਲ ਹੋਇਆਂ ਫੜ ਲੱਤੋਂ ।
ਸ਼ਾਹ ਮਿਸਰ ਦੇ ਸ਼ੌਖ਼ ਸਿਪਾਹੀ, ਸਖ਼ਤ ਦਲੇਰੀਆਂ ਵਾਲੇ ।
ਪੀਵਣ ਤੁੰਦ ਸ਼ਰਾਬ ਕਟਾਰੋਂ, ਗੋਰੀਂ ਸੌਣ ਸੁਖਾਲੇ ।
ਤੋੜ ਸਫ਼ਾਂ ਮੈਦਾਨ ਉਡਾਈਏ, ਚਾ ਗਾਲਿਬ ਸ਼ਮਸ਼ੇਰਾਂ ।
ਕਰਨੇ ਚੂਰ ਕਲੇਜੇ ਮਿਸਰੀਆਂ, ਪਕੜ ਪੰਜੇ ਵਿਚ ਸ਼ੇਰਾਂ ।
ਫ਼ੌਜ ਅਜ਼ੀਜ਼ ਨਘਾਰਨ[1] ਕਾਰਣ, ਹਾਂ ਅਸੀਂ ਸਤ ਬਥੇਰੇ ।
ਖ਼ਾਕ ਮਿਸਰ ਦੀ ਉਡਣ ਲੱਗੀ, ਚੁਕ ਚਲੇ ਸਭ ਡੇਰੇ ।
ਯਾਦ ਰਹੇ ਪੈਗੰਬਰ-ਜ਼ਾਦੇ, ਕਦੇ ਮਿਸਰ ਵਿਚ ਆਏ ।
ਰਹੇ ਕਹਾਣੀ ਆਖ਼ਿਰ ਤਾਈਂ ਅਜ ਦੇ ਹੱਥ ਵਿਖਾਏ ।
ਆਹਾ ਇਫ਼ਰਾਹੀਮ ਭਜਾਇਆ, ਯੂਸੁਫ਼ ਨੇ ਵਲ ਭਾਈਆਂ ।
ਜਾ ਕੇ ਸੁਣ ਜੋ ਮੇਰਿਆਂ ਭਾਈਆਂ, ਕੀ ਸਲਾਹੀਂ ਲਾਈਆਂ ।
ਇਫ਼ਰਾਹੀਮ ਗਇਆ ਮੁੜ ਸੁਣ ਕੇ, ਇਹ ਸੱਭੇ ਤਦਬੀਰਾਂ ।
ਯੂਸੁਫ਼ ਪਾਸ ਸੁਣਾਈਆਂ ਜਾ ਕੇ, ਜੋ ਸੁਣੀਆਂ ਤਕ਼ਰੀਰਾਂ ।
ਕਹੇ ਯਹੂਦਾ ਭਾਈਆਂ ਤਾਈਂ, ਅਜੇ ਨ ਤੇਗ ਵਗਾਇਓ ।
ਜਾਂ ਮੈਂ ਨਾਅ਼ਰਾ ਕੜਕ ਮਰੇਸਾਂ, ਤਾਂ ਤੁਸੀਂ ਹੱਥ ਉਠਾਇਓ ।
ਇਹ ਗਲ ਆਖ ਯਹੂਦਾ ਟੁਰਿਆ, ਤੇਗ ਲਈ ਹੱਥ ਆਇਆ ।
ਯੂਸੁਫ਼ ਅਗੇ ਆਣ ਖਲੋਇਆ, ਨ ਕਰ ਕ਼ਹਰ[2] ਸੁਣਾਇਆ ।
ਛੋੜ ਅਜ਼ੀਜ਼ਾ ਭਾਈ ਸਾਡਾ, ਨ ਕਰ ਬਹੁਤ ਕ਼ਜ਼ੀਆ ।
ਨ ਸਤਾ ਅਸਾਡੇ ਤਾਈਂ, ਜੇ ਤੁਧ ਖ਼ਬਰ ਨ ਪਈ ਆ ।
ਕੜਕ ਮਰੇਸਾਂ ਇੱਕੋ ਨਾਅਰਾ, ਦੇਖ ਲਇਓ ਕਿਆ ਹੋਸੀ ।
ਨੀਲ ਨਦੀ ਦਾ ਪਾਣੀ ਸੁਣ ਕੇ, ਵਗਣੋਂ ਅਟਕ ਖਲੋਸੀ ।
ਹੈਬਤ ਪਵੇ ਮਿਸਰ ਵਿੱਚ ਭਾਰੀ, ਮਰ ਮਰ ਜਾਣ ਹਜ਼ਾਰਾਂ ।
ਹਮਲ ਜ਼ਨਾਂ ਦੇ ਝੜ ਝੜ ਪੌਸਣ, ਹੋਸਣ ਹਾਲ ਖ਼ਵਾਰਾਂ ।
ਕਹਸੋ ਫੇਰ ਕ਼ਿਆਮਤ ਆਈ, ਸੂਰ[3] ਵਜੇ ਕਰ ਜ਼ੋਰਾ ।
ਇਹ ਗ਼ਰੂਰ ਤਕੱਬੁਰ ਦਿਲ ਦਾ, ਜ਼ਰਾ ਨ ਰਹਸੀ ਭੋਰਾ ।
ਯੂਸੁਫ਼ ਕਹੰਦਾ ਸਾਹਿਬਜ਼ਾਦਿਆ, ਬੋਲ ਸੰਭਾਲ ਜ਼ਬਾਨੋਂ ।
ਬੇਇਨਸਾਫ਼ੀ ਕਰਾਂ ਨ ਮੂਲੇ, ਤੇਰੇ ਲਗ਼ੂ[4] ਬਿਆਨੋਂ ।
ਕਹੰਦੇ ਜਦੋਂ ਯਹੂਦਾ ਆਵੇ, ਵਿਚ ਗ਼ਜ਼ਬ ਦੇ ਭਾਰੇ ।
ਵਾਲ ਬਦਨ ਦੇ ਚੀਰ ਲਿਬਾਸੋਂ, ਖੜੇ ਰਹਣ ਹੋਰ ਸਾਰੇ ।

---

1. ਨਾਸ (ਕਰਨ ਲਈ) 2. ਗੁੱਸਾ 3. ਨਰਸਿੰਙ ਜੋ ਕਿਆਮਤ ਵਾਲੇ ਦਿਨ ਇਸਰਾਫੀਲ ਫੂਕੇਗਾ 4. ਝੂਠ ।

ਖ਼ੂਨ ਝੜੇ ਹਰ ਵਾਲਾਂ ਮੁੱਢੋਂ, ਅੰਦਰ ਜੋਸ਼ ਕ਼ਹਾਰੀ[1] ।
ਨੇਜ਼ਿਆਂ ਵਾਂਗੂ ਵਾਲ ਬਦਨ ਦੇ, ਤਿੱਖੇ ਨੋਕ ਕਟਾਰੀ ।
ਜਾਂ ਲਗ ਰਹੇ ਗ਼ਜ਼ਬ ਵਿਚ ਦਿਲ ਦੇ, ਰਹੰਦਾ ਹਾਲ ਏਹਾਈ ।
ਜਾਂ ਨਾਅਰਾ ਉਸ ਵਕਤ ਕਰੇਂਦਾ, ਝੜਦੀ ਤੜਫ਼ ਲੁਕਾਈ ।
ਪਰ ਜੇ ਕੋ ਔਲਾਦ ਯਾਕੂਬੋਂ, ਪੁਸ਼ਤ[2] ਉਸਦੀ ਹੱਥ ਲਾਵੇ ।
ਇਹ ਗ਼ਜ਼ਬ ਦਾ ਹਾਲ ਤਮਾਮੀ, ਦੂਰ ਓਵੇਂ ਹੋ ਜਾਵੇ ।
ਵਾਲ ਬਦਨ ਤੇ ਨੀਵੇਂ ਰਹੰਦੇ, ਜੋਸ਼ ਨ ਰਹੰਦਾ ਕਾਈ ।
ਨਾਅਰਾ ਜ਼ਾਹਿਰ ਹੋਂਦਾ ਨਾਹਾ, ਰਹੰਦੀ ਬੰਦ ਦੁਹਾਈ ।
ਜਦੋਂ ਯਹੂਦੇ ਤਾਈਂ ਡਿੱਠਾ, ਯੂਸੁਫ਼ ਨੇ ਵਿੱਚ ਗ਼ੁਸੇ ।
ਬਰਛੀਆਂ ਵਾਂਗੂ ਖ਼ੂਨੋਂ ਭਿੰਨੇ, ਵਾਲ ਖੜੇ ਵਿੱਚ ਜੁੱਸੇ ।

## ਯਹੂਦੇ ਦਾ ਜੋਸ਼ ਠੰਡਾ ਹੋਣਾ

ਇਫ਼ਰਾਹੀਮ ਛੁਟੇਰਾ ਲੜਕਾ, ਸੀ ਹਾਜ਼ਿਰ ਉਸ ਵੇਲੇ ।
ਕ਼ਬਤੀ ਬੋਲੀ ਕਹ ਕੇ ਯੂਸੁਫ਼, ਉਸਨੂੰ ਉਤ ਵਲ ਮੇਲੇ ।
ਐ ਫ਼ਰਜ਼ੰਦ ਕ਼ਮਰ[3] ਤੇ ਇਸਦੀ, ਝਬਦੇ ਹੱਥ ਲਗਾਈਂ ।
ਇਫ਼ਰਾਹੀਮ ਗਇਆ ਹੱਥ ਧਰਿਆ, ਝੜਿਆ ਜੋਸ਼ ਅਜ਼ਾਈਂ ।
ਗਇਆ ਗ਼ਜ਼ਬ ਸਭ ਜ਼ੋਰ ਸਿਧਾਇਆ, ਕ਼ੁੱਵਤ ਰਹੀ ਨ ਕਾਈ ।
ਚਾਹੇ ਨਾਅਰਾ ਕਰਾਂ ਗ਼ਜ਼ਬ ਥੀਂ, ਤਾਕਤ ਕੁਝ ਨ ਪਾਈ ।
ਗਿਰਦ ਬਗਿਰਦ ਯਹੂਦਾ ਵੇਖੇ, ਹੈਰਾਨੀ ਵਿੱਚ ਆਇਆ ।
ਏਥੇ ਕੌਣ ਔਲਾਦ ਯਾਕੂਬੋਂ, ਜਿਸ ਨੇ ਹੱਥ ਲਗਾਇਆ ।
ਪਿਛੇ ਵੱਲ ਇਕ ਲੜਕਾ ਡਿੱਠਾ, ਸੂਰਤ ਚੰਦ ਉਜਾਲਾ ।
ਪਕੜ ਯਹੂਦਾ ਸੁੰਘੇ ਮੂੰਹ ਥੀਂ, ਡਿੱਠੋਸ ਬਰਕਤ ਵਾਲਾ ।
ਪੁਛੇ ਕੌਣ ਕੋਈ ਤੂੰ ਲੜਕੇ, ਨੂਰ ਅੱਖੀਂ ਦਾ ਕਿਸਦਾ ।
ਇਸਰਾਈਲੀ ਨਜ਼ਰੀਂ ਆਇਓਂ, ਮੈਂ ਹਾਂ ਬੇਟਾ ਜਿਸ ਦਾ ।
ਤੂੰ ਔਲਾਦੋਂ ਬਾਪ ਮੇਰੇ ਦੀ, ਕਹ ਤੁਧ ਨਾਮ ਕਿਆਈ ।
ਹੈਂ ਫ਼ਰਜ਼ੰਦ ਕਿਦ੍ਹਾ ਕਹ ਜ਼ਾਹਿਰ, ਮੈਂ ਹੈਰਾਨੀ ਆਈ ।
ਵਿਚ ਮਿਸਰ ਔਲਾਦ ਪਿਦਰ ਦੀ, ਕੌਣ ਪਿਆਰਾ ਭਾਈ ।
ਇਫ਼ਰਾਹੀਮ ਰਹਿਆ ਚੁਪ ਸੁਣ ਕੇ, ਰਾਜ਼ ਨ ਦੱਸਿਆ ਕਾਈ ।
ਇਫ਼ਰਾਹੀਮ ਗਇਆ ਟੁਰ ਓਥੋਂ, ਆਜਿਜ਼ ਰਹਿਆ ਯਹੂਦਾ ।
ਬਾਹਿਰ ਵੀਰ ਉਡੀਕਣ ਨਾਅਰਾ, ਜੋਸ਼ ਕਰਨ ਬੇਹੂਦਾ ।
ਓੜਕ ਆਪ ਉਡੀਕ ਸਿਧਾਏ, ਵੱਲ ਦਰਬਾਰੇ ਆਏ ।
ਕਹਣ ਯਹੂਦੇ ਤਾਈਂ ਭਾਈ, ਕਿਉਂ ਤੂੰ ਕੰਮ ਗਵਾਏ ।
ਕਿਉਂ ਨਾਅਰੇ ਨੂੰ ਦੇਰ ਲਗਾਈ, ਤੈਂ ਦਿਲ ਖ਼ੌਫ਼ ਕਿਆ ਈ ।
ਕਹੇ ਯਹੂਦਾ ਨਸਲ ਪਿਦਰ[4] ਥੀਂ, ਏਥੇ ਲੜਕਾ ਕਾਈ ।

---

1. ਕਹਿਰ, ਗ਼ੁੱਸਾ 2. ਪਿੱਠ ਤੇ 3. ਲੱਕ 4. ਬਾਪ ।

ਪੁਸ਼ਤ ਮੇਰੀ ਹੱਥ ਲਾ ਸਿਧਾਇਆ; ਮੇਰਾ ਜੋਸ਼ ਗਵਾਇਆ ।
ਤਪ ਵਿਚ ਜੋਸ਼ ਗ਼ਜ਼ਬ ਦੇ ਭਾਈਆਂ, ਕ਼ਹਰ ਤਨੂਰ ਤਪਾਇਆ ।
ਦੇਖ ਉਹਨਾਂ ਵੱਲ ਯੂਸੁਫ਼ ਤਾਈਂ, ਦਿਲ ਵਿਚ ਗ਼ੁੱਸਾ ਆਇਆ ।
ਭਾਈਆਂ ਤਾਈਂ ਹਾਜ਼ਿਰ ਕਰਕੇ, ਪੇਸ਼ ਖੜੇ ਕਰਵਾਇਆ ।
ਫ਼ਰਮਾਇਆ ਪੈਗ਼ੰਬਰਜ਼ਾਦਿਓ, ਬੋਲੋ ਸੱਚ ਜ਼ਬਾਨੋਂ ।
ਮੈਂ ਕੀ ਬੁਰਾ ਤੁਸਾਂ ਥੀਂ ਕੀਤਾ, ਘੱਟ ਕਿਆ ਅਹਸਾਨੋਂ ।
ਭੁੱਖਿਆਂ ਕ਼ਦਰੋਂ ਖਾਣੇ ਦਿੱਤੇ, ਇੱਜ਼ਤ ਬਹੁਤ ਕਰਾਈ ।
ਦੋ ਵਾਰੀ ਭਰ ਸ਼ੁਤਰੀਂ ਗੱਲਾ, ਕੀਮਤ ਲਈ ਨ ਕਾਈ ।
ਜਾਂਵਦਿਆਂ ਤੁਸਾਂ ਤੁਹਫ਼ੇ ਦਿਤੇ, ਤੇ ਅਹਸਾਨ ਕਮਾਏ ।
ਕਰ ਚੋਰੀ ਤੁਸਾਂ ਆਪਣੇ ਤਾਈਂ, ਦਾਗ਼ ਗੁਨਾਹੋਂ ਲਾਏ ।
ਫ਼ਤਵਾ ਸ਼ਰਅ਼ ਜੋ ਤੁਸਾਂ ਸੁਣਾਇਆ, ਮੈਂ ਉਹ ਅ਼ਮਲ ਕਮਾਇਆ ।
ਮੁਹਸਿਨ-ਕੁਸ਼[1] ਹੋ ਤੇਗਾਂ ਫੜੀਆਂ, ਹੱਕ[2] ਪੱਲੇ ਇਹ ਪਾਇਆ ।
ਮਿਸਰ ਉਜਾੜਨ ਕ਼ਸਦ ਤੁਸਾਡਾ, ਕ਼ਤਲ ਮੇਰੇ ਪੁਰ ਧਾਏ ।
ਵਿੱਚ ਦਿਮਾਗ਼ ਤੁਸਾਡੇ ਆਖੋ, ਕਿਆ ਖ਼ਿਆਲ ਸਮਾਏ ।
ਜਾਣੋਂ ਤੁਸੀਂ ਅਸਾਡੇ ਜੇਹਾ, ਹੋਗ ਨ ਜਗ ਵਿਚ ਕਾਈ ।
ਕਰੀਏ ਮਾਰ ਖ਼ਰਾਬ ਮਿਸਰ ਨੂੰ, ਰਲ ਮਿਲ ਸਾਰੇ ਭਾਈ ।
ਬੱਕਰੀਆਂ ਤੁਸਾਂ ਹੋਰਾਂ ਜਾਤਾ, ਖ਼ੁਦ ਨੂੰ ਸ਼ੇਰ ਬਣਾਇਆ ।
ਤਖ਼ਤ ਅਜ਼ੀਜ਼ ਮਿਸਰ ਦਾ ਲਈਏ, ਤੁਸਾਂ ਇਰਾਦਾ ਆਇਆ ।
ਤੁਸੀਂ ਕਹਿਆ ਇਹ ਕਹਿਰ ਕਿਆ ਈ, ਕੇਡਕ ਹੋ ਕਰਵਾਨੋਂ ।
ਇਕ ਥੀਂ ਇਕ ਖ਼ੁਦਾ ਨੇ ਕੀਤੀ, ਖ਼ਲਕ਼ਤ ਵਧ ਜਹਾਨੋਂ ।
ਜੇ ਤੁਸਾਂ ਜ਼ੋਰ ਬੜੇ ਤੇ ਮਾਨਾ, ਤੁਸੀਂ ਸੱਭੇ ਨਾਤਾਣੇ ।
ਕੀੜੀ ਦੀ ਲੱਤ ਤੋੜ ਨ ਸੱਕੋ, ਕਰੋ ਨ ਜੋਸ਼ ਧਿਙਾਣੇ ।
ਜ਼ੋਰ ਕਿਆਈ ਵਿਚ ਤੁਸਾਹਾਂ, ਜਿਸ ਉਤੇ ਮਗ਼ਰੂਰੀ ।
ਆਖ਼ਿਰ ਪੱਲੇ ਪੌਗ ਤੁਸਾਹਾਂ, ਅਮਲਾਂ ਦੀ ਮਜ਼ਦੂਰੀ ।
ਮਰ ਲਇਆ ਤੁਸਾਂ ਮਿਸਰ ਜ਼ਬਾਨੀ, ਤੇ ਅਜੇ ਖ਼ਬਰ ਨ ਹੋਈ ।
ਜਾਤਾ ਮੁਲਕ ਖ਼ੁਦਾ ਦਾ ਵੱਸਦਾ, ਮਰਦ ਨਹੀਂ ਵਿੱਚ ਕੋਈ ।
ਤੇ ਸ਼ਾਹੀ ਸਾਮਾਨ ਮਿਸਰ ਦੇ, ਜਾਤੇ ਚੀਜ਼ ਨ ਕਾਈ ।
ਤਿਫ਼ਲਾਂ ਵਾਂਗ ਖ਼ਿਆਲੀ ਗੱਲਾਂ, ਕੀਤੀਆਂ ਵਿੱਚ ਵਡਿਆਈ ।
ਅੰਦਰ ਜੋਸ਼ ਗ਼ਜ਼ਬ ਦੇ ਯੂਸੁਫ਼, ਤਖ਼ਤੋਂ ਉਤਰ ਆਇਆ ।
ਕਰਵਾਨੋਂ ਮਗ਼ਰੂਰ ਜਵਾਨੋਂ, ਕ਼ਹਰ ਸਿਰੀਂ ਕਿਉਂ ਚਾਇਆ ।
ਦੇਖੋ ਜ਼ੋਰ ਖ਼ੁਦਾ ਨੇ ਦਿੱਤਾ, ਯੂਸੁਫ਼ ਨੇ ਫ਼ਰਮਾਇਆ ।
ਸਿੱਲ[3] ਪੱਥਰ ਦਾ ਕੋਠਾ ਯੂਸੁਫ਼, ਮਾਰਿਆ ਪੈਰ ਉਡਾਇਆ ।

1. ਅਕਿਰਤਘਣ 2. ਬਦਲਾ 3. ਇੱਟ

ਪੱਥਰ ਟੁਟ ਗਏ ਹੋ ਪੁਰਜ਼ੇ, ਛਤ ਕੰਧਾਂ ਢਹ ਪਈਆਂ ।
ਦੇਖ ਭਰਾਵਾਂ ਹੈਰਤ ਧਾਣੀ, ਅੱਖੀਂ ਉਘੜ ਗਈਆਂ ।
ਇਹ ਅਜ਼ੀਜ਼ ਮਿਸਰ ਦਾ ਵਾਲੀ, ਜੇ ਤੇ ਕਹਰ ਕਮਾਵੇ ।
ਸਾਨੂੰ ਸਾਰਿਆਂ ਪਕੜ ਪੰਜੇ ਵਿਚ, ਜਾਨ ਮਰੋੜ ਗਵਾਵੇ ।
ਇਹ ਹੈ ਬਾਜ਼, ਅਸੀਂ ਸਭ ਚਿੜੀਆਂ, ਇਹ ਉਹ ਸ਼ੇਰ ਸ਼ਿਕਾਰੀ ।
ਪਲ ਵਿਚ ਸਾਨੂੰ ਮਾਰ ਗਵਾਵੇ, ਜੇ ਪਕੜੇ ਇਕ ਵਾਰੀ ।
ਅੱਗੇ ਸਾਨੂੰ ਖ਼ਬਰ ਨ ਕਾਈ, ਇਸਦੀ ਸ਼ਾਨ ਜੋ ਆਲੀ[1] ।
ਗਾਫ਼ਿਲ ਅਸੀਂ ਪਏ ਕਰ ਮਾਨਾ, ਹੋਸ਼ ਹਵਾਸੋਂ ਖ਼ਾਲੀ ।
ਕੀ ਜਾਣਾ ਖ਼ੁਦ ਸ਼ੇਰ ਸ਼ਿਕਾਰੀ, ਮਿਸਰ ਸ਼ਹਰ ਦਾ ਵਾਲੀ ।
ਇਹ ਕੋ ਪਾਕ ਫ਼ਰਿਸ਼ਤਾ ਹੋਸੀ, ਇਸ ਦੀ ਸਿਫ਼ਤ ਨਿਰਾਲੀ ।
ਦਸ ਭਾਈ ਅਸੀਂ ਇਸਦੇ ਅੱਗੇ, ਮੂਲ ਨਹੀਂ ਸ਼ੈ ਕਾਈ ।
ਘੜੇ ਮਿੱਟੀ ਦੀ ਨਾਲ ਪੱਥਰ ਦੇ, ਇਹ ਹੈ ਮਿਸਲ ਲੜਾਈ ।
ਕਨਆਨੀ ਹੈਰਾਨੀ ਅੰਦਰ, ਚੁੱਪ ਰਹੇ ਬੇਚਾਰੇ ।
ਲਾਫ਼ਾਂ ਮਾਰੀਆਂ ਯਾਦ ਨ ਆਈਆਂ, ਖ਼ੈਰ ਰਹੀ ਬਾਜ਼ਾਰੇ ।
ਉਹ ਤੇਗਾਂ ਦੇ ਜੋਸ਼ ਹੁਲਾਰੇ, ਕਿਤੇ ਨ ਨਜ਼ਰੀਂ ਆਏ ।
ਤੇ ਬਾਜ਼ਾਰੀ ਮਰਦ ਪਸਾਰੀ, ਕਿਨ੍ਹੇ ਨ ਮਾਰ ਉਡਾਏ ।
ਹੋਰ ਅਮੀਰ ਵਜ਼ੀਰ ਮਿਸਰ ਦੇ, ਸਾਬਿਤ ਰੱਬ ਬਚਾਏ ।
ਹੁਣ ਵਿੱਚ ਦਿਲਾਂ ਦੁਆਈਂ ਕਰਦੇ, ਜਾਨ ਕਿਵੇਂ ਬਚ ਜਾਏ ।
ਹੇ ਪੈਗੰਬਰਜ਼ਾਦ ਜਵਾਨੋਂ, ਯੂਸੁਫ਼ ਨੇ ਫ਼ਰਮਾਇਆ ।
ਛੋੜੋ ਚੋਰ ਵਤਨ ਨੂੰ ਜਾਓ, ਮੈਂ ਇਹ ਰਹਮ ਕਮਾਇਆ ।
ਜੇ ਕੋ ਹੋਰ ਦਲੇਰੀ ਕਰਦਾ, ਵੇਖਦਿਓ ਤਿਸ ਹਾਲਾ ।
ਦੇਖ ਤੁਸਾਂ ਵਲ ਮੈਂ ਦਿਲ ਗੁਜ਼ਰੇ, ਕਦਰ ਨਬੀਆਂ ਵਾਲਾ ।
ਲਾਇਕ ਸਖ਼ਤ ਸਜ਼ਾ ਤੁਸਾਹਾਂ, ਛੋੜ ਦਿਆਂ ਮਸਕੀਨੋਂ ।
ਉਠ ਟੁਰੋ ਹੁਣ ਨਾਮ ਨ ਲੈਣਾ, ਭਾਈ ਬਿਨਯਾਮੀਨੋਂ ।
ਓੜਕ ਹੋ ਲਾਚਾਰ ਭਰਾਵਾਂ, ਰੋ ਰੋ ਸੀਸ ਨਿਵਾਏ ।
ਲੱਖ ਲੱਖ ਸ਼ੁਕਰ ਜੋ ਅਜ ਅਸਾਡੀ, ਜਾਨ ਬਚੀ ਗਮ ਜਾਏ ।
ਯੂਸੁਫ਼ ਟੋਰ ਦਿਤੇ ਸਭ ਭਾਈ, ਦੇ ਗੱਲਾ ਸਭ ਭਾਰੇ ।
ਰੱਖ ਲਇਆ ਇਸ ਹੀਲੇ ਸੇਤੀ, ਬਿਨਯਾਮੀਨ ਪਿਆਰੇ ।
ਕਰ ਤਾਜ਼ੀਮ ਗਏ ਸਭ ਭਾਈ, ਰੋ ਰੋ ਨੀਰ ਵਿਹਾਂਦੇ ।
ਅਹਦ[2] ਪਿਦਰ ਦਾ ਸੀਨੇ ਰੜਕੇ, ਖ਼ੌਫ਼ ਦਿਲਾਂ ਵਿਚ ਖਾਂਦੇ ।

---

1. ਉੱਚੀ 2. ਦਿੱਤਾ ਹੋਇਆ ਬਚਨ ।

ਕਹੇ ਯਹੂਦਾ ਭਾਈਆਂ ਤਾਈਂ, ਤੁਸੀਂ ਸੱਭੇ ਮੁੜ ਜਾਓ ।
ਬਿਨਯਾਮੀਨੇ ਚੋਰੀ ਕੀਤੀ, ਪਿਉ ਨੂੰ ਖ਼ਬਰ ਸੁਣਾਓ ।
ਤੇ ਮੈਂ ਆਪ ਨ ਜਾਵਾਂ ਮਿਸਰੋਂ, ਹਰਗਿਜ਼ ਮੂਲ ਕਦਾਹੀਂ ।
ਮੂੰਹ ਅੱਖੀਂ ਕੀ ਜਾ ਦਿਖਲਾਵਾਂ, ਬਾਪ ਪਿਆਰੇ ਤਾਈਂ ।
ਪਰ ਜੇ ਬਾਪ ਸੱਦੇ ਖ਼ੁਦ[1] ਮੈਨੂੰ, ਪੈਰ ਧਰਾਂ ਕਨਆਨੇ ।
ਯਾ ਤੇ ਹੁਕਮ ਕਰੇ ਰਬ ਸਾਹਿਬ, ਜਿਸਦਾ ਹੁਕਮ ਜਹਾਨੇ ।
ਬਾਝੋਂ ਹੁਕਮ ਨ ਮਿਸਰ ਜ਼ਮੀਨੋਂ, ਮੈਂ ਖ਼ੁਦ ਕ਼ਦਮ ਉਠਾਵਾਂ ।
ਤੁਸੀਂ ਚੱਲੋ ਜੇ ਹੁਕਮ ਮਲੇਸੀ, ਮੈਂ ਕਨਆਨੇ ਆਵਾਂ ।

## ਵਾਪਸ ਕਨਆਨ ਪਹੁੰਚਣਾ

ਸੁਣ ਯਾਕੂਬ ਨਬੀ ਦੇ ਬੇਟੇ, ਨੌ ਕਨਆਨੇ ਆਏ ।
ਬਾਪ ਅੱਗੇ ਰੋ ਅਰਜ਼ ਗੁਜ਼ਾਰੀ, ਚੋਰੀਓਂ ਹਾਲ ਸੁਣਾਏ ।
ਬਿਨਯਾਮੀਨ ਚੁਰਾ ਪਿਆਲਾ, ਧਰ ਆਂਦਾ ਵਿਚ ਭਾਰੇ ।
ਘੱਲ ਸਵਾਰਾਂ ਸ਼ਾਹ ਅਜ਼ੀਜ਼ੇ, ਪਕੜ ਮੁੜਾਏ ਸਾਰੇ ।
ਫ਼ਤਵਾ ਹੁਕਮ ਸ਼ਰਅ਼ ਦਾ ਸਾਥੀਂ, ਚੋਰਾਂ ਹੱਕ ਪੁਛਾਇਆ ।
ਬਰਦਾ ਚੋਰ ਰਹੇ ਘਰ ਮਾਲਿਕ, ਅਸਾਂ ਜਵਾਬ ਸੁਣਾਇਆ ।
ਖ਼ਬਰ ਕਿਆ ਉਹ ਭਾਈ ਸਾਡਾ, ਚੋਰੀਆਂ ਕਰਦਾ ਫਿਰਦਾ ।
ਗ਼ੈਬ ਨ ਜਾਤਾ ਏਹਾ ਫ਼ਤਵਾ, ਬਣਿਆ ਆਫ਼ਤ ਸਰ ਦਾ ।
ਫੋਲੇ ਭਾਰ ਹਕੀਕ਼ਤ ਖੁੱਲੀ, ਪਕੜ ਲਇਆ ਸੁਲਤਾਨੇ ।
ਡੁਬ ਡੁਬ ਗਏ ਅਸੀਂ ਵਿਚ ਹੈਰਤ, ਮੁੜ ਧਾਣੇ ਕਨਆਨੇ ।
ਬਿਨਯਾਮੀਨ ਅਜ਼ੀਜ਼ੇ ਫੜਿਆ, ਰਹਿਆ ਯਹੂਦਾ ਤਾਈਂ ।
ਰੋਂਦੇ ਅਸੀਂ ਕ਼ਦਮ ਵਿਚ ਆਏ, ਕਰ ਹਜ਼ਰਤ ਜੋ ਚਾਹੀਂ ।
ਨਬੀ ਕਹੇ ਉਮੀਦ ਨ ਮੈਨੂੰ, ਹਰਗਿਜ਼ ਬਿਨਯਾਮੀਨੋਂ ।
ਚੋਰੀ ਉਸ ਨੇ ਕੀਤੀ ਹੋਸੀ, ਜਾਪੇ ਹਾਲ ਯਕੀਨੋਂ ।
ਰਾਤੀ ਨਫ਼ਲ[2] ਪੜ੍ਹੇ ਦਿਨ ਰੋਜ਼ੇ, ਵੱਡਾ ਜ਼ੁਹਦ[3] ਕਮਾਵੇ ।
ਤਕ਼ਵੇ[4] ਵਿਚ ਅਮਾਨਤ ਪੂਰਾ, ਤੇ ਉਹ ਕਿਵੇਂ ਚੁਰਾਵੇ ।
ਅਰਜ਼ ਕਰਨ ਉਹ ਯਾ ਪੈਗ਼ੰਬਰ, ਗ਼ੈਬ ਨ ਮਾਲਮ ਸਾਨੂੰ ।
ਜੋ ਮਾਲੂਮ ਅਸਾਨੂੰ ਜ਼ਾਹਿਰ, ਕਹਿਆ ਖੋਲ੍ਹ ਤੁਸਾਨੂੰ ।
ਪੁਛ ਮਿਸਰ ਦਿਆਂ ਲੋਕਾਂ ਕੋਲੋਂ, ਜਿਥੇ ਹਾਲ ਵਿਹਾਏ ।
ਯਾ ਤੇ ਪੁਛ ਕਰਵਾਨਾਂ ਕੋਲੋਂ, ਨਾਲ ਅਸਾਂ ਜੋ ਆਏ ।
ਜੇ ਇਤਬਾਰ ਅਸਾਡਾ ਨਾਹੀਂ, ਕਾਫ਼ਲਿਆਂ ਥੀਂ ਸਾਰੇ ।
ਪੁਛ ਜੋ ਸ਼ਾਮੀ ਲੋਕ ਤਦਾਹੀਂ, ਸੀ ਮਜਲਿਸ ਵਿਚਕਾਰੇ ।
ਅਸੀਂ ਸੱਚੇ ਸੌਗੰਦ ਨਬੀਆਂ, ਸਾਡਾ ਵੱਸ ਨ ਕਾਈ ।
ਦੇ ਬਦਲਾ ਕਰ ਮਿੰਨਤ ਥੱਕੇ, ਕੁਝ ਮੁਰਾਦ ਨ ਪਾਈ ।

---

1. ਆਪ 2. ਉਹ ਨਮਾਜ਼ ਜਿਹੜੀ ਪੜ੍ਹਨੀ ਲਾਜ਼ਮੀ ਨ ਹੋਵੇ, ਆਪਣੀ ਖ਼ੁਸ਼ੀ ਨਾਲ ਪੜ੍ਹੀ ਗਈ ਨਮਾਜ਼ 3. ਪਰਹੇਜ਼ਗਾਰੀ, ਸੰਜਮ 4. ਭਰੋਸਾ ।

ਨਬੀ ਕਹੇ ਇਹ ਗੱਲ ਬਣਾਈ, ਨਫ਼ਸ ਤੁਸਾਂ ਦੇ ਕਾਰੇ ।
ਮੇਰਾ ਬਿਨਯਾਮੀਨ ਪਿਆਰਾ, ਚੋਰ ਨ ਕਰੋ ਪੁਕਾਰੇ ।
ਇਹ ਕੁਝ ਮੇਰਿਆਂ ਪੁੱਤਾਂ ਕੋਲੋਂ, ਹੋ ਗਇਆ ਈ ਕਾਰਾ ।
ਕੌਲ ਨਬੀ ਦਾ ਝੂਠ ਨਹੀਂ ਇਹ, ਯੂਸੁਫ਼ ਤਰਫ਼ ਇਸ਼ਾਰਾ ।
ਫਿਰ ਯਾਕੂਬ ਨਬੀ ਫ਼ਰਮਾਵੇ, ਫ਼ਰਜ਼ੰਦੋ ਫ਼ਰਮਾਵੋ ।
ਐਡਕ ਜ਼ੋਰ ਤੁਸਾਂ ਵਿਚ ਆਹੇ, ਤੋੜ ਪਹਾੜ ਗਵਾਵੋ ।
ਬੰਨ੍ਹ ਤੁਸਾਡੇ ਵਿਚੋ ਕਿਉਂਕਰ, ਵੀਰ ਤੁਸਾਡਾ ਖੜਿਆ ।
ਇਹ ਕੁਝ ਝੂਠੀ ਤੁਹਮਤ[1] ਦੇ ਕੇ, ਬਿਨਯਾਮੀਨੇ ਫੜਿਆ ।
ਫ਼ਰਜ਼ੰਦਾਂ ਨੇ ਅਰਜ਼ ਸੁਣਾਈ, ਜੋ ਜੋ ਹਾਲ ਵਿਹਾਏ ।
ਅਸੀਂ ਅਜ਼ੀਜ਼ ਮਿਸਰ ਤੇ ਧਾਏ, ਉਸ ਨੇ ਗ਼ਲਬੇ ਪਾਏ ।
ਉਹ ਤਨਹਾ ਦਸ ਭਾਈਆਂ ਨਾਲੋਂ, ਕੁੱਵਤ ਦੇ ਵਿਚ ਡਾਢਾ ।
ਅਸਾਂ ਜੇਹਾਂ ਉਹ ਕੁਝ ਨ ਜਾਣੇ, ਜ਼ੋਰ ਨ ਪਇਆ ਅਸਾਡਾ ।
ਨਬੀ ਕਹੇ ਮੈਂ ਸਬਰ ਕਰੇਸਾਂ, ਬਾਝੋਂ ਸਬਰ ਨ ਚਾਰਾ ।
ਫ਼ਰਜ਼ੰਦਾਂ ਥੀਂ ਰੱਬ ਮਿਲਾਵੇ, ਫ਼ਜ਼ਲ ਉਸੇ ਦਾ ਭਾਰਾ ।
ਰੱਬ ਨੇ ਵਿੱਚ ਮੁਸੀਬਤ ਸਖ਼ਤੀ, ਨਬੀਆਂ ਨੂੰ ਅਜ਼ਮਾਇਆ ।
ਦਿਨ ਕਾਈ ਹੁਣ ਮੇਰੇ ਉੱਤੇ, ਵਕ਼ਤ ਮੁਸੀਬਤ ਆਇਆ ।
ਤੇ ਅੱਲ੍ਹਾ ਦੀ ਹਿਕਮਤ[2] ਭਾਰੀ, ਜਾਣੇ ਰਾਜ਼ ਦਿਲਾਂ ਦੇ ।
ਸਬਰ ਕੱਟਾਂ ਜੇ ਪੂਰੀ ਹੋਵਾਂ, ਵਾਹ ਨਸੀਬ ਅਸਾਂ ਦੇ ।
ਇਹ ਗੱਲ ਕਹ ਮੂੰਹ ਫੇਰ ਪੁੱਤਾਂ ਥੀਂ, ਪੈਗੰਬਰ ਫ਼ਰਮਾਵੇ ।
ਐ ਅਫ਼ਸੋਸ ਪਿਆਰਾ ਯੂਸੁਫ਼, ਮੈਨੂੰ ਨਜ਼ਰ ਨ ਆਵੇ ।
ਨੈਣ ਸਫ਼ੈਦ ਗਏ ਹੋ ਉਸਦੇ, ਖਾ ਗਇਆ ਗ਼ਮ ਭਾਰਾ ।
ਵਿੱਚ ਅੰਦੋਹ[3] ਵਿਛੋੜੇ ਯੂਸੁਫ਼, ਜ਼ੋਰ ਗਇਆ ਚੁਕ ਸਾਰਾ ।
ਸੁਣ ਫ਼ਰਜ਼ੰਦ ਕਹਣ ਯਾ ਹਜ਼ਰਤ, ਸਾਨੂੰ ਕ਼ਸਮ ਖ਼ੁਦਾ ਦੀ ।
ਯੂਸੁਫ਼ ਦਾ ਗ਼ਮ ਹੱਕ ਤੁਸਾਡੇ, ਅੰਤ ਘੱਤੇ ਬਰਬਾਦੀ ।
ਗ਼ਮ ਉਸਦਾ ਤੈਂ ਭੁੱਲਦਾ ਨਾਹੀਂ, ਜਾਸੀ ਜਾਨ ਅਜ਼ਾਈਂ ।
ਹਜ਼ਰਤ ਛੋੜ ਦਿਲੋਂ ਇਸ ਗ਼ਮ ਨੂੰ, ਇਹ ਦੁੱਖ ਤੇਰੇ ਤਾਈਂ ।
ਫ਼ਰਮਾਇਆ ਮੈਂ ਅੱਲ੍ਹਾ ਅੱਗੇ, ਆਪਣਾ ਦਰਦ ਸੁਣਾਵਾਂ ।
ਹੋਰਾਂ ਅੱਗੇ ਦੁੱਖ ਨ ਫੋਲਾਂ, ਮਤ ਬੇ ਸਬਰ ਸਦਾਵਾਂ ।
ਮੈਨੂੰ ਮਾਲਮ ਅੱਲ੍ਹਾ ਵੱਲੋਂ, ਤੁਸੀਂ ਨ ਜਾਣੋ ਕਾਈ ।
ਮੈਨੂੰ ਸਭ ਫ਼ਰਜ਼ੰਦ ਮਿਲੇਸਣ, ਦਿਲ ਉਮੀਦ ਏਹਾ ਈ ।
ਸੀ ਯਾਕੂਬ ਸਵਾਲ ਸੁਣਾਇਆ, ਇੱਕ ਦਿਨ ਜਬਰਾਈਲੇ ।
ਲੈ ਕੇ ਇਜ਼ਨ[4] ਜਨਾਬ ਇਲਾਹੋਂ, ਘੱਲੀ ਅਜ਼ਰਾਈਲੇ ।

---

1. ਦੂਸ਼ਣ 2. ਸੋਝੀ, ਸਿਆਣਪ 3. ਗ਼ਮ 4. ਇਜਾਜ਼ਤ ।

ਪੁੱਛ ਲਵਾਂ ਮੈਂ ਉਸਦੇ ਕੋਲੋਂ, ਯੂਸੁਫ਼ ਦਾ ਕੁਝ ਹਾਲਾ।
ਕੁਝ ਕਰਾਰ ਦਿਲੇ ਨੂੰ ਆਵੇ, ਜਾਵੇ ਦਰਦ ਕੋਸ਼ਾਲਾ।
ਜਬਰਾਈਲੇ ਹੁਕਮ ਇਲਾਹੋਂ, ਅਜ਼ਰਾਈਲ ਪਹੁੰਚਾਇਆ।
ਖ਼ਾਸ ਨਬੀ ਦੇ ਆਣ ਫ਼ਰਿਸ਼ਤੇ, ਅਰਜ਼ ਸਲਾਮ ਸੁਣਾਇਆ।
ਨਬੀ ਪੁੱਛੇ ਦੱਸ ਅਜ਼ਰਾਈਲਾ, ਤੈਨੂੰ ਕ਼ਸਮ ਇਲਾਹੀਂ।
ਯੂਸੁਫ਼ ਦੀ ਤੂੰ ਜਾਨ ਨਿਕਾਲੀ, ਅਜੇ ਤਨ ਵਿੱਚ ਆਹੀਂ।
ਨੂਰ ਅੱਖੀਂ ਦਾ ਮੇਰਾ ਯੂਸੁਫ਼, ਜ਼ਿੰਦਾ ਹੈ ਯਾ ਨਾਹੀਂ।
ਛੋਡ ਗਇਆ ਇਸ ਦੁਨੀਆਂ ਤਾਈਂ, ਜਾਂ ਹੈ ਅਜੇ ਇਥਾਹੀਂ।
ਕਹੇ ਫ਼ਰਜ਼ੰਦ ਪਿਆਰਾ ਮੇਰਾ, ਗਇਆ ਕਿੱਥੇ ਕੀ ਹੋਇਆ।
ਉਹ ਤਸਕੀਨ[1] ਆਰਾਮ ਦਿਲੇ ਦਾ, ਜ਼ਿੰਦਾ ਹੈ ਯਾ ਮੋਇਆ।
ਅਜ਼ਰਾਈਲ ਕਹੇ ਯਾ ਹਜ਼ਰਤ, ਮੈਂ ਨ ਜਾਨ ਨਿਕਾਲੀ।
ਉਹ ਜ਼ਿੰਦਾ ਹੱਥ ਮਾਲ ਖ਼ਜ਼ਾਨੇ, ਹੈ ਮੁਲਕਾਂ ਦਾ ਵਾਲੀ।
ਯਾ ਪੈਗ਼ੰਬਰ ਬੇਟਾ ਤੇਰਾ, ਵਿੱਚ ਖ਼ੈਰੀਯਤ[2] ਖ਼ੂਬੀ।
ਰੁਤਬਾ ਉਸਦਾ ਵਿੱਚ ਦਿਲਾਂ ਦੇ, ਮਰਗ਼ੂਬੀ[3] ਮਹਬੂਬੀ[4]
ਸੁਣ ਯਾਕੂਬ ਕਹੇ ਕਹ ਕਿੱਥੇ, ਹੁਕਮ ਕਿਥਾਈਂ ਜਾਰੀ।
ਹੁਕਮ ਨਹੀਂ ਮੈਂ ਕਿਉਂ ਕਰ ਦੱਸਾਂ, ਉਸ ਨੇ ਅਰਜ਼ ਗੁਜ਼ਾਰੀ।
ਝਬਦੇ ਰੱਬ ਮਿਲਾਵੇ ਤੈਨੂੰ, ਰੋਜ਼ ਗਏ ਰਹ ਥੋੜੇ।
ਯੂਸੁਫ਼ ਨੂੰ ਤੂੰ ਪਾਵੇਂ ਹਜ਼ਰਤ, ਹੋਸਣ ਦੂਰ ਵਿਛੋੜੇ।
ਤਿਸ ਦਿਨ ਥੀਂ ਯਾਕੂਬ ਨਬੀ ਨੂੰ, ਸੀ ਵਿੱਚ ਦਿਲੇ ਤਸੱਲੀ।
ਪਰ ਸਿਰ ਹਿਜਰ ਪਹਾੜ ਗ਼ਮਾਂ ਦਾ, ਸਖ਼ਤ ਮੁਸੀਬਤ ਝੱਲੀ।
ਜਾਣੇ ਯੂਸੁਫ਼ ਜ਼ਿੰਦਾ ਮਿਲਸੀ, ਪਰ ਨ ਖ਼ਬਰ ਮਕਾਨੋਂ।
ਤਾਂ ਫ਼ਰਜ਼ੰਦਾਂ ਨੂੰ ਫ਼ਰਮਾਇਆ, ਚੁੱਪ ਰਹੋ ਨਾਦਾਨੋਂ[5]।
ਫ਼ਰਮਾਏ ਫ਼ਰਜ਼ੰਦੋ ਜਾਓ, ਢੂੰਡੋ ਯੂਸੁਫ਼ ਤਾਈਂ।
ਬਿਨਯਾਮੀਨ ਲੱਭੋ ਰੱਬ ਮੇਲੇ, ਰਹਮਤ ਆਸ ਅਸਾਹੀਂ।
ਜਾ ਭਾਈਆਂ ਨੂੰ ਲੱਭ ਲਿਆਓ, ਰੱਖੋ ਆਸ ਇਲਾਹੀ।
ਰਹਮਤ ਥੀਂ ਹੈਂ ਆਸ ਤੁੜੇਂਦੇ, ਕਾਫ਼ਿਰ ਵਿੱਚ ਗੁਮਰਾਹੀ।
ਫ਼ਰਜ਼ੰਦਾਂ ਨੇ ਅਰਜ਼ ਸੁਣਾਈ, ਆਸ ਰੱਬੇ ਦੀ ਭਾਰੀ।
ਬਿਨਯਾਮੀਨ ਯਹੂਦਾ ਮਿਲਸੀ, ਯੂਸੁਫ਼ ਥੀਂ ਦੁਸ਼ਵਾਰੀ।
ਜ਼ਿੰਦਿਆਂ ਮਿਲਣ ਉਮੀਦ ਦਿਲੇ ਨੂੰ, ਮੋਇਆਂ ਮਿਲੇ ਨ ਕੋਈ।
ਯੂਸੁਫ਼ ਦੀ ਉਮੀਦ ਨ ਕੋਈ, ਮੋਏ ਮੁੱਦਤ ਹੋਈ।

---

1. ਦਿਲ ਨੂੰ ਠੰਡਕ ਪਹੁੰਚਾਣ ਵਾਲਾ 2. ਠੀਕ ਠਾਕ ਹੋਣਾ 3. ਖਿੱਚ ਵਿਚ 4. ਪਿਆਰ ਵਿਚ 5. ਬੇ-ਸਮਝੋ।

ਖਾ ਬਘਿਆੜ ਗਇਆ ਹੋ ਫ਼ਾਨੀ, ਬਰਸਾਂ ਬਹੁਤ ਵਿਹਾਈਆਂ ।
ਯਾ ਹਜ਼ਰਤ ਤੂੰ ਯੂਸੁਫ਼ ਵੱਲੋਂ, ਅਜੇ ਉਮੀਦਾਂ ਲਾਈਆਂ ?
ਮੋਇਆਂ ਨੂੰ ਜਾ ਕਿਹੜਾ ਲੱਭੇ, ਜੀਂਵਦਿਆ ਲਭ ਲਈਏ ।
ਯੂਸੁਫ਼ ਦੇ ਵਿਚ ਦਰਦ ਨਬੀਆ, ਨ ਕਰ ਐਡ ਕਜ਼ੀਏ ।
ਪੈਗੰਬਰ ਫ਼ਰਮਾਵੇ ਪੁੱਤਾਂ, ਖ਼ਤ ਮੇਰਾ ਲੈ ਜਾਓ ।
ਬਿਨਯਾਮੀਨ ਯਹੂਦੇ ਤਾਈਂ, ਜਾ ਮਿਸਰੋਂ ਲੈ ਆਓ ।
ਪਕੜ ਕ਼ਲਮ ਖ਼ੁਦ ਹੱਥੀਂ ਲਿਖਿਆ, ਪੈਗੰਬਰ ਦੇ ਨਾਮਾ ।
ਜਿਸ ਵਿਚ ਦੁਖ ਵਿਛੋੜੇ ਵਲੋਂ, ਲਿਖੀਆਂ ਦਰਦ ਕਲਾਮਾਂ[1] ।

**ਯਾਕੂਬ ਦੀ ਚਿੱਠੀ ਅਜ਼ੀਜ਼-ਮਿਸਰ ਦੇ ਨਾਂ**

ਇਹ ਯਾਕੂਬ ਇਬਨ ਇਸਹਾਕੋਂ, ਨਾਮਾ ਹੈ ਗ਼ਮ-ਖ਼ਾਨਾ ।
ਤਰਫ਼ ਅਜ਼ੀਜ਼ ਮਿਸਰ ਦੇ ਵਾਲੀ, ਜੋ ਅਜ ਸ਼ਾਹ ਜ਼ਮਾਨਾ ।
ਮਿਸਰੀ ਸ਼ਾਹ ਅਜ਼ੀਜ਼ਾ ਤੇਰਾ, ਮੈਨੂੰ ਨਾਮ ਨ ਆਵੇ ।
ਯਾਦ ਹੋਂਦਾ ਮੈਂ ਖ਼ਤ ਵਿਚ ਲਿਖਦਾ, ਸ਼ੌਕ ਇਹਾ ਫ਼ਰਮਾਵੇ ।
ਅੱਵਲ ਹਮਦ[2] ਇਲਾਹੀ ਦਾਇਮ, ਆਲੀ ਜ਼ੌਕਾਂ ਵਾਲਾ ।
ਮੇਰਾ ਫੇਰ ਸਲਾਮ ਤੁਸਾਹੀਂ, ਦਿਲ ਦਿਆਂ ਸ਼ੌਕਾਂ ਵਾਲਾ ।
ਵਿਚ ਇਸ਼ਾਰਾ ਰਲਿਆ ਮਿਲਿਆ, ਖ਼ਾਲਿਸ[3] ਯਾਰੀਆਂ ਵਾਲਾ ।
ਸੁਖ ਸੁਨੇਹਾ ਦਰਦਾਂ ਭਰਿਆ, ਤੇ ਗ਼ਮਖ਼੍ਵਾਰੀਆਂ ਵਾਲਾ ।
ਕਿਆ ਕਰਾਂ ਮੈ ਗ਼ੈਰਾਂ[4] ਅੱਗੇ, ਗ਼ਮ ਦੀ ਗਿਰਯਾਜ਼ਾਰੀ ।
ਕੱਦ ਮੇਰਾ ਝੁਕ ਗ਼ਮ ਥੀ ਲਿਫਿਆ, ਵਿਚ ਮੁਸੀਬਤ ਭਾਰੀ ।
ਵਾਰੋ ਵਾਰ ਨਬੀਆਂ ਤਾਈਂ, ਅੱਲ੍ਹਾ ਨੇ ਅਜ਼ਮਾਇਆ ।
ਆਪੇ ਫ਼ਜ਼ਲ ਕਰਮ ਕਰ ਲੁਤਫ਼ੋਂ, ਸਾਬਿਤ ਪਾਰ ਲੰਘਾਇਆ ।
ਦਾਦੇ ਪਾਕ ਖ਼ਲੀਲ ਅੱਲ੍ਹਾ ਤੇ, ਵੈਰੀਆਂ ਅੱਗ ਭਖਾਈ ।
ਅੱਲਾ ਨੇ ਕਰ ਠੰਢੀ ਆਤਿਸ਼, ਕਰ ਗੁਲਜ਼ਾਰ[5] ਵਿਖਾਈ ।
ਤੇ ਉਸ ਪਾਕ ਖ਼ਲੀਲ ਇਲਾਹੀ, ਡੋਲ ਨ ਪੈਰ ਟਿਕਾਇਆ ।
ਭਾਰਾ ਭਾਰ ਉਠਾਇਆ ਸਬਰੋਂ, ਰੱਬ ਨੇ ਤੋੜ ਨਿਭਾਇਆ ।
ਬਾਪ ਮੇਰੇ ਦੇ ਗਲ ਦੇ ਉੱਤੇ, ਹੁਕਮੋਂ ਛੁਰੀ ਚਲਾਈ ।
ਦੁੰਬਾ ਜੱਨਤ ਦਿਤੋਸ ਫ਼ਜ਼ਲੋਂ, ਉਸਦੀ ਜਾਨ ਬਚਾਈ ।
ਹਾਲ ਮੇਰਾ ਹਰ ਵੇਲੇ ਗ਼ਮ ਦੀ, ਜਿਗਰੇ ਵਗੇ ਕਟਾਰੀ ।
ਚਾਲ੍ਹੀ ਸਾਲ ਵਿਹਾਟੇ ਮੈਨੂੰ, ਅੰਦਰ ਗਿਰਯਾਜ਼ਾਰੀ ।
ਯੂਸੁਫ਼ ਨਾਮ ਮੇਰਾ ਪੁਤ ਸੋਹਣਾ, ਨੂਰ ਦੀਆਂ ਰੁਖ਼ ਚਮਕਾਂ ।
ਜਨਤੀਆਂ ਦਾ ਨਕ਼ਸ਼ਾ ਨੂਰੀ, ਵੇਖਾਂ ਚਸ਼ਮ[6] ਨ ਝਮਕਾਂ ।

---

1. ਗੱਲਾਂ 2. ਉਸਤਤੀ 3. ਸ਼ੁੱਧ, ਸੱਚੀਆਂ 4. ਪਰਾਏ 5. ਫੁਲਵਾੜੀ 6. ਅੱਖ ।

ਫ਼ਰਜ਼ੰਦਾਂ ਲੈ ਮੇਰੇ ਕੋਲੋਂ, ਤਿਸ ਖੜਿਆ ਸਹਰਾਏ[1] ।
ਖਾਧੋਸ ਗੁਰਗ ਨਿਸ਼ਾਨੀ ਕੁੜਤਾ, [2]ਖ਼ੂਨ-ਆਲੂਦ[2] ਲਿਆਏ ।
ਗ਼ਮ ਉਸਦੇ ਵਿਚ ਮੇਰੀਆਂ ਅੱਖੀਂ, ਕਿਆ ਕਹਾਂ ਕੀ ਹੋਈਆਂ ।
ਦਾਗ ਸਿਆਹੋਂ ਗ਼ਮ ਦੇ ਪਾਣੀ, ਝੋਲ ਨਦੀ ਵਿਚ ਧੋਈਆਂ ।
ਯੂਸੁਫ਼ ਦੇ ਮੈਂ ਵਿੱਚ ਵਿਛੋੜੇ, ਤਲਬ[3] ਦਿੱਤੀ ਤਸਕੀਨੇ[4] ।
ਬਿਨਯਾਮੀਨੋਂ ਮਾਹ-ਜਬੀਨੋਂ, ਕਰਦਾ ਸਾਹਿਬ ਦੀਨੋਂ ।
ਹੁਣ ਉਹੋ ਫ਼ਰਜ਼ੰਦ ਸਿਧਾਏ, ਲੈ ਉਸਨੂੰ ਵਲ ਤੇਰੇ ।
ਜ਼ਾਮ ਚੁਰਾਇਓਸ ਆਣ ਸੁਣਾਇਆ, ਖੋਹਲ ਦਿਤੇ ਸੱਲ ਮੇਰੇ ।
ਯੂਸੁਫ਼ ਦਾ ਉਹ ਜ਼ਖਮ ਵਗੇਂਦਾ, ਦੂਣਾ ਕਰ ਦਿਖਲਾਇਆ ।
ਬਿਨਯਾਮੀਨ ਵਿਛੋੜ ਅਸਾਂ ਥੀਂ, ਤੀਰ ਜਿਗਰ ਵਿਚ ਲਾਇਆ ।
ਸੁਣਿਆ ਕੀਤਾ ਕੈਦ ਅਜ਼ੀਜ਼ਾਂ, ਬਿਨਯਾਮੀਨ ਪਿਆਰਾ ।
ਇਹ ਗੱਲਾਂ ਸੁਣ ਦਿਲ ਮੇਰੇ ਦਾ, ਮਾਣ ਗਇਆ ਟੁੱਟ ਸਾਰਾ ।
ਮੈਂ ਸੁਣਿਆਂ ਤੂੰ ਨੇਕ ਖ਼ਸਾਇਲ[5], ਸਿਫ਼ਤ ਨਬੀਆਂ ਵਾਲੀ ।
ਤੇ ਅਹਸਾਨ ਜਗਤ ਵਿਚ ਕੀਤੇ, ਵਸਦੀ ਖ਼ਲਕ ਸੁਖਾਲੀ ।
ਹੋਰ ਜਹਾਨ ਸੁਖਾਲ ਵਸਾਇਓ, ਅਸਾਂ ਵਬਾਲ[6] ਪੁਚਾਇਓ ।
ਹੋਰਾਂ ਉੱਤੇ ਕਰਮ ਕਮਾਇਓ, ਸਾਨੂੰ ਨਦੀ ਰੁੜ੍ਹਾਇਓ ।
ਜ਼ਖਮੀ ਨੂੰ ਕੱਟ ਜ਼ਹਰ ਖਿਲਾਇਓ, ਨਜ਼ਰ ਨ ਕੀਤੀ ਕਾਈ ।
ਚੋਰੀ ਵਿੱਚ ਅਸਾਹਾਂ ਨਾਹੀਂ, ਇਹ ਤੁਸਾਂ ਤੁਹਮਤ ਲਾਈ ।
ਇਹ ਫ਼ਰਜ਼ੰਦ ਸਈਦ[7] ਅਸਾਡਾ, ਕਰੇ ਨਹੀਂ ਬੁਰਿਆਈ ।
ਬਿਨਯਾਮੀਨ ਨ ਚੋਰੀਆਂ ਕਰਦਾ, ਉਹ ਯੂਸੁਫ਼ ਦਾ ਭਾਈ ।
ਵਾਂਗ ਬਜ਼ਾਅਤ ਭਾਰੇ[3] ਅੰਦਰ, ਆਪੇ ਜਾਮ ਰਖਾਇਓ ।
ਉਹ ਫ਼ਰਜ਼ੰਦ ਪਿਆਰਾ ਮੇਰਾ, ਸੁਣਿਆ ਕੈਦ ਕਰਾਇਓ ।
ਕਰ ਅਹਸਾਨ ਅਸਾਡੇ ਉਤੇ, ਛੋੜੀਂ ਬਿਨਯਾਮੀਨੇ ।
ਖ਼ੌਫ਼ ਤੇਰੇ ਦਿਲ ਅੱਲ੍ਹਾ ਵਾਲਾ, ਜ਼ਖਮ ਨ ਲਾ ਵਿਚ ਸੀਨੇ ।
ਪੁੱਤ ਮੇਰੇ ਨੂੰ ਕੈਦ ਨ ਕਰਿਓ, ਉਹ ਯੂਸੁਫ਼ ਦਾ ਭਾਈ ।
ਵੀਰ ਵਿਛੁੰਨਾ ਰਲ ਮਿਲ ਰੁੰਨਾ, ਨਾਲ ਮੇਰੇ ਦਿਨ ਕਾਈ ।
ਬੁਰੀ ਦੁਆ ਹੱਕ ਤੇਰੇ ਅੰਦਰ, ਮੈਂ ਅਜੇ ਕੀਤੀ ਨਾਹੀਂ ।
ਦਰਦ ਦਿਲੇ ਦਾ ਜ਼ਾਹਿਰ ਹੋਸੀ, ਤੂੰ ਇਹ ਕਹਰ ਨ ਚਾਈਂ ।
ਸੁਖ ਵੱਸੇਂ ਸੁਲਤਾਨਾ ਦਾਇਮ[9], ਸਾਨੂੰ ਸੁਖ ਨ ਕਾਈ ।
ਮੈਂ ਫ਼ਰਜ਼ੰਦਾਂ ਦੇ ਵਿਚ ਦਰਦਾਂ, ਸਖ਼ਤ ਮੁਸੀਬਤ ਪਾਈ ।

---

1. ਉਜਾੜ, ਬੀਆਬਾਨ 2. ਲਿਬੜਿਆ ਹੋਇਆ 3. ਮਜ਼ਦੂਰੀ, ਤਨਖ਼ਾਹ 4. ਸ਼ਾਂਤੀ, ਸਬਰ 5. 'ਖ਼ਸਲਤ' ਦਾ ਬਹੁਵਚਨ ਹੈ, ਸੁਭਾਉ 6. ਦੁੱਖ 7. ਮੁਬਾਰਿਕ 8. ਬੋਝ, ਬਾਰਦਾਨਾ 9. ਸਦਾ ।

ਖ਼ਤ ਮੇਰੇ ਦੀਆਂ ਸਤਰਾਂ ਅੰਦਰ, ਨੀਰ ਵਗੇ ਜਿਉਂ ਕਾਂਗਾਂ।
ਵਗਣ ਕ਼ਲਮ ਦੀਆਂ ਨੋਕਾਂ ਸੀਨੇ, ਵਾਂਗ ਗ਼ਜ਼ਬ ਦਿਆਂ ਸਾਂਗਾਂ[1]।
ਮੁਲਕੇ ਮਿਸਰ ਚੜ੍ਹਾਂਦੀਆਂ ਠਾਠਾਂ, ਨੀਲ ਨਦੀ ਦੀਆਂ ਲਹਰਾਂ।
ਵਿਚ ਕਨਆਨ ਅਸਾਡੀ ਅੱਖੀਂ, ਵਗਦੀਆਂ ਖ਼ੂਨੀ ਨਹਰਾਂ।
ਬਾਝ ਨਬੀ ਕੋ ਇਹ ਦੁਖ ਪਾਵੇ, ਘੋਲ ਮਰੇ ਪੀ ਜ਼ਹਰਾਂ।
ਆਹ ਛੁੱਟੇ ਜਲ ਜਾਏ ਕਾਗ਼ਜ਼, ਵਿਚ ਹਿਜਰ ਦਿਆਂ ਕ਼ਹਰਾਂ॥
ਜੈਂ ਯੂਸੁਫ਼ ਮਹਬੂਬ ਵਿਛੁੰਨਾ, ਨੈਣ ਉਹਦੇ ਬੇਸਬਰੇ।
ਤੇ ਯੂਸੁਫ਼ ਨੂੰ ਲਭਦਾ ਲਭਦਾ, ਅੰਤ ਖਪੇ ਵਿਚ ਕ਼ਬਰੇ।
ਸਬਰ ਮੇਰਾ ਦਰ ਸਾਹਿਬ ਵਾਲੇ, ਤਲਬ ਜਿਦ੍ਹੀ ਮੈਂ ਯਾਰੀ॥
ਖ਼ਤਮ[2] ਬਨਾਮ ਇਲਾਹੀ ਨਾਮਾ, ਜਿਸਦੀ ਖ਼ਲਕ਼ਤ ਸਾਰੀ॥
ਇਹ ਖ਼ਤ ਦੇ ਜ਼ਮਊਨ ਮਿਸਰ ਨੂੰ, ਪੈਗ਼ੰਬਰ ਫ਼ਰਮਾਵੇ।
ਵਾਲੀ ਮੁਲਕ ਮਿਸਰ ਦੇ ਤਾਈਂ, ਨਾਲ ਸਲਾਮ ਪੁਚਾਵੇ।
ਚਲ ਦਰਦਾ, ਅਜ ਲਭ ਦੁਆਈਂ, ਆਣ ਢੁਕੇ ਉਹ ਵੇਲੇ॥
ਜਾਵਣ ਦੁਖ ਪਵਣ ਸੁਖ ਪੱਲੇ, ਯਾਰ ਮਿਲਣ ਰੱਬ ਮੇਲੇ।
ਤੇ ਉਹ ਦਿਲ ਦੇ ਸ਼ੌਕ਼ ਪੁਰਾਣੇ, ਲਾਟ ਘੱਤਣ ਵਿਚ ਤੇਲੇ।
ਤੇ ਉਹ ਨਾਜ਼ਕ ਰਮਜ਼ ਅਜ਼ਲ[3] ਦੀ, ਜਿਗਰ ਸ਼ੱਲੇ ਧਰ ਸ਼ੇਲੇ।

1. ਬਰਛੀ 2. ਸਮਾਪਤ 3. ਮੁਢ ਕਦੀਮ।

## ਯੂਸੁਫ਼ ਦੇ ਭਰਾਵਾਂ ਦੀ ਮਿਸਰ ਵਲ ਤੀਜੀ ਯਾਤਰਾ

ਦੇਹ ਸਾਕ਼ੀ ਇਕ ਜਾਮ ਬਿਰਹੋਂ ਦਾ, ਗੁੱਝੀਆਂ ਰਮਜ਼ਾਂ ਵਾਲਾ।
ਜਿਸ ਥੀਂ ਜਾਵਣ ਦਰਦ ਪੁਰਾਣੇ, ਤੇ ਦੁਖ ਰਹੇ ਨਿਰਾਲਾ[1]।
ਪੈਗੰਬਰ ਦੇ ਬੇਟੇ ਸਾਰੇ, ਤੀਜੀ ਵਾਰ ਸਿਧਾਏ।
ਸ਼ੁਤਰੀਂ ਘੱਤ ਮੁਹਾਰਾਂ ਚੱਲੇ, ਪਿਉ ਨੂੰ ਸੀਸ ਨਿਵਾਏ।
ਉੱਨ, ਪਨੀਰ, ਬਜ਼ਾਅਤ[2] ਘੱਲਾਂ, ਹੋਰ ਨ ਘਰ ਵਿਚ ਕਾਈ।
ਗੱਲਾ ਲੈਣ ਚੱਲੇ ਸਭ ਭਾਈ, ਇਹ ਸਰਮਾਯਾ ਚਾਈ।
ਕਟ ਮਨਾਜ਼ਿਲ ਮਿਸਰੇ ਪਹੁਤੇ, ਖ਼ਬਰ ਯਹੂਦੇ ਪਾਈ।
ਇਸਤਿਕ਼ਬਾਲ ਗਇਆ ਵਲ ਭਾਈਆਂ, ਹਾਲਤ ਘਰਾਂ ਪੁਛਾਈ।

### ਯਾਕੂਬ ਦੀ ਚਿੱਠੀ ਦਾ ਮਿਲਣਾ

ਦਸ ਭਾਈ ਰਲ ਸ਼ਾਹ ਮਿਸਰ ਦੇ, ਆਣ ਵੜੇ ਦਰਬਾਰੇ।
ਧਰਦੇ ਖ਼ਤ ਪਿਦਰ ਦਾ ਅੱਗੇ, ਸੀਸ ਨਵਾਂਦੇ ਸਾਰੇ।
ਪੈਗੰਬਰ ਨੇ ਨਾਮਾ ਲਿਖਿਆ, ਤਰਫ਼ ਤੇਰੀ ਸੁਲਤਾਨਾ।
ਪੜ੍ਹ ਲੈ ਖੋਲ ਕਿਆਈ ਇਸ ਵਿਚ, ਮਾਅਨੀ ਨਾਲ ਬਿਆਨਾਂ।
ਖ਼ਤ ਪਿਦਰ ਦਾ ਲੈਂਦਾ ਯੂਸੁਫ਼, ਨੀਰ ਅੱਖੀਂ ਵਿਚ ਭਰਿਆ।
ਚੁੰਮ ਅੱਖੀਂ ਤੇ ਰਖ ਪਿਆਰੋਂ, ਅਦਬੋਂ ਸਿਰ ਪੁਰ ਧਰਿਆ।
ਯੂਸੁਫ਼ ਦੇ ਦਿਲ ਜੋਸ਼ ਹਿਜਰ ਦੀ, ਮੌਜ ਗ਼ਮੋਂ ਵਹ ਚੱਲੀ।
ਵਿਛੜਿਆਂ ਨੂੰ ਬਾਪ ਪਿਆਰੇ, ਲਿਖ ਕਿਤਾਬਤ[3] ਘੱਲੀ।
ਜਿਸ ਬਾਝੋਂ ਮੈਂ ਦੁੱਖੀਂ ਰੁੰਨਾ, ਖ਼ਤ ਉਸ ਦਾ ਅੱਜ ਆਇਆ।
ਪਕੜ ਕ਼ਲਮ ਪੈਗੰਬਰ ਹੱਥੀਂ, ਦੁੱਖਾਂ ਨਕਸ਼ ਲਗਾਇਆ।
ਬਾਪ ਮੇਰੇ ਪਰਵਾਨਾ ਘਲਿਆ, ਦਰਦ ਵਿਛੋੜੇ ਵਾਲਾ।
ਸੱਲ ਪੁਰਾਣੇ ਦੇਂਦਾ ਖ਼ੂਨੋਂ, ਦਰਦ ਲਿਖਾਇਆ ਹਾਲਾ।
ਗ਼ਮ ਮੇਰੇ ਵਿੱਚ ਜਿਸਨੂੰ ਰੋਂਦਿਆਂ, ਚਾਲ੍ਹੀ ਸਾਲ ਵਿਹਾਏ।
ਮਹਜੂਰਾਂ[4] ਪਰਦੇਸੀ ਡਿਗਿਆਂ, ਲਿਖ ਲਿਖ ਹਾਲ ਪਹੁੰਚਾਏ।
ਜਾਨ ਫ਼ਿਰਾਕ਼ੀਂ ਘਾਇਲ ਹੋਈ, ਯਾਦ ਖ਼ਤਾਂ ਵਿਚ ਪਾਈ।
ਖੋਲ ਦਿਲਾ ਦੁਖ ਦੇਖ ਕਿਆ ਈ, ਕਿਆ ਬਸ਼ਾਰਤ ਆਈ।
ਬਾਪ ਮੇਰੇ ਨੇ ਕਿਆ ਕੁਝ ਲਿਖੀਆਂ, ਦਰਦ ਮੇਰੇ ਦੀਆਂ ਆਹੀਂ।
ਦਿਲ ਆਪਣੇ ਨੂੰ ਮੈਂ ਅਜ਼ਮਾਵਾਂ, ਝਲਦਾ ਹੈ ਯਾ ਨਾਹੀਂ।
ਯੂਸੁਫ਼ ਖੋਲ ਪੜ੍ਹੇ ਖ਼ਤ ਸਾਰਾ, ਵਿਛੜਿਆਂ ਦਾ ਹਾਲਾ।
ਹਰਫ਼ ਪੜ੍ਹੇ ਦੋ ਘੜੀਆਂ ਸੋਚੇ, ਰੋਵੇ ਕਰੇ ਕੋਸ਼ਾਲਾ।

---

1. ਅੱਡ, ਪਰ੍ਹੇ 2. ਮਾਲ, ਸੌਦਾ 3. ਚਿੱਠੀ 4. ਵਿਛੜਿਆਂ ਹੋਇਆਂ।

ਜਿਥੇ ਜਿਥੇ ਯੂਸੁਫ਼ ਲਿਖਿਆ, ਨਾਮੇ ਦੇ ਵਿਚਕਾਰੇ।
ਕ਼ਤਰੇ ਖ਼ੂਨ ਦੋ ਚਸ਼ਮ ਪਿਦਰ ਦੇ, ਪਏ ਡਿੱਠੇ ਉਥ ਸਾਰੇ।
ਯੂਸੁਫ਼ ਦੇਖ ਪਿਦਰ ਦੀ ਰਕਮੋਂ, ਪੁਰ ਪੁਰ ਹਾਲ ਅਲਮ ਦੇ।
ਵਾਹ ਦਰਦਾ ਦਿਲ ਕਰੇ ਪੁਕਾਰਾਂ, ਰੋ ਰੋ ਕੇ ਵਿੱਚ ਗ਼ਮ ਦੇ।
ਪਕੜ ਕਲਮ ਚਾ ਹੱਥੀਂ ਲਿਖਦਾ, ਮੋੜ ਜਵਾਬ ਪਿਦਰ ਨੂੰ।
ਨਾਮੇ ਝਾੜ ਨਮਕ ਤੜਫਾਇਆ, ਜ਼ਖਮੀ ਪਏ ਜਿਗਰ ਨੂੰ।
ਨੂਰ ਅੱਖੀਂ ਦਾ ਸਿਰ ਦੀ ਬਰਕਤ, ਖ਼ਤ ਨਬੀ ਦਾ ਆਇਆ।
ਮੈਂ ਪੜ੍ਹਿਆ ਯਾ ਹਜ਼ਰਤ ਰੋ ਰੋ, ਜੋ ਤੁਸਾਂ ਲਿਖ ਪੁਚਾਇਆ।
ਅੱਖੀਂ ਥੀਂ ਤੂੰ ਦੂਰ ਨਬੀਆ, ਦਿਲੋਂ ਵਿਸਾਰਾਂ ਨਾਹੀਂ।
ਮੈਂ ਵਿੱਚ ਯਾਦ ਤੇਰੀ ਹਰ ਵੇਲੇ, ਗ਼ਾਫ਼ਿਲ ਨਹੀਂ ਕਦਾਹੀਂ।
ਫ਼ਰਜ਼ੰਦਾਂ ਦੇ ਵਿੱਚ ਵਿਛੋੜੇ, ਗ਼ਮ ਨ ਕਰੀਂ ਨਬੀਆ।
ਜਿਗਰ ਅਸਾਂ ਵਿੱਚ ਤੇਗ਼ਾਂ ਵਾਹੇ, ਤੇਰਾ ਦਰਦ ਕ਼ਜ਼ੀਆ।
ਝਲ ਦਿਲਾ ਸਿਰ ਵਰ੍ਹੀਆਂ ਤੇਗਾਂ, ਆਹ ਮਤਾਂ ਛੁਟ ਜਾਏ।
ਤੋੜੇ[1] ਸਬਰ ਬਿਰਹੋਂ ਦਾ ਰਾਹਜ਼ਨ[2], ਜਾਗਦਿਆਂ ਲੁਟ ਜਾਏ।
ਨਾਮਾ ਖ਼ਤਮ ਖ਼ੁਦਾ ਦੇ ਨਾਮੋਂ, ਤੇ ਪੁਰ ਜ਼ੌਕ਼ ਸਲਾਮੋਂ।
ਗੁਜ਼ਰ ਗਈ ਤਹਰੀਰ ਜਨਾਬੋਂ, ਪੁਰ ਤਾਸੀਰ ਕਲਾਮੋਂ।
ਆਏ ਭਾਈ ਯੂਸੁਫ਼ ਸੰਦੇ, ਜਮ੍ਹਾ ਹੋਏ ਦਰਬਾਰੇ।
ਕ਼ੀਮਤ ਹੱਥ ਪਾ ਪੱਲੇ ਕਾਈ, ਸ਼ਰਮਾਵਣ ਬਿਚਾਰੇ।
ਪੇਸ਼ ਗੁਜ਼ਾਰ ਬਜ਼ਾਅਤ[3] ਹਲਕੀ, ਰੋ ਰੋ ਅਰਜ਼ ਗੁਜ਼ਾਰੀ।
ਦੇਖ ਅਜ਼ੀਜ਼ਾ ਘਰ ਵਿੱਚ ਸਾਡੇ, ਪਈ ਮੁਸੀਬਤ ਭਾਰੀ।
ਨਾਕ਼ਿਸ ਮਾਲ ਅਸਾਡਾ ਥੋੜਾ, ਦਰ ਤੇਰੇ ਵਿੱਚ ਆਏ।
ਕਰ ਖ਼ੈਰਾਤ ਦਿਓ ਕੁਝ ਗੱਲਾ, ਹਾਂ ਇਫ਼ਲਾਸ[4] ਸਤਾਏ।
ਦੇਹ ਸਦਕ਼ਾ[5] ਕਰ ਰਹਮ ਅਸਾਂ ਤੇ, ਅਜਰ ਇਲਾਹੋਂ ਪਾਵੇਂ।
ਫ਼ਜ਼ਲ ਕਰਮ ਥੀਂ ਜੁਗ ਜੁਗ ਜਾਰੀ, ਵਿਚ ਬਹਿਸ਼ਤੀਂ ਜਾਵੇਂ।

## ਯੂਸੁਫ਼ ਦੀ ਕਹਾਣੀ ਛੰਨੇ ਦੀ ਜ਼ਬਾਨੀ

ਭਾਈਆਂ ਦਾ ਦੁਖ ਸੁਣਿਆ ਯੂਸੁਫ਼, ਮਿਹਰ ਦਿਲੇ ਵਿੱਚ ਆਈ।
ਹੁਣ ਚਾਹਿਆ ਹੋ ਜ਼ਾਹਿਰ ਦੇਵੇ, ਭਾਈਆਂ ਨੂੰ ਦਿਖਲਾਈ।
ਫ਼ਰਮਾਇਆ ਜੋ ਖ਼ਬਰ ਕਿਆ ਈ, ਕਹੋ ਜੋ ਮਾਲਮ ਆਇਆ।
ਯੂਸੁਫ਼ ਬਿਨਯਾਮੀਨ ਦੋਹਾਂ ਥੀਂ, ਕੀ ਤੁਸਾਂ ਅਮਲ ਕਮਾਇਆ।
ਤੁਸਾਂ ਕਹਿਆ ਬਘਿਆੜੇ ਖਾਧਾ, ਯੂਸੁਫ਼ ਵਿੱਚ ਉਜਾੜੇ।
ਝੂਠ ਤੁਸਾਡਾ ਉਘੜ ਵੈਸੀ, ਲੱਗੇ ਪੌਣ ਪਵਾੜੇ।

---

1. ਮਤੇ 2. ਡਾਕੂ 3. ਸੌਦਾ, ਮਾਲ 4. ਗ਼ਰੀਬੀ 5. ਪੁੰਨ ਦਾਨ; ਰੱਬ ਦੇ ਨਾਂ ਤੇ ਜੋ ਕੁਝ ਫ਼ਕੀਰਾਂ ਨੂੰ ਦਿਤਾ ਜਾਏ।

ਛੰਨਾਂ ਪਕੜ ਸਿਲਾਈ ਯੂਸੁਫ਼, ਹੁਕਮ ਕਰੇ ਕਰਵਾਨੋਂ ।
ਮਰਦ ਜਵਾਨੋਂ ਆਲੀ ਸ਼ਾਨੋਂ, ਝੂਠ ਨ ਕਹੋ ਜ਼ਬਾਨੋਂ ।
ਤਰਜਮਾਨੋ ਅਖਵਾਇਆ ਜ਼ਾਹਿਰ, ਝੂਠ ਕਹੋ ਜੇ ਕਾਈ ।
ਇਹ ਸਾਹਿਬ ਦਾ ਛੰਨਾ ਜ਼ਾਹਿਰ, ਕਹਸੀ ਹਾਲ ਕਿਆ ਈ ।
ਵੀਰ ਹੋਏ ਮੁਤਅੱਜਬ ਸੁਣ ਕੇ, ਛੰਨਾ ਕਿਉਂਕਰ ਬੋਲੇ ।
ਭੇਦ ਅਸਾਡੇ ਅੱਲ੍ਹਾ ਜਾਣੇ, ਇਹ ਕੀ ਜ਼ਾਹਿਰ ਬੋਲੇ ।
ਤਰਜਮਾਨੇ ਕਰ ਜ਼ਾਹਿਰ ਕਹਿਆ, ਯਾਦ ਰਖੋ ਵਿਚ ਕੰਨਾਂ ।
ਝੂਠ ਪੁਕਾਰਾ ਮੂਲ ਨ ਕਰਸੀ, ਇਹ ਸਾਹਿਬ ਦਾ ਛੰਨਾ ।
ਪੁਛਣ ਵਕਤ ਪੁਕਾਰਾ ਕਰਸੀ, ਜਿਉਂ ਜਿਉਂ ਹੱਕ ਵਿਹਾਇਆ ।
ਕਨਆਨੀ ਕਰਵਾਨੋਂ ਏਥੇ ਉਜ਼ਰ ਕ਼ਬੂਲ ਨ ਆਇਆ ।
ਉਹ ਮਾਲਿਕ ਨੇ ਜੋ ਸ਼ਮਊਨੋਂ, ਸੀ ਕਾਗਜ਼ ਲਿਖਵਾਇਆ ।
ਯੂਸੁਫ਼ ਨੇ ਲੈ ਮਾਲਿਕ ਕੋਲੋਂ, ਹੈਸੀ ਪਾਸ ਰਖਾਇਆ ।
ਅੱਵਲ ਓਹਾ ਕਾਗਜ਼ ਯੂਸਫ, ਸੁੱਟ ਕਹੇ ਵਿਚ ਭਾਈਆਂ ।
ਦੇਖੋ ਇਹ ਕਿਸ ਕ਼ਲਮ ਵਗਾਈ,ਕਿਸ ਨੇ ਮੁਹਰਾਂ ਲਾਈਆਂ ।
ਯੂਸੁਫ਼ ਨਾਮ ਗ਼ੁਲਾਮ ਉਜਾੜੇ, ਮਾਲਿਕ ਪਾਸ ਵਿਕਾਇਆ ।
ਭਾਈਆਂ ਦੇਖ ਹੱਥਾਂ ਦਾ ਲਿਖਿਆ, ਕੁਝ ਸਿਰ ਪੈਰ ਨ ਆਇਆ ।
ਜਿਉਂ ਕਰ ਹੱਥੀਂ ਰੋਜ਼-ਕ਼ਿਆਮਤ, ਅਮਲ ਮਿਲਣ ਬਦਕਾਰਾਂ ।
ਹਾਰਨ ਹੋਸ਼ ਨਜ਼ਰ ਥੀਂ ਸਾਰੇ, ਰੋ ਰੋ ਕਰਨ ਪੁਕਾਰਾਂ ।
ਮੈਂ ਇਹ ਅਮਲ ਕਮਾਏ ਨਾਹੀਂ, ਇਹ ਐਮਾਲ ਨ ਮੇਰੇ ।
ਏਵੇਂ ਵੀਰ ਪੁਕਾਰਾਂ ਕਰਦੇ, ਤੇ ਇਨਕਾਰ ਬਥੇਰੇ ।
ਸ਼ਾਹ ਅਜ਼ੀਜ਼ਾ ਅਸਾਂ ਨ ਲਿਖਿਆ, ਕਾਗਜ਼ ਇਹ ਕਦਾਹੀਂ ।
ਹੋਰ ਕਿਸੇ ਨੇ ਲਿਖਿਆ ਹੋਸੀ, ਖ਼ਬਰ ਨ ਸਾਡੇ ਤਾਈਂ ।
ਅਸਾਂ ਨ ਇਸ ਤੇ ਕ਼ਲਮ ਵਗਾਈ, ਅਸਾਂ ਨ ਮੁਹਰ ਲਗਾਈ ।
ਜ਼ਰਦੀ ਝੁੱਲ ਪਈ ਰੁਖ਼ ਸਭਨਾ, ਰੋ ਰੋ ਕਰਨ ਦੁਹਾਈ ।
ਜੇ ਇਨਕਾਰ ਤੁਸਾਂ ਤਹਰੀਰੋਂ, ਯੂਸਫ਼ ਨੇ ਫ਼ਰਮਾਇਆ ।
ਹੁਣ ਛੰਨਾ ਸਰਕਾਰੀ ਜ਼ਾਹਿਰ, ਕਹਸੀ ਹਾਲ ਵਿਹਾਇਆ ।
ਮਾਰ ਸਿਲਾਈ ਛੰਨੇ ਉੱਤੇ, ਯੂਸਫ਼ ਕਰੇ ਪੁਕਾਰਾ ।
ਹਾਲ ਤੁਸਾਡਾ ਐ ਕਰਵਾਨੋਂ, ਹੋ ਚਲਿਆ ਆਸ਼ਕਾਰਾ[1] ।
ਬਿਨਯਾਮੀਨੇ ਨਾਲ ਤੁਸਾਹਾਂ, ਕੀ ਵਰਤੇ ਵਰਤਾਰੇ ।
ਕੰਨ ਰਖੋ ਦਿਲ ਜ਼ਨ ਨ ਧਰਿਓ, ਹਾਲ ਖੁਲਣ ਅਜ ਸਾਰੇ ।
ਸੁਣ ਸੁਣ ਭਾਈਆਂ ਅਕਲਾਂ ਗਈਆਂ, ਤੇ ਹੈਰਤ ਵਿਚ ਪਈਆਂ ।
ਇਹ ਕੀ ਆਫ਼ਤ[2] ਝੁਲਣ ਲੱਗੀ, ਸਾਡਿਆਂ ਵਿਚ ਕਜ਼ੀਆਂ ।

---

1. ਰੋਸ਼ਨ 2. ਮੁਸੀਬਤ

ਤਰਜਮਾਂ ਨੇ ਖ਼ਬਰ ਸੁਣਾਈ, ਗੋਸ਼[1] ਰਖੋ ਕਰਵਾਨੋਂ ।
ਹੁਣ ਸਾਹਿਬ ਦਾ ਛੰਨਾ ਕਹਸੀ, ਹੱਕੋ ਹੱਕ ਬਿਆਨੋਂ ।
ਮਾਰ ਸਿਲਾਈ ਹਜ਼ਰਤ ਯੂਸੁਫ਼, ਛੰਨੇ ਨੂੰ ਛਣਕਾਇਆ ।
ਕਰਕੇ ਹੋਸ਼ ਸੁਣੋਂ ਕਰਵਾਨੋਂ, ਜਿਵੇਂ ਪੁਕਾਰਾ ਆਇਆ ।
ਰਖ ਉਮੀਦ ਨਫ਼ੇ ਦੀ ਪਿਉ ਥੀਂ, ਬਿਮੀਯਾਮੀਨ ਲਿਆਂਦਾ ।
ਤੇ ਘੱਲਣ ਵਿਚ ਬਾਪ ਨ ਰਾਜ਼ੀ, ਛੰਨਾ ਇਹ ਫ਼ਰਮਾਂਦਾ ।
ਭਾਈਆਂ ਸੁਣ ਸੁਣ ਹੈਰਤ ਆਈ, ਛੰਨੇ ਦੀ ਆਵਾਜ਼ੋਂ ।
ਕੇਡ ਕਰਾਮਾਤ[2] ਵਿਚ ਅਜ਼ੀਜ਼ੇ, ਮਾਲਮ ਕੀਤੋਸ ਰਾਜ਼ੋਂ ।
ਕਹਿਆ ਉਹਨਾਂ ਸਭ ਹੱਕ ਏਹਾਈ, ਇਸ ਵਿਚ ਝੂਠ ਨਾ ਕਾਈ ।
ਸਚ ਕਹੇਂ ਸੁਲਤਾਨਾ ਜੋ ਤੂੰ, ਖ਼ਬਰ ਛੰਨੇ ਥੀਂ ਪਾਈ ।
ਮਾਰ ਸਿਲਾਈ ਦੂਜੀ ਵਾਰੀ, ਯੂਸੁਫ਼ ਨੇ ਫ਼ਰਮਾਇਆ ।
ਬਾਪ ਵਸੀਹਤ ਨਾਲ ਤੁਸਾਹਾ, ਤਰਫ਼ੇ ਮਿਸਰ ਪੁਚਾਇਆ ।
ਅਗਲੇ ਵਾਂਗ ਨ ਜ਼ਾਇਆ ਕਰਿਓ, ਇਹ ਫ਼ਰਜ਼ੰਦ ਪਿਆਰਾ ।
ਨਾਲ ਹਿਫ਼ਾਜ਼ਤ ਘਰੀਂ ਲਿਆਓ, ਕੌਲ ਲਇਆ ਉਸ ਭਾਰਾ ।
ਕਹਣ ਸੱਭੇ ਇਹ ਸਚ ਤਮਾਮੀ, ਜੋ ਕੁਝ ਤੂੰ ਫ਼ਰਮਾਇਆ ।
ਛੰਨੇ ਥੀਂ ਇਹ ਹਾਲਤ ਸਮਝੀ, ਅਸਾਂ ਤਅੱਜੁਬ ਆਇਆ ।
ਬਿਨਯਾਮੀਨ ਕਹੇ ਪੁਛ ਦੇਖੋ, ਛੰਨੇ ਥੀਂ ਸੁਲਤਾਨਾ ।
ਯੂਸੁਫ਼ ਨੂੰ ਬਘਿਆੜੇ ਖਾਧਾ, ਭਾਈਆਂ ਕੌਲ ਜ਼ਬਾਨਾਂ ।
ਸੁਣ ਭਾਈਆਂ ਦਿਲ ਹੈਬਤ ਧਾਣੀ, ਜ਼ਖ਼ਮ ਲੱਗਾ ਵਿਚ ਸੀਨੇ ।
ਇਹ ਸਵਾਲ ਮੰਦੇਰਾ ਕੀਤਾ, ਭਾਈ ਬਿਨਯਾਮੀਨੇ ।
ਇਹ ਛੰਨਾ ਹੁਣ ਜ਼ਾਹਿਰ ਕਰਸੀ, ਉਹ ਸਾਡੀ ਗ਼ੱਦਾਰੀ[3] ।
ਸਾਡਾ ਉਜ਼ਰ ਨਹੀਂ ਹੁਣ ਕਾਈ, ਲੱਗੀ ਪੌਣ ਖ਼ਵਾਰੀ ।
ਯੂਸੁਫ਼ ਮਾਰ ਸਿਲਾਈ ਛੰਨੇ, ਖੋਹਲ ਕਹੇ ਅਸਰਾਰੇ[4] ।
ਭਾਈ ਤੇਰੇ ਬਿਨਯਾਮੀਨਾ, ਝੂਠੇ ਕਰਨ ਪੁਕਾਰੇ ।
ਯੂਸੁਫ਼ ਤੇ ਖ਼ੁਦ ਜ਼ੁਲਮ ਕਮਾਇਆ, ਬਘਿਆੜੇ ਸਿਰ ਲਾਇਆ ।
ਪੈਗ਼ੰਬਰ ਤੇ ਦਰਦ ਵਿਛੋੜਾ, ਹਾਲ ਮੁਸੀਬਤ ਪਾਇਆ ।
ਕਰਵਾਨੋਂ ਕਰ ਜ਼ਾਹਿਰ ਆਖੋ, ਏਥੇ ਝੂਠ ਕਿਆ ਈ ।
ਸਿਰ ਨੀਵੇਂ ਰੋ ਕਹਿਆ ਸਭਨਾਂ, ਇਸ ਵਿੱਚ ਝੂਠ ਨ ਕਾਈ ।
ਮਾਰ ਸਿਲਾਈ ਛੰਨੇ ਉਤੇ, ਖ਼ਬਰਾਂ ਫੇਰ ਸੁਣਾਈਆਂ ।
ਸ਼ਰਬਤ ਡੋਲ ਗਵਾਇਆ ਧਰਤੀ, ਰੋਟੀਆਂ ਕੁੱਤਿਆਂ ਪਾਈਆਂ ।

---

1. ਕੰਨ 2, ਰੱਬ ਵਲੋਂ ਦਿਤੀ ਗਈ ਵਸਤੂ, ਕਰਾਮਾਤ 3. ਧ੍ਰੋਹ 4. ਭੇਦ ।

ਯੂਸੁਫ਼ ਵਿਚ ਪਿਆਸ ਤੜਫਦਾ, ਭੁੱਖਾ ਕਰਦਾ ਜ਼ਾਰੀ।
ਰੋਈਲੇ ਇਹ ਕਾਰਾ ਕੀਤਾ, ਜ਼ੁਲਮ ਸਿਤਮ ਜੱਬਾਰੀ[1]।
ਸਿਰ ਨੀਵੇਂ ਕਰ ਭਾਈ ਸਾਰੇ, ਰੋਵਣ ਕਰ ਕਰ ਆਹੀਂ।
ਰੋਈਲੇ ਖ਼ੁਦ ਕ'ਹਿਆ ਜ਼ਬਾਨੋਂ, ਝੂਠ ਇਹਦੇ ਵਿਚ ਨਾਹੀਂ।
ਫੇਰ ਪੁਕਾਰ ਪਈ ਕਰਵਾਨੋਂ, ਖ਼ਬਰਾਂ ਜ਼ਾਹਿਰ ਆਈਆਂ।
ਜੰਗਲ ਦੇ ਵਿਚ ਯੂਸੁਫ਼ ਤਾਈਂ, ਤੁਸਾਂ ਚਪੇੜਾਂ ਲਾਈਆਂ।
ਕੰਨ ਮਰੋੜੇ ਵਾਲ ਤਰੋੜੇ, ਧਰਤੀ ਧਕ ਵਗਾਇਆ।
ਕੰਡਿਆਂ ਦੇ ਵਿਚ ਖਿੱਚ ਜਵਾਨੋਂ, ਮਾਰਿਆ ਤਰਸ ਨ ਆਇਆ।
ਕਹਣ ਸਭੇ ਇਹ ਛੰਨਾ ਸੱਚਾ, ਝੂਠੇ ਅਸੀਂ ਤਮਾਮੀ।
ਯੂਸੁਫ਼ ਵਾਂਗੂ ਅਜ ਅਸਾਂ ਤੇ, ਵੇਲਾ ਬੇਆਰਾਮੀ।
ਕੰਬਣ ਵੀਰ ਦੋ ਚਸ਼ਮਾਂ ਅੰਦਰ, ਨੀਰ ਵਗ੍ਹੇ ਹੋ ਜਾਰੀ।
ਜਾਣਨ ਜਾਨ ਕੁਥਾਈਂ ਚੱਲੀ, ਪੌਸੀ ਅੱਜ ਖ਼੍ਵਾਰੀ।
ਫੇਰ ਛੰਨਾ ਛਣਕਾਇਆ ਯੂਸੁਫ਼, ਭਾਈਆਂ ਨੂੰ ਫ਼ਰਮਾਇਆ।
ਯੂਸੁਫ਼ ਤਾਈਂ ਕ਼ਤਲ ਕਰਨ ਦਾ, ਤੁਸਾਂ ਇਰਾਦਾ ਆਇਆ।
ਕਰ ਕਰ ਜੋਸ਼ ਪਏ ਲੈ ਤੇਗਾਂ, ਤਾਅ਼ਨੇ ਮਾਰ ਤਨੌਂੜੇ।
ਆਇਆ ਰਹਮ ਯਹੂਦੇ ਤਾਈਂ, ਕ਼ਤਲੋਂ ਭਾਈ ਮੋੜੇ।
ਨਾਲ ਯਹੂਦੇ ਅੜੀਆਂ ਲਾਈਆਂ, ਸੌ ਸੌ ਕ਼ਹਰ ਗੁਜ਼ਾਰੇ।
ਅੰਤ ਕ਼ਤਲ ਥੀਂ ਵੀਰ ਯਹੂਦਾ, ਕਰ ਮਿੰਨਤ ਖਲਿਆਰੇ।
ਹੱਥ ਛੁਰੀ ਸ਼ਮਊਨ ਪਿਛਾੜੀ, ਚਾ ਯੂਸੁਫ਼ ਵਲ ਧਾਇਆ।
ਕਰਕੇ ਰਹਮ ਯਹੂਦੇ ਉਸ ਨੂੰ, ਦਾਮਨ ਹੇਠ ਛੁਪਾਇਆ।
ਕਹੋ ਜਵਾਨੋਂ ਝੂਠ ਪੁਕਾਰੇ, ਯਾ ਤੇ ਸਚ ਨਿਤਾਰੇ।
ਇਹ ਛੰਨਾ ਸਰਕਾਰੀ ਸੱਚਾ, ਹੁਕਮੋਂ ਕਰੇ ਪੁਕਾਰੇ।
ਸਿਰ ਨੀਵੇਂ ਸਭ ਅਰਜ਼ਾਂ ਕਰਦੇ, ਛੰਨਾ ਝੂਠ ਨ ਬੋਲੇ।
ਤਕ਼ਵਾ ਅਦਲ ਅਮਾਨਤ ਵਲੋਂ, ਪੈਰ ਅਸਾਡੇ ਡੋਲੇ।
ਯੂਸੁਫ਼ ਕਹੇ ਯਹੂਦਾ ਕਿਹੜਾ, ਹਾਜ਼ਿਰ ਕਰੋ ਜਵਾਨੋਂ।
ਹਾਜ਼ਿਰ ਖੜਾ ਯਹੂਦਾ ਏਹਾ, ਦੱਸਣ ਵੀਰ ਜ਼ਬਾਨੋਂ।
ਯੂਸੁਫ਼ ਕਹੰਦਾ ਸ਼ਾਬਸ਼ ਮਰਦਾ, ਦੇਵੇ ਰੱਬ ਜਜ਼ਾਈਂ[2]।
ਕ਼ਤਲ ਹੁੰਦੇ ਨੂੰ ਤੁਧ ਬਚਾਇਆ, ਰੱਬ ਬਖ਼ਸ਼ੇ ਤੁਧ ਤਾਈਂ।
ਛੰਨੇ ਦੇ ਵਿਚ ਹਜ਼ਰਤ ਯੂਸੁਫ਼, ਫੇਰ ਸਿਲਾਈ ਲਾਈ।
ਲਾਹ ਲਿਬਾਸ ਖੂਹੇ ਵਿਚ ਸੁਟਿਆ, ਤੁਸਾਂ ਜਵਾਨੋਂ ਭਾਈ।

---

1. ਸਖ਼ਤੀ 2. ਬਦਲਾ।

ਸੁਣ ਕੇ ਗੱਲ ਗਲਾਂ ਵਿਚ ਅਟਕੇ, ਹੋਈਆਂ ਕੁੰਦ[1] ਜ਼ਬਾਨਾਂ।
ਰੋ ਰੋ ਕੇ ਸਭ ਕਰਨ ਪੁਕਾਰਾਂ, ਸਚ ਸੱਭੇ ਸੁਲਤਾਨਾ।
ਫਿਰ ਫ਼ਰਮਾਇਆ ਮਾਲਿਕ ਆਇਆ, ਕੀਮਤ ਤੁਸਾਂ ਚੁਕਾਈ।
ਵੀਹ ਦਿਰਮੋਂ ਉਸ ਬੰਦਾ ਕਰਕੇ, ਵੇਚ ਨਵਿਸ਼ਤ[2] ਫੜਾਈ।
ਸੁਣ ਸਾਰੇ ਭਰ ਖ਼ੂਨੋਂ ਅੱਖੀਂ, ਚੁੱਪ ਜਿਵੇਂ ਤਸਵੀਰਾਂ।
ਯੂਸੁਫ਼ ਪੁਛੇ ਕਹੋ ਜਵਾਨੋਂ, ਪੇਸ਼ ਪਈਆਂ ਤਹਰੀਰਾਂ[2]।
ਸ਼ਮਊਨਾ ਤੂੰ ਹੱਥੀਂ ਲਿਖਿਆ, ਮੁਹਰ ਪਿਦਰ ਦੀ ਲਾਈ।
ਓੜਕ ਕਰ ਇਕਰਾਰ ਗੁਨਾਹੋਂ, ਰੋਵਣ ਸਾਰੇ ਭਾਈ।
ਤੁਸਾਂ ਜਵਾਨੋਂ ਜ਼ੁਲਮ ਕਮਾਇਆ, ਯੂਸੁਫ਼ ਨੇ ਫ਼ਰਮਾਇਆ।
ਯੂਸੁਫ਼ ਤਾਈਂ ਬਾਝ ਗੁਨਾਹੋਂ, ਤੁਸਾਂ ਅਜ਼ਾਬ[3] ਪੁਚਾਇਆ।
ਨਾਲ ਪਿਦਰ ਦੇ ਦਗ਼ਾ ਕਮਾਇਆ, ਵਿਚ ਫ਼ਿਰਾਕ ਸਤਾਇਆ।
ਪਾਸ ਅਸਾਂ ਬਘਿਆੜੇ ਖਾਧਾ, ਝੂਠਾ ਹਾਲ ਸੁਣਾਇਆ।
ਕਰਵਾਨੋਂ ਸਭ ਅਮਲ ਕਮਾਏ, ਅੱਜ ਹਵੈਦਾ[4] ਆਏ।
ਰੋ ਰੋ ਸਭਨਾਂ ਅਰਜ਼ ਗੁਜ਼ਾਰੀ, ਅਸਾਂ ਗੁਨਾਹ ਕਮਾਏ।
ਜੱਲਾਦਾਂ ਨੂੰ ਕਹੰਦਾ ਯੂਸੁਫ਼, ਪਕੜ ਲਇਓ ਇਹ ਸਾਰੇ।
ਕਤਲ ਕਰੋ ਇਹ ਸੱਭੇ ਜ਼ਾਲਿਮ, ਖ਼ੌਫ਼ ਰਜ਼ਾਓਂ[5] ਹਾਰੇ।
ਸਾਰੇ ਪਕੜ ਲਏ ਜੱਲਾਦਾਂ, ਕਤਲ ਕਰਨ ਲੈ ਚੱਲੇ।
ਉਹ ਬੇਹਾਲ ਕਰੇਂਦੇ ਜ਼ਾਰੀ, ਹੁਣ ਕੁਝ ਉਜ਼ਰ ਨ ਪੱਲੇ।
ਰੋ ਰੋ ਕੇ ਉਹ ਕਰਨ ਪੁਕਾਰਾਂ, ਅਸੀਂ ਗੁਨਾਹੀਂ ਸਾਰੇ।
ਏਹਾ ਬਦਲਾ ਅਸਾਂ ਜੇਹਾਂ ਦਾ, ਜ਼ੁਲਮ ਅਸਾਡੇ ਭਾਰੇ।
ਸ਼ਾਹ ਅਜ਼ੀਜ਼ ਅਸਾਡੇ ਉਤੇ, ਜ਼ੁਲਮ ਨ ਕੀਤਾ ਕਾਈ।
ਅਸੀਂ ਬੁਰੇ ਸਭ ਰਾਹੋਂ ਭੁੱਲੇ, ਜੋ ਕੀਤੀ ਸੋ ਪਾਈ।
ਆਜਿਜ਼ ਰਹੇ ਨਿਤਾਣੇ ਸਾਰੇ, ਪਕੜ ਖੜੇ ਜੱਲਾਦਾਂ।
ਸਾਇਤ ਵਕਤ ਉਡੀਕਣ ਆਖ਼ਿਰ, ਚੱਲੇ ਤੋੜ ਮੁਰਾਦਾਂ।
ਯੂਸੁਫ਼ ਮੋੜ ਕਹੇ ਹੁਣ ਛੋੜੋ, ਰਹਮ ਮੇਰੇ ਦਿਲ ਆਇਆ।
ਪੈਗੰਬਰ ਨੇ ਇਕ ਫ਼ਰਜ਼ੰਦੋਂ, ਦੁਖ ਬਥੇਰਾ ਪਾਇਆ।
ਜਾਂ ਹੁਣ ਸਭਨਾਂ ਕਤਲ ਕਰਾਵਾਂ, ਹੋਸੀ ਹਾਲ ਕਵੇਹਾ।
ਪੈਗੰਬਰ ਆਜ਼ੁਰਦਾ[6] ਹੋਸੀ, ਖ਼ੌਫ਼ ਮੇਰੇ ਦਿਲਾ ਏਹਾ।
ਜਾਨਾਂ ਥੀਂ ਉਹਨਾਂ ਆਸ ਨ ਕਾਈ, ਸੁਣ ਖ਼ੁਸ਼ੀਆਂ ਦਿਲ ਆਈਆਂ।
ਕੀਤਾ ਰਹਮ ਅਜ਼ੀਜ਼ ਅਸਾਂ ਤੇ, ਦੇਵਸ ਰਬ ਜਜ਼ਾਈਆਂ।

---

1. ਖੁੰਡੀਆਂ, ਮੂਕ 2. ਲਿਖਤ 3. ਦੁਖ 4. ਪ੍ਰਗਟ 5. ਡਰ 6. ਰੰਜੀਦਾ, ਨਾਰਾਜ਼।

## ਯੂਸੁਫ਼ ਦਾ ਆਪਣੇ ਆਪ ਨੂੰ ਪ੍ਰਗਟ ਕਰਨਾ

ਚਿਹਰੇ ਥੀਂ ਲਾਹ ਬੁਰਕ਼ਾ ਯੂਸੁਫ਼, ਵਿਚ ਤਬੱਸਮ ਆਇਆ।
ਚਮਕ ਪਈ ਲਿਸ਼ਕਾਰ ਦੰਦਾਂ ਥੀਂ, ਨੂਰ ਅੱਖੀਂ ਵਿਚ ਪਾਇਆ।
ਯੂਸੁਫ਼ ਦੇਖ ਪਛਾਤਾ ਭਾਈਆਂ, ਹੈਰਾਨੀ ਵਿਚ ਆਏ।
ਠੀਕ ਹੋਸੇਂ ਤੂੰ ਭਾਈ ਯੂਸੁਫ਼, ਤੇ ਅਸਾਂ ਜ਼ੁਲਮ ਕਮਾਏ।
ਯੂਸੁਫ਼ ਕਹਿੰਦਾ ਮੈਂ ਹਾਂ ਯੂਸੁਫ਼, ਤੇ ਇਹ ਭਾਈ ਮੇਰਾ।
ਅੱਲ੍ਹਾ ਨੇ ਅਹਸਾਨ ਅਸਾਂ ਪੁਰ, ਕੀਤਾ ਲੁਤਫ਼ ਬਥੇਰਾ।
ਨੇਕਾਂ ਅਜਰ[1] ਇਲਾਹੋਂ ਮਿਲਦਾ, ਜ਼ਾਇਆ ਮੂਲ ਨਾ ਜਾਵੇ।
ਸਬਰ ਕਰੇ ਕੋ ਵਿਚ ਮੁਸੀਬਤ, ਆਖ਼ਿਰ ਮਕਸਦ ਪਾਵੇ।
ਉਹਨਾਂ ਕਹਿਆ ਅਸਾਂ ਕ਼ਸਮ ਖ਼ੁਦਾ ਦੀ, ਅਸਾਂ ਖ਼ਤਾ[2] ਕਮਾਇਆ।
ਭਾਈ ਯੂਸੁਫ਼ ਤੇਰੇ ਤਾਈਂ, ਅੱਲ੍ਹਾ ਨੇ ਵਡਿਆਇਆ।
ਰੋਂਦੇ ਵੀਰ ਕਰੇਂਦੇ ਜ਼ਾਰੀ, ਸਿਰ ਨੀਵੇਂ ਸ਼ਰਮਾਂਦੇ।
ਖ਼ੌਫ ਗੁਨਾਹੋਂ ਥਰ ਥਰ ਕੰਬਣ, ਸ਼ਰਮੋਂ ਮਰਦੇ ਜਾਂਦੇ।
ਅਸਾਂ ਗੁਨਾਹੋਂ ਤੇ ਬੁਰਿਆਈਓਂ, ਦਫ਼ਤਰ ਕੀਤੇ ਕਾਲੇ।
ਅਜ ਅਸਾਡੀਆਂ ਜਾਨਾਂ ਯੂਸੁਫ਼, ਤੇਰੇ ਸਭ ਹਵਾਲੇ।
ਚਾਹੇ ਮਾਰ ਅਸੀਂ ਇਸ ਲਾਇਕ਼, ਚਾਹੇ ਬਖ਼ਸ਼ ਖ਼ਤਾਈਂ।
ਰੋਜ਼-ਕ਼ਿਆਮਤ ਤੀਕ ਗੁਨਾਹੋਂ, ਲੱਗਾ ਦਾਗ ਅਸਾਹੀਂ।
ਲੁਤਫ਼ ਤੇਰੇ ਦੀ ਆਸ ਅਸਾਨੂੰ, ਦਰ ਤੇਰੇ ਪੁਰ ਆਏ।
ਯੂਸੁਫ਼ ਬਖ਼ਸ਼ ਅਸਾਡੇ ਤਾਈਂ, ਜੋ ਅਸਾਂ ਜ਼ੁਲਮ ਕਮਾਏ।
ਯੂਸੁਫ਼ ਉਠ ਭਰਾਵਾਂ ਤਾਈਂ, ਸੀਨੇ ਨਾਲ ਲਗਾਵੇ।
ਵੀਰ ਮੇਰੇ ਤੁਸੀਂ ਜਾਨ ਅਸਾਡੀ, ਰਹਮ ਮੇਰੇ ਦਿਲ ਆਵੇ।
ਯੂਸੁਫ਼ ਸ਼ਫ਼ਕ਼ਤ ਲੁਤਫ਼ ਕਰੇਂਦਾ, ਵੀਰ ਕਰੇਂਦੇ ਜ਼ਾਰੀ।
ਬਖ਼ਸ਼ ਅਸਾਨੂੰ ਭੁੱਲੇ ਹਜ਼ਰਤ, ਖ਼ਤਾ ਗਈ ਹੋ ਭਾਰੀ।
ਅਜ ਇਲਜ਼ਾਮ ਤੁਸਾਹਾਂ ਨਾਹੀਂ, ਯੂਸੁਫ਼ ਨੇ ਫ਼ਰਮਾਇਆ।
ਜੋ ਮੇਰੀ ਤਕ਼ਦੀਰੇ ਲਿਖਿਆ, ਮੈਂ ਦੁਨੀਆ ਵਿਚ ਪਾਇਆ।
ਬਖਸ਼ੇ ਰੱਬ ਤੁਸਾਡੇ ਤਾਈਂ, ਉਹ ਹੈ ਬਖਸ਼ਣ ਹਾਰਾ।
ਇਸ ਦੇ ਬਾਝ ਨ ਬਖ਼ਸ਼ੇ ਕੋਈ, ਰਹਮ ਉਸੇ ਦਾ ਭਾਰਾ।
ਆਪਣਾ ਹੱਕ ਨ ਤਲਬ ਕਰੇਸਾਂ, ਰੋਜ਼-ਕ਼ਿਆਮਤ ਵਾਲੇ।
ਜੋ ਮੇਰੇ ਪੁਰ ਜ਼ੁਲਮ ਕਮਾਏ, ਮੈਂ ਬਖ਼ਸ਼ੇ ਖ਼ੁਸ਼ਹਾਲੇ।
ਜਾਂ ਇਹ ਕਾਲ ਮੁਕੱਦਰ[3] ਆਹਾ, ਰੱਬ ਸਬੱਬ ਬਣਾਇਆ।
ਮੈਂ ਘੱਲ ਸਭਨਾਂ ਥੀਂ ਅੱਗੇ, ਭੁੱਖੋਂ ਸਭਾਂ ਬਚਾਇਆ।

1. ਬਦਲਾ, ਫਲ 2. ਭੁੱਲਾਂ 3. ਕਿਸਮਤ ਵਿੱਚ ਲਿਖਿਆ।

ਨਾਲ ਵਸੀਲੇ ਤੁਸਾਂ ਮਿਲੀ ਮੈਂ, ਮੁਲਕ ਮਿਸਰ ਦੀ ਸ਼ਾਹੀ ।
ਤੁਸੀਂ ਬਚੇ ਹੁਣ ਮੇਰੇ ਕਾਰਣ, ਇਹ ਹੈ ਫ਼ਜ਼ਲ ਇਲਾਹੀ ।
ਸ਼ਾਦ ਹੋਏ ਸੁਣ ਭਾਈ ਸਾਰੇ, ਆਸਾਂ ਰੱਬ ਪੁਜਾਈਆਂ ।
ਡਿੱਠੇ ਖ਼ਲਕ[1] ਜੋ ਯੂਸੁਫ਼ ਸੰਦੇ, ਸੀਸ ਨਿਵਾਏ ਭਾਈਆਂ ।
ਯੂਸੁਫ਼ ਪੁੱਛੇ ਕਹੋ ਭਰਾਓ, ਬਾਪ ਮੇਰੇ ਦਾ ਹਾਲਾ ।
ਕਹਿਆ ਉਹਨਾਂ ਹੱਦੋਂ ਬਾਹਿਰ, ਦਰਦ ਮੁਸੀਬਤ ਵਾਲਾ ।
ਅੱਖੀਂ ਥੀਂ ਨਾਬੀਨਾ[2] ਹੋਇਆ, ਰੋਂਦਾ ਵਿੱਚ ਵਿਛੋੜੇ ।
ਕੱਦ ਖ਼ਮੀਦਾ[3] ਵਾਂਗ ਕਮਾਨੇ, ਗ਼ਮਾਂ ਤਵਾਨ[4] ਨ ਛੋੜੇ ।

## ਯੂਸੂਫ਼ ਦੇ ਕੁੜਤੇ ਦੀ ਕਹਾਣੀ

ਯੂਸੁਫ਼ ਦਾ ਇੱਕ ਕੁੜਤਾ ਆਹਾ, ਜੋ ਆਂਦਾ ਕਨਆਨੋਂ ।
ਆਖ ਸੁਣਾਵਾਂ ਜ਼ਾਹਿਰ ਉਸਦਾ, ਸਾਰਾ ਹਾਲ ਬਿਆਨੋਂ ।
ਜਾਂ ਨਮਰੂਦ* ਸੁਟਾਇਆ ਆਤਿਸ਼, ਨਬੀ ਖ਼ਲੀਲ ਇਲਾਹੀ ।
ਇਹ ਕੁੜਤਾ ਲੈ ਜੰਨਤ ਵਿਚੋਂ, ਆਇਆ ਮਲਕ[4] ਮੁਬਾਹੀ[6] ।
ਜਬਰਾਈਲ ਖ਼ੁਦਾ ਦੇ ਹੁਕਮੋਂ, ਪਾਸ ਨਬੀ ਦੇ ਆਇਆ ।
ਇਬਰਾਹੀਮ ਨਬੀ ਨੂੰ ਉਸਨੇ, ਇਹ ਕੁੜਤਾ ਪਹਿਣਾਇਆ ।
ਉਸ ਕੁੜਤੇ ਥੀਂ ਆਤਿਸ਼ ਬਲਦੀ, ਸਰਦ ਗਈ ਹੋ ਸਾਰੀ ।
ਇਹ ਕੁੜਤਾ ਇਸਹਾਕ਼ ਨਬੀ ਨੂੰ, ਮਿਲੀ ਵਰਾਸਤ[7] ਭਾਰੀ ।
ਫਿਰ ਯਾਕੂਬ ਨਬੀ ਨੂੰ ਲੱਭਾ, ਇਹ ਮੀਰਾਸ ਇਸਹਾਕ਼ੋਂ ।
ਯੂਸੁਫ਼ ਦੇ ਤਿਸ ਗਲ ਵਿੱਚ ਪਾਇਆ, ਕਰ ਤਾਵੀਜ਼[8] ਵਫ਼ਾਕੋਂ[9] ।
ਸੋਹਣੀ ਸੂਰਤ ਯੂਸੁਫ਼ ਸੰਦੀ, ਜਾਨਾਂ ਵਿੱਚ ਸਮਾਈ ।
ਨਜ਼ਰ ਲੱਗੇ ਮੱਤ ਇਸਦੇ ਤਾਈਂ, ਸੋਚ ਪਿਦਰ ਨੂੰ ਆਈ ।
ਕਰ ਤਾਵੀਜ਼ ਤਬੱਰਕ[10] ਕਾਰਣ, ਗਲ ਉਸਦੇ ਵਿਚ ਪਾਇਆ ।
ਖੂਹੇ ਵਿੱਚ ਵਗਾਇਓਸ ਭਾਈਆਂ, ਇਹ ਤਦ ਨਜ਼ਰ ਨ ਆਇਆ ।
ਯੂਸੁਫ਼ ਪਾਸ ਰਹਿਆ ਇਹ ਕੁੜਤਾ, ਪਹਨੇ ਕਦੇ ਕਦਾਹੀਂ ।
ਲਾਹ ਗਲੋਂ ਹੁਣ ਦੇਵੇਂ ਯੂਸੁਫ਼, ਕਹੰਦਾ ਭਾਈਆਂ ਤਾਈਂ ।
ਲੈ ਜਾਓ ਇਹ ਕੁੜਤਾ ਮੇਰਾ, ਮੂੰਹ ਪਿਦਰ ਦੇ ਪਾਓ ।
ਬੀਨਾਈ[11] ਵਿੱਚ ਅੱਖੀਂ ਆਵੇ, ਦੇਖ ਲਵੋ ਅਜ਼ਮਾਓ ।
ਲੈ ਕੇ ਨਾਲ ਪਿਦਰ ਦੇ ਤਾਈਂ, ਮਿਸਰ ਵੜੇ ਆ ਸਾਰੇ ।
ਰਿਜ਼ਕ਼ ਫ਼ਿਰਾਖ਼ ਆਸਾਨੀ ਏਥੇ, ਹੱਬ ਆਸਾਨ ਗੁਜ਼ਾਰੇ ।
ਨਾਮ ਬਸ਼ੀਰ ਮੁਹਿੱਬ[12] ਖ਼ੁਦਾ ਦਾ, ਯੂਸੁਫ਼ ਦਾ ਇੱਕ ਬਰਦਾ ।
ਦੇ ਕੁੜਤਾ ਇਹ ਨਾਲ ਭਰਾਵਾਂ, ਤਿਸ ਰਵਾਨਾ ਕਰਦਾ ।

---

1. ਸੁਭਾਉ. ਗੁਣ 2. ਅੰਨ੍ਹਾ 3. ਝੁਕਿਆ ਹੋਇਆ, ਟੇਢਾ 4. ਤਾਕਤਵਰ 5. ਫ਼ਰਿਸ਼ਤਾ 6. ਨਾਜ਼ ਕਰਨ ਵਾਲਾ 7. ਬਾਪ ਪਾਸੋਂ 8. ਤਵੀਤ 9. ਰੱਖ ਵਜੋਂ 10. ਬਰਕਤ ਲਈ 11. ਰੋਸ਼ਨਾਈ, ਨਿਗ੍ਹਾ 12. ਪਿਆਰਾ ।

## ਬਸ਼ੀਰ ਗ਼ੁਲਾਮ ਦਾ ਹਾਲ

ਹਾਲ ਬਸ਼ੀਰ ਕਹਾਂ ਤੁਧ ਅੱਗੇ, ਜੋ ਇਹ ਕੌਣ ਕਿਆ ਈ।
ਬਿਨਯਾਮੀਨ ਜਾਂ ਹੋਇਆ ਪੈਦਾ, ਫ਼ੌਤ ਗਈ ਹੋ ਮਾਈ।
ਇੱਕ ਕਨੀਜ਼ ਖ਼ਰੀਦ ਪਿਦਰ ਨੇ, ਰੱਖੀ ਉਸਦੀ ਦਾਈ।
ਇਹ ਬਸ਼ੀਰ ਉਸੇ ਦਾ ਬੇਟਾ, ਤਦ ਵਿੱਚ ਗੋਦ ਏਹਾ ਈ।
ਇਹ ਯਾਕੂਬ ਨਬੀ ਨੇ ਲੜਕਾ, ਵੇਚ ਦਿੱਤਾ ਤਦਬੀਰੋਂ।
ਬਿਨਯਾਮੀਨ ਸਭੀ ਰੱਜ ਪੀਵੇ, ਭੁੱਖਾ ਰਹੇ ਨ ਸ਼ੀਰੋਂ[1]।
ਰੋ ਕਨੀਜ਼ ਅਰਜ਼ ਗੁਜ਼ਾਰੀ, ਅੱਲ੍ਹਾ ਦੇ ਦਰਬਾਰੇ।
ਯਾ ਅੱਲ੍ਹਾ ਜੋ ਰਾਜ਼ ਦਿਲੇ ਦੇ, ਤੈਨੂੰ ਮਾਲਮ ਸਾਰੇ।
ਮੇਰਾ ਵਿੱਚ ਫ਼ਿਰਾਕ਼ ਪਿਸਰ ਦੇ, ਮੁਸ਼ਕਿਲ ਹੋਗ ਬਸੇਰਾ।
ਜਾਂ ਮਾਸੂਮ ਤੇਰੇ ਪੈਗ਼ੰਬਰ, ਵੇਚ ਲਇਆ ਪੁੱਤ ਮੇਰਾ।
ਹੁਣ ਮੈਂ ਬਾਝ ਪਿਸਰ ਵਿੱਚ ਦਰਦਾਂ, ਕਿਉਂਕਰ ਉਮਰ ਗੁਜ਼ਾਰਾਂ।
ਇਹ ਯਾਕੂਬ ਨਬੀ ਨੇ ਮੈਂ ਪੁਰ, ਕੀਤੇ ਕ਼ਹਰ ਹਜ਼ਾਰਾਂ।
ਜਿਵੇਂ ਮੇਰਾ ਫ਼ਰਜ਼ੰਦ ਨਬੀ ਨੇ, ਮੈਂ ਥੀਂ ਜੁਦਾ ਕਰਾਇਆ।
ਇਸ ਦਾ ਪੁੱਤ ਪਿਆਰਾ ਕੋਈ, ਰੱਖ ਵਿਛੋੜ ਖ਼ੁਦਾਯਾ।
ਇਹ ਰੋਂਦੀ ਦੇ ਚੀਖ਼ਾਂ ਨਾਅਰੇ, ਮਨਜ਼ੂਰੀ ਵਿੱਚ ਆਏ।
ਅਰਜ਼ ਕ਼ਬੂਲ ਗਈ ਹੋ ਤੇਰੀ, ਹਾਤਿਫ਼[2] ਹੁਕਮ ਸੁਣਾਏ।
ਜਾਂ ਲਗ ਤੇਰਾ ਬੇਟਾ ਤੈਨੂੰ, ਮੋੜ ਮਿਲਾਵਾਂ ਨਾਹੀਂ।
ਤਾਂ ਲਗ ਪੁਤ ਪਿਆਰਾ ਉਸਦਾ, ਨ ਉਸ ਮਿਲੇ ਕਦਾਹੀਂ।
ਯੂਸੁਫ਼ ਪੁੱਤ ਪਿਆਰਾ ਉਸਦਾ, ਰੱਖਾਂ ਵਿਚ ਵਿਛੋੜੇ।
ਜਾਂ ਲਗ ਮਿਲੇ ਬਸ਼ੀਰ ਨ ਤੈਨੂੰ, ਨਬੀ ਗ਼ਮੋਂ ਦਿਲ ਤੋੜੇ।
ਉਸ ਦਿਨ ਥੀਂ ਇਹ ਵਿਚ ਉਡੀਕਾਂ, ਰੋਂਦੀ ਰਹੀ ਬੇਚਾਰੀ।
ਵਿੱਚ ਫ਼ਿਰਾਕ਼ ਪਿਸਰ ਦੇ ਉਸਨੂੰ, ਜ਼ਖਮ ਰਹੇ ਦਿਲ ਭਾਰੀ।
ਨਿਤ ਦੁਆਈ ਅੁਜਜ਼ ਗੁਜਾਰੇ, ਅਹਦ[3] ਦਰਾਜ਼ ਵਿਹਾਇਆ।
ਵਿਛੜਿਆਂ ਨੂੰ ਮੁੱਦਤ ਗੁਜ਼ਰੀ, ਮੋੜ ਮਿਲਾ ਖ਼ੁਦਾਯਾ।
ਆਖ਼ਿਰ ਇਹ ਬਸ਼ੀਰ ਮਿਸਰ ਵਿੱਚ, ਯੂਸੁਫ਼ ਦੇ ਹੱਥ ਆਇਆ।
ਖ਼ਿਦਮਤ ਦੇ ਵਿੱਚ ਰਹਿਆ ਮੁਦਾਮੀ, ਪਰ ਇਸ ਹਾਲ ਨ ਪਾਇਆ।
ਹਾਲ ਉਹਨਾਂ ਮਾਲੂਮ ਨ ਕਾਈ, ਆਪਸ ਵਿੱਚ ਦੋਹਾਂ ਨੂੰ।
ਤਕ਼ਵਾ[4] ਵਿੱਚ ਅਮਾਨਤ ਭਾਵੇ, ਇਹ ਬਸ਼ੀਰ ਦਿਲਾਂ ਨੂੰ।
ਨਾਲ ਬਸ਼ੀਰ ਪਿਆਰ ਕਰੇਂਦਾ, ਯੂਸੁਫ਼ ਸ਼ਾਹ ਜ਼ਮਾਨਾ।
ਨਾਲ ਭਰਾਵਾਂ ਕੁੜਤਾ ਦੇ ਕੇ, ਕੀਤਾ ਤਦੋਂ ਰਵਾਨਾ।

---

1. ਦੁੱਧ 2, ਫ਼ਰਿਸ਼ਤਾ 3. ਸਮਾਂ 4. ਭਰੋਸਾ।

## ਬਸ਼ੀਰ ਗ਼ੁਲਾਮ ਦਾ ਯਾਕੂਬ ਪਾਸ ਬਸ਼ਾਰਤ ਲੈ ਕੇ ਜਾਣਾ

ਉਠ ਸਾਕੀ ਛਡ ਬੇਇਤਫ਼ਾਕੀ, ਛੋੜ ਅੰਦੋਹ[1] ਨ ਬਾਕੀ ।
ਦਰਦ ਫ਼ਿਰਾਕੀ ਤੇ ਮੁਸ਼ਤਾਕੀ[2], ਕਰ ਜ਼ਾਇਲ[3] ਲਾ-ਤਾਕੀ[4] ।
ਰੋਂਵਦਿਆਂ ਨੂੰ ਮੁੱਦਤ ਗੁਜ਼ਰੀ, ਉਮਰਾਂ ਦਰਦ ਵਿਹਾਈਆਂ ।
ਵਿਛੜਿਆਂ ਦਾ ਮਿਲਣੇ ਵੇਲਾ, ਗ਼ੈਬੋਂ ਖ਼ਬਰਾਂ ਆਈਆਂ ।
ਉਠ ਸੂਬਾ[5] ਲੈ ਬੂ ਮਹਬੂਬੋਂ, ਮੇਰੇ ਘਤ ਦਿਮਾਗ਼ੇ ।
ਗੁਲੋਂ ਵਿਛੁੰਨੀ ਬੁਲਬੁਲ ਨਾਲਾ, ਜਸ਼ਨ ਕਰੇ ਵਿਚ ਬਾਗ਼ੇ ।
ਅੱਜ ਬਸ਼ਾਰਤ[6] ਲੈ ਮਹਜੂਰੋਂ[7], ਸ਼ੁਤਰ-ਸਵਾਰ ਸਿਧਾਏ।
ਦਰਦੀਂ ਨੈਣ ਜਿਨ੍ਹਾਂ ਦੇ ਬਿਰੀਆਂ, ਨੂਰ ਵਸਾਲ ਨੁਹਲਾਏ ।
ਵਿਚ ਫ਼ਿਰਾਕਾਂ ਜਿਗਰ ਜਲੇ ਨੂੰ, ਲੱਗੀ ਮਿਲਣ ਤਸੱਲੀ ।
ਗ਼ਮ ਦੀ ਫ਼ੌਜ ਹਿੱਸਾਰ ਦਿਲੇ ਥੀਂ, ਪੁੱਟ ਤੰਬੂ ਉਠ ਚਲੀ ।

## ਯੂਸੁਫ਼ ਦੇ ਪੈਰਾਹਿਨ ਦੀ ਬੂ ਯਾਕੂਬ ਤਕ ਪਹੁੰਚਣੀ

ਕੁੜਤਾ ਪਕੜ ਬਸ਼ੀਰ ਮਿਸਰ ਥੀਂ, ਭਾਈਆਂ ਨਾਲ ਸਿਧਾਇਆ ।
ਮਿਸਰੋਂ ਜੁਦਾ ਹੋਏ ਕਰਵਾਨੀ, ਜੋਸ਼ ਹਵਾਓਂ ਆਇਆ ।
ਲੈ ਖ਼ੁਸ਼ਬੂ ਪੈਰਾਹਿਨ ਵਾਲੀ, ਵਾਓ ਗਈ ਕਨਆਨੇ।
ਖ਼ੁਸ਼ਬੂਈਓਂ ਯਾਕੂਬ ਨਬੀ ਦੇ, ਭਰੇ ਦਿਮਾਗ ਖ਼ਜ਼ਾਨੇ ।
ਐ ਔਲਾਦ ਕਹੇ ਪੈਗ਼ੰਬਰ, ਬੂ ਯੂਸੁਫ਼ ਦੀ ਆਵੇ ।
ਜੇ ਨ ਕਹੋ ਨ ਹੋਸ਼ ਟਿਕਾਣੇ, ਬੁੱਢਾ ਵਹਮ ਅਲਾਵੇ[8] ।
ਸੁਣ ਔਲਾਦ ਕਹੇ ਯਾ ਹਜ਼ਰਤ, ਸਾਨੂੰ ਕ਼ਸਮ ਇਲਾਹੀ।
ਊਹ ਖ਼ਿਆਲ ਪੁਰਾਣਾ ਤੈਨੂੰ, ਘੱਤੇ ਵਿਚ ਤਬਾਹੀ ।
ਯੂਸੁਫ਼ ਦਾ ਉਹ ਇਸ਼ਕ ਮੁਹੱਬਤ, ਤੈਂ ਦਿਲ ਜ਼ਖ਼ਮ ਪੁਰਾਣਾ।
ਮੁੜ ਮੁੜ ਜੋਸ਼ ਖਿਲਾਰੇ ਬਿਰਹੋਂ, ਬਾਝੋਂ ਮਗਰ ਨ ਜਾਣਾ ।
ਕੱਟ ਮਨਾਜ਼ਿਲ ਘਰ ਵਲ ਪਹੁਤਾ, ਕਰਵਾਨਾਂ ਦਾ ਡੇਰਾ ।
ਕਰੇ ਬਸ਼ੀਰ ਸੱਭਾਂ ਥੀ ਅੱਵਲ, ਵਿਚ ਕਨਆਨੇ ਡੇਰਾ।
ਕੁੜਤਾ ਖੋਲ ਦਿਲੇ ਵਿਚ ਸ਼ੌਕੋਂ, ਖ਼ੁਸ਼ਖ਼ਬਰੀ ਦੀ ਸ਼ਾਦੀ ।
ਅਜ ਯਾਕੂਬ ਨਬੀ ਨੂੰ ਜਾ ਕੇ, ਕਹਾਂ ਮੁਬਾਰਿਕ-ਬਾਦੀ ।

## (ਬਸ਼ੀਰ ਦਾ ਆਪਣੀ ਮਾਂ ਨਾਲ ਮੇਲ)

ਸ਼ੁਤਰ ਸਵਾਰ ਗਇਆ ਕਨਆਨੇ, ਲਭਦਾ ਫਿਰੇ ਮੁਕ਼ਾਮੇ ।
ਖੂਹੇ ਤੇ ਇੱਕ ਬੁੱਢੀ ਡਿੱਠੀ, ਮਲ ਮਲ ਧੋਂਦੀ ਜਾਮੇ ।
ਇਹ ਯਾਕੂਬ ਨਬੀ ਦੇ ਜਾਮੇ, ਮਾਉਂ ਉਸੇ ਦੀ ਏਹਾ ।
ਖੂਹੇ ਪਾਸ ਬਸ਼ੀਰ ਖਲੋਇਆ, ਤੇ ਬੁੱਢੀ ਨੂੰ ਕਹਿਆ ।

---

1. ਗ਼ਮ 2. ਤਾਂਘ, ਉਡੀਕ 3. ਨਸ਼ਟ 4. ਬੇ-ਭਰੋਸਗੀ 5. ਹਵਾ, ਸਮੀਰ 6. ਖ਼ੁਸ਼ਖ਼ਬਰੀ
7. ਵਿਛੜੇ 8. ਬੋਲਣਾ ।

ਐ ਬੁੱਢੀ ਯਾਕੂਬ ਨਬੀ ਦਾ, ਮੈਨੂੰ ਦੱਸ ਟਿਕਾਣਾ ।
ਬੁੱਢੀ ਕਹਿੰਦੀ ਕੰਮ ਕਿਆਈ, ਤੂੰ ਕਿਉਂ ਉਸ ਵਲ ਜਾਣਾ ।
ਉਹ ਗ਼ਮ ਦੇ ਵਿਚ ਹੁਜਰੇ ਰੋਂਦਾ, ਛੋੜ ਤਅੱਲੁਕ ਸਾਰਾ ।
ਕਰੇ ਕਲਾਮ ਨ ਨਾਲ ਕਿਸੇ ਦੇ, ਨ ਕਾਈ ਵਰਤਾਰਾ ।
ਯੂਸੁਫ਼ ਦੇ ਵਿਚ ਦਰਦ ਫ਼ਿਰਾਕਾਂ, ਕਰਦਾ ਗਿਰਯਾਜ਼ਾਰੀ ।
ਚਾਲ੍ਹੀ ਸਾਲ ਵਿਹਾਏ ਹੁਜਰੇ, ਵਿਚ ਮੁਸੀਬਤ ਭਾਰੀ ।
ਕਹੇ ਬਸ਼ੀਰ ਬੁੱਢੀ ਛੱਡ ਕਿੱਸੇ, ਛੋੜ ਬਿਆਨ ਅਵੇਹਾ ।
ਮੈਂ ਯੂਸੁਫ਼ ਦਾ ਉਸ ਦੇ ਤਾਈਂ, ਆਂਦਾ ਸੁਖ ਸਨੇਹਾ ।
ਹੁਣ ਬੁੱਢੀ ਕਰ ਨਾਅਰਾ ਦਰਦੋਂ, ਝੜੀ ਜ਼ਿਮੀਂ ਗ਼ਸ਼ ਆਇਆ ।
ਨਹੀਂ ਖ਼ਿਲਾਫ਼ ਕਦਾਈਂ ਵਾਅਦੇ, ਤੇਰੇ ਪਾਕ ਖ਼ੁਦਾਯਾ ।
ਨਾਲ ਮੇਰੇ ਜੋ ਵਾਅਦਾ ਯਾ ਰੱਬ, ਸੋ ਉਹ ਗਇਆ ਕਥਾਈਂ ।
ਯੂਸੁਫ਼ ਥੀਂ ਖ਼ੁਸ਼ਖ਼ਬਰਾਂ ਆਈਆਂ, ਅਜ ਪੈਗੰਬਰ ਤਾਈਂ ।
ਹੋ ਹੈਰਾਨ ਬਸ਼ੀਰ ਬੁੱਢੀ ਥੀਂ, ਪੁੱਛੇ ਹਾਲ ਕਿਆਈ ।
ਤਾਂ ਬੁੱਢੀ ਨੇ ਰੋ ਰੋ ਸਾਰੀ, ਹਾਲਤ ਆਖ ਸੁਣਾਈ ।
ਕਹੇ ਬਸ਼ੀਰ ਤੇਰੇ ਫ਼ਰਜ਼ੰਦੋਂ, ਬੁੱਢੀ ਨਾਮ ਕਿਆ ਈ ।
ਬੁੱਢੀ ਕਹੇ ਕਿਵੇਂ ਕਹ ਝੱਲਾਂ, ਨਾਮ ਬਸ਼ੀਰ ਏਹਾਈ ।
ਲੈਹ ਸੁਤਰੋਂ ਭਰ ਅੱਖੀਂ ਪਾਣੀ, ਕਹੇ ਬਸ਼ੀਰ ਬਿਚਾਰਾ ।
ਵਾਅਦਾ ਗਇਆ ਖ਼ਿਲਾਫ਼ ਨ ਮੂਲੇ, ਨ ਕਰ ਸ਼ੋਰ ਪੁਕਾਰਾ ।
ਵਿਚ ਤਿਫ਼ਲੀ ਮੈਂ, ਮੁਸ਼ਤਰੀਆਂ[1] ਨੇ ਖੜਿਆ ਸਾਂ ਕਨਆਨੋਂ ।
ਨਾਮ ਬਸ਼ੀਰ ਏਹਾਈ ਮੇਰਾ, ਮੈਂ ਵਿਚ ਨੂਰ ਇਮਾਨੋਂ ।
ਐ ਮਾਈ ਮੈਂ ਬੇਟਾ ਤੇਰਾ, ਨ ਕਰ ਗਿਰਯਾਜ਼ਾਰੀ ।
ਦੂਹ ਜਿਗਰਾਂ ਦੇ ਫ਼ਜ਼ਲ ਇਲਾਹੋਂ, ਅੱਗ ਬੁਝੀ ਅੱਜ ਸਾਰੀ ।
ਉਠ ਬੁੱਢੀ ਲੈ ਗਲੇ ਪਿਸਰ ਨੂੰ, ਚਸਮੋਂ, ਨੀਰ ਉਛਾਲੇ ।
ਅੱਜ ਮਿਲੇ ਉਹ ਜ਼ਖ਼ਮ ਪੁਰਾਣੇ, ਦਰਦ ਫ਼ਿਰਾਕਾਂ ਵਾਲੇ ।

**(ਬਸ਼ੀਰ ਦਾ ਪੈਰਾਹਿਨ ਲੈ ਕੇ ਆਉਣਾ)**

ਨਾਲ ਬੁਢੀ ਲੈ ਬੇਟੇ ਤਾਈਂ, ਪੈਗੰਬਰ ਥੀਂ ਆਏ ।
ਸੁੱਖਾਂ ਦੀ ਯਾ ਹਜ਼ਰਤ ਤੈਨੂੰ, ਯੂਸੁਫ਼ ਖ਼ਬਰ ਪੁਚਾਈ ।
ਕਿਆ ਕਹਾਂ ਸੁਣ ਨਬੀ ਖ਼ੁਦਾ ਦਾ, ਪਇਆ ਤੜਾਕ ਜ਼ਮੀਨੇ ।
ਤੈਨੂੰ ਪੈਕ[2] ਕਿਵੇਂ ਅਜ ਵੇਖਾਂ, ਨੈਣ ਮੇਰੇ ਨਾਬੀਨੇ ।
ਹੋਸ਼ ਪਈ ਪੈਗੰਬਰ ਤਾਈਂ, ਸਾਇਤ ਬਾਦ ਜਦਾਈਂ ।
ਤਨ ਵਿਚ ਜ਼ੋਰ ਦਿਲੇ ਨੂੰ ਕੁੱਵਤ, ਮਿਲੀ ਪੈਗੰਬਰ ਤਾਈਂ ।

1. ਗਾਹਕਾਂ 2. ਫ਼ਰਿਸ਼ਤਾ,ਭੇਜਿਆ ਗਇਆ ਮਨੁੱਖ।

ਆਣ ਬਸ਼ੀਰ ਨਬੀ ਦੇ ਮੂੰਹ ਤੇ, ਉਹ ਪੈਰਾਹਿਨ ਪਾਇਆ ।
ਸਾਇਤ ਪਲਕ ਨ ਲੱਗੀ ਕਾਈ, ਨੂਰ ਅੱਖੀਂ ਵਿਚ ਆਇਆ ।
ਹਾਲ ਖ਼ੁਸ਼ੀ ਦਾ ਜੋਸ਼ ਖਿਲਾਰੇ, ਉਹ ਹਜ਼ਰਤ ਗ਼ਸ਼ ਖਾਵੇ ।
ਹੋਸ਼ ਪਈ ਤੇ ਕ਼ਾਸਿਦ ਤਾਈਂ, ਅੱਵਲ ਇਹ ਫ਼ਰਮਾਵੇ ।
ਸਚ ਕਹ ਯੂਸੁਫ਼ ਕਿਹੜਾ ਮਜ਼ਹਬ, ਉਸ ਦਾ ਦੀਨ ਕਿਆਈ ।
ਕਹੇ ਬਸ਼ੀਰ ਇਸਲਾਮ ਇਹਾਈ, ਆਈ ਖ਼ੁਸ਼ੀ ਸਵਾਈ ।
ਕਹੇ ਨਬੀ ਘਰ ਵਾਲਿਆਂ ਤਾਈਂ, ਦੇਖੋ ਲੁਤਫ਼ ਖ਼ੁਦਾਈ ।
ਕਿਵੇਂ ਕਹਿਆ ਮੈਂ ਵਿਚ ਤੁਸਾਡੇ, ਬੂ ਯੂਸੁਫ਼ ਦੀ ਆਈ ।
ਮੈਨੂੰ ਮੇਰੇ ਅੱਲ੍ਹਾ ਸਾਹਿਬ, ਜੋ ਕੁਝ ਇਲਮ ਸਿਖਲਾਇਆ ।
ਐ ਔਲਾਦ ਤੁਸਾਨੂੰ ਉਸਦਾ, ਰਾਜ਼ ਨਹੀਂ ਹੱਥ ਆਇਆ ।
ਤਦ ਨੂੰ ਆਣ ਮਿਲੇ ਸਭ ਬੇਟੇ, ਸੀਸ ਕ਼ਦਮ ਧਰ ਰੋਏ ।
ਬਖ਼ਸ਼ਓ ਯਾ ਹਜ਼ਰਤ ਸਾਨੂੰ, ਅਸੀਂ ਗੁਨਾਹੀ ਹੋਏ ।
ਯੂਸੁਫ਼ ਉਤੇ ਜ਼ੁਲਮ ਕਮਾਏ, ਤੈਨੂੰ ਦੁਖ ਪੁਚਾਏ ।
ਮੰਗ ਦੁਆ ਜਨਾਬ ਇਲਾਹੋਂ, ਜੁਰਮ ਅਸਾਂ ਥੀਂ ਜਾਏ ।
ਅਟਕੋ ਨਬੀ ਕਹੇ ਮੈਂ ਮੰਗਾਂ, ਬਖ਼ਸ਼ਿਸ਼ ਪਾਕ ਇਲਾਹੋਂ ।
[1]ਵਕ਼ਤ-ਅਜਾਬਤ[1] ਵਕ਼ਤ ਸਹਰ[2] ਦੇ, ਇਸਤਿਗ਼ਫ਼ਾਰ[3] ਗੁਨਾਹੋਂ ।
ਉਹ ਵਾਹਿਦ ਰੱਬ ਬਖ਼ਸ਼ਣਹਾਰਾ, ਰਹਮ ਕਰਮ ਦਾ ਵਾਲੀ ।
ਦਰਵਾਜ਼ੇ ਥੀਂ ਫਿਰੇ ਨ ਖ਼ਾਲੀ, ਆਇਆ ਕਦੇ ਸਵਾਲੀ ।
ਕ਼ਾਸਿਦ ਵਲ ਮੂੰਹ ਕਰ ਪੈਗ਼ੰਬਰ, ਹਾਲ ਪੁਛਾਵੇ ਸਾਰਾ ।
ਕੌਣ ਕੋਈ ਤੂੰ ਨਾਮ ਕਿਆਈ, ਹਾਲ ਸੁਣਾ ਆਸ਼ਕਾਰਾ ।
ਨਾਮ ਬਸ਼ੀਰ ਕਹਿਆ ਸੋ ਹਜ਼ਰਤ, ਇਹ ਹੈ ਜਿਸ ਦੀ ਮਾਈ ।
ਜਿਸ ਨੂੰ ਵੇਚ ਰਹੀ ਫ਼ਰਜ਼ੰਦੋਂ, ਚਾਲ੍ਹੀ ਸਾਲ ਜੁਦਾਈ ।
ਜਿਸਦੇ ਕਾਰਣ ਤੂੰ ਯਾ ਹਜ਼ਰਤ, ਝੱਲੇ ਜ਼ਖ਼ਮ ਫ਼ਿਰਾਕੋਂ ।
ਅੱਵਲ ਮੇਲ਼ ਹੋਇਆ ਜਿਸ ਤਾਈਂ, ਮਾਈ ਨਾਲ ਇਤਫ਼ਾਕੋਂ ।
ਹਾਲ ਬਸ਼ੀਰ ਸੁਣਾਇਆ ਸਾਰਾ, ਸੁਣ ਰੋਇਆ ਪੈਗ਼ੰਬਰ ।
ਮੈਂ ਨ ਜਾਤਾ ਦਰਦ ਵਿਛੋੜਾ, ਸੋਜ਼ ਪਿਆਰਿਆਂ ਅੰਦਰ ।
ਜਾਂ ਸਿਰ ਪਈਆਂ ਗਈਆਂ ਖੁੱਲ੍ਹ ਅੱਖੀਂ, ਪਈਆਂ ਵਗ ਕ਼ਜ਼ਾਈਂ ।
ਲਖ ਲਖ ਸ਼ੁਕਰ ਖ਼ੁਦਾ ਦੇ ਤਾਈਂ, ਮੁੱਕੇ ਦੁੱਖ ਅਸਾਈਂ ।
ਮੰਗ ਬਸ਼ੀਰ ਕਿਆ ਤੁਧ ਹਾਜਤ, ਐ ਮੇਰੇ ਫ਼ਰਜ਼ੰਦਾ ।
ਵਕ਼ਤ ਨਜ਼ਅ ਆਸਾਨੀ ਚਾਹਾਂ, ਅਰਜ਼ ਕਰੇਂਦਾ ਬੰਦਾ ।
ਹੱਥ ਉਠਾ ਕਹੇ ਪੈਗ਼ੰਬਰ, ਮੇਰਾ ਦੁੱਖ ਹਟਾਇਆ ।
ਏਵੇਂ ਦੁੱਖ ਨਜ਼ਅ ਦਾ ਇਸ ਥੀਂ, ਰੱਖੀਂ ਦੂਰ ਖ਼ੁਦਾਯਾ ।

---

1. ਸਵੇਰ ਦਾ ਉਹ ਸਮਾਂ ਜਦੋਂ ਮੰਗੀ ਹਰੇਕ ਦੁਆ ਕਬੂਲ ਹੋ ਜਾਂਦੀ ਹੈ 2. ਸਵੇਰ 3. ਖਿਮਾ, ਮਾਫ਼ੀ ।

ਯੂਸੁਫ਼ ਦਾ ਖ਼ਤ ਲਿਖਿਆ ਹੋਇਆ, ਕਹੇ ਬਸ਼ੀਰ ਹਵਾਲੇ ।
ਪਕੜ ਪਿਦਰ ਨੇ ਹੱਥੀਂ ਖੋਲ੍ਹੇ, ਪੇਚ ਵਿਛੋੜੇ ਵਾਲੇ ।
ਯਾ ਹਜ਼ਰਤ ਵਿੱਚ ਲਿਖਿਆ ਹੋਇਆ, ਮੈਨੂੰ ਸ਼ੌਕ ਪੁਰਾਣਾ ।
ਖ਼ਾਕ ਕ਼ਦਮ ਚਾ ਪਾਵਾਂ ਅੱਖੀਂ, ਕਰ ਕਨਆਨ ਟਿਕਾਣਾ ।
ਮੈਨੂੰ ਹੁਕਮ ਖ਼ੁਦਾ ਦਾ ਆਇਆ, ਜਬਰਾਈਲ ਸੁਣਾਇਆ ।
ਲਿਖ ਘੱਲ ਖ਼ਤ ਬੁਲਾ ਘਰ ਸਾਰਾ, ਰੱਖ ਮਿਸਰ ਵਿੱਚ ਸਾਯਾ ।
ਯਾ ਹਜ਼ਰਤ ਖ਼ੁਸ਼ਖ਼ਬਰੀ ਤੈਨੂੰ, ਝਬਦੇ ਕਰੋ ਸਵਾਰੀ ।
ਰਿਜ਼ਕ ਫ਼ਰਾਖ਼ ਆਰਾਮ ਚੰਗੇਰਾ, ਮਿਸਰੇ ਫ਼ਰਹਤ ਭਾਰੀ ।
ਸਭਨਾਂ ਨੂੰ ਮੈਂ ਇੱਕ ਇੱਕ ਡਾਚੀ, ਅਸਵਾਰੀ ਨੂੰ ਘੱਲੀ ।
ਭੈਣ ਭਰਾ ਭਤੀਜਿਆਂ ਤਾਈਂ, ਰਾਹੋਂ ਮਿਲੀ ਤਸੱਲੀ ।
ਜੀ ਜੀ ਘਰ ਦਾ ਮਾਲਮ ਮੈਨੂੰ, ਕਰ ਰੱਖੀਆਂ ਪੌਸ਼ਾਕਾਂ ।
ਸਭਨਾਂ ਕਾਰਣ ਤੁਹਫ਼ੇ ਰੱਖੇ, ਜਾਗੀਰਾਂ ਅਮਲਾਕਾਂ[1] ।
ਮੋਤੀਆਂ ਜੜੇ ਲਿਬਾਸ ਸੁਨਹਰੀ, ਹਰ ਹਰ ਦੇ ਬਣਵਾਏ ।
ਕੁੜਤੇ ਤੇ ਦਸਤਾਰ ਆਜ਼ਾਰਾਂ[2], ਪਟਕੇ ਜਮ੍ਹਾ ਕਰਾਏ ।
ਘੋੜੇ ਤਾਜ਼ੀ ਹਰ ਹਰ ਕਾਰਣ, ਜ਼ੇਰੀ ਜ਼ੇਬਾਂ ਵਾਲੇ ।
ਖ਼ਿਦਮਤਗਾਰ ਰਖਾਏ ਹਰ ਹਰ, ਕਰਸਾਂ ਝੱਬ ਹਵਾਲੇ ।
ਖ਼ੂਬ ਲਿਬਾਸ ਤੁਸਾਡੇ ਕਾਰਣ, ਜੜਤ ਜਵਾਹਿਰ ਵਾਲਾ ।
ਵਾਂਗ ਬਹਿਸ਼ਤੀਂ ਹੁੱਲੇ[3] ਨੂਰੀ, ਕੀਮਤ ਦਾਰ ਦੋਸ਼ਾਲਾ ।
ਤੁਸੀਂ ਲਿਬਾਸ ਤਜੱਮੁਲ ਵਾਲਾ, ਪਾ ਮਿਸਰੇ ਵਿੱਚ ਆਇਓ ।
ਬਦਖ਼੍ਵਾਹਾਂ ਥੀਂ ਮੇਰੇ ਤਾਈਂ, ਤਾਅਨਾ ਨ ਦਿਲਵਾਇਓ ।
ਕ਼ਬਤੀ ਲੋਕ ਮਿਸਰ ਵਿੱਚ ਰਹਿੰਦੇ, ਬਾਜ਼ਿਆਂ[4] ਬੁਰੇ ਅਕੀਦੇ ।
ਪੂਜਾ ਕਰਨ ਬੁੱਤਾਂ ਦੀ ਜ਼ਾਲਿਮ, ਦੁਸ਼ਮਣ ਦੀਨ ਨਬੀ ਦੇ ।
ਮਤ ਉਹ ਕਹਣ ਫ਼ਕੀਰਾਂ ਹਾਲੇ, ਆਣ ਵੜੇ ਕਨਆਨੀ ।
ਹੋਵੇ ਫ਼ਖ਼ਰ ਹਸੂਦਾਂ[5] ਤਾਈਂ, ਤਾਅਨੇ ਕਰਨ ਨਿਹਾਨੀ ।
ਆ ਹਜ਼ਰਤ ਮੈਂ ਤੇਰੇ ਸ਼ੌਕੀਂ, ਰੋ ਰੋ ਉਮਰ ਗੁਜ਼ਾਰੀ ।
ਧਰ ਵੱਲ ਮਿਸਰ ਕ਼ਦਮ ਇੱਕ ਵਾਰੀ, ਹਿਜਰ ਕੱਟੇ ਦੁਸ਼ਵਾਰੀ ।
ਮਿਸਰ ਛੇਰਾ ਤੇ ਮੈਂ ਭੀ ਤੇਰਾ, ਤੇਰੀ ਦੌਲਤ ਸਾਰੀ ।
ਤੈਨੂੰ ਵੇਖਾਂ ਤੇ ਸੁਖ ਸੌਵਾਂ, ਵਿੱਚ ਦਿਲ ਦੇ ਬੇਦਾਰੀ ।
ਦਰਦ ਭਰੇ ਦਿਲ ਅਹਲ ਦਿਲਾਂ ਦੇ, ਮਾਣਨ ਗ਼ਮ ਦੀਆਂ ਛਾਵਾਂ ।
ਨਿੱਜ ਜਣੀਆਂ ਜਨ ਜਾਣਨ ਨਾਹੀਂ, ਬੇਦਰਦਾਂ ਦੀਆਂ ਮਾਵਾਂ ।

---

1. ਮਿਲਕ ਦਾ ਬਹੁਵਚਨ ਹੈ 2. ਨਾਲੇ 3. ਫਤੂਹੀਆਂ 4. ਕਈਆਂ ਦੇ 5. ਹਾਸਿਦ ਦਾ ਬਹੁਵਚਨ ਈਰਖਾ ਕਰਨ ਵਾਲੇ ।

## ਯਾਕੂਬ ਦਾ ਮਿਸਰ ਵਿਚ ਪਹੁੰਚਣਾ

ਨਾਕਾ ਸ਼ੌਕ ਕ਼ਲਮ ਦੇ ਸ਼ੌਕਾਂ, ਚਾਹੜ ਵਸਾਲ ਸਵਾਰੀ ।
ਚਲੋ ਗ਼ੁਲਾਮ ਰਸੂਲ ਮਿਸਰ ਨੂੰ, ਬਹ ਵਿੱਚ ਇਸ਼ਕ ਅਮਾਰੀ ।
ਵਾਹਵਾ ਮਿਸਰ ਮਿਸਰ ਦੀਆਂ ਗਲੀਆਂ, ਕ਼ਦਮ ਨਬੀਆਂ ਪਾਏ ।
ਵਿਛੜਿਆਂ ਦੇ ਮਿਸਰੇ ਅੰਦਰ, ਤਾਲਿਆ ਵਸਲ ਕਰਾਏ ।
ਯੂਸੁਫ਼ ਨੂਰ ਮੁਰਾਦ ਦਿਲਾਂ ਦਾ, ਤੇ ਮਕ਼ਸੂਦ ਜਿਗਰ ਦਾ ।
ਆਖ ਦਿਲਾ ਪੈਗ਼ੰਬਰ ਰਬ ਦਾ, ਕਿਉਂ ਸਦਵਾਇਆ ਬਰਦਾ ।
ਇਸ ਹਿਕਮਤ ਥੀਂ ਅੱਲ੍ਹਾ ਸਾਹਿਬ, ਸਭ ਦੀ ਆਸ ਪੁਚਾਈ ।
ਸ਼ਾਨ ਨ ਹੋਂਦੀ ਬਾਝ ਵਿਕਾਏ, ਜ਼ਾਹਿਰ ਵਿਚ ਲੁਕਾਈ ।
ਮਾਉਂ ਬਸ਼ੀਰ ਦਿਲੇ ਵਿਚ ਰਖਦੀ, ਸੀ ਉਮੀਦ ਪਿਸਰ ਦੀ ।
ਯੂਸੁਫ਼ ਦੇ ਇਹ ਮਿਲੀ ਤੁਫ਼ੈਲੋਂ, ਸੋਜ਼ਿਸ਼ ਗਈ ਜਿਗਰ ਦੀ ।
ਮਾਲਿਕ ਇਬਨ ਜ਼ਗਰ ਨੂੰ ਦੁਨੀਆ, ਦੌਲਤ ਬਹੁਤ ਪਿਆਰੀ ।
ਨਾਲ ਵਸੀਲੇ ਹਜ਼ਰਤ ਯੂਸੁਫ਼, ਆਸ ਲੱਗੀ ਹੱਥ ਸਾਰੀ ।
ਮੁੱਲ ਖ਼ਰੀਦ ਜ਼ੁਲੈਖ਼ਾ ਇਸ ਥੀਂ, ਰਖੀ ਆਸ ਵਸਾਲੋਂ ।
ਉਹ ਭੀ ਖ਼ਾਲੀ ਰਹੀ ਨ ਮੂਲੇ, ਦੁਨੀਆ ਦੀਨ ਕਮਾਲੋਂ ।
ਯੂਸੁਫ਼ ਦੀ ਫ਼ਰਜ਼ੰਦੀ ਦਿਲ ਵਿਚ, ਆਸ ਅਜ਼ੀਜ਼ ਲਗਾਈ ।
ਵਾਂਗ ਪਿਸਰ ਤਿਸ ਤਖ਼ਤ ਬਹਾਇਆ, ਆਸ ਦਿਲੇ ਦੀ ਪਾਈ ।
ਬਾਪ ਭਰਾਵਾਂ ਵਿਚ ਵਿਛੋੜੇ, ਮੁਸ਼ਕਿਲ ਹਾਲ ਗੁਜ਼ਾਰੇ ।
ਰਬ ਕਰਮ ਕਰ ਮੇਲ ਵਿਖਾਏ, ਦੂਰ ਗਏ ਦੁਖ ਸਾਰੇ ।
ਖ਼ੌਫ਼ ਦਿਲੇ ਵਿਚ ਭਾਈਆਂ ਹਰਦਮ, ਜ਼ੁਰਮ ਗੁਨਾਹੋਂ ਭਾਰਾ ।
ਉਹ ਭੀ ਬਖ਼ਸ਼ ਦਿਤਾ ਹੋ ਰਾਜ਼ੀ, ਹਸ਼ਰ[1] ਮਿਲੇ ਛੁਟਕਾਰਾ ।
ਖ਼ਲਕਾਂ ਉਪਰ ਕਾਲ ਨਿਰਾਲੇ, ਬਹੁਤ ਅਹਸਾਨ ਕਮਾਏ ।
ਨੂਰ ਈਮਾਨ ਜਹਾਨਾਂ ਅੰਦਰ, ਰੌਸ਼ਨ ਕਰ ਦਿਖਲਾਏ ।
ਯੂਸੁਫ਼ ਪਾਕ ਕਰਮ ਦਾ ਕ਼ਤਰਾ, ਰਹਮਤ ਦੇ ਦਰਿਆਉਂ ।
ਅੱਲ੍ਹਾ ਨੇ ਵਿੱਚ ਦੋਹਾਂ ਜਹਾਨਾਂ, ਦਿਤੋਸੁ ਸ਼ਰਫ਼[2] ਸਫ਼ਾਉਂ[3] ।
ਜਾਂ ਯਾਕੂਬ ਡਿੱਠਾ ਖ਼ਤ ਸਾਰਾ, ਸ਼ੌਕ ਲਗਾਮਾਂ ਚਾਈਆਂ ।
ਨਾਕਿਆਂ ਘੱਤ ਮੁਹਾਰਾਂ ਚੱਲੇ, ਵਸਲ ਉਡੀਕਾਂ ਲਾਈਆਂ ।
ਅਹਲ-ਕ਼ਬਾਇਲ ਅੰਦਰ ਸਾਰੇ, ਪੈਗ਼ੰਬਰ ਫ਼ਰਮਾਵੇ ।
ਯੂਸੁਫ਼ ਮੇਰਾ ਮਿਸਰੋਂ ਅੰਦਰ, ਮੈਨੂੰ ਸੱਦ ਬੁਲਾਵੇ ।
ਬਦਲ ਲਿਬਾਸ ਕਰੋ ਅਸਵਾਰੀ, ਸ਼ੁਤਰੀਂ ਘੱਤ ਮਹਾਰਾਂ ।
ਵੀਹ ਵੀਹਾਂ ਸਭ ਨਿੱਕੇ ਵੱਡੇ, ਘਰ ਦੇ ਵਿੱਚ ਸ਼ੁਮਾਰਾਂ ।

---

1. ਕਿਆਮਤ ਵਾਲੇ ਦਿਨ 2. ਬਜ਼ੁਰਗੀ 3. ਪਾਕੀਜ਼ਗੀ ।

ਪਹਨ ਲਿਬਾਸ ਅਮਾਰੀਆਂ ਅੰਦਰ, ਬੀਵੀਆਂ ਕਰਨ ਸਵਾਰੀ ।
ਤੇ ਸ਼ੁਤਰਾਂ ਤੇ ਮਰਦ ਬਹਾਦਰ, ਲੱਗੇ ਕਰਨ ਤਿਆਰੀ ।
ਜਬਰਾਈਲ ਬਹਿਸ਼ਤੋਂ ਆਇਆ, ਲੈ ਨਾਕ੍ਹਾ ਸ਼ਿੰਗਾਰੀ ।
ਜੱਨਤ ਦਾ ਅਸਬਾਬ ਮੁਰੱਸਾ, ਗੌਹਰ ਜੜਤੀਂ ਕਾਰੀ ।
ਤੇਜ਼ ਕ੍ਹਦਮ ਖ਼ੁਸ਼ ਵਜ੍ਹਾ ਅਜਾਇਬ, ਰਹੰਦੀਆਂ ਵਾਂਗ ਨਿਗਾਹਾਂ ।
ਨੂਰ ਵਰ੍ਹੇ ਜਿਉਂ ਬਦਰ[1] ਸੁਮਾਂ ਥੀਂ, ਜਾਂ ਵਗਦੇ ਵਿਚ ਰਾਹਾਂ ।
ਇਹ ਯਾਕੂਬ ਨਬੀ ਦੀ ਖ਼ਿਦਮਤ, ਜਬਰਾਈਲ ਲਿਆਇਆ ।
ਪੈਗੰਬਰ ਨੇ ਕਰ ਬਿਸਮਿੱਲ੍ਹਾ[2], ਉਸ ਤੇ ਕ੍ਹਦਮ ਟਿਕਾਇਆ ।
ਪਕੜ ਮੁਹਾਰ ਚੱਲੇ ਰੁਖ਼ ਨੂਰੀ, ਸ਼ੁਤਰ ਕ੍ਹਦਮ ਵਧ ਧਰਦੇ ।
ਛੋੜ ਚੱਲੇ ਕਨਆਨ ਜ਼ਿਮੀਂ ਨੂੰ, ਪੈਗੰਬਰ ਦੇ ਘਰਦੇ ।
ਪਾ ਵੈਰਾਨੀ ਵਿਚ ਕਨਆਨੇ, ਟੁਰਿਆ ਨਬੀ ਖ਼ੁਦਾ ਦਾ ।
ਨਾਕਿ੍ਹਆਂ ਉਤੇ ਫ਼ਰਹਤ ਅੰਦਰ, ਹਰ ਪੈਗੰਬਰ-ਜ਼ਾਦਾ ।
ਚਾ ਕ੍ਹਦਮ ਵਗ ਨਾਕ੍ਹਾ ਚੱਲੀ, ਹੋ ਰੁਖ਼ਸਤ ਕਨਆਨੋਂ ।
ਕਹਣ ਮੁਬਾਰਿਕਬਾਦ ਫ਼ਰਿਸ਼ਤੇ, ਕਢ ਕਢ ਸਿਰ ਅਸਮਾਨੋਂ ।
ਵਾਂਗ ਫ਼ਰਿਸ਼ਤਿਆਂ ਨੂਰ ਚਮਕਦੇ, ਪੋਤੇ ਪੁਤ ਨਬੀ ਦੇ ।
ਚਾਹੜ ਕੁਦਾੜ ਦੁੜਾਵਣ ਸ਼ੁਤਰਾਂ, ਅੰਦਰ ਜੋਸ਼ ਖ਼ੁਸ਼ੀ ਦੇ ।
ਨਾਕਿ੍ਹਆਂ ਵਾਲੇ ਵਧ ਵਧ ਜਾਂਦੇ, ਹਰ ਇਕ ਕ੍ਹਦਮ ਅਗਾਹਾਂ
ਭੈਣਾਂ ਵੀਰ ਜਿਨ੍ਹਾਂ ਦਾ ਯੂਸੁਫ਼, ਤਰਫ਼ੇ ਮਿਸਰ ਨਿਗਾਹਾਂ ।
ਉਡ ਉਡ ਗਏ ਸ਼ੁਤਰ ਵਿਚ ਖ਼ੁਸ਼ੀਆਂ, ਪੌੜ ਵੱਜੇ ਵਿਚ ਧਰਤੀ ।
ਦਿਨ ਕਾਈ ਇਹ ਉਮਰ ਖ਼ੁਸ਼ੀ ਦੀ, ਸਹਰਾਈਆਂ ਵਿਚ ਵਰਤੀ ।
ਸੁੰਬ ਸ਼ੁਤਰ ਲਾ ਮਰਹਮ ਜਾਵੇ ਜ਼ਖ਼ਮ ਜ਼ਿਮੀਂ ਦੇ ਸੀਨੇ ।
ਹਿਰਨ ਖ਼ੁਤਨ ਤਤਾਰੀ ਖ਼ੁਸ਼ੀਓਂ, ਦੌੜ ਚਲੇ ਵਿਚ ਚੀਨੇ ।
ਪੈਗੰਬਰ ਦੇ ਦਿਲ ਵਿਚ ਖ਼ੁਸ਼ੀਆਂ, ਜਿਗਰ ਛੁੱਟਾ ਅੱਜ ਕੈਦੋਂ ।
ਊਠਣੀਏ ਸੁਟ ਕਦਮ ਅਗਾੜੀ, ਯੂਸੁਫ਼ ਦੀ ਉਮੈਦੋਂ ।
ਚਾ ਮੁਹਾਰ ਕੁਦਾੜੀਂ ਪਾਈਆਂ, ਉਠਣੀਆਂ ਅਸਵਾਰਾਂ ।
ਜ਼ੇਰੀਂ ਕਾਰ ਹੱਥਾਂ ਵਿਚ ਰੌਸ਼ਨ, ਗੌਹਰ ਦਾਰ ਮੁਹਾਰਾਂ ।
ਊਠਣੀਆਂ ਦੇ ਤੇਜ਼ ਕੁਦਾੜੇ, ਮੌਜੂਨੀ[3] ਥੀਂ ਭਰੀਆਂ ।
ਤੂਬੇ ਸ਼ਾਖ਼ ਖ਼ਿਆਲੀਂ ਗੁਜ਼ਰੇ, ਆਣ ਜੱਨਤ ਵਿਚ ਚਰੀਆਂ ।
ਟੁਰ ਵਗੀਆਂ ਉਹ ਕਿਉਂ ਕਰ ਆਖਾਂ, ਬਾਦ ਸਬਾ ਵਿਚ ਤਰੀਆਂ ।
ਵਿਚ ਕ੍ਹਦਮਾਂ ਖ਼ੁਸ਼ ਵਜ੍ਹਾ[4] ਉਹਨਾਂ ਦੇ, ਖ਼ੁਸ਼ ਰਫ਼ਤਾਰਾਂ ਧਰੀਆਂ ।

---

1. ਪੂਰਾ ਚੰਨ 2. ਰੱਬ ਦਾ ਨਾਂ ਲੈ ਕੇ 3. ਅੰਗਾਂ ਦਾ ਸਾਵਾਂਪਣ 4. ਸੂਰਤ ।

ਨਾਜ਼ਿਕ ਨਾਫ ਗਜ਼ਾਲੋਂ ਨਾਲੋਂ, ਉਹ ਖ਼ੂਬੀ ਵਿਚ ਖੜੀਆਂ ।
ਚਾਲੀਂ ਪਈਆਂ ਉਡ ਧੁਡ ਗਈਆਂ, ਨੂਰ ਜ਼ੱਬਲ[1] ਦੀਆਂ ਪਰੀਆਂ ।
ਵਾਹ ਅਸਵਾਰ ਸਵਾਰੀਆਂ ਵਾਲੇ, ਊਠਣੀਆਂ ਵਾਹ ਜ਼ੇਬਾ ।
ਕਦਮੋਂ ਲਾ[2] ਕੰਨਾਂ ਤਕ ਪਹਣੇ, ਜ਼ਰਬਫ਼ਤਾਂ[3] ਤੇ ਦੀਬਾ[4] ।
ਕਨਆਨੋਂ ਪੈਗੰਬਰ ਚੜ੍ਹਿਆ, ਦੇਸ਼ੀਂ ਖ਼ਬਰਾਂ ਗਈਆਂ ।
ਵਿਚ ਵਿਛੋੜੇ ਸ਼ਾਮ ਵਲਾਇਤ, ਨੀਰ ਵਿਹਾਏ ਕਈਆਂ ।
ਪੈਗੰਬਰ ਦਾ ਸਾਯਾ ਆਲੀ, ਗਈਆਂ ਮਿਸਰ ਦੀ ਕੂਟੇਂ[5] ।
ਅਹਲਿ-ਕਬਾਇਲ ਨਾਲ ਸਿਧਾਏ, ਪੁਟ ਗਈਆਂ ਲੈ ਬੂਟੇ ।
ਪੈਗੰਬਰ ਵਲ ਮਿਸਰੇ ਧਾਈਆਂ, ਰਾਹੀਂ ਖ਼ਲਕ ਪੁਕਾਰੇ ।
ਸ਼ੁਤਰ ਸਵਾਰ ਗਏ ਵਿਚ ਖ਼ੁਸ਼ੀਆਂ, ਪੈਗੰਬਰ ਦੇ ਪਿਆਰੇ ।
ਖ਼ਾਨਾਜ਼ਾਦ[6] ਨਬੁੱਵਤ ਵਾਲੀ, ਮਿਸਰ ਚੱਲੀ ਅਸਵਾਰੀ ।
ਨੀਲ ਵਗੇ ਵਿਚ ਮੌਜ ਬਸ਼ਰਾਤ, ਜੋਸ਼ ਕਰੇ ਸੋ ਵਾਰੀ ।
ਵਹੰਦੀਓ ਨਦੀਓ ਝੁਲਦੀਓ ਵਾਓ, ਖਾਂਦੀਓ ਦਿਲੀਂ ਹੁਲਾਰੇ ।
ਜ਼ੌਕ ਵਸਲ ਦੀਆਂ ਸ਼ੀਰੀਂ ਖ਼ਬਰਾਂ, ਫੇਰਿਓ ਆਲਮ ਸਾਰੇ ।
ਛੇ ਵੀਹਾਂ ਕੋਹ ਮਿਸਰੋਂ ਪਹੁਤੇ, ਕੱਟ ਮਨਾਜ਼ਿਲ ਸਾਰੇ ।
ਕਰ ਡੇਰਾ ਯਾਕੂਬ ਪੈਗੰਬਰ, ਸਭਨਾਂ ਨੂੰ ਖਲਿਹਾਰੇ ।
ਟੋਰ ਬਸ਼ੀਰ ਘਲੇ ਵਲ ਮਿਸਰੇ, ਖ਼ਬਰ ਕਰੇ ਝਬ ਜਾਏ ।
ਅਹਲਿ-ਕਬਾਇਲ ਇਸਰਾਈਲੀ, ਮਿਸਰੋਂ ਨੇੜੇ ਆਏ ।
ਟੋਰ ਬਸ਼ੀਰ ਪਹੁੰਚਾਈਆਂ ਖ਼ਬਰਾਂ, ਆਨ ਢੁਕੇ ਕਨਆਣੀ ।
ਸਣ ਔਲਾਦ ਕਬਾਇਲ ਆਇਆ, ਪੈਗੰਬਰ ਰਹਮਾਨੀ ।
ਸੁਣ ਹੋਈਆਂ ਦਿਲ ਖ਼ੁਸ਼ੀਆਂ ਤਾਜ਼ਾ, ਯੂਸੁਫ ਸ਼ੁਕਰ ਗੁਜ਼ਾਰੇ ।
ਇਸਤਿਕਬਾਲ ਕਰੋ ਉਮਰਾਵਾਂ, ਹੋ ਹੋ ਸ਼ਾਦ ਪੁਕਾਰੇ ।
ਤੀਹ ਹਜ਼ਾਰ ਸਵਾਰ ਅਟਬ ਦੇ, ਤਾਜ਼ੀ ਘੋੜੀਆਂ ਵਾਲੇ ।
ਅੱਵਲ ਆਣ ਨਬੀ ਨੂੰ ਮਿਲਦੇ, ਸ਼ੌਕ ਇਸਤਿਕਬਾਲੇ ।
ਇਕ ਸੌ ਵੀਹ ਕੋਹ ਮਿਸਰੋਂ ਅਗੇ, ਆਣ ਮਿਲੇ ਵਿਚ ਰਾਹੇ ।
ਜ਼ੋਰੀਂ ਕਾਰ ਅਸਬਾਬ ਮੁਰੱਸਾ, ਜ਼ੀਨਤ ਜ਼ੇਬ ਸਿਪਾਹੇ ।
ਆ ਤਾਜ਼ੀਮ[8] ਕਰੇਂਦੇ ਸਜਦਾ, ਪੈਗੰਬਰ ਦੇ ਤਾਈਂ ।
ਇਹ ਕਾਰਣ ਤਾਜ਼ੀਮੇ ਸਜਦਾ, ਆਹਾ ਰਵਾਂ ਤਦਾਹੀਂ ।
ਕਨਆਨੀ ਮੁਤਅੱਜਬ ਸਾਰੇ ਡਿੱਠੇ ਸ਼ਾਨ ਸਵਾਰਾਂ ।
ਨਾਲ ਸ਼ਿੰਗਾਰਾਂ ਜ਼ੇਬ ਹਜ਼ਾਰਾਂ, ਹਰ ਵਾਂਗੂੰ ਸਰਦਾਰਾਂ ।

1. ਇੱਕ ਪਹਾੜ ਹੈ 2. ਤੋਂ ਲੈ ਕੇ 3. ਸੁਨਹਿਰੀ ਤਾਰਾਂ ਨਾਲ ਕੱਢੇ ਹੋਏ ਕਪੜੇ 4. ਮਖ਼ਮਲ
5. ਤਰਫ਼ 9. ਘਰ ਦੇ ਜੰਮੇ ਹੋਏ 7. ਅਮੀਰਾਂ ਨੂੰ 8. ਇਜ਼ਤ 9. ਜਾਇਜ਼ ।

ਨਬੀ ਪੁੱਛੇ ਹੋ ਕੌਣ ਸੁਣਾਉ, ਕਿਮ ਥਾਵੇਂ ਥੀਂ ਆਏ।
ਯੂਸਫ਼ ਦੇ ਅਸੀਂ ਬਰਦੇ ਸਾਰੇ, ਇਹਨਾਂ ਕੌਲ ਸੁਣਾਏ।
ਨਬੀ ਰਹਿਆ ਮੁਤਅੱਜਬ ਸੁਣ ਕੇ, ਦੇਖ ਪਿਸਰ ਦੀ ਸ਼ਾਨੋਂ।
ਨਾਲ ਰਲੇ ਸਭ ਚੱਲੇ ਮਿਸਰ ਵਲ, ਸਾਰੇ ਅਮਨ ਅਮਾਨੋਂ।
ਕੋਹਾਂ ਤਿੰਨ ਗਏ ਜਾਂ ਪੈਂਡਾ, ਹੋਰ ਮਿਲੀ ਅਸਵਾਰੀ।
ਤੀਹ ਹਜ਼ਾਰ ਸਵਾਰ ਸਿਪਾਹੀ, ਜ਼ੀਨਤ ਨਕ੍ਸ਼ ਨਗਾਰੀ।
ਸੀਸ ਝੁਕਾ ਪੈਗੰਬਰ ਅੱਗੇ, ਕਰਦੇ ਤਸਲੀਮਾਤਾਂ[1]।
ਨਬੀ ਕਹੇ ਹੋ ਕੌਣ ਜਵਾਨੋਂ, ਸੱਚ ਸੁਣਾਓ ਬਾਤਾਂ।
ਉਹਨਾਂ ਕਹਿਆ ਹਾਂ ਰੂਮੀ ਸਾਰੇ, ਯੂਸੁਫ਼ ਦੇ ਅਸੀਂ ਬਰਦੇ।
ਦੇਖ ਤਜੱਮੁਲ[2] ਪੁੱਤ ਨਬੀ ਦੇ, ਬਹੁਤ ਤਅੱਜੁਬ ਕਰਦੇ।
ਆਦਮ[3] ਰਫ਼ਤ ਰਹੀ ਵਿੱਚ ਰਾਹੇ, ਏਵੇਂ ਵਾਰੋ ਵਾਰੀ।
ਰਲ ਕੇ ਨਾਲ ਚੱਲਣ ਫਿਰ ਸਾਰੇ, ਫ਼ੌਜ ਹੋ ਗਈ ਭਾਰੀ।
ਅੱਗੇ ਹੋਰ ਅਮਾਰੀਆਂ ਆਈਆਂ, ਗਰਕ ਅੰਦਰ ਸ਼ਿੰਗਾਰੀ।
ਊਠਣੀਆਂ ਦੀ ਗਲੀਂ ਹਮੇਲਾਂ[4], ਜੜੀਆਂ ਨਕ੍ਸ਼ ਨਗਾਰੀਂ।
ਦੂਰੋਂ ਨੂਰ ਸਤਾਰਿਆਂ ਵਾਂਗੂੰ, ਊਠਣੀਆਂ ਦਿੱਸ ਆਈਆਂ।
ਗਿਰਦ ਗ਼ੁਲਾਮ ਕਨੀਜ਼ਾਂ ਜ਼ੇਬਾ, ਕਈ ਹਜ਼ਾਰਾਂ ਆਈਆਂ।
ਫ਼ੌਜ ਸ਼ੁਮਾਰ ਨ ਆਈ ਮੂਲੇ, ਜਲਵੇ ਪਏ ਹਜ਼ਾਰਾਂ।
ਵਿੱਚ ਬਹਿਸ਼ਤਾਂ ਫਿਰਨ ਅਰਾਕੀਂ[5], ਜਿਉਂ ਹੂਰਾਂ ਦੀਆਂ ਡਾਰਾਂ।
ਹੁਸਨ ਵਗੇ ਸਹਰਾਈਂ ਠਾਠੀਂ, ਲਾਲ ਜੜੇ ਕੁਲ ਜਾਮੇ।
ਸਿਹਨ ਫ਼ਲਕ[6] ਦਿਸ ਆਇਆ ਜੰਗਲ, ਤਾਰਿਆਂ ਚਿਹਰ ਗ਼ੁਲਾਮੋਂ।
ਵਾਂਗ ਸੁਰੱਯਾ ਵਿੱਚ ਗੋਸ਼ ਕਨੀਜ਼ਾਂ, ਪੁਰ ਗੌਹਰ ਅਫ਼ਰੋਜ਼ਾਂ[7]।
ਪਰਦਿਆਂ ਵਿੱਚ ਨਿਹਾਂ ਕ੍ਰਿਸ਼ਮੇ, ਤੇ ਗ਼ਮਜ਼ੇ ਦਿਲ ਦੋਜ਼ਾਂ[8]।
ਸਭ ਥੀਂ ਅੱਗੇ ਇੱਕ ਅਮਾਰੀ, ਲਾਲਾਂ ਲਾਲ ਸ਼ਿੰਗਾਰੀ।
ਗਿਰਦ ਕਨੀਜ਼ਾਂ ਪਰ ਕੁਝ ਚੀਜ਼ਾਂ, ਜ਼ੇਬ ਜਿਨ੍ਹਾਂ ਵਿੱਚ ਸਾਰੀ।
ਨਾਕ੍ਹਾ ਖ਼ੁਸ਼ ਰਫ਼ਤਾਰ ਤਗਾਵਰ[9], ਪੈਰ ਧਰੇ ਨ ਡੋਲੇ।
ਵਾਂਗੂੰ ਬਾਦ[10] ਤਰਾਜ਼[11] ਕ੍ਦਮ ਥੀਂ, ਭਾਰ ਜ਼ਮੀਨ ਨ ਤੋਲੇ।
ਗਰਦਨ ਲਾਲ ਹਮਾਇਲ ਲਟਕੇ, ਪੁਰ ਯਾਕੂਤ ਰੁਮਾਨੀ।
ਜਾਲੀਦਾਰ ਸੁਨਹਰੀ ਤਾਰਾਂ, ਪੁਰ ਗੌਹਰ ਪੇਸ਼ਾਨੀ।
ਖ਼ਾਸ ਅਮਾਰੀ ਅੱਵਲ ਵਾਲੀ, ਪੁਰ ਜ਼ੇਬਾ ਜ਼ੇਬਾਈਆਂ।
ਉਸ ਦੇ ਨਾਲ ਅਮਾਰੀਆਂ ਸੌ ਸੌ, ਗਿਰਦ ਬਗਿਰਦੇ ਆਈਆਂ।

---

1. ਸਲਾਮ 2. ਸ਼ਾਨ 3. ਆਉਣਾ ਜਾਣਾ 4. ਵਡੇ ਵੱਡੇ ਹਾਰ 5. ਘੋੜੇ 6. ਆਸਮਾਨ 7. ਰੌਸ਼ਨ ਕਰਨ ਵਾਲਾ, ਜਲਾ ਦੇਣ ਵਾਲਾ 8. ਦਿਲ ਨੂੰ ਸੀਉਣ ਵਾਲੇ 9. ਤੇਜ਼ ਦੌੜਨ ਵਾਲੀ 10. ਹਵਾ 11. ਜ਼ੀਨਤ, ਖ਼ੂਬਸੂਰਤੀ।

ਡਾਚੀਆਂ ਬੰਨ੍ਹ ਕ਼ਤਾਰਾਂ ਆਵਣ, ਸ਼ਿੰਗਾਰਾਂ ਥੀਂ ਭਰੀਆਂ ।
ਉਸ ਲਸ਼ਕਰ ਵਿੱਚ ਨੂਰੀ ਜਲਵੇ, ਵੇਖ ਨ ਸਕਦੀਆਂ ਪਰੀਆਂ ।
ਮੁਸ਼ਕ ਮੁਅੱਤਰ ਇਸ ਲਸ਼ਕਰ ਥੀਂ, ਠੰਢੀ ਵਾਉ ਲਿਆਇਆ ।
ਨਾਫ਼ਾ[1] ਜਿਵੇਂ ਖ਼ੁਤਨ ਸਹਰਾਓਂ[2], ਉੱਡ ਮਗ਼ਜ਼ਾਂ ਵਿੱਚ ਆਇਆ ।
ਜੱਨਤੀਆਂ ਦੇ ਫੇਰੇ ਹੋਏ, ਹੋਈ ਜ਼ਿਮੀਂ ਮੁਅੰਬਰ[3] ।
ਯਾ ਰੱਬ ਐਡਕ ਸ਼ਾਨ ਕਿਆ ਈ, ਫ਼ਰਮਾਵੇ ਪੈਗ਼ੰਬਰ ।
ਸ਼ਾਮੀ ਲੋਕ ਰਹੇ ਮੁਤਅੱਜਬ, ਤੇ ਹੈਰਤ ਵਿਚ ਆਏ ।
ਕੀ ਜਾਣਾ ਇਹ ਕਿਨ੍ਹਾਂ ਸਵਾਰੀ, ਵੇਖ ਜਿਨ੍ਹਾਂ ਗ਼ਮ ਜਾਏ ।
ਤਦ ਨੂੰ ਆਣ ਸਵਾਰੀ ਪਹੁਤੀ, ਹੋ ਕ਼ਰੀਬ ਦਿਸ ਆਈ ।
ਬੀਵੀ ਪਾਇ ਪਿਆਦਾ ਹੋ ਕੇ, ਪੈਗ਼ੰਬਰ ਵਲ ਆਈ ।
ਨੰਗੇ ਪੈਰ ਅਦਬ ਥੀਂ ਚੱਲੀ, ਸਿਰ ਨੀਵੇਂ ਤਾਜ਼ੀਮੋਂ[4] ।
ਪੈਗ਼ੰਬਰ ਦੇ ਕ਼ਦਮਾਂ ਉੱਤੇ, ਆਣ ਡਿੱਗੀ ਤਕਰੀਮੋਂ[5] ।
ਸਭ ਅਮਾਰੀਆਂ ਖ਼ਾਲੀ ਕਰ ਕਰ, ਉਤਰ ਝਬ ਸਿਧਾਈਆਂ ।
ਕਰ ਸਜਦਾ ਤਾਜ਼ੀਮ ਨਬੀ ਨੂੰ, ਵਿਚ ਖ਼ੁਸ਼ੀ ਦੇ ਆਈਆਂ ।
ਬੀਵੀ ਪਾਕ ਧਰੇ ਸਿਰ ਸਜਦੇ, ਪੈਗ਼ੰਬਰ ਦੇ ਅੱਗੇ ।
ਤੀਰ ਦੁਆਈਂ ਨੀਮ ਸ਼ਬਾਂ ਦੇ, ਹਦਫ਼[6] ਮੁਰਾਦੀਂ ਲੱਗੇ ।
ਸ਼ਫ਼ਕ਼ਤ ਕਰੇ ਪਿਆਰ ਪੈਗ਼ੰਬਰ, ਪੁੱਛੇ ਹਾਲ ਕਿਆਈ ।
ਜ਼ੌਜ਼ਾ[7] ਪਾਕ ਪਿਆਰੀ ਯੂਸੁਫ਼, ਖ਼ਬਰ ਨਬੀ ਨੇ ਪਾਈ ।
ਇਹ ਸ਼ਹਜ਼ਾਦੀ ਮਗ਼ਰਬ-ਜ਼ਾਦੀ, ਤੈਮੂਸੇ ਘਰ ਜਮੀ ।
ਨਾਮ ਜ਼ੁਲੈਖ਼ਾ ਸਿਦਕ਼ ਸਫ਼ਾਓਂ, ਵਿਕੀ ਤਲਬ[8] ਦੇ ਦੰਮੀ[9] ।
ਹੱਥ ਉਠਾ ਨਬੀ ਨੇ ਓਵੇਂ, ਅਰਜ਼ ਕੀਤੀ ਦਰਬਾਰੇ ।
ਵਿਚ ਬਹਿਸ਼ਤ ਜ਼ੁਲੈਖ਼ਾ ਤਾਈਂ, ਮਿਲਣ ਮਰਾਤਿਬ ਭਾਰੇ ।
ਖ਼ੁਸ਼ ਹੋ ਨਬੀ ਕਹੇ ਤਰ ਗਈਓਂ, ਜਾ ਚੜ੍ਹ ਵਿਚ ਅਮਾਰੀ ।
ਹੁਕਮੋਂ ਆਣ ਜ਼ੁਲੈਖ਼ਾ ਖ਼ੁਸ਼ ਦਿਲ, ਕਰਦੀ ਝਬ ਸਵਾਰੀ ।
ਨਾਲ ਰਵਾਨਾ ਚੱਲੀ ਮਿਸਰ ਨੂੰ, ਥੋੜਾ ਪੰਧ ਸਿਧਾਏ ।
ਚਿਹਲ[10] ਹਜ਼ਾਰ ਮਸ਼ਾਇਖ਼ ਮਿਸਰੀ, ਅੱਗੇ ਨਜ਼ਰੀਂ ਆਏ ।
ਰੀਸ਼[11] ਸਫ਼ੇਦ ਬੁੱਢੇ ਸਭ ਨੂਰੀ, ਜ਼ਿਕਰ ਜ਼ਬਾਨ ਪੁਕਾਰੇ ।
ਤਸਬੀਹਾਂ[12] ਤਕਬੀਰਾਂ[13] ਅੰਦਰ, ਬੇਖ਼ੁਦੀਆਂ ਵਿਚ ਸਾਰੇ ।

---

1. ਕਸਤੂਰੀ 2. ਜੰਗਲ 3. ਅੰਬਰ ਦੀ ਖ਼ੁਸ਼ਬੂ ਵਾਲੀ 4. ਇਜ਼ਤ ਲਈ 5. ਸਤਿਕਾਰ ਵਜੋਂ 6. ਨਿਸ਼ਾਨੇ 7. ਬੀਵੀ 8. ਇਸ਼ਕ 9. ਪੈਸਿਆਂ ਨਾਲ 10. ਚਾਲ੍ਹੀ 11. ਦਾੜ੍ਹੀ 12. ਰਬ ਦੀ ਪਾਕੀਜ਼ਗੀ ਬਿਆਨ ਕਰਨੀ 13. ਅੱਲ੍ਹਾ ਦੀ ਬਜ਼ੁਰਗੀ ਚਿਤਾਰਨੀ ।

ਬਦਨ ਲਿਬਾਸ ਉਹਨਾਂ ਕਾਫੂਰੀ, ਜ਼ੇਬ ਭਰੇ ਗਲ ਜਾਮੇ ।
ਸਭਨਾਂ ਸ਼ਕਲ ਮੁਨੱਵਰ ਚਮਕੇ, ਸਿਰੀਂ ਸਫ਼ੈਦ ਅਮਾਮੇ[1] ।
ਪੈਗ਼ੰਬਰ ਨੂੰ ਇਸ ਲਸ਼ਕਰ ਦੀ, ਖ਼ਬਰ ਮਿਲੀ ਵਿਚ ਰਾਹੇ ।
ਯੂਸੁਫ਼ ਕਰਨ ਸਿਫ਼ਾਰਸ਼ ਘੱਲੇ, ਤੇਰੀ ਵਿਚ ਦਰਗਾਹੇ ।
ਆਲਾ ਕਦਰ ਮਸ਼ਾਇਖ਼[2] ਮਿਸਰੀ, ਕਰਨ ਸ਼ਿਫ਼ਾਇਤ[3] ਆਏ ।
ਯੂਸੁਫ਼ ਖ਼੍ਵਾਬ ਕਹੀ ਵਿਚ ਭਾਈਆਂ, ਦੁਖ ਤਦਾਈਓਂ ਪਾਏ ।
ਬਾਝੋਂ ਤੇਰੇ ਹੁਕਮ ਨਬੀਆ, ਹਿਕਮ[4] ਕਹੇ ਤਾਬੀਰਾਂ ।
ਕਰੋ ਕਰਮ ਤੇ ਬਖ਼ਸ਼ੋ ਹਜ਼ਰਤ, ਯੂਸੁਫ਼ ਨੂੰ ਤਕ਼ਸੀਰਾਂ ।
ਪੈਗ਼ੰਬਰ ਨੇ ਰੋ ਫ਼ਰਮਾਇਆ, ਅੱਲ੍ਹਾ ਬਖ਼ਸ਼ਣ ਹਾਰਾ ।
ਯੂਸੁਫ਼ ਨੇ ਕੁਝ ਬੁਰਾ ਨ ਕੀਤਾ, ਨਕ੍ਸ਼ ਕਲਮ ਦਾ ਕਾਰਾ ।
ਮੈਂ ਰਾਜ਼ੀ ਤਕ੍ਦੀਰ ਇਲਾਹੋਂ, ਜੋ ਵਰਤੀ ਸਿਰ ਭਾਰੀ ।
ਸੁਣ ਪੈਗ਼ੰਬਰ ਨਾਮ ਹਿਜਰ ਦਾ, ਕਰਦਾ ਗਿਰਯਾ ਜ਼ਾਰੀ ।
ਮਿਸਰੀ ਸੀਸ ਝੁਕਾ ਮਸ਼ਾਇਖ਼, ਅਜਜ਼ੋਂ ਹਾਜ਼ਿਰ ਆਏ ।
ਬੱਧੇ ਹੱਥ ਅਗੇ ਪੈਗ਼ੰਬਰ, ਰੋ ਰੋ ਸੀਸ ਨਿਵਾਏ ।
ਕਰ ਕਰ ਅਜਜ਼ ਸਿਫ਼ਾਰਸ਼ ਕੀਤੀ, ਨਬੀ ਮੁਬਾਰਿਕ ਬੋਲੇ ।
ਦੋ ਸ਼ਾਹਜ਼ਾਦੇ ਆਣ ਮਿਲੇਸੁ, ਖ਼ਿਤਮਤਗਾਰ ਅਗਾੜੀ ।
ਮੋਤੀਆਂ ਵਾਂਗ ਭਖਣ ਰੁਖ਼ ਨੂਰੀ, ਰੋਸ਼ਨ ਜਿਹਨ ਉਜਾੜੀ ।
ਇਹ ਸਾਰੇ ਪੁਰ ਨੂਰ ਸੱਯਾਰੇ[5], ਰੀਸ਼ਾਂ ਅਜੇ ਨ ਆਈਆਂ ।
ਦਹ ਹਜ਼ਾਰ ਸ਼ੁਮਾਰ ਇਹਨਾਂ ਦਾ, ਸ਼ਕਲਾਂ ਨੂਰ ਨੁਹਲਾਈਆਂ ।
ਦੋ ਸ਼ਾਹਜ਼ਾਦੇ ਸ਼ਾਨਾਂ ਵਾਲੇ, ਕ਼ਦਰ ਬਲੰਦ ਦਿਸ ਆਏ ।
ਚਿਹਰ ਮੁਨਵੱਰ ਲਾਲ ਚਮਕਦੇ, ਝਲਕ ਫ਼ਲਕ ਤਕ ਜਾਏ ।
ਨਕ੍ਸ਼-ਨਿਗਾਰ ਦੋਹਾਂ ਦੇ ਸਾਰੇ, ਯੂਸੁਫ਼ ਦੀ ਮਾਨਿੰਦੋਂ ।
ਪੈਗ਼ੰਬਰ ਨੂੰ ਨਜ਼ਰੀਂ ਆਏ, ਦੋਵੇਂ ਰੋਸ਼ਨ ਚੰਦੋਂ ।
ਦੰਮ ਰਹਿਆ ਦਿਲ ਦੇਖ ਨਬੀ ਦਾ, ਰਿਸ ਰਿਸ ਅੱਖੀਂ ਰੋਈਆਂ ।
ਇਹ ਯੂਸੁਫ਼ ਦੀਆਂ ਨੂਰੀ ਸ਼ਕਲਾਂ, ਕਿੱਥੋਂ ਜ਼ਾਹਿਰ ਹੋਈਆਂ ।
ਮਹਬੂਬਾਂ ਦੀ ਸੂਰਤ ਜ਼ੇਬਾ, ਕਿਥੋਂ ਨਜ਼ਰੀ ਆਈ ।
ਇਹ ਸਭ ਨਕ੍ਸ਼ ਯੂਸੁਫ਼ ਸੰਦਾ, ਦੇਂਦਾ ਸਾਫ਼ ਦਿਖਾਈ ।
ਮੈਂ ਜਿਸ ਦੇ ਵਿਚ ਦਰਦ ਵਿਛੋੜੇ, ਚਾਲ੍ਹੀ ਸਾਲ ਗੁਜ਼ਾਰੇ
ਇਸ ਸੂਰਤ ਦੇ ਅਜ ਵਿਚ ਅੱਖੀਂ, ਆਣ ਖਲੇ ਚਮਕਾਰੇ ।

---

1. ਪਗੜੀਆਂ 2. 'ਸ਼ੇਖ' ਦਾ ਬਹੁ ਵਚਨ ਹੈ, ਵੱਡੇ ਲੋਕ 3. ਸਿਫਾਰਸ਼, 4. 'ਹਿਕਮਤ' ਦਾ ਬਹੁਵਚਨ ਹੈ, ਨੁਕਤੇ 5. ਸਤਾਰੇ ।

ਮਿਨਸ਼ਾ ਇਫ਼ਰਾਹੀਮ ਸੁਣਾਇਆ, ਇਹ ਦੋ ਪੋਤੇ ਆਏ ;
ਯੂਸੁਫ਼ ਦੇ ਫ਼ਰਜ਼ੰਦ ਨਬੀਆ, ਇਸਤਿਕ਼ਬਾਲ ਸਿਧਾਏ ।
ਮਿਨਸ਼ਾ ਇਫ਼ਰਾਹੀਮ ਤਦਾਂ ਨੂੰ, ਆਣ ਕ਼ਦਮ ਸਿਰ ਧਰਦੇ ।
ਲਹ ਅਸਪੋਂ ਸਭ ਸਜਦਾ ਕਰਦੇ, ਲਸ਼ਕਰੀਆਂ ਸਣ ਬਰਦੇ ।
ਪੋਤੇ ਕਹਣ ਨਬੀਆ ਤੈਨੂੰ, ਬਾਪ ਸਲਾਮ ਪਹੁੰਚਾਏ ।
ਲੈ ਯਾਕੂਬ ਨਬੀ ਨੇ ਦੋਵੇਂ, ਸੀਨੇ ਨਾਲ ਲਗਾਏ ।
ਪਾਰੇ ਤੁਸੀਂ ਜਿਗਰ ਦੇ ਮੇਰੇ, ਤੇ ਯੂਸੁਫ਼ ਦੇ ਪਿਆਰੇ ।
ਮਹਬੂਬੀ ਦੇ ਨਕ਼ਸ਼ ਮੁਨੱਵਰ, ਅਨਵਰ ਚਿਹਰ ਸਿਤਾਰੇ ।
ਰੋ ਰੋ ਕੇ ਗੱਲ ਲਾਵੇ ਦੋਹਾਂ, ਪੈਗ਼ੰਬਰ ਰਹਮਾਨੀ ।
ਤੁਸੀਂ ਚਿਰਾਗ਼ ਅੱਖੀਂ ਦੇ ਮੇਰੇ, ਜੁਗ ਜੁਗ ਰਹੇ ਜਵਾਨੀ ।
ਫ਼ਰਜ਼ੰਦੋ ਦਿਲਬੰਦ[1] ਅਜ਼ੀਜ਼ੋ, ਪਾਸੋ ਬਰਖ਼ੁਰਦਾਰੀ ।
ਦੁਨੀਆ ਦੀਨ ਤੁਸਾਂ ਤੇ ਅੱਲ੍ਹਾ, ਫ਼ਜ਼ਲ ਕਰੇ ਗ਼ੁਫ਼ਾਰੀ ।
ਦੁਨੀਆ ਦੇ ਵਿਚ ਦੁਖ ਨ ਪਾਓ, ਆਖ਼ਿਰ ਜੱਨਤ[2] ਜਾਓ ।
ਯੂਸੁਫ ਰਹੇ ਆਬਾਦ ਤੁਸਾਂ ਥੀਂ, ਮਕ਼ਸਦ ਦਿਲ ਦੇ ਪਾਓ ।
ਹੁਕਮੋਂ ਅਸਪ ਚੜ੍ਹੇ ਸ਼ਾਹਜ਼ਾਦੇ, ਟੁਰ ਮਿਸਰੇ ਵਲ ਚੱਲੇ ।
[3]ਸ਼ਰ਼ਫ ਹਜ਼ੂਰ[3] ਜਿਨ੍ਹਾਂ ਹੱਥ ਆਈ, ਉਹਨਾਂ ਕਰਮ ਸੁਵੱਲੇ ।
ਮਿਸਰ ਕ਼ਰੀਬ ਹੋਇਆ ਈ ਆਖ਼ਿਰ, ਯੂਸੁਫ਼ ਖ਼ਬਰਾਂ ਪਾਈਆਂ ।
ਨਾਲ ਅਮੀਰ ਵਜ਼ੀਰ ਸਿਪਾਹਾਂ, ਕਰ ਚਲਿਆ ਜ਼ੇਬਾਈਆਂ ।
ਵਾਂਗ ਫ਼ਰਿਸ਼ਤਿਆਂ ਫ਼ੌਜ ਸ਼ਿੰਗਾਰੀ, ਝੰਡੇ ਸਿਰੀਂ ਦਰਖ਼ਸ਼ਾਂ[4] ।
ਕੌਕਬਿਆਂ[5] ਥੀਂ ਨੂਰ ਚਮਕਦਾ, ਦਮਕਣ ਲਾਲ ਬਦਖ਼ਸ਼ਾਂ ।
ਹੋ ਅਸਵਾਰ ਲਈਆਂ ਸਭ ਫ਼ੌਜਾਂ, ਮਿਸਰੋਂ ਬਾਹਿਰ ਆਇਆ ।
ਗ਼ੋਗ਼ਾ ਖ਼ੁਸ਼ੀ ਪਇਆ ਵਿਚ ਮਿਸਰੇ, ਤੈਨੂੰ ਹਮਦ ਖ਼ੁਦਾਇਆ ।
ਯੂਸੁਫ਼ ਦੀ ਇਹ ਸ਼ਾਨ ਭਰਾਵਾਂ, ਜਾਂ ਨਜ਼ਰਾਂ ਵਿਚ ਆਈ ।
ਹੈਰਾਨੀ ਵਿਚ ਅਕ਼ਲ ਸਿਧਾਈ, ਹਾਲ ਰਹੇ ਸੌਦਾਈ ।
ਨਬੀ ਪੁੱਛੇ ਇਹ ਕੌਣ ਸਵਾਰੀ, ਮਿਸਰੋਂ ਜ਼ਾਹਿਰ ਹੋਈ ।
ਖ਼ਬਰ ਸੁਣੀ ਜੋ ਯੂਸੁਫ਼ ਬਾਝੋਂ, ਹੋਰ ਨਹੀਓਂ ਕੋਈ ।
ਪੈਗ਼ੰਬਰ ਨੇ ਜਾਂ ਯੂਸੁਫ਼ ਦੀ, ਖ਼ਬਰ ਸੁਣੀ ਇਕ ਵਾਰੀ ।
ਦਿਲ ਹੋ ਆਬ ਵਗੇਂਦਾ ਜਾਂਦਾ, ਦੋ ਚਸ਼ਮਾਂ ਥੀਂ ਜਾਰੀ ।
ਆ ਮਹਬੂਬਾ ਮਿਲਾਂ ਗਲ ਰੋ ਰੋ, ਜਾਵਣ ਜ਼ਖਮ ਪੁਰਾਣੇ
ਮਹਜੂਰਾਂ ਦੇ ਦਿਲ ਦੇ ਪੁਰਜ਼ੇ, ਵਹ ਚਸ਼ਮਾਂ ਥੀ ਜਾਣੇ ।

---

1. ਦਿਲ ਦੇ ਸਹਾਰੇ 2. ਸੁਰਗ, ਬੈਕੁੰਠ 3. ਹਾਜ਼ਰੀ ਵਿੱਚ ਹੋਣ ਦੀ ਵਡਿਆਈ 4. ਚਮਕਦੀ ਹੋਈ । 5. ਇਕ ਉੱਚੀ ਲੰਮੀ ਵਾਲਾਂ ਵਾਲੀ ਲਕੜੀ ਜਿਸ ਦੇ ਸਿਰ ਦੇ ਸਿਕਲ ਕੀਤਾ ਫ਼ੌਲਾਦੀ ਗੋਲਾ ਲੱਗਾ ਹੁੰਦਾ ਹੈ । ਇਸ ਨੂੰ ਸਿਪਾਹੀ ਹੱਥ ਵਿਚ ਫੜ ਕੇ ਬਾਦਸ਼ਾਹ ਦੀ ਸਵਾਰੀ ਦੇ ਅੱਗੇ ਅਗੇ ਉਲਟੇ ਪੈਰੀਂ ਚਲਦੇ ਹਨ ।

ਹੋ ਮਹਬੂਬ ਕ਼ਰੀਬੋਂ ਨੇੜੇ, ਬਿਰਹੋਂ ਚੋਹਬਕ ਲਾਵੇ ।
ਤੇ ਫ਼ੁਰਕ਼ਤ ਦੀ ਜ਼ਰਬਤ[1] ਕਾਰੀ, ਕਿਸ ਥੀਂ ਝੱਲੀ ਜਾਵੇ ।
ਦੂਰ ਰਹਿਆਂ ਦੇ ਸਬਰ ਦਿਲਾਂ ਨੂੰ ਕਟ ਨ ਸਕਦੇ ਵਾਟਾਂ ।
ਪਾਸ ਦਿਆਂ ਦੇ ਦਿਲ ਦੇ ਜਿਗਰੇ, ਪਏ ਜਲਣ ਵਿਚ ਲਾਟਾਂ ।
ਦੂਰੋਂ ਸੇਕ ਲਗੇ ਪਰ ਥੋੜਾ, ਫ਼ਰਕ਼ ਬੜਾ ਮੌਸੂਲੋਂ[2] ।
ਪਾ ਬਾਹਾਂ ਵਿਚ ਗਲੇ ਮਲੇਂਦਿਆਂ, ਜਲਦੇ ਰਖ਼ਤ[3] ਮਅਮੂਲੋਂ[4] ।
ਸੀਨੇ ਲਾਟ ਬਿਰਹੋਂ ਦੀ ਸੋਜ਼ਾਂ, ਜਾਂ ਮਕ਼ਸਦ ਸਰ[5] ਜਾਵੇ ।
ਲੂੰ ਲੂੰ ਦੇ ਵਿਚ ਜੋਸ਼ ਰਚਾਵੇ, ਸਬਰ ਤਮਾਮ ਜਲਾਵੇ ।
ਤੇ ਉਹ ਏਡਕ ਗ਼ਲਬਾ ਪਾਵੇ, ਤਾਣ ਲੁੱਟੇ ਦਿਲ ਖੁੱਸੇ ।
ਜ਼ੰਜੀਰੀਂ ਘਰ ਕ਼ਦਮ ਫਾਵੇ, ਪਇਆ ਜਲੇ ਮਤ ਨੱਸੇ ।
ਸੁਟ ਨਾਕ਼ਾ ਦੋ ਪੈਰ ਅਗਾੜੀ, ਵਕ਼ਤ ਮਿਲਣ ਦਾ ਆਇਆ ।
ਉਡ ਬੇ-ਪਰ ਤਰ ਵਿਚ ਹਵਾਇ, ਸ਼ੌਕ਼ ਨ ਹਟੇ ਹਟਾਇਆ ।
ਤੇ ਇਹ ਵਕ਼ਤ ਸਬਰ ਦਾ ਨਾਹੀਂ, ਸਾਇਮ ਸ਼ਾਮ ਦਿਸ ਪਾਏ ।
ਤੇ ਅਜ ਖ਼ਾਸ ਮੁਕ਼ਾਮ ਉਹਾਈ, ਜਿੱਥ ਕ਼ਰਾਰ ਨਾ ਕਾਏ ।
ਕਰਨ ਨਕ਼ੀਬ[6] ਪੁਕਾਰ ਸੱਜਨ ਦੀ, ਪਈਆਂ ਗੋਸ਼ ਨਦਾਈਂ ।
ਦਰਦ ਜੁਦਾਈ ਰਹੇ ਨ ਕਾਈ, ਚੱਲੀਆਂ ਦੂਰ ਬਲਾਈਂ ।
ਅਜ ਸ਼ੁਮਾਰ ਗਇਆ ਚੁਕ ਦਿਲ ਦਾ, ਗਿਣਦਿਆਂ ਸਾਲ ਫ਼ਿਰਾਕੋਂ ।
ਕਰੇ ਸਬੂਰੀ ਪਵੇ ਨ ਪੂਰੀ, ਪਾਸ ਢੁਕੇ ਮੁਸ਼ਤਾਕੋਂ ।
ਰਹਣ ਨ ਯਾਦ ਦੁਖਾਂ ਦੇ ਹਾਲੇ, ਜਾਂ ਚਮਕੇ ਰਖ਼ ਨੂਰੀ ।
ਤੇ ਫ਼ਰਕ਼ਾਂ ਵਿਚ ਫ਼ਰਕ ਪਵੇਂਦੀ, ਦੂਰ ਚਲੀ ਹੋ ਦੂਰੀ ।
ਪਾਸ ਗਈ ਯਾਕੂਬ ਨਬੀ ਦੇ, ਯੂਸੁਫ਼ ਦੀ ਅਸਵਾਰੀ ।
ਯੂਸੁਫ਼ ਦੀ ਵਿੱਚ ਫ਼ੌਜਾਂ ਜ਼ੀਨਤ, ਜ਼ੇਬਾ ਨਕ਼ਸ਼ ਨਿਗਾਰੀ ।
ਤਾਂ ਉਸ ਵਕ਼ਤ ਫ਼ਰਿਸ਼ਤਿਆਂ ਤਾਈਂ, ਹੋਇਆ ਹੁਕਮ ਇਲਾਹੀ ।
ਜਾ ਯਾਕੂਬ ਨਬੀ ਦੇ ਹੋਇਓ, ਤੁਸੀਂ ਸਵਾਰ ਸਿਪਾਹੀ ।
ਬੇਟੇ ਨਾਲੋਂ ਸ਼ਾਨ ਪਿਦਰ ਦੀ, ਹੋਵੇ ਦੂਣ ਸਵਾਈ ।
ਕਹੇ ਨ ਲੋਕੀ ਯੂਸੁਫ਼ ਵੱਡਾ, ਕਮ ਯਾਕੂਬ ਏਹਾਈ ।
ਸੁਣਿਆ ਹੁਕਮ ਫ਼ਰਿਸ਼ਤੇ ਲੱਥੇ, ਬਾਝ ਸ਼ੁਮਾਰ ਹਿਸਾਬੋਂ ।
ਯੂਸੁਫ਼ ਵਾਂਗ ਜਿਨ੍ਹਾਂ ਦੀ ਸੂਰਤ, ਖੁਲ੍ਹੇ ਨੂਰ ਹਿਜਾਬੋਂ[7] ।
ਸਫ਼ਾਂ[8] ਸਵਾਰਾਂ ਕਈ ਹਜ਼ਾਰਾਂ, ਬਦਨ ਲਿਬਾਸ ਉਜਾਲੇ[9] ।
ਆਦਮੀਆਂ ਦੇ ਨਾਲ ਨ ਰਲਦੇ, ਉਹਨਾਂ ਔਸਾਫ਼[10] ਨਿਰਾਲੇ ।

---

1. ਚੋਟ, ਸੱਟ 2. ਨੇੜੇ ਢੁਕਣ ਨਾਲ 3. ਕਪੜੇ 4. ਸਹਿਜ ਸੁਭਾ 5. ਪੂਰਾ ਹੋਣਾ 6. ਮੁਨਾਦੀ ਵਾਲੇ 7. ਪਰਦੇ ਵਿੱਚੋਂ 8. ਕਤਾਰਾਂ 9. ਚਿੱਟੇ 10. 'ਵਸਫ਼' ਦਾ ਬਹੁਲਚਨ ਹੈ, ਸਿਫ਼ਤਾਂ।

ਵੇਖ ਫ਼ਰਿਸ਼ਤੇ ਨੂਰੀ ਸ਼ਕਲਾਂ, ਮਿਸਰੀ ਦੰਗ[1] ਤਮਾਮੀ ।
ਪੈਗੰਬਰ ਕਨਆਨੀ ਆਇਆ, ਹਾਕਿਮ ਭੂਮੀ ਸ਼ਾਮੀ ।
ਸ਼ਾਨ ਤਜਮੁੱਲ ਨਾਲ ਪੈਗੰਬਰ, ਨਾਕ਼ਾ ਪੇਸ਼ ਵਧਾਈ ।
ਫ਼ੌਜ ਫ਼ਰਿਸ਼ਤਿਆਂ ਵਾਲੀ ਸਾਰੀ, ਨਾਲੋਂ ਨਾਲ ਸਿਧਾਈ ।
ਵਿਕ ਵਿਕ ਗਏ ਮਿਸਰ ਦੇ ਦੱਮੀਂ, ਜਿਗਰ ਮਿਸਰ ਦਿਆਂ ਲੋਕਾਂ ।
ਹੈਰਤ ਦੇ ਵਿਚ ਖੜੇ ਤਮਾਮੀ, ਸ਼ੌਕ਼ ਘਤੇ ਦਿਲ ਝੋਕਾਂ ।
ਯੂਸੁਫ਼ ਤੇ ਯਾਕੂਬ ਦੋ ਵੱਲੋਂ, ਆਣ ਢੁਕੇ ਜਾਂ ਨੇੜੇ ।
ਗਿਰਦੇ ਖ਼ਲਕ ਹਜੂਮ ਹਜ਼ਾਰਾਂ, ਰਸਤੇ ਬੰਦ ਚੌਫ਼ੇਰੇ ।
ਯੂਸੁਫ਼ ਕਹੰਦਾ ਖ਼ਲਕ਼ਾਂ ਤਾਈਂ, ਕੌਣ ਤੁਸੀਂ ਹੋ ਲੋਕੋ ।
ਮਿਲਣਾ ਬਾਪ ਜ਼ਿਆਰਤ[2] ਵੇਲਾ, ਮੇਰਾ ਰਾਹ ਨ ਰੋਕੋ ।
ਹਥ ਬੰਨ੍ਹ ਕਹਣ ਗ਼ੁਲਾਮ ਕਨੀਜ਼ਾਂ, ਲੁਤਫ਼[3] ਕਰਮ ਦਾ ਵੇਲਾ ।
ਸੁੱਖੀ ਹੋਵਣ ਲੱਗਾ ਅਜ ਹਜ਼ਰਤ, ਮਹਬੂਬਾਂ ਦਾ ਮੇਲਾ ।
ਯੂਸੁਫ ਕਹੇ ਗ਼ੁਲਾਮ ਕਨੀਜ਼ਾਂ, ਤੁਸੀਂ ਆਜ਼ਾਦ ਤਮਾਮੀ ।
ਏਸ ਖ਼ੁਸ਼ੀ ਵਿਚ ਅਜ ਤੁਸਾਂ ਥੀਂ, ਛੱਡੇ ਬੰਦ ਗ਼ੁਲਾਮੀ ।
ਕਈ ਹਜ਼ਾਰ ਗ਼ੁਲਾਮ ਕਨੀਜ਼ਾ, ਆਜ਼ਾਦੀ ਵਿਚ ਆਏ ।
ਵਿਚ ਮਿਸਰ ਸਭ ਖ਼ੁਸ਼ੀਆਂ ਹੋਈਆਂ, ਅੱਲਾ ਯਾਰ ਮਿਲਾਏ ।
ਪਈ ਨਜ਼ਰ ਯਾਕੂਬ ਨਬੀ ਦੀ, ਜਾਂ ਯੂਸੁਫ਼ ਤੇ ਦੂਰੋਂ ।
ਅੱਖੀਂ ਦੇ ਵਿਚ ਸ਼ੁਅਲਾ ਰੋਸ਼ਨ, ਝਲਕ ਪਇਆ ਆ ਨੂਰੋਂ ।
ਨਾਕਾ ਬੈਠ ਗਈ ਵਿਚ ਧਰਤੀ, ਜ਼ਿਮੀਂ ਲੱਥਾ ਪੈਗੰਬਰ ।
ਯੂਸੁਫ਼ ਵੇਖ ਨ ਤਾਬ ਲਿਆਇਆ, ਸ਼ੌਕ਼ ਖਲਾ ਦਿਲ ਅੰਦਰ ।
ਲਹ ਘੋੜੇ ਥੀਂ ਨੀਵੀਂ ਅੱਖੀਂ, ਤਰਫ਼ ਪਿਦਰ ਦੀ ਆਇਆ ।
ਦੋਹਾਂ ਦਲਾਂ ਥੀਂ ਪੈਦਲ ਹੋ ਕੇ, ਫ਼ੌਜਾਂ ਦੇ ਵਲ ਆਇਆ ।
ਬਾਹਾਂ ਖੋਲ ਟੁਰੇ ਪੈਗੰਬਰ, ਦੋਹਾਂ ਦਲਾਂ ਥੀਂ ਆਏ ।
ਚਾਰੇ ਚਸ਼ਮ ਦੋਹਾਂ ਪੁਰ ਅਸ਼ਕੋਂ, ਵਿਛੜੇ ਰਬ ਮਿਲਾਏ ।
ਢੁਕ ਫ਼ਰਿਸ਼ਤੇ ਗਿਰਦੇ ਆਏ, ਵਕ਼ਤ ਮਿਲਣ ਦੇ ਸਾਰੇ ।
ਬਾਪ ਪੁੱਤਰ ਦੀ ਖ਼ੁਸ਼ੀਆਂ ਅੰਦਰ, ਖਾਵਣ ਜਿਗਰ ਹੁਲਾਰੇ ।
ਆਣ ਮਿਲੇ ਪਰ ਝਲ ਨ ਸਕੇ, ਗ਼ਸ਼ੀ ਪਿਦਰ ਨੂੰ ਆਈ ।
ਬਦਨ ਮੁਬਾਰਿਕ ਥੀਂ ਉਸ ਧਰਤੀ, ਨੂਰ ਫ਼ਜ਼ੀਲਤ[4] ਪਾਈ ।
ਯੂਸੁਫ਼ ਸੀਸ ਮੁਬਾਰਿਕ ਤਾਈਂ, ਧਰਿਆ ਪਕੜ ਕਨਾਰੇ ।
ਬੈਠ ਸਿਰਹਾਣੇ ਰੋਂਦਾ ਰਹਿਆ, ਵੇਲੇ ਯਾਦ ਗੁਜ਼ਾਰੇ ।

---

1. ਹੈਰਾਨ 2. ਦਰਸ਼ਨ 3. ਮਿਹਰਬਾਨੀ 4. ਬਜ਼ੁਰਗੀ ।

ਉਠ ਐ ਬਾਪ ਪੁਕਾਰੇ ਯੂਸੁਫ਼, ਰੋ ਪੈਗੰਬਰ ਤਾਈਂ ।
ਕਿਤਨੀ ਵਾਰ ਆਵਾਜ਼ਾ ਕੀਤੋਸੁ, ਸੁਣਿਆ ਨਾਂਹ ਤਦਾਹੀਂ ।
ਮਾਂ ਪਿਉ ਮਿਲੇ ਟਿਕਾਣੇ ਮਿਸਰੇ, ਯੂਸੁਫ਼ ਪਾਸ ਚੰਗੇਰੇ ।
ਸੀ ਖ਼ਾਲਾ[1] ਜਾਂ ਮਾਦਰ[2] ਸੰਦੀ, ਹਾਜ਼ਿਰ ਵੀਰ ਮਤਰੇਰੇ ।
ਚਲੋ ਮਿਸਰ ਵਿਚ ਯੂਸੁਫ਼ ਆਖੇ, ਅਮਨ ਮਿਲੇ ਰੱਬ ਚਾਹੇ ।
ਪੈਗ਼ੰਬਰ ਯਾਕੂਬ ਉਵੇਂ ਹੀ, ਅਜੇ ਗ਼ਸ਼ੀ ਵਿਚ ਆਹੇ ।
ਹੌਦੇ ਚਾਹੜ ਗਇਆ ਲੈ ਯੂਸੁਫ਼, ਮਿਸਰ ਵੜੇ ਆ ਸਾਰੇ ।
ਖ਼ੁਸ਼ੀਆਂ ਵਿਚ ਮੁਬਾਰਿਕਬਾਦੋਂ, ਮਿਸਰੀ ਕਰਨ ਪੁਕਾਰੇ ।
ਯੂਸੁਫ਼ ਨਰਮ ਫ਼ਰਾਸ਼ੀਂ[3] ਪਾਵੇ, ਆ ਪੈਗੰਬਰ ਤਾਈਂ ।
ਹੋਸ਼ ਪਵੇ ਮੈਂ ਮਿਲਾਂ ਪਿਦਰ ਨੂੰ, ਯੂਸੁਫ਼ ਕਰੇ ਦੁਆਈਂ ।
ਫੜ ਕੇ ਸੀਸ ਕਨਾਰੇ ਯੂਸੁਫ਼, ਰੋਇਆ ਜ਼ਾਰੋ ਜ਼ਾਰੀ ।
ਅੱਧੀ ਰਾਤ ਨਬੀ ਦੇ ਤਾਈਂ, ਹੋਸ਼ ਪਈ ਇਕ ਵਾਰੀ ।
ਖੋਲ ਨਜ਼ਰ ਪੈਗੰਬਰ ਡਿੱਠਾ, ਯੂਸੁਫ਼ ਨਜ਼ਰੀਂ ਆਇਆ ।
ਨੀਰ ਵਗਣ ਦੋ ਚਸ਼ਮਾਂ ਜ਼ਾਰੀ, ਵੇਖ ਪਿਦਰ ਫ਼ਰਮਾਇਆ ।
ਐ ਫ਼ਰਜ਼ੰਦ ਸਲਾਮ[4] ਤੇਰੇ ਪੁਰ, ਮੈਂ ਥੀਂ ਲਖ ਲਖ ਵਾਰੀ ।
ਨ ਰੋ ਯੂਸੁਫ਼ ਰੱਬ ਮਿਲਾਇਓਂ, ਗੁਜ਼ਰ ਗਈ ਦੁਸ਼ਵਾਰੀ ।
ਯੂਸੁਫ਼ ਕਹੇ ਜਵਾਬ ਪਿਦਰ ਨੂੰ, ਹਜ਼ਰਤ ਹੋਸ਼ ਸੰਭਾਲੀ ।
ਬੈਠਾ ਉਠ ਨਬੀ ਕਨਆਨੀ, ਜਿਸ ਦਾ ਸਾਇਆ ਆਲੀ ।
ਐ ਫ਼ਰਜ਼ੰਦਾ ਜਿਗਰ ਪੈਵੰਦਾ[5], ਨੂਰ ਅੱਖੀਂ ਦੇ ਮੇਰੇ ।
ਕਿਆ ਗਏ ਕਰ ਕਾਰਾ ਤੈਂ ਥੀਂ, ਜ਼ਾਲਿਮ ਭਾਈ ਤੇਰੇ ।
ਥੋੜਾ ਜ਼ਿਕਰ ਕਹੇ ਕੁਝ ਯੂਸੁਫ਼, ਖ਼ਾਲੀ ਗਿਲਾ ਗੁਜ਼ਾਰੋਂ ।
ਖੂਹੇ ਵਿਚ ਜਿਵੇਂ ਚਾ ਸੁਟਿਆ, ਨ ਦੱਸਿਆ ਅਸਰਾਰੋਂ[6] ।
ਬਾਪ ਸੁਣ ਬੇ-ਹੋਸ਼ੀ ਆਈ, ਸੁਣ ਸੁਣ ਗ਼ਮ ਦੇ ਹਾਲੇ ।
ਦੂਜੀ ਵਾਰੀ ਫੇਰ ਪੈਗੰਬਰ, ਉਠੇ ਸੁਰਤ ਸੰਭਾਲੇ ।
ਯੂਸੁਫ਼ ਦਸ ਕਹਾਣੀ ਸਾਰੀ, ਜਿਉਂ ਜਿਉਂ ਹਾਲ ਗੁਜ਼ਾਰੇ ।
ਯੂਸੁਫ਼ ਅਰਜ਼ ਕਰੇ ਯਾ ਹਜ਼ਰਤ, ਨ ਪੁਛ ਕਿੱਸੇ ਸਾਰੇ ।
ਗੁਜ਼ਰ ਗਈ ਜੋ ਗੁਜ਼ਰੀ ਸਿਰ ਤੇ, ਹੋਏ ਦੂਰ ਕੋਸ਼ਾਲੇ ।
ਸਾਰੇ ਦਰਦ ਗਵਾਏ ਅੱਲ੍ਹਾ, ਬਖ਼ਸ਼ੇ ਅਜ ਖ਼ੁਸ਼ਹਾਲੇ ।
ਮਾਂ ਪਿਉ ਤਾਈਂ ਤਖ਼ਤ ਬਹਾਇਆ, ਯੂਸੁਫ਼ ਨੇ ਤਾਜ਼ੀਮੋਂ[7] ।
ਯੂਸੁਫ਼ ਨੂੰ ਸਭ ਸਜਦਾ ਕਰਦੇ, ਅਦਬ ਅਤੇ ਤਕਰੀਮੋਂ ।

---

1. ਮਾਸੀ 2. ਮਾਂ 3. ਬਿਸਤਰੇ 4. ਸ਼ਾਂਤੀ, ਸੁਖ 5. ਟੁਕੜਾ 6. ਭੇਦ 7. ਸਤਿਕਾਰ ।

ਸਭ ਭਾਈਆਂ ਨੇ ਸਜਦਾ ਕੀਤਾ, ਹਜ਼ਰਤ ਯੂਸੁਫ਼ ਤਾਈਂ ।
ਯੂਸੁਫ਼ ਕਹੇ ਪਿਦਰ ਦੇ ਤਾਈਂ, ਅਗਲੀ ਖ਼੍ਵਾਬ ਤਦਾਈਂ ।
ਇਹ ਤਾਬੀਰ ਮੇਰੇ ਉਸ ਸੁਫ਼ਨੇਂ, ਅੱਲ੍ਹਾ ਹੱਕ਼ ਕਰਾਈ ।
ਅੱਲ੍ਹਾ ਨੇ ਜੋ ਮੈਥੀਂ ਕੀਤੀ, ਸਭ ਕੀਤੀ ਭਲਿਆਈ ।
ਕੈਦੋਂ ਕਢ ਦਿਤੀ ਮੈਂ ਸ਼ਾਹੀ, ਮੋੜ ਮਿਲਾਇਆ ਤੈਨੂੰ ।
ਨਾਲ ਭਰਾਵਾਂ ਕੀਨੇ[1] ਵੱਲੋਂ, ਸਾਫ਼ ਕਰਾਇਆ ਮੈਨੂੰ ।
ਮੇਰਾ ਰਬ ਕਰੇ ਜੋ ਚਾਹੇ, ਤਦਬੀਰਾਂ ਦਾ ਵਾਲੀ ।
ਦੁੱਖ ਸੁਖ ਹਾਲ ਦਿਲਾਂ ਦੇ ਜਾਣੇ, ਉਸਦੀ ਹਿਕਮਤ ਆਲੀ ।
ਫ਼ਰਜ਼ੰਦਾਂ ਨੇ ਅਰਜ਼ ਗੁਜ਼ਾਰੀ, ਪੈਗ਼ੰਬਰ ਦੇ ਅੱਗੇ ।
ਯੂਸੁਫ਼ ਤੇ ਅਸਾਂ ਜ਼ੁਲਮ ਕਮਾਏ, ਦਾਗ਼ ਅਸਾਨੂੰ ਲੱਗੇ ।
ਯੂਸੁਫ਼ ਥੀਂ ਹੁਣ ਅ਼ਫ਼ੂ[2] ਕਰਾਓ, ਜੋ ਅਸਾਂ ਜ਼ੁਲਮ ਕਮਾਏ ।
ਅੱਜ ਕਮਾਈਆਂ ਥੀਂ ਯਾ ਹਜ਼ਰਤ, ਅਸੀਂ ਸੱਭੇ ਪਛਤਾਏ ।
ਯੂਸੁਫ਼ ਤਾਈਂ ਕਹਿਆ ਪਿਦਰ ਨੇ, ਬਖ਼ਸ਼ੋ ਜ਼ੁਲਮ ਇਨਾਹੀਂ ।
ਕਰ ਇਹਸਾਨ ਇਹਨਾਂ ਪੁਰ ਯੂਸੁਫ਼, ਬਖ਼ਸ਼ੇ ਰਬ ਤੁਸਾਹੀਂ ।
ਰੱਬ ਗਵਾਹ ਕਰਾਮ[3] ਫ਼ਰਿਸ਼ਤੇ, ਯੂਸੁਫ਼ ਅਰਜ਼ ਗੁਜ਼ਾਰੇ ।
ਮੈਂ ਬਖ਼ਸ਼ੇ ਅਜ ਭਾਈਆਂ ਤਾਈਂ ਜ਼ੁਲਮ ਕਮਾਏ ਸਾਰੇ ।
ਸ਼ਾਦ[4] ਹੋਏ ਸਭ ਖ਼ੁਸ਼ੀਆਂ ਕਰਦੇ, ਯੂਸੁਫ਼ ਕਰਮ ਕਮਾਏ ।
ਰੰਗ-ਮਹਲ ਭਰਾਵਾਂ ਕਾਰਣ, ਯੂਸੁਫ਼ ਨੇ ਬਣਵਾਏ ।
ਹਰ ਹਰ ਦਾ ਘਰ ਇਕ ਅਲਹਦਾ, ਪੁਰ ਜ਼ੀਨਤ ਬਣਵਾਇਆ ।
ਜਾਗੀਰਾਂ ਸਰਦਾਰੀਆਂ ਦੇ ਦੇ, ਸਭਨਾਂ ਕ਼ਦਰ ਵਧਾਇਆ ।
ਬਿਨਯਾਮੀਨ ਜੋ ਮਾਈ ਜਾਇਆ, ਆਪਣੇ ਨਾਲ ਰਖਾਇਆ ।
ਇਸਦਾ ਖ਼ਾਨਾ[5] ਆਪਣੇ ਨਾਲੋਂ, ਜੁਦਾ ਨ ਮੂਲ ਬਣਾਇਆ ।
ਸਭ ਯੂਸੁਫ਼ ਦੀ ਵਿਚ ਜ਼ਿਆਰਤ, ਸ਼ਾਦ ਰਹਣ ਖ਼ੁਸ਼ ਵਸਦੇ ।
ਖ਼ਲਕ਼ ਤਾਈਂ ਵਅ਼ਜ਼[6] ਨਸੀਹਤ, ਜ਼ਿਕਰ ਇਲਾਹੀ ਦਸਦੇ ।
ਯੂਸੁਫ਼ ਤਾਈਂ ਕਹਿਆ ਪਿਦਰ ਨੇ, ਦੁਨੀਆ ਭੁੱਲੀ ਨਾ ਭਾਵੇ ।
ਜ਼ਿਕਰ ਇਲਾਹੀ ਬਾਝੋਂ ਮੇਰੇ, ਦਿਲ ਵਿਚ ਸ਼ੌਕ਼ ਨ ਆਵੇ ।
ਸ਼ਹਰ ਬਾਹਿਰ ਕਰਾਂ ਇਬਾਦਤ, ਹੁਜਰਾ[7] ਕਰੋ ਇਮਾਰਤ ।
ਬਾਕ਼ੀ ਉਮਰ ਗੁਜ਼ਾਰਾਂ ਹੁਜਰੇ, ਫ਼ਜ਼ਲੋਂ ਮਿਲੇ ਬਸ਼ਾਰਤ ।
ਸ਼ਰਤ ਇਹੀ ਪਰ ਦਿਨ ਨੂੰ ਰਹੇਂ, ਜਿੱਥੇ ਜੀ ਚਾਹੇ ।
ਰਾਤ ਸਵੇਂ ਆ ਹੁਜਰੇ ਮੇਰੇ, ਦਿਲੋਂ ਕ਼ਰਾਰ ਨਾ ਜਾਏ ।

1. ਵੈਰ 2. ਮਾਫ਼ 3. ਵੱਡੇ 4, ਖ਼ੁਸ 5. ਘਰ 6. ਉਪਦੇਸ਼ 7. ਕੋਠਾ, ਭੋਰਾ ।

ਖ਼੍ਵਾਬ ਕਰੇਂ ਨਿਤ ਗੋਦ ਮੇਰੀ ਵਿਚ, ਫ਼ਰਜ਼ੰਦਾ ਮਹਬੂਬਾ ।
ਮੇਰੇ ਤਾਈਂ ਤੇਰੇ ਬਾਝੋਂ, ਹੋਰ ਨ ਕੁਝ ਅਜੂਬਾ[1] ।
ਤਾਂ ਯੂਸੁਫ਼ ਨੇ ਹੁਜਰਾ ਰੰਗੀਂ[2], ਬਾਹਿਰ ਸ਼ਹਰ ਬਣਾਇਆ ।
ਕਾਰਣ ਜ਼ਿਕਰ ਨਬੀ ਉਠ ਸ਼ਹਰੋਂ, ਉਸ ਹੁਜਰੇ ਵਿਚ ਆਇਆ ।
ਦਿਨ ਰਾਤੀਂ ਔਲਾਦ ਨਬੀ ਦੀ, ਉਸ ਹੁਜਰੇ ਵਿਚ ਆਵੇ ।
ਸਿੱਖਣ ਇਲਮ ਅਹਕਾਮ[3] ਇਲਾਹੀ, ਪੈਗ਼ੰਬਰ ਸਿਖਲਾਵੇ ।
ਹੋ ਹਾਜ਼ਿਰ ਵਿਚ ਖ਼ਿਦਮਤ ਪੜਦੇ, ਮਿਸਰੀ ਖ਼ਲਕ਼ਤ ਸਾਰੀ ।
ਇਹ ਯਾਕੂਬ ਨਬੀ ਦਾ ਮਕਤਬ[4], ਦਰਸ ਮਿਸਰ ਵਿਚ ਜਾਰੀ ।
ਪੜਦੇ ਫ਼ਿਕ਼ਹ[5] ਜ਼ੁਲੈਖ਼ਾ ਜਾ ਜਾ, ਫ਼ਜ਼ਲ ਹੋਇਆ ਰਹਮਾਨੀ ।
ਅੰਦਰ ਜ਼ਨਾਂ ਮਿਸਰ ਦੇ ਹੋਈ, ਇਹ ਰਹਬਰ ਇ੍ਰਫ਼ਾਨੀ[6] ।
ਪੈਗ਼ੰਬਰ ਦੇ ਬੇਟੇ ਸਾਰੇ, ਕਰਦੇ ਸ਼ਾਦ ਗੁਜ਼ਾਰਾ ।
ਹਰ ਹਰ ਪਿਸਰ ਹੋਏ ਘਰ ਬਾਰਾਂ, ਕੱਦ ਜਿਨ੍ਹਾਂ ਦਾ ਭਾਰਾ ।
ਸਭ ਮਕ਼ਬੂਲ ਇਲਾਹੀ ਹੋਏ, ਸ਼ੌਕ਼ ਦਿਲੀਂ ਇ੍ਰਫ਼ਾਨੀ ।
ਯੂਸੁਫ਼ ਰਾਤ ਰਹੇ ਨਿਤ ਹੁਜਰੇ, ਪਾਸ ਨਬੀ ਕਨਆਨੀ ।
ਚਾਲ੍ਹੀ ਸਾਲ ਗਏ ਵਿਚ ਖ਼ੁਸ਼ੀਆਂ, ਫੁੱਲੇ ਬਾਗ਼ ਦਿਲਾਂ ਦੇ ।
ਦੀਦਾਰਾਂ ਵਿਚ ਸ਼ਾਦ ਤਮਾਮੀ, ਖਿਲ੍ਹੇ ਬਾਗ਼ ਦਿਲਾਂ ਦੇ ।
ਜਾਂ ਲੱਗ ਅੰਦਰ ਦਰਦ ਵਿਛੋੜੇ, ਦੁਖ ਮੁਸੀਬਤ ਪਾਏ ।
ਏਡਕ ਖ਼ੁਸ਼ੀਆਂ ਗ਼ਾਲਿਬ[7] ਹੋਈਆਂ, ਉਹ ਦਿਨ ਯਾਦ ਨ ਆਏ ।

---

1. ਅਦਭੁਤ ਵਸਤੂ 2. ਰੰਗੀਨ, ਸੁੰਦਰ 3. 'ਹੁਕਮ' ਦਾ ਬਹੁਵਚਨ ਹੈ 4. ਮਦਰੱਸਾ, ਸਕੂਲ 5. ਇਸਲਾਮੀ ਕਾਨੂੰਨ 6. ਰੱਬ ਦੀ ਪਛਾਣ 7. ਵਧੀਆ ।

# 32
## ਹਜ਼ਰਤ ਯਾਕੂਬ ਦਾ ਚਲਾਣਾ ਕਰਨਾ

ਮੁੜ ਨਾਕ਼ਾ ਧਰ ਕ਼ਦਮ ਪਿਛਾੜੀ, ਚਲ ਵਲ ਦੇਸ ਪੁਰਾਣੇ ।
ਸਫ਼ਰੀ ਮੁੜ ਵਤਨ ਜਾਂਦੇ, ਜਿੱਥ ਹਮੇਸ਼ ਟਿਕਾਣੇ ।
ਚਲ ਕੋਇਲ ਦਿਨ ਚਾਰੇ ਵਾਸਾ, ਪਰਦੇਸਾਂ ਵਿਚ ਤੇਰਾ ।
ਵੈਰ ਸਹੇੜ ਨ ਦੇਸ ਪਰਾਏ, ਅੰਤ ਨ ਨਿਤ ਬਸੇਰਾ ।
ਝਾਟਲਿਆਂ ਵਿੱਚ ਰੁੱਖਾਂ ਦੋ ਦਿਨ, ਮਾਣ ਲਈਆਂ ਤੁੱਧ ਛਾਵਾਂ ।
ਖੋਲ੍ਹ ਅੱਖੀਂ ਮੁੜ ਵੇਖ ਚੌਫੇਰੇ, ਵਸਦਾ ਜਗਤ ਨਥਾਵਾਂ ।
ਘੁਰੋਂ ਖ਼ਿਜ਼ਾਂ ਦੇ ਝੋਲੇ ਵਗਦੇ, ਰਹੇ ਚਮਨ ਦੇ ਰੁੱਖੀਂ ।
ਗੁਲਜ਼ਾਰਾਂ ਵਿਚ ਭੌਰ[1] ਹਜ਼ਾਰਾਂ, ਝੂਰ ਝੜੇ ਪਰੱ ਦੁੱਖੀਂ ।
ਨਹੀਂ ਵਫ਼ਾ ਵਿਚ ਬਾਦ-ਬਹਾਰੀ, ਪਈਆਂ ਜਗਤ ਪੁਕਾਰਾਂ ।
ਸਦਾ ਨ ਬਾਗ਼ੀਂ ਬੁਲਬੁਲ ਬੋਲੇ, ਸਦਾ ਨ ਬਾਗ਼ ਬਹਾਰਾਂ ।
ਪਰਦੇਸਾਂ ਦੇ ਵਾਸ ਜਨਾਵਰ, ਛੋੜ ਚਲੇ ਗੁਲਜ਼ਾਰਾਂ ।
ਸ਼ਾਖ਼ ਸਮਨ ਲੁਟ ਜਾਏ ਦਰੋਗ਼ਾ, ਹੋ ਪੁਰਜ਼ੇ ਵਿਚ ਖ਼ਾਰਾਂ[2] ।
ਤੁੰਦ ਨਦੀ ਪੁਰ ਠਾਠ ਗ਼ਮਾਂ ਥੀਂ, ਵਹੰਦੀ ਨਜ਼ਰੀਂ ਆਵੇ ।
ਮਤ ਘਤ ਪੈਰ ਵਿੱਚੇ ਮਨਤਾਰੂ, ਤੈਂ ਮਤ ਰੋਹੜ ਲਿਜਾਵੇ ।
ਇਹ ਦੁਨੀਆਂ ਦਿਨ ਕੋਈ ਵਾਸਾ, ਇਹ ਖ਼ੁਸ਼ੀਆਂ ਗ਼ਮ ਸਾਰੇ ।
ਇਹ ਗ਼ਫ਼ਲਤ ਦੇ ਹਾਲ ਮਲਾਲੀ[3], ਗੁਜ਼ਰ ਚਲਣ ਦਮ ਚਾਰੇ ।
ਅਵਲ ਤੁੱਧ ਇਕ਼ਰਾਰ ਕੀਤਾ ਈ, ਜਾਂ ਤੁਧ ਖ਼ਬਰ ਨ ਕਾਈ ।
ਕਹਿਓ ਬਲਾ ਹੁਣ ਦੁਨੀਆ ਫ਼ਾਨੀ, ਪਕੜ ਬਲਾ ਗੱਲ ਪਾਈ ।
ਭੁੱਲ ਗਇਓਂ ਕਿਤ ਜਾਣਾ ਅਗੇ, ਤਿਸ ਥੀਂ ਹੈ ਵਰਤਾਰਾ ।
ਹੁਣ ਤੂੰ ਨਾਲ ਕਿਦ੍ਹੇ ਬਹ ਰੁੱਝੋਂ, ਵਕ਼ਤ ਗਇਆ ਈ ਸਾਰਾ ।
ਜਿਸਦੇ ਨਾਲ ਕ਼ਦੀਮੀ ਵਾਸਾ, ਉਸ ਦੇ ਜੇਡ ਨ ਕਾਈ ।
ਦੋ ਦਮ ਗ਼ਫ਼ਲਤ ਵਾਲੇ ਤੇਰੇ, ਪਾਵਣ ਜਗ ਜੁਦਾਈ ।
ਪਛਤਾਵਾ ਮੁੜ ਕੰਮ ਨ ਆਵੇ, ਤੋੜ ਗਇਓਂ ਜਾਂ ਵਾਸੋਂ ।
ਕੌਣ ਕੋਈ ਤੂੰ ਕੇਡ ਦਿਲਾਵਰ, ਭੁੱਲ ਗਇਓਂ ਕਿਤ ਆਸੋਂ ।
ਨਾਮ ਗਇਓਂ ਗ਼ੁਲਾਮ ਰਸੂਲਾ, ਘੁਲ ਹੋ ਆਬ ਹਯਾਏ ।
ਤਾਅਨੇ ਝਿੜਕਾਂ ਤੈਂ ਸਿਰ ਭਾਰੇ, ਸੰਗ[4] ਹੋਵੇ ਢਲ ਜਾਏ ।
ਤੇਰਾ ਕਾਰਗੁਜ਼ਾਰੀਆਂ ਵੇਲਾ, ਮਾਲਿਕ ਦੇ ਦਰਬਾਰੇ ।
ਵੇਖ ਸੱਈਆਂ ਮਨ ਭਾਣੀਆਂ, ਸ਼ਹੁ[5] ਦੇ ਜਿਨ੍ਹਾਂ ਕਾਰ-ਗੁਜ਼ਾਰੇ ।

---

1, ਪੰਛੀ 2. ਕੰਡੇ 3. ਅਫ਼ਸੋਸਨਾਕ 4. ਪੱਥਰ 5. ਮਾਲਿਕ ।

ਹਾਰ ਨ ਹੋਸ਼ ਦੋਵੇਂ ਉੱਥ ਫ਼ਿਰਕੇ, ਇਕ ਜਿੱਤੇ ਇਕ ਹਾਰੇ ।
ਸਭ ਦੁਨੀਆ ਦੇ ਵਿਚ ਬਾਜ਼ਾਰੇ, ਅਮਲਾਂ ਦੇ ਵਣਜਾਰੇ ।
ਤੇ ਦੁਨੀਆ ਵਿਚ ਰਹਣ ਹਮੇਸ਼ਾ, ਕਿਸੇ ਨ ਮਿਲਿਆ ਮੂਲੇ ।
ਵਲੀਆਂ ਸ਼ੇਖ਼ਾਂ ਨਬੀਆਂ ਹਿਕਮੋਂ[1], ਕ਼ਬਰੀਂ ਫ਼ਰਸ਼ ਕ਼ਬੂਲੇ ।
ਉਹ ਇਕ ਹਰਫ਼ ਮੁਹਬਤ ਵਾਲਾ, ਰਕ਼ਮ[2] ਦਿਲੇ ਜੇ ਹੋਵੇ ।
ਅਣ ਮੰਗਿਆ ਸੋ ਮਕ਼ਸਦ ਪਾਵੇ, ਅਜੇ ਬੁਲੰਦ ਦਿਸ ਆਵੇ ।
ਤਖ਼ਤੋਂ ਜਾਹ ਨ ਬੱਧਾ ਸ਼ਾਹਾ, ਤੂੰ ਹੈਂ ਬੰਦੀਖ਼ਾਨੇ ।
ਬੰਦ ਤੁੜਾ ਚਲ ਜ਼ੌਕ਼ ਮਹੱਲੀਂ, ਲੈ ਵਸਲੋਂ ਪਰਵਾਨੇ ।
ਸੀ ਯਾਕੂਬ ਨਬੀ ਨੇ ਜਾਤਾ, ਦੁਨੀਆ ਬੰਦੀਖ਼ਾਨਾ ।
ਨਿਤ ਉਡੀਕੇ ਦੋਸਤ ਵਲੋਂ, ਵਸਲ ਮਿਲੇ ਪਰਵਾਨਾ ।
ਗ਼ਾਲਿਬ ਇਸ਼ਕ਼ ਕ਼ਦੀਮੀ ਦਿਲ ਵਿਚ, ਕ਼ਾਇਮ ਸ਼ੌਕ਼ ਪਿਆਰੋਂ ।
ਜ਼ਾਹਿਰ ਦਾ ਵਲ ਠੰਡਾ ਰੱਖੇ, ਯੂਸੁਫ਼ ਦੇ ਦੀਦਾਰੋਂ ।
ਹੁਕਮ ਹੋਇਆ ਜਾਹ ਜਬਰਾਈਲਾ, ਪਾਸ ਨਬੀ ਕਨਆਨੀ ।
ਦੇ ਖ਼ਬਰਾਂ ਦਿਨ ਨੇੜੇ ਆਏ, ਛੋੜ ਵਸੇਵਾਂ ਫ਼ਾਨੀ ।
ਛੋੜ ਮਿਸਰ ਚੱਲ ਵਲ ਕਨਆਨੇ, ਜਿੱਥੇ ਵੱਡੇ ਸਮਾਏ ।
ਭਨ ਤਨਹਾ ਅਸਵਾਰੀ ਨਾਕ਼ਾ, ਹੋਰ ਨ ਨਾਲ ਲੈ ਜਾਏ ।
ਜਬਰਾਈਲ ਪੈਗ਼ੰਬਰ ਲਿਆਇਆ, ਆਣ ਸਲਾਮ ਸੁਣਾਇਆ ।
ਜੋ ਜੋ ਹੁਕਮ ਜਨਾਬੋਂ ਆਇਆ, ਕਹ ਜ਼ਾਹਿਰ ਫ਼ਰਮਾਇਆ ।
ਦੁਨੀਆਂ ਵਿਚ ਮੁਰਾਦਾਂ ਪਾਈਆਂ, ਤੂੰ ਐ ਪਾਕ ਨਬੀਆ ।
ਤੇ ਮਕ਼ਸੂਦ ਮੁਯਸਰ ਹੋਏ, ਹੋਇਆ ਦੂਰ ਕਜ਼ੀਆ ।
ਤੇ ਯੂਸੁਫ਼ ਥੀਂ ਰੋਂਦਾ ਆਹਾ, ਮਿਲਣੇ ਨੂੰ ਇਕ ਵਾਰੀ ।
ਚਾਲ੍ਹੀ ਸਾਲ ਡਿੱਠਾ ਤੂੰ ਉਸ ਨੂੰ, ਅੰਦਰ ਸ਼ਾਨੇ ਭਾਰੀ ।
ਚਲ ਪੈਗ਼ਾਮ ਜਨਾਬੋਂ[3] ਆਇਆ, ਦੁਨੀਆ ਛੋੜ ਨਕਾਰੀ ।
ਚਲ ਵਲ ਵਸਲ ਮਿਲਣ ਦੀਆਂ ਆਸਾਂ, ਹੁਕਮ ਹੋਇਆ ਗ਼ੁਫ਼ਾਰੀ ।
ਸੁਣ ਯਾਕੂਬ ਤਿਆਰੀ ਕੀਤੀ, ਦਿਲ ਦੇ ਕ਼ਸਦ ਉਠਾਏ ।
ਵਾਟ ਲੰਮੀ ਦਿਲ ਤਾਂਘਾਂ ਲਾਈਆਂ, ਸ਼ੌਕ਼ ਵਸਲ ਸਿਰ ਚਾਏ ।
ਯੂਸੁਫ਼ ਤਾਈਂ ਸਦ ਪਿਦਰ ਨੇ, ਹੁਕ਼ਮੋਂ ਖ਼ਬਰ ਸੁਣਾਈ ।
ਫ਼ਰਜ਼ੰਦਾ ਸ਼ਹਨਸ਼ਾਹ ਤਰਫ਼ੋਂ, ਮੈਂ ਵਲ ਚਿੱਠੀ ਆਈ ।

---

1. ਸਿਆਣਪ ਨਾਲ 2. ਲਿਖਿਆ ਹੋਇਆ 3. ਰੱਬ ਦੇ ਹਜ਼ੂਰੋਂ ।

ਵਿਚ ਕਨਆਨ ਜਿੱਥੇ ਪਿਉ ਦਾਦੇ, ਮੈਨੂੰ ਸੱਦ ਬੁਲਾਇਆ ।
ਦਿਨ ਮੇਰੇ ਹੋ ਚੱਲੇ ਪੂਰੇ, ਕਤਈ[1] ਹੁਕਮ ਸੁਣਾਇਆ ।
ਬਸ ਗਈ ਹੈ ਰੋਜ਼ੀ ਮੇਰੀ, ਦੁਨੀਆਂ ਦੇ ਦਰਬਾਰੋਂ ।
ਕਦਮੋਂ ਦਮੋਂ[2] ਨਖੁੱਟੇ ਜਾਂਦੇ, ਨਕਸ਼ ਅਨਾਸਿਰ[3] ਚਾਰੇ ।
ਝਬ ਸ਼ੁਮਾਰ ਦਮਾਂ ਦੇ ਮੇਰੇ, ਖ਼ਤਮ ਚੱਲੇ ਹੋ ਸਾਰੇ ।
ਸਾਹਿਬ ਨੇ ਪੈਗਾਮ ਪਹੁੰਚਾਏ, ਵੰਜ ਵੜਾਂ ਦਰਬਾਰੇ ।
ਲੈ ਮਹਬੂਬ ਮੇਰੇ ਫ਼ਰਜ਼ੰਦਾ, ਯਾਰੀਆਂ ਤੋੜ ਨਿਭਾਈਆਂ ।
ਮੈਂ ਲਾਈਆਂ ਰੱਬ ਸਿਰੇ ਪਹੁੰਚਾਈਆਂ, ਐਸ਼ ਮੁਰਾਦਾਂ ਪਾਈਆਂ ।
ਹੁਣ ਫ਼ਰਜ਼ੰਦਾ ਤੇਰੇ ਕੋਲੋਂ ਮੈਂ ਰੁਖ਼ਸਤ ਹੋ ਚਲਿਆ ।
[4]ਕਾਰਗੁਜ਼ਾਰ ਕਜ਼ਾ-ਉ-ਕਦਰ ਦੇ[4], ਲਿਖ ਪਰਵਾਨਾ ਘਲਿਆ।
ਤੂੰ ਫ਼ਰਜ਼ੰਦਾ ਦਾਇਮ ਵੱਸੇਂ, ਜੱਨਤ ਦੇ ਗੁਲਜ਼ਾਰੀਂ ।
ਦਿਨ ਕਾਈ ਹੁਣ ਪਇਆ ਵਿਛੋੜਾ, ਦਿਲ ਥੀਂ ਨ ਵਸਾਰੀਂ ।
ਅੱਜ ਸਲਾਮ ਵਿਦਾਅ[5] ਦਾ ਮੇਰਾ, ਤੈਂ ਪੁਰ ਜਾਂਦੀ ਵਾਰੀ ।
ਨਾਕਾ ਮੇਰੀ ਧਰੀ ਅਮਾਰੀ, ਦਰ ਪੁਰ ਖੜੀ ਸਵਾਰੀ ।
ਮਹਬੂਬਾ ਉੱਠ ਹੱਥੀਂ ਟੋਰੋ, ਹੁਣ ਰੁਖ਼ਸਤ ਦਾ ਵੇਲਾ ।
ਦਿਨ ਕਾਈ ਰਹੋ ਵਿਚ ਵਿਛੋੜੇ, ਆਖ਼ਿਰ ਹੋਸੀ ਮੇਲਾ ।
ਵਕਤ ਕਰੀਬ ਹੋਇਆ ਈ ਮੇਰਾ, ਵਿਦਾਅ ਕਰੋ ਮੈਂ ਤਾਈਂ ।
ਹੁਣ ਫ਼ਰਜ਼ੰਦਾ ਤੇਰੇ ਕੋਲੋਂ, ਪਇਆ ਫ਼ਿਰਾਕ ਅਸਾਈਂ ।
ਪਕੜ ਮੁਹਾਰ ਚੱਲੀ ਲੈ ਨਾਕਾ, ਵਾਗ ਅਜ਼ਲ ਨੇ ਚਾਈ ।
ਮਹਬੂਬਾ ਅਜ ਰੁਖ਼ਸਤ ਵੇਲਾ, ਆਇਆ ਵਕਤ ਜੁਦਾਈ ।
ਸੁਣ ਵਿਚ ਸਾਂਗ ਕਲੇਜੇ ਵੱਜੀ, ਯੂਸੁਫ਼ ਨੂੰ ਯਕਬਾਰੀ ।
ਗ਼ਸ਼ ਖਾ ਪਇਆ ਤੜਾਕ ਜ਼ਿਮੀਂ ਤੇ, ਹੋਸ਼ ਗਈ ਭੁਲ ਸਾਰੀ ।
ਸੁਰਤ ਪਈ ਜਾਂ ਸਾਇਤ ਪਿਛੋਂ, ਚਸ਼ਮ ਰਹੇ ਦੋ ਜਾਰੀ ।
ਤੇਰੇ ਬਾਝੋਂ ਹਾਲ ਅਸਾਂ ਤੇ, ਕੌਣ ਕਰੇ ਗ਼ਮਖ਼੍ਵਾਰੀ ।
ਚਲਿਓਂ ਛੋੜ ਅਸਾਨੂੰ ਤਨਹਾ, ਅੰਦਰ ਗਿਰਯਾਜ਼ਾਰੀ ।
ਅਸੀਂ ਰਹੇ ਵਿਚ ਹਿਜਰ ਤੜਫ਼ਦੇ, ਹੋਈ ਤੁਸਾਂ ਤਿਆਰੀ ।
ਮੁਸ਼ਕਿਲ ਬਣੀ ਅਸਾਨੂੰ ਹਜ਼ਰਤ, ਕੌਣ ਪੁੱਛੇਸੀ ਹਾਲੇ ।
ਜ਼ਖ਼ਮ ਜਿਗਰ ਦੇ ਵਗਦੇ ਰਹਸਣ, ਜ਼ਬਰ ਫ਼ਿਰਾਕਾਂ ਵਾਲੇ ।
ਭਲਾ ਹੁੰਦਾ ਮੈਂ ਅਗੇ ਮਰਦਾ, ਇਹ ਦੁਖ ਵੇਖ ਨ ਜਾਂਦਾ ।
ਅੱਜ ਫ਼ਿਰਾਕ ਤੇਰਾ ਯਾ ਹਜ਼ਰਤ, ਖ਼ੂਨ ਜਿਗਰ ਦਾ ਖਾਂਦਾ ।

---

1. ਪੱਕਾ 2. ਸੁਆਸ 3. ਤੱਤ, ਅੱਗ, ਹਵਾ, ਪਾਣੀ, ਖ਼ਾਕ 4. ਰੱਬੀ ਹੁਕਮ ਦੇ ਕਾਰਿੰਦੇ ਨੇ 5. ਵਿਦਾਇਗੀ ।

ਕਹੇ ਨਬੀ ਤੂੰ ਨ ਰੋ ਯੂਸੁਫ, ਜਾਂਦੀ ਦੁਨੀ ਵਿਹਾਂਦੀ ।
ਜੋ ਆਇਆ ਦਮ ਕਾਈ ਵੱਸਿਆ, ਉਮਰ ਹਮੇਸ਼ ਨ ਆਂਦੀ ॥
ਯੂਸੁਫ ਅਰਜ਼ ਕਰੇ ਮੈਂ ਤੈਨੂੰ, ਮਿਲਾਂ ਅਗੇ ਯਾ ਨਾਹੀਂ ।
ਨਬੀ ਕਹੇ ਹਰ ਮੋਮਨ[2] ਤਾਈਂ, ਮੋਮਨ ਮਿਲੇ ਅਗਾਹੀਂ ।
ਜੋ ਈਮਾਨ ਗਇਆ ਲੈ ਏਥੋਂ, ਮਿਲਸੀ ਯਾਰਾਂ ਤਾਈਂ ।
ਜਿਸ ਦਾ ਪੈਰ ਈਮਾਨੋਂ ਘੁੱਥਾ, ਉਸ ਦਾ ਵਾਸ ਬਲਾਈਂ ।
ਯੂਸੁਫ ਨੂੰ ਯਾਕੂਬ ਨਬੀ ਨੇ, ਫ਼ਰਮਾਇਆ ਫ਼ਰਜ਼ੰਦਾ ।
ਖ਼ੌਫ ਖ਼ੁਦਾ ਮਤ ਦਿਲੋਂ ਵਿਸਾਰੇਂ, ਤੂੰ ਇਕ ਆਜਿਜ਼ ਬੰਦਾ ॥
ਹੁਕਮ ਖ਼ੁਦਾ ਦਾ ਸਿਰ ਤੇ ਮੰਨੇ, ਉਸ ਨੂੰ ਨ ਭੁਲਾਵੇਂ ।
ਹਾਜਤ ਤਲਬ ਸਵਾਲ ਜਦਾਹੀਂ, ਉਸ ਨੂੰ ਅਰਜ਼ ਸੁਣਾਵੇਂ ॥
ਉਸਦੇ ਬਾਝੋਂ ਹੋਰਾਂ ਕੋਲੋਂ, ਮੰਗ ਨ ਮਕ਼ਸਦ ਕਾਈ ।
ਜੇ ਉਸ ਛੋੜ ਮੰਗੇ ਤੂੰ ਹੋਰਾਂ, ਮਤਲਬ ਮਿਲੇ ਨ ਰਾਈ ।
ਜਾਂ ਤੇਰੇ ਦਮ ਦੁਨੀਆਂ ਵਿਚੋਂ, ਓੜਕ ਨੂੰ ਚੁਕ ਜਾਵਣ ।
ਪਿਛਲਿਆਂ ਕਰੇਂ ਜੋ ਮਿਸਰੇ ਅੰਦਰ, ਤੇਰੀ ਕ਼ਬਰ ਬਣਾਵਣ ॥
ਮੈਨੂੰ ਹੁਕਮ ਹੋਇਆ ਕਨਆਨੇ, ਮਿਸਰ ਹਿੱਸੇ ਤੈਂ ਆਇਆ ॥
ਮਾਲਿਕ ਮੇਰੇ ਮੇਰੇ ਤਾਈਂ, ਏਹਾ ਹੁਕਮ ਪਹੁੰਚਾਇਆ ।
ਇਹ ਗਲ ਕਹ ਮੰਗਵਾਈ ਨਾਕ਼ਾ, ਕੀਤੀ ਤੁਰਤ ਸਵਾਰੀ ।
ਲੈ ਚਲ ਮੈਨੂੰ ਵਿਚ ਕਨਆਨੇ, ਹੁਕਮ ਗਇਆ ਹੋ ਜਾਰੀ ।
ਯੂਸੁਫ ਰੋਂਦਾ ਗਇਆ ਪਛਾੜੀ, ਜ਼ਖ਼ਮ ਦਿਲੇ ਵਿਚ ਕਾਰੀ ॥
ਹੱਥੀਂ ਟੋਰ ਮੁੜੇ ਸਭ ਬੇਟੇ, ਕਰਦੇ ਗਿਰਯਾਜ਼ਾਰੀ ।
ਜਾਂਦੀ ਵਾਰ ਸਲਾਮ ਪੈਗ਼ੰਬਰ, ਯੂਸੁਫ ਨੂੰ ਕਹ ਧਾਇਆ ।
ਚਾ ਕੁਦਾੜ ਗਈ ਲੈ ਨਾਕ਼ਾਂ, ਫੇਰ ਨ ਨਜ਼ਰੀਂ ਆਇਆ ।
ਆ ਵੜਿਆ ਵਿਚ ਮਿਸਰੇ ਯੂਸੁਫ, ਹੱਥੀਂ ਰੁਖ਼ਸਤ ਕਰਕੇ ।
ਗਇਆ ਸਹਾਰ ਗ਼ਮਾਂ ਦੇ ਨੇਜ਼ੇ, ਨੋਕ ਦਿਲੇ ਵਿਚ ਧਰ ਕੇ ।
ਵਿਚ ਕਨਆਨ ਗਈ ਧਾ ਨਾਕ਼ਾ, ਲੈ ਪੈਗ਼ੰਬਰ ਤਾਈਂ ।
ਵਿਚ ਕਨਆਨ ਨਬੀ ਆ ਵੜਿਆ, ਦਾਦਾ ਬਾਪ ਜਿਥਾਈਂ ।
ਆਣ ਜ਼ਿਆਰਤ ਕਰ ਕਰ ਰੋਇਆ, ਦਿਲ ਪੁਰ ਸ਼ੌਕ ਵਸਾਲੋਂ ।
ਕ਼ਬਰਾਂ ਪਾਸ ਅੱਖੀਂ ਵਿਚ ਨੀਂਦਰ, ਰੋਂਦਿਆਂ ਪਈ ਖ਼ਿਆਲੋਂ ।
ਉਸ ਵੇਲੇ ਯਾਕੂਬ ਨਬੀ ਨੂੰ, ਇਕ ਸੁਫਨਾ ਦਿਸ ਆਇਆ ।
ਦਾਦਾ ਪਾਕ ਖ਼ਲੀਲ ਇਲਾਹੀ, ਬੈਠਾ ਨਜ਼ਰੀਂ ਆਇਆ ।

---

1. ਦੁਨੀਆਂ 2. ਰੱਬ ਤੇ ਵਿਸ਼ਵਾਸ ਰੱਖਣ ਵਾਲਾ ।

ਯਾਕੂਤੋਂ ਇਕ ਕੁਰਸੀ ਹੇਠਾਂ, ਇਬਰਾਹੀਮ ਨਬੀ ਦੇ ।
ਇਸਮਾਈਲ ਇਸਹਾਕ਼ ਦੋ ਲਾਂਭੇ, ਬੈਠੇ ਵਿਚ ਖ਼ੁਸ਼ੀ ਦੇ ॥
ਫ਼ਰਮਾਵਣ ਯਾਕੂਬ ਨਬੀ ਨੂੰ, ਐ ਫ਼ਰਜ਼ੰਦ ਪਿਆਰੇ ।
ਵਿਚ ਉਡੀਕਾਂ ਤੇਰੀਆਂ ਬੈਠੇ, ਅਸੀਂ ਅਜ਼ੀਜ਼ਾ ਸਾਰੇ ॥
ਆ ਝਬਦੇ ਮਿਲ ਸਾਡੇ ਤਾਈਂ, ਵਕ਼ਤ ਮਿਲਣ ਦਾ ਆਇਆ ॥
ਇਹ ਫ਼ਰਜ਼ੰਦ ਅਜ਼ੀਜ਼ ਅਸਾਨੂੰ, ਝਬਦੇ ਮੇਲ ਖ਼ੁਦਾਇਆ ॥
ਪੈਗ਼ੰਬਰ ਉੱਠ ਸ਼ੀਰੀਂ ਖ਼੍ਵਾਬੋਂ, ਕਹਿੰਦਾ ਨਾਕ਼ਾ ਤਾਈਂ ।
ਉਠਣੀਏ ਜਾ ਮਿਸਰ ਵਲਾਇਤ, ਮੇਰੀ ਖ਼ਬਰ ਪਹੁੰਚਾਈਂ ।
ਔਲਾਦਾਂ ਵਿਚ ਮੇਰੀ ਸਾਰੇ, ਜਾ ਕੇ ਕਰੀਂ ਪੁਕਾਰਾ ।
ਯੂਸੁਫ਼ ਮਿਸਰ ਪਿਆਰੇ ਅੱਗੇ, ਸੁਖ਼ਨ[1] ਕਹੀਂ ਇਹ ਸਾਰਾ ॥
ਐ ਯੂਸੁਫ਼ ਅਜ ਬਾਪ ਤੁਸਾਡਾ, ਦੁਨੀਆ ਛੋੜ ਗਇਆ ਈ ॥
ਮੁੜ ਆਵਣ ਥੀਂ ਏਸ ਜਹਾਨੋਂ, ਆਸਾਂ ਤੋੜ ਗਇਆ ਈ ।
ਸੁਣ ਵਗ ਗਈ ਮਿਸਰ ਨੂੰ ਨਾਕ਼ਾ, ਕਰਦੀ ਗਿਰਯਾਜ਼ਾਰੀ ।
ਰਾਹਾਂ ਦੇ ਵਿਚ ਦਰਦ ਫ਼ਿਰਾਕੋਂ, ਉਡਦੀ ਗਰਦ ਗ਼ੁਬਾਰੀ ।
ਤੇ ਯਾਕੂਬ ਗਇਆ ਉੱਠ ਇਕ ਵਲ, ਕ਼ਬਰ ਡਿੱਠੀ ਵਿਚ ਰਾਹੇ ॥
ਅਜ਼ਫ਼ਰ ਮੁਸ਼ਕ ਅੰਬਰ ਦੀ ਬੂਓਂ, ਜੋਸ਼ ਝੁਲੇਂਦੇ ਆਹੇ ।
ਮਰਦ ਡਿੱਠਾ ਇਕ ਸੋਹਣੀ ਸੂਰਤ, ਆਹਾ ਕ਼ਬਰ ਕਿਨਾਰੇ ।
ਸੋਹਣੀ ਕ਼ਬਰ ਕਹੋ ਇਹ ਕਿਸਦੀ, ਨਬੀ ਸਵਾਲ ਗੁਜ਼ਾਰੇ ।
ਉਸ ਕਹਿਆ ਇਕ ਨਬੀ ਖ਼ੁਦਾ ਦਾ, ਫ਼ਹਮ[3] ਬੁਲੰਦ ਰਖਾਵੇ ॥
ਤੇ ਉਹ ਮਰਦ ਪਿਆਰਾ ਰਬ ਦਾ, ਇਸ ਕ਼ਬਰੇ ਵਿਚ ਆਵੇ ॥
ਹੱਥ ਉਠਾ ਯਾਕੂਬ ਨਬੀ ਨੇ, ਅਰਜ਼ ਕੀਤੀ ਦਰਬਾਰੇ ॥
ਯਾ ਰੱਬ ਕ਼ਬਰ ਏਹਾ ਮੈਂ ਲੱਭੇ, ਹੋਵਣ ਮਕ਼ਸਦ ਸਾਰੇ ॥
ਹਾਤਿਫ਼[4] ਕਰੇ ਪੁਕਾਰਾ ਵੱਡਾ, ਨਬੀ ਸੁਣੇ ਖ਼ੁਦ ਕੰਨੀ ।
ਰਹਮਤ[5] ਨਾਲ ਨਬੀਆ ਤੇਰੀ, ਅਰਜ਼ ਜਨਾਬੇ ਮੰਨੀ ॥
ਸ਼ਾਦ ਹੋਇਆ ਪੈਗ਼ੰਬਰ ਸੁਣ ਕੇ, ਖ਼ੁਸ਼ੀ ਮੁਰਾਦੋਂ ਪਾਈ ॥
ਆਹਾ ਮਰਦ ਜੋ ਹਾਜ਼ਿਰ ਓਥੇ, ਅਜ਼ਰਾਈਲ ਏਹਾਈ ।
ਅਜ਼ਰਾਈਲ ਹੋਇਆ ਮੁਤਵਜਾ, ਜਾਨ ਨਿਕਾਲਣ ਤਾਈਂ ॥
ਤੈਂਬ ਨਬੀ ਫ਼ਰਮਾਨੇ ਮਰਦਾ, ਨਾਮ-ਨਿਸ਼ਾਨ ਸੁਣਾਈਂ ।
ਮੈਂ ਹਾਂ ਮਲਕੁਲ-ਮੌਤ[6] ਨਬੀਆ, ਉਸ ਨੇ ਅਰਜ਼ ਸੁਣਾਈ ॥
ਨਬੀ ਕਹੇ ਤੂੰ ਜੇ ਹੈਂ ਸ਼ੱਚਾ, ਲਿਆ ਨਿਸ਼ਾਨੀ ਕਾਈ ॥

---

1. ਬਾਤ, ਹਾਲ 2. ਜ਼ਿਆਦਾ 3. ਸਮਝ 4. ਫਰਿਸ਼ਤਾ 5. ਮਿਹਰ 6. ਮੌਤ ਦਾ ਫਰਿਸ਼ਤਾ ॥

ਸੇਬ ਬਹਿਸ਼ਤ ਵਿਖਾ ਨਿਸ਼ਾਨੀ, ਸਿਦਕ਼ ਦੱਸੇ ਬੁਰਹਾਨੋਂ[1] ।
ਸ਼ੌਕ ਲਿਕਾ ਨਬੀ ਦੇ ਦਿਲ ਤੇ, ਚਾਈ ਵਾਗ ਜਹਾਨੋਂ ।
ਮਲਕੁਲ ਮੌਤ ਧਰੇ ਹੱਥ ਛਾਤੀ, ਪਾ ਦਰਾਜ਼[3] ਜ਼ਮੀਨੇ ।
ਯਾ ਰੱਬ ਨਜ਼ਅ ਆਸਾਨ ਗੁਜ਼ਾਰੀਂ, ਕੀਤੀ ਅਰਜ਼ ਨਬੀ ਨੇ ।
ਆਸਾਨੀ ਥੀਂ ਜਾਨ ਨਬੀ ਦੀ. ਜਾਂ ਹਲਕ਼ ਤਕ ਆਈ ।
ਨਜ਼ਅ ਪਿਸਰ ਥੀਂ ਤਾਂ ਉਸ ਵੇਲੇ, ਦਿਲ ਵਿਚ ਦਹਸ਼ਤ[4] ਛਾਈ ।
ਅੱਲ੍ਹਾ ਦੀ ਦਰਗਾਹ ਨਬੀ ਨੇ, ਰੋ ਰੋ ਅਰਜ਼ ਗੁਜ਼ਾਰੀ ।
ਯੂਸੁਫ਼ ਤੋ ਆਸਾਨ ਗੁਜ਼ਾਰੀਂ, ਜਾਨ-ਕੰਦਨ[5] ਦੀ ਵਾਰੀ ।
ਯੂਸੁਫ਼ ਨੂੰ ਆਸਾਨੀ ਦੇਵੀਂ, ਵੇਲੇ ਨਜ਼ਅ ਇਲਾਹੀ ।
ਕਹ ਕਲਮਾਂ ਰੂਹ ਗਈ ਬਦਨ ਥੀਂ, ਮਿਲੀ ਬਹਿਸ਼ਤੀਂ ਸ਼ਾਹੀ ।
ਗ਼ਸਲ ਕਫ਼ਨ ਤੇ ਕਰਨ ਜਨਾਜ਼ਾ, ਆਣ ਮਲਕ[6] ਅਸਮਾਨੋਂ ।
ਮੇਕਾਈਲ ਤੇ ਜਬਰਜਾਈਲੇ, ਦਫ਼ਨ ਕੀਤਾ ਫ਼ਰਮਾਨੋਂ ।
ਸਾਇਰਹ ਨੇ ਇਸਹਾਕ਼ ਖ਼ਲੀਲੇ, ਜਿਥੇ ਕ਼ਬਰ ਏਹਾਈ ।
ਪਾਸ ਉਹਨਾਂ ਯਾਕੂਬ ਨਬੀ ਦੀ, ਚੌਥੀ ਗੋਰ ਬਣਾਈ ।
ਉਮਰ ਉਹਨਾਂ ਸਭ ਦੋ ਸੌ ਬਰਸਾਂ, ਜੋ ਦੁਨੀਆ ਵਿਚ ਆਈ ।
ਹੁਕਮੋਂ ਜਬਰਾਈਲ ਮਿਸਰ ਵਿਚ, ਓਵੇਂ ਖ਼ਬਰ ਪਹੁੰਚਾਈ ।
ਐ ਯੂਸੁਫ਼ ਯਾਕੂਬ ਜਹਾਨੋਂ, ਕਰ ਕੇ ਕੂਚ ਗਇਆਈ ।
ਸੁਣ ਯੂਸੁਫ਼ ਰੋ ਧਰਤੀ ਡਿੱਗਾ, ਰਹੀਆ ਸੁਰਤ ਨ ਕਾਈ ।
ਪੋਤਿਆਂ ਤੇ ਫ਼ਰਜ਼ੰਦਾਂ ਸਭਨਾਂ, ਮਰਗੋਂ ਖ਼ਬਰਾਂ ਪਾਈਆਂ ।
ਮਾਤਮ ਵਿਚ ਮਿਸਰ ਦੇ ਹੋਇਆ, ਖ਼ੂਨ ਅੱਖੀਂ ਭਰ ਆਈਆਂ ।
ਤਦ ਨੂੰ ਨੀਰ ਵਗੇਂਦੀ ਨਾਕ਼ਾ, ਆਣ ਵੜੀ ਦਰਬਾਰੇ ।
ਇਬਰਾਨੀ ਵਿਚ ਬੋਲੀ ਰੋ ਰੋ, ਕਰੇ ਬੁਲੰਦ ਪੁਕਾਰੇ ।
ਐ ਯੂਸੁਫ ਪੈਗੰਬਰ ਰੱਬ ਦਾ, ਦੁਨੀਆ ਛੋੜ ਗਇਆ ਈ ।
ਇਹ ਗੱਲ ਕਹ ਭਰ ਆਹੀਂ ਨਾਕ਼ਾ, ਦਰਬਾਰੋਂ ਉਠ ਧਾਈ ।
ਗਿਰਯਾਜ਼ਾਰ ਮਿਸਰ ਵਿਚ ਜ਼ਾਹਿਰ, ਰੋਂਦੀ ਖ਼ਲਕ਼ਤ ਸਾਰੀ ।
ਤੇ ਨਾਕ਼ਾ ਵਿਚ ਗ਼ਮ ਦੇ ਰੋਂਦੀ, ਦੁਨੀਆ ਛੋੜ ਸਿਧਾਰੀ ।
ਕਿਤਨੇ ਰੋਜ਼ ਮਿਸਰ ਦੇ ਅੰਦਰ, ਰਹੀ ਦੁੱਖਾਂ ਦੀ ਜ਼ਾਰੀ ।
ਸਬਰ ਪਇਆ ਦਿਲ ਮੁੱਦਤ ਪਿੱਛੇ, ਕਰਦੇ ਸ਼ੁਕਰ-ਗੁਜ਼ਾਰੀ ।
ਇਸ ਦੁਨੀਆ ਵਿਚ ਆਵਣ-ਜਾਵਣ, ਰਹਿਆ ਤਰੀਕਾ ਜ਼ਾਰੀ ।
ਆਖ਼ਿਰ ਹਸਰਤ ਤੇ ਪਛਤਾਵਾ, ਉਸ ਬਜ਼ਾਅਤ ਭਾਰੀ ।

---

1. ਦਲੀਲ 2. ਸ਼ਕਲ, ਸੂਰਤ 3. ਲੰਮਾ 4. ਖ਼ੌਫ਼ 5. ਜਾਨ ਨਿਕਲਣ 6. ਫ਼ਰਿਸ਼ਤੇ ।

# ਯੂਸੁਫ਼ ਦੀ ਮ੍ਰਿਤਿਊ ਦਾ ਹਾਲ

ਮੁਦਤ ਕੁਝ ਪਿਦਰ ਦੇ ਪਿੱਛੇ, ਯੂਸੁਫ ਹੁਕਮ ਚਲਾਇਆ ।
ਸ਼ੌਕ ਲਿਕਾ ਦਿਲੇ ਵਿਚ ਆਇਆ, ਉੱਠ ਕਰਾਰ ਸਿਧਾਇਆ ।
ਅਰਜ਼ ਕਰੇ ਤੂੰ ਯਾ ਰਬ ਮੇਰੇ, ਮੁਲਕੀਂ ਹੁਕਮ ਚਲਾਏ ।
ਤੇ ਤਾਵੀਲ[1] ਸੁਖ਼ਨ ਦੇ ਮੈਨੂੰ, ਸਾਰੇ ਵੱਲ ਸਿਖਾਏ ।
ਧਰਤ ਆਕਾਸ਼ ਬਣਾਵਣ ਵਾਲੇ, ਐ ਸ਼ਾਹਾਂ ਦੇ ਸ਼ਾਹਾ ।
ਵਾਲੀ[2] ਮੇਰਾ ਅਵਲ ਆਖ਼ਿਰ, ਤੂੰ ਹੈਂ ਪਾਕ ਇਲਾਹਾ ।
ਮੌਤ ਮੰਗਾਂ ਦੇਹ ਮੌਤ ਇਲਾਹੀ, ਮੁਸਲਿਮ[3] ਮਰਾਂ ਜਹਾਨੋਂ ।
ਨੇਕਾਂ ਨਾਲ ਮਿਲਾਂ ਜਾ ਆਖ਼ਿਰ, ਬਖ਼ਸ਼ਿਸ਼ ਨੂਰ ਈਮਾਨੋਂ ।
ਆ ਜਬਰਾਈਲ ਖ਼ੁਦਾ ਦੇ ਹੁਕਮੋਂ, ਬਾਅਦ ਸਲਾਮ ਸੁਣਾਇਆ ।
ਬਰਸਾਂ ਸਤ ਗਈਆਂ ਰਹ ਯੂਸੁਫ਼, ਹੁਕਮ ਇਲਾਹੀ ਆਇਆ ।
ਇਸ ਦੁਨੀਆ ਵਿਚ ਤੂੰ ਸਤ ਬਰਸਾਂ, ਰਹਸੇਂ ਹੋਰ ਪਿਆਰੇ ।
ਪੁੱਤ ਪੋਤੇ ਤੂੰ ਅੱਖੀਂ ਵੇਖੇਂ, ਜਾਂ ਲਗ ਛੇ ਸੌ ਸਾਰੇ ।
ਛੇ ਸੌ ਪੋਤੇ ਪੁੱਤ ਤੇਰੇ ਜਾਂ, ਨਜ਼ਰ ਤੇਰੀ ਵਿਚ ਆਵਣ ।
ਇਸ ਦੁਨੀਆ ਥੀਂ ਹੋਸੀ ਤੇਰਾ, ਵੇਲਾ ਕਦਮ ਉਠਾਵਣ ।
ਯੂਸੁਫ਼ ਸੁਣ ਕੇ ਹੁਕਮ ਇਲਾਹੀ, ਸਬਰ ਕਰੇ ਦਿਨ ਕਾਈ ।
ਕਰ ਦਾਅਵਤ ਇਸਲਾਮ ਮਿਸਰ ਵਿਚ, ਮੁਸਲਿਮ ਖ਼ਲਕ ਕਰਾਈ ।
ਚਿਹਲ ਹਜ਼ਾਰ ਈਮਾਨ ਲਿਆਏ, ਕ਼ਬਤੀ ਮਿਸਰ ਸ਼ਹਰ ਦੇ ।
ਕੁਝ ਬੁਤਾਂ ਥੀਂ ਮੰਗ ਮੁਰਾਦਾਂ, ਪੀਂਦੇ ਜਾਮ[4] ਜ਼ਹਰ ਦੇ ।
ਮੁਸਲਮਾਨਾਂ ਨੂੰ ਲੈ ਕੇ ਯੂਸੁਫ਼, ਸ਼ਹਰੋਂ ਬਾਹਿਰ ਆਇਆ ।
ਮਿਸਰੋਂ ਦਸ ਕੋਹ ਨਾਮ ਹਰਮ ਧਰ, ਸ਼ਹਰ ਨਵਾਂ ਇਕ ਪਾਇਆ ।
ਇਸਰਾਈਲੀ ਇਸ ਵਿੱਚ ਵੱਸੇ, ਮੁਸਲਿਮ ਹੋਰ ਤਮਾਮੀ ।
ਕਾਫ਼ਿਰ ਪੈਰ ਨ ਉਥ ਪਾ ਸਕੇ, ਰਹਿਆ ਹੁਕਮ ਮੁਦਾਮੀ[5] ।
ਖ਼ੂਬ ਇਮਾਰਤ ਸ਼ਹਰ ਅਜਾਇਬ, ਪੁਖ਼ਤਾ ਸਾਜ਼ ਦੁਕਾਨਾਂ ।
ਬਾਜ਼ਾਰੀਂ ਦਿਲ ਰਹੇ ਲਟਕਦਾ, ਹੋਵੇ ਦੰਗ ਜ਼ਮਾਨਾਂ ।
ਯੂਸੁਫ਼ ਅਗੇ ਅਰਜ਼ ਗੁਜ਼ਾਰੀ, ਰਲ ਮਿਲ ਮੁਸਲਮਾਨਾਂ ।
ਹਜ਼ਰਤ ਇਥੇ ਪਾਣੀ ਨਾਹੀਂ, ਕਾਰਣ ਅਹਲ[6] ਈਮਾਨਾਂ ।
ਆ ਜਬਰਈਲ ਖ਼ੁਦਾ ਦੇ ਹੁਕਮੋਂ, ਧਰਤੀ ਤੇ ਪੱਰ ਮਾਰੇ ।
ਨਹਰ ਜ਼ਿਮੀਂ ਥੀਂ ਨਿਕਲ ਵਗੀ, ਚਾਏ ਨਦੀ ਹੁਲਾਰੇ ।

1. ਵਿਆਖਿਆ 2. ਮਾਲਿਕ, ਸੁਆਮੀ 3. ਈਮਾਨ ਵਾਲਾ 4. ਪਿਆਲੇ 5. ਹਮੇਸ਼ਾ 6. ਲੋਕ (ਈਮਾਨ) ਵਾਲੇ ।

ਯੂਸੁਫ਼ ਨੇ ਇਕ ਕਿਲ੍ਹਾ ਬਣਾਇਆ, ਪੁਖ਼ਤਾ[1] ਨਹਰ ਕਨਾਰੇ ।
ਕਿਆ ਕਹਾਂ ਮੈਂ ਜ਼ੀਨਤ ਉਸ ਦੀ, ਅੰਦਰ ਨਕਸ਼-ਨਗਾਰੇ ।
ਵੱਸੇ ਹਰਮ ਵਿਚ ਐਸ਼ ਖ਼ੁਸ਼ੀ ਥੀਂ, ਤੇ ਸਤ ਸਾਲ ਵਿਹਾਏ ।
ਪਾਸ ਜ਼ੁਲੈਖ਼ਾ [2]ਮਲਕ-ਮੁਕਰਬ[2], ਮਰਗ ਪਯਾਮ[3] ਲਿਆਏ ।
ਵਕ਼ਤ ਨਜ਼ਅ ਦਾ ਹਾਜ਼ਿਰ ਹੋਇਆ, ਆਣ ਜ਼ੁਲੈਖ਼ਾ ਤਾਈਂ ।
ਬਹੁਤ ਖ਼ੁਸ਼ੀ ਗ਼ਮ ਥੋੜਾ ਦਿਲ ਤੇ, ਮੱਥੇ ਨਕ਼ਸ਼ ਰਜ਼ਾਈਂ ।
ਯੂਸੁਫ਼ ਦਾ ਇਕ ਦਰਦ ਵਿਛੋੜਾ, ਦਾਗ਼ ਜਿਗਰ ਲੈ ਚਲੀ ।
ਐ ਮਹਬੂਬ ਤੇਰੀ ਮੈਂ ਬੰਦੀ, ਤੈਂ ਥੀਂ ਰਹੀ ਇਕੱਲੀ ।
ਐ ਯੂਸੁਫ਼ ਕੁਰਬਾਨ ਗਈ ਮੈਂ, ਨੂਰ ਤੇਰੇ ਦੀਦਾਰੋਂ ।
ਸਿਦਕ਼ ਨਿਭਾ ਚਲੀ ਮੈਂ ਪੂਰਾ, ਤੇਰੇ ਇਸ਼ਕ ਬਪਾਰੋਂ ।
ਤਿਫ਼ਲੀ ਵਕ਼ਤ ਲਗਾਈਆਂ ਤੈਂ ਥੀਂ, ਦਮ ਆਖ਼ਿਰ ਅਜ ਮੇਰਾ ।
ਇਸ਼ਕ ਤੇਰੇ ਦਾ ਵਿਚ ਜਿਗਰ ਦੇ, ਗ਼ਾਲਿਬ ਘੁੰਮਣ ਘੇਰਾ ।
ਜਿਤ ਵਲ ਤੂੰ ਉੱਤੇ ਵਲ ਮੇਰਾ, ਦਿਲ ਨੂੰ ਤਲਬ ਵਸੇਰਾ ।
ਏਧਰ ਓਧਰ ਦੋਹੀਂ ਜਹਾਨੀ, ਮੈਂ ਤੇਰੀ ਤੂੰ ਮੇਰਾ ।
ਝਬਦੇ ਮਿਲੀਂ ਵਿਸਾਰੀਂ ਨਾਹੀਂ, ਆਵੇਂ ਮੰਗ ਦੁਆਈਂ ।
ਤੇ ਮਹਬੂਬ ਕ਼ਦਮ ਦਾ ਦਿਲ ਵਿਚ, ਗ਼ਾਲਿਬ ਸ਼ੌਕ ਅਸਾਹੀਂ ।
ਵੇਖ ਬੰਦੀ ਰੋ ਅਰਜ਼ਾਂ ਕਰਦੀ, ਬਰਦੀ ਤੇਰੇ ਘਰ ਦੀ ।
ਮੰਨ ਸਲਾਮ ਵਿਦਾਅ ਦਾ ਮੇਰਾ, ਤੂੰਹੇਂ ਮੇਰਾ ਦਰਦੀ ।
ਕਹ ਕਲਮਾ ਜਾ ਵੜੀ ਬਹਿਸ਼ਤੀਂ, ਰੋ ਯੂਸੁਫ਼ ਦਫ਼ਨਾਈ ।
ਯੂਸੁਫ਼ ਦੇ ਦਿਲ ਬਾਝ ਜ਼ੁਲੈਖ਼ਾ, ਰਹਿਆ ਕ਼ਰਾਰ ਨਾ ਕਾਈ ।
ਚਾਲੀ ਰੋਜ਼ ਰਹਿਆ ਵਿਚ ਗ਼ਮ ਦੇ, ਹਾਲ ਫ਼ਿਰਾਕ਼ ਅਵੇਹਾ ।
ਜਬਰਾਈਲ ਸਲਾਮ ਲਿਆਇਆ, ਆਂਦੋਸੁ ਮਰਗ ਸਨੇਹਾ ।
ਇਬਰਾਹੀਮ ਸਿਧਾਇਆ ਯੂਸੁਫ਼, ਗਲ ਵਿਚ ਲੈ ਫ਼ਰਮਾਇਆ ।
ਐ ਫ਼ਰਜ਼ੰਦਾ ਮਰਨੇ ਵੇਲਾ, ਅਜ ਮੇਰੇ ਤੇ ਆਇਆ ।
ਦੁਨੀਆ ਵਿੱਚੋਂ ਦਾਣਾ ਪਾਣੀ, ਚੁਕ ਗਇਆ ਅਜ ਮੇਰਾ ।
ਰਹੋ ਤੁਸੀਂ ਵਿਚ ਹੁਕਮ ਇਲਾਹੀ, ਪਾਸੋਂ ਫ਼ਜ਼ਲ ਬਹੁਤੇਰਾ ।
ਰੂਹ ਬਦਨ ਥੀਂ ਇਬਰਾਹੀਮ, ਮੇਰੀ ਗਈ ਜਦਾਹੀਂ ।
ਅਸਮਾਨਾਂ ਥੀਂ ਪਵੇ ਪੁਕਾਰਾ, ਹੁਕਮੋਂ ਤੇਰੇ ਤਾਈਂ ।
ਜਿਉਂ ਜਿਉਂ ਹੁਕਮ ਇਲਾਹੀ ਆਵੇ, ਓਵੇਂ ਕਰੇਂ ਤਿਆਰੀ ।
ਹੁਕਮੇ ਬਾਝ ਨ ਕਰਨਾ ਕਾਈ, ਕਹਿਓਸ ਛੇਕੜ ਵਾਰੀ ।

---

1. ਪੱਕਾ 2. ਨਿਕਟਵਰਤੀ, ਫ਼ਰਿਸ਼ਤੇ 3. ਸੰਦੇਸ਼ਾ ।

ਤਿੰਨ ਭਰੇ ਸਾਹ ਇਹ ਗੱਲ ਕਹ ਕੇ, ਬਦਨ ਗਇਆ ਰਹਿ ਖ਼ਾਲੀ ।
ਨਿਕਲ ਰੂਹ ਗਈ ਵਿਚ ਜੰਨਤ, ਹੁਕਮ ਖ਼ੁਦਾ ਦਾ ਆਲੀ ।
ਇਫ਼ਰਾਈਮ ਸੁਣੇ ਅਸਮਾਨੋਂ, ਪਾਇਆ ਬਲੰਦ ਪੁਕਾਰਾ ।
ਯੂਸੁਫ਼ ਤਾਈਂ, ਗ਼ੁਸਲ ਕਫ਼ਨ ਕਰ, ਲੱਭੋ ਨਹਰ ਕਨਾਰਾ ।
ਦੇਵੇ ਗ਼ੁਸਲ ਕਫ਼ਨ ਸੁਣ ਪਿਉ ਨੂੰ, ਇਫ਼ਰਾਹੀਮ ਪਿਆਰਾ ।
ਚਾ ਜਨਾਜ਼ਾ ਨਹਰ ਕਨਾਰੇ, ਕੀਤਾ ਆਣ ਉਤਾਰਾ ।
ਖ਼ੁਸ਼ਬੂਓਂ ਪੁਰ ਤਬਕ ਬਹਿਸ਼ਤੀ, ਪਕੜ ਫ਼ਰਿਸ਼ਤੇ ਆਏ ।
ਚਾਦਰ ਨੂਰ ਬਹਿਸ਼ਤੀ ਰੋਸ਼ਨ, ਕਾਰਣ ਕਫ਼ਨ ਲਿਆਏ ।
ਮਲ ਖ਼ੁਸ਼ਬੂ ਕਫ਼ਨ ਦੇ ਲੋਕਾਂ, ਪੜ੍ਹੀ ਨਮਾਜ਼ ਜਨਾਜ਼ਾ ।
ਇਫ਼ਰਾਹੀਮੇ ਦੂਜੀ ਵਾਰੀ, ਪਇਆ ਬਲੰਦ ਆਵਾਜ਼ਾ ।
ਵਿਚ ਨਹਰ ਦੇ ਗੋਰ ਪਿਦਰ ਦੀ, ਵੇਖ ਦਿੱਸੇ ਤੈਂ ਤਾਈਂ ।
ਡਿਠੋਸੁ ਪਾਣੀ ਪਾਟ ਗਇਆਈ, ਖ਼ੁਸ਼ਕ ਗਈਆਂ ਖੁਲ੍ਹ ਜਾਈਂ ।
ਕੰਧਾ ਵਾਂਗ ਖਲੋਤਾ ਪਾਣੀ, ਰਹਿਆ ਚਾਰ ਚੌਫੇਰੇ ।
ਥੱਲੇ ਨਦੀ ਨਮੂਨਾ ਕ਼ਬਰੋਂ, ਆਇਆ ਨਜ਼ਰ ਥਲੇਰੇ ।
ਸੀ ਤਾਬੂਤ[1] ਸਫ਼ੇਦ ਪੱਥਰ ਦਾ, ਤਿਸ ਵਿਚ ਯੂਸੁਫ਼ ਪਾਇਆ ।
ਦਰਜਾਂ ਮੇਲ ਨਦੀ ਦੇ ਥੱਲੇ, ਫ਼ਰਜ਼ੰਦਾਂ ਦਫ਼ਨਾਇਆ ।
ਲੋਕ ਹਟੇ ਫਿਰ ਓਵੇਂ ਮਿਲਿਆ, ਪਾਣੀ ਨਹਰ ਚੌਫੇਰੋਂ ।
ਗੁਮ ਨਿਸ਼ਾਨ ਕਬਰ ਦਾ ਹੋਇਆ, ਪਾਣੀ ਦੇ ਘੁੰਮਘੇਰੋਂ ।
ਮਾਲਮ ਰਹਿਆ ਨ ਲੋਕਾ ਤਾਈਂ, ਕਿਥੇ ਕ਼ਬਰ ਏਹਾਈ ।
ਵਿਚ ਮਿਆਨ ਨਹਰ ਦੇ ਥੱਲੇ, ਯਾਦ ਨਿਸ਼ਾਨ ਨ ਕਾਈ ।
ਇਕ ਸੌ ਤੇ ਪਚਵੰਜਾ ਬਰਸਾਂ, ਯੂਸੁਫ਼ ਉਮਰ ਗੁਜ਼ਾਰੀ ।
ਇਸ ਦੁਨੀਆ ਵਿਚ ਸਖ਼ਤੀ ਨਰਮੀ, ਜੋ ਗੁਜ਼ਰੀ ਸਿਰ ਭਾਰੀ ।
ਚਾਲੀ ਰੋਜ਼ ਰਹੇ ਸਭ ਰੋਂਦੇ, ਮੁਸਲਿਮ ਵਿਚ ਵਿਛੋੜੇ ।
ਯੂਸੁਫ਼ ਵਲੋਂ ਜ਼ਰਬ[2] ਹਿਜਰ ਦੀ, ਜ਼ਖ਼ਮ ਨ ਹੋਵਣ ਥੋੜੇ ।
ਆਖ਼ਿਰ ਸਬਰ ਦਿਲਾਂ ਨੂੰ ਆਏ, ਦੁਨੀਆ ਹੈ ਦਿਨ ਕਾਈ ।
ਵਾਰੋ ਵਾਰ ਸੱਭਾਂ ਦੇ ਸਿਰ ਤੇ, ਹਾਲਤ ਇਹ ਵਿਹਾਈ ।
ਰਹਿੰਦਿਆਂ ਸਿਰੀਂ ਵਿਹਾਂਦੀ ਜਾਂਦੀ, ਆਵੰਦਿਆਂ ਤੇ ਝੁਲਸੀ ।
ਖੋਟਾ ਖਰਾ ਤੇ ਜੈਦ[3] ਰੱਦੀ, ਏਸ ਤਰਾਜ਼ੂ ਤੁਲਸੀ ।
ਦੁਨੀਆ ਦੋ ਦਿਨ ਖ਼੍ਵਾਬ ਖ਼ਿਆਲੋਂ, ਦਾਮਨ ਭਰੇ ਵਬਾਲੋਂ ।
ਤੁੰਦ ਸ਼ਰਾਬ ਅਬਦ[4] ਦੀ ਤਲਖ਼ੀ, ਰਲੇ ਹਰਾਮ ਹਲਾਲੋਂ ।

---

1. ਮੁਰਦੇ ਨੂੰ ਬੰਦ ਕਰਨ ਵਾਲਾ ਸੰਦੂਕ 2. ਚੋਟ 3. ਖਰਾ, ਸਾਫ਼ 4. ਹਮੇਸ਼ਗੀ ।

ਇਕ ਆਵੇ ਆ ਹੁਕਮ ਜਗਾਵੇ, ਛੋੜ ਉਮੀਦਾਂ ਜਾਵੇ ।
ਏਦੂੰ ਗ਼ਾਫ਼ਿਲ ਝਾਕਾ ਲਾਵੇ, ਪਾਵੇ ਛੋੜ ਸਿਧਾਵੇ ।
ਦੋ ਦਰਵਾਜ਼ੇ ਜਾਰੀ ਉਸ ਦੇ, ਰਹਣ ਹਮੇਸ਼ਾ ਖੁੱਲ੍ਹੇ ।
ਆਏ ਬਹੁਤ ਗਏ ਛਡ ਓੜਕ, ਦੋਹਾਂ ਦਮਾਂ ਵਿਚ ਭੁੱਲੇ ।
ਇਹ ਦੁਨੀਆ ਹੈ ਜਾਦੂ ਖ਼ਾਨਾ, ਵਲ ਛਲ ਨਾਲ ਬੁਲਾਵੇ ।
ਦਿਲ ਲਾਏ ਵਿਚ ਇਸ ਦੇ ਗ਼ਾਫ਼ਿਲ, ਜਾਵਣ ਯਾਦ ਨ ਆਵੇ ।
ਯੂਸੁਫ਼ ਜੇਹਾਂ ਸ਼ਕਲਾਂ ਆਈਆਂ, ਇਹ ਘਰ ਛੋੜ ਸਿਧਾਈਆਂ ।
ਸੁਲਤਾਨਾਂ ਦੀਆਂ ਤੇਗ਼ਾਂ ਖ਼ੂਨੀ, ਗਈਆਂ ਖ਼ੂਨ ਡੁਬਾਈਆਂ ।
ਅਫ਼ਸਰ[1] ਤਖ਼ਤ ਮੁਅੱਲਾ[2] ਵਾਲੇ, ਸ਼ਾਹ ਸੁਲੇਮਾਨ ਜੇਹੇ ।
ਛੋੜ ਹਕੂਮਤ ਤਖ਼ਤ ਸਿਧਾਏ, ਘੱਲੇ ਮਰਗ ਸਨੇਹੇ ।
ਲਾਖ ਕਰੋੜੀਂ ਆਸਾਂ ਧਰਦੇ, ਤੋੜ ਗਏ ਸਭ ਤਾਣੇ ।
ਵੱਡੇ ਨੱਕ ਰਖੇਂਦੇ ਜਿਹੜੇ, ਪਹਤੇ ਅੰਤ ਟਿਕਾਣੇ ।
ਨੀਵੇਂ ਉੱਚੀ ਗਰਦਨ ਵਾਲੇ, ਕ਼ਬਰੀਂ ਗਰਦ ਕਰਾਏ ।
ਜ਼ੋਰਵਰਾਂ ਦੇ ਖ਼ੂਨੀ ਬਾਜ਼ੂ, ਉਡਣ ਗ਼ੁਬਾਰ ਹਵਾਏ ।
ਕੰਡੇ ਤੇ ਗੁਲਜ਼ਾਰਾਂ ਹਰੀਆਂ, ਹੋ ਹੋ ਖ਼ਾਕ ਸਮਾਈਆਂ ।
ਉਹ ਭੀ ਗਏ ਜਿਨ੍ਹਾਂ ਨੂੰ ਕਹੰਦੇ, ਮਰਦ ਜਣੇ ਧੰਨ ਮਾਈਆਂ ।
ਮਾਈਆਂ ਜਾਏ ਏਥੇ ਆਏ, ਛੋੜ ਗ਼ਰੂਰ ਸਿਧਾਏ ।
ਵਾਂਗ ਗੁਲਾਂ ਰੁਖ਼ ਨਾਜ਼ਿਕ ਜੇਹੇ, ਝੜ ਵਿਚ ਖ਼ਾਕ ਸਮਾਏ ।
ਚਿੱਟੇ ਦੰਦ ਚੰਬੇ ਦੀਆਂ ਕਲੀਆਂ, ਇਕ ਇਕ ਝੜੇ ਦਿਹਾਨੋਂ ।
ਕਾਤ਼ਿਲ ਚਸ਼ਮ ਕ੍ਰਿਜ਼ਮਿਆਂ ਵਾਲੀ, ਰਹੀ ਨ ਨਾਮ-ਨਿਸ਼ਾਨੋਂ ।
ਡੰਗੇ ਅਬਰੂ ਨਾਜ਼ ਕਮਾਨਾਂ, ਰੰਗ ਝੜੇ ਬੰਦ ਟੁੱਟੇ ।
ਲਾਲ ਚਮਕਦੇ ਰੌਸ਼ਨ ਚਿਹਰੇ, ਮਰਗ ਪਈ ਸਭ ਲੁੱਟੇ ।
ਨਾਜ਼ਿਕ ਬਦਨ ਗੁਲਾਂ ਦੇ ਦਸਤੇ, ਖ਼ਾਕੋਂ, ਬਾਹਿਰ ਆਏ ।
ਨਿੱਕੇ ਨਿੱਕੇ ਕਰ ਫੇਰ ਖ਼ਿਜ਼ਾਂ ਨੇ, ਤੋੜ ਜ਼ਮੀਨ ਰੁਲਾਏ ।
ਕਿਤਨੇ ਰੋਜ਼ ਫ਼ਲਕ ਦੇ ਸੁਫਨੇ, ਰਹਣ ਚਮਕਦੇ ਤਾਰੇ ।
ਜਾਣ ਹਜ਼ਾਰਾਂ ਇੱਥੋਂ ਆ ਆ, ਲਾ ਲਾ ਵਾਹਾਂ ਸਾਰੇ ।
ਸ਼ੈ ਮਜ਼ਦੂਰ ਨਹੀਂ ਸੀ ਕਾਈ, ਪਿਛਲੇ ਵਿਚ ਜ਼ਮਾਨੇ ।
ਆਖ਼ਿਰ ਖ਼੍ਵਾਬ ਖ਼ਿਆਲ ਛੁੜੇਸੀ, ਵੜਸੀ ਜਦਾਂ ਮਕਾਨੇ ।
ਦੋ ਤਰਫ਼ਾਂ ਵਿਚ ਇਹ ਕੁਝ ਹਾਲਾ, ਵਿਚ ਕਜ਼ੀਏ ਸੱਭੇ ।
ਇਹ ਗ਼ਾਫ਼ਿਲ ਦਿਲ ਸੁਫ਼ਨੇ ਅੰਦਰ, ਦੂਰ ਮੁਰਾਦਾਂ ਲੱਭੇ ।

---

1. ਤਾਜ 2. ਉੱਚਾ ।

ਹੋ ਬੇਦਾਰ[1] ਰਹੀਂ ਪਛਤਾਇਆਂ, ਫੇਰ ਨ ਆਵਗ ਵਾਰੀ ।
ਪਾ ਵੇਲਾ ਮਤ ਅਵਗਤਿ[2] ਜਾਵੇਂ, ਕੰਮ ਕਢੇਂ ਹੁਸ਼ਿਆਰੀ ।
ਜਿਉਂ ਸੁਫ਼ਨੇ ਕਿਸੇ ਸ਼ਾਹੀ ਪਾਈ, ਚਸ਼ਮ ਖੁਲ੍ਹੀ ਹੱਥ ਖ਼ਾਲੀ ।
ਏਵੇਂ ਨਾਲ ਤੇਰੇ ਤਕ ਐ ਦਿਲ, ਨਿਸਬਤ[3] ਦੁਨੀਆਂ ਵਾਲੀ ।
ਐ ਬੁਜ਼ਦਿਲ ਤੂੰ ਕਿਸ ਦੁਖ ਕਾਰਣ, ਰੋਵੇਂ ਕਰ ਕਰ ਆਹੀਂ ।
ਸੁਫ਼ਨੇ ਦਾ ਬਘਿਆੜ ਨ ਛੋੜੇ, ਜਾਂ ਲਗ ਜਾਗੇਂ ਨਾਹੀਂ ।
ਨੀਂਦੋਂ ਜਾਗ ਤੇਰੇ ਦੁਖ ਜਾਵਣ, ਸੁਤਿਆਂ ਦੁੱਖੀਂ ਲੁਟਿਆ ।
ਤੂੰ ਵਿਚ ਖ਼੍ਵਾਬ ਆਣ ਵਗੀਆਂ ਤੇਗਾਂ, ਕਿਉਂ ਘਾਇਲ ਕਰ ਸੁਟਿਆ ।
ਛੋੜ ਦਿਲਾ ਦਿਲ ਜਿਤ ਵਲ ਮਾਇਲ, ਹਰ ਹਰ ਤਲਬ ਉਹਾਈ ।
ਗ਼ਾਫ਼ਿਲ ਪਾਸ ਪੜ੍ਹੇ ਸੌ ਦਫ਼ਤਰ, ਨਫ਼ਾ ਨਹੀਓਂ ਕਾਈ ।
ਆਲਮਪੁਰੀ ਗ਼ੁਲਾਮ ਰਸੂਲਾ, ਤੇਰੀਆਂ ਅਰਜ਼ ਦੁਆਈਂ ।
ਜੇ ਵਲ ਫ਼ਜ਼ਲ ਵਗਣ ਦਿਨ ਰਾਤੀਂ, ਸੌ ਖ਼ੁਸ਼ੀਆਂ ਤੁਧ ਤਾਈਂ ।
ਕਰਾਂ ਨਿਗਾਹ ਡੁਲ੍ਹੇ ਦਿਲ ਦਰਦੀਂ, ਪੱਲੇ ਅਮਲ ਨ ਕਾਈ ।
ਬਾਝੋਂ ਫ਼ਜ਼ਲ ਟਿਕਾਣਾ ਨਾਹੀਂ, ਮੈਂ ਦਿਲ ਤਲਬ ਏਹਾਈ ।
ਇਹ ਯੂਸੁਫ਼ ਥੀਂ ਗ਼ੈਬੀ[4] ਖ਼ਬਰਾਂ, ਵਿਚ ਕੁਰਾਨੇ ਆਈਆਂ ।
ਪਾਕ ਰਸੂਲ ਮੁਹੰਮਦ ਤਾਈਂ, ਖ਼ਬਰਾਂ ਰਬ ਪਹੁੰਚਾਈਆਂ ।
ਯੂਸੁਫ਼ ਵਾਲਾ ਪਾਕ ਖ਼ੁਦਾ ਨੇ, ਕਿੱਸਾ ਆਪ ਸੁਣਾਇਆ ।
ਇਹ ਲੋਕਾਂ ਦੀ ਇਬਰਤ[5] ਕਾਰਣ, ਲੁਕਿਆ ਰਾਜ਼ ਵਿਖਾਇਆ ।
ਮੁਹਰ ਅਜ਼ਲ ਜੈਂ ਦਿਲੀਂ ਗਜ਼ਬ ਦੀ, ਉਨ੍ਹਾਂ ਅਸਰ ਨ ਕਾਈ ।
ਹਾਦੀ[6] ਆਪ ਦਿਲਾਂ ਦਾ ਅੱਲ੍ਹਾ, ਖ਼ਬਰ ਕ਼ਦੀਮੋਂ ਆਈ ।
ਜਾਂ ਮੂਸਾ ਪੈਗ਼ੰਬਰ ਹੋ ਕੇ, ਸ਼ਹਰ ਮਿਸਰ ਵਿਚ ਆਇਆ ।
ਯੂਸੁਫ਼ ਤਾਈਂ ਕਢ ਨਦੀ ਥੀਂ ਅੱਲ੍ਹਾ ਹੁਕਮ ਪਹੁੰਚਾਇਆ ।
ਲੈ ਤਾਬੂਤ ਦਫ਼ਨ ਕਰ ਜਾ ਕੇ, ਵਿਚ ਜ਼ਿਮੀਂ ਕਨਆਨੇ ।
ਦਾਦੇ ਬਾਪ ਜਿਥਾਈਂ ਉਸ ਦੇ, ਲੈ ਚਲ ਉਤ ਮਕਾਨੇ ।
ਮੂਸਾ ਅਰਜ਼ ਕਰੇ ਯਾ ਖ਼ਾਲਿਕ਼, ਮੈਨੂੰ ਦਸ ਨਿਸ਼ਾਨੀ ।
ਯੂਸੁਫ਼ ਦਾ ਤਾਬੂਤ ਕਿਥਾਈਂ, ਅੰਦਰ ਨਦੀ ਨਿਹਾਨੀ ।
ਹੁਕਮ ਹੋਇਆ ਯਾਕੂਬ ਨਬੀ ਦੀ, ਪੋਤੀ ਸਾਰਹ ਨਾਮੋਂ ।
ਉਸ ਥੀਂ ਪੁੱਛ ਅਜੇ ਉਹ ਜ਼ਿੰਦੀ, ਦੱਸੇ ਪਤਾ ਮੁਕਾਮੋਂ ।
ਸਾਰਹ ਕੋਲੋਂ ਹਜ਼ਰਤ ਮੂਸਾ, ਆਣ ਨਿਸ਼ਾਨ ਪੁਛਾਇਆ ।
ਤੇਰੇ ਬਾਝ ਨ ਕੋਈ ਜਾਣੇ, ਹੁਕਮ ਇਲਾਹੀ ਆਇਆ ।

---

1. ਜਾਗਦਾ, ਚੌਕੰਨਾ 2, ਬੁਰੀ ਦਸ਼ਾ 3. ਸੰਬੰਧ 4. ਗੁਪਤ 5. ਸਿੱਖਿਆ 6. ਹਦਾਇਤ ਕਰਨ ਵਾਲਾ ।

ਸ਼ਰਤ ਮੇਰੀ ਫ਼ਰਮਾਵੇ ਸਾਰਹ, ਮੰਨ ਲਵੇਂ ਮੈਂ ਦੱਸਾਂ ।
ਤੇਰੇ ਜੇਡ ਮਰਾਤਿਬ[1] ਪਾਵਾਂ, ਜਾ ਜੰਨਤ ਵਿਚ ਵੱਸਾਂ ।
ਮੂਸਾ ਅਰਜ਼ ਕਰੇ ਦਰਬਾਰੇ, ਮਾਲਮ ਤੁਧ ਖ਼ੁਦਾਇਆ ।
ਫ਼ਜ਼ਲ ਕਰਾਂ ਮੈਂ ਸਾਰਹ ਉੱਤੇ, ਹੁਕਮ ਜਨਾਬੋਂ ਆਇਆ ।
ਸੁਣ ਖ਼ੁਸ਼ਖ਼ਬਰੀ ਗਈ ਉੱਠ ਸਾਰਹ, ਦੱਸੇ ਪਤਾ ਨਿਸ਼ਾਨੀ ।
ਇਸ ਜਾਗ੍ਹਾ ਵਿਚ ਚਾਚਾ ਮੇਰਾ, ਯੂਸਫ਼ ਆਪ ਨਿਹਾਨੀ ।
ਹਜ਼ਰਤ ਮੂਸਾ ਪਾਣੀ ਉੱਤੇ, ਆਸਾ ਆਣ ਲਗਾਇਆ ।
ਪਾਣੀ ਪਾਟ ਹੋਇਆ ਦੋ ਤਰਫ਼ੇ, ਖ਼ੁਸ਼ਕ ਥੱਲਾ ਦਿਸ ਆਇਆ ।
ਦਿਸ ਪਇਆ ਤਾਬੂਤ ਮਿਆਨੋਂ, ਮੂਸਾ ਕਢ ਲਿਆਇਆ ।
ਵਿਚ ਕਨਆਨ ਗਇਆ ਲੈ ਮਿਸਰੋਂ, ਪਾਸ ਪਿਦਰ ਦਫ਼ਨਾਇਆ ।
ਪੁਸ਼ਤਾਂ ਚਾਰ ਪੈਗੰਬਰ ਚਾਰੇ, ਦਫ਼ਨ ਹੋਏ ਕਨਆਨੇ ।
ਏਹਾ ਹਾਲਾ ਯੂਸੁਫ਼ ਵਾਲਾ, ਆਇਆ ਵਿੱਚ ਖ਼ਿਆਲੇ ।

## ਕਿੱਸੇ ਦੀ ਸਮਾਪਤੀ ਬਾਰੇ

ਜਿਸ ਦਿਨ ਮੈਂ ਆਗ਼ਾਜ਼[3] ਕਿੱਸੇ ਤੇ, ਇਸਮ[4] ਅੱਲ੍ਹਾ ਦਾ ਪੜ੍ਹਿਆ ।
ਬਾਰਾਂ ਸੌ ਤੇ ਨੱਵੇ ਹਿਜਰੀ ਸਾਲ ਮੁਬਾਰਿਕ ਚੜ੍ਹਿਆ ।
ਸਾਰਾ ਮਾਹ ਮੁਹਰਮ ਮੈਨੂੰ, ਵਿਚ ਤਸਨੀਫ਼[5] ਵਿਹਾਇਆ ।
ਅਜ ਅਖ਼ੀਰ ਮੁਹਰਮ ਸੰਦੀ, ਜਾਂ ਮਕ਼ਸਦ ਹੱਥ ਆਇਆ ।
[6]'ਅਹਸਨੁਲ ਕਸਸ' ਧਰ ਨਾਮ ਕਿੱਸੇ ਦਾ, ਮੈਂ ਲਿਖਿਆ ਤਿੰਨ ਵਾਰੀ ।
ਪੂਰਾ ਸਾਲ ਹੋਇਆ ਤਸਨੀਫ਼ੇ, ਨਾਲ ਰੱਬੇ ਦੀ ਯਾਰੀ ।
ਛੇ ਹਜ਼ਾਰ ਛਿਆਸਠ ਛੇ ਸੌ, ਬੈਂਤਾਂ ਗਿਣਤੀ ਆਈਆਂ ।
ਨਾਕ਼ਿਸ ਸ਼ਿਅਰ ਕਮਾਲ ਹਕ਼ਾਇਕ਼[7], ਰੱਬ ਦੀਆਂ ਬੇ ਪਰਵਾਹੀਆਂ ।
ਐ ਨਾਜ਼ਿਰ[8] ਕਰ ਜ਼ੋਰ ਵੱਡੇਰਾ, ਵੇਖ ਸੁਖ਼ਨ ਦੀਆਂ ਲਹਰਾਂ ।
ਇਹ ਗੁਲਸ਼ਨ[9] ਬੁਸਤਾਨ[10] ਇਰਮ[11] ਥੀਂ, ਸ਼ੌਕ ਵਗਣ ਵਿਚ ਨਹਰਾਂ ।
ਇਹ ਗੁਲਜ਼ਾਰ ਬਹਾਰਿ ਇਨਾਯਤ, ਖੁੱਲੀ ਲੁਤਫ਼ ਇਲਾਹੋਂ ।
ਇਸ਼ਕ ਮੁਅਸਿਰ[12], ਨਜ਼ਰੀਂ ਆਇਆ, ਦਰਦ ਭਰੀ ਉਸ ਆਹੋਂ ।
ਪਕੜ ਕਲਮ ਭਰ ਇਸ਼ਕ ਅਲੰਬਾ, ਵਰਕਾਂ ਵਿਚ ਵਗਾਈ ।
ਰਖ਼ਤ ਜਲੇ ਵਿਚ ਸੋਜ਼ ਬਿਰਹੋਂ ਦੇ, ਵੇਖ ਰਹਣ ਸੌਦਾਈ ।

---

1. ਪਦਵੀ 2. ਸੋਟਾ 3. ਆਰੰਭ 4. ਨਾਂ 5. ਰਚਨਾ 6. ਇਸ ਸ਼ਿਅਰ ਦਾ ਭਾਵ ਇਹ ਨਹੀਂ ਕਿ ਇਹ ਕਿੱਸਾ ਤਿੰਨ ਵਾਰੀ ਲਿਖਿਆ ਗਿਆ। ਇਹ ਤਾਂ ਕਿੱਸੇ ਲਿਖੇ ਜਾਣ ਦੀ ਤਾਰੀਖ ਵੱਲ ਸੰਕੇਤ ਹੈ। ਕਵੀ ਦਸਦਾ ਹੈ ਕਿ ਕਿੱਸੇ ਦਾ ਨਾਂ (ਅਹਸਨੁਲ ਕਸਸ) ਤਾਰੀਖ਼ ਪ੍ਰਾਪਤ ਕਰਨ ਲਈ ਤਿੰਨ ਵਾਰ ਲਿਖੋ। 'ਅਹਸਨੁਲ ਕਸਸ' ਦੀ ਅੰਕਪਾਲੀ ਦਾ ਜੋੜ 430 ਹੈ, ਇਸ ਨੂੰ ਤਿੰਨ ਨਾਲ ਜ਼ਰਬ ਦਿੱਤਿਆਂ ਕਿੱਸੇ ਦਾ ਰਚਨ ਕਾਲ (1290 ਹਿਜਰੀ) ਨਿਕਲ ਆਉਂਦਾ ਹੈ । 7. ਸਚਾਈਆਂ 8. ਵੇਖਣ ਵਾਲੇ 9. ਬਾਗ਼ 10. ਬਾਗ਼ 11. ਜੰਨਤ 12. ਅਸਰ ਵਾਲਾ।

ਅਸਲ ਬਿਆਨੋਂ ਵਿਚ ਸੁਖ਼ਨ ਦੇ, ਮੈਂ ਨ ਗੱਲ ਰਲਾਈ ।
ਸੂਰਤ[1] ਯੂਸੁਫ਼ ਦੀ ਤਫ਼ਸੀਰੋਂ[2], ਸੱਚੀ ਗਲ ਸੁਣਾਈ ।
ਯਾ ਰੱਬ ਜੋ ਕੁਝ ਮੇਰੇ ਕੋਲੋਂ, ਖ਼ਤਾ ਗਈ ਹੋ ਕਾਈ ।
ਆਪਣੇ ਫ਼ਜ਼ਲ ਕਰਮ ਥੀਂ ਬਖ਼ਸ਼ੀਂ, ਨ ਹੋਵੇ ਰੁਸਵਾਈ[3] ।
ਪੜ੍ਹਦੇ ਸੁਣਦੇ ਆਸੀ[4] ਤਾਈਂ, ਕਰਿਓ ਨੇਕ ਦੁਆਈਂ ।
ਰਹਮਤ ਥੀਂ ਦੀਦਾਰ ਇਲਾਹੀ, ਬਖ਼ਸ਼ ਮੌਅਲਿਫ਼[5] ਤਾਈਂ ।
ਯਾ ਰੱਬ ਲਿਖਣੇ ਪੜ੍ਹਨੇ ਵਾਲੇ, ਰਹਣ ਨ ਫ਼ਜ਼ਲੋਂ ਖ਼ਾਲੀ ।
ਬਖਸ਼ ਰੱਬਾ ਮੈਂ ਐਬੀ ਬੰਦਾ, ਆਇਆ ਦਰੇ ਸਵਾਲੀ ।
ਫ਼ਜ਼ਲ ਕਰੀਂ ਤੇ ਬਖ਼ਸ਼ੀਂ ਸਾਨੂੰ, ਤੂਹੇਂ ਬਖ਼ਸ਼ਣ ਹਾਰਾ ।
ਮਾਂ ਪਿਉ ਤੇ ਉਸਤਾਦਾਂ ਭਾਈਆਂ, ਬਖ਼ਸ਼ ਅਮਨ ਛੁਟਕਾਰਾ ।
ਸਾਨੂੰ ਫ਼ਜ਼ਲ ਤੇਰੇ ਦੀ ਯਾ ਰੱਬ, ਆਸ ਦਿਲਾਂ ਵਿਚ ਭਾਰੀ ।
ਦੇਹ ਕਲਮਾ[6] ਤੌਹੀਦ[7] ਨਜ਼ਅ ਵਿਚ, ਸਾਨੂੰ ਜਾਂਦੀ ਵਾਰੀ ।

—ਇਤਿ—

## ਕ਼ਤਅ-ਇ-ਤਾਰੀਖਿ-ਤਬਅ-ਇ-ਕਿਤਾਬਿ ਅਹਸਨੁਲ ਕ਼ਸਸ

(ਕਰਤਾ ਵਲੋਂ)
ਸੰਗ ਤਬਅ਼ ਅਜ਼ ਇੰਤਬਾਅ-ਇ-ਨਕ਼ਸ਼ਿ-ਇਸ਼ਕ ਆਤਿਸ਼ ਫ਼ਸ਼ਾਂਦ ।
ਨਕ਼ਦਿ ਹਸਤੀ ਸੋਖ਼ਤ ਮਸਤਾਂ ਰਾ ਵਜ਼ਨ ਚੀਜ਼ੇ ਨਮਾਂਦ ।
ਐ ਜ਼ਿ ਸੰਗ ਤਬਅ਼ ਸਰਜ਼ਦ ਕਿਤਾਬੇ ਕਿ ਅਸ਼ ਜ਼ਿ ਨਾਮ ।
ਸਾਲਿ ਤਸਨੀਫ਼ਸ਼ ਸਿ ਚੰਦ ਅਸਤ ਵ ਚੂੰ ਦਰ ਤਬਅਸ਼ ਨਸ਼ਾਂਦ ।
ਆਤਿਸ਼ੇ ਜ਼ਦ ਸੰਗਿ-ਤਬਅ਼ ਅਜ਼ ਇੰਤਬਾਇ ਨਕ਼ਦ ਸੋਜ਼ ।
ਨਕ਼ਸ਼ ਬਰ ਸੰਗ ਆਮਦ ਅਜ਼ ਹਾਤਿਫ਼ ਕਿ ਬਹਰਿ ਸਾਲ ਖ਼੍ਵਾਂਦ ।
(ਸੰਨ ਹਿਜਰੀ 1302)

1. ਕ਼ੁਰਾਨ ਦਾ ਅਧਿਆਇ 2. ਵਿਆਖਿਆ 3. ਜ਼ਿੱਲਤ 4. ਗੁਨਾਹਗਾਰ 5. ਸੰਗ੍ਰਹ ਕਰਤਾ 6. ਸ਼ਬਦ
7. 'ਏਕੋ ਦੁਤੀਓ ਨਾਸਤੀ' ਦੇ ਭਾਵ ਵਾਲਾ ।

## ਅੰਤਕਾ

(ਕਿੱਸੇ ਵਿੱਚ ਆਏ ਨਾਵਾਂ ਥਾਵਾਂ ਤੇ ਹੋਰ ਸੰਕੇਤਕ ਪਦਾਂ ਦੀ ਵਿਆਖਿਆ)

**ਉਸਮਾਨ (ਹਜ਼ਰਤ)—**

ਹਰਜ਼ਤ ਉਮਰ ਦੇ ਪਿੱਛੋਂ ਸੰਨ 21 ਹਿਜਰੀ ਵਿੱਚ ਮੁਸਲਮਾਨਾਂ ਦੇ ਤੀਜੇ ਖ਼ਲੀਫ਼ਾ, ਇਹਨਾਂ ਦੇ ਖ਼ਲਾਫ਼ਤ-ਸਮੇਂ ਇਹਨਾਂ ਦੇ ਰਿਸ਼ਤੇਦਾਰ ਹਾਕਿਮ ਪ੍ਰਜਾ ਤੇ ਜ਼ੁਲਮ ਕਰਨ ਲਗ ਪਏ, ਜਿਸ ਦੀ ਇਹਨਾਂ ਪਾਸ ਸ਼ਿਕਾਇਤ ਕੀਤੀ ਗਈ, ਪਰ ਫੇਰ ਵੀ ਜਦੋਂ ਫ਼ਰਕ ਨ ਪਿਆ ਤਾਂ ਨਾਰਾਜ਼ ਹੋ ਕੇ ਮਿਸਰੀਆਂ ਨੇ ਇਹਨਾਂ ਨੂੰ ਮਸਜਿਦ-ਨਬਵੀ ਵਿੱਚ ਸੰਨ 25 ਵਿੱਚ ਕ਼ਤਲ ਕਰ ਦਿੱਤਾ। ਇਹਨਾਂ ਤੋਂ ਪਿੱਛੋਂ ਹੋਏ ਚੌਥੇ ਖ਼ਲੀਫ਼ਾ ਹਜ਼ਰਤ ਅਲੀ ਨੇ ਚੂੰਕਿ ਇਹਨਾਂ ਦੇ ਕ਼ਾਤਿਲਾਂ ਨੂੰ ਸਜ਼ਾ ਨਾ ਦਿੱਤੀ, ਇਸ ਕਾਰਨ ਇਹਨਾਂ ਦੇ ਰਿਸ਼ਤੇਦਾਂਰ ਅਤੇ ਹਜ਼ਰਤ ਅਲੀ ਦੇ ਦਰਮਿਆਨ ਖ਼ਾਨਾ-ਜੰਗੀ ਸ਼ੁਰੂ ਹੋ ਕੇ ਹਜ਼ਰਤ ਅਲੀ ਅਤੇ ਅਮੀਰ ਮੁਆਵਿਯਾ ਦੀ ਜੰਗ ਬਣ ਗਈ।

**ਉਤਾਰਿਦ—**

'ਬੁੱਧ' ਨਾਂ ਦਾ ਤਾਰਾ। ਫ਼ਾਰਸੀ ਵਾਲੇ ਇਸ ਨੂੰ 'ਦਬੀਰ-ਫ਼ਲਕ' (ਆਸਮਾਨ ਦਾ ਮੁਨਸ਼ੀ ਵੀ ਆਖਦੇ ਹਨ। ਇਸ ਤੀਜੇ ਆਸਮਾਨ ਤੇ ਹੈ। ਸੂਰਜ ਦੇ ਸਭ ਤੋਂ ਨੇੜੇ ਹੋਣ ਕਾਰਣ ਇਹ ਆਪਣਾ ਚੱਕਰ ਕੇਵਲ 88 ਦਿਨਾਂ ਵਿਚ ਖ਼ਤਮ ਕਰ ਲੈਂਦਾ ਹੈ।

**ਉਮਰ (ਹਜ਼ਰਤ)—**

ਪਿਤਾ ਦਾ ਨਾਂ ਖ਼ੱਤਾਬ ਸੀ। ਮੁਸਲਮਾਨਾਂ ਦੇ ਦੂਜੇ ਖ਼ਲੀਫ਼ਾ ਹੋਏ ਹਨ। ਸੰਨ 13 ਹਿਜਰੀ ਵਿਚ ਖ਼ਲਾਫ਼ਤ ਦੀ ਪਦਵੀ ਤੇ ਬਿਰਾਜਮਾਨ ਹੋਏ। ਇਹਨਾਂ ਦੇ ਸਮੇਂ ਮੁਸਲਮਾਨਾਂ ਨੇ ਈਰਾਨ, ਮਿਸਰ, ਸ਼ਾਮ, ਤੇ ਅਫ਼ਰੀਕਾ ਦੇ ਬਹੁਤ ਸਾਰੇ ਦੇਸ਼ ਫ਼ਤਹ ਕੀਤੇ ਤੇ ਇਸਲਾਮ ਨੂੰ ਦੂਰ ਦੂਰ ਤਕ ਫੈਲਾਇਆ। ਹਜ਼ਰਤ ਮੁਹੰਮਦ ਨੇ ਇਹਨਾਂ ਨੂੰ 'ਅਲਫ਼ਾਰੂਕ਼' ਦਾ ਲਕ਼ਬ ਦਿੱਤਾ ਹੋਇਆ ਸੀ। ਇਸ ਦੇ ਅਰਥ ਹਨ, ਸੱਚ ਤੇ ਝੂਠ ਵਿੱਚ ਫ਼ਰਕ ਕਰ ਸੱਕਣ ਵਾਲਾ। ਆਪ ਜੀ ਨੂੰ ਸੰਨ 21 ਹਿਜਰੀ ਵਿੱਚ ਫ਼ੀਰੋਜ਼ ਨਾਮੀ ਇੱਕ ਗੁਲਾਮ ਨੇ ਕ਼ਤਲ ਕਰ ਦਿੱਤਾ। ਬੈਤੁਲ-ਮੁਕੱਦਸ ਦੀ ਮਸਜਿਦ-ਅਕ਼ਸਾ ਇਹਨਾਂ ਹੀ ਬਣਾਈ ਹੋਈ ਸੀ।

**ਅਹਸਨੁਲ ਕਸਸ—**

ਜਿਸ ਨੂੰ ਕੁਰਾਨ ਸ਼ਰੀਫ਼ ਵਿਚ ਇਹਨਾਂ ਸ਼ਬਦਾਂ ਨਾਲ ਯਾਦ ਕੀਤਾ ਗਿਆ ਹੈ।

**ਅਮਹਦ—**

ਜਿਸ ਦੀ ਬਹੁਤ ਪ੍ਰਸੰਸਾ ਕੀਤੀ ਗਈ ਹੋਵੇ। ਹਜ਼ਰਤ ਮੁਹੰਮਦ ਦਾ ਸੰਕੇਤਕ ਹੈ।

**ਅਬੂਬਕਰ—**

ਅਬੂਬਕਰ ਬਿਨ ਅਬੀ ਮੁਹਾਫ਼ਾ, ਪਹਿਲੇ ਖ਼ਲੀਫ਼ਾ ਸਨ। ਹਜ਼ਰਤ ਮੁਹੰਮਦ ਤੋਂ ਪਿੱਛੋਂ ਗੱਦੀ ਸੰਭਾਲੀ। ਇਹਨਾਂ ਨੂੰ 'ਸਦੀਕ਼' ਵੀ ਆਖਦੇ ਹਨ, ਕਿਉਂਜੋ ਇਹਨਾਂ ਹਜ਼ਰਤ ਮੁਹੰਮਦ ਦੇ ਪੈਗ਼ੰਬਰੀ ਦੇ ਦਾਅਵੇ ਨੂੰ ਬਿਨਾਂ ਮੁਅਜਜ਼ਾ ਵੇਖੇ ਮੰਨ ਲਿਆ ਸੀ। ਇਹਨਾਂ ਦੀ ਖ਼ਲਾਫ਼ਤ ਦੇ ਜ਼ਮਾਨੇ ਯਮਨ, ਇਰਾਕ਼ ਅਤੇ ਸ਼ਾਮ ਫਤਹ ਹੋਏ। ਇਹਨਾਂ ਇਸਲਾਮ ਤੋਂ ਫਿਰਨ ਵਾਲੇ ਲੋਕਾ ਨੂੰ ਸਖ਼ਤ ਸਜ਼ਾਵਾਂ ਦਿਤੀਆਂ।

**ਅਯੂਬ (ਪੈਗ਼ੰਬਰ)—**

ਇਸਰਾਈਲੀਆਂ (ਯਹੂਦੀਆਂ) ਦੇ ਇੱਕ ਪੈਗ਼ੰਬਰ ਹੋਏ ਹਨ। ਇਹਨਾਂ ਦੇ ਸੱਤ ਪੁੱਤਰ-ਪੁਤਰੀਆਂ ਤੇ ਕਈ ਹਜ਼ਾਰ ਊਠ, ਬਕਰੀਆਂ, ਬਲਦ ਆਦਿ ਸਨ। ਇਹਨਾਂ ਦੀ ਸਾਰੀ ਖੇਤੀ ਨਸ਼ਟ ਹੋ ਗਈ ਤੇ ਸਾਰੇ ਡੰਗਰ ਮਰ ਗਏ। ਪਿੱਛੋਂ ਸਾਰੀ ਸੰਤਾਨ ਮਕਾਨ ਹੇਠ ਦਬ ਕੇ ਮਰ ਗਈ। ਇਹਨਾਂ ਦੇ ਆਪਣੇ ਸਰੀਰ ਵਿੱਚ ਵੀ ਕੀੜੇ ਪੈ ਗਏ ਤੇ ਬੋ ਆਣ ਲੱਗੀ। ਪਰ ਇਹਨਾਂ ਹਰ ਹਾਲਤ ਵਿੱਚ ਰੱਬ ਦਾ ਸ਼ੁਕਰ ਕੀਤਾ। ਆਖ਼ਿਰ ਰੱਬ ਦਾ ਰਹਮ ਨਾਜ਼ਿਲ ਹੋਇਆ ਤੇ ਇਹਨਾਂ ਦੇ ਦਿਨ ਫਿਰੇ।

**ਅ਼ਰਜ਼—**

ਉਹ ਚੀਜ਼ ਜਿਹੜੀ ਆਪ ਸਥਿਤ ਨ ਹੋਵੇ, ਸਗੋਂ ਕਿਸੇ ਦੂਸਰੀ ਚੀਜ਼ ਦੇ ਆਸਰੇ ਹੋਵੇ, ਜਿਵੇਂ ਕਪੜੇ ਦਾ ਰੰਗ। ਇਸ ਵਿੱਚ ਕਪੜਾ 'ਜੌਹਰ' ਹੈ ਅਤੇ ਰੰਗ 'ਅਰਜ਼' ਹੈ। ਹੋਰ ਮਿਸਾਲ ਕਾਗ਼ਜ਼ ਉੱਤੇ ਲਿਖੇ ਅੱਖਰਾਂ ਦੀ ਹੋ ਸਕਦੀ ਹੈ। ਅਰਜ਼, ਜੌਹਰ, ਵਜੂਬ, ਇਮਕਾਨ ਆਦਿ ਫ਼ਲਸਫ਼ੇ ਨਾਲ ਸੰਬੰਧ ਰਖਣ ਵਾਲੇ ਪਾਰਿਭਾਸ਼ਿਕ ਪਦ ਹਨ।

**ਅਲਫ਼ਾਰੂਕ—**

ਮੁਸਲਮਾਨਾਂ ਦੇ ਦੂਜੇ ਖ਼ਲੀਫ਼ਾ ਹਜ਼ਰਤ ਉਮਰ ਦਾ ਲਕਬ ਹੈ, ਜੋ ਹਜ਼ਰਤ ਮੁਹੰਮਦ ਸਾਹਿਬ ਨੇ ਇਹਨਾਂ ਨੂੰ ਦੇ ਰਖਿਆ ਸੀ। ਕਿਉਂ ਜੋ ਇਹ ਸੱਚ ਨੂੰ ਝੂਠ ਨਾਲੋਂ ਸਹਿਜੇ ਹੀ ਨਿਖੇੜ ਲਿਆ ਕਰਦੇ ਸਨ। ਪੂਰੇ ਹਾਲ ਲਈ ਦੇਖੋ 'ਉਮਰ (ਹਜ਼ਰਤ)।'

**ਆਦ—**

ਹਜ਼ਰਤ ਹੂਦ ਦੀ ਕੌਮ ਦਾ ਨਾਂ ਹੈ। ਸ਼ੱਦਾਦ ਵੀ ਇਨ੍ਹਾਂ ਵਿੱਚੋਂ ਹੀ ਹੋਇਆ। ਇਹ ਲੋਕ ਬੜੇ ਅਭਿਮਾਨੀ ਸਨ। ਹਜ਼ਰਤ ਹੂਦ ਨੇ ਇਹਨਾਂ ਨੂੰ ਸਿੱਧੇ ਰਾਹ ਤੇ ਲਿਆਉਣ ਦੀ ਬੜੀ ਕੋਸ਼ਸ਼ ਕੀਤੀ, ਪਰ ਵਿਅਰਥ। ਆਖ਼ਿਰ ਉਨ੍ਹਾਂ ਦੇ ਸਰਾਪ ਨਾਲ ਹਨੇਰੀ ਝੱਖੜ ਵਿੱਚ ਫਸ ਕੇ ਮਰੇ।

**ਆਦਮ (ਹਜ਼ਰਤ)—**

ਇਸਲਾਮੀ ਰਵਾਇਤ ਅਨੁਸਾਰ ਸਭ ਤੋਂ ਪਹਲਾ ਮਨੁੱਖ ਜੋ ਰੱਬ ਨੇ ਪੈਦਾ ਕੀਤਾ; ਸ਼ੁਰੂ ਵਿੱਚ ਇਹ ਆਪਣੀ ਇਸਤ੍ਰੀ ਹਵਾ ਨਾਲ ਰਲ ਕੇ ਸ੍ਵਰਗ ਵਿੱਚ ਰਿਹਾ ਕਰਦੇ ਸਨ। ਪਿੱਛੋਂ ਸ਼ੈਤਾਨ ਦੇ ਝਾਂਸੇ ਹੇਠ ਆ ਕੇ ਕਣਕ ਦਾ ਦਾਣਾ ਖਾ ਬੈਠੇ, ਜਿਸ ਦੇ ਖਾਣ ਤੋਂ ਰੱਬ ਨੇ ਇਹਨਾਂ ਨੂੰ ਵਰਜਿਆ ਹੋਇਆ ਸੀ। ਇਸ ਆਗਿਆ ਨੂੰ ਭੰਗ ਕਰਨ ਦੇ ਦੋਸ਼ ਵਿੱਚ ਰੱਬ ਨੇ ਇਹਨਾਂ ਨੂੰ ਸ੍ਵਰਗ ਤੋਂ ਹੇਠਾਂ ਪ੍ਰਿਥਵੀ ਤੇ ਡੇਗ ਦਿੱਤਾ। ਮਨੁੱਖ ਜਾਤੀ ਦਾ ਪ੍ਰਾਰੰਭ ਇਹਨਾਂ ਤੋਂ ਹੀ ਹੋਇਆ।

**ਆਬਿ-ਹਯਾਤ—**

ਜ਼ਿੰਦਗੀ ਦਾ ਪਾਣੀ; ਅੰਮ੍ਰਿਤ। ਇਸਲਾਮੀ ਰਵਾਇਤਾਂ ਅਨੁਸਾਰ ਇਸ ਦਾ ਚਸ਼ਮਾ ਦੂਰ ਪਹਾੜਾਂ ਦੀਆਂ ਕੰਦਰਾਂ ਵਿੱਚ ਘੋਰ ਅੰਨ੍ਹੇਰੇ ਵਿਚ ਲੁਕਿਆ ਹੋਇਆ ਹੈ। ਸਿਕੰਦਰ ਮਹਾਨ ਖ਼੍ਵਾਜਾ ਖ਼ਿਜ਼ਰ ਦੀ ਅਗਵਾਈ ਵਿੱਚ ਉਥੇ ਪਹੁੰਚਿਆ, ਪਰ ਉਹ ਵੀ ਪਾਣੀ ਨਾ ਪੀ ਸਕਿਆ।

**ਇਸਹਾਕ—**

ਹਜ਼ਰਤ ਇਬਰਾਹੀਮ ਦੇ ਸਪੁੱਤਰ, ਜਿਨ੍ਹਾਂ ਦੀਆਂ ਦੋ ਸ਼ਾਦੀਆਂ ਸਨ; ਬੀਬੀ 'ਸਾਰਹ' ਵਿੱਚੋਂ ਹਜ਼ਰਤ ਇਸਹਾਕ ਤੇ ਬੀਬੀ 'ਹਾਜਰਾ' ਵਿੱਚੋਂ ਹਜ਼ਰਤ ਇਸਮਾਈਲ (ਯੂਸੁਫ਼ ਦੇ ਦਾਦਾ) ਸਨ। ਬੀਬੀ ਸਾਰਹ ਨੇ ਹਜ਼ਰਤ ਇਬਰਾਹੀਮ ਨੂੰ ਕਹ ਕੇ ਬੀਬੀ ਹਾਜਰਾ ਅਤੇ ਇਸਮਾਈਲ ਨੂੰ ਦੇਸ਼ ਨਿਕਾਲਾ ਦਿਵਾ ਦਿੱਤਾ। ਹਜ਼ਰਤ ਇਬਰਾਹੀਮ ਇਨ੍ਹਾਂ ਦੋਹਾਂ ਨੂੰ ਲੈ ਕੇ ਅਰਬ ਦੇਸ ਵਿੱਚ ਚਲੇ ਗਏ ਅਤੇ ਉੱਥੇ ਕਾਅਬੇ ਦੀ ਬੁਨਿਆਦ ਰੱਖੀ। ਕੁਰੈਸ਼ ਵੰਸ਼ ਦੇ ਲੋਕ ਹਜ਼ਰਤ ਇਸਮਾਈਲ ਦੀ ਔਲਾਦ ਹਨ ਤੇ ਯਹੂਦੀ ਹਜ਼ਰਤ ਇਸਹਾਕ ਦੀ।

**ਇਸਮਾਈਲ (ਹਜ਼ਰਤ)—**

ਹਜ਼ਰਤ ਇਬਰਾਹੀਮ ਦੇ ਸਪੁੱਤਰ, ਹਜ਼ਰਤ ਯਾਕੂਬ ਦੇ ਬਾਪ ਤੇ ਯੂਸੁਫ਼ ਦੇ ਦਾਦਾ; ਇਨ੍ਹਾਂ ਨੂੰ 'ਜ਼ਬੀਹ-ਅੱਲ੍ਹਾ' ਵੀ ਆਖਦੇ ਹਨ। ਪੂਰੇ ਹਾਲ ਲਈ ਦੇਖੋ ਇਬਰਾਹੀਮ

(ਹਜ਼ਰਤ) ਅਤੇ ਇਸਹਾਕ੍ ।

**ਇਦਰੀਸ (ਹਜ਼ਰਤ)—**

ਇੱਕ ਪੈਗੰਬਰ ਦਾ ਨਾਂ ਹੈ, ਜੋ ਹਜ਼ਰਤ ਆਦਮ ਦੀ ਸੰਤਾਨ ਵਿੱਚੋਂ ਸਤਵੀਂ ਪੀੜ੍ਹੀ ਤੇ ਸਨ । ਕਹਿੰਦੇ ਹਨ ਕਿ ਉਨ੍ਹਾਂ 365 ਵਰ੍ਹੇ ਆਯੂ ਭੋਗੀ, ਤੇ ਜ਼ਿੰਦਾ ਹੀ ਅਕਾਸ਼ ਤੇ ਚਲੇ ਗਏ ।

**ਇਬਰਾਹੀਮ (ਹਜ਼ਰਤ)—**

ਹਜ਼ਰਤ ਇਬਰਾਹੀਮ 'ਉਰ' ਦੇ ਰਹਣ ਵਾਲੇ ਸਨ । ਇਨ੍ਹਾਂ ਦੇ ਬਾਪ ਦਾ ਨਾਂ ਆਜ਼ਰ ਸੀ, ਜੋ ਇੱਕ ਵਧੀਆ ਬੁਤਘਾੜ੍ਹਾ ਸੀ । ਹਜ਼ਰਤ ਇਬਰਾਹੀਮ ਇੱਕ ਰੱਬ ਦੇ ਉਪਾਸ਼ਕ ਸਨ । ਬੁਤ-ਪੂਜਾ ਤੋਂ ਇਹਨਾਂ ਨੂੰ ਘਿਰਣਾ ਸੀ । ਇਹ ਉਨ੍ਹਾਂ ਦੇ ਬੁੱਤ ਤੋੜ ਦਿਆ ਕਰਦੇ ਸਨ । ਇਹਨਾਂ ਨੂੰ ਨਮਰੂਦ ਨੇ ਅੱਗ ਵਿੱਚ ਪਾਇਆ, ਪਰ ਉਹ ਅੱਗ 'ਫੁੱਲਾਂ ਦੀ ਵਾੜੀ' ਬਣ ਗਈ ਤੇ ਹਜ਼ਰਤ ਇਬਰਾਹੀਮ ਨੂੰ ਕੁਝ ਵੀ ਨਾ ਹੋਇਆ । ਇਹਨਾਂ ਨੂੰ 'ਖ਼ਲੀਲੇ-ਅੱਲ੍ਹਾ' "ਰੱਬ ਦਾ ਦੋਸਤ" ਵੀ ਆਖਦੇ ਹਨ । ਹੋਰ ਹਾਲ ਲਈ ਦੇਖੋ ਇਸਹਾਕ੍, ਇਸਮਾਈਲ, ਯਾਕੂਬ ਤੇ ਨਮਰੂਦ ।

**ਇਮਕਾਨ—**

ਕਿਸੇ ਚੀਜ਼ ਦੇ ਹੋਣ ਅਤੇ ਨ ਹੋਣ, ਦੋਹਾਂ ਦੀ ਗੁੰਜਾਇਸ਼ ਹੋਣੀ ।

**ਈਸਾ (ਹਜ਼ਰਤ)—**

ਈਸਾਈਆਂ ਦੇ ਪੈਗੰਬਰ ਹੋਏ ਹਨ; ਹਜ਼ਰਤ ਮਰੀਅਮ ਦੇ ਪੇਟ ਤੋਂ ਪੈਦਾ ਹੋਏ । ਆਪ ਆਪਣੀ ਫੂਕ ਨਾਲ ਮੁਰਦਿਆਂ ਨੂੰ ਜੀਉਂਦਾ ਕਰ ਦਿਆ ਕਰਦੇ ਸਨ । ਉਸ ਸਮੇਂ ਰਾਜ ਯਹੂਦੀਆਂ ਦਾ ਸੀ । ਇਹਨਾਂ ਹਜ਼ਰਤ ਈਸਾ ਨੂੰ ਬਹੁਤ ਸਿਤਾਇਆ ਤੇ ਫੇਰ ਸੂਲੀ ਤੇ ਚਾੜ੍ਹ ਦਿੱਤਾ । ਕਹਿੰਦੇ ਹਨ ਕਿ ਰੱਬ ਨੇ ਇਹਨਾਂ ਨੂੰ ਜੀਉਂਦੇ ਹੀ ਆਸਮਾਨ ਤੇ ਚੁਕ ਲਿਆ । ਹੁਣ ਚੌਥੇ ਅਸਮਾਨ ਤੇ ਬਰਾਜਦੇ ਹਨ ।

**ਸਫ਼ੀ ਅੱਲ੍ਹਾ—**

ਅੱਲ੍ਹਾ ਦਾ ਚੋਣਵਾਂ ਵਿਅਕਤੀ; ਹਜ਼ਰਤ ਆਦਮ ਦਾ ਲਕ਼ਬ ਹੈ, ਜਿਸ ਅਗੇ ਫ਼ਰਿਸ਼ਤਿਆਂ ਨੂੰ ਵੀ ਸੀਸ ਨਵਾਣ ਦਾ ਹੁਕਮ ਹੋਇਆ ।

**ਸਿਦਰਹ**—ਬੇਰੀ ਦਾ ਦਰਖ਼ਤ; ਦੇਖੋ ਸਿਦਰਤ-ਉਲ-ਮਿਨਤਹਾ ।

**ਸਿਦਰਹਤ-ਉਲ-ਮਿਨਤਹਾ**— ਸਤਵੇਂ ਅਸਮਾਨ ਤੇ ਬੇਰੀ ਦਾ ਦਰਖ਼ਤ ।

**ਸੁਹੈਲ —**

ਇੱਕ ਪ੍ਰਸਿੱਧ ਸਿਤਾਰਾ । ਕਹੰਦੇ ਹਨ, ਇਸ ਦੇ ਅਸਰ ਹੇਠ ਯਮਨ ਵਿੱਚ ਚਮੜਾ ਬਹੁਤ ਵਧੀਆ ਹੁੰਦਾ ਹੈ । ਇਹ ਸਿਤਾਰਾ ਬਹੁਤ ਚਮਕਦਾਰ ਹੈ ਅਤੇ ਸੂਰਜ ਨਾਲੋਂ ਪਚਵੰਜਾ ਹਜ਼ਾਰ ਗੁਣਾ ਵੱਡਾ ਦੱਸੀਦਾ ਹੈ ।

**ਸੂਫ਼ਸਤਾਈ—**

ਦਾਰਸ਼ਨਕਾਂ ਦਾ ਉਹ ਵਰਗ ਜਿਹੜਾ ਸਚਾਈਆਂ ਵਿੱਚ ਵਿਸ਼ਵਾਸ ਨਹੀਂ ਰਖਦਾ ਤੇ ਸਭ ਕੁਝ ਕਲਪਨਾ ਤੇ ਆਧਾਰਿਤ ਮੰਨਦਾ ਹੈ।

**ਹਸਨ (ਇਮਾਮ)—**

ਖ਼ਲੀਫ਼ਾ ਅਲੀ ਤੇ ਮੁਹੰਮਦ ਸਾਹਿਬ ਦੀ ਸਪੁੱਤ੍ਰੀ ਫ਼ਾਤਿਮਾ ਦਾ ਵੱਡਾ ਸਪੁਤ੍ਰ । ਇਨ੍ਹਾਂ ਦਾ ਜਨਮ ਸੰਨ 625 ਈ: ਵਿੱਚ ਤੇ ਮ੍ਰਿਤਿਊ 669 ਈ: ਵਿੱਚ ਹੋਈ । ਹਜ਼ਰਤ ਅਲੀ ਤੋਂ ਪਿੱਛੋਂ ਇਨ੍ਹਾਂ ਨੂੰ ਮੁਸਲਮਾਨਾਂ ਦਾ ਪੰਜਵਾਂ ਖ਼ਲੀਫ਼ਾ ਬਣਾਇਆ ਗਿਆ । ਪਰ ਛੇ ਮਹੀਨੇ ਪਿੱਛੋਂ ਖ਼ਲਾਫ਼ਤ ਤੋਂ ਅਸਤੀਫ਼ਾ ਦੇ ਦਿਤਾ । ਇਨ੍ਹਾਂ ਦੀ ਆਪਣੀ ਇਸਤ੍ਰੀ ਨੇ ਹੀ ਇਨ੍ਹਾਂ ਨੂੰ, ਯਜ਼ੀਦ ਦੀ ਪ੍ਰੇਰਨਾ ਨਾਲ ਜ਼ਹਿਰ ਦੇ ਕੇ ਮਰਵਾ ਦਿੱਤਾ।

**ਹਦੀਸ—**

ਹਜ਼ਰਤ ਮੁਹੰਮਦ ਸਾਹਿਬ ਨਾਲ ਸਬੰਧ ਰਖਣ ਵਾਲੀਆਂ ਸਾਖੀਆਂ; ਇਨ੍ਹਾਂ ਨੂੰ ਮੁਸਲਮਾਨ ਆਲਿਮ ਕਈ ਕਿਸਮਾਂ ਵਿਚ ਵੰਡਤੇ ਹਨ । (ੳ) ਹਦੀਸਿ ਸਹੀਹ – ਉਹ ਹਦੀਸ ਜਿਹੜੀ ਦੀਨਦਾਰ, ਪਰਹੇਜ਼ਗਾਰ ਅਤੇ ਖ਼ੂਬ ਯਾਦ ਰਖਣ ਵਾਲੇ ਲੋਕਾਂ ਦੁਆਰਾ ਪ੍ਰਾਪਤ ਹੋਈ ਹੋਵੇ; (ਅ) ਹਦੀਸਿ ਹਸਨ-ਉਹ. ਹਦੀਸ ਜਿਸ ਦੇ ਬਿਆਨ ਕਰਨ ਵਾਲੇ ਉਪਰਲੇ ਦਰਜੇ ਦੀ ਹਦੀਸ ਨਾਲੋਂ ਘਟ ਹੋਣ, (ੲ) ਹਦੀਸਿ ਜ਼ਈਫ਼ –ਜਿਸ ਦੇ ਬਿਆਨ ਕਰਨ ਵਾਲੇ ਇਤਬਾਰੀ ਨ ਹੋਣ, ਜਾਂ ਜਿਸ ਦੇ ਮੰਨਣ ਵਿੱਚ ਕੋਈ ਹੋਰ ਨੁਕਸ ਹੋਵੇ; (ਸ) ਹਦੀਸਿ-ਫ਼ਿਅਲੀ ਹਜ਼ਰਤ ਮੁਹੰਮਦ ਸਾਹਿਬ ਦੇ ਆਪ ਕੀਤੇ ਕੰਮਾਂ ਬਾਰੇ, (ਹ) ਹਦੀਸਿ-ਕੌਲੀ-ਹਜ਼ਰਤ ਮੁਹੰਮਦ ਸਾਹਿਬ ਦੇ ਬਚਨ।

**ਹਾਰੂਤ—**

ਇਕ ਫ਼ਰਿਸ਼ਤੇ ਦਾ ਨਾਂ ਹੈ, ਜਿਸ ਬਾਰੇ ਕਈਆਂ ਦਾ ਖ਼ਿਆਲ ਹੈ ਕਿ ਉਹ ਅਤੇ ਮਾਰੂਤ ਬਾਬਲ ਦੇ ਖੂਹ ਵਿੱਚ ਮੂਧੇ ਲਟਕੇ ਹੋਏ ਹਨ । ਉਹਨਾਂ ਨੂੰ ਇਹ ਸਜ਼ਾ ਲੋਕਾਂ ਨੂੰ ਜਾਦੂ ਸਿਖਾਣ ਬਦਲੇ ਮਿਲੀ।

**ਹੁਸੈਨ (ਇਮਾਮ) –**

ਹਜ਼ਰਤ ਮੁਹੰਮਦ ਸਾਹਿਬ ਦਾ ਦੋਹਤ੍ਰਾ; ਬੀਬੀ ਫ਼ਾਤਿਮਾ ਦੇ ਉਦਰ ਤੋਂ ਹਜ਼ਰਤ ਅਲੀ ਦਾ ਛੋਟਾ ਪੁਤ੍ਰ । ਇਨ੍ਹਾਂ ਦੀ ਪੈਦਾਇਸ਼ ਸੰਨ 625 ਈ: ਵਿੱਚ ਮਦੀਨੇ ਵਿੱਚ ਹੋਈ ਤੇ ਸ਼ਹਾਦਤ ਕਰਬਲਾ ਦੇ ਸਥਾਨ ਤੇ ਸੱਤਵੇਂ ਖ਼ਲੀਫ਼ਾ ਯਜ਼ੀਦ ਦੇ ਸੈਨਾਪਤੀ 'ਸ਼ਿਮਰ' ਹੱਥੋਂ 680 ਈਸਵੀ ਵਿੱਚ ਹੋਈ । ਝਗੜੇ ਦਾ ਕਾਰਣ ਇਹ ਸੀ ਕਿ ਕੂਫ਼ਾ ਦੇ ਵਸਨੀਕਾਂ ਨੇ ਹੁਸੈਨ ਨਾਲ ਗੁਪਤ ਤੌਰ ਤੇ ਗੱਲ ਬਾਤ ਮਿਥ ਕੇ ਉਸ ਨੂੰ ਖ਼ਲਾਫ਼ਤ (ਬਾਦਸ਼ਾਹੀ) ਦੇਣ ਲਈ ਬੁਲਾਇਆ, ਪਰ ਯਜ਼ੀਦ ਨੂੰ ਵੀ ਇਸ ਗੱਲ ਦਾ ਪਤਾ ਲੱਗ ਗਿਆ । ਉਸ ਨੇ ਆਪਣੀ ਫ਼ੌਜ ਹੁਸੈਨ ਵਿਰੁਧ ਭੇਜੀ । ਹੁਸੈਨ ਕਰਬਲਾ ਦੇ ਮੈਦਾਨ ਵਿੱਚ ਘਿਰ ਗਿਆ । ਪਹਿਲੀ ਮੁਹਰਮ ਤੋਂ ਦਸਵੀਂ ਮੁਹਰਮ ਤਕ ਯੁੱਧ ਹੁੰਦਾ ਰਿਹਾ, ਜਿਸ ਵਿੱਚ ਹੁਸੈਨ ਨੇ ਤਿੰਨ ਦਿਨ ਭੁੱਖਾ ਰਹਿ

ਕੇ ਸ਼ਹਾਦਤ ਪਾਈ। ਸ਼ੀਅਹ ਲੋਕ ਮੁਹਰਮ ਦੇ ਦਿਨਾਂ ਵਿੱਚ ਇਸੇ ਦੀ ਮੌਤ ਤੇ ਸੋਗ ਮਨਾਂਦੇ ਹਨ।

**ਹੂਤ —**

ਮੱਛਲੀ; ਬਾਰ੍ਹਵੇਂ ਅਸਮਾਨੀ ਬੁਰਜ਼ ਦਾ ਨਾਂ ਹੈ, ਜਿਸ ਨੂੰ ਹਿੰਦੀ ਵਿੱਚ 'ਮੀਨ ਰਾਸ਼ੀ' ਆਖਦੇ ਹਨ।

**ਹੂਦ —**

ਇੱਕ ਪੈਗੰਬਰ, ਜਿਸ ਦੀ ਬਦ-ਦੁਆ ਨਾਲ ਆਦ ਜਾਤੀ ਤੂਫ਼ਾਨ ਦੁਆਰਾ ਨਸ਼ਟ ਹੋ ਗਈ ਸੀ।

**ਕਨਆਨ —**

ਸ਼ਾਮ ਦੇਸ ਦਾ ਦਖਣ-ਪੱਛਮੀ ਹਿਸਾ, ਜਿਸ ਨੂੰ ਫ਼ਲਸਤੀਨ' ਅਤੇ 'ਯਹੂਦੀਯਾ' ਵੀ ਆਖਦੇ ਹਨ। ਇਸ ਨੂੰ ਕਨਆਨ ਬਿਨ ਨੂਹ ਨੇ ਆਬਾਦ ਕੀਤਾ ਸੀ।

**ਕਲੀਮੁੱਲ੍ਹਾ —**

'ਅੱਲ੍ਹਾ ਨਾਲ ਗੱਲਾਂ ਕਰਨ ਵਾਲਾ'; ਹਜ਼ਰਤ ਮੂਸਾ ਦਾ ਲਕ਼ਬ ਹੈ। ਦੇਖੋ ਮੂਸਾ (ਹਜ਼ਰਤ)

**ਕਸ਼ —**

ਇੱਕ ਸ਼ਹਰ ਜਿਹੜਾ ਤੂਰਾਨ ਕ਼ਸਬੇ ਨਖ਼ਸ਼ਬ ਕੋਲ ਵੱਸਿਆ ਹੋਇਆ ਹੈ। ਦੇਖੋ ਨਖ਼ਸ਼ਬ।

**ਕਿਆਮਤ —**

ਪਰਲੋ : ਉਹ ਦਿਨ ਜਦੋਂ ਦੁਨੀਆ ਖ਼ਤਮ ਹੋ ਜਾਏਗੀ। ਮੁਸਲਮਾਨਾਂ ਅਨੁਸਾਰ ਉਸ ਦਿਨ ਮੁਰਦੇ ਕ਼ਬਰਾਂ ਵਿੱਚੋਂ ਉਠਣਗੇ ਅਤੇ ਹਰੇਕ ਵਿਅਕਤੀ ਨੂੰ ਉਸ ਦੇ ਅਮਲਾਂ ਅਨੁਸਾਰ ਨਰਕ ਜਾਂ ਸੁਰਗ ਪ੍ਰਾਪਤ ਹੋਵੇਗਾ।

**ਕ਼ੁਕ਼ਨੁਸ —**

ਇੱਕ ਪੰਛੀ, ਜਿਸ ਦੀ ਚੁੰਜ ਵਿੱਚ ਬਹੁਤ ਸਾਰੀਆਂ ਮੋਰੀਆਂ ਹੁੰਦੀਆਂ ਹਨ। ਇਹਨਾਂ ਦੀ ਗਿਣਤੀ ਕਈ 360 ਦਸਦੇ ਹਨ ਤੇ ਕਈ 900। ਉਮਰ 1000 ਸਾਲ ਹੁੰਦੀ ਹੈ ਤੇ ਇਸ ਦਾ ਜੋੜਾ ਨਹੀਂ ਹੁੰਦਾ। ਜਦੋਂ ਹਜ਼ਾਰ ਸਾਲ ਹੋ ਜਾਂਦੇ ਹਨ ਤਾਂ ਇਹ ਲਕੜਾਂ ਇਕਠੀਆਂ ਕਰਦਾ ਹੈ ਤੇ ਦੀਪਕ ਰਾਗ ਨਾਲ ਅੱਗ ਜਲਾ ਕੇ ਆਪ ਸੜ ਮਰਦਾ ਹੈ। ਇਸ ਦੀ ਸੁਆਹ ਵਿਚੋਂ ਇਕ ਅੰਡਾ ਪੈਦਾ ਹੁੰਦਾ ਹੈ, ਜਿਹੜਾ ਮੀਂਹ ਵਸਣ ਤੇ ਉਹੋ ਜੇਹਾ ਹੀ ਇੱਕ ਹੋਰ ਪੰਛੀ ਪੈਦਾ ਕਰ ਦੇਂਦਾ ਹੈ। ਕਹਿੰਦੇ ਹਨ ਕਿ ਮੌਸੀਕ਼ੀ, ਅਥਵਾ ਸੰਗੀਤ ਇਸੇ ਪੰਛੀ ਦੇ ਸੁਰਾਂ ਕਾਰਣ ਪੈਦਾ ਹੋਇਆ। ਇਸ ਨੂੰ 'ਮੌਸੀਕ਼ਾਰ' ਵੀ ਆਖਦੇ ਹਨ।

**ਕੋਹਕਾਫ਼—**

ਇੱਕ ਮਸ਼ਹੂਰ ਪਹਾੜ ਜਿਹੜਾ ਟ੍ਰਾਂਸਕਾਕੇਸ਼ੀਆ ਦੇ ਉੱਤਰ ਵਲ ਹੈ । ਪੁਰਾਣੇ ਜ਼ਮਾਨੇ ਦੇ ਲੋਕ ਇਸ ਨੂੰ ਜਿੰਨਾਂ ਪਰੀਆਂ ਦੇ ਰਹਿਣ ਦੀ ਜਗ੍ਹਾ ਮੰਨਦੇ ਸਨ ।

**ਕੌਸਰ—**

ਸੂਰਗ ਦੀ ਇੱਕ ਨਹਿਰ, ਜਿਸ ਦਾ ਪਾਣੀ ਦੁੱਧ ਤੋਂ ਚਿੱਟਾ ਅਤੇ ਸ਼ਹਿਦ ਤੋਂ ਮਿੱਠਾ ਹੈ । ਜਿਹੜਾ ਵੀ ਇਸ ਨੂੰ ਇੱਕ ਵਾਰ ਪੀ ਲਵੇਗਾ, ਉਸ ਨੂੰ ਸਾਰੀ ਉਮਰ ਪਿਆਸ ਨਹੀਂ ਲੱਗੇਗੀ । ਕਹਿੰਦੇ ਹਨ ਕਿ ਕ਼ਿਆਮਤ ਦੇ ਦਿਨ ਇਸ ਦਾ ਕ਼ਬਜ਼ਾ ਹਜ਼ਰਤ ਮੁਹੰਮਦ ਨੂੰ ਦੇ ਦਿੱਤਾ ਜਾਵੇਗਾ ਤੇ ਉਹ ਆਪਣੇ ਮੁਬਾਰਿਕ ਹੱਥਾਂ ਨਾਲ ਇਸ ਦਾ ਮਿੱਠਾ ਮਿੱਠਾ ਜਲ ਆਪਣੀ ਉਮੱਤ (ਨਾਮ-ਲੇਵਾਵਾਂ) ਨੂੰ ਪਿਆਉਣਗੇ ।

**ਖ਼ਤਮ-ਉਰ-ਰੁਸੂਲ—**

ਰੱਬ ਵਲੋਂ ਭੇਜੇ ਗਏ ਪੈਗ਼ੰਬਰਾਂ ਦੀ ਸਮਾਪਤੀ ਜਾਂ ਮੁਹਰ । ਹਜ਼ਰਤ ਮੁਹੰਮਦ ਤੋਂ ਭਾਵ ਹੈ, ਦੇਖੋ ਮੁਹੰਮਦ (ਹਜ਼ਰਤ) ।

**ਖ਼ਲੀਲਿ-ਅਲ੍ਹਾ—**

ਅੱਲ੍ਹਾ ਦਾ ਦੋਸਤ, ਹਜ਼ਰਤ ਇਬਰਾਹੀਮ ਤੋਂ ਭਾਵ ਹੈ, ਦੇਖੋ ਇਬਰਾਹੀਮ (ਹਜ਼ਰਤ) ।

**ਖ਼ਿਲਤ –**

ਯੂਨਾਨੀ ਹਕੀਮਾਂ ਅਨੁਸਾਰ ਮਨੁਖੀ ਸਰੀਰ ਵਿੱਚ ਪਾਈਆਂ ਜਾਂਦੀਆਂ ਚਾਰ ਖ਼ਿਲਤਾਂ : ਖ਼ੂਨ, ਸੌਦਾ, ਸਫ਼ਰਾ ਅਤੇ ਬਲਗ਼ਮ ।

**ਗ਼ਜ਼ਾਲੀ—**

ਅਮਾਮ ਮੁਹੰਮਦ ਗ਼ਜ਼ਾਲੀ, ਗ਼ਜ਼ਾਲਾ ਦਾ ਰਹਿਣ ਵਾਲਾ ਮਸ਼ਹੂਰ ਵਿਦਵਾਨ ਹੋਇਆ ਹੈ । ਇਸ ਨੇ ਇਸਲਾਮੀ ਸ਼ਰਅ਼ ਅਤੇ ਦੀਨ ਬਾਰੇ ਇਹਯਾ-ਉਲ-ਉਲੂਮ, ਮਿਨਹਾਜ-ਉਲ-ਆ਼ਬਿਦੀਨ, ਕੀਮੀਆਇ ਸਆ਼ਦਤ ਆਦਿ ਪੁਸਤਕਾਂ ਲਿਖੀਆਂ, ਜਿਹੜੀਆਂ ਅਤਿ ਪ੍ਰਮਾਣਿਕ ਮੰਨੀਆ ਜਾਂਦੀਆਂ ਹਨ ।

**ਜਬਰਾਈਲ—**

ਅੱਲ੍ਹਾ ਦਾ ਬੰਦਾ, ਇਕ ਮਸ਼ਹੂਰ ਫ਼ਰਿਸ਼ਤਾ, ਜਿਸ ਦਾ ਕੰਮ ਪੈਗ਼ੰਬਰਾਂ ਤਕ ਰੱਬੀ ਹੁਕਮ ਪਹੁੰਚਾਣਾ ਸੀ ।

**ਜਾਮੀ—**

ਮੌਲਾਨਾ ਅਬਦੁਰ-ਰਹਮਾਨ ਜਾਮੀ, ਫ਼ਾਰਸੀ ਦਾ ਬਹੁਤ ਪ੍ਰਸਿੱਧ ਕਵੀ ਹੋਇਆ ਹੈ । ਇਸ ਨੇ ਫ਼ਾਰਸੀ ਵਿੱਚ ਯੂਸੁਫ਼ ਜ਼ੁਲੈਖਾ ਦਾ ਕਿੱਸਾ ਲਿਖਿਆ । ਜਨਮ 817 ਤੇ ਮ੍ਰਿਤਿਊ 898 ਹਿਜਰੀ ਵਿੱਚ ਹੋਈ ।

**ਜੌਹਰ —**

ਉਹ ਚੀਜ਼ ਜਿਹੜੀ ਆਪਣੇ ਆਪ ਕਾਇਮ ਹੋਵੇ। ਉਦਾਹਰਣ ਵਜੋਂ ਕਾਗਜ਼ ਉੱਤੇ ਲਿਖੇ ਅੱਖਰਾਂ ਦੀ ਸੂਰਤ ਵਿੱਚ ਕਾਗਜ਼ ਜੌਹਰ ਹੈ ਤੇ ਅੱਖਰ ਅਰਜ਼ ਹੈ। ਵੇਖੋ ਅਰਜ਼।

**ਜੌਜ਼ਾ —**

ਭੇਡੂ, ਬਾਰ੍ਹਾਂ ਅਸਮਾਨੀ ਬੁਰਜਾਂ ਵਿੱਚੋਂ ਤੀਸਰਾ। ਹਿੰਦੀ ਵਿਚ ਇਸ ਨੂੰ ਮਿਥੁਨ ਰਾਸ਼ੀ ਆਖਦੇ ਹਨ।

**ਤਰਯਾਕ —**

ਨੌਸ਼ਦਾਰੂ, ਜ਼ਹਿਰ ਦੀ ਦਵਾਈ। ਇੱਕ ਮਸ਼ਹੂਰ ਮਾਅਜੂਨ ਜਿਹੜੀ ਜ਼ਹਿਰ ਦਾ ਅਸਰ ਜ਼ਾਇਲ ਕਰ ਦੇਂਦੀ ਹੈ। ਇਸ ਦੀ ਪ੍ਰਾਪਤੀ ਇਰਾਕ ਤੋਂ ਮੰਨੀ ਗਈ ਹੈ।

**ਤੂਰ —**

ਫ਼ਲਸਤੀਨ ਦਾ ਇੱਕ ਪ੍ਰਸਿੱਧ ਪਰਬਤ ਜਿਸ ਉੱਤੇ ਹਜ਼ਰਤ ਮੂਸਾ ਨੂੰ ਰੱਬੀ ਰੌਸ਼ਨੀ ਦਿਸ ਆਈ ਸੀ।

**ਨਖ਼ਸ਼ਬ —**

ਤੁਰਕਿਸਤਾਨ ਦਾ ਇੱਕ ਸ਼ਹਿਰ, ਜਿੱਥੇ ਇਬਨ ਮੁਕਨਅ ਨੇ ਇਲਮ ਦੇ ਜ਼ੋਰ ਨਾਲ ਇੱਕ ਚੰਨ ਬਣਾਇਆ ਸੀ। ਇਹ ਸਯਾਮ ਪਹਾੜ ਦੇ ਪਛਵਾੜਿਓਂ ਚੜ੍ਹਦਾ ਅਤੇ ਇੱਕ ਖੂਹ ਵਿੱਚ ਜਾ ਕੇ ਛੁਪ ਜਾਂਦਾ ਸੀ। ਇਸ ਦੀ ਰੌਸ਼ਨੀ ਬਾਰ੍ਹਾਂ ਮੀਲ ਤਕ ਜਾਂਦੀ ਸੀ। ਇਹ ਚਾਰ ਮਹੀਨਿਆਂ ਤਕ ਚੜ੍ਹਦਾ ਤੇ ਛੁਪਦਾ ਰਿਹਾ।

**ਨਫ਼ਸਿ ਅਮਾਰਾ —**

ਮਨੁੱਖ ਨੂੰ ਬੁਰੇ ਕੰਮਾਂ ਵਿੱਚ ਲਗਾਣ ਵਾਲਾ ਮਨ। 'ਅਮਾਰਾ' ਦੇ ਅਰਥ ਹਨ 'ਸਖ਼ਤ ਹੁਕਮ ਕਰਨ ਵਾਲਾ'।

**ਨਿਮਰੂਦ —**

ਇੱਕ ਕਾਫ਼ਿਰ ਬਾਦਸ਼ਾਹ ਦਾ ਨਾਂ ਹੈ, ਜੋ ਹਜ਼ਰਤ ਇਬਰਾਹੀਮ ਦੇ ਸਮੇਂ ਹੋਇਆ। ਜਿਸ ਨੇ ਰੱਬ ਹੋਣ ਦਾ ਦਾਅਵਾ ਕੀਤਾ। ਹਜ਼ਰਤ ਇਬਰਾਹੀਮ ਨੇ ਇਨ੍ਹਾਂ ਨੂੰ ਸਿੱਧੇ ਰਸਤੇ ਤੇ ਲਿਆਉਣ ਦਾ ਬੜਾ ਯਤਨ ਕੀਤਾ। ਇੱਕ ਵਾਰੀ ਉਨ੍ਹਾਂ ਇਹਨਾਂ ਦੇ ਬੁੱਤਾਂ ਨੂੰ ਤੋੜ ਦਿੱਤਾ। ਨਿਮਰੂਦ ਨੇ ਇਬਰਾਹੀਮ ਨੂੰ ਅੱਗ ਵਿੱਚ ਪਾ ਕੇ ਸਾੜ ਦੇਣ ਦਾ ਹੁਕਮ ਦਿੱਤਾ, ਪਰ ਰੱਬੀ ਹੁਕਮ ਨਾਲ ਉਹ ਅੱਗ ਫੁੱਲਾਂ ਦੀ ਸੇਜਾ ਬਣ ਗਈ।

**ਨਵਾਇਮੌਸੀਕੀ —**

ਸੰਗੀਤ ਦੇ ਤਾਲ।

**ਨੂਹ (ਹਜ਼ਰਤ) —**

ਇੱਕ ਪੈਗ਼ੰਬਰ ਸਨ, ਜਿਨ੍ਹਾਂ ਨੇ ਢਾਈ ਹਜ਼ਾਰ ਸਾਲ ਦੀ ਆਯੂ ਪਾਈ। ਉਨ੍ਹਾਂ

ਦੀ ਕੌਮ ਵਿੱਚ ਬਹੁਤ ਸਾਰੀਆਂ ਬੁਰਿਆਈਆਂ ਦਾਖ਼ਿਲ ਹੋ ਚੁਕੀਆਂ ਸਨ। ਇਹਨਾਂ ਲੋਕਾਂ ਨੂੰ ਸੁਧਾਰਣ ਦਾ ਯਤਨ ਕੀਤਾ, ਪਰ ਨਿਸਫ਼ਲ ਰਹੇ। ਲੋਕ ਸਗੋਂ ਇਹਨਾਂ ਨੂੰ ਤੰਗ ਕਰਨ ਲੱਗੇ। ਇਹਨਾਂ ਰੱਬ ਅੱਗੇ ਪ੍ਰਾਰਥਨਾ ਕੀਤੀ ਕਿ ਇਹ ਕੌਮ ਨਾਸ ਹੋ ਜਾਵੇ। ਰੱਬ ਨੇ ਇਹ ਪ੍ਰਾਰਥਨਾ ਮਨਜ਼ੂਰ ਕਰ ਲਈ ਤੇ ਨੂਹ ਨੂੰ ਕਿਹਾ ਕਿ ਇੱਕ ਬੇੜੀ ਵਿੱਚ ਤੁਸੀਂ ਹਰੇਕ ਜਾਨਵਰ ਦਾ ਇੱਕ ਇੱਕ ਜੋੜਾ ਤੇ ਆਪਣੇ ਆਗਿਆਕਾਰ ਪੈਰੋ ਰਖ ਲਵੋ। ਉਹਨਾਂ ਇਂਵ ਹੀ ਕੀਤਾ। ਰੱਬ ਦਾ ਭਾਣਾ, ਇੱਕ ਬਹੁਤ ਵਡਾ ਤੂਫ਼ਾਨ ਆਇਆ, ਜਿਸ ਵਿੱਚ ਕਿਸ਼ਤੀ ਤੋਂ ਸਿਵਾ ਬਾਕੀ ਸਭ ਲੁਕਾਈ ਡੁਬ ਮੋਈ। ਤੂਫ਼ਾਨ ਤੋਂ ਪਿੱਛੋਂ ਇਹਨਾਂ ਕਿਸ਼ਤੀ ਜ਼ਮੀਨ ਤੇ ਉਤਾਰੀ ਤੇ ਮਨੁੱਖ ਜਾਤੀ ਤੇ ਪ੍ਰਾਣੀ ਮਾਤ੍ਰ ਦੀ ਨਵੀਂ ਨਸਲ ਚਲੀ। ਇਸ ਕਾਰਣ ਇਹਨਾਂ ਨੂੰ 'ਆਦਮੇ-ਸਾਨੀ' ਜਾਂ ਦੂਜਾ ਆਦਮ ਵੀ ਆਖਦੇ ਹਨ।

**ਫ਼ਲਸਫ਼ੀ**—ਦਾਰਸ਼ਨਕ।

**ਫ਼ਾਤਿਮਾ (ਹਜ਼ਰਤ)**—

ਹਜ਼ਰਤ ਮੁਹੰਮਦ ਦੀ ਲੜਕੀ, ਜਿਸ ਦਾ ਵਿਆਹ ਹਜ਼ਰਤ ਅਲੀ ਨਾਲ ਹੋਇਆ। ਹਸਨ ਤੇ ਹੁਸੈਨ ਇਹਨਾਂ ਦੇ ਉਦਰ ਵਿੱਚੋਂ ਹੀ ਸਨ। ਇਨ੍ਹਾਂ ਨੂੰ ਫ਼ਾਤਮਤ-ਉਜ਼-ਜ਼ਹਰ ਵੀ ਆਖਦੇ ਹਨ, ਕਿਉਂ ਜੋ ਇਨ੍ਹਾਂ ਦਾ ਰੰਗ ਸਫ਼ੇਦ ਅਤੇ ਸੋਹਣਾ ਸੀ; ਦੇਖੋ ਬਤੂਲ।

**ਫ਼ਾਰੂਕ**—ਦੇਖੋ ਅਲਫ਼ਾਰੂਕ਼।

**ਬਤੂਲ**—

ਜਿਸ ਔਰਤ ਨੂੰ ਹੈਜ਼ ਨ ਆਏ। ਸੱਯਦਾ ਮਰਯਮ ਅਤੇ ਹਜ਼ਰਤ ਬੀਬੀ ਫ਼ਾਤਮਤ-ਉਜ਼-ਜ਼ਹਰਾ ਦਾ ਲਕਬ ਹੈ। ਕਹਿੰਦੇ ਹਨ ਕਿ ਇਨ੍ਹਾਂ ਦੋਹਾਂ ਬੀਬੀਆਂ ਨੂੰ ਖ਼ੂਨ ਨਹੀਂ ਸੀ ਆਉਂਦਾ (ਫ਼ੀਰੋਜ਼-ਉਲ-ਲੁਗ਼ਾਤ)।

**ਬਰਜ਼ਖ਼** —

ਦੋ ਚੀਜ਼ਾਂ ਦੇ ਵਿਚਲੀ ਰੋਕ, ਭਾਵੇਂ ਉਹ ਦੋਵੇਂ ਚੀਜ਼ਾਂ ਬਰਾਬਰ ਹੋਣ। ਉਦਾ-ਹਰਣ ਵਜੋਂ 'ਐਰਾਫ਼' ਬਹਿਸ਼ਤ ਅਤੇ ਦੋਜ਼ਖ਼ ਵਿਚਕਾਰ ਬਰਜ਼ਖ ਹੈ। ਇਸ ਤਰ੍ਹਾਂ ਮਰਨ ਤੋਂ ਲੈ ਕੇ ਕ਼ਿਆਮਤ ਤਕ ਦਾ ਸਮਾਂ ਬਰਜ਼ਖ ਹੈ।

**ਬੁਰਾਕ਼**—

ਉਹ ਘੋੜਾ, ਜਿਸ ਉੱਤੇ ਚੜ੍ਹ ਕੇ ਹਜ਼ਰਤ ਮੁਹੰਮਦ ਮਿਅਰਾਜ ਵਾਲੀ ਰਾਤ ਅੱਲ੍ਹਾ-ਤਆਲਾ ਦੇ ਹਜ਼ੂਰ ਪਹੁੰਚੇ। ਇਸ ਦਾ ਕੱਦ ਖ਼ਚਰ ਨਾਲੋਂ ਛੋਟਾ, ਪਰ ਖੋਤੇ ਨਾਲੋਂ ਵੱਡਾ ਸੀ ਅਤੇ ਇਹ ਬਿਜਲੀ ਦੀ ਚਾਲ ਚਲਦਾ ਸੀ।

**ਬੁਲਗ਼ਾਰ** —

'ਬੁਨ-ਗ਼ਰ' ਦਾ ਵਿਗੜਿਆ ਹੋਇਆ ਰੂਪ ਹੈ; ਅਰਥ ਇਸ ਦੇ ਹਨ 'ਕੰਦਰਾ ਦੀ ਤਹ ਵਿੱਚ।'

**ਮਰੀਖ਼—**

'ਮੰਗਲ' ਤਾਰਾ ਜੋ ਪੰਜਵੇਂ ਆਸਮਾਨ ਤੇ ਮੰਨਿਆ ਜਾਂਦਾ ਹੈ, ਇਸ ਨੂੰ 'ਜਲਾਦਿ-ਫ਼ਲਕ' ਵੀ ਆਖਦੇ ਹਨ।

**ਮਾਰੂਤ**—ਇੱਕ ਫ਼ਰਿਸ਼ਤਾ, ਦੇਖੋ ਹਾਰੂਤ।

**ਮਾਜ਼ਾਗ—**

ਆਯਤ "ਮਾਜ਼ਾਗ-ਉਲ-ਬਸਰ ਮਾਤ਼ਗ" ਵਲ ਇਸ਼ਾਰਾ ਹੈ। ਭਾਵ ਇਹ ਹੈ ਕਿ ਹਜ਼ਰਤ ਮੁਹੰਮਦ ਨੇ ਮਿਅਰਾਜ ਵਾਲੀ ਰਾਤ, ਰਬ ਦੀ ਨੇੜਤਾ ਪ੍ਰਾਪਤ ਹੋਣ ਸਮੇਂ ਨ ਫੇਰੀ ਅੱਖ ਕਿਸੇ ਹੋਰ ਪਾਸੇ ਅਤੇ ਨ ਰੱਬ ਦੀ ਆਗਿਆ ਤੋਂ ਮੁੱਖ ਮੋੜਿਆ।

**ਮੁਹੰਮਦ (ਹਜ਼ਰਤ)—**

ਮੁਸਲਮਾਨੀ ਮੱਤ ਦੇ ਬਾਨੀ, ਜਨਮ ਮੱਕੇ ਅੰਦਰ 571 ਈ: ਵਿੱਚ ਹੋਇਆ ਤੇ ਮ੍ਰਿਤਿਊ 632 ਈ: ਵਿੱਚ। ਇਹਨਾਂ ਚਾਲ੍ਹੀ ਸਾਲ ਦੀ ਆਯੂ ਵਿੱਚ ਪੈਗੰਬਰੀ ਦਾ ਦਾਅਵਾ ਕੀਤਾ ਤੇ ਖ਼ਲਕਤ ਨੂੰ ਬੁਤ-ਪੂਜਾ ਛੱਡ ਕੇ ਇੱਕ ਰਬ ਨੂੰ ਪੂਜਣ ਦੀ ਸਿਖਿਆ ਦਿੱਤੀ ਇਸ ਤੋਂ ਮੱਕਾ-ਨਿਵਾਸੀ ਇਹਨਾਂ ਨਾਲ ਵਿਗੜ ਗਏ। ਇਹ ਮੱਕਾ ਛੱਡ ਕੇ ਮਦੀਨੇ ਜਾ ਵੱਸੇ। ਪਿੱਛੋਂ ਇਹਨਾਂ ਮੱਕਾ ਵੀ ਫ਼ਤਿਹ ਕਰ ਲਿਆ, ਸਾਰੇ ਅਰਬ ਵਾਸ਼ੀਆਂ ਨੇ ਇਹਨਾਂ ਦਾ ਧਰਮ ਗ੍ਰਹਿਣ ਕਰ ਲਿਆ। ਇਹਨਾਂ ਦੀ ਜ਼ਾਤ ਨਾਲ ਕਈ ਕਰਾਮਾਤਾਂ ਜੁੜੀਆਂ ਹੋਈਆਂ ਹਨ, ਜਿਨ੍ਹਾਂ ਵਿੱਚੋਂ ਇੱਕ 'ਮਿਅਰਾਜ' ਦੀ ਘਟਨਾ ਹੈ। ਦੂਜੀ ਪ੍ਰਸਿੱਧ ਕਰਾਮਾਤ ਸ਼ੱਕੇ-ਕਮਰ (ਚੰਨ ਦੇ ਦੋ ਟੁਕੜੇ ਕਰਨਾ) ਹੈ। ਇਸ ਤਰ੍ਹਾਂ ਦੀਆਂ ਹੋਰ ਅਨੇਕ ਕਰਾਮਾਤਾਂ ਦੱਸੀਆਂ ਜਾਂਦੀਆਂ ਹਨ। ਕਹਿੰਦੇ ਹਨ ਕਿ ਆਪ ਜੀ ਦੇ ਸਰੀਰ ਦਾ ਪਰਛਾਵਾਂ ਨਹੀਂ ਸੀ ਹੁੰਦਾ, ਪਸੀਨੇ ਵਿੱਚੋਂ ਖ਼ੁਸ਼ਬੂ ਆਉਂਦੀ ਸੀ, ਤੇ ਥੁਕ ਪਾਕ ਸਾਫ਼ ਹੁੰਦੀ ਸੀ।

**ਮੁਹਰਿ-ਨੁਬੁਵੱਤ—**

ਪੈਗੰਬਰੀ ਦੀ ਮੁਹਰ। ਮੁਸਲਮਾਨਾਂ ਦਾ ਵਿਸ਼ਵਾਸ ਹੈ ਕਿ ਹਜ਼ਰਤ ਮੁਹੰਮਦ ਆਖ਼ਿਰੀ ਪੈਗੰਬਰ ਸਨ। ਉਹਨਾਂ ਦੇ ਇਸ ਸੰਸਾਰ ਵਿੱਚ ਆ ਜਾਣ ਪਿੱਛੋਂ ਪੈਗੰਬਰ ਭੇਜੇ ਜਾਣ ਦੀ ਕ੍ਰਿਆ ਉਤੇ ਮੁਹਰ ਲਗ ਗਈ, ਭਾਵ ਸਮਾਪਤ ਹੋ ਗਈ ਹੈ।

**ਮੁਨਕਿਰ ਨਕੀਰ—**

ਮੁਸਲਮਾਨਾਂ ਦਾ ਵਿਸ਼ਵਾਸ ਹੈ ਕਿ ਮੁਨਕਿਰ ਅਤੇ ਨਕੀਰ ਦੋ ਫ਼ਰਿਸ਼ਤੇ ਮੋਏ ਆਦਮੀ ਦੀ ਕ਼ਬਰ ਵਿਚ ਦਾਖ਼ਿਲ ਹੁੰਦੇ ਹਨ ਅਤੇ ਮੋਏ ਹੋਏ ਆਦਮੀ ਦੇ ਸਰੀਰ ਵਿਚ ਰੂਹ ਫੂਕ ਕੇ ਪੁਛਦੇ ਹਨ ਕਿ ਤੇਰਾ ਪਾਲਣਹਾਰਾ ਕੌਣ ਹੈ? ਤੇਰਾ ਪੈਗੰਬਰ ਕਿਹੜਾ ਹੈ? ਤੇਰਾ ਦੀਨ ਕੀ ਹੈ? ਜੇ ਮੋਇਆ ਪ੍ਰਾਣੀ ਇਨ੍ਹਾਂ ਗੱਲਾਂ ਦਾ ਉੱਤਰ ਠੀਕ ਠੀਕ ਦੇਵੇ, ਤਾਂ ਉਸ ਦੀ ਕ਼ਬਰ ਵਿੱਚ ਜੰਨਤ ਵੱਲ ਇੱਕ ਝਰੋਕਾ ਰਖ ਦਿੱਤਾ ਜਾਂਦਾ ਹੈ। ਨਹੀਂ ਤਾਂ ਉਸ ਨੂੰ ਕ਼ਿਆਮਤ ਤਕ ਸਖ਼ਤ ਕਸ਼ਟ ਸਹਿਣੇ ਹੁੰਦੇ ਹਨ।

**ਮੂਸਾ—(ਹਜ਼ਰਤ)—**

ਇਸਰਾਈਲੀ ਵੰਸ਼ ਵਿੱਚੋਂ ਇਮਰਾਨ ਦਾ ਛੋਟਾ ਪੁੱਤਰ। ਇਹਨਾਂ ਦਾ ਜਨਮ **1571** ਪੂਰਬ ਈ: ਤੇ ਮ੍ਰਿਤਿਊ **1451** ਪੂਰਬ ਈਸਵੀ ਵਿੱਚ ਹੋਈ। ਇਬਰਾਨੀ ਭਾਸ਼ਾ ਵਿੱਚ 'ਮੂ' ਦੇ ਅਰਥ ਤਾਬੂਤ ਤੇ 'ਸਾ' ਦੇ ਅਰਥ 'ਪਾਣੀ' ਹਨ। ਉਸ ਜ਼ਮਾਨੇ ਵਿੱਚ ਫ਼ਿਰਊਨ ਦੇ ਹੁਕਮ ਨਾਲ ਇਸਰਾਈਲੀ ਬੱਚੇ ਮਰਵਾ ਦਿੱਤੇ ਜਾਂਦੇ ਸਨ; ਸ ਇਨ੍ਹਾਂ ਦੀ ਮਾਤਾ ਨੇ ਇਹਨਾਂ ਨੂੰ ਇੱਕ ਸੰਦੂਕ਼ ਵਿੱਚ ਬੰਦ ਕਰਕੇ ਦਰਿਆ ਵਿੱਚ ਰੋੜ੍ਹ ਦਿਤਾ। ਸੰਦੂਕ ਨੂੰ ਮਿਸਰ ਦੀ ਇੱਕ ਰਾਜਕੁਮਾਰੀ ਨੇ ਫੜ, ਬੱਚੇ ਨੂੰ ਆਪਣਾ ਪਾਲਿਤ ਪੁਤਰ ਬਣਾ ਲਿਆ। ਇਸ ਕਾਰਣ ਇਨ੍ਹਾਂ ਦਾ ਨਾਂ 'ਮੂਸਾ' ਹੋਇਆ। ਜਦੋਂ ਜਵਾਨ ਹੋਏ ਤਾਂ ਇੱਕ ਮਿਸਰੀ ਨੂੰ ਜੋ ਇੱਕ ਯਹੂਦੀ ਤੇ ਜ਼ੁਲਮ ਕਰਦਾ ਸੀ, ਕ਼ਤਲ ਕਰ ਦਿੱਤਾ ਤੇ ਆਪ ਭੱਜ ਕੇ ਅਰਬ ਆ ਵੜੇ। ਉੱਥੇ ਹਜ਼ਰਤ ਸ਼ੁਏਬ ਦੀਆਂ ਭੇਡਾਂ ਚਰਾਂਦੇ ਰਹੇ। ਪਿੱਛੋਂ ਉਹਨਾਂ ਦੀ ਲੜਕੀ ਸਫ਼ੂਰਾ ਨਾਲ ਸ਼ਾਦੀ ਹੋ ਗਈ। ਕਹਿੰਦੇ ਹਨ ਕਿ ਆਪ ਜੀ ਨੇ ਤੂਰ ਪਹਾੜ ਤੇ ਅੱਲ੍ਹਾ ਤਆਲਾ ਨਾਲ ਗੱਲਾਂ ਕੀਤੀਆਂ ਸਨ ਤੇ ਉੱਥੇ ਹੀ ਆਪ ਜੀ ਨੂੰ ਪੈਗੰਬਰੀ ਤੇ ਦੋ ਕਰਾਮਾਤਾ ਮਿਲੀਆਂ। ਇਹ ਫ਼ਿਰਊਨ ਨੂੰ ਸਿੱਧੇ ਰਾਹ ਲਿਆਉਣ ਲਈ ਮਿਸਰ ਗਏ, ਪਰ ਉਹ ਉਲਟਾ ਵੈਰੀ ਹੋ ਗਿਆ। ਇਹ ਆਪਣੀ ਉਮੱਤ ਨੂੰ ਉਥੋਂ ਨਾਲ ਲੈ ਕੇ ਕਅਨ (ਸ਼ਾਮ ਦੇਸ) ਵਲ ਤੁਰ ਪਏ। ਫ਼ਿਰਊਨ ਨੇ ਇਹਨਾਂ ਦਾ ਪਿਛਾ ਕੀਤਾ, ਪਰ ਨੀਲ ਦਰਯਾ ਵਿੱਚ ਫੌਜ ਸਮੇਤ ਡੁਬ ਕੇ ਮਰ ਗਿਆ।

ਕਹਿੰਦੇ ਹਨ ਕਿ ਹਜ਼ਰਤ ਮੂਸਾ ਕੋਲ ਇੱਕ ਸੋਟਾ ਸੀ ਜਿਹੜਾ ਲੋੜ ਵੇਲੇ ਸੱਪ ਬਣ ਕੇ ਵੈਰੀਆਂ ਨੂੰ ਡਸ ਲੈਂਦਾ ਸੀ। ਦੂਜੀ ਕਰਾਮਾਤ 'ਸਫ਼ੈਦ ਹਥ' ਦੀ ਸੀ। ਜਦੋਂ ਉਹ ਆਪਣੇ ਹਥ ਨੂੰ ਆਪਣੇ ਗਲਮੇ ਵਿੱਚ ਪਾ ਕੇ ਬਾਹਿਰ ਕਢਦੇ ਸਨ ਤਾਂ ਉਹ ਸੂਰਜ ਵਾਂਗ ਚਮਕ ਰਿਹਾ ਹੁੰਦਾ ਸੀ।

**ਮੌਸੀਕ਼ਾਰ**—ਦੇਖੋ 'ਕ਼ੁਕਨੁਸ'।

**ਯਾਹਯਾ—**

ਯਹੂਦੀਆਂ ਦਾ ਇੱਕ ਪੈਗੰਬਰ; ਹਜ਼ਰਤ ਜ਼ਕਰੀਆ ਦਾ ਪੁੱਤਰ; ਇਨ੍ਹਾਂ ਦੇ ਸਮੇਂ ਯਹੂਦੀਆਂ ਦੇ ਆਚਰਨ ਵਿੱਚ ਬੜੀ ਗਿਰਾਵਟ ਆਈ। ਵਕਤ ਦੇ ਬਾਦਸ਼ਾਹ 'ਅਨਤੀਫ਼ਸ' ਨੇ ਆਪਣੀ ਭਰਜਾਈ ਤੇ ਭਤੀਜੀ ਨੂੰ ਆਪਣੇ ਘਰ ਪਾ ਲਿਆ। ਪਿਛਲੀ ਗਲ ਯਹੂਦੀ ਸ਼ਰ੍ਹਾ ਦੇ ਵਿਰੁਧ ਸੀ ਤੇ ਹਜ਼ਰਤ ਯਾਹਯਾ ਇਸ ਦੀ ਆਗਿਆ ਨਹੀਂ ਸਨ ਦੇਂਦੇ। ਇਸ ਕਾਰਣ ਉਨ੍ਹਾਂ ਨੂੰ ਕ਼ਤਲ ਕਰ ਦਿੱਤਾ ਗਿਆ। ਇਸ ਤੇ ਪਰਮਾਤਮਾ ਵਲੋਂ ਯਹੂਦੀ ਕੌਮ ਤੇ ਕ਼ਹਿਰ ਨਾਜ਼ਿਲ ਹੋਇਆ ਤੇ ਕੋਈ ਸੱਤਰ ਹਜ਼ਾਰ ਦੇ ਕਰੀਬ ਯਹੂਦੀ ਰੋਮਨ ਹਮਲਾਵਰਾਂ ਦੇ ਹੱਥੋਂ ਮਾਰੇ ਗਏ।

**ਯਾਕੂਬ**—ਹਜ਼ਰਤ ਯੂਸੁਫ਼ ਦੇ ਪਿਤਾ ਤੇ ਹਜ਼ਰਤ ਇਸਹਾਕ਼ ਦੇ ਪੁੱਤਰ।

**ਰਕਅਤ**—ਨਮਾਜ਼ ਦਾ ਉਹ ਹਿੱਸਾ ਜਿਸ ਵਿੱਚ ਇੱਕ ਰਕੂਅ਼ (ਝੁਕਣਾ) ਆ ਜਾਵੇ।

**ਰਾਫ਼ਜ਼ੀ—**

ਰਾਫ਼ਿਜ਼ਾ ਨਾਲ ਸੰਬੰਧ ਰਖਣ ਵਾਲਾ। ਇਹ ਸ਼ੀਆ ਮੁਸਲਮਾਨਾਂ ਦੀ ਇੱਕ ਸੰਪਰਦਾਇ ਹੈ।

**ਰੋਜ਼ਿ**-ਕਿਆਮਤ-ਕ਼ਿਆਮਤ ਦਾ ਦਿਨ, ਦੇਖੋ ਕ਼ਿਆਮਤ।

**ਲੌਹਿ ਮਹਫ਼ੂਜ਼—**

ਉਹ ਪੱਟੀ ਜਿਸ ਉੱਤੇ ਅਲ੍ਹਾ-ਤਆ਼ਲਾ ਨੇ ਇਸ ਸੰਸਾਰ ਵਿੱਚ ਵਾਪਰਣ ਵਾਲੀ ਹਰੇਕ ਘਟਨਾ ਲਿਖ ਦਿਤੀ ਹੋਈ ਹੈ।

**ਵਜੂਬ—**

ਵਾਜਿਬ ਹੋਣਾ, ਨਿਸ਼ਚਿਤ ਹੋਣਾ। ਫ਼ਲਸਫ਼ੇ ਵਿੱਚ ਭਾਵ ਅਲ੍ਹਾ ਤਆ਼ਲਾ ਦੀ ਜ਼ਾਤ ਤੋਂ ਹੈ।

**ਜ਼ਮਜ਼ਮ—**

'ਪਾਣੀ ਦੀ ਬਹੁਤਾਤ।' ਮੱਕਾ ਮੁਅ਼ਜ਼ਮਾ ਦੇ ਉਸ ਖੂਹ ਦਾ ਨਾਂ, ਜਿਹੜਾ ਹਜ਼ਰਤ ਇਸਮਾਈਲ ਦੇ ਪੈਰਾਂ ਦੀ ਰਗੜ ਨਾਲ ਪ੍ਰਗਟ ਹੋਇਆ ਸੀ।

**ਜ਼ੀਰਕ ਮੁਰਗ਼—**

ਸਿਆਣਾ ਪੰਛੀ; ਇਸ ਨੂੰ ਮੁਰਗ਼ਿ-ਸ਼ਬ-ਆਵੇਜ਼ ਵੀ ਆਖਦੇ ਹਨ। ਇਹ ਕਿਸੇ ਟਹਿਣੀ ਨਾਲ ਇੱਕ ਪੰਜੇ ਦੀ ਸਹਾਇਤਾ ਨਾਲ ਲਟਕ ਜਾਂਦਾ ਹੈ ਤੇ ਅਤੇ 'ਹਕ਼', 'ਹਕ਼' ਬੋਲਦਾ ਰਹਿੰਦਾ ਹੈ।

**ਜ਼ੁਹੱਲ—**

'ਸਨਿਚਰ' ਤਾਰਾ। ਇਸ ਨੂੰ ਫ਼ਾਰਸੀ ਵਾਲੇ 'ਨਹਸਿ-ਅਕਬਰ' ਅਤੇ 'ਹਿੰਦੂਇ-ਫ਼ਲਕ' ਵੀ ਆਖਦੇ ਹਨ। ਇਹ ਸਤਵੇਂ ਅਸਮਾਨ ਤੇ ਦਸੀਂਦਾ ਹੈ।

**ਜ਼ੁਹਰਾ—**

ਸੂਰਜ ਦੁਆਲੇ ਘੁੰਮਣ ਵਾਲਾ ਦੂਜਾ ਗ੍ਰਹ। ਫ਼ਾਰਸੀ ਵਿੱਚ ਇਸ ਨੂੰ ਨਾਹੀਦ ਅਤੇ ਹਿੰਦੀ ਵਿੱਚ 'ਸ਼ੁੱਕਰ' ਤਾਰਾ ਆਖਦੇ ਹਨ।

**ਸ਼ੇਸ** – ਹਜ਼ਰਤ ਆਦਮ ਦਾ ਬੇਟਾ ਜੋ ਉਸ ਤੋਂ ਪਿੱਛੋਂ ਪੈਗ਼ੰਬਰ ਬਣਿਆ।

**ਸ਼ਹੂਦ—**

ਸੂਫ਼ੀਆਂ ਦੀ ਪਰਿਭਾਸ਼ਾ ਵਿੱਚ ਉਹ ਅਵਸਥਾ ਜਿਸ ਵਿਚ ਪਹੁੰਚ ਕੇ ਜਗਿਆਸੂ ਨੂੰ ਹਰੇਕ ਚੀਜ਼ ਵਿੱਚ ਰੱਬ ਦਿਸਣ ਲਗ ਜਾਂਦਾ ਹੈ।

**ਸ਼ਕਿ਼-ਕ਼ਮਰ—**

ਚੰਨ ਦਾ ਚੀਰਿਆ ਜਾਣਾ। ਹਜ਼ਰਤ ਮੁਹੰਮਦ ਦੀ ਉਸ ਕਰਾਮਾਤ ਵਲ ਸੰਕੇਤ

ਹੈ, ਜਿਸ ਵਿੱਚ ਉਨ੍ਹਾਂ ਚੰਨ ਵਲ ਉਂਗਲੀ ਕੀਤੀ ਤੇ ਉਹ ਚਿਰ ਗਿਆ ਤੇ ਆਸਤੀਨ ਵਿੱਚੋਂ ਨਿਕਲ ਕੇ ਫਿਰ ਜੁੜ ਗਿਆ ।

**ਸ਼ਜਰਾ-ਇ-ਤੂਰ—**

ਉਹ ਦਰਖ਼ਤ ਜਿਸ ਉੱਤੇ ਹਜ਼ਰਤ ਮੂਸਾ ਨੇ ਐਮਨ ਦੀ ਵਾਦੀ ਵਿੱਚ ਤੂਰ ਪਹਾੜ ਤੇ ਰੱਬੀ ਜਲਵਾ ਵੇਖਿਆ ਸੀ ।

**ਸ਼ਬਿ-ਯਲਦਾ—**

ਸਭ ਤੋਂ ਲੰਬੀ ਰਾਤ, ਇੱਕ ਖ਼ਿਆਲ ਅਨੁਸਾਰ ਰੋਜ਼ਿਕ੍ਆਮਤ ਦੇ ਆਉਣ ਤੋਂ ਪਹਿਲਾਂ ਵਾਲੀ ਲੰਮੀ ਰਾਤ ਜਿਹੜੀ ਹਜ਼ਾਰਾਂ ਬਰਸਾਂ ਤਕ ਰਹੇਗੀ ਅਤੇ ਕਾਲੀ ਬੋਲੀ ਹੋਵੇਗੀ ।

---

# ਮੌਲਵੀ ਗ਼ੁਲਾਮ ਰਸੂਲ ਦੇ ਕਿੱਸੇ

## (ਭਾਗ ਦੂਜਾ)

ਸੰਪਾਦਕ

ਸ਼ਮਸ਼ੇਰ ਸਿੰਘ ਅਸ਼ੋਕ

# ਮੌਲਵੀ ਗ਼ੁਲਾਮ ਰਸੂਲ—ਗ੍ਰੰਥਾਵਲੀ

1

## ਚਿੱਠੀ ਜ਼ਬਾਨ ਪੰਜਾਬੀ

## (ਸੱਯਦ ਰੌਸ਼ਨ ਅਲੀ ਦੇ ਨਾਮ)

ਸੱਯਦ ਰੌਸ਼ਨ ਅਲੀ, ਜਿਸ ਦੇ ਨਾਮ ਇਹ ਚਿੱਠੀ ਲਿਖੀ ਗਈ, ਮੌਲਾਨਾ ਗ਼ੁਲਾਮ ਰਸੂਲ ਦਾ ਬਹੁਤਾ ਪਿਆਰਾ ਸ਼ਗਿਰਦ ਸੀ । ਚੜ੍ਹਦੀ ਉਮਰੇ ਅਚਾਨਕ ਉਹ ਨਾਭੇ ਜਾ ਨੌਕਰ ਹੋਇਆ । ਪਰ ਇਸ ਹਾਲਤ ਵਿਚ ਵੀ ਉਹ ਮੌਲਵੀ ਹੋਰਾਂ ਨੂੰ ਛੁਟੀਆਂ ਵਿਚ ਕਈ ਵੇਰ ਆਲਿਮ ਪੁਰ ਪਹੁੰਚ ਕੇ ਮਿਲਦਾ ਰਹਿਆ । ਆਖ਼ਰ ਮੌਲਵੀ ਹੋਰਾਂ ਇਸ ਪ੍ਰੀਤਿ-ਮਿਲਣੀ ਨੂੰ ਹੋਰ ਪਕੇਰਿਆਂ ਕਰਨ ਲਈ ਉਸ ਦਾ ਵਿਆਹ ਆਪਣੇ ਪਿੰਡ ਦੀ ਹੀ ਇਕ ਸੱਯਦ ਜ਼ਾਦੀ ਨਾਲ ਕਰਵਾ ਦਿੱਤਾ । ਪਰ ਇਸ ਸੰਬੰਧ ਦਾ ਉਲਟਾ ਅਸਰ ਹੋਇਆ । ਰੌਸ਼ਨ ਅਲੀ ਨਵੀਂ ਵਹੁਟੀ ਨੂੰ ਲੈ ਕੇ ਅਜਿਹਾ ਨਾਭੇ ਗਇਆ ਕਿ ਫੇਰ ਮੁੜ ਆਲਿਮ ਪੁਰ ਉਸ ਨੇ ਫੇਰਾ ਨਾ ਪਾਇਆ । ਸਿਰਫ਼ ਕਦੇ ਕਦਾਈਂ ਪਤ੍ਰ ਹੀ ਉਸ ਦੇ ਆਉਂਦੇ ਰਹੇ । ਮੌਲਵੀ ਹੋਰਾਂ ਦੀ ਇਹ ਸਾਹਿੱਤਕ ਚਿੱਠੀ ਇਸੇ ਕਿਸਮ ਦਾ ਇਕ ਜਵਾਬੀ ਖ਼ਤ ਹੈ ਜੋ ਇਨ੍ਹਾਂ ਨੇ ਸੱਯਦ ਰੌਸ਼ਨ ਅਲੀ ਨੂੰ ਨਾਭੇ ਭੇਜਿਆ ਸੀ । (ਦੇਖੋ ਮੁਨਸ਼ੀ ਮੌਲਾ ਬਖ਼ਸ਼ 'ਕੁਸ਼ਤਾ' ਕ੍ਰਿਤ ਪੰਜਾਬੀ ਸ਼ਾਇਰਾਂ ਦਾ ਤਜ਼ਕਰਾ, 1960 ਸਫ਼ੇ 239—40) ।

## ਬਿਸਮਿੱਲਾ ਹਿੱਰਹਮਾਨੁੱ-ਰਹੀਮ[1] ।

ਨਦੀਓਂ ਪਾਰ ਵਗ ਚਿੱਠੀਏ ਲਈਂ ਖ਼ਬਰਾਂ, ਕਹੇ ਪਏ ਮੁਆਮਲੇ ਦਰਦ ਵਾਲੇ ।
ਸਾਡੇ ਨੈਣ[2] ਵਿਛੁੰਨੜੇ ਰੱਤ ਭਿੰਨੇ, ਲਹਿਰਾਂ ਮਾਰ ਵਗਾਂਵਦੇ ਨਦੀ ਨਾਲੇ ।
ਨਦਿਓਂ[3] ਪਾਰ ਵਸੇਂਦਿਆ ਬੇਲੀਆ[4] ਓ, ਤੇਰੀਆਂ ਉਲਫ਼ਤਾਂ[5] ਦੇ ਡਿੱਠੇ ਅਜਬ ਚਾਲੇ ।
ਤੇਰੇ ਦਰਦ ਫ਼ਿਰਾਕ[6] ਦੀਆਂ ਸ਼ੋਰਸ਼ਾਂ[7] ਨੇ, ਤਰਸੰਦੜੇ ਨੈਣ ਵਿਚ ਨੀਰ[8] ਗਾਲੇ ।
ਅੱਖੀਂ ਤਕਦੀਆਂ ਤਕਦੀਆਂ ਪੱਕ ਰਹੀਆਂ, ਵਗਦੀ ਪੋਟਲੀ[9] ਦਾਰੂਓਂ ਰੰਗ ਢਾਲੇ ।
ਨੈਣਾਂ ਮੇਰਿਆਂ ਵਾਇਦੇ ਪ੍ਰੀਤਿ ਵਾਲੇ, ਚੰਗੀਆਂ ਗੂੜ੍ਹੀਆਂ ਲਾਲੀਆਂ ਨਾਲ ਪਾਲੇ ।
ਭਾਵੇਂ ਪੁੱਛ ਲੈ ਆਣ ਤਅਲੁੱਕੇ[10] ਥੀਂ, ਨੈਣਾਂ ਮੇਰਿਆਂ ਤੇ ਗੁਜ਼ਰੇ ਕੇਡ ਹਾਲੇ ।
ਮੁੰਤਜ਼ਿਰਾਂ[11] ਦੀਆਂ ਧੀਰੀਆਂ ਧਾਰੀਆਂ ਤੇ, ਰਸਦੇ ਜ਼ਖ਼ਮ ਫ਼ਿਰਾਕ ਬੇਇੰਦ-ਮਾਲੇ[12] ।
ਤੇਰਾ ਖ਼ਤ ਆਇਆ ਲਾਟਾਂ ਮਾਰਦਾ ਓ, ਸਾਡੇ ਜਿਗਰ ਅੰਦਰ ਪਾਂਦਾ ਗਿਆ ਛਾਲੇ ।
ਵਾਹ ਵਾਹ ਝੂਠਿਆਂ ਵਾਇਦਿਆਂ ਤੇਰਿਆਂ ਨੇ, ਲਾਂਬੂ ਵਿੱਚ ਕਲੇਜੜੇ ਖ਼ੂਬ ਬਾਲੇ ।
ਲਿਖੇ ਕੌਲ ਕਰਾਰ ਤੋਂ ਆਂਵਦੇ ਸੋ, ਓਹ ਗਏ ਗੁਜ਼ਰੇ ਡਿੱਠੇ ਬਾਝ ਫ਼ਾਲੇ ।
ਸਾਨੂੰ ਰਹੀ ਉਡੀਕ ਨਿੱਤ ਆਵਣੇ ਦੀ, ਨਿੱਤ ਆਸ ਟੁੱਟੀ ਗਿਆ ਚਾ ਨਾਲੇ ।
ਤੱਤਾਂ ਬਦਲੀਆਂ ਤੇ ਮੌਸਮ ਹੋਰ ਆਏ, ਧੁੱਪਾਂ ਗੁਜ਼ਰੀਆਂ ਤੇ ਲੱਗੇ ਪੌਣ ਪਾਲੇ[13] ।
ਅਸੀਂ ਸਰਦੀਆਂ ਗਰਮੀਆਂ ਚੱਖ ਗੁਜ਼ਰੇ, ਦੁੱਖ ਦਰਦ ਵਾਲੇ ਰੋ ਰੋ ਵਕਤ ਜਾਲੇ[14] ।
ਕੁੰਦਨ[15] ਫਟੇ ਪਰਖਣੇ ਹਾਰ ਨਿਰਧਨ, ਅਸੀਂ ਕਈ ਕੁਠਾਲੀਆਂ ਵਿਚ ਗਾਲੇ ।
ਅਸਾਂ ਖੋਲ੍ਹ ਸੁਹਾਗ ਦੀਆਂ ਪੱਟੀਆਂ ਨੂੰ, ਜਟਾਧਾਰੀਆਂ ਵਾਂਗੁ ਗਲ ਵਾਲ ਡਾਲੇ[17] ।
ਵਾਹ ਰੰਗ ਸੁਹਾਗ ਪ੍ਰੀਤਿ ਦੇ ਦਾ, ਕੁਝ ਪੈਰ ਨੀਲੇ ਕੁਝ ਹੱਥ ਕਾਲੇ ।
ਸੋਹਣਿਆਂ ਯਾਰੀਆਂ ਨਾਲ ਖ਼ੁਆਰੀਆਂ ਦੇ, ਵਗਿਆ ਤੀਰ ਤਕਦੀਰ ਦਾ ਕੌਣ ਟਾਲੇ ।੧

---

ਰੋ ਰੋ ਲਿਖੀਏ ਚਿੱਠੀਏ ਦਰਦ ਭਰੀਏ, ਪਤਾ ਲਈਂ ਪਰਦੇਸ ਦੇ ਵਾਸੀਆਂ ਦਾ ।
ਫ਼ੇਰਾ ਘੱਤ ਪੁਰਾਣਿਆਂ ਸੱਜਣਾਂ ਤੇ, ਚੱਲ ਪੁੱਛ ਲੈ ਹਾਲ ਉਦਾਸੀਆਂ ਦਾ ।
ਇੱਕੋ ਹਾਲ ਪਏ ਸੜਦੇ ਕਾਲਜੇ ਨੇ, ਸੜਨਾ ਰੋਵਣਾ ਜਿਵੇਂ ਇਕ ਵਾਸੀਆਂ ਦਾ ।
ਲੈ ਜਾ ਸੁੱਖ ਸੁਨੇਹੜਾ ਦੁੱਖ ਵਾਲਾ, ਅੱਖੀਂ ਰੋਂਦੀਆਂ ਦੀਦ[18] ਪਿਆਸੀਆਂ ਦਾ ।

---

1. ਸ਼ੁਰੂ ਕਰਦਾ ਹਾਂ ਅੱਲਾਹ (ਰੱਬ) ਦੇ ਨਾਂ ਨਾਲ, ਜੋ ਵੱਡਾ ਰਹਿਮ ਵਾਲਾ ਤੇ ਕ੍ਰਿਪਾਲੂ ਹੈ । 2. ਨੇਤ੍ਰ, ਅੱਖਾਂ । 3. ਨਦੀਓਂ, ਦਰਿਆਓਂ । 4. ਸੱਜਣਾ, ਮਿੱਤ੍ਰਾ । 5. ਪ੍ਰੇਮ, ਮੁਹੱਬਤ । 6. ਵਿਛੋੜੇ । 7. ਬਗ਼ਾਵਤ, ਸਰਕਸ਼ੀ । 8. ਹੰਝੂ, ਆਂਸੂ । 9. ਅੱਖਾਂ ਦੀ ਪੁਤਲੀ । 10. ਇਲਾਕਾ । 11. ਉਡੀਕਵਾਨ, ਇੰਤਜ਼ਾਰ ਕਰਨ ਵਾਲੇ । 12. ਜ਼ਖ਼ਮ ਨਾ ਭਰਨਾ, ਜਿਸ ਦਾ ਜ਼ਖ਼ਮ ਨਾ ਭਰ ਸਕੇ । 13. ਪੌਣ । 14. ਗੁਜ਼ਾਰੇ, ਲੰਘਾਏ । 15. ਸੋਨਾ । 16. ਸਾਧਾਂ, ਫ਼ਕੀਰਾਂ । 17. ਪਾਏ । 18. ਦੀਦਾਰ, ਦਰਸ਼ਨ ।

ਝੂਠੇ ਅਹਿਦ ਪੈਮਾਨੇ[1] ਲਿਖਦਿਆਂ ਨੂੰ, ਕਹੀਂ ਸਾਮ੍ਹਣੇ ਹਾਲ ਨਿਰਾਸੀਆਂ ਦਾ ।
ਪੈਂਡੇ ਮੁੱਕਦੇ ਨਹੀਂ ਫ਼ਿਰਾਕ ਵਾਲੇ, ਦਿਲ ਹੋ ਗਿਆ ਬੈਲ ਖਰਾਸੀਆਂ ਦਾ ।
ਐਨੋਂ ਗ਼ੈਨ ਮਹਜੂਬ[2] ਬਰਾਤ ਪਾਈ, ਦੁੱਖ ਦੇਖ ਵਿਛੋੜੇ ਦੀਆਂ ਫਾਸੀਆਂ ਦਾ ।
ਨਫ਼ਸ-ਉਲ-ਅਮਰ[3] ਮੁਆਮਲਾ ਜਾਣ ਬੈਠਾ, ਚਕਨਾਚੂਰ ਖ਼ਿਆਲ ਵਿਸਵਾਸੀਆਂ ਦਾ ।
ਵੇ ਮੈਂ ਵਾਰੀਆਂ ਸੋਹਣਿਆਂ ਕਹਾਂ ਕਿਸਨੂੰ, ਜਾਪੇ ਰਾਜ਼[4] ਨੂੰ ਰਾਜ਼ ਉਗਾਸੀਆਂ[5] ਦਾ ।
ਆਜ਼ਾਦੀਆਂ ਨਾਲ ਸੁਣਾਵਣੇ ਹਾਂ, ਹਾਲਾ ਵੇਖ ਕੇ ਬੇ ਹਿਰਾਸੀਆਂ[6] ਦਾ ।
ਛੁੱਟਾ ਬੇਟ[7] ਤੈਥੀਂ ਧਰਿਆ ਪੇਟ ਅੱਗੇ, ਲੱਭਾ ਮਾਲਵਾ[8] ਬਲ ਸ਼ਨਾਸੀਆਂ[9] ਦਾ ।
ਤੈਥੀਂ ਵਿਛੁੱੜੇ ਅਸੀਂ ਤੂੰ ਗਿਆ ਸਾਥੀਂ, ਘਾਟਾ ਦੋਹਾਂ ਨੂੰ ਪਿਆ ਛਿਆਸੀਆਂ ਦਾ ।
ਬੈਠੋਂ ਤੋੜ ਪ੍ਰੀਤਿ ਦਿਆਂ ਰਿਸ਼ਤਿਆਂ ਨੂੰ, ਗਿਆ ਅਸਰ ਪੁਰਾਣੀਆਂ ਘਾਸੀਆਂ ਦਾ ।
ਅਹਿਲਿ ਦਰਦ[10] ਨੇ ਪੀਰਹਨ[11] ਚਾਕ ਜਾਤਾ, ਖ਼ਿਲਅਤਿ ਫ਼ਖ਼ਰੇ[12] ਖੁਲਫ਼ਾਇ ਅਬਾਸੀਆਂ[13] ਦਾ ।

ਸਾਡੀ ਜ਼ਲਜ਼ਲਾ ਨਾਕ[14] ਫ਼ਰਿਆਦ ਦਿਲਦੀ, ਜਾਤਾ ਤੁਸਾਂ ਕਲਿਆਨ ਮਰਾਸੀਆਂ ਦਾ ।
ਬੇ ਦਰਦ ਕੀ ਦਰਦ ਦੀ ਸਾਰ ਜਾਣਨ, ਮਾਵਾਂ ਮਾਰੀਆਂ ਖ਼ੌਫ਼ ਕੀ ਮਾਸੀਆਂ ਦਾ ।
ਜਿਨ੍ਹਾਂ ਦਰਦ ਦੀਆਂ ਲੱਜ਼ਤਾਂ ਚੱਖੀਆਂ ਨੇ, ਨਹੀਂ ਉਨ੍ਹਾਂ ਨੂੰ ਚਾ ਖ਼ਲਾਸੀਆਂ ਦਾ ।
ਨਹੀਂ, ਜਿਨ੍ਹਾਂ ਨੂੰ ਚਾਉ ਖ਼ਲਾਸੀਆਂ ਦਾ, ਤਿਨ੍ਹਾਂ ਹੌਸਲਾ ਕੁਮਕਾ[15] ਖ਼ਾਸੀਆਂ ਦਾ ।
ਫ਼ਿਕਰ ਜਿਨ੍ਹਾਂ ਨੂੰ ਬੇ ਇਖ਼ਲਾਸੀਆਂ[16] ਦਾ, ਚਾਉ ਤਿਨ੍ਹਾਂ ਨੂੰ ਨਹੀਂ ਖ਼ਲਾਸੀਆਂ ਦਾ ।
ਸਾਦਾਤ ਕਿਰਾਮ[17] ਦੀ ਜੱਦਿ ਅਮਜਦ[18], ਸ਼ਾਫ਼ਾ[19] ਵਿੱਚ ਕੋਨੈਨ[20] ਹੈ ਆਸੀਆਂ ਦਾ[21] ।੨।

---

ਸਾਨੂੰ ਰਹੀ ਉਡੀਕ ਤੂੰ ਨਾ ਆਇਆ, ਅਸਾਂ ਬਹੁਤ ਮੁਸੀਬਤਾਂ ਝੱਲੀਆਂ ਓ ।
ਆਹੀਂ ਦਰਦ ਭਰੀਆਂ ਸਾਡੇ ਕਾਲਜੇ ਥੀਂ, ਤੇਰੇ ਮਾਲਵੇ ਤੇ ਚੜ੍ਹ ਚੱਲੀਆਂ ਓ ।
ਬੇ-ਬਸ ਦਿਲ ਦਰਦ ਤੁਸਾਡੇ ਅੰਦਰ, ਆਹੀਂ ਜਾਂਦੀਆਂ ਨਹੀਂ ਹੁਣ ਠੱਲ੍ਹੀਆ ਓ ।
ਇੰਤਜ਼ਾਰ ਦੇ ਦਰਦ ਦੀਆਂ ਤੇਜ਼ ਨੋਕਾਂ, ਸਾਡੇ ਨੈਣਾਂ ਦੀਆਂ ਧੀਰੀਆਂ ਸੱਲੀਆਂ ਓ ।
ਅਸੀਂ ਵਾਂਗੁ ਪਰਦੇਸੀਆਂ ਦੇਸ਼ ਅੰਦਰ, ਕਿਹੜੇ ਦੇਸ ਤੁਸਾਂ ਕੂਟਾਂ ਮੱਲੀਆਂ ਓ ।
ਮੁੜ ਬਹੁੜ ਪਰਦੇਸੀਆਂ ਮੇਰਿਆ ਓ, ਮੈਨੂੰ ਬਾਝ ਨਾ ਤੁਸਾਂ ਤਸੱਲੀਆਂ ਓ ।

---

1. ਅਹਿਦੋ ਪੈਮਾਨ-ਕੌਲ ਕਰਾਰ । 2. ਗੁਪਤ । 3. ਅਰਥਾਤ-ਅਸਲ ਮੁੱਦਾ, ਸਹੀ ਭੇਦ 4. ਭੇਦ । 5. ਤਰਗ਼ੀਬ ਅਥਵਾ ਐਵੇਂ ਵਾਧੂ ਜਿਹੇ ਵਾਦੇ ਦੇਣ ਵਾਲਿਆਂ ਦਾ ਭੇਦ । 6. ਨਿਡਰ, ਬੇਖ਼ੌਫ਼, ਨਿਰਭੈ । 7. ਬੇਟ, ਅਰਥਾਤ-ਦੁਆਬੇ ਦਾ ਇਲਾਕਾ, ਆਲਿਮ ਪੁਰ ਦਾ ਵਸੇਬਾ । 8. ਭਾਵ-ਨਾਭਾ । 9. ਪਛਾਣ । 10. ਦਰਦ ਵਾਲਿਆਂ । 11. ਪੀਰਾਹਨ-ਕੁੜਤਾ, ਕਮੀਜ਼ ਅਥਵਾ ਜਾਮਾ । 12. ਫ਼ਖ਼ਰ (ਮਾਣ) ਦਾ ਖ਼ਿਲਅਤ (ਸਿਰੋਪਾ) 13. ਅਬਾਸੀ (ਅਰਬੀ ਖ਼ਾਨਦਾਨ ਦੇ) ਖ਼ਲੀਫ਼ਿਆਂ (ਬਾਦਸ਼ਾਹਾਂ) ਦਾ । 14. ਭੂਚਾਲ ਲਿਆਉਣ ਵਾਲੀ । 15. ਮਦਦਾਂ । 16. ਦੋਸਤੀ ਤੋਂ ਰਹਿਤ ਹੋਣਾ । 17. ਸੱਯਦਪੁਣਾਂ, ਬਜ਼ੁਰਗੀ । 18. ਮੁਢੱਲਾ ਵਡੱਪਣ । 19. ਸ਼ਫ਼ਾਇਤ (ਸਿਫ਼ਾਰਿਸ਼) ਕਰਨ ਵਾਲਾ । 20. ਏਥੇ ਉਥੇ ਅਥਵਾ ਦੋਹਾਂ ਜਹਾਨਾਂ ਵਿੱਚ । 21. ਗ਼ਰੀਬਾਂ ਆਜਿਜ਼ਾਂ ।

ਸੁੱਕੇ ਖ਼ਤਾਂ ਦੀਆਂ ਚਕਮਕਾਂ[1] ਝਾੜਦਾ ਏਂ, ਏਹ ਚੰਗੀਆਂ ਨਹੀਂ ਅਵੱਲੀਆਂ ਓ ।
ਤੇਰੇ ਖ਼ਤਾਂ ਨੇ ਜਿਗਰ ਵਿਚ ਖ਼ਤ ਪਾਏ, ਅੱਖੀਂ ਤਪਦੀਆਂ ਦਰਦ ਥਰਥੱਲੀਆਂ ਓ ।
ਬਾਹਾਂ ਮੇਲ ਮਿਲ ਜਾਹ ਦੁੱਖ ਜਾਣ ਮੇਰੇ, ਅਜੇ ਜ਼ਖ਼ਮ ਦੀਆਂ ਸ਼ੋਰਸ਼ਾਂ ਅੱਲੀਆਂ ਓ ।
ਇਹ ਅੱਖੀਆਂ ਰੋਂਦੀਆਂ ਦੀਦਨਾਂ[2] ਨੂੰ, ਨਦੀਓ ਨਦੀਂ ਫਿਰ ਖ਼ੂਨ ਉਛੱਲੀਆਂ ਓ ।
ਜੇ ਤੂੰ ਆਪਣਾ ਨਹੀਂ ਸੀ ਦਗੇਬਾਜ਼ਾ, ਕਾਹਨੂੰ ਝੂਠੀਆਂ ਚਿੱਠੀਆਂ ਘੱਲੀਆਂ ਓ ।
ਸਾਡੇ ਦਿਲ ਦੀਆਂ ਜ਼ਾਰੀਆਂ ਮਾਤ ਪਈਆਂ, ਛੋੜ ਛਾੜ ਥੀਂ ਫੇਰ ਉਛੱਲੀਆਂ ਓ ।
ਅੱਖੀਂ ਦੀਦ ਵਿਛੁੰਨੀਆਂ ਜੁੱਗ ਦੀਏ, ਰਹਿ ਸਕਦੀਆਂ ਨਹੀਂ ਇੱਕਲੀਆਂ ਓ ।
ਭਾਵੇਂ ਕੀਤੀਆਂ ਤੁਸਾਂ ਕੁਵੱਲੀਆਂ ਹੀ, ਅਸਾਂ ਜਾਤੀਆਂ ਸਭ ਸਵੱਲੀਆਂ ਓ ।।੩।।

———

ਵੇ ਤੂੰ ਨਿੱਜ ਵਿਆਹਿਆ ਜਾਂਵਦੋਂ ਵੇ, ਲੈਂਦੋਂ ਨਾਲ ਮਹੂਰਤਾਂ ਨਿੱਜ ਫੇਰੇ ।
ਮਿਲਿਆ ਨਵੇਂ ਸੁਹਾਗਾ ਦ ਧਰਮ ਧੱਕਾ, ਨਦੀਓ ਪਾਰ ਹੋ ਗਏ ਮਹਬੂਬ ਮੇਰੇ ।
ਚੜ੍ਹੀ ਜੰਞ ਫ਼ਿਰਾਕ ਦਿਆਂ ਜਾਞੀਆਂ ਦੀ, ਛੁੱਟਾ ਦੇਸ ਪਰਦੇਸ ਵਿਚ ਪਏ ਡੇਰੇ ।
ਮਿਲਿਆ ਸ਼ਗਨ ਜਾਂ ਦੇਸ ਨਿਕਾਲੜੇ ਦਾ, ਹੋਇਆ ਲਾਟ ਫ਼ਿਰਾਕ ਵਿਚ ਜਿਗਰ ਬੇਰੇ[3] ।
ਮੇਰੇ ਯਾਰ ਰੰਗ ਰੱਤੜੇ ਲਾਡਲੇ ਨੂੰ, ਪਏ ਪ੍ਰੇਮ ਸੁਹਾਗ ਦੇ ਕਹੇ ਘੇਰੇ ।
ਜ਼ੰਜੀਰ ਤਕਦੀਰ ਦੇ ਪਏ ਭਾਰੇ, ਨਾ ਕੁਝ ਵੱਸ ਮੇਰੇ ਨਾ ਕੁਝ ਵੱਸ ਤੇਰੇ ।
ਤੇਰੀ ਮਰੇ ਜੋੜੀ ਵੇ ਤੂੰ ਰਹੇਂ ਰੰਡਾ, ਕਦੀ ਫੇਰ ਆਵੇਂ ਮੁੜ ਪਾਸ ਮੇਰੇ ।
ਮੈਨੂੰ ਚਾਹ ਦੀਦਾਰ ਦੀ ਇਕ ਵਾਰੀ, ਮੈਂ ਵਲ ਮੋੜ ਵਾਗਾਂ ਜ਼ਰਾ ਢੁੱਕ ਨੇੜੇ ।
ਸਾਨੂੰ ਹਿਜਰ[4] ਮੁਆਮਲੇ ਪਏ ਜਿਹੜੇ, ਸਾਡੇ ਕਰਮ ਕੁਵੱਲੜੇ ਆਪ ਭੇੜੇ ।
ਤੇਰੀਆਂ ਸ਼ੌਕ ਮੁਹੱਬਤਾਂ ਲੱਗੀਆਂ ਨੇ, ਸਾਨੂੰ ਚਾੜ੍ਹਿਆ ਚਾ ਫ਼ਿਰਾਕ ਬੇੜੇ ।
ਸਾਨੂੰ ਪਾਰ ਉਰਾਰ ਇਕ ਸਾਰ ਬਣਿਆ, ਵੇ ਮੈਂ ਕਾਸਨੂੰ ਪ੍ਰੀਤ ਦੇ ਪੇਚ ਛੇੜੇ ।
ਜਾਂ ਇਹ ਪੇਚ ਛੇੜੇ ਡਿੱਠਾ ਢੁੱਕ ਨੇੜੇ, ਦਰਦ ਦੁੱਖ ਦੇ ਲੰਮੜੇ ਪਏ ਝੇੜੇ ।
ਜਿਨ੍ਹਾਂ ਦੀਦ ਪ੍ਰੀਤ ਦੇ ਖੇਤ ਬੀਜੇ, ਅੰਤ ਤਿਨ੍ਹਾਂ ਦੇ ਨੈਣ ਦੇ ਹਲਟ ਗੇੜੇ ।
ਜਿਨ੍ਹਾਂ ਇਸ਼ਕ ਦੀਆਂ ਠੋਕਰਾਂ ਵੱਜੀਆਂ ਨੇ, ਥਾਓਂ ਉੱਖੜੇ ਫੇਰ ਨਾ ਵਸੇ ਖੇੜੇ ।।੪।।

———

ਰਵਾਦਾਰ ਹੈਂ ਜੇ ਲਾਈਆਂ ਯਾਰੀਆਂ ਦਾ, ਮੜ ਕਸਦ[5] ਕਰ ਮੁੱਖ ਦਿਖਾਵਨੇ ਨੂੰ ।
ਆਪੇ ਜੋੜਦਾ ਹੈਂ ਜੋੜ ਤੋੜਦਾ ਹੈਂ, ਆਵੇ ਹੋਦਿਆ ! ਯਾਰੀਆਂ ਲਾਵਨੇ ਨੂੰ ।
ਜੇ ਤੇ ਪਿੱਟਣਾ ਸਿਰੇ ਤੇ ਸੁੱਝਦਾ ਸੀ, ਕਾਹਨੂੰ ਪਿ ਾਾ ਸੈਂ ਵਿਆਹ ਕਰਾਵਨੇ ਨੂੰ ।
ਘਰ ਦੇ ਪਏ ਧੰਦੇ ਤੈਨੂੰ ਕਿਹੇ ਮੰਦੇ, ਦਿਲੋਂ ਯਾਰੀਆਂ ਭੁੱਲ ਭੁਲਾਵਨੇ ਨੂੰ ।
ਸਾਥੋਂ ਓਹ ਚੰਗੀ ਜਿਹਦੇ ਨਾਲ ਰੁੱਝੇਂ, ਸਾਨੂੰ ਖ਼ੱਤ ਲਿਖੇ ਪਤਿਆਵਨੇ[6] ਨੂੰ ।

1. ਇੱਕ ਪੱਥਰ, ਜਿਸ ਵਿੱਚੋਂ ਅੱਗ ਪੈਦਾ ਹੁੰਦੀ ਹੈ, ਚੱਮਕ ਪੱਥਰ । 2. ਦਰਸ਼ਨ, ਦੀਦਾਰ । 3. ਟੁਕੜੇ, ਟੋਟੇ । 4. ਹਿਜਰ-ਬਿਰ੍ਹੋਂ, (ਬਿਰਹੋਂ) ਵਿਛੋੜ ਦਾ ਦੁੱਖ । 5. ਇਰਾਦਾ, ਚਾਹ । 6. ਐਵੇਂ ਭਰੋਸਾ ਦੇਣ ਲਈ ।

ਸਾਨੂੰ ਢੇਢ[1] ਜਾਤਾ ਆਪ ਚਤੁਰ ਬਣਿਓਂ, ਗੱਲਾਂ ਲਿਖੀਆਂ ਬਾਲ ਪਰਚਾਵਨੇ ਨੂੰ ।
ਤੇਰੀ ਚਾਹ ਓ ਸੱਯਦਾ ! ਮੋੜ ਵਾਗਾਂ, ਦਿਲੋਂ ਝੱਲ ਦਵਾਲੇ ਵਲ ਆਵਨੇ ਨੂੰ ।
ਸੁੱਚਾ ਪੀਰਹਨ[2] ਤੇ ਕਰ ਬਾਹੁੜੀ ਓ, ਦਰਦ ਮੰਦਾਂ ਦੇ ਦਰਦ ਹਟਾਵਨੇ ਨੂੰ ।
ਪੀਰਾ ਸੱਚ ਦਿਆ ਵੇ, ਲਾਜਾਂ ਰੱਖਦਿਆ ਵੇ, ਪਰਦੇ ਕਜਦਿਆ ਐਬ ਛੁਪਾਵਨੇ ਨੂੰ ।
ਤੇਰੇ ਦਿਲ ਦਹੀਆਂ ਤੂੰ ਬਹੁੜ ਝਬਦੇ, ਸਾਡੀ ਦੁੱਖ ਥੀਂ ਜਾਨ ਛੁੜਾਵਨੇ ਨੂੰ ।
ਮੈਂ ਵਲ ਆਵੀਂ ਵਾਰੀਆਂ ਰੱਜ ਵੇਖਾਂ, ਛੱਡ ਉਜ਼ਰਦਾਰੀ ਲਿਖ ਪਹੁੰਚਾਵਨੇ ਨੂੰ ।
ਜੇ ਤੂੰ ਆਵਨਾ ਨਹੀਂ ਤੇ ਲਿੱਖ ਸਾਨੂੰ, ਅਸੀਂ ਆਪ ਆਈਏ ਦਰਸ਼ਨ ਪਾਵਨੇ ਨੂੰ ।
ਇਹ ਭੀ ਨਹੀਂ ਮਨਜ਼ੂਰ ਤੇ ਨਸ਼ਰ[3] ਹੋ ਕੇ ਅਸੀਂ ਫਿਰਾਂਗੇ ਹਾਲ ਵਿਖਾਵਨੇ ਨੂੰ ।
ਸੋਜ਼ ਨਾਕ[4] ਹੋਈ ਦਿਲ ਥੀਂ ਆਹ ਧੂਈਂ, ਜ਼ੁਲਫ਼ ਯਾਰ ਦੀ ਹੱਥੀਂ ਵਲ ਖਾਵਨੇ ਨੂੰ ।
ਹੋਵਾਂ ਖ਼ੂਨ[5] ਬਹਿ ਨੈਨ ਥੀਂ ਵਗਾ ਸਾਰਾ, ਰੁੱਖ ਮਹਿੰਦੀ ਦੇ ਜੜ੍ਹੀਂ ਸਮਾਵਨੇ ਨੂੰ ।
ਰੁਚੇ ਰੰਗ ਹੋ ਬਰਗ[6] ਤੇ ਯਾਰ ਸ਼ਾਇਦ, ਮਨਜ਼ੂਰ ਕਰੇ ਪੈਰੀਂ ਲਾਵਨੇ ਨੂੰ ।
ਪੈਰੀਂ ਲੱਗਿਆਂ ਦੀ ਅੰਤ ਲਾਜ ਪਾਲੇ, ਕਰੇ ਸ਼ਰਮ ਸਾਹਿਬ ਲੜ ਲਾਵਨੇ ਨੂੰ ।
ਇਹ ਦੂਰ ਨਾਹੀਂ ਰਹਿਮ ਯਾਰ ਦੇ ਥੀਂ, ਔਗੁਨਹਾਰ ਤੇ ਫ਼ਜ਼ਲ[7] ਕਮਾਵਨੇ ਨੂੰ ।
ਅਸੀਂ ਇਸ਼ਕ ਜ਼ੰਜ਼ੀਰੀਆਂ ਘੱਤ ਪੈਰੀਂ, ਲਿਖੀਆਂ ਚਿੱਠੀਆਂ ਦਰਦ ਸੁਨਾਵਨੇ ਨੂੰ ।
ਥੱਯਾ ਥੱਈ ਨਚਾਇਆ ਏ ਸੋਜ਼[8] ਤੇਰੇ, ਧਮਕ ਪਈ ਜਨੂੰਨ[9] ਬੁਲਾਵਨੇ ਨੂੰ ।
ਏਧਰ ਚੜ੍ਹੀ ਬਹਾਰ ਜਨੂਨੀਆਂ ਤੇ ਬੈਠਾ ਯਾਰ ਖ਼ੁਦ ਤਬਲ ਵਜਾਵਨੇ ਨੂੰ ।

———

ਵਾਜਾ ਵੱਜਿਆ ਤੇ ਤਾਰਾਂ ਹਿੱਲੀਆਂ ਨੇ, ਇਸ਼ਕ ਗੱਜਿਆ ਰਮਜ਼[10] ਸਮਝਾਵਨੇ ਨੂੰ ।
ਰਮਜ਼ਾਂ ਲਾਈਆਂ ਨਾਲ ਅਚਵਾਨਿਆਂ[11] ਦੇ, ਮੁੜ ਸੁੱਤੀਆਂ ਕਲਾਂ ਜਗਾਵਨੇ ਨੂੰ ।
ਤਾਰ ਤਾਰ ਸਰਸ਼ਾਰ[12] ਤੇ ਤਾਬ ਅੰਦਰ, ਨਦੀ ਨਸ਼ੇ ਦੀਆਂ ਚਾੜ੍ਹ ਝੁਲਾਵਨੇ ਨੂੰ ।
ਭਰਿਆ ਦੌਰ ਸ਼ਰਾਬ ਦਾ ਕੁੱਲ ਆਲਿਮ[13], ਸਾਕੀ[14] ਉੱਠਿਆ ਜਾਮ[15] ਪਿਲਾਵਨੇ ਨੂੰ ।
ਰੁਖ ਸਾਕੀ ਦੇ ਝਲਕ ਵਿਚ ਜਾਮ ਦਿੱਤਾ, ਪੀਵਨਹਾਰ ਦੇ ਰੂਬਰੂ[16] ਗਾਵਨੇ ਨੂੰ ।
ਇਸ਼ਕ ਰੋਹੜਦਾ ਤੇ ਰੋਹੜ ਸਾੜਦਾ ਈ, ਨਦੀਆਂ ਵਹਿੰਦੀਆਂ ਥੀਂ ਲਾਟਾਂ ਚਾਵਨੇ ਨੂੰ ।
ਅਸਾਂ ਭੇਤ ਕਹੇ ਵਿਚ ਖੇਤ ਰਹੇ, ਲੱਗੋਂ ਕਾਸ ਨੂੰ ਅੱਗ ਸੁਲਗਾਵਨੇ ਨੂੰ ।
ਇਹ ਇਸ਼ਕ ਹੈ ਬਹਿਰੇ[17] ਅਮੀਕ[18] ਭਾਰਾ, ਕਾਹਨੂੰ ਪਿਆ ਹੈ ਭੇਤ ਫੁਲਾਵਨੇ ਨੂੰ ।
ਮੀਆਂ ਸੱਯਦਾ ! ਆ ਮਿਲ, ਮਿਲਨ ਤੇਰਾ, ਦੇਂਦਾ ਲੱਜ਼ਤਾਂ ਪੀਵਨੇ ਖਾਵਨੇ ਨੂੰ ।

---

1. ਢੇਡ, ਮੂਰਖ । 2. ਜਾਮਾ । 3. ਪਸਰਨਾ । 4. ਸੜਨ (ਜਲਨ) ਵਾਲੀ । 5. ਲਹੂ । 6. ਪੱਤਾ, ਪਤ੍ਰ । 7. ਉਦਾਰਤਾ । 8. ਬਿਰਹੋਂ, ਪ੍ਰੀਤਮ-ਵਿਛੋੜੇ ਦਾ ਦੁੱਖ । 9. ਪਾਗਲਪਨ, ਢੋਲਾ । 10. ਭੇਤ, ਰਹੱਸ । 11. ਪੇਟੂ (ਭੁੱਖੜਾਂ) ਨਾਲੋਂ । 12. ਲੱਬਾ ਲੱਬ (ਨੱਕਾ ਨੱਕ) ਭਰਿਆ ਹੋਇਆ । 13. ਸੰਸਾਰ । 14. ਸ਼ਰਾਬ ਪਿਲਾਉਣ ਵਾਲਾ । 15. ਸ਼ਰਾਬ ਦਾ ਪਿਆਲਾ । 16. ਸਾਮ੍ਹਣੇ, ਸਾਹਵੇਂ । 17. ਸਾਗਰ, ਸਮੁੰਦ੍ਰ । 18. ਗਹਿਰਾ, ਡੂੰਘਾ ।

ਸਾਡਾ ਪੀਵਨਾ ਖਾਵਨਾ ਜ਼ਹਿਰ ਬਣਿਆ, ਦਮ ਦਮ ਖੜੇ ਹਾਂ ਦੁੱਖ ਉਠਾਵਨੇ ਨੂੰ ।
ਤੇਰਾ ਆਵਨਾ ਹੋਵੇ ਜੇ ਬਹੁਤ ਮੁਸਕਿਲ, ਮੈਂ ਵਲ ਘੱਲਦੇ ਖ਼ਤ ਬੁਲਾਵਨੇ ਨੂੰ ।
ਪਹੁੰਚੇ ਅਸਾਂ ਵਲ ਖ਼ਤ ਬੁਲਵਾਨੇ ਨੂੰ, ਤਾਂ ਤਿਆਰ ਹੋ ਬਹਾਂਗੇ ਆਵਨੇ ਨੂੰ ।
ਲਿਖੀਂ ਸੱਚ, ਕੁਝ ਕਰੀਂ ਨਾ ਕੱਚ ਮੀਆਂ, ਲਿਖੀਂ ਖ਼ਤ ਨਾਹੀਂ ਆਜ਼ਮਾਵਨੇ ਨੂੰ ।
ਇਨਕਾਰ ਜੇ ਕਰੇਂ ਤੂੰ ਆਵਨੇ ਥੀਂ ਅਸਾਂ ਆਵਨਾ ਤੇਰੇ ਲਿਆਵਨੇ ਨੂੰ ॥੫॥

— — — —

ਬੀਹੂ ਬੈਠਾ ਨੀਂ ਪ੍ਰੀਤ ਦੀਆਂ ਰੰਗਤਾਂ ਨੂੰ,ਨਵੀਆਂ ਲੱਗੀਆਂ ਅੱਜ ਵਿਚ ਜ਼ੋਰ ਹੋਈਆਂ ।
ਗਈਆਂ ਬੱਤਖ਼ਾਂ ਬੇਟ ਦਿਆਂ ਛੱਪੜਾਂ ਤੇ, ਵੜੀਆਂ ਮਾਲਵੇ ਵੜਦੀਆਂ ਹੋਰ ਹੋਈਆਂ ।
ਏਥੇ 'ਅਸੀਂ' ਆਹੇ ਉਥੇ ਬਣੇ 'ਆਪਾਂ' ਜਦੋਂ ਬੋਲੀਆਂ ਹੋਰ ਦੀਆਂ ਹੋਰ ਹੋਈਆਂ ।
ਝਿਣਕਾਂ ਚਾ ਲਾਈਆਂ ਗੱਲੇ ਲਾ ਲਈਆਂ, ਪੁਰਾਨੀਆਂ ਛੁੱਟੜਾਂ ਚੋਰ ਹੋਈਆਂ ।
ਜਿਨ੍ਹਾਂ ਵਿਛੁੱੜੇ ਯਾਰ ਨਾ ਮਿਲੇ ਮੁੜਕੇ, ਓਹ ਲੇਖ ਨੂੰ ਰੋਂਦੀਆਂ ਠੋਰ ਹੋਈਆਂ ।
ਓਹ ਜ਼ਿੰਦਗੀ ਤੇ ਜ਼ਾਰ ਜ਼ ਰ ਰੋਈਆਂ, ਤੇ ਓਹ ਬਾਝ ਮੋਇਆਂ ਵਿਚ ਗੋਰ[1] ਹੋਈਆਂ ।
ਜ਼ਿਮੀਆਂ ਜਿਹੜੀਆਂ ਦੇ ਸਾਈਂ ਛੋੜ ਬੈਠੇ, ਬਿਨਾਂ ਸਾਂਭ ਕੱਲਰ ਬੰਜਰ ਸ਼ੋਰ ਹੋਈਆਂ ।
ਓਹ ਦਾਰ ਬਕਾ[2] ਵਿਚ ਰਹਿਣ ਐਵੇਂ, ਜਿਹੜੀਆਂ ਦਾਰ ਫ਼ਨਾ[3] ਵ੍ਰਿਚ ਗੋਰ ਹੋਈਆਂ ।
ਦੁੱਖ ਚੁੱਪ ਚੁਪਾਤੀਆਂ ਜਰਨ ਕਿਉਂਕਰ, ਜਿਹੜੀਆਂ ਅੰਦਰੋਂ ਸਖ਼ਤ ਪੁਰਸ਼ੋਰ[4] ਹੋਈਆਂ ।
ਜਿਨ੍ਹਾਂ ਬੁਲਬੁਲਾਂ ਗੁਲ ਦੀ ਮਿਲੀ ਨਸਹਤ[5], ਟੁੱਟੇ ਪਿੰਜਰੇ ਤੇ ਖੁਲੀ ਡੋਰ ਹੋਈਆਂ ।
ਪਾਈ ਸ਼ਮਾ[6] ਦੀ ਚਮਕ ਪਰਵਾਨਿਆਂ[7] ਨੇ, ਅੱਖੀਂ ਨੀਰ ਭਰੀਆਂ ਆਤਿਸ਼[8] ਖ਼ੋਰ ਹੋਈਆਂ ।
ਜਿਨ੍ਹਾਂ ਆਬ ਲੈ ਰਸਾ ਕਮਾਵਦੇ ਦੀ, ਭਾਵੇਂ ਕਾਂਗੜਾ* ਸੀ ਓਹ ਭੀ ਨੋਰ ਹੋਈਆਂ ।
ਬਿਨ੍ਹਾਂ ਤਾਂਘ ਮਹਬੂਬ ਦੀ ਜਾਗਿਆ ਹੈ, ਨਾਲ ਆਪਣੇ ਚੰਦ ਚਕੋਰ ਹੋਈਆਂ ॥੬॥

— — — —

ਵਾਈਂ ਠੰਢੀਆਂ ਝੁੱਲੀਆਂ ਰੁੱਤ ਬਦਲੀ, ਲਈਆਂ ਬਦਲੀਆਂ ਜੋੜੀਆਂ ਦਰਦੀਆਂ ਓ ।
ਵਾਉ ਸਮੇਂ ਦੀ ਵਗੀ ਮਿਜ਼ਾਜ਼ ਬਦਲੇ, ਪਈਆਂ ਵਿੱਚ ਤਬੀਅਤਾਂ ਸਰਦੀਆਂ ਓ ।
ਅਹਵਲ[9] ਚਸ਼ਮ[10] ਨੂੰ ਇੱਕ ਥੀ, ਦੋ ਦਿੱਸਣ, ਤੇ ਨਸੀਹਤਾਂ ਅਸਰ ਨਾ ਕਰਦੀਆਂ ਓ ।
ਵੇ ਮੈਂ ਹੋਰ ਨਾਹੀਂ ਤੇ ਤੂੰ ਹੋਰ ਨਾਹੀਂ, ਯਾਰੋਂ ਮੂਰਤਾਂ ਅਸਲ ਸਵਰਦੀਆਂ[12] ਓ ।
ਮਾਅਨੇ[12] ਇੱਕ ਵਿਚ ਸੂਰਤਾਂ ਫ਼ਰਕ ਭਾਵੇਂ, ਇੱਕੋ ਇੱਕ ਇਹ ਭੀ ਦਮ ਭਰਦੀਆਂ ਓ ।
ਜਿਨ੍ਹਾਂ ਫ਼ਰਕ ਜਾਤਾ ਸੋ ਓਹ ਗ਼ਰਕ ਹੋਏ, ਭਾ ਤਿਨ੍ਹਾਂ ਦੇ ਧੁਰੋ ਨਾਮਰਦੀਆਂ ਓ ।
ਗੁਲਜ਼ਾਰ ਬਹਾਰ ਸੈਂਸਾਰ ਦੇ ਤੇ, ਅੱਖੀਂ ਖੁਲ੍ਹੀਆਂ ਨਸ਼ੇ ਵਿਚ ਤਰਦੀਆਂ ਓ ।

---

1. ਕੁਬਰਾ । 2 ਦਾਰ (ਘਰ) ਬਕਾ (ਅਬਿਨਾਸ਼ੀ), ਅਰਥਾਤ-ਸੁਰਗ ਜਾਂ ਬਹਿਸ਼ਤ । 3. ਦੁਨੀਆਂ ਜੋ ਫ਼ਨਾਹ ਦਾ ਮਕਾਨ ਅਥਵਾ ਨਾਸ਼ਵਾਨ ਹੈ । 4. ਦੁੱਖੀ, ਪੀੜਿਤ । 5 ਨਕਹਤ, ਖ਼ੁਸ਼ਬੂ, ਸੁਗੰਧੀ । 6. ਦੀਵੇ ਦੀ ਲਾਟ । 7. ਪਤੰਗੇ । 8. ਆਤਿਸ਼ (ਅੱਗ) ਖ਼ੋਰ (ਖਾਣ ਵਾਲੀਆਂ) ਭਾਵ-ਲਾਲ ਸੁਰਖ਼ । *ਕਾਣੀਆਂ, ਪ੍ਰਕਾਸ਼ਵਾਨ, ਰੌਸ਼ਨ । 9. ਭੈਂਗੀ । 10. ਅੱਖ । 11. ਧੁੰਦਲੀਆਂ । 12 ਅਰਥ ।

ਤੂੰ ਭੀ ਖੋਲ੍ਹ ਅੱਖੀਂ ਨੈਨਾਂ ਵਾਲਿਆ ਓ, ਅਰਜ਼ਾਂ ਕਰਦੀਆਂ ਘਰ ਦੀਆਂ ਬਰਦੀਆਂ ਓ।
ਕਿਸ ਥੀਂ ਦੂਰ ਤੁਸੀਂ ਕਿਸ ਦੇ ਨਾਲ ਵਸੋਂ, ਕਿਹੀਆਂ ਸੱਜਨਾਂ ਇਹ ਬੇਦਰਦੀਆਂ ਓ।
ਮਗ਼ਰੂਰ ਹੋਇਓਂ ਸਾਥੀ ਦੂਰ ਹੋਇਓਂ, ਸ਼ਾਇਦ ਦੇਸ ਵਿਚ ਸ਼ੋਖ਼ੀਆਂ ਜ਼ਰਦੀਆਂ ਓ।
ਵੇਹਨ ਲੱਜ਼ਤਾਂ ਸ਼ੌਕ ਮੁਹੱਬਤਾਂ ਓ, ਹੋਰ ਸਾਈਆਂ ਜਿਤ ਜਿਤ ਹਰਦੀਆਂ ਓ।
ਲੂਨ ਤੇਲ ਮਿਰਚਾਂ ਹਲਦੀ ਦਾਲ ਆਟਾ, ਵਿੱਚ ਇਨ੍ਹਾਂ ਦੇ ਸ਼ੋਖ਼ੀਆਂ ਘਰਦੀਆਂ ਓ।
ਘਰ ਲਿਉਣ ਵਿਚੇ ਜੇ ਕੁਛ ਰਹਿਓਂ ਬਾਕੀ, ਗਲ ਆਨ ਲਗ ਬੁੱਕਲਾਂ ਤਰਦੀਆਂ ਓ।
ਵਗਨੋਂ ਅੱਖੀਆਂ ਬੱਸ ਨਾ ਕਰਦੀਆਂ ਓ, ਨਾ ਇਹ ਮੱਛੀਆਂ ਸਬਰ ਦੇ ਸਰਦੀਆਂ ਓ।
ਝਬਦੇ ਪਹੁੰਚ ਬੇਲੀ ! ਹਣ ਵੇਲੜਾ ਈ, ਏਦੂੰ ਪਰੇ ਤਕਲੀਫ਼ ਨਾ ਜਰਦੀਆਂ ਓ।
ਮੀਆਂ ਹਾਲ ਜੰਜਾਲ ਦੇ ਪਏ ਤੈਨੂੰ, ਜਾਨ ਜਾਲ ਕਾਲੀ ਏਧਰ ਮਰਦੀਆਂ ਓ।
ਵਿੱਚ ਸੁਫ਼ਨਿਆਂ ਦੇ ਚਮਕਾਂ ਦੇਵਨਾ ਏਂ, ਸੁਖ ਸੌਣ ਥੀਂ ਅੱਖੀਆਂ ਡਰਦੀਆਂ ਓ।
ਮੇਰਿਆ ਸੱਜਨਾ ! ਸਾਡਿਆਂ ਵੈਰੀਆਂ ਤੇ, ਧਾਰੀ ਤੇਜ਼ ਤਲਵਾਰ ਦੀ ਧਰਦੀਆਂ ਓ।
ਛੱਡ ਚਾਰ ਦਿਨ ਘਰ ਦਿਆਂ ਧੰਦਿਆਂ ਨੂੰ, ਕਿਹੀਆਂ ਦੁੱਖ ਮੁਸੀਬਤਾਂ ਘਰ ਦੀਆਂ ਓ।
ਮਿਲ ਜਾ ਸਾਨੂੰ, ਵੇ ! ਤੂੰ ਜਗ ਜੀਵੇਂ, ਗਲੀਆਂ ਸੁੰਜੀਆਂ ਸ਼ੌਕ ਨਗਰ ਦੀਆਂ ਓ।
ਘਰ ਦਾ ਫ਼ਿਕਰ ਦਿਨ ਚਾਰ ਭੁਲਾ ਦਿਲ ਥੀਂ, ਮਿਹਰਬਾਨੀਆਂ ਰੱਬ ਕਾਰੀਗਰ ਦੀਆਂ ਓ।
ਜ਼ਿਮੇਵਾਰ ਜਹਾਨ ਦੇ ਰਿਜ਼ਕ ਵਾਹੇ, ਉਹਦੀਆਂ ਹਰਨੀਆਂ ਜੰਗਲੀਂ ਚਰਦੀਆਂ ਓ।
ਦੁੱਖ ਝੱਲਨੇ ਨੂੰ ਇਨਸਾਨ ਬਣਿਆ, ਨਫ਼ਸ ਪਰਵਰੀ[1] ਖ਼ਸਲਤਾਂ[2] ਖ਼ਰ[3] ਦੀਆਂ ਓ।
ਅਸੀਂ ਸੱਚੀਆਂ ਖੋਲ੍ਹ ਸੁਣਾਵਨੇ ਹਾਂ, ਜਿਹੀਆਂ ਅਸਾਂ ਬੇਦਿਲਾਂ ਥੀਂ ਸਰਦੀਆਂ ਓ।
ਪਰੋ ਬਾਲ[4] ਸੜ ਜਾਣ ਪੰਖੇਰੂਆਂ ਦੇ, ਲਾਟਾਂ ਛੁੱਟੀਆਂ ਅੱਜ ਜਿਗਰ ਦੀਆਂ ਓ।
ਪਰਵਾਜ਼[5] ਸਾਡਾ ਪੀਰਾਂ ਹੌਸਲੇ ਤੇ, ਜਿਵੇਂ ਸ਼ੋਖ਼ੀਆਂ ਮੁਰਗ਼ ਬੇ-ਪਰ[6] ਦੀਆਂ ਓ।
ਬੇ-ਪਰਾਂ ਦੀਆਂ ਸ਼ੋਖ਼ੀਆਂ ਤੜਫਨਾ ਹੈ, ਕਲਮਾਂ ਚੱਲੀਆਂ ਜਿਵੇਂ ਕਦਰ[7] ਦੀਆਂ ਓ।
ਵਿੱਚ ਸੀਨਿਆਂ ਬਿਜਲੀਆਂ ਵਿਰਹ ਦੀਆਂ ਓ, ਜਿੱਥੇ ਤਾਬਸ਼ਾਂ[8] ਸ਼ੋਰ ਸ਼ਰਰ[9] ਦੀਆਂ ਓ।
ਸਾਨੂੰ ਫ਼ਾਇਦਾ ਰੰਜ ਪ੍ਰੀਤ ਦੀ ਦਾ, ਸੀਨੇ ਸ਼ੋਰਸ਼ਾਂ ਤੇ ਰੁਖ਼[10] ਜ਼ਰਦੀਆਂ[11] ਓ।
ਆਹਾਂ ਲੰਮੀਆਂ[12] ਵਾਂਗ ਨਿਕੰਮਿਆਂ ਓ, ਅਚੋਵਾਈਆਂ[13] ਤੇ ਸਿਰਦਰਦੀਆਂ[14] ਓ।
ਸੋਹਣੇ ਯਾਰ ਦੇ ਅਜੇ ਵਿਚ ਕਾਰਖ਼ਾਨੇ, ਨਹੀਂ ਕਮੀ ਹਿਸਾਬ ਵਿਚ ਤਰਦੀਆਂ ਓ।
ਝੱਲੀਂ ਸੋਹਣਿਆਂ ਓ ! ਜ਼ਾਰੀ ਕਰਦਿਆਂ ਨੂੰ, ਇਹ ਬਰਦੀਆਂ ਫ਼ਜ਼ਲ ਦੇ ਦਰਦੀਆਂ ਓ।੭।

———

ਜੇ ਹੈਂ ਯਾਰ ਮੇਰਾ ਮੈਂ ਵਲ ਕਰੀਂ ਫੇਰਾ, ਏਸ ਜਿੰਦ ਦਾ ਕੁਝ ਇਤਬਾਰ ਨਾਹੀਂ।
ਖ਼ਾਕੀ ਪੁਤਲਾ ਕਲਾ ਦਾ ਪਿੰਜਰਾ ਏ, ਉਡਿਆ ਭੌਰ ਤੇ ਫੇਰ ਦਰਕਾਰ ਨਾਹੀਂ।

1. ਆਪਣਾ ਆਪਾ ਪਾਲਣਾ। 2. ਆਦਤਾਂ, ਸੁਭਾਉ। 3. ਗਧਾ। 4. ਖੰਭ। 5. ਉਡਾਰੀ। 6. ਜਾਨਵਰ। 7. ਕਾਦਰ, ਸਰਬ-ਸ਼ਕਤੀਵਾਨ, ਸਿਰਜਨਹਾਰ (ਕਰਤਾਰ)। 8. ਗਰਮੀਆਂ। 9. ਚੰਗਿਆੜੀਆਂ। 10. ਮੂੰਹ। 11. ਪੀਲੱਤਣ। 12. ਲੰਮੇ ਹਾਉਕੇ। 13. ਅੱਚਵੀ। 14. ਸਿਰ ਪੀੜਾਂ।

ਏਹ ਕਲਾ ਦੀ ਤਾਰ ਤੇ ਵੱਜਦਾ ਏ, ਟੁੱਟੀ ਫੇਰ ਮੁੜ ਵੱਜਣੀ ਤਾਰ ਨਾਹੀਂ ।
ਜਦੋਂ ਫੇਰ ਮੁੜ ਵੱਜਣੀ ਤਾਰ ਨਾਹੀਂ, ਵੇਲਾ ਹੁਣੇ ਹੈ ਘੜੀ ਉਧਾਰ ਨਾਹੀਂ ।
ਇਸ ਖੜਕਦੇ ਸਾਜ਼ ਦੇ ਸੰਦ ਵਿਗੜੇ, ਮੁੱਲ ਪਾਂਵਦੇ ਕਿਸੇ ਬਾਜ਼ਾਰ ਨਾਹੀਂ ।
ਮੁੱਲ ਜਿਨ੍ਹਾਂ ਦਾ ਕਿਸੇ ਬਾਜ਼ਾਰ ਨਾਹੀਂ, ਰਵਾ ਤਿਨਾਂ ਤੇ ਕਰਨ ਬਲਕਾਰ ਨਾਹੀਂ ।
ਦੁਨੀਆਂ ਕੂਚ ਮੁਕਾਮ ਹੈ ਰਾਹੀਆਂ ਦਾ, ਏਥੇ ਲੰਬੜੇ ਪੈਰ ਪਸਾਰ ਨਾਹੀਂ ।
ਚਲਾਚਲੀ ਦੇ ਟੱਲ ਪਏ ਖੜਕਦੇ ਨੇ, ਐਵੇਂ ਕੂੜ ਦੇ ਕੋਟ ਉਸਾਰ ਨਾਹੀਂ ।
ਮੈਂ ਤੈਂ ਵਾਂਗੁ ਉਸਾਰਦੇ ਕਈ ਗੁਜ਼ਰੇ, ਲਿਆ ਕਿਸੇ ਨੇ ਕੱਢ ਬੁਖ਼ਾਰ[1] ਨਾਹੀਂ ।
ਪ੍ਰੇਮ ਨਸ਼ ਦੀ ਜਿਨ੍ਹਾਂ ਦੇ ਝੋਕ ਦਿਲ ਨੂੰ, ਏਹ ਟੁੱਟਣਾ ਜੋਸ਼ ਖ਼ੁਮਾਰ[2] ਨਾਹੀਂ ।
ਜਿਸ ਦਾ ਟੁੱਟਣਾ ਜੋਸ਼ ਖ਼ੁਮਾਰ ਨਾਹੀਂ, ਤਲਬ ਓਸ ਦੀ ਬਾਝ ਦੀਦਾਰ ਨਾਹੀਂ ।
ਤਲਬ ਜਿਸ ਨੂੰ ਬਾਝ ਦੀਦਾਰ ਨਾਹੀਂ, ਓਹ ਮੈਂ ਹੀ ਹਾਂ ਮੇਰਾ ਦਿਲਦਾਰ ਨਾਹੀਂ ।
ਦਿਲਦਾਰ ਨੂੰ ਨਹੀਂ ਪਰਵਾਹ ਸਾਡੀ, ਸਾਡੇ ਦੀਦ[3] ਦਾ ਉਹ ਤਲਬਗਾਰ[4] ਨਾਹੀਂ ।
ਅਸੀਂ ਬਾਝ ਦੀਦਾਰ ਬੇ-ਆਬ[5] ਮਾਹੀ[6], ਤਪਨੇ ਤੜਫਨੇ ਬਾਝ ਰੋਜ਼ਗਾਰ[7] ਨਾਹੀਂ ।
ਸਾਨੂੰ ਜ਼ਖ਼ਮ ਵਿਛੋੜਿਆਂ ਤੇਰਿਆਂ ਦੇ, ਦੇਂਦੇ ਘੜੀ ਆਰਾਮ ਕਰਾਰ ਨਾਹੀਂ ।
ਤੇਜ਼ ਜ਼ਖ਼ਮ ਫ਼ਿਰਾਕ ਦੇ ਬੇਲੀਆ ਓਇ, ਐਸੀ ਤੇਜ਼ ਤਲਵਾਰ ਦੀ ਧਾਰ ਨਾਹੀਂ ।
ਨਾ ਤੂੰ ਲਾਈਆਂ ਲਾ ਨਾ ਜਾਤੀਆਂ ਓ, ਸਾਨੂੰ ਲੱਗੀਆਂ ਤੇ ਤੈਨੂੰ ਸਾਰ ਨਹੀਂ ।
ਤੇਰਾ ਸੱਚ ਦਾ ਕੌਲ ਇਕਰਾਰ ਨਾਹੀਂ, ਯਾਰ ਲਾਵਣੀ ਜਾਣ ਸ਼ਿਕਾਰ ਨਾਹੀਂ ।
ਜਿਸ ਨਾਰ ਦਾ ਕੌਂਤ[8] ਜ਼ਿਮੇਵਾਰ ਨਾਹੀਂ, ਏਹ ਕੌਂਤ ਨਾਹੀਂ ਤੇ ਉਹ ਨਾਰ ਨਾਹੀਂ ।
ਜਿਹੜਾ ਯਾਰ ਦਾ ਯਾਰ ਗ਼ਮਖ਼੍ਵਾਰ ਨਾਹੀਂ, ਜੱਗ ਪੁੱਛ ਦੇਖੋ ਉਹ ਕੁਝ ਯਾਰ ਨਾਹੀਂ ।
ਜੇ ਤੂੰ ਚਾਰ ਦਿਨ ਮਾਲਵਾ ਛੱਡ ਆਵੇਂ, ਤੇਰੀ ਜਾਵਣੀ ਘੱਸ ਪਟਵਾਰ ਨਾਹੀਂ ।
ਨੌਕਰ ਦੱਸ ਤੂੰ ਕਿਸ ਸਰਕਾਰ ਦਾ ਹੈਂ, ਪਰੇ ਸੱਯਦੋਂ ਹੋਰ ਸਰਦਾਰ ਨਾਹੀਂ ।
ਸਾਨੂੰ ਵਿੱਚ ਫ਼ਿਰਾਕ ਦੇ ਮਾਰ ਨਾਹੀਂ, ਕੀਤੇ ਕੌਲ ਇਕਰਾਰ ਥੀਂ ਹਾਰ ਨਾਹੀਂ ।
ਸਾਡੇ ਦਰਦ ਦੀ ਸੁਣੇਂ ਪੁਕਾਰ ਨਾਹੀਂ, ਪੁਰ ਕਾਰ[9] ਹੈ ਅਨਤ[10] ਕਟਾਰ ਨਾਹੀਂ ।
ਜੇ ਕਰ ਸੱਚ ਪੁੱਛੇਂ ਕਲਮ ਹੱਥ ਸਾਡੇ, ਕਲਮ ਜਿਹੀ ਭੀ ਹੋਰ ਤਲਵਾਰ ਨਾਹੀਂ ।
ਘਾਇਲ ਕਰਾਂਗੇ ਕਲਮ ਦੇ ਨਾਲ ਜ਼ਖ਼ਮਾਂ, ਖ਼ਾਲੀ ਜਾਂਵਦਾ ਇਲਮ ਦਾ ਵਾਰ ਨਾਹੀਂ ।
ਵਗੀ ਕਲਮ ਦੇ ਜ਼ਖ਼ਮ ਨਾ ਕਦੀ ਮਿਟਦੇ, ਵੱਡਾ ਕਲਮ ਥੀਂ ਹੋਰ ਹਥਿਆਰ ਨਾਹੀਂ ।
ਕਲਮ ਦਿਲਾਂ ਨੂੰ ਕਲਮ[11] ਕਰ ਸੁੱਟਦੀ ਏ, ਕਲਮ ਜੇਡ ਕੋ ਬੜੀ ਪੈਕਾਰ[12] ਨਾਹੀਂ ।
ਦਫ਼ਤਰ ਰਾਜ਼[13] ਜਹਾਨ ਦੇ ਕਲਮ ਲਿਖਦੀ, ਕਿਹੜਾ ਸ਼ਾਹ ਇਸਦਾ ਖ਼ਿਦਮਤਗਾਰ ਨਾਹੀਂ ।

---

1. ਜੋਸ਼ । 2. ਮਸਤੀ (ਖ਼ੁਮਾਰੀ) ਦਾ ਜੋਸ਼ । 3. ਦਰਸ਼ਨ । 4. ਚਾਹਵਾਨ, ਲੋੜਵੰਦ । 5. ਬਿਨਾ ਪਾਣੀ । 6. ਮੱਛੀ ਵਾਂਗੂ । 7. ਭਾਵ-ਕੰਮ । 8. ਖ਼ਸਮ, ਮਾਲਿਕ, ਪਤੀ । 9. ਸਿਆਣਾ, ਸਮਝਦਾਰ । 10. ਤੂੰ ਇਕ ਮਰਦ । 11. ਕਤਲ, ਟੁਕੜੇ ਟੁਕੜੇ । 12. ਜੰਗ, ਲੜਾਈ । 13. ਭੇਤ ।

ਵਿੱਚ ਮੁਲਕ ਹਕੂਮਤਾਂ ਕਲਮ ਕਰਦੀ, ਖਾਂਦੀ ਵਿਚ ਜੰਗ ਜਦਲ[1] ਦੇ ਹਾਰ ਨਾਹੀਂ ।
ਮੁਸ਼ਕੀਂ [2]ਜਾਦ[3] ਗੁਲਰੰਗ[4] ਦਿਲਦਾਰ ਜ਼ੇਬਾ[5] ਕਲਮ ਜੇਡ ਸਰ ਮਸਤ[6] ਨਿਗਾਰ[7] ਨਾਹੀਂ ।
ਖ਼ੁਸ਼ੀ ਐਸ਼ ਦਾ ਗਰਮ ਬਾਜ਼ਾਰ ਨਾਹੀਂ, ਜਿਸ ਬਜ਼ਮ[8] ਵਿਚ ਕਲਮ ਸਰਦਾਰ ਨਾਹੀਂ ।
ਪਰੇ ਕਲਮ ਥੀਂ ਐਸ਼ ਬਹਾਰ ਨਾਹੀਂ, ਜੋਸ਼ ਕਲਮ ਜੇਹਾ ਲਾਲਾ ਜ਼ਾਰ[9] ਨਾਹੀਂ ।
ਵਹਿੰਦਾ ਆਬ ਹਯਾਤ[10] ਸਰ[11] ਕਲਮ ਦੇ ਥੀਂ, ਜਿਹੀਆਂ ਵਹਿਣ ਨਦੀਆਂ ਕੋਹਸਾਰ[12] ਨਾਹੀਂ ।
ਜਫ਼-ਉਲ-ਕਲਮ[13] ਦਾ ਜਦੋਂ ਤੇ ਰਾਜ਼ ਖੁਲ੍ਹਾ, ਕਲਮੋਂ ਬੜੀ ਕੋਈ ਪਈ ਪੁਕਾਰ ਨਾਹੀਂ ।
ਕਲਮ ਧੁਰੋਂ ਤੇ ਨੂਰ ਅਨਵਾਰ[14] ਆਹੀ, ਨੂਰੋ ਨੂਰ ਹੈ ਸ਼ਰਹ[15] ਮੀਨਾਰ[16] ਨਾਹੀਂ ।
ਏਥੇ ਸ਼ਰਹ ਮੀਨਾਰ ਤੇ ਹਜ਼ਰ[17] ਕਹਿਆ, ਕਿਸ ਰਾਜ਼ ਦੀ ਕਲਮ ਪੁਰਕਾਰ ਨਾਹੀਂ ।
ਜੋਸ਼ ਦਿਲਾਂ ਦੇ ਕਲਮ ਉਖਾੜਦੀ ਏ, ਵੱਧ ਕਲਮ ਥੀਂ ਹੋਰ ਸਚਿਆਰ ਨਾਹੀਂ ।
ਨਖ਼ਰੇ ਭਰੀ ਲਡਿੱਕੜੀ ਨਾਜ਼ ਭਿੰਨੀ, ਕਲਮ ਜੇਹੀ ਮਹਬੂਬ ਮੁਟਿਆਰ ਨਾਹੀਂ ।
ਸ਼ੀਰੀਂ[18] ਸੁਖ਼ਨ ਨਬਾਤ[19] ਲਬ ਕਲਮ[20] ਜੇਹੀ, ਕੋਈ ਲਾਡਲੀ ਸ਼ਹਿਦ ਰੁਖ਼ਸਾਰ[21] ਨਾਹੀਂ ।
ਕੋਕਬ ਰੇਜ਼[22] ਮਹਤਾਬ[23] ਤੇ ਸ਼ਮਸ਼[24] ਤਿਲਅਤ[25], ਕਲਮ ਜੇਡੀ ਕੋਈ ਜ਼ਰ ਕਾਰ[26] ਨਾਹੀਂ ।
ਖਰੇ ਖੋਟ ਜ਼ਰ ਕਲਬ[27] ਪਰਖਣੇ ਨੂੰ, ਬਾਝੋਂ ਕਲਮ ਕੋਈ ਹੋਰ ਮੱਯਾਰ[28] ਨਾਹੀਂ ।
ਫ਼ੈਜ਼[29] ਕਲਮ ਦੇ ਥੀਂ ਚਾਰ ਕੂਟ ਅੰਦਰ, ਬੇ ਪਰਵਾਹ ਸਿਗਾਰ[30] ਕਬਾਰ[31] ਨਾਹੀਂ ।
ਵਿਚ ਕਾਰਖ਼ਾਨੇ ਦੁਨੀਆਂ ਦੀਨ ਵਾਲੇ, ਬਾਝੋਂ ਕਲਮ ਸਾਹਿਬਿ ਇਫ਼ਤਖ਼ਾਰ[32] ਨਾਹੀਂ ।
ਮੈਦਾਨ ਬਿਆਨ ਦਾ ਉਲਟ ਵਗਿਆ, ਅਜੇ ਚਸ਼ਮ[33] ਸਾਡੀ ਬੇਦਾਰ[34] ਨਾਹੀਂ ।
ਟੁਰਿਆ ਮਾਲਵੇ ਵੱਲ ਜਾ ਸਿੰਧ ਵੜਿਆ, ਮਿਲੀ ਕੂੰਜ ਵਿਛੁੰਨੜੀ ਡਾਰ ਨਾਹੀਂ ।
ਗ਼ਾਫ਼ਿਲ ਯਾਰ ਥੀਂ ਪਲਕ ਹੋਸ਼ਿਆਰ ਨਾਹੀਂ, ਢੋਈ ਓਸ ਨੂੰ ਵਿਚ ਦਰਬਾਰ ਨਾਹੀਂ ।
ਸਾਡੀਆਂ ਗ਼ਫ਼ਲਤਾਂ ਬੇੜੀਆਂ ਰੋੜ੍ਹੀਆਂ ਨੇ, ਫ਼ਜ਼ਲੋਂ ਰੱਖ ਲੈ ਡੋਬ ਵਿਚਕਾਰ ਨਾਹੀਂ ।
ਮੇਰੀਆਂ ਕੀਤੀਆਂ ਵੱਲ ਨਾ ਜਾ ਸਾਈਆਂ, ਮੇਰੇ ਵਾਂਗੁ ਕੋਈ ਗੁਨਾਹਗਾਰ ਨਾਹੀਂ ।
ਕਰ ਫ਼ਜ਼ਲ ਤੂੰ ਫ਼ਜ਼ਲ ਹੈ ਕਾਰ ਤੇਰਾ, ਤੇਰੇ ਫ਼ਜ਼ਲ ਬਾਝੋਂ ਬੇੜਾ ਪਾਰ ਨਾਹੀਂ ।
ਤੇਰਾ ਨਾਮ ਗ਼ਫ਼ੂਰ[35] ਰਹੀਮ ਸਾਈਆਂ, ਤੇਰੇ ਫ਼ਜ਼ਲ ਦੇ ਬਾਝ ਦਰਕਾਰ ਨਾਹੀਂ ।
ਤੇਰੀ ਹੋ ਮੁੜ ਹੋਰ ਦੇ ਵੱਲ ਤੱਕੇ, ਇਸ ਥੀਂ ਹੋਰ ਫਿਰ ਵੱਧ ਖ਼ੁਆਰ ਨਾਹੀਂ ।

---

1. ਜੰਗ-ਯੁਧ, ਲੜਾਈ-ਭਿੜਾਈ । 2. ਮੁਸ਼ਕੀ, ਕਾਲਾ, ਸਿਆਹ । 3. ਘੁੰਗਰਾਲੇ ਵਾਲ, ਜ਼ੁਲਫ਼ਾਂ । 4. ਗੁਲਾਬ ਜਿਹਾ । 5. ਸੁਸੱਜਿਤ, ਸ਼ੁਭਾਇਮਾਨ । 6. ਮਤਵਾਲਾ, ਮਦਮਸਤ । 7. ਬੁੱਤ, ਅਤਵਾ-ਮਾਸ਼ੂਕ । 8. ਮਹਿਫ਼ਲ, ਮਜਲਿਸ । 9. ਸੁਰਖ਼ ਰੰਗ ਦਾ ਇੱਕ ਫੁੱਲ । 10. ਅਮੀਂ ਜਲ, ਅੰਮ੍ਰਿਤ । 16. ਸਿਰ । 11. ਇਲਾਕਾ ਪਹਾੜ । 12. ਕਲਮ ਦਾ ਧਕਾ । 13. ਜੋਤੀ-ਸਰੂਪ । 14. ਟੀਕਾ, ਖੁਲਾਸਾ । 15. ਬੁਰਜ । 17. ਪ੍ਰਲੋਂ । 18. ਮਿੱਠੀ । 19. ਮਿਸ਼ਰੀ । 20. ਬੁਲ੍ਹ । 21. ਸ਼ਹਿਦ ਵਰਗੇ ਮਿੱਠੇ ਹੋਠਾਂ ਵਾਲੀ । 22. ਟੁਟਦਾ ਸਿਤਾਰਾ । 23. ਚੰਦ । 24. ਸੂਰਜ । 25. ਦ੍ਰਿਸ਼, ਨਜ਼ਾਰਾ । 26. ਸੋਨਾ । 27. ਦਿਲ । 28. ਨਾਪ । 29. ਅਪਾਰ ਬਖ਼ਸ਼ਿਸ਼ । 30. ਛੋਟਾ । 31. ਵੱਡਾ 32. ਮਾਨਯੋਗ, ਸਤਕਾਰ ਦਾ ਮਾਲਿਕ । 33. ਅੱਖ । 34. ਜਾਗ੍ਰਿਤ ਅਵੱਸਥਾ ਵਿੱਚ । 35. ਵੱਡੇ ਗੁਨਾਹ ਬਖ਼ਸ਼ਣ ਵਾਲਾ ।

ਸੱਚੇ ਯਾਰ ਦਾ ਯਾਰ ਅਗਯਾਰ[1] ਨਾਹੀਂ, ਜਿਵੇਂ ਐਨ ਦਾ ਗ਼ੈਨ ਅਉਤਾਰ ਨਾਹੀਂ ।
ਸੱਚੀ ਪ੍ਰੀਤ ਦਾ ਪਾਲਣਾ ਬਹੁਤ ਮੁਸ਼ਕਿਲ, ਮੁਸਤਹਕ[2] ਉਸ ਦਾ ਮੱਕਾਰ ਨਾਹੀਂ ।
ਦੀਦ ਬਾਜ਼[3] ਚਾਹੀਏ ਜਾਨ ਬਾਜ਼[4] ਹੋਵੇ, ਕੱਚੇ ਯਾਰ ਜੇਹਾ ਕੋਠਿਆਰ ਨਾਹੀਂ ।
ਕੱਚੇ ਯਾਰ ਨੂੰ ਯਾਰ ਨਾ ਜਾਣਨੇ ਹਾਂ, ਸਿਰ ਓਸ ਦੇ ਸਿਦਕ ਦਸਤਾਰ[5] ਨਾਹੀਂ ।
ਕੱਚੇ ਯਾਰ ਦੀ ਨਜ਼ਰ ਵਲ ਗ਼ੈਰ ਜਾਂਦੀ, ਘਰ ਯਾਰ ਦੇ ਕਦੇ ਅਗਯਾਰ[6] ਨਾਹੀਂ ।
ਦੇਖੋ, ਕੱਚ ਨੂੰ ਰੰਗਤਾਂ ਚੜ੍ਹਦੀਆਂ ਹੈ, ਕਦੀ ਸੱਚ ਨੂੰ ਰੰਗਦੀ ਖ਼ਾਰ ਨਾਹੀਂ ।
ਵਿੱਚ ਰੰਗਤਾਂ ਵਹਿਮ ਦੀਆਂ ਗਰਦਸ਼ਾਂ[7] ਥੀਂ ਰੰਗ ਭਿੰਨਿਆ ਕਦੀ ਛੁਟਕਾਰ ਨਾਹੀਂ ।
ਸਾਡੇ ਝੱਲ ਨੇ ਸਭ ਵਿਗਾੜ ਪਾਈ, ਕਦੇ ਛੱਡਿਆ ਕੁਝ ਸਵਾਰ ਨਾਹੀਂ ।
ਜਾਹਿਲ[8] ਆਪ ਨੂੰ ਸੱਟ ਜੋ ਮਾਰਦਾ ਏ, ਕਦੀ ਕੋਈ ਦੁਸ਼ਮਨ ਸਕਦਾ ਮਾਰ ਨਾਹੀਂ ।
ਮੀਆਂ ਸੱਯਦਾ ! ਮਾਲਵੇ ਵਸਦਿਆ ਓ, ਲਾਈ ਤੋੜ ਨੇ ਮਰਦ ਦੀ ਕਾਰ ਨਾਹੀਂ ।
ਝੱਬ ਆ ਮਿਲ ਮਿਲਨ ਦੀ ਚਾਹ ਸਾਨੂੰ, ਤੈਂ ਬਿਨ ਜ਼ਿੰਦਗੀ ਕੁਝ ਮਜ਼ੇਦਾਰ ਨਾਹੀਂ ।
ਜੇ ਤੂੰ ਅੰਨ ਵਿਚ ਮਾਲਵੇ ਖਾਵਨਾਂ ਏਂ, ਮਰਦੀ ਭੁੱਖ ਵਿਚ ਇਹ ਦਯਾਰ[9] ਨਾਹੀਂ ।
ਸਾਡਾ ਬੇਟ ਤਨ ਪੇਟ ਹੈ ਨਿਆਮਤਾਂ ਦਾ, ਤੇਰੇ ਮਾਲਵੇ ਕਣਕ ਜੁਆਰ ਨਾਹੀਂ ।
ਤੇਰਾ ਮਾਲਵਾ ਰੰਗ ਤਲਵੀਨ[10] ਦਾ ਹੈ, ਖ਼ੁਸ਼ਕ ਦਿੱਸਦਾ ਵਿਚ ਅਨਹਾਰ[11] ਨਾਹੀਂ ।
ਸਾਡੇ ਬੇਟ ਨੂੰ ਜਾਣ ਨਿਮਕੀਨ ਮੀਆਂ, ਐਸਾ ਬੁਲਬੁਲਾਂ ਨੂੰ ਗੁਲਜ਼ਾਰ ਨਾਹੀਂ ।
ਵੇ ਤੂੰ ਆਂਵਦਾ ਕਿਉਂ ਨਹੀਂ ਮਿਲਣ ਸਾਨੂੰ, ਪਈਆਂ ਉਲਫ਼ਤਾਂ ਮਨੋਂ ਵਿਸਾਰ ਨਾਹੀਂ ।
ਵਫ਼ਾਦਾਰ ਵਿਸਾਰਦੇ ਯਾਰ ਨਾਹੀਂ, ਵਫ਼ਾਦਾਰ ਹੋ ਬਣੇਂ ਗ਼ੱਦਾਰ ਨਾਹੀਂ ।
ਸ਼ਾਇਦ ਖ਼ਸਲਤਾਂ ਤੇਰੀਆਂ ਹੋਰ ਹੋਈਆਂ, ਰਹਿਆ ਅਸਾਂ ਦੇ ਨਾਲ ਪਿਆਰ ਨਾਹੀਂ ।
ਯਾ ਤੇ ਘਰੋਂ ਤੈਨੂੰ ਇੱਜ਼ਨ[12] ਨਹੀ ਮਿਲਦਾ, ਦੇਂਦੀ ਛੁੱਟੀਆਂ ਅਜੇ ਸਰਕਾਰ ਨਾਹੀਂ ।
ਤੇਰਾ ਸਫ਼ਰ ਦਾ ਸਾਜ਼ ਤਿਆਰ ਨਾਹੀਂ, ਸਾਡੇ ਦਰਦ ਦਾ ਅੰਤ ਸ਼ੁਮਾਰ ਨਾਹੀਂ ।
ਜੇ ਤੈਂ ਦਰਦ ਦੇ ਅਸਰ ਦੀ ਖ਼ਾਰ ਨਾਹੀਂ, ਖ਼ਤ ਲਿਖਦਿਆਂ ਵੀ ਸਾਨੂੰ ਭਾਰ ਨਾਹੀਂ ।
ਅਸਾਂ ਆਪ ਲਿਖਣਾ ਸਾਨੂੰ ਭਾਰ ਕਿਹਾ, ਹੋਣਾ ਮੁਨਸ਼ੀਆਂ ਦਾ ਮਿੰਨਤਦਾਰ ਨਾਹੀਂ ।
ਅਸੀਂ ਲਿਖਾਂਗੇ ਜਦੋਂ ਤਕ ਨਾ ਆਵੇਂ, ਘਾਟਾ ਕਾਗਜ਼ਾਂ ਦਾ ਬਾਜ਼ਾਰ ਨਾਹੀਂ ।
ਸਾਡੇ ਦੇਸ਼ ਵਿਚ ਕਮੀ ਨਾ ਕਾਨੀਆਂ ਦੀ, ਕਲਮਾਂ ਘੜਨ ਥੀਂ ਹੱਥ ਬੇਜ਼ਾਰ[14] ਨਾਹੀਂ ।
ਰੰਗਾ ਰੰਗ ਦਵਾਤਾਂ ਦੇ ਰੰਗ ਸਾਡੇ, ਕਿਹੜਾ ਸਾਜ਼ ਜੋ ਅੱਜ ਤਿਆਰ ਨਾਹੀਂ ।
ਹਰ ਰੰਗ ਵਿਚ ਰੰਗਤਾਂ ਰੰਗਦੇ ਹਾਂ, ਸਾਡੇ ਰੰਗ ਨੂੰ ਕਦੇ ਜ਼ੰਗਾਰ[15] ਨਾਹੀਂ ।
ਕਦੋਂ ਸ਼ਿਅਰ[16] ਦਾ ਕਾਫ਼ੀਆ[17] ਤੰਗ ਸਾਡਾ, ਕਦੇ ਵਿਗੜਦਾ ਵਜ਼ਨ ਮਿਕਦਾਰ[18] ਨਾਹੀਂ ।
ਤਕਤੀਹ[19] ਦੇ ਵਿੱਚ ਮੀਜ਼ਾਨ[20] ਤੁਲਦਾ, ਮਤਲਅ[21] ਹਸ਼ਵਿ[22] ਅਰੂਜ਼[23] ਕਜਦਾਰ[24] ਨਾਹੀਂ ।

1. ਗ਼ੈਰ, ਬਿਗਾਨਾ । 2. ਹੱਕਦਾਰ । 3. ਅੱਖ ਲੜਾਉਣ ਵਾਲਾ । 4. ਕੁਰਬਾਨੀ ਕਰਨ ਵਾਲਾ । 5. ਪਗੜੀ । 6. ਗ਼ੈਰ, ਬੇਗ਼ਾਨਾ । 7. ਚਕ੍ਰ, ਗੇੜ । 8. ਮੂਰਖ । 9. ਦੇਸ਼, ਇਲਾਕਾ । 10. ਰੰਗ ਬਰੰਗਾ, ਰੰਗ ਬਦਲਵਾਂ । 11. ਨਹਿਰਾਂ, ਨਦੀ ਨਾਲਿਆਂ ਵਿੱਚ । 12. ਆਗਿਆ, ਇਜਾਜ਼ਤ । 14. ਦੁਖੀ । 15. ਜੰਗਲ । 16. ਕਵਿਤਾ । 17. ਤੁਕਾਂਤ । 18. ਨਾਪ-ਤੋਲ । 19. ਤਕਤੀਅ, ਅਨੁਪ੍ਰਾਸ । 20. ਤੋੜ (ਤੋਲ, ਨਾਪ ਦਾ) । 21. ਤੁਕਾਂਤ । 22. ਐਵੇਂ ਭਰਤੀ ਦਾ ਮਜ਼ਮੂਨ । 23. ਪਿੰਗਲ । 24. ਟੇਢ ਵਾਲਾ ।

ਵਿਚ ਇਕਤ ਮਾਅਨੇ[1] ਵਾਹਦ[2] ਕਾਫ਼ੀਏ ਦੀ, ਸੋਚ ਵੇਖ ਲੈ ਪਿਆ ਤਕਰਾਰ ਨਾਹੀਂ ।
ਏਹ ਸ਼ਿਅਰ ਸ਼ਊਰ[3] ਥੀਂ ਦੂਰ ਭਾਵੇਂ, ਐਪਰ ਸਿਹਰ[4] ਹੈ ਹਰਫ਼ਿ ਇਸ਼ਆਰ[5] ਨਾਹੀਂ ।
ਨੋਕ ਕਲਮ ਦੀ ਛਾਣਦੀ ਮੋਤੀਆਂ ਨੂੰ, ਐਸਾ ਅਬਰਿ ਨੇਸਾਂ[6] ਗੌਹਰ ਬਾਰ[7] ਨਾਹੀਂ ।
ਗੌਹਰ ਰੇਜ਼[8] ਦੋ ਨੈਣ ਜੋ ਆਸ਼ਕਾਂ ਦੇ, ਰਖਦੇ ਸਬਰ ਦਾ ਕਦੀ ਸ਼ੁਆਰ[9] ਨਾਹੀਂ ।
ਈਵੇਂ ਕਲਮ ਪਰੋਂਵਦੀ ਕਦੋਂ ਸਾਡੀ, ਲੜੀ ਮੋਤੀਆਂ ਦੀ ਤਾਰੋ ਤਾਰ ਨਾਹੀਂ ।
ਇਨ੍ਹਾਂ ਮੋਤੀਆਂ ਦੀ ਕਦਰ ਸੋਈ ਜਾਣੇ, ਜਿਸਦਾ ਖ਼ੁਦੀ ਤੇ ਦਾਰੋ ਮਦਾਰ[10] ਨਾਹੀਂ ।
ਜਿਹੜਾ ਆਪ ਦੇਖੇ ਨਾਲੇ ਯਾਰ ਤੱਕੇ, ਉਹ ਖ਼ੁਦੀ ਦੇ ਬਾਝ ਹਿਸਾਰ[11] ਨਾਹੀਂ ।
ਰਮਜ਼ਾਂ ਵਗਦੀਆਂ ਵੇਖ ਕਿਸ ਕਾਰਨੇ ਤੇ ਕਾਰੇ ਹਾਰ ਯਾ ਗ਼ੈਰ ਚਿਤਾਰ ਨਾਹੀਂ ।
ਨਕਦ ਦਮਾਂ ਦੇ ਵਣਜ ਦਾ ਅੱਜ ਵੇਲਾ, ਫਿਰ ਲੱਭਣੇ ਦਿਰਮ-ਦੀਨਾਰ[12] ਨਾਹੀਂ ।
ਮੁੜ ਚਿੱਠੀਆਂ ਲਿਖਣੀਆਂ ਫੇਰ ਕਿਸ ਨੇ, ਗੌਹਰ[13] ਹੋਵਨੇ ਨਿੱਤ ਨਿਸਾਰ[14] ਨਾਹੀਂ ।
ਤੇਰੇ ਸੈਰ ਦਾ ਵਕਤ ਪਿਆਰਿਆ ਓ, ਮੁੜ ਹੋਵਣਾ ਫੇਰ ਸੱਯਾਰ[15] ਨਾਹੀਂ ।
ਹੋ ਜ਼ਿਬਹ[16] ਕੁਰਬਾਨੀ ਦਿਆ ਮੀਂਢਿਆ ਓ, ਏਥੋਂ ਦੌੜ ਕੇ ਜਾਹ ਮੁਰਦਾਰ ਨਾਹੀਂ ।
ਰਲ ਡਾਰ ਵਿੱਚ ਕਦੇ ਮਕੱਲਦਾ[17] ਵੇ, ਜਾਈਂ ਖ਼ੁਦੀ ਤੇ ਮੁਫ਼ਤ ਸਿਰ ਵਾਰ ਨਾਹੀਂ ।
ਛੋੜ ਮਾਲਵਾ ਚਾਰ ਦਿਨ ਸੈਰ ਕਰ ਲੈ, ਮੁੜ ਲੱਭਣੀ ਏਹ ਬਹਾਰ ਨਾਹੀਂ ।
ਝੋਕੇ ਖ਼ਿਜ਼ਾਂ[18] ਦੇ ਝੁੱਲਣੇ ਅੰਤ ਇਕ ਦਿਨ, ਮੁੜ ਖਿਲਣੀ ਏਹ ਗੁਲਜ਼ਾਰ ਨਾਹੀਂ ।
ਏਥੇ ਫੇਰ ਕਦ ਆਵਨਾ ਸੱਜਨਾ ਓ, ਲੱਦ ਗਏ ਮੁੜ ਮਿਲਣ ਵਨਜਾਰ ਨਾਹੀਂ ।
ਏਸ ਅੰਬ ਦੇ ਕਰੇ ਤਰਬੂਜ਼[19] ਕਿਉਂ ਕਰ, ਕਾਇਮ ਰਹੇਗਾ ਏਹ ਅਚਾਰ ਨਾਹੀਂ ।
ਬੇਦਰਦ ਨੂੰ ਦਰਦ ਸੁਣਾਵਣੇ ਕੀ, ਘਟਣੇ ਅਸਾਂ ਦੇ ਦਰਦ ਅੰਬਾਰ[20] ਨਾਹੀਂ ।
ਜੇਹਾ ਦਰਦ ਦੁੱਖਾਂ ਸਾਨੂੰ ਘੇਰਿਆ ਏ, ਐਸਾ ਚੰਦ ਨੂੰ ਕਦੇ ਪਰਵਾਰ ਨਾਹੀਂ ।
ਯਾਰ ਸੁਣੇ ਨਾ ਸੁਣੇ ਸੁਣਾਵਣੇ ਹਾਂ, ਹਟਣੀ ਹਿਜਰ[21] ਦੀ ਏਹ ਬੇਗਾਰ ਨਾਹੀਂ ।
ਖ਼ਤ ਲਿਖਦਿਆਂ ਦੇ ਦਫ਼ਤਰ ਹੋਏ ਕਾਲੇ ਲੈਣੀ ਸਾੜ ਕੇ ਕਿਸੇ ਨਸਵਾਰ ਨਾਹੀਂ ।
ਅਸੀਂ ਭੇਦ ਸਾਰੇ ਫੋਲ ਦੱਸਨੇ ਹਾਂ, ਜਦੋਂ ਸੱਕਦੇ ਦਰਦ ਸਹਾਰ ਨਾਹੀਂ ।
ਯਾਰ ਨਹੀਂ ਉਖਾੜਦਾ ਰਾਜ਼ ਦਿਲ ਦੇ, ਅਸਾਂ ਵਾਂਗੂ ਓਹ ਨਿਰਾ ਗਵਾਰ ਨਾਹੀਂ ।
ਉਮਰਾਂ ਬੀਤੀਆਂ ਜਾਂਦੀਆਂ ਵਿਚ ਦਰਦਾਂ, ਦਿਲਦਾਰ ਸਾਡਾ ਮਿਲਨਸਾਰ ਨਾਹੀਂ ।
ਤੇਰੀਆਂ ਮੰਨੀਆਂ ਅਸੀਂ ਕਰਾਮਤਾਂ[22] ਓ, ਪੱਥਰ ਡੋਬ ਕੇ ਤੋੜੀਆਂ ਤਾਰ ਨਾਹੀਂ ।

---

1. ਅਰਥ । 2. ਇੱਕੋ । 3. ਸਮਝ, ਸਿਆਣਪ । 4. ਜਾਦੂ । 5. ਕਵਿਤਾਵਾਂ ਦਾ ਲਫ਼ਜ਼ੀ ਹੁਨਰ । 6. ਸਤਵਾਂ ਮਹੀਨਾ ਰੂਮੀ ਅਥਵਾ ਵਿਸਾਖ (ਅਪ੍ਰੈਲ) ਇਸ ਮਹੀਨੇ ਜੋ ਮੀਂਹ ਦੀਆਂ ਬੂੰਦਾਂ (ਸਵਾਂਤ) ਪੈਂਦੀਆਂ ਹਨ, ਉਨ੍ਹਾਂ ਤੋਂ ਸਿੱਪ ਵਿੱਚ ਮੋਤੀ ਪੈਦਾ ਹੁੰਦਾ ਹੈ । 7. ਮੋਤੀ ਵਰਸਾਉਣ ਵਾਲਾ । 8. ਮੋਤੀਆਂ ਵਰਗੇ ਦੋ ਹੰਝੂ ਡੇਗਣ ਵਾਲੇ । 9. ਤਰੀਕਾ, ਆਦਤ, ਸੁਭਾਉ । 10. ਆਸਰਾ, ਸਹਾਰਾ । 11. ਕਿਲਾ, ਗੜ੍ਹੀ । 12. ਰੁਪਏ-ਪੈਸੇ । 13. ਮੋਤੀ । 14. ਵਾਰੇ ਜਾਣੇ । 15. ਕਾਰਵਾਨ, ਕਾਫ਼ਲਾ । 16. ਕੁਰਬਾਨੀ । 17. ਅਨੁਯਾਈ । 18. ਪਤਝੜ । 19. ਮਤੀਰਾ, ਹਦਵਾਣਾਂ । 20. ਢੇਰ । 21. ਵਿਛੋੜਾ, ਵਿਯੋਗ, ਦੁੱਖ । 22. ਕਰਾਮਾਤਾਂ ।

ਸਾਡੀਆਂ ਲਾਈਆ ਅਸਾਂ ਵਲ ਲਾਵਨਾ ਏਂ, ਸਾਨੂੰ ਲਾਵਨੇ ਥੀਂ ਇਨਕਾਰ ਨਾਹੀਂ ।
ਮੱਥੇ ਚੰਮ ਚਮਾਰਾਂ ਦੇ ਮਾਰਦਾ ਹੈਂ, ਹੁਣ ਸਾਂਭਦੇ ਚੰਮ ਚਮਾਰ ਨਾਹੀਂ ।
ਬਾਹੋਂ ਪਕੜ ਕੇ ਫੇਰ ਜਵਾਬ ਦੇਵੇਂ, ਹੋਇਆ ਕੂੜ ਦਾ ਵਣਜ ਵਪਾਰ ਨਾਹੀਂ ।
ਤੇਰੀਆਂ ਕੀਤੀਆਂ ਅਸੀਂ ਮਨਾਵਨੇ ਹਾਂ, ਤੇਰੇ ਦਿਲ ਵਿਚ ਅਜੇ ਵਿਚਾਰ ਨਾਹੀਂ ।
ਸਾਡੇ ਦਰਦ ਦੀ ਆਹ ਥੀਂ ਜਿਗਰ ਕਿਹੜਾ, ਜਿਹੜਾ ਹੋਂਵਦਾ ਅੱਜ ਫ਼ਿਗਾਰ[1] ਨਾਹੀਂ ।
ਸਾਡੇ ਗਲ ਇਕਬਾਲ[2] ਦਾ ਅਜੇ ਗ਼ੁੰਚਾ[3], ਸਾਡੇ ਵੈਰੀਆਂ ਦੀ ਅੱਖੀਂ ਖ਼ਾਰ ਨਾਹੀਂ ।
ਸਾਡੇ ਨਾਲ ਦੀਆਂ ਬਾਲ ਖਿਡਾਂਦੀਆਂ ਨੇ, ਸਾਡੀ ਲਟਕਦੀ ਜ਼ੁਲਫ਼ ਖ਼ਮਦਾਰ[4] ਨਾਹੀਂ ।
ਕਿਆ ਬਸ ਸਾਡੇ, ਸਾਡੇ ਲੇਖ ਐਂਵੇਂ, ਸਾਨੂੰ ਫੱਬਦੇ ਹਾਰ ਸ਼ਿੰਗਾਰ ਨਾਹੀਂ ।
ਸੁੰਜੇ ਹਾਰ ਸ਼ਿ਼ਗਾਰ ਨੂੰ ਅੱਗ ਲੱਗੇ, ਅਸਾਂ ਜੋਗਨਾਂ ਦਾ ਘਰ ਬਾਰ ਨਾਹੀਂ ।
ਵੇ ਮੈਂ ਨੀਂਦ ਵਿਗੁੱਤੀਆਂ ਬਾਝ ਤੇਰੇ, ਗਲੇ ਲੱਗ ਇਕੱਲੜੀ ਠਾਰ ਨਾਹੀਂ ।
ਜਿਨ੍ਹਾਂ ਦਿਲਾਂ ਨੂੰ ਨਸ਼ੇ ਦੀ ਤਾਰ ਨਾਹੀਂ, ਬੇ ਬਾਲ ਹੈ ਉਹ ਪਰਵਾਰ ਨਾਹੀਂ ।
ਮਿਕਦਾਰ ਕੀ ਤੜਫਨੇ ਫੜਕਨੇ ਤੇ, ਕਦੇ ਹੋਂਵਦੀ ਡੱਡ ਉਡਾਰ ਨਾਹੀਂ ।
ਸਾਨੂੰ ਦਰਦ ਦਿਆਂ ਲਸ਼ਕਰਾਂ ਸਰਦ[5] ਕੀਤਾ, ਉਡਦਾ ਵੇਖਿਆ ਤੁਸਾਂ ਗ਼ੁਬਾਰ ਨਾਹੀਂ ।
ਜਿਵੇਂ ਕਟਕ ਫ਼ਰੰਗ ਦੇ ਮਾਰ ਧਾਵਾ, ਕਾਬਲ ਛੱਡਿਆ ਸਣੇ ਕੰਧਾਰ[6] ਨਾਹੀਂ ।
ਚੜ੍ਹੀ ਫ਼ੌਜ ਗ਼ਨੀਮ[7] ਫ਼ਿਰਾਕ ਦੇ ਦੀ, ਜੀਹਦੇ ਜੇਡ ਕੋਈ ਖ਼ੂਨ ਖ਼ਾਰ ਨਾਹੀਂ ।
ਦਿਲ ਦੇ ਵੱਸ ਥੀਂ ਸਬਰ ਕਰਾਰ ਬਾਗ਼ੀ, ਪਾਰ ਹੋ ਗਿਆ ਰਹਿਆ ਉਰਾਰ ਨਾਹੀਂ ।
ਰਹਿਣ ਹੁਕਮ ਰਵਾ ਵਿਚ ਦੇਸ ਦਿਲ ਦੇ, ਏਹ ਬਾਝ ਫ਼ਿਰਾਕ ਮੁਖ਼ਤਾਰ ਨਾਹੀਂ ।
ਤੈਨੂੰ ਯਾਰ ਹੋ ਗਿਆ ਅਰਾਮ ਸਾਰਾ, ਅਸਾਂ ਜਿਹਾ ਕੋਈ ਅੱਜ ਬੀਮਾਰ ਨਾਹੀਂ ।
ਜਿਹੜਾ ਹਿਜਰ ਦੇ ਦਰਦ ਦਾ ਦੇ ਦਾਰੂ, ਸਾਡੇ ਪਿੰਡ ਵਿਚ ਕੋਈ ਅਤਾਰ ਨਾਹੀਂ ।
ਅੱਜ ਅਜ਼ਲ ਦੇ ਹੱਥ ਮੁਹਾਰ ਸਾਡੀ, ਜੇ ਤੂੰ ਮੋੜਨੀ ਅੱਜ ਮੁਹਾਰ ਨਾਹੀਂ ।
ਦੁੱਖ ਦਰਦ ਸਾਡੇ ਗੁਜ਼ਰ ਗਏ ਹੱਦੋਂ, ਦੋ ਚਾਰ ਸੌ ਲੱਖ ਹਜ਼ਾਰ ਨਾਹੀਂ ।
ਉਹਦੇ ਦਰਦ ਦਾ ਅੰਤ ਸ਼ੁਮਾਰ ਕਿਹਿਆ, ਜਿਹਦੇ ਹੱਥ ਵਿਚ ਯਾਰ ਗ਼ਮਖ਼ਵਾਰ ਨਾਹੀਂ ।
ਦਰਦਮੰਦਾਂ ਦੇ ਦਰਦ ਬੇਦਰਦ ਅੱਗੇ, ਬਾਝੋਂ ਝੂਠ ਦੇ ਲਾਫ਼[8] ਸ਼ੁਮਾਰ ਨਾਹੀਂ ।।੮।।

———·—

ਜਾਣਨ ਭਰੀ ਤਕਲੀਫ਼ ਥੀਂ ਗੱਲ ਸਾਡੀ, ਘੋੜੇ ਇਸ਼ਕ ਜੋ ਹੋਏ ਸਵਾਰ ਨਾਹੀਂ ।

---

1. ਜ਼ਖ਼ਮੀ । 2. ਮਨਜ਼ੂਰੀ ਕਬੂਲ ਕਰਨਾ । 3. ਅਣਖਿੜਿਆ ਫੁਲ । 4. ਵਿੰਗੀ, ਡਿੰਗੀ, ਟੇਢੀ, ਅਨੁਮਾਨ, ਅੰਦਾਜ਼ਾ । 5. ਕਤਲ, ਨਾਸ਼ । 6. ਏਥੇ ਪਹਿਲੇ ਅਫ਼ਗਾਨ-ਜੁੱਧ (1839—40) ਦੀ ਉਸ ਘਟਨਾ ਵੱਲ ਇਸ਼ਾਰਾ ਹੈ ਜਦ ਅੰਗਰੇਜ਼ਾਂ ਨੇ ਲੁਦਿਹਾਣਿਓਂ ਸ਼ਾਹ ਸ਼ੁਜਾਅ ਨੂੰ ਨਾਲ ਲੈ ਕੇ ਉਸ ਨੂੰ ਦੋਸਤ ਮੁਹੰਮਦ ਖ਼ਾਨ ਤੋਂ ਅਫ਼ਗਾਨਿਸਤਾਨ ਦੀ ਗੱਦੀ ਮੁੜ ਦਿਵਾਉਣ ਦਾ ਜਤਨ ਕੀਤਾ ਸੀ, ਪਰ ਦੋਸਤ-ਮੁਹੰਮਦ ਖ਼ਾਨ ਦੇ ਪੁਤ੍ਰ ਮੁਹੰਮਦ ਅਕਬਰ ਅਲੀ ਖ਼ਾਨ ਵਲੋਂ ਜਵਾਬੀ ਹਮਲਾ ਹੋਣ ਤੇ ਸਾਰੀ ਅੰਗ੍ਰੇਜ਼ੀ ਸਿਪਾਹ ਸ਼ਾਹ ਸ਼ੁਜ਼ਾਅ ਸਮੇਤ ਅਫ਼ਗਾਨਿਸਤਾਨ ਵਿੱਚ ਹੀ ਮਾਰੀ ਗਈ ਸੀ । 7. ਵਿਰੋਧੀ । 8. ਗੱਪ ।

ਸ਼ਾਇਦ ਮਸ਼ਰਕੋਂ[1] ਅੱਜ ਕਲ ਤੁਸੀਂ ਚੜ੍ਹਦਾ ਤਕਦੇ ਹੋ ਵਸੋਂ ਕੁਝ ਇਸਰਾਰ[2] ਨਾਹੀਂ ।
ਦੁੱਮਦਾਰ[3] ਤਾਰਾ ਚੜ੍ਹਿਆ ਮਾਲਵੇ ਤੇ, ਆਤਿਸ਼ ਬਾਜ਼[4] ਦਾ ਇਹ ਅਨਾਰ ਨਾਹੀਂ ।
ਲਾਂਬੂ ਬਾਲ ਫ਼ਿਰਾਕ ਦੇ ਖੜਾ ਹੋਇਆ, ਸਾਡਾ ਲੇਖ ਦੇਖੋ ਸਾਜ਼ਗਾਰ ਨਾਹੀਂ ।
ਤੇਰੇ ਦੇਸ ਉਤੇ ਘਟਾਂ ਛਾਇ ਰਹੀਆਂ, ਬਾਝੋਂ ਆਹ ਵਾਲੀ ਧੂੰਦੂ ਕਾਰ ਨਾਹੀਂ ।
ਦਿਲ ਵਿਚ ਜਾਨੀਆਂ ਹੋਵਸੀ ਯਾਦ ਸਾਡੇ, ਅਜੇ ਨੈਣ ਰੋਂਦੇ ਜ਼ਾਰੋ ਜ਼ਾਰ ਨਾਹੀਂ ।
ਸਾਡੀਆਂ ਰੋਜ਼ ਮੀਸਾਕ[5] ਦੀਆਂ ਲੱਗੀਆਂ ਦਾ, ਲਾਵਨਹਾਰ ਬਾਝੋਂ ਜਾਨਨਹਾਰ ਨਾਹੀਂ ।
ਕੋਟ ਸਬਰ ਦੇ ਇਸ਼ਕ ਵੀਰਾਨ ਕੀਤੇ, ਨਜ਼ਰੀ ਆਂਵਦਾ ਅੱਜ ਮਿਅਮਾਰ[6] ਨਾਹੀਂ ।
ਜਿਹੜਾ ਮੋੜ ਖ਼ਵਰਨਕਾਂ[7] ਤੋਂ ਕਰੇ ਕਾਇਮ, ਨੇੜੇ ਵੱਸਦਾ ਓਹ ਸੁਨਿਆਰ ਨਾਹੀਂ ।
ਸਾਨੂੰ ਆਸਰਾ ਨਹੀਂ ਮਹਬੂਬ ਬਾਝੋਂ, ਸਾਡਾ ਹੋਰ ਥੀਂ ਕੁਝ ਸਰੋਕਾਰ[8] ਨਾਹੀਂ ।
ਦਮ ਦਮ ਫ਼ਜ਼ਲ ਦੀ ਆਸ ਨਿਰਾਸਿਆਂ ਨੂੰ, ਯਾਰ ਸਿਰਫ ਜੱਬਾਰ[9] ਕਹਾਰ[10] ਨਾਹੀਂ ।
ਕਜ ਫ਼ਹਿਮ[11] ਕਲਾਮ ਦੇ ਸਿਲਸਿਲੇ ਨੂੰ, ਦੇਖ ਕਹਿਣਗੇ ਏਹ ਹਮਵਾਰ[12] ਨਾਹੀਂ ।
ਹਮਵਾਰ ਕਲਾਮ ਦਾ ਸਿਲਸਿਲਾ ਹੈ, ਕੀਤਾ ਇਸ਼ਕ ਨੇ ਕੂੜ ਇਜ਼ਹਾਰ[13] ਨਾਹੀਂ ।
ਇਜ਼ਹਾਰ ਜੇ ਇਸ਼ਕ ਦਾ ਕੂੜ ਹੁੰਦਾ, ਮਿਲਦਾ ਇਸ਼ਕ ਨੂੰ ਏਡਾ ਅਸ਼ਹਾਰ[14] ਨਾਹੀਂ ।
ਬੇ-ਦਰਦ ਖ਼ੁਦ ਰਾਜ਼ ਨਾ ਪਾਂਵਦਾ ਹੈ, ਬੇਦਰਦ ਥੀਂ ਹੋਰ ਬੁਰਿਆਰ ਨਾਹੀਂ ।
ਬੇ-ਮਜ਼ਾ ਤੁਆਮ[15] ਬੇ-ਦਰਦ ਦਾ ਹੈ, ਓਹ ਦੀ ਦਾਲ ਵਿਚ ਮਿਰਚ ਵਸਾਰ ਨਾਹੀਂ ।
ਉਹ ਦੀਆਂ ਸਰਦ ਤਨੂਰ ਦੀਆਂ ਕਚੀਆਂ ਹੈ, ਉਹਦਾ ਪੱਕ ਉਤੇ ਇਖ਼ਤਿਆਰ ਨਾਹੀਂ ।
ਤਾਉ ਦੇਖ ਤਨੂਰ ਤਨ ਆਪਣੇ ਦਾ, ਏਹ ਫੇਰ ਮੁੜ ਲੱਭਨਾ ਵਾਰ ਨਾਹੀਂ ।
ਚਾੜ੍ਹ ਚਕਮਕਾ[16] ਅੱਗ ਸੁਲਗਾ ਯਾਰਾ ! ਤੇਰੇ ਰਹਿਣਗੇ ਕਿਬਰ[17] ਹੰਕਾਰ ਨਾਹੀਂ ।
ਜਦੋਂ ਵਗੇ ਤਨ ਚਰਖ਼[18] ਲਤਾਇਫ਼ਾਂ[19] ਦਾ ਮੌਜ ਘਟੇਗੀ ਏਸ ਸੰਧਾਰ[20] ਨਾਹੀਂ ।
ਤੈਨੂੰ ਵਹਿਮ ਇਫ਼ਲਾਸ[21] ਦੇ ਚੋਰ ਕੀਤਾ, ਬੇ-ਖ਼ਬਰ ਹੈਂ ਤੂੰ ਨਾਦਾਰ[22] ਨਾਹੀਂ ।
ਖੋਲ੍ਹ ਵੇਖ ਮਦਫ਼ੂਨ[23] ਖ਼ਜ਼ਾਨਿਆਂ ਦਾ, ਰਹਿਣੀ ਅੰਤ ਮਾਯਾ[24] ਮੁਸਤਆਰ[25] ਨਾਹੀਂ ।
ਧਰੀਆਂ ਵੇਖ ਇਮਾਨਤਾਂ ਵਿਚ ਤੇਰੇ, ਖਾਈ[26] ਹੋਵਨਾ ਹੈ ਤੈਨੂੰ ਆਰ[27] ਨਾਹੀਂ ।
ਬੇ-ਤਰਸ ਉਨ੍ਹਾਂ ਸੁਖ ਵਸਦਿਆਂ ਦਾ, ਦੁੱਖ ਜਿਨ੍ਹਾਂ ਨੂੰ ਪਿਆ ਦਮ ਚਾਰ ਨਾਹੀਂ ।

---

1. ਪੂਰਬ । 2. ਭੇਦ । 3. ਬੋਦੀ ਵਾਲਾ । 4. ਬਾਰੂਦ ਬਣਾਣ ਵਾਲਾ । 5. ਭਾਵ ਧੁਰ ਦਰਗਾਹ । 6. ਰਾਜ, ਉਸਾਰੀ ਕਰਨ ਵਾਲਾ । 7. ਬੈਬੀਲੋਨੀਆ ਦਾ ਸ਼ਾਹੀ ਮਹੱਲ ਜੋ ਸ਼ਾਹ ਬਹਿਰਾਮ ਵਾਸਤੇ ਉਸਾਰਿਆ ਗਿਆ ਸੀ । 8. ਸੰਬੰਧ । 9. ਜਬਰ (ਧੱਕਾ) ਕਰਨ ਵਾਲਾ । 10. ਕਹਿਰੀ । 11. ਟੇਢੀ ਸਮਝ ਵਾਲੇ । 12. ਪੱਧਰ, ਠੀਕ । 13. ਪ੍ਰਗਟਾਵਾ । 14. ਮਸ਼ਹੂਰੀ । 15. ਭੋਜਨ । 16. ਚਮਕ ਪੱਥਰ । 17. ਅਭਿਮਾਨ । 18. ਰੇਸ਼ਮ ਦਾ ਧਾਗਾ । 19. ਨਰਮ, ਨਾਜ਼ਕ । 20. ਸੰਧਾਰੇ ਵਿੱਚ, ਜੋ ਨਵੀਂ ਵਹੁਟੀ ਨੂੰ ਭੇਜਿਆ ਜਾਂਦਾ ਹੈ । 21. ਗ਼ਰੀਬੀ । 22. ਨਿਰਧਨ, ਕੰਗਾਲ । 23. ਦਫ਼ੀਨਾ, ਦੱਬਿਆ ਹੋਇਆ ਖ਼ਜ਼ਾਨਾ । 24. ਮਾਇਆ, ਧਨ, Stock ਸਾਮਾਨ । 25. ਮੰਗਿਆ ਜਾਂ ਉਧਾਰ ਲਿਆ ਹੋਇਆ । 26. ਅਮਾਨਤ ਵਿੱਚ ਖ਼ਿਆਨਤ ਕਰਨ ਵਿੱਚ । 27. ਸ਼ਰਮ ।

ਵਖ ਜਿਨ੍ਹਾਂ ਨੂੰ ਪਿਆ ਦਮ ਚਾਰ ਨਾਹੀਂ, ਸਾਡੀ ਸਮਝ ਉਹ ਅਹਿਲਗੁਫ਼ਤਾਰ[1] ਨਾਹੀਂ ।
ਸਾਡੇ ਦੇਸ ਵੱਸੇ, ਸਾਡੀ ਗੱਲ ਸਮਝੇ, ਹਿੰਦੀ ਸਮਝਦੇ ਅਹਿਲ ਤਾਤਾਰ[2] ਨਾਹੀਂ ।
ਲੋਹਾਰ ਦਾ ਕੰਮ ਲੋਹਾਰ ਜਾਣੇ, ਹੁੰਦੀ ਜ਼ਰਗਰੀ[3] ਬਾਝ ਸੁਨਿਆਰ ਨਾਹੀਂ ।
ਆਹੀਂ ਦਰਦ ਫ਼ਿਰਾਕ ਦੀਆਂ ਵੇਖ ਯਾਰਾ, ਇਕਦੂੰ ਵਗਦੀਆਂ ਬੰਨ੍ਹ ਕਤਾਰ[4] ਨਾਹੀਂ ।
ਦਿਲੋਂ ਦਰਦ ਵਿਛੋੜੇ ਦੇ ਲੁੱਟਿਆਂ ਨੂੰ ਜੋਸ਼ ਉਠਦੇ ਕਿਵੇਂ ਈਸਾਰ[5] ਨਾਹੀਂ ।
ਵੇ ਮੈਂ ਕਿਵੇਂ ਖ਼ਬਰਾਂ ਲਾਟਾਂ ਵਿੱਚ ਸੀਨੇ, ਇਸ ਥੀਂ ਵੱਧ ਹੁਣ ਸੱਚ ਨਿਤਾਰ ਨਾਹੀਂ ।
ਯਾਰ ਪੜ੍ਹੇ ਨਾ ਪੜ੍ਹੇ ਖ਼ਤ ਨਾਲ ਦਰਦਾਂ, ਮੇਰੀ ਕਲਮ ਨੂੰ ਅਜੇ ਖ਼ਲ੍ਹਿਆਰ ਨਾਹੀਂ ।।੯।।

———

ਕਲਮ ਤੇਜ਼ ਜ਼ੁਬਾਨ ਵਿਛੁੰਨਿਆਂ ਦੀ, ਜੌਲਾਂ[6] ਮਾਰਦੀ ਤੁੰਦ ਸਵਾਰੀਆਂ ਤੇ ।
ਸਾਂਭੀ ਗਈ ਨਾ ਕਲਮ ਦੁੱਖ ਭੰਨਿਆਂ ਦੀ, ਸਭਨਾਂ ਮੁਨਸ਼ੀਆਂ ਹੋਰ ਪਟਵਾਰੀਆਂ ਤੇ ।
ਏਸ ਸਦਰ ਦੀ ਸ਼ਿਸਤ ਥੀਂ ਦੂਰ ਚਾਰਾ, ਫੱਟ ਕੱਟਣੇ ਹੁਕਮ ਖ਼ੁਆਰੀਆਂ ਤੇ ।
ਏਥੇ ਕਿਨੇ ਨਾ ਰਿਸ਼ਵਤਾਂ ਦੇਨੀਆਂ ਹੈ, ਤੇ ਨਾ ਪਹੁੰਚਣਾ ਹੱਥ ਕੁਆਰੀਆਂ ਤੇ ।
ਏਹ ਕਲਮ ਸਿਪੁਰਦ ਮੈਂ ਡਰ ਗਈਆਂ, ਜਿੰਦ ਜਿਨ੍ਹਾਂ ਦੀ ਤੇਗ ਦੀਆਂ ਧਾਰੀਆਂ ਤੇ ।
ਜਿਹੜੇ ਟੁਰੇ ਫ਼ਨਾਹ ਦੀਆਂ ਮੰਜ਼ਲਾਂ ਨੂੰ, ਦਫ਼ਤਰ ਲੱਦ ਮੁਸੀਬਤਾਂ ਭਾਰੀਆਂ ਤੇ ।
ਜਿਨ੍ਹਾਂ ਸੁਖ ਤੇ ਦੁਖ ਨੂੰ ਇਕ ਜਾਤਾ, ਓ ਹਸ ਰਹੇ ਆਪਣੀਆਂ ਯਾਰੀਆਂ ਤੇ ।
ਰੰਗਾ ਰੰਗ ਦੇ ਰੰਗ ਹੰਢਾਂਵਦੀ ਹੈ, ਯਕ ਰੰਗ[7] ਦੀਆਂ ਹੇਠ ਅਮਾਰੀਆਂ ਤੇ ।
ਅਸਾਂ ਚਿੱਠੀਆਂ ਲਿਖੀਆਂ ਵਰਜਨੇ ਨੂੰ, ਗੁੱਝੀ ਰਹੀ ਨਾ ਖੇਲ ਖਿਲਾਰੀਆਂ ਤੇ ।
ਅਸਾਂ ਖੇਲ ਦਾ ਜਿਨ੍ਹਾਂ ਨੇ ਭੇਤ ਪਾਇਆ, ਓਹ ਰੁੱਠ ਗਏ ਬਾਜ਼ੀਆਂ ਹਾਰੀਆਂ ਤੇ ।
ਜੇ ਮੈਂ ਕੋਝੜੀ ਸੌਕਣੇ ਹਸਦੀਏ ਨੀ, ਨੱਕ ਚਾੜ੍ਹ ਨਾਹੀਂ ਦਿਲੋਂ ਵਾਰੀਆਂ ਤੇ ।
ਅੰਤ ਨਜ਼ਰ ਹੈ ਕੌਂਤ ਲਡਿੱਕੜੇ ਦੀ, ਛੇਜ ਭਰਦੀਆਂ ਤੇ ਪਤਿਆਰੀਆਂ[8] ਤੇ ।
ਚਿੱਕੜ ਭਰੀਆਂ ਨੂੰ ਯਾਰ ਗਲ ਲਾਂਵਦਾ ਹੈ, ਇਤਬਾਰ ਨਾ ਕੂੜ ਸ਼ਿੰਗਾਰੀਆਂ ਤੇ ।
ਕੁਰਬਾਨ ਦਿਲ ਜਾਨ ਸਦੱਕੜੇ ਨੀ, ਯਾਰ ਰਹਿਮ ਕਰਦਾ ਔਗਨਹਾਰੀਆਂ ਤੇ ।
ਫ਼ਰੀਆਦ ਓ ਬੇਲੀਆ ! ਲਈਂ ਸਾਰਾਂ, ਕਰੀਂ ਰਹਿਮ ਫ਼ਿਰਾਕ ਦੀਆਂ ਮਾਰੀਆਂ ਤੇ ।
ਘਰ ਉਜੱੜੇ ਵੱਸਣ ਜੇ ਕਰੀਂ ਫੇਰਾ, ਕਾਰੀ[9] ਪਵੇ ਇਲਾਜ ਬੀਮਾਰੀਆਂ ਤੇ ।
ਮੈਂ ਕਹਾਂ ਕੀ ਯਾਰ ਤੇ ਵਾਰੀਆਂ ਮੈਂ, ਬਲਕਿ ਯਾਰੀਆਂ ਕੁੱਲ ਪਿਆਰੀਆਂ ਤੇ ।
ਜਿਨ੍ਹਾਂ ਦਖ਼ਲ ਦਰਬਾਰ ਮਨਜ਼ੂਰੀਆਂ ਦਾ, ਨਜ਼ਰ ਤਿਨਾਂ ਦੀ ਨਹੀਂ ਸਰਦਾਰੀਆਂ ਤੇ ।
ਜਿਨ੍ਹਾਂ ਤੇਗ਼ਿ ਫ਼ਿਰਾਕ[10] ਦੇ ਜ਼ਖ਼ਮ ਝੱਲੇ, ਉਹ ਸੈਦ[11] ਕੁਰਬਾਨ ਸ਼ਿਕਾਰੀਆਂ ਤੇ ।

---

1. ਵਾਕ-ਚਤੁਰ । 2. ਤਾਤਾਰ ਦੇਸ ਦੇ ਲੋਕ । ਭਾਵ ਈਰਾਨੀ । 3. (ਜ਼ਰ ਸੋਨੇ ਦੀ) ਗਰੀ (ਕਾਰੀਗਰੀ) 4. ਪਾਲ (Line) 5. ਕੁਰਬਾਨੀ । 6. ਛੜੱਪੇ, ਟਾਪਾਂ । 7. ਇੱਕ । 8. ਪਤਿਆਈਆਂ ਹੋਈਆਂ, ਭਰੋਸੇ ਯੋਗ । 9. ਗਹਿਰਾ, ਡੂੰਘਾ । 10. ਬਿਰਹੋਂ ਦੀ ਤਲਵਾਰ । 11. ਸੈਦ=ਸ਼ਿਕਾਰ ਹੋਣ ਵਾਲਾ ਜਾਨਵਰ ।

ਸੋਜ਼ਿਸ਼[1] ਇਸ਼ਕ ਦੀ ਨੂੰ ਨਹੀਂ ਠੰਢ ਮਿਲਨੀ, ਨਹੀਂ ਸ਼ੁ ਆਬ[2] ਚਸ਼ਮ[3] ਦੀਆਂ ਤਾਰੀਆਂ ਤੇ[4] ।
ਸਾਡੇ ਦਰਦ ਦੀਆਂ ਵਜਦੀਆਂ ਰਹਿਣ ਤਾਰਾਂ, ਜਾਂ ਲਗ ਯਾਰਾਂ ਨੂੰ ਹੌਸਲਾ ਯਾਰੀਆਂ ਤੇ ।
ਸੁਖ ਵੱਸਦਿਆਂ ਸੱਜਣਾ ! ਦੁੱਖ ਸੁਣਕੇ ਫੇਰਾ ਘੱਤ ਜਾ ਮਨੋਂ ਵਿਸਾਰੀਆਂ ਤੇ ।
ਵੱਜੇ ਜਟਾਂ ਦਾ ਸਾਜ਼ ਨਿਗਾਰ ਦੇਸੀ, ਤੇਰੇ ਦਰਦ ਦੀਆਂ ਜੋਸ਼ ਖ਼ੁਮਾਰੀਆਂ ਤੇ ।
ਹੱਥ ਲਈਂ ਤੰਬੂਰ ਖ਼ਤ ਪੜ੍ਹੀਂ ਸਾਡਾ, ਹਰ ਰੰਗ ਦੀਆਂ ਚਾੜ੍ਹ ਉਡਾਰੀਆਂ ਤੇ ।
ਅਸੀਂ ਚੁਪ ਚੁਪ ਯਾਰੀਆਂ ਲਾਈਆਂ ਸਨ, ਪਿਆ ਗਾਵਣਾ ਨਾਲ ਤੰਬਾਰੀਆਂ[5] ਤੇ ।
ਵਾਹ ਵਾਹ ਓ ਸੱਯਦਾ ਮੇਰਿਆ ਓ, ਪਿਆ ਟੱਪਣਾ ਦਿਨੇਂ ਦੁਸ਼ਵਾਰੀਆਂ[6] ਤੇ ।
ਧੰਨ ਭਾਗ ਓਨ੍ਹਾਂ ਜਿਨ੍ਹਾਂ ਦਰਦ ਨਾਹਾ, ਐਂਵੇਂ ਲੇਖ ਸੀ ਅਸਾਂ ਉਰਹਾਰੀਆਂ[7] ਤੇ ॥੧੦॥

———

ਅੰਤ ਚਾਹੀਏ ਯਾਰ ਸੀ ਏਹੋ ਜਿਨ੍ਹੇ, ਅਸਾਂ ਜੇਹੀਆਂ ਬੇ-ਸ਼ਊਰੀਆਂ[8] ਦੇ ।
ਵਿੱਚ ਉਨ੍ਹਾਂ ਦੀਆਂ ਰੱਸੀਆਂ ਸੋਂਹਦੀਆਂ ਹਨ, ਫੁੱਮਣ ਉਨ੍ਹਾਂ ਦੇ ਗਲਾਂ ਵਿਚ ਭਰੀਆਂ ਦੇ ।
ਯਾਰ ਜਿਨ੍ਹਾਂ ਦੇ ਕੂੜੀਆਂ ਖ਼ਸਲਤਾਂ[9] ਦੇ, ਮਜ਼ਾਂ ਤਿਨ੍ਹਾਂ ਨੂੰ ਵੱਛੀਆਂ ਹੂਰੀਆਂ ਦੇ ।
ਸੱਟਾਂ ਝੱਲ ਮੁਕਾਬਲੇ ਫੇਰ ਕਰਨੇ, ਏਹ ਹੌਸਲੇ ਪੂਰਿਆਂ ਸੂਰਿਆਂ ਦੇ ।
ਜਿਨ੍ਹਾਂ ਕੁੱਤੀਆਂ ਪਾਲੀਆਂ ਵਿੱਚ ਬੁੱਕਲ, ਮੂੰਹ ਚੁੰਮਣੇ ਪਏ ਕਤੂਰਿਆਂ ਦੇ ।
ਜਿਨ੍ਹਾਂ ਮੰਦੀਆਂ ਵਾਦੀਆਂ ਵਿਚ ਵਾਸਾ, ਬਾਜ਼ ਆਵਣੇ ਨਹੀਂ ਬਿਨ ਘੂਰਿਆਂ ਦੇ ।
ਜਿਨ੍ਹਾਂ ਰੋਗ ਪੁਰਾਣੇ ਦੀ ਰੜਕ ਸੀਤੀ, ਦੁੱਖ ਜਾਵਣੇ ਨਹੀਂ ਘੰਗੂਰਿਆਂ ਦੇ ।
ਸਾਡੇ ਦੁੱਖ ਨਾ ਗਏ ਲੱਖ ਜੋਸ਼ ਮਾਰੇ, ਏਹੋ ਜੋਸ਼ ਸੀ ਬੇਦਸਤੂਰਿਆਂ ਦੇ ।
ਵਿਹੜੇ ਵਸਲ[10] ਦੇ ਦੱਸ਼ ਦੁਖ ਬਹੁਤ ਪਾਏ, ਮੁੱਕਦੇ ਪੈਰ ਨਾ ਕੰਨ ਖਜੂਰਿਆਂ[11] ਦੇ ।
ਚਿੱਤ ਚਾਟ ਕਮਾਊ ਦੀਆਂ ਪੂਰੀਆਂ ਦੀ, ਪਏ ਚੂਸਨੇ ਰਸ ਧਤੂਰਿਆਂ ਦੇ ।
ਰੰਜ ਤਿੱਬ ਦਾ ਇਲਮ ਮੈਂ ਯਾਦ ਕੀਤਾ, ਰੰਗ ਦੇਖੀਏ ਪਏ ਕਰੂਰਿਆਂ[12] ਦੇ ॥੧੧॥

———

ਨਦੀਆਂ ਨੈਣਾਂ ਦੀਆਂ ਅੱਜ ਉਛੱਲ ਆਈਆਂ, ਅਸਾਂ ਸਫ਼ਰ ਤਿਆਰੀਆਂ ਲਾਈਆਂ ਹੈ ।
ਟੰਬੂ ਬਿਰਹੜ ਜੁਦਾਈਆਂ ਲਾਇਆ ਹੈ, ਖ਼ਬਰਾਂ ਸਬਰ ਦੀਆਂ ਸਾੜ ਸਿਧਾਈਆਂ ਹੈ ।
ਤੇਰੇ ਖੇਤਾਂ ਨੂੰ ਸੱਚ ਕਰ ਜਾਣਿਆ ਸੀ, ਚਿੱਠੀਆਂ ਮੋੜ ਜਵਾਬ ਦੀਆਂ ਪਾਈਆਂ ਹੈ ।
ਜੇ ਤੂੰ ਅਸਾਂ ਨੂੰ ਮਿਲਨ ਨੂੰ ਝੂਰਦਾ ਏਂ ਏਧਰ ਬਲਦੀਆਂ ਦੂਣ ਸਵਾਈਆਂ ਹੈ ।
ਤੂੰ ਤਾਰੂ ਮੈਂ ਵਾਰੀਆਂ ਜੱਗ ਜੀਵੇਂ, ਲਈਆਂ ਤੇਰੀਆਂ ਅਸੀਂ ਬਲਾਈਆਂ ਹੈ ।
ਸਾਨੂੰ ਆਨ ਮਿਲਨ ਦਿਆ ਸ਼ੌਕੀਆ ਓ, ਨਹੀਂ ਵੱਧ ਸਾਨੂੰ ਅੱਚੋਵਾਈਆਂ[13] ਹੈ ।

---

1. ਸੋਜਾ, ਸੜੀ ਹੋਈ ਥਾਂ । 2. ਸ਼ੁ (ਧੋਣਾ) ਆਬ (ਪਾਣੀ ਨਾਲ) । 3. ਅੱਖਾਂ । 4. ਅੰਧੇਰਾ, ਭਾਵ-ਅੰਧਰਾਤਾ । 5. ਤੰਬੂਰਾ, ਇੱਕ ਸਾਜ਼ । 6. ਮੁਸ਼ਕਿਲਾਂ । 7. ਦਿਲ-ਛੱਠੀਆਂ । 8. ਬੇ-ਸਮਝ । 9. ਸੁਭਾਉ । 10. ਪ੍ਰੀਤਮ-ਮਿਲਾਪ । 11. ਭਾਵ- ਦੁਖਦਾਈ ਦੂਤੀਆਂ । 12. ਪੇਸ਼ਾਬ । 13. ਅੱਚਵੀ, ਭਾਵ-ਮਿਲਾਪ ਦੀ ਗਰਮੀ ।

ਤੈਨੂੰ ਚਾਇ ਸਾਡਾ ਸਾਨੂੰ ਚਾਇ ਤੇਰਾ, ਦੋਹਾਂ ਦਿਲਾਂ ਨੂੰ ਸਾਜ਼ ਜੁਦਾਈਆਂ ਹੈ।
ਮੁੰਤਜ਼ਿਰ[1] ਦੇ ਦੇਸ ਤੇ ਘੱਤ ਫੇਰਾ, ਅਸੀਂ ਗਰਦਨਾਂ ਆਪ ਨਿਵਾਈਆਂ ਹੈ
ਅਸੀਂ ਖੜੇ ਉਡੀਕਦੇ ਰਾਹ ਤੇਰਾ, ਸਾਡੇ ਦੇਂਵਦੇ ਨੈਣਾਂ ਦੁਹਾਈਆਂ ਹੈ।
ਹਾਲ ਹਾਲ ਓ ਸੱਜਨਾ ! ਹਾਲ ਵੇਖੀਂ, ਹਾਲ ਅਸਾਂ ਦਾ ਮਿਸਲ ਸੌਦਾਈਆਂ ਹੈ।
ਅਸੀਂ ਅੱਖੀਂ ਦੀਆਂ ਧੀਰੀਆਂ ਘੋਲੀਆਂ ਹੈ, ਘੋਲ ਵਿਚ ਦਵਾਤ ਉਲਟਾਈਆਂ ਹੈ।
ਅਸੀਂ ਚਿੱਠੀਆਂ ਲਿਖ ਪੁਚਾਈਆਂ ਹੈ, ਤੂੰ ਤਾਂ ਪਾੜ ਕੇ ਵਾਚ ਗਵਾਈਆਂ ਹੈ।
ਯਾਰ ! ਤੇਰੀਆਂ ਬੇ-ਪਰਵਾਹੀਆਂ ਨੇ, ਸਾਡੀਆਂ ਰੜਕਦੀਆਂ ਹੋਰ ਰੜਕਾਈਆਂ ਹੈ।
ਏਹ ਇਸਤ ਗ਼ਫ਼ਾਰੀਆਂ[2] ਤੇਰੀਆਂ ਹੈ, ਏਹ ਭੜਕਦੀਆਂ ਹੋਰ ਭੜਕਾਈਆਂ ਹੈ।
ਨਕਸ਼[3] ਜ਼ਾਫ਼ਰਾਨੀ[4] ਇਸ਼ਕ ਯਾਰ ਦੇ ਨੇ, ਲਾਟਾਂ ਬਾਲ ਦਿਲ ਵਿਚ ਚਮਕਾਈਆਂ ਹੈ।
ਜੈ[5] ਵਲ ਨਜ਼ਰ ਵਗਦੀ ਜਲਵਾ ਯਾਰ ਦਾ ਹੈ, ਅਜੇ ਯਾਰ ਨੂੰ ਬੇ-ਪਰਵਾਹੀਆਂ ਹੈ।
ਨੂਰਿ ਲਾਮਿਆ[6] ਵਿਚ ਦਿਮਾਗ ਰਸਿਆ, ਦੇਂਦਾ ਸਿਦਕ ਨੂੰ ਸਾਫ਼ ਸਫ਼ਾਈਆਂ ਹੈ।
ਇਜ ਜਾਮਿਆਂ[7] ਨੂਰ ਦੀ ਲਹਿਰ ਅੰਦਰ, ਨਦੀਆਂ ਨੂਰ ਦੀਆਂ ਖ਼ੂਬ ਵਗਾਈਆਂ ਹੈ।
ਜੇ ਮੈਂ ਹੱਥ ਤੇਰੇ ਤੂੰ ਕਦ ਦੂਰ ਮੈਂਥੀਂ, ਮੈਂ ਤਾਂ ਕਹਿੰਦੀਆਂ ਤੇ ਪੱਛੋਤਾਈਆਂ ਹੈ।
ਆਪੇ ਆਪ ਤੋਂ ਬਾਜ਼ੀਆਂ ਲਾਈਆਂ ਹੈਂ, ਆਪੇ ਦੇਖੀਆਂ ਆਪ ਦਿਖਾਈਆਂ ਹੈ ॥੧੨॥

———

ਅਸੀਂ ਦਰਦ ਦੇ ਬਹਿਰ[8] ਦੇ ਮੋਤੀਆਂ ਥੀਂ, ਲੜੀਆਂ ਮਿਜ਼ਗਾਂ[9] ਦੀ ਨੋਕ ਪਰੋਤੀਆਂ ਹੈ।
ਜਾਂ ਲਗ ਸੋਜ਼[10] ਫ਼ਿਰਾਕ ਦੇ ਤਪਨੇ ਨੂੰ, ਰੋ ਰੋ ਖ਼ੂਨ ਵਿਚ ਅੱਖੀਆਂ ਧੋਤੀਆਂ ਹੈ।
ਮੀਆਂ ਸੱਯਦਾ ਮਿਲੇਂ ਤਾਂ ਜਦੋਂ ਤਾਕਰ, ਸਾਡੀਆਂ ਸ਼ੋਰਸ਼ਾਂ ਤਮ[11] ਨਾ ਹੋਤੀਆਂ[12] ਹੈ।
ਧੰਦੇ ਦਰਦ ਦੇ ਗਰਦ ਦੀਆਂ ਭਰਤੀਆਂ ਥੀਂ, ਨਹਿਰਾਂ ਵਗਦੀਆਂ ਅਟਕ ਖਲੋਤੀਆਂ ਹੈ।
ਡਾਕਖ਼ਾਨੇ ਦੀ ਵਿਚ ਸੰਦੂਕਚੀ ਦੇ ਅਸੀਂ ਲਿਖ ਲਿਖ ਚਿੱਠੀਆਂ ਤੱਤੀਆਂ[13] ਹੈ।
ਤੇਰੇ ਮਾਲਵੇ ਤੇ ਅਸੀਂ ਦਿਨੇ ਰਾਤੀਂ, ਫ਼ੌਜਾਂ ਦਿਲੇ ਦੇ ਦਰਦ ਦੀ ਢੋਤੀਆਂ[14] ਹੈ।
ਬੇ-ਦਰਦਾਂ ਥੀਂ ਦਰਦ ਦੀ ਦਾਦ ਲੈਣੀ, ਅਸੀਂ ਆਉਵਨਾਂ ਖਾਂਗਰਾਂ[15] ਚੋਤੀਆਂ[16] ਹੈ।
ਆਦਮਜ਼ਾਦ[17] ਦੇ ਵਿਚ ਖ਼ਮੀਰਿ ਦਹਿਸ਼ਤ[18] ਤਾਉ, ਚਾੜ੍ਹ ਤਬੀਅਤਾਂ ਮੋਤੀਆਂ ਹੈ[19]।
ਹਜ਼ਰਤ ਇਸ਼ਕ ਵਾਲੀ ਦਰਦ ਕਿਸ਼ਤ ਗਾਰੀ[20], ਅਸੀਂ ਦੌਰਿ[21] ਹਲਾਂ ਵਿਚ ਜੋਤੀਆਂ[22] ਹੈ।

---

1. ਇੰਤਜ਼ਾਰ (ਉਡੀਕ) ਕਰਨ ਵਾਲਿਆਂ, ਉਡੀਕਵਾਨਾਂ। 2. ਮਾਫ਼ੀ ਦੀਆਂ ਬਖ਼ਸ਼ਿਸ਼ਾਂ। 3. ਸ਼ਕਲ, ਸੂਰਤ। 4. ਕੇਸਰ। 5. ਜਿਸ, ਜਿਸ ਦੇ। 6. ਚਮਕਣ ਵਾਲਾ ਪ੍ਰਕਾਸ਼। 7. ਵਿਸ਼ਵ-ਵਿਆਪੀ। 8. ਸਮੁੰਦ੍ਰ। 9. ਅੱਖਾਂ ਦੀ ਧੀਰੀ। 10. ਦਰਦ। 11. ਖ਼ਤਮ। 12. ਹੁੰਦੀਆਂ। 13. ਤੋਂ (ਭਰ) ਦਿੱਤੀਆਂ। 14. ਢੋ (ਚਾੜ੍ਹ) ਦਿੱਤੀਆਂ। 15. ਖਾਂਗੜ ਲਵੇਰੀਆਂ। 16. ਚੋ ਦਿੱਤੀਆਂ। 17. ਆਦਮ ਦੀ ਸੰਤਾਨ। 18. ਡਰ (ਭੈ) ਦਾ ਖ਼ਮੀਰ (ਸੁਭਾਉ)। 19. ਗੋ (ਗੁੰਨ੍ਹ) ਦਿੱਤੀਆਂ। 20. ਕਾਸ਼ਤਕਾਰੀ, ਖੇਤੀ ਵਾੜੀ ਕਰਨਾ। 21. ਹਲਾਂ ਦੀ ਪਾਲ ਵਿੱਚ। 22. ਜੋੜ-ਦਿੱਤੀਆਂ।

ਯਕ ਰੰਗ[1] ਦੇ ਬਹਿਰਿ ਫ਼ਨਾ[2] ਅੰਦਰ ਦਿੱਕ ਦਾਰੀਆਂ ਰੋੜ੍ਹ ਵਗੋਤੀਆਂ[3] ਹੈ।
ਏਹ ਫ਼ਿਰਾਕ ਦੀਆਂ ਦੂਰ ਗਵਾਈਆਂ ਭੀ, ਆਖ਼ਿਰ ਜਮਾ ਵਿਚ ਆਨ ਸਮੋਤੀਆਂ ਹੈ।
ਅਜੇ ਮਿੰਨਤਾਂ ਨਾਲ ਬਲਾਵਨੇ ਹਾਂ, ਨੋਕਾਂ ਤਾਨ[4] ਦੀਆਂ ਫੇਰ ਫਰੋਤੀਆਂ ਹੈ।
ਜੇ ਤੂੰ ਨਾ ਆਇਆ ਅਸੀਂ ਫੇਰ ਈਵੇਂ, ਗਲੇ ਭੰਨ ਦੀਆਂ ਚੱਕੀਆਂ ਝੋਤੀਆਂ ਹੈ।
ਦੇਖ ਖ਼ਤ ਗ਼ੁਲਾਮ ਰਸੂਲ ਦੇ ਨੂੰ, ਵਿਚ ਮਾਲਵੇ ਅੱਖੀਆਂ ਰੋਤੀਆਂ[5] ਹੈ ॥੧੩॥

———

ਹੋਈਆਂ ਮੁੱਦਤਾਂ ਇਸ਼ਕ ਦੀ ਲਾਟ ਸੋਜ਼ਾਂ[6] ਸਾਡੇ ਦਿਲ ਦੇ ਮੌਜਾਂ ਮਾਣਦੀ ਸੀ।
ਸੀਨੇ ਵਿਚ ਉਡਾਰੀਆਂ ਮਾਰਦੀ ਸੀ, ਖ਼ਰਮਨ[7] ਸੋਇਆ ਨਾ ਬਰਕ ਦੀ ਬਾਣ[8] ਦੀ ਸੀ।
ਸਦਮਾ ਗਾਹ[9] ਬਲਾ ਦੀ ਜਾਨ ਸਾਡੀ, ਹਮਦੋਸ਼[10] ਕਿਬਰੀਅਤ[11] ਦੀ ਯਾਨ ਦੀ ਸੀ।
ਧੁੰਦੂਕਾਰ ਅੰਧੇਰੜੀ ਸੋਜ਼ ਵਾਲੀ, ਗਰਦ ਦਰਦ ਦੀ ਜਿਗਰ ਵਿਚ ਛਾਣਦੀ ਸੀ।
ਹਮਜ਼ਾਦ[12] ਅਲਮਾਸ[13] ਦੇ ਜਾਨ ਸਾਡੀ, ਆਹਨੋਦੋਜ਼[14] ਬਰਮੀ ਤਰਖਾਨ ਦੀ ਸੀ।
ਸੰਗੀਨ ਦਿਲ ਟੁੰਬ ਪਰੋਵਨੇ ਨੂੰ, ਸਿਰ ਏਜਦੇ ਤੇ ਤੇਜ਼ੀ ਸਾਨ ਦੀ ਸੀ।
ਲੱਗੀ ਰੜਕਨੇ ਜਾਂ ਦਿਲੇ ਜਿਗਰ ਅੰਦਰ, ਮੱਖੀ ਜ਼ਹਿਰ ਭਰੀ ਖ਼ੂਨੀ ਧਾਨ ਦੀ ਸੀ
ਜ਼ਖ਼ਮ ਰੜਕਿਆ ਤੇ ਦਿਲ ਧੜਕਿਆ ਸੀ, ਹੋਸ਼ ਗੁਮ ਹੋ ਗਈ ਔਸਾਨ[15] ਦੀ ਸੀ।
ਜਾਨ ਸੋਜ਼[16] ਜੋ ਕਤੜੀ ਸੋਜ਼ ਵਾਲੀ, ਦਰਦੋਂ ਸਬਰ ਕਰਾਰ ਨੂੰ ਰਾਨ ਦੀ ਸੀ।
ਚੜ੍ਹਿਆ ਤਾਉ ਸਵਾਰੀਆਂ ਸ਼ੁਤਰ[17] ਖੁੱਥਾਂ, ਤੇ ਨਾ ਸ਼ੁਤਰ ਨੂੰ ਸੁਰਤ ਪਲਾਨ ਦੀ ਸੀ।
ਵੱਜੀਆਂ ਦਸਤਕਾਂ[18] ਨਾਲ ਅੰਗੁਸ਼ਤਗਾਂ[19] ਦੇ, ਝੱਲੀ ਲਹਿਰ ਜਿਉ ਭੀਤ ਮਸਾਨ ਦੀ ਸੀ।
ਚਸ਼ਮਾ ਸਾਰਾ[20] ਇਰਾਦ ਤੋਂ[21] ਮੌਜ ਵੱਗੀ, ਹੋਈ ਤਰ ਬਤਰ ਫ਼ਸਲ ਕਿਰਸਾਨ ਦੀ ਸੀ।
ਛੁੱਟੀਆਂ ਆਹ ਦਿਲ ਖ਼ਵਾਹ ਕਲੇਜੜੇ ਥੀਂ, ਜਿਹੜੀ ਵਿੱਚ ਸੀਨੇ ਤੰਬੂ ਤਾਨ ਦੀ ਸੀ।
ਤਾਂ ਮੈਂ ਕੱਢ ਬੁਖ਼ਾਰ ਦੁੱਖ ਕੋਲ ਘੱਲੇ, ਜਾਂਦੀ ਟੁੱਟਦੀ ਨੈਨ ਦੀ ਪ੍ਰਾਨ ਦੀ ਸੀ।
ਸਾਡੀ ਜਾਨ ਕੁਰਬਾਨ ਹੋ ਰਹੀ ਯਾਰਾ, ਅੰਤ ਦੇਖ ਲੈ ਹੱਕ ਪਛਾਨ ਦੀ ਸੀ ॥੧੪॥

— — — —

ਆਲਿਮ ਪੁਰੋਂ ਵਲ ਮਾਲਵੇ ਟੁਰੀ ਚਿੱਠੀ, ਹੁਣ ਰਹਿਆ ਨਾ ਵਕਤ ਤਾਖ਼ੀਰ[22] ਦਾ ਹੈ।
ਸਾਡੇ ਲਿਖੇ ਤੇ ਕਿਸੇ ਨੇ ਰੋਵਨਾ ਈਂ, ਵੱਲ ਚੱਲਿਆ ਤੀਰ ਤਕਦੀਰ ਦਾ ਹੈ।

---

1. ਮੁਹੱਬਤ। 2. ਨਾਸ਼ਵਾਨ ਦੁਨੀਆਂ ਰੂਪ ਸਮੁੰਦ੍ਰ ਵਿੱਚ। 3. ਵਗਾਈਆਂ। 4. ਲਾਨਤਾਨ। 5. ਰੋਂਦੀਆਂ। 6. ਸੜਦੀ (ਬਲਦੀ) ਹੋਈ। 7. ਖਲਵਾੜਾ। 8. ਬਿਜਲੀ। 9. ਦੁੱਖਾਂ ਦਾ ਘਰ। 10. ਬਰਾਬਰ ਦਾ ਸਾਥੀ। 11. ਬਜ਼ੁਰਗੀ। 12. ਜੋ ਇੱਕ ਸਾਥ ਜੰਮੀ ਹੋਵੇ। 13. ਹੀਰਾ, ਇੱਕ ਕੀਮਤੀ ਪੱਥਰ। 14. ਆਹਨ (ਲੋਹਾ) ਦੋਜ਼ (ਚੀਰਨ ਵਾਲੀ)। 15. ਬੁੱਧੀ, ਅਕਲ। 16. ਜਾਨ ਨੂੰ ਦੁੱਖ ਦੇਣ ਵਾਲੀ। 17. ਊਠ। 18. ਹੱਥ ਦੀ ਥਾਪ, ਤਾਲੀ, ਤਾੜੀ। 19. ਉਂਗਲੀਆਂ। 20. ਚਸ਼ਮਾਇ ਸਾਰ, ਜਿੱਥੇ ਬਹੁਤ ਚਸ਼ਮੇ (ਪਾਣੀ ਦੇ ਸੋਮੇ) ਹੋਣ। 21. ਇਰਾਦੇ ਤੋਂ। 22. ਦੇਰ, ਢਿੱਲ।

ਦਿਲ ਦੇ ਜੋਸ਼ ਦੇ ਖ਼ੂਨ ਦਾ ਰੰਗ ਖੁਲ੍ਹਾ, ਖ਼ਾਕ ਹਿਜਰ ਦੀ ਪਾਕ ਤਸਵੀਰ ਦਾ ਹੈ ।
ਇਸ ਸਬਜ਼ ਤਰ ਬਰਗ[1] ਦਾ ਰੰਗ ਖ਼ੂਨੀ, ਖੋਲ੍ਹ ਦੇਖਿਆ ਰਾਜ਼ ਲਫ਼ਗੀਰ[2] ਦਾ ਹੈ ।
ਤਫ਼ਸੀਰ[3] ਇਸ ਰਾਜ਼ ਦੀ ਦਿਲਾਂ ਅੰਦਰ, ਧਰਦੀ ਖ਼੍ਵਾਬ[4] ਮੈ[5] ਹੁਕਮ ਤਾਬੀਰ[6] ਦਾ ਹੈ ।
ਤਾਬੀਰ ਇਸ ਖ਼੍ਵਾਬ ਦੀ ਖ਼ਵਾਬ ਦਾਇਮ, ਪਾਬੰਦ ਜਨੂਨ ਜ਼ੰਜ਼ੀਰ ਦਾ ਹੈ ।
ਕੀਤਾ ਖ਼ਤਮ ਕ਼ਲਾਮ ਦੇ ਸਿਲਸਿਲੇ ਨੂੰ, ਅੱਗੇ ਖ਼ੌਫ਼ ਹੁਣ ਅਮਲ ਕਜੀਰ ਦਾ ਹੈ ।
ਕਾਇਮ ਰਹੀ ਨਿਮਾਜ਼ ਜੋ ਇਸ਼ਕ ਵਾਲੀ, ਜਾਣ ਫ਼ਜ਼ਲ ਕਰੀਮ ਕਦੀਰ[7] ਦਾ ਹੈ ।
ਜਾਨੀ ਯਾਰ ਦੀ ਵਿੱਚ ਦੁਕਾਨ ਬਹਿ ਕੇ, ਪਿਆ ਏਹ ਇਤਫ਼ਾਕ ਤਹਰੀਰ[8] ਦਾ ਹੈ ।
ਦਰਦੀਂ ਭਰੇ ਦਿਲ ਮੁਝ ਲੁਹੱਜ[9] ਦੇ ਨੇ, ਰੋ ਰੋ ਡੋਹਲਿਆ ਰੰਗ ਤਾਸੀਰ ਦਾ ਹੈ ।
ਅੱਖੀਂ ਦੁਖਦੀਆਂ ਨਾਲ ਮੈਂ ਖ਼ਤ ਲਿਖਿਆ, ਦੋ ਪਹਿਰ ਦਾ ਵਕਤ, ਦਿਨ ਪੀਰ[10] ਦਾ ਹੈ ।
ਅੱਜ ਅੱਠਵੀਂ ਮਾਹ[11] ਮੁਹੱਰਮੋਂ[12] ਹੈ, ਸਦੀ ਤੇਰ੍ਹਵੀਂ ਸਾਲ ਅਖ਼ੀਰ ਦਾ ਹੈ ।।੧੫।।

———

1. ਪੱਤਾ, ਪਤ੍ਰ । 2. ਧੂੰਆਂ । 3. ਖ਼ੁਲਾਸਾ । 4. ਸੁਪਨਾ । 5. ਸ਼ਰਾਬ 6. ਸੁਪਨੇ ਦਾ ਫਲ ਕੁ-ਫਲ ਦੱਸਣਾ । 7. ਕਾਦਰ, ਕੁਦਰਤ ਦਾ ਮਾਲਿਕ । 8. ਲਿਖਣ ਦਾ ਸਮਾਂ । 9. ਲੁਝਦੇ, ਨਿਹਾਰੀ ਦੇ ਚਾਹਵਾਨ । 10. ਸੋਮਵਾਰ । 11. ਮਹੀਨਾ । 12. ਮੁਹੱਰਮ ਮੁਸਲਮਾਨਾਂ ਦਾ ਪਹਿਲਾ ਮਹੀਨਾ ਜਦੋਂ ਕਿ ਹਜ਼ਰਤ ਅਲੀ ਦਾ ਪੁਤ੍ਰ ਹਜ਼ਰਤ ਹੁਸੈਨ ਮੁਆਵੀਏ ਦੇ ਪੁਤ੍ਰ ਯਜ਼ੀਦ ਦੀ ਫ਼ੌਜ ਦੇ ਹੱਥੋਂ ਕੂਫ਼ੇ ਵਿੱਚ ਬੜੀ ਬੇਰਹਿਮੀ ਨਾਲ ਸ਼ਹੀਦ ਕੀਤਾ ਗਿਆ ਸੀ ।

2.

## ਸੀਹਰਫ਼ੀ ਸੱਸੀ ਪੁੰਨੂੰ ਦੀ

ਅਲਫ਼— ਆ ਚੇਤੇ[1] ਸਜਨ ਗਲ ਬਾਹੀਂ ਨੀ, ਮੈਂ ਛੇਜ ਫੁਲਾਂ ਭਰ ਸੁੱਤੀ ।
ਜਾਂ ਜਾਗੀ ਸ਼ਹੁ[2] ਨਾਲ ਨ ਪਾਇਆ, ਮੈਂ ਰੋਂਦਿਆਂ ਨੀਂਦ ਵਿਗੁੱਤੀ ।
ਯਾਰ ਵਿਛੁੰਨਿਆਂ ਅੱਖੀਂ ਰੁੰਨੀਆਂ, ਤੇ ਭਾ ਸੜਦੀ ਛੇਜ ਕਰ ਸੁੱਤੀ ।
ਆਖੀਂ ਖੋਲ੍ਹ ਗ਼ੁਲਾਮ ਰਸੂਲਾਂ, ਸੱਸੀ ਕੂਕੇ ਲੁੱਟੀ ਲੁੱਟੀ ॥੧॥

ਬੇ— ਬਿਰਹੋਂ ਦੇ ਕਹਿਰ ਮੋ ਗਾੜ੍ਹੇ[4], ਮੇਰੇ ਦਿਲ ਵਿਚ ਕਾਰੀ[5] ਲੱਗੇ ।
ਕਰ ਘਾਇਲ ਸੁਟ ਗਏ ਸ਼ਿਕਾਰੀ, ਕੀ ਜਾਣਾਂ ਕਿਤ ਵਲ ਵੱਗੇ ।
ਕਰ ਕੇ ਜੁਦਾ ਪੁੰਨੂ ਥੀਂ ਮੈਨੂੰ, ਮੇਰੇ ਦੁੱਖਾਂ ਨੇ ਸੁਖ ਠੱਗੇ ।
ਵੇਖ ਗ਼ੁਲਾਮ ਰਸੂਲ ਸੱਸੀ ਵਲ, ਜਿਹੜੀ ਮਰਦੀ ਤੋਂ ਅੱਗੇ ॥੨॥

ਤੇ— ਤਪਦੇ ਦੋ ਨੈਣ ਤੱਤੀ ਦੇ, ਉਹ ਰੱਤ ਵਹਿੰਦੇ ਪਰਨਾਲੇ ।
ਖੜੀ ਪੁਕਾਰੇ, ਕਰ ਕਰ ਨਾਰ੍ਹੇ, ਦੁੱਖ ਪਾ ਗਏ ਹੋਤ ਰਜ਼ਾਲੇ[6] ।
ਨਾ ਛੱਡ ਜਾਹੀਂ ਪੁੰਨੂ ਯਾਰਾ, ਮੈਨੂੰ ਆ ਮੁੜ ਲੈ ਚਲ ਨਾਲੇ ।
ਲੈ ਪੈਗ਼ਾਮ[7] ਗ਼ੁਲਾਮ ਰਸੂਲਾ, ਮੇਰੇ ਯਾਰ ਦੇ ਕਰੀਂ ਹਵਾਲੇ ॥੩॥

---

1. ਅਦਣਚੇਤ, ਅਚਾਨਕ । 2. ਪੀਆ, ਪ੍ਰੀਤਮ । 3. ਗਵਾਈ । 4. ਮੋਏਗਰ ਰੁਆਉਣ ਵਾਲ਼ੇ (ਤੀਰ) 5. ਗਹਿਰੇ, ਡੂੰਘੇ । 6. ਰਜ਼ੀਲ ਕਮੀਨੇ । 7. ਸੁਨੇਹਾ ।

ਸੇ— ਸਬੂਤੀ ਤੇ ਸਬਰ ਤਸੱਲੀ, ਮੈਂ ਵੇਚ ਵਿਹਾਜੀਆਂ ਆਹੀਂ ।
ਲਾ ਲਜ ਨੀਂਦ ਦਿਲ ਦਿੱਤਾ ਸੋਹਣਾ, ਮੈਂ ਹੁਣ ਰੋਨੀਆਂ ਉੱਭੇ ਸਾਹੀਂ ।
ਜਿਨ੍ਹਾਂ ਰਾਹੀਂ ਮੇਰਾ ਪੁੰਨੂ ਵੰਜਿਆ[1], ਮੈਂ ਵੰਜ[2] ਮਿਲਸਾਂ[3] ਓਨ੍ਹਾਂ ਰਾਹੀਂ ।
ਜਾਇ ਆਖ ਗ਼ੁਲਾਮ ਰਸੂਲ ਸਜਨ ਨੂੰ, ਸੋਹਣਿਆਂ, ਮਾਰ ਮੂਈ ਨੂੰ ਸਾਈਂ ।।੪।

ਜੀਮ— ਜਗਾ ਕਰ ਰੁਖ਼ਸਤ ਹੋਇਓਂ ਜਾਂ, ਤੂੰ ਧਰਿਆ ਪੈਰ ਕਚਾਵੇ[4] ।
ਕਿਉਂ ਤੂੰ ਮੈਨੂੰ ਖ਼ਬਰ ਨ ਕੀਤੀ, ਜਦੋਂ ਲਾਹੇ ਗਲੋਂ ਗਲਾਵੇ[5] ।
ਬੇ-ਤਰਸਾ ਕਿਉਂ ਤਰਸ ਨਾ ਕੀਤਾ, ਮੇਰੇ ਦਿਲ ਨੂੰ ਲਾਇ ਪਛੁਤਾਵੇ ।
ਵੇਖ ਗ਼ੁਲਾਮ ਰਸੂਲ ਸੱਸੀ ਦੇ, ਹੁਣ ਨੈਣ ਬਲਣ ਵਿਚ ਹਾਵੇ ।।੫।।

ਹੇ— ਹਵਾਲੇ ਕਿਸ ਦੇ ਮੈਨੂੰ, ਵੇ ਤੂੰ ਛੋੜ ਪਇਓ ਉਠ ਰਾਹੀਂ ।
ਹੁਣ ਰੱਤ ਰੁੰਨੀ ਦੀਦੋਂ[6] ਛੁੱਟੀ, ਖੜੀ ਕੂਕਾਂ ਲੰਮੀ ਰਾਹੀਂ ।
ਮਸਤ ਬਲੋਚਾ ਮੋੜ ਮੁਹਾਰਾਂ, ਮੁੜ ਸੁਣ ਲੈ ਮੇਰੀਆਂ ਆਹੀਂ[7] ।
ਵਾਂਗੁ ਗ਼ੁਲਾਮ ਰਸੂਲ ਸੱਸੀ ਦਾ, ਸਿਰ ਸੱਟਾ ਚੂਸ ਆਹੀਂ ।।੬।।

ਖ਼ੇ— ਖ਼ਤਾਈਂ[8] ਬਖ਼ਸ਼ ਅਸਾਂਈ, ਅਸਾਂ ਕੀਤੀਆਂ ਬੇ-ਅਦਾਈਆਂ[9] ।
ਜੋ ਕੀਤਾ ਤੂੰ ਚੰਗਾ ਕੀਤਾ, ਅਸਾਂ ਖ਼ੁਦ ਕੀਤੀਆਂ ਭਰ ਪਾਈਆਂ ।
ਕਿਤ ਵਲ ਕਿਤੇ ਵੀ ਜਾਇ ਨ ਮੇਰੀ, ਵੇ ਮੈਂ ਮਿਲਨੀਆਂ ਭਰਵਾਈਆਂ ।
ਕਰੋ ਬਿਆਨ ਗ਼ੁਲਾਮ ਰਸੂਲਾ, ਜਿਹੜੀਆਂ ਸ਼ਹੁ ਨੇ ਆਪ ਬੁਲਾਈਆਂ ।।੭।।

ਦਾਲ— ਦੁੱਖੀ ਨੀਂ ਮੈਂ ਘਾਇਲ ਹੋਈ, ਮੈਨੂੰ ਚੜ੍ਹਿਆ ਦਰਦ ਮਰੋੜਾ ।
ਮੈਂ ਵਾਂਗੂ ਕੂੰਜ ਦੁੱਖੀਂ ਕੁਰਲਾਨੀ, ਜਾਂ ਲੈ ਹੋਤ ਗਏ ਘਿੰਨ ਜੋੜਾ ।
ਸ਼ਾਲਾ[10], ਜਾ ਨਾ ਵਿਛੁੰਨੇ ਤੇ ਦੁੱਖ ਦੂੰਨੇ, ਸਾਨੂੰ ਪਇਆ ਜਿਨ੍ਹਾਂ ਵਿਛੋੜਾ ।
ਗ਼ੁਲਾਮ ਰਸੂਲ ਜਿਨ੍ਹਾਂ ਪੀ ਵਿਛੜੇ, ਫਿਰ ਕਦਰੋਂ ਦੁੱਖ ਥੋੜਾ ।।੮।।

ਜ਼ਾਲ— ਜ਼ਰਾ ਦਿਲ ਸਬਰ ਨ ਸਹੀਂ, ਮੇਰਾ ਅਈਂ,[11] ਘੁਲ ਗਹਿਆ ਪਿੱਤਾ ।
ਦੁਨੀਆਂ ਦੀਨ ਈਮਾਨ ਸੁਣੇ ਦਿਲ, ਨੀ ਮੈਂ ਚਾ ਪੁੰਨੂ ਹੱਥ ਦਿੱਤਾ ।
ਹੋਸ਼ ਹਵਾਸ ਕੀਤੇ ਕੁਰਬਾਨੀ, ਸੋਹਣਾ ਕਿਉਂ ਹੋ ਗਇਆ ਪਸਿੱਤਾ[12] ।
ਗ਼ੁਲਾਮ ਰਸੂਲ ਅਜ ਹਰਨ[13] ਸਬੂਟੀ, ਜਿਸ ਤੇ ਪਿਆ ਬਿਰਹੋਂ ਧਾ ਚਿੱਤਾ ।।੯।।

ਰੇ— ਰੋਵਾਂ ਮੈਂ ਦੁੱਖ ਧੋਵਾਂ, ਨੀ ਤੂੰ ਵਰਜ ਨ ਮੇਰੀਏ ਮਾਏ ।
ਪੁੰਨੂ ਯਾਰ ਗਇਆ ਘੱਤ-ਦੁੱਖੀਂ, ਮੇਰੇ ਰੋਵਨ ਦੇ ਦਿਨ ਆਏ ।
ਲਬ ਪੀਲੇ ਅੱਜ ਨੈਣ ਰੰਗੀਲੇ, ਗਲ ਜ਼ੁਲਫ਼ਾਂ ਕੁੰਡਲ ਪਾਏ ।
ਗ਼ੁਲਾਮ ਰਸੂਲ ਸੱਸੀ ਦੀਆਂ ਚੀਖਾਂ, ਦਿਲ ਸੰਗਾਂ ਸਲ ਪਾਏ ।।੧੦।।

---

1. ਚਲਿਆ ਗਿਆ । 2. ਜਾ । 3. ਮਿਲਾਂਗੀ । 4. ਕਜਾਵਾ, ਊਠ ਦੀ ਕਾਠੀ । 5. ਗਲ ਪਏ ਫਾਹੇ । 6. ਅੱਖੋਂ 7. ਫਰਿਆਦਾਂ । 8. ਖ਼ਤਾ ਗੁਨਾਹ । 9. ਅਸੁਭਾਵਿਕ ਗੱਲਾਂ । 10. ਜੇ ਰੱਬ ਕਰੇ ਤਾਂ । 11. ਇੰਦ ਆਹਾਂ ਨਾਲ । 12. ਪਿਛੇਤਾ । 13. ਮ੍ਰਿਗ ।

ਜ਼ੇ— ਜ਼ਾਰੋ ਜ਼ਾਰੀ ਮੈਂ ਰੋਵਾਂ, ਮਾਂ ਪਕੜ ਪੱਲੂ ਖਲਿਆਰੇ ।
ਨਾਂ ਕਰ ਪਿੱਛਾ ਏਹੋ ਜਿਹਾਂ ਦਾ, ਜਿਹੜੇ ਪਾਪ ਕਰਨ ਹਤਿਆਰੇ ।
ਨਦੀਆਂ ਚੀਰ ਮਿਲੇਂਦੇ ਸਾਜਨ, ਤੇ ਇਹ ਗਲ ਥੀਂ ਲਾਹ ਸਿਧਾਰੇ[1] ।
ਗ਼ੁਲਾਮ ਰਸੂਲ ਕੀ ਪ੍ਰਿਤ ਤਿਨ੍ਹਾਂ ਦੀ, ਜਿਹੜੇ ਦਰਦ ਨ ਵੰਡਣਹਾਰੇ ॥੧੧॥

ਸੀਨ— ਸੁਝਾ ਕੁਝ ਮੈਂ ਤੁਝ ਚੁੱਕੀਆਂ, ਨੀ ਮੈਂ ਛੋੜੇ ਤਾ ਨਾ ਥੋੜੇ ।
ਵਡਿਆਈਆਂ ਤੇ ਮਾਨ ਤਕੱਬਰ[2], ਸਬ ਰੁਖ਼ਸਤ[3] ਕਰ ਕਰ ਤੋੜੇ ।
ਤੇ ਇਕ ਯਾਰ ਨ ਲੋੜਿਆ ਹੱਥੀਂ, ਜਿਹੜਾ ਮੈਂ ਪਰ ਕਰ ਗਿਆ ਜ਼ੋਰੇ ।
ਗ਼ੁਲਾਮ ਰਸੂਲ ਪੁੰਨੂ ਦੇ ਰਾਹੀਂ, ਸੱਸੀ ਕਰਨ ਲਗੀ ਹਡਖੋਰੇ[4] ॥੧੨॥

ਸ਼ੀਨ— ਸ਼ਬਾਸ਼ਬ[5] ਹੋਤ ਸਵਾਰੀ, ਨੀ ਓਹ ਥਲ ਮਾਰੂ ਲੰਘ ਗਇਆ ।
ਵੰਜ ਮਿਲੇ ਕਦ ਡਾਚੀਆਂ ਵਾਲਾ, ਨੀ ਤੂੰ ਨਾ ਜਾ ਹਟ ਇਹ ਧਿਈਆਂ[6]
ਤੇ ਤੂੰ ਪੰਧ ਨ ਪਇਓਂ ਉਪਰੇ, ਤੇ ਅੱਜ ਕਿਹੀ ਮੁਸੀਬਤ ਪਈਆ ।
ਗ਼ੁਲਾਮ ਰਸੂਲ ਸੱਸੀ ਦੇ ਸਿਰ ਤੇ, ਅੱਜ ਬਣਿਆ ਸਖ਼ਤ ਕਜ਼ਈਆ[7] ॥੧੩॥

ਸਵਾਦ— ਸਬਰ ਦਿਲ ਮੇਰੇ ਚਲਿਆ, ਤੇ ਹੁਣ ਮੇਰਾ ਨਹੀਂ ਟਿਕਾਨਾ ।
ਇਸ਼ਕ ਇਮਾਨਤ ਮੈਂ ਸਿਰ ਧਰਿਆ, ਜੇ ਇਹ ਧਰਿਆ ਪਰੇ ਨਾ ਜਾਨਾ ।
ਛੋੜਿਆ ਮੈਂ ਬੇ-ਵਸ ਹੋਈਆਂ ਕੀਤਾ ਖ਼ੂਨੀ ਇਸ਼ਕ ਧਿਗਾਨਾ[8] ।
ਅੰਤ ਗ਼ੁਲਾਮ ਰਸੂਲ ਸੱਸੀ ਨੇ, ਵੰਜ[9] ਜਾਨਾਂ ਤੇ ਖ਼ੌਫ਼ ਖਾਨਾਂ ॥੧੪॥

ਜ਼ੁਆਦ—ਜ਼ਰੂਰ ਮੇਰਾ ਮੱਨ ਕਹਿਣਾ, ਨੀ ਤੂੰ ਜਾਹ ਨ ਪਰੇ ਪਰੇਰੇ ।
ਕੀ ਸ਼ੈ ਹੋਤ ਗਇਆ ਕੀ ਹੋਇਆ, ਤੇ ਏਥੇ ਪੁੰਨੂ ਜਿਹੇ ਬਥੇਰੇ ।
ਰੇਗਿਸਤਾਨ[10] ਤਨੂਰ[11] ਥਲਾਂ ਦੀ, ਮਤ ਸੜ ਬਲ ਹੋਸੇਂ ਬੇਰੇ ।
ਗ਼ੁਲਾਮ ਰਸੂਲ ਸੱਸੀ ਨਹੀਂ ਹਟਦੀ, ਹੁਣ ਵਰਜਿਓਂ ਤੇਰੇ ਮੇਰੇ ॥੧੫॥

ਤੋਇ— ਤਾਨੇ ਸੁਣਿ ਸੱਸੀ ਰੁੰਨੀ, ਨੀ ਤੂੰ ਕੀ ਮਾਏ ! ਫ਼ਰਮਾਇਆ ?
ਪੁੰਨੂ ਜੇਹਾ ਮਸਤ ਰੰਗੀਲਾ, ਕਿਸੇ ਕਦ ਸਤ ਪੁਤ੍ਰੀ[12] ਜਾਇਆ ।
ਦੋਵੇਂ ਆਲਿਮ[13] ਤੇ ਦਿਲ ਦੁੱਖੀਂ ਭਰ ਪਾਨੀ, ਮੈਥੋਂ ਘੋਲ ਘੁਮਾਇਆ ।
ਗ਼ੁਲਾਮ ਰਸੂਲ ਏਥੇ ਪੁੰਨੂ ਬਾਝੋਂ, ਸੱਸੀ ਕੂਕੇ ਹੋਰ ਨ ਆਇਆ ॥੧੬॥

ਜ਼ੋਇ— ਜ਼ਾਲਿਮ ਇਸ਼ਕ ਧਿਗਾਨਾ ਕੀਤਾ ਸੀ, ਪਾੜ ਪੱਲੂ ਉਠ ਧਾਨੀ[14] ।
ਖੋਜੇ ਖੋਜ ਪੁੰਨੂ ਦੇ ਰਾਹੀਂ, ਨੀ ਓਹ ਕਰਦੀ ਗਈ ਵਰਾਨੀ ।

---

1. ਚਲੇ ਗਏ । 2. ਅਹੰਕਾਰ । 3. ਵਿਦਾ । 4. ਹਟਕੋਰੇ ਭਰਨੇ, ਡੁਸਕੀਂ ਡੁਸਕੀਂ ਰੋਣਾ । 5. ਝਟਾ ਪੱਟ । 6. ਧੀ, ਬੇਟੀ । 7. ਕਜ਼ੀਆ ਭਾਵ-ਦੁੱਖ, ਮੁਸੀਬਤ । 8. ਧੋਕਾ, ਜ਼ਬਰਦਸਤੀ । 9. ਚਲੇ । 10. ਰੇਤ ਦਾ ਥਲ । 11. ਤੰਦੂਰ ਵਾਂਗੂ ਤੱਤਾ । 12. ਸੱਤ ਪੁਤ੍ਰਾਂ ਵਾਲੀ । (ਸੁਪੁੱਤ੍ਰੀ) ਮਾਂ ਨੇ । 13. ਸੰਸਾਰ । 14. ਧਾਈ, ਦੌੜੀ ।

ਪੈਰ ਨੰਗੇ ਓਹ ਮਹਿੰਦੀਆਂ ਰੰਗੇ, ਵਿਚ ਕੰਡਿਆਂ ਫਿਰੇ ਦਬਾਨੀ[1] ।
ਹੋਰ ਗ਼ੁਲਾਮ ਰਸੂਲ ਬਿਰਹੋਂ ਦੇ ਚੜ੍ਹ ਸੂਰਜ ਲਾਟ ਵਗਾਨੀ ॥੧੭॥

ਐਨ— ਇਨਾਇਤ[2] ਕਰੇਂ ਪਲ੍ਹੂ ਚਾ ਸੱਸੀ, ਰੋ ਰੋ ਕੂਕ ਪੁਕਾਰੇ ।
ਤੇਜ਼ ਰਵਾਨੀ[3] ਡਾਚੀ ਵਾਲਿਆ, ਮੈਨੂੰ ਦੇਂਵਦਾ ਇਸ਼ਕ ਹੁਲਾਰੇ ।
ਮੈਂ ਬਿਰਹੋਂ ਭੁਜਾ ਬਾਲਣ ਹੋਈਆਂ, ਵਿਚ ਥਲ ਭਖਦੇ ਅੰਗਿਆਰੇ ।
ਗ਼ੁਲਾਮ ਰਸੂਲ ਦਿਲ ਮਹਸ਼ਿਰ[4] ਵਾਂਗੂੰ, ਛੁੱਟੇ ਸੂਰਜ ਦੇ ਲਿਸ਼ਕਾਰੇ ॥੧੮॥

ਗ਼ੈਨ— ਗ਼ਮਾਂ ਤੇ ਦਰਦਾਂ ਵਾਲੇ, ਮੈਨੂੰ ਪਾਏ ਇਸ਼ਕ ਸਿਆਪੇ ।
ਲੰਕਾ ਦਾਹ[5] ਥਲਾਂ ਦੀਆਂ ਰੇਤਾਂ, ਮੇਰਾ ਤਨ ਮਨ ਤਾਂਦਿਆਂ ਤਾਪੇ ।
ਪੁੰਨੂ ਤਾਉ ਦਿੱਤਾ ਵਿਚ ਸੀਨੇ, ਵੇ ਤੂੰ ਚਮਕਿਆ ਆਪੇ ਆਪੇ ।
ਗ਼ੁਲਾਮ ਰਸੂਲ ਪੁਕਾਰੇ ਸੱਸੀ, ਮੈਨੂੰ ਨਿਜ ਜਣੇਂਦੇ ਮਾਪੇ ॥੧੯॥

ਫ਼ੇ— ਫ਼ਿਰਾਕ ਪੁੰਨੂ ਦਿਓਂ ਦਰਦੋਂ, ਮੈਨੂੰ ਅੱਗ ਬਲਦੀ ਵਿਚ ਝੋਕੋ ।
ਲਾਲ ਰਤੋਂ ਭਰ ਮਾਲਾ ਚੀਨੀ, ਤੁਸੀਂ ਝਿੰਮਣੀਆਂ ਦੀਓ ਨੋਕੋ ।
ਭਰਿਆ ਨੂਰ ਪੁੰਨੂ ਦਾ ਮਖ਼ਮਲ, ਕਿਤੇ ਜਾਂਦਾ ਵੇਖੋ ਲੋਕੋ ।
ਗ਼ੁਲਾਮ ਰਸੂਲ ਸੱਸੀ ਬਿਰਹੋਂ ਸੜਦੀ, ਤੁਸੀਂ ਨਾ ਸੜਦੀ ਨੂੰ ਰੋਕੋ ॥੧੫॥

ਕਾਫ਼— ਕਰਾਰ ਤਸੱਲੀ ਮੇਰੀ ਏ, ਤੂੰ ਲੈ ਪੁੰਨੂ ਕਿਤੇ ਛਪਿਆ ।
ਚੜ੍ਹੀ ਦੁਪਹਿਰ ਤੇ ਚਮਕਿਆ ਸੂਰਜ, ਥਲ ਮਾਰੂ ਦੋਜ਼ਖ਼ ਤਪਿਆ ।
ਵੇ ਮੈਂ ਸੜਦੀ ਬਲਦੀ ਕੋਲੇ ਹੋਂਦੀ, ਭੀ ਨਾਮ ਤੇਰਾ ਹੈ ਜਪਿਆ ।
ਗ਼ੁਲਾਮ ਰਸੂਲ ਕੀ ਵੱਸ ਸੱਸੀ ਦੇ, ਮੂੰਹ ਬਿਰਹੋਂ ਦੇ ਸਭ ਜਗ ਖਪਿਆ ॥੧੬॥

ਕਿਆਫ਼—ਕਰਮ ਦੀਆਂ ਮੋੜ ਮੁਹਾਰਾਂ, ਪੁੰਨੂ ! ਸੁਣ ਲੈ ਮੇਰੀਆਂ ਆਹਾਂ ।
ਤੂੰ ਤੋੜ ਵਿਛੋੜੀ ਵੇ ਮੈਂ ਪਿੱਛੇ, ਦੌੜੀ, ਤੇਰਾ ਭੀ ਕਦਮ ਅਗਾਹਾਂ ।
ਆਖ਼ਰ ਤੀਕ ਲਿਖਿਆ ਸਾਹਾਂ, ਲਾ ਛੱਡੀਆਂ ਸਾਰੀਆਂ ਵਾਹਾਂ ।
ਗ਼ੁਲਾਮ ਰਸੂਲ ਪਿਆ ਨੇੜੇ ਵਸਦਾ, ਤੇਰੀਆਂ ਜਾਂਦੀਆਂ ਦੂਰ ਨਿਗਾਹਾਂ ॥੧੭॥

ਲਾਮ— ਲਈ ਦਮ ਦਿੰਦੀ ਪੁੰਨੂ, ਭਰ ਅੱਖੀਂ ਲਹੂ ਪਲਟਿਆ ।
ਮੇਰੇ ਨੈਣ ਪਰਾਣ ਹਯਾਤੀ[6] ਘਟ ਗਈ, ਦੁੱਖ ਬਿਰਹੋਂ ਦਾ ਨ ਘਟਿਆ ।
ਨੀ ਮੈਂ ਘਟਦੀ ਘਟਦੀ ਘੱਟੇ ਰਲੀਆਂ, ਏਹੋ ਇਸ਼ਕ ਥੀਂ ਖਟਿਆ ਵਟਿਆ ।
ਗ਼ੁਲਾਮ ਰਸੂਲ ਜਿਨ੍ਹਾਂ ਇਸ਼ਕ ਨੇ ਫਟਿਆ, ਤਿਨ੍ਹਾਂ ਤਪਦਾ ਲੋਹਾ ਚਟਿਆ ॥੧੮॥

ਮੀਮ— ਮਰੇਂਦੀ ਤੇ ਤੜਫੇਂਦੀ, ਸੱਸੀ ਡਿਗ ਡਿਗ ਪਵੇ ਬਿਚਾਰੀ ।
ਸਟ ਗਏ ਪੈਰ ਕਲੇਜਾ ਭੱਜਾ, ਸੀਨੇ ਵਗਦੀ ਦਰਦ ਕਟਾਰੀ ।

---

1. ਦੱਬਦੀ । 2. ਮਿਹਰਬਾਨੀ, ਕ੍ਰਿਪਾਭਾਵ ਦੀ ਸਹਾਇਤਾ । 3. ਚਾਲ । 4. ਪਰਲੋ ਦੇ ਦਿਨ । 5. ਰਾਮਾਇਣ ਦੇ ਕਥਨ ਅਨੁਸਾਰ ਜਿਵੇਂ ਹਨੂਮਾਨ ਨੇ ਰਾਵਣ ਦੀ ਲੰਕਾ ਨਾਮੀ ਰਾਜਧਾਨੀ ਫੂਕ ਸੁੱਟੀ ਸੀ । ਏਥੇ 'ਲੰਕਾ ਦਾਹ ਹੋਣਾ' ਮੁਹਾਵਰੇ ਤੋਂ ਸਰਬਨਾਸ਼ ਹੋਣ ਦਾ ਭਾਵ ਹੈ । 6. ਜ਼ਿੰਦਗਾਨੀ ।

ਧੁੱਪ ਪਿਆਸ ਨਿਤਾਣੀ[1] ਕੀਤੀ, ਪਰ ਓਹ ਸਾਬਤ ਦਮੋਂ ਨ ਹਾਰੀ।
ਗ਼ੁਲਾਮ ਰਸੂਲ ਸੱਸੀ ਚਿਚਲਾਨੀ[2], ਲੈ ਵੇ ਹੋਤ ਪੁੰਨੂ ਮੈਂ ਵਾਰੀ ॥੧੯॥

ਨੂਨ— ਨਿਖੁੱਟ ਹਯਾਤੀ[3] ਚੱਲੀ, ਅਜੇ ਕਦਮ ਅਗਾੜੀ[4] ਧਰਦੀ।
ਲੈ ਪੁੰਨੂ ਤੇਰੇ ਘਰ ਦੀ ਬਾਂਦੀ, ਦੁੱਖ ਜ਼ਰਦੀ ਉਜ਼ਰ ਨ ਕਰਦੀ।
ਉਸ ਦਿਲਬਰ[5] ਦੀ ਦਰਦ ਬਿਦਰਦੀ, ਜਿਸ ਆਣ ਨ ਦੇਖੀ ਮਰਦੀ।
ਗ਼ੁਲਾਮ ਰਸੂਲ ਵਿਚ ਇਸ਼ਕੇ ਸੱਸੀ, ਕਾਈ[6] .ਦਾਗ਼ ਲਗਣ ਥੀਂ ਡਰਦੀ ॥੨੦॥

ਵਾਉ— ਵੇਲਾ[7] ਆਇਆ ਸੱਸੀ, ਵੇਖਿਆ ਇਕ ਚਰਵਾਹੇ[8]।
ਉਥੇ ਦੌੜ ਪੁੱਜੀ ਪਿੱਛੇ ਓਸ ਭਰਾਵਾ, ਕਿਤ ਵਲ ਹੋਤ ਲੰਘੇ ਮਤਵਾਲੇ।
ਵਿੱਚ ਉਨ੍ਹਾਂ ਮੇਰਾ ਪੁੰਨੂ ਵਗਿਆ, ਮੈਨੂੰ ਦੇ ਗਿਆ ਦੇਸ ਨਿਕਾਲੇ।
ਸੱਸੀ ਛੋੜ ਗ਼ੁਲਾਮ ਰਸੂਲਾ, ਮੈਂਥੀ ਕਰ ਗਿਆ ਟਾਲਮ ਟਾਲੇ ॥੨੧॥

ਹੇ— ਹਿਜਰ[9] ਤਪਾਈ ਜਿੰਦ ਲਬ[10] ਤੇ ਆਈ, ਸੱਸੀ ਰੋ ਰੋ ਕਹਿੰਦੀ ਨਾਲੇ।
'ਏਹ ਲੈ ਲੋਥ ਇਮਾਨਤ ਰੱਖੀਂ, ਮੇਰੇ ਯਾਰ ਦੇ ਕਰੀਂ ਹਵਾਲੇ।'
ਏਹ ਗਲ ਬੋਲ਼ ਝੜੀ ਦਮ ਟੁੱਟਾ, ਹੁਣ ਗਿਰ ਗਈ **ਤਮ ਕੋ ਸਾਲੇ**।
ਗ਼ੁਲਾਮ ਰਸੂਲ ਦਬਾਈ ਕਬਰੇ, ਸੱਸੀ ਰੋ ਰੋ ਭੇਡਾਂ ਵਾਲੇ ॥੨੨॥

ਲਾ— ਲਿਬਾਸ ਬਦਨ ਲਾ ਜਿੰਦੜੀ, ਕੌਲ ਪੁੰਨੂ ਥੀਂ ਕਰਦੀ ਪੱਕਾ।
ਹੱਜ ਚਲੀ ਅੱਜ ਮੰਜ਼ਲ[11] ਪੁੰਨੀ[12], ਸੱਸੀ ਥਲ ਵਿਚ ਪਾ ਲਿਆ ਮੱਕਾ।
ਮੈਂ ਆਪਣੀਆਂ ਲਾਈਆਂ ਤੋੜ ਨਿਭਾਈਆਂ, ਤੂੰ ਹੁਣ ਭਾਵੇਂ ਦੇਹ ਧੱਕਾ।
ਗ਼ੁਲਾਮ ਰਸੂਲ ਹੁਣ ਜਾਗਿਆ ਪੁੰਨੂ, ਤੱਕ ਰਹਿ ਗਿਆ ਹੱਕਾ ਬੱਕਾ[13] ॥੨੩॥

ਅਲਫ਼—ਉਦਾਸ ਸਜਨ ਬਿਨ ਪੁੰਨੂ, ਉਹ ਦੇ ਨੈਣ ਲਹੂ ਭਰ ਆਏ।
ਜਾਤਾ ਹਾਲ ਜੋ ਹੋਤ ਸਿਤਮਗਰ[14], ਮੈਨੂੰ ਸੱਸੀ ਥੀਂ ਤੋੜ ਲਿਆਏ।
ਮੋੜ ਮੁਹਾਰ ਪਿਛਾੜੀ ਵਗਿਆ, ਹੁਣ ਹੋਤਾਂ ਦੀ ਪੇਸ਼ ਨਾ ਜਾਏ।
ਗ਼ੁਲਾਮ ਰਸੂਲ ਭਖ ਲੋਂਦੇ[15] ਥਲ ਵਿਚ, ਮੈਨੂੰ ਰੋ ਰੋ ਨੀਰ ਚਲਾਏ ॥੨੪॥

---

1. ਕਮਜ਼ੋਰ। ਸ਼ਕਤੀ ਤੋਂ ਰਹਿਤ। 2. ਚੀਖ਼ੀ, ਪੁਕਾਰੀ। 3. ਜ਼ਿੰਦਗੀ। 4. ਅਗੇਰੇ। 5. ਪ੍ਰੀਤਮ। 6. ਕੋਈ। 7. ਆਖ਼ਰੀ ਵਕਤ, ਅੰਤਿਮ ਸਮਾਂ। 8. ਪਾਲ਼ੀ ਨੇ, ਭੇਡਾਂ ਚਾਰਨ ਵਾਲੇ ਨੇ। 9. ਬਿਰਹੋਂ ਦੇ ਦੁੱਖ ਨੇ। 10. ਬੁਲ੍ਹਾਂ (ਹੋਠਾਂ) ਤੇ। 11. ਮੰਜ਼ਿਲ ਮਕਸੂਦ, ਪਹੁੰਚਣ ਦੀ ਅਸਲ ਥਾਵੇਂ। 12. ਪੁੱਜੀ। 13. ਹੈਰਾਨ ਪਰੇਸ਼ਾਨ। 14. ਪਾਪੀ, ਜ਼ਾਲਿਮ। 15. ਤਪਦੇ, ਸੜਦੇ ਬਲਦੇ।

ਯ— ਯਾਰ ਦੀ ਵਿੱਚ ਖ਼ੁਮਾਰੀ, ਬੰਦ ਪੁੰਨੂ ਦੀ ਦਸੋਂ ਨਾ ਟੁੱਟੀ ।
ਅੱਗੇ ਕਬਰ ਡਿੱਠੀ ਚਰਵਾਹੇ, ਪੁੱਛਿਆ, 'ਏਥੇ ਕੌਣ ਦੱਬੀ ਦੁੱਖ ਲੁੱਟੀ ?'
ਸੁਣਿਆ ਹਾਲ ਤੇ ਨਾਰਾ ਕੀਤਾ, ਵਿਚੋਂ ਕਬਰ ਸੱਸੀ ਦੀ ਫੁੱਟੀ ।
ਗ਼ੁਲਾਮ ਰਸੂਲ ਵਿਚ ਚੜ੍ਹਿਆ[1] ਪੁੰਨੂ, ਉਤੋਂ ਕਬਰ ਮਿਲੀ ਬੰਦ ਛੁੱਟੀ ।।੨੫।।

———

1. ਵੜਿਆ ।

3.

## ਬਾਰਾਂ ਮਾਹਾਂ ਮਾਲੀ ਤੇ ਬੁਲਬੁਲ ।

**ਚੇਤ੍ਰ** ਆਈ ਏ ਮੌਸਮ ਬਹਾਰ ਗੁਲ[1] ਦੀ, ਗ਼ੁੰਚਾ[2] ਬਰਗ[3] ਜ਼ਾਹਿਰ ਸ਼ਾਖਾਂ ਨਾਲ ਹੋਏ ।
ਗੁਲ ਲਾਲਾ[5] ਨੇ ਚੁੱਕ ਨਕਾਬ[6] ਲੀਤਾ, ਹੈਰਾਨ ਬਦਖ਼ਸ਼ਾਂ ਦੇ ਲਾਲ[7] ਹੋਏ ।
ਮਾਲੀ ਰਖਵਾਲੀ ਕਰ ਬੂਟਿਆਂ ਦੀ, ਫਿਰਦੇ ਚਮਨ[8] ਅੰਦਰ ਖੁਸ਼ਹਾਲ ਹੋਏ ।
ਗ਼ੁਲਾਮ ਰਸੂਲ ਬੋਲੀ ਬੁਲਬੁਲ ਖੁਸ਼ ਹੋ ਕੇ, ਸਿਆਹ ਭੌਰ ਆਸ਼ਿਕ ਡਾਲ ਡਾਲ ਹੋਏ ॥੧॥
**ਬੈਸਾਖ** ਵੇਖ ਕੇ ਚਮਨ ਦੇ ਵਲ ਬੁਲ ਬੁਲ, ਵਿੱਚ ਇਸ਼ਕ ਦੇ ਪਈ ਬੇਖ਼ੁਦ ਬੋਲੇ ।
ਗ਼ੁੰਚੇ ਵਾਲੀ ਡਾਲੀ ਉਤੇ ਬੈਠ ਕੇ ਤੇ, ਨਾਲ ਚੁੰਜ ਦੇ ਗ਼ੁੰਚੇ ਦੇ ਬਰਗ ਖੋਲ੍ਹੇ ।
ਗੁਲ ਲਾਲਾ ਉਤੇ ਕੁਰਬਾਨ ਹੋ ਗਈ, ਸੀਨੇ ਲਾ ਉਸ ਨੂੰ ਪੈਰਾਂ ਨਾਲ ਫੋਲੇ ।
ਗ਼ੁਲਾਮ ਰਸੂਲ ਸੋਖ਼ਤ ਖਾਧੀ ਭੌਰ ਨੇ ਜੀ, ਵਿੱਚ ਦਿਲੇ ਦੇ ਏਹ ਦਲੀਲ ਤੋਲੇ ॥੨॥
**ਜੇਠ** ਜਾਇਕੇ ਮਾਲੀ ਨੂੰ ਭੌਰ ਕਹਿੰਦਾ,[4] ਤੇਰਾ ਚਮਨ ਹੈ ਬੁਲਬੁਲ ਖ਼ਰਾਬ ਕਰਦੀ ।
ਗੁਲ ਲਾਲਾ ਦੇ ਬਰਗ ਸਬ ਤੋੜ ਸੁੱਟੇ, ਤੇ ਗੁਲਾਬ ਦੇ ਗ਼ੁੰਚੇ ਬੇਤਾਬ ਕਰਦੀ ।
ਬੜਾ ਗੁਲ[10] ਕਰਦੀ ਗੁਲ ਗੁਲ ਕਹਿੰਦੀ, ਡਰ ਤੇਰਾ ਨਾ ਖ਼ਿਆਲ ਵਿਚ ਖ਼ਵਾਬ[11] ਕਰਦੀ ।
ਗ਼ੁਲਾਮ ਰਸੂਲ ਸੁਣਕੇ ਆਇਆ ਦੌੜ ਮਾਲੀ, ਮਾਲੀ ਨਾਲ ਸਵਾਲ ਜਵਾਬ ਕਰਦੀ ॥੩ ।

---

1. ਫੁੱਲ 2. ਬਗ਼ੈਰ ਖਿੜਿਆ ਹੋਇਆ ਫੁੱਲ । 3. ਕਲੀਆਂ, ਪਤ੍ਰ । 4. ਟਹਿਣੀਆਂ । 5. ਸੁਰਖ਼ ਰੰਗ ਦਾ ਇਕ ਫੁੱਲ, ਦੁਪਹਿਰੀਏ ਦਾ ਫੁੱਲ । 6. ਘੁੰਡ, ਪਰਦਾ । 7. ਬਦਖ਼ਸ਼ਾਂ ਦੇਸ ਦੇ ਲਾਲ । 8. ਬਾਗ਼ । 9. ਜਲਨ, ਸਾੜਾ । 10. ਸ਼ੋਰ, ਰੌਲਾ ਰੱਪਾ । 11. ਸੁਪਨੇ ।

**ਹਾੜ੍ਹ** ਹਾਹ ਇਕ ਦਰਦ ਦੀ ਮਾਰ ਬੁਲ ਬੁਲ, ਕਹਿੰਦੀ. ਮਾਲੀ ! ਮੈਂ ਪਰ
ਕੋਈ ਕਰਮ[1] ਕਰ ਦਈਂ

ਕਰ ਦਈਂ ਬੇਦਰਦ ਹੋ ਕੇ ਨਾ ਕੋਈ ਫੁੱਲ ਤੋੜੇ, ਦਰਦੀ ਦਿਲੇ ਤੇ ਮੇਰੇ ਨਾ ਜ਼ਖ਼ਮ ਕਰ ਦਈਂ
ਗ਼ੁਲਾਮ ਰਸੂਲ ਜੇ ਕਰ ਫੁੱਲ ਤੋੜਨੇ ਹੈਂ, ਤੇ ਫਿਰ ਮੇਰੇ ਵੀ ਪਰਾਂ ਨੂੰ ਕਲਮ ਕਰ[2] ਦਈਂ ।।੪।
**ਸਾਵਣ** ਆਈ ਬਹਾਰ ਹੈ ਸੈਰ ਗੁਲ ਦੀ, ਮਾਲੀ ਕਹੇ ਉਸ ਨੂੰ, "ਉਪਰ ਬੈਠ ਫੁਲ ਫੁਲ ।
ਤਜਵੀਜ਼ ਕਰੇ ਉਸ ਨੂੰ ਪਕੜਨੇ ਦੀ, ਮੂੰਹੋਂ ਕਹੇ ਉਸ ਨੂੰ ਬੇਸ਼ਕ ਬੋਲ ਖੁਲ ਖੁਲ ।"
ਹਾਏ ਦਮ ਦੇ ਕੇ ਤੇ ਲਾ ਦਮ ਦਿੱਤਾ, ਓਹ ਬੇਖ਼ਬਰ ਆਸ਼ਕ ਕਰਦੀ ਫਿਰੇ ਚੁਲ ਚੁਲ ।
ਗ਼ੁਲਾਮ ਰਸੂਲ ਜਦੋਂ ਆਈ ਦਾਮ[3] ਉਤੇ, ਖਿਚੀ ਜਾਲੀ ਮਾਲੀ ਲਈ ਪਕੜ ਬੁਲ ਬੁਲ ।।੫।।
**ਭਾਦੋਂ** ਭੌਰ ਹੋ ਕੇ ਹੋ ਤੀਰ ਗਏ, ਬੁਲ ਬੁਲ ਕਹੇ, "ਮੇਰੀ ਤਕਦੀਰ ਅੱਲਾ ।
ਖ਼ਰੀਦਦਾਰ ਸਾਂ ਇਕ ਦੀਦਾਰ ਦੀ ਮੈਂ, ਹੋਰ ਕੁੱਛ ਨ ਸੀ ਤਕਸੀਰ[4] ਅੱਲਾ ।
ਗੁਲ ਲਾਲਾ ਮੇਰਾ ਸਦਾ ਲਾਲ ਰੱਖੀ, ਖ਼ਾਤਰ ਜਿਹਦੀ ਮੈਂ ਹੋਈ ਅਸੀਰ[5] ਅੱਲਾ ।
ਗ਼ੁਲਾਮ ਰਸੂਲ ਕਹਿੰਦੀ 'ਦਿਲ ਚੀਰ ਗਿਆ, ਨਿਗਾ ਸਖ਼ਤ ਜੁਦਾਈ ਦਾ ਤੀਰ ਅੱਲਾ ।।੬।
**ਅੱਸੂ** ਆਸ ਕਰ ਆਈ ਸਾਂ ਚਮਨ ਅੰਦਰ, ਰਹੀ ਦਿਲ ਦੀ ਦਿਲ ਮੁਰਾਦ ਮਾਲੀ ।
ਇਕ ਜੁਦਾਈ ਤੇ ਦੂਸਰੀ ਪਈ ਫਾਹੀ, ਤੀਜੀ ਸੁਣੀ ਨਾ ਤੂੰ ਫ਼ਰਿਆਦ ਮਾਲੀ ।
ਪਾਵਾਂ ਰੱਬ ਦਾ ਵਾਸਤਾ ਛੱਡ ਮੈਨੂੰ, ਤੇਰਾ ਚਮਨ ਜੋ ਰਹੇ ਆਬਾਦ ਮਾਲੀ ।"
ਗ਼ੁਲਾਮ ਰਸੂਲ ਬੁਲ ਬੁਲ ਕਹਿੰਦੀ, "ਤਰਸ ਕਰ ਤੂੰ ਐ[6] ਬੇਦਾਦ[7] ਸੱਯਾਦ[8] ਜੱਲਾਦ ਮਾਲੀ ।
**ਕੱਤਕ** ਕੀਤਾ ਤੂੰ ਆਪਣਾ ਪਾ ਲੀਤਾ, ਮਾਲੀ ਕਹੇ ਕੀ ਮੇਰੇ ਅਖ਼ਤਿਆਰ ਬੁਲ ਬੁਲ ।
ਨਹੀਂ ਵੱਸ ਮੇਰੇ, ਸਖ਼ਤ ਬਖ਼ਤ[9] ਤੇਰੇ, ਹੋਈ ਸਖ਼ਤ ਹੈਂ ਤੂੰ ਸਜ਼ਾਵਾਰ ਬੁਲ ਬੁਲ ।
ਬੁਲ ਬੁਲ ! ਵੇਖ ਸਰਦਾਰ ਦਾ ਹੁਕਮ ਆਇਆ, ਤੈਨੂੰ ਪਕੜ ਕਰਨਾ ਸਜ਼ਾਵਾਰ ਬੁਲ ਬੁਲ ।
ਗ਼ੁਲਾਮ ਰਸੂਲ ਸੀ ਏਹ ਮੇਰੇ ਇਸ਼ਕ ਅੰਦਰ, ਗ੍ਰਿਫ਼ਤਾਰ ਲਾਚਾਰ ਬੇਜ਼ਾਰ[10] ਬੁਲਬੁਲ ।।੮।।
**ਮੱਘਰ** ਮਰਨ ਥੀਂ ਡਰਨ ਨਾ ਕਦੀ ਆਸ਼ਿਕ, ਡਰਨਾ ਕਿਆ ਮਰਨਾ ਬੇਸ਼ਕ ਮਾਲੀ ।
ਅਫ਼ਸੋਸ ਏਹ ਗੁਲ ਜੁੱਦਾ ਹੋਸਨ, ਪੱਕੇ ਦਮ ਸਮਝਾਂ ਦਿਲ ਵਿਚ ਪੱਕ ਮਾਲੀ ।
ਮੈਂ ਭੀ ਆਸ ਥੀਂ ਹੋ ਬੇ ਆਸ ਚੁੱਕੀ, ਤੂੰ ਭੀ ਮਾਰਨੇ ਨੂੰ ਬੱਧਾ ਲੱਕ ਮਾਲੀ ।
ਗ਼ੁਲਾਮ ਰਸੂਲ ਮੇਰੇ ਸਿਰ ਪਰ ਕਾਲ ਕੜਕੇ, ਅੱਛਾ ਤੂੰ ਜੀਵੇਂ ਕਬ ਤੱਕ ਮਾਲੀ ।।੯।।
**ਪੋਹ** ਪਕੜ ਮਾਲੀ[11] ਬੁਲਬੁਲ ਬਾਜ਼ੂਆਂ[6] ਤੋਂ, ਉਲਟ ਪੁਲਟ ਕਰ ਓਸ ਨੂੰ ਤੰਗ ਕਰਦਾ ।
ਕਾਰਦ[12] ਕੱਢ ਰਗੜੇ ਉਪੱਰ ਸੰਗ[13] ਦੇ ਜੀ, ਡਾਢਾ ਸੰਗ ਨਾਲੋਂ ਦਿਲ ਸੰਗ[14] ਕਰਦਾ ।

---

1. ਕ੍ਰਿਪਾ, ਮਿਹਰਬਾਨੀ । 2. ਕਲਮ ਕਰਨਾ, ਮੁਹਾਵਰਾ ਹੈ ਜਿਸਦਾ ਅਰਥ ਹੈ, ਵੱਢ ਦੇਣਾ । 3. ਜਾਲ । 4. ਗੁਨਾਹ, ਅਪ੍ਰਾਧ । 5. ਕੈਦੀ । 6. ਹੇ ! 7 ਜ਼ਾਲਿਮ । 8. ਸੈਦ, ਸ਼ਿਕਾਰ ਕਰਨ ਵਾਲਾ, ਅਹੇੜੀ । 9. ਭਾਗ, ਨਸੀਬ । 10. ਦੁੱਖੀ । 11. ਬਾਹੂਆਂ, ਅਰਥਾਤ-ਖੰਭਾ ਤੋਂ । 12. ਕਰਦ, ਇਕ ਪ੍ਰਕਾਰ ਦੀ ਛੁਰੀ । 13. ਪੱਥਰ । 14. ਪੱਥਰ (ਸੰਗ) ਨਾਲੋਂ ਵੀ ਸਖ਼ਤ, ਪੱਥਰ, ਅਰਥਾਤ-ਜ਼ਾਲਿਮ ।

ਬੁਲਬੁਲ ਲੱਗੀ ਤੜਫਨ ਨੀਮ[1] ਜਾਨ ਹੋ ਕੇ, ਮਾਲੀ ਦੇਖੇ ਉਸ ਨੂੰ ਖ਼ੂਨੀ ਰੰਗ[2] ਕਰਦਾ।
ਗ਼ੁਲਾਮ ਰਸੂਲ ਯਜ਼ੀਦ[3] ਬੇਦੀਦ[4] ਵਾਂਗੂੰ, ਬੇ-ਉਜ਼ਰ ਆਜਿਜ਼ ਨਾਲ ਜੰਗ ਕਰਦਾ ॥੧੦॥
**ਮਾਘ** ਮਾਰਨੇ ਥੀਂ ਇਕ ਦਮ ਠਹਿਰ ਜਾਵੀਂ', ਬੁਲਬੁਲ ਕਹੇ, 'ਇਕ ਮੇਰਾ ਸਵਾਲ ਮਾਲੀ।
ਮੇਰਾ ਖ਼ੂਨ ਸੁੱਟੀਂ ਆਪਣੇ ਚਮਨ ਅੰਦਰ, ਮੇਰੇ ਗੁਲ ਵੇਖਣ ਮੇਰਾ ਹਾਲ ਮਾਲੀ।
ਦੋ ਚਾਰ ਗੁਲਾਬ ਦੇ ਫੁੱਲ ਲੈ ਕੇ, ਰੱਖੀਂ ਮੇਲ ਮੇਰੇ ਪਰਾਂ ਨਾਲ ਮਾਲੀ।
ਗ਼ੁਲਾਮ ਰਸੂਲ ਬੁਲਬੁਲ ਅੱਖੀਂ ਮੀਟ ਲਈਆਂ, ਮੂੰਹੋਂ ਕਹੇ ਉਸ ਨੂੰ "ਕਰ ਹਲਾਲ ਮਾਲੀ" ॥੧੧॥
**ਫੱਗਣ** ਫੁੱਲ ਤੇ ਗੁਲ ਸਭ ਭੁੱਲ ਗਏ, ਮੌਤ ਮਾਲੀ ਨੂੰ ਭੀ ਅਪਨੀ ਯਾਦ ਹੋ ਗਈ।
ਪਾਇਆ ਤਰਸ ਉਸ ਦੇ ਦਿਲ ਵਿਚ ਰੱਬ ਸੱਚੇ, ਛਾਤੀ ਨੂਰ ਥੀਂ ਉਹਦੀ ਆਬਾਦ ਹੋ ਗਈ।
ਅਲ ਕਿੱਸਾ[5] ਖ਼ੁਦਾ ਦੀ ਬਾਰਗਾਹ[6] ਦੇ ਵਿਚ, ਕੋਈ ਕਬੂਲ ਬੁਲਬੁਲ ਦੀ ਫ਼ਰਿਆਦ ਹੋ ਗਈ।
ਗ਼ੁਲਾਮ ਰਸੂਲ ਮਾਲੀ ਬੁਲਬੁਲ ਛੱਡ ਦਿਤੀ, ਤੇ ਅਜ਼ਾਦ ਹੋ ਬਹਿ ਦਿਲ ਸ਼ਾਦ[7] ਹੋ ਗਈ ॥੧੨॥

---

1. ਮਰਨ ਕਿਨਾਰੇ। 2. ਲਹੂ ਨਾਲ ਲੱਥ ਪੱਥ। 3. ਮਿਸਰ ਦੇ ਅਮੀਰ ਮੁਆਵੀਏ ਦਾ ਪੁਤ੍ਰ ਯਜ਼ੀਦ, ਜਿਸ ਨੇ ਹਜ਼ਰਤ ਅਲੀ ਤੇ ਹਜ਼ਰਤ ਮੁਹਮਦ ਦੀ ਬੇਟੀ ਫ਼ਾਤਿਮਾ ਦੇ ਪੁਤ੍ਰ ਖ਼ਲੀਫ਼ਾ ਹਸਨ ਤੇ ਹੁਸੈਨ ਨੂੰ ਰਾਜ ਦੇ ਲਾਲਚ ਪਿੱਛੇ ਬੜੀ ਬੇਦਰਦੀ ਨਾਲ ਮਰਵਾਇਆ ਸੀ। 4. ਬਿਨਾਂ ਦੀਦੇ (ਅੱਖਾਂ) ਤੋਂ ਭਾਵ ਅੰਨ੍ਹਾਂ। 5. ਮੁੱਦਾ, ਗੱਲ ਕੀ। 6. ਦਰਬਾਰ 7. ਅਤਿਅੰਤ ਪ੍ਰਸੰਨ।

4.

# ਦਾਸਤਾਨ ਅਮੀਰ ਹਮਜ਼ਾ

## ਹਮਦਿ ਬਾਰੀ (ਰੱਬ ਦੀ ਉਪਮਾ)

ਹਮਦ[1] ਕਦੀਮ[2] ਅਲਾਹ ਨੂੰ ਜਿਸਦਾ ਕੁੱਲ ਜਹਾਨ।
ਰਹਿਮਤ[3] ਉਸ ਦੀ ਆਮ ਹੈ, ਵਿਚ ਜ਼ਿਮੀ ਅਸਮਾਨ।
ਜ਼ਾਹਿਰ[4] ਬਾਤਨ[5] ਜਾਣਦਾ, ਸੁਣਾ ਹਰ ਹਰ ਹਾਲ।
ਓਹ ਮਨਿੰਦ[5*] ਨ ਕਿਸੇ ਦੀ, ਆਹਾ[6] ਬਾਝ ਮਿਸਾਲ[7]।
ਨਾਲ ਇਰਾਦੇ ਆਪਣੇ, ਬੂਦ[3] ਕੀਤਾ ਨਾ-ਬੂਦ[9]।
ਬਾਝ ਸ਼ਰੀਕ ਸਹੀਮ[10] ਥੀਂ, ਓਹੋ ਹੈ ਮਅਬੂਦ[11]।
ਪਾਕ[12] ਸ਼ੁਰੂਹ[13] ਅੰਜਾਮ[14] ਥੀਂ ਦਾਇਮ[15] ਉਸ ਦਾ ਰਾਜ
ਨਾ ਵਿਚ ਅਪਨੀ ਕਾਰ ਦੇ ਹੋਰਾਂ ਦਾ ਮੁਹਤਾਜ।
ਉਪੱਰ ਕੁਦਰਤ ਕਾਮਲਾ[16] ਮਾਹੀ[17] ਥੀਂ ਤਾ ਮਾਹ[18]।
ਜ਼ੱਰਹ[19] ਥੀਂ, ਖ਼ੁਰਸ਼ੈਦ[20] ਤਕ ਹਰ ਹਰ ਚੀਜ਼ ਗਵਾਹ।

---

1. ਉਪਮਾਂ, ਵਡਿਆਈ। 2. ਸਨਾਤਨ, ਪੁਰਾਤਨ। 3. ਬਖ਼ਸ਼ਿਸ਼। 4. ਪ੍ਰਗਟ। 5. ਗੁਪਤ। 5* ਭਾਂਤ। 6. ਹੈ। 7. ਨਮੂਨਾ, ਨਜ਼ੀਰ। 8, ਹਸਤੀ। 9. ਨਾਸ਼ਵਾਨ। 10. ਹਿੱਸੇਦਾਰ, ਸਾਂਝੀਵਾਲ। 11. ਇਬਾਦਤ ਕਰਨ ਯੋਗ ਮੰਨਣ-ਪੂਜਣਯੋਗ। 12. ਪਵਿਤ੍ਰ। 13. ਨੁਕਤਾ-ਚੀਨੀ। 14. ਫਲ। 15. ਅਬਿਨਾਸ਼ੀ। 16. ਪੂਰੀ ਤਰ੍ਹਾਂ, ਮੁਕੰਮਲ। 17. ਮੱਛੀ। 18. ਚੰਦ। 19. ਅਣੂ-ਪ੍ਰਮਾਣੂ। 20. ਸੂਰਜ।

ਜੇ ਚਾਹੇ ਵਿਚ ਸਾਇਤੇ[1], ਉਹ ਕਾਦਿਰ[2] ਰਹਿਮਾਨ[3]।
ਦੇਵੇ ਤਖ਼ਤ ਭਿਖਾਰੀਆਂ, ਭੀਖ ਮੰਗਣ ਸੁਲਤਾਨ[4]।
ਜਿਸ ਥੀਂ ਚਾਹੇ ਖੋਹ ਲਵੇ, ਤਖ਼ਤ ਹਕੂਮਤ ਮਾਲ।
ਚਾਹੇ ਬਖ਼ਸ਼ੇ ਜਿਸਨੂੰ, ਇੱਜ਼ਤ ਮਾਲ ਮਨਾਲ[5]।
ਯਾ ਰੱਬਾ ਲੱਖ ਵਾਰੀਆਂ, ਬਹੁਤ ਦਰੂਦ[6] ਸਲਾਮ।
ਭੇਜ ਰਸੂਲ ਮਕਬੂਲ[7] ਨੂੰ ਹਰ ਦਮ ਸੁਬਹ[8] ਵ ਸ਼ਾਮ।
ਪੈਦਾ ਜਿਸ ਦੇ ਨੂਰ ਥੀਂ ਕੀਤਾ ਕੁੱਲ ਜਹਾਨ।
ਤੂੰ ਜਿਸ ਨੂੰ ਵਡਿਆਇਆ, ਵਿਚ ਜ਼ਿਮੀਂ ਅਸਮਾਨ।
ਚਾਰੇ ਯਾਰ ਰਸੂਲ ਦੇ ਉਮੱਤ ਦੇ ਅਰਕਾਨ[9]।
ਅਬਾ ਬਕਰ[10] ਤੇ ਉਮਰ[11] ਹੈ, ਉਸਮਾਂ[12] ਅਲੀ[13] ਅਯਾਨ[14]।
ਦੋਵੇਂ ਅੱਮ[15] ਰਸੂਲ ਦੇ ਹਮਜ਼ਾ[16] ਤੇ ਅੱਬਾਸ[17]।
ਆਲ[18] ਉਲਾਦ ਅਸਹਾਬ[19] ਤੇ ਸਭਨਾ ਕੁਰਬ[20] ਅਕਾਸ।
ਰਹਿਮਤ ਬਹੁਤ ਸਲਾਮ ਹਰ ਭੇਜ ਅਲਾਹੀ ਤੂੰ।
ਬਖ਼ਸ਼ ਤੁਫ਼ੈਲੋਂ ਉਨ੍ਹਾਂ ਦੇ ਯਾ ਰਬ ! ਆਸੀ[21] ਨੂੰ।
ਸਾਬਿਤ ਰੱਖ ਇਸਲਾਮ[22] ਤੇ, ਮਾਰੀਂ ਨਾਲ ਵੀਮਾਨ[23]।
ਬਖ਼ੱਸ਼ ਇਲਾਹੀ ! ਮੋਮਨਾ[24], ਜੱਨਤ[25], ਅਮਨ ਅਮਾਨ[26] ॥੧॥

## ਸਬੱਬ ਤਾਲੀਫ਼ਿ ਕਿਤਾਬ[27]

ਕਹੀ ਮੁਵੱਰਿਖ਼[28] ਫ਼ਾਰਸੀ, ਲਿੱਖੀ ਨਸਰ[29] ਤਮਾਮ।
ਹਾਲਤਿ ਅੱਮ ਰਸੂਲ[30] ਦੀ, ਹਮਜ਼ਾ ਜਿਸਦਾ ਨਾਮ।

---

1. ਇੱਕ ਘੜੀ। 2. ਕੁਦਰਤ ਦਾ ਵਾਲੀ। 3. ਕ੍ਰਿਪਾਲੂ। 4. ਬਾਦਸ਼ਾਹ, ਮਹਾਰਾਜੇ 5. ਧਨ ਦੌਲਤ। 6. ਫ਼ਰਿਸ਼ਤਿਆਂ ਵਲੋਂ ਮੁਬਾਰਕਬਾਦੀ। 7. ਹਜ਼ਰਤ ਮੁਹੰਮਦ ਨੂੰ, ਜੋ ਰੱਬ ਨੂੰ ਕਬੂਲ (ਪ੍ਰਵਾਨ) ਹੋ ਚੁੱਕਾ ਹੈ। 8. ਸਵੇਰੇ ਅਤੇ ਆਥਣੇ। 9. ਕਰਮਚਾਰੀ। 10. ਹਜ਼ਰਤ ਅਬੂਬਕਰ। 11. ਹਜ਼ਰਤ ਉਮਰ। 12. ਹਜ਼ਰਤ ਉਸਮਾਨ। 13. ਹਜ਼ਰਤ ਅਲੀ। 14. ਪ੍ਰਗਟ, ਪ੍ਰਤੱਖ। 15. ਚਾਚੇਜਾਂ ਭਾਈ ਬੰਧ। 16. ਹਜ਼ਰਤ ਹਮਜ਼ਾ ਇਸ ਕਹਾਣੀ ਦਾ ਮੁਖ ਪਾਤ੍ਰ 17. ਅਬਾਸੀ ਖ਼ਾਨਦਾਨ ਦਾ ਵੱਡਾ ਵਡੇਰਾ। 18. ਸੰਤਾਨ। 19. ਸਾਹਿਬ ਦਾ ਬਹੁ ਵਚਨ, ਸਾਥੀ। 20. ਕਰੀਬ (ਨੇੜੇ) ਦਾ ਸੰਬੰਧ। 21. ਗ਼ਰੀਬ (ਸੇਵਾਦਾਰ)। 22. ਦੀਨ ਇਸਲਾਮ, ਮੁਸਲਮਾਨੀ ਧਰਮ। 23. ਧਰਮ, ਈਮਾਨ। 24. ਮੁਸਲਮਾਨਾਂ। 25. ਸੁਰਗਲੋਕ 26. ਅਮਨ ਤੇ ਸ਼ਾਂਤੀ ਨਾਲ। 27. ਇਸ ਕਿਤਾਬ ਦੇ ਤਾਲੀਫ਼ (ਰਚਣ) ਦਾ ਕਾਰਣ। 28. ਇਤਿਹਾਸਕਾਰ। 29. ਗੱਦ, Prose, 30. ਹਜ਼ਰਤ ਰਸੂਲ ਦੇ ਅੱਮ (ਭਾਈ-ਬੰਧੂ) ਜਾਂ ਸੰਬੰਧੀ।

ਹਰ ਹਰ ਉਸ ਦੀ ਦਾਸਤਾਂ[1], ਜ਼ੇਬ[2] ਲੁਤਫ਼ ਆਮੇਜ਼[3] ।
ਵਿਚ ਵਿਚ ਰਮਜ਼ਾਂ ਦਸਦੀਆਂ, ਇਸ਼ਕੋਂ ਸ਼ੋਰ ਅੰਗੇਜ਼[4] ।
ਹੋਰ ਅਮੀਰੁੱਲ ਮੋਮਨੀ[5] ਹਮਜ਼ਾ ਦੀ ਸ਼ਮਸ਼ੇਰ[6] ।
ਚਮਕ ਦਰਖ਼ਸ਼ਾਂ[7] ਬਰਕ[8] ਥੀਂ, ਵਧ ਵਧ ਵਧੀ ਅਗੇਰ ।
ਸ਼ੇਰ ਵਸ਼ਾਂ ਦੀਆਂ ਸ਼ੋਖ਼ੀਆਂ, ਸੀਮਤਨਾਂ ਦੇ ਰੰਗ ।
ਉਮਰ ਜਿਹਾਂ ਦੀਆਂ ਸ਼ੋਖ਼ੀਆਂ ਕਰਨ ਦਿਲਾਂ ਨੂੰ ਤੰਗ ।
ਮੈਂ ਇਹ ਕਿਸਾ ਵੇਖਿਆ ਮਜਲਿਸ ਦਾ ਸ਼ਿੰਗਾਰ ।
ਦਿੱਤੀ ਹਿੰਦੀ[9] ਸ਼ਿਅਰ[10] ਥੀਂ ਜ਼ੀਨਤ ਜ਼ੇਬ[11] ਹਜ਼ਾਰ ।
ਪਈ ਪੁਕਾਰ ਮਜਾਲਿਸੀ[12] ਸ਼ਿਅਰ ਚੜ੍ਹਾਏ ਜੋਸ਼ ।
ਇਸ ਮੌਜ਼ੂਨ[13] ਕਲਾਮ[14] ਥੀਂ, ਪੁਰ ਦਰ[15] ਹੋਏ ਗੋਸ਼[16] ।
ਜ਼ਈਫ਼[17] ਰਵਾਇਤ[18] ਜੇ ਕਹੂੰ ਮੈਂ ਸਿਰ ਧਰੋ ਨਿਗਾ ।
ਅਵੱਲ ਵਾਲੇ ਰਾਵੀਆਂ[19] ਕੀਤੀ ਹੋਗ ਖ਼ਤਾ[20] ।
ਅੱਮਿ ਨਬੀ ਦੀ ਸਿਫ਼ਤ ਮੈਂ ਝੂਠ ਨ ਜੋੜੀ ਆਪ ।
ਅਸਲ ਮੁਤਾਬਿਕ ਨਕਲ ਹੈ, ਮੈਂ ਸਿਰ ਨਾਹੀਂ ਪਾਪ ।
ਓਹ ਮਕਬੂਲ ਖ਼ੁਦਾਇ ਦੇ ਲਾਇਕ ਸਿਫ਼ਤ ਸਹੀ ।
ਹਰਫ਼ਗੀਰੀ[21] ਵਿਚ ਏਸ ਦੇ, ਨਫ਼ਾ ਦਿਖਾਵੇ ਕੀ ?
ਜੇ ਕੁਛ ਨਫ਼ਾ ਵਧੇਰ ਨਾ ਮਿਲੇ ਤੁਸਾਂ ਨੂੰ ਭੀ ।
ਦੂਰ ਕਰੇ ਦਿਲਗੀਰੀਆਂ, ਤੇ ਪਰਚਾਵੇ ਜੀ ।
ਮਕਬੂਲਾਂ ਦੀ ਸਿਫਤ ਥੀਂ ਦਿਲ ਨੂੰ ਮਿਲੇ ਸ਼ਿਫ਼ਾ[22] ।
ਮੁਨਸਿਫ਼ ਦੇਖ ਗਰੀਬ ਦੇ ਦੇਸਨ ਐਬ ਛੁਪਾ ।
ਐ ਦਿਲ ! ਤੋੜ ਮੁਕੱਦਮਾ, ਨਕਸ਼ ਉਘਾੜ ਦਿਖਾ ।
ਕਲਮ ਚੜ੍ਹੀ ਸਿਰ ਜੋਸ਼ ਦੇ, ਵਰਕਾਂ[23] ਵਿਚ ਵਗਾ ।
ਲੈ ਚਲ ਵਲ ਨੌਸ਼ੀਰਵਾਂ, ਲੁਗਜ਼ ਬਿਆਨੀ[24] ਨੂੰ ।
ਪਹਿਲੇ ਜ਼ੀਨਤ ਜੇਬ ਦੇ ਤਖ਼ਤਿ ਕਿਆਨੀ[25] ਨੂੰ ।।੨।।

---

1. ਕਹਾਣੀ । 2. ਪਸੰਦਦਾਰ । 3. ਲੁਤਫ਼ (ਸਵਾਦ) ਦੀ ਆਮੇਜ਼ (ਭਰੀ ਹੋਈ), ਅਰਥਾਤ ਸੁਆਦਲੀ । 4. ਸ਼ੋਰ ਪੈਦਾ ਕਰਨ ਵਾਲੀ । 5. ਮੋਮਨਾਂ । (ਮੁਸਲਮਾਨਾਂ) ਦਾ ,ਅਮੀਰ (ਸੁਲਤਾਨ) 6. ਤਲਵਾਰ । 7. ਚਮਕਦਾਰ । 8. ਬਿਜਲੀ । 9. ਭਾਵ ਪੰਜਾਬੀ ਬੋਲੀ । 10. ਕਵਿਤਾ । 11. ਸਜੀਲਾਪਣ ਤੇ ਖ਼ੂਬਸੂਰਤੀ । 12. ਮਜਲਸਾਂ ਵਿੱਚ । 13. ਢੁਕਵਾਂ ਭਾਵ । 14. ਕਵਿਤਾ । 15. ਭਰਪੂਰ । 16. ਕੰਨ । 17. ਕਮਜ਼ੋਰ । 18. ਕਹਾਣੀ, ਇਤਿਹਾਸ । 19. ਕਹਾਣੀਕਾਰ, ਲੇਖਕ । 20. ਗ਼ਲਤੀ, ਗੁਨਾਹ । *ਨਬੀ (ਰਸੂਲ ਦੇ ਭਾਈ ਬੰਧੂਆਂ ਜਾਂ ਸੰਬੰਧੀਆਂ ਦੀ । 21. ਭਾਵ-ਨੁਕਤਾਚੀਨੀ । 22. ਸਿਹਤ, ਤੰਦਰੁਸਤੀ । 23. ਪਤ੍ਰਿਆਂ । 24. ਭਾਵ-ਅਨੋਖੀ ਕਲਪਨਾ ਦਾ ਬਿਆਨ । 25. ਫ਼ਾਰਸ ਦਾ ਦੂਜਾ ਰਾਜਬੰਸ, ਜੋ ਕਿਆਨੀ ਖ਼ਾਨਦਾਨ ਦੇ ਨਾਂ ਨਾਲ ਮਸ਼ਹੂਰ ਹੈ ।

## ਕਿੱਸਾ ਸ਼ਾਹਜ਼ਾਦਾ ਤੇ ਖ਼ੁਆਜਾ ਬਖ਼ਤ ਜਮਾਲ ਦਾ।

ਆਹੇ ਲਿਖਿਆ ਰਾਵੀਆਂ ਵਿੱਚ ਕਿਤਾਬ ਬਿਆਨ।
ਵਿਚ ਮਦਾਇਨ ਸ਼ਹਿਰ ਦੇ ਆਹਾ ਇਕ ਸੁਲਤਾਨ।
ਬੇਟਾ ਸ਼ਾਹ ਫ਼ੀਰੋਜ਼ ਦਾ ਨਾਮ ਕਬਾਦ ਦਲੇਰ।
ਕੈਖ਼ੁਸਰੋ ਜਮਸ਼ੇਦ ਥੀਂ, ਅੰਦਰ ਸ਼ਾਨ ਵਧੇਰ।
ਵੱਡਾ ਉਸ ਦਾ ਦਬਦਬਾ ਵਿੱਚ ਤਸੱਲਤ[1] ਔਜ[2]।
ਵਿੱਚ ਅਮਨ ਤੇ ਚੈਨ ਦੇ ਜ਼ੀਨਤ[3] ਮਾਰੇ ਮੌਜ।
ਅਰਬ, ਅਜਮ[4] ਤੇ ਰੂਮ ਦੇ ਅੰਦਰ ਉਸ ਦਾ ਰਾਜ।
ਕਿਤਨੇ ਸ਼ਾਹ ਜ਼ਿਮੀਨ ਦੇ ਉਸ ਦਾ ਭਰਨ ਖ਼ਿਰਾਜ।
ਦਸ ਲੱਖ ਲਸ਼ਕਰ ਓਸਦਾ, ਕਾਮਿਲ[5] ਚਿਹਲ[6] ਵਜ਼ੀਰ।
ਦੋ ਸੌ ਆਹੇ ਪਹਿਲਵਾਂ[7] ਸਤ ਸੌ ਹੋਰ ਅਮੀਰ।
ਤੀਹ ਹਜ਼ਾਰਾਂ ਓਸ ਦੇ ਖ਼ਿਦਮਤ ਗਾਰ ਗ਼ੁਲਾਮ।
ਵੱਧੇ ਕਮਰ ਖਲੋਂਵਦੇ, ਅੱਗੇ ਸ਼ਾਹ ਤਮਾਮ।
ਵਿੱਚ ਵਜ਼ੀਰਾਂ ਉਸਦਿਆਂ ਸੀ ਇਕ ਅਲਕਸ਼ ਨਾਮ।
ਵਿੱਚ ਵਜ਼ੀਰਾਂ ਸਾਰਿਆਂ, ਖ਼ਾਸ ਬੁਲੰਦ[8] ਮੁਕਾਮ।
ਵਿਚ ਹਜ਼ੂਰ ਕਬਾਦ ਦੇ ਉਸ ਦਾ ਕਦਰ ਬੁਲੰਦ।
ਵਾਕਿਫ਼ਕਾਰ ਅਲੂਮ[9] ਦਾ ਸਭ ਥੀਂ ਦਾਨਿਸ਼ਮੰਦ[10]।
ਅਲਕਸ਼ ਦਾ ਇਕ ਯਾਰ ਸੀ ਮੁਸਲਿਮ ਨੇਕ ਖ਼ਸਾਲ[11]।
ਨਾਮ ਮੁਬਾਰਕ ਓਸ ਦਾ ਖ਼ੁਆਜਾ ਬਖ਼ਤ ਜਮਾਲ।
ਆਵੇ ਜਾਵੇ ਰਾਤ ਦਿਨ ਅਲਕਸ਼ ਉਸ ਦੇ ਪਾਸ।
ਬਾਝ ਮਿਲੇ ਇਕ ਰੋਜ਼ ਦੇ ਦੋਵੇਂ ਰਹਿਣ ਉਦਾਸ।
ਆਹਾਂ ਅਲਕਸ਼ ਜਾਣਦਾ ਪੂਰਾ ਇਲਮ ਨਜੂਮ[12]।
ਇਕ ਦਿਨ ਬਖ਼ਤ ਜਮਾਲ ਨੂੰ ਕਹਿੰਦਾ ਕਰ ਮਾਲੂਮ।
"ਇਨ੍ਹਾਂ ਦਿਨਾਂ ਵਿਚ ਚਾਲੀਆਂ, ਐ ਯਾਰਾ ਵਲ ਲਾ।
ਆਹੀ ਨਾਜ਼ਲ[13] ਹੋਵਨੀ ਤੈਂ ਸਿਰ ਕੁੱਝ ਬਲਾ।
ਘਰ ਥੀਂ ਬਾਹਰ ਜਾਵਸੇਂ, ਤੈਂ ਸਿਰ ਪਵੇ ਵਬਾਲ"[14]।

1. ਹਕੂਮਤ, ਰੋਬਦਾਬ। 2. ਬੁਲੰਦੀ, ਉਚੱਤਾ, ਵੱਡਪਣਾ। 3. ਸੁਹੱਪਣ, ਸੁਹਜ-ਸ਼ਿੰਗਾਰ। 4. ਈਰਾਨ। 5, ਪੂਰਨ। 6. ਚਾਲੀ। 7. ਪਹਿਲਵਾਨ, ਬਲਵਾਨ। 8. ਉੱਚਾ। 9. ਇਲਮ (ਵਿਦਿਆ) ਦਾ ਬਹੁ ਵਚਨ ਅਲੂਮ, ਅਰਥਾਤ-ਸਾਰੇ ਇਲਮ। 10. ਅਕਲ ਮੰਦ, ਬੁੱਧੀਵਾਨ। 11. ਖ਼ਸਲਤਾਂ, ਸੁਭਾਉ। 12. ਜੋਤਿਸ਼। 13. ਉਤਰਨੀ, ਪੈਣੀ। 14. ਬੋਝ, ਭਾਰ, ਮੁਸੀਬਤ। ਸ਼ਾਹ ਨੌਸ਼ੀਰਵਾਂ ਦੇ ਸਮੇਂ ਇਰਾਕ ਦੀ ਰਾਜਧਾਨੀ ਮਦਾਇਨ ਸ਼ਹਿਰ ਸੀ।

ਏਹ ਗਲ ਸੁਣਕੇ ਕੰਬਿਆ ਖ਼ੁਆਜਾ ਬਖ਼ਤ ਜਮਾਲ ।
ਅਲਕਸ਼ ਕਹਿੰਦਾ, "ਜੇ ਰਹੇਂ ਘਰ ਵਿਚ ਚਾਲੀ ਰੋਜ਼ ।
ਤਾਂ ਨਾ ਤੇਰੇ ਸਿਰੇ ਤੇ ਪਵੇ ਮੁਸੀਬਤ ਸੋਜ਼ ।
ਚਾਲੀ ਦਿਨ ਤੇ ਰਾਤ ਤਕ ਘਰੋਂ ਨਾ ਬਾਹਰ ਜਾਹਿ ।
ਇਸ ਥੀਂ ਪਿੱਛੇ ਸੈਰ ਕਰ ਜਿਤ ਵਲ ਤੇਰੀ ਚਾਹਿ ।'
ਸੁਣਕੇ ਬਖ਼ਤ ਜਮਾਲ ਨੇ ਕੀਤਾ ਘਰੀਂ ਮੁਕਾਮ ।
ਘਰ ਥੀਂ ਬਾਹਿਰ ਜਾਵਣਾ ਕੀਤਾ ਤਰਕ[1] ਤਮਾਮ ।
ਦਿਨ ਉਣਤਾਲੀ ਓਸ ਨੂੰ ਜਾਂ ਗੁਜ਼ਰੇ ਘਰ ਵਿੱਚ ।
ਪਈ ਮੁਲਾਮਤ ਗ਼ੈਬ ਥੀਂ ਦਿਲ ਵਿਚ ਹੋਇਆ ਜ਼ਿੱਚ ।
ਦਿਨ ਚਾਲੀਵੇਂ ਆਇਆ ਅਲਕਸ਼ ਜਦੋਂ ਵਜ਼ੀਰ ।
ਕੀਤੀ ਹਾਲ ਮਲਾਲ[2] ਦੀ ਖ਼ੁਆਜੇ ਨੇ ਤਕਰੀਰ ।
ਅਲਕਸ਼ ਕਹਿੰਦਾ, 'ਰਹਿ ਗਿਆ ਅੱਜ ਦਾ ਰੋਜ਼[3] ਤਮਾਮ ।
ਉਣਤਾਲੀ ਦਿਨ ਹੋ ਗਏ ਪੂਰੇ ਵਿੱਚ ਆਰਾਮ ।
ਜੇ ਅੱਜ ਬੇ-ਆਰਾਮ ਹੈਂ, ਚਲ ਬਾਗੀਂ ਕਰ ਸੈਰ ।
ਚਲਸਾਂ ਤੇਰੇ ਨਾਲ ਮੈਂ ਅਕਸਰ ਗੁਜ਼ਰੇ ਖ਼ੈਰ ।"
ਅਲਕਸ਼ ਬਖ਼ਤ ਜਮਾਲ ਹੋ ਘਰ ਥੀਂ ਗਏ ਤਿਆਰ ।
ਸੈਰ ਕਰਨ ਨੂੰ ਜਾਂਵਦੇ ਦੋਂਵੇਂ ਬਾਹਿਰ ਵਾਰ ।
ਬਾਗਾਂ ਦੇ ਵਿਚ ਦੋਹਾਂ ਨੇ ਕੀਤਾ ਸੈਰ ਤਮਾਮ ।
ਖ਼ੁਆਜਾ ਬਖ਼ਤ ਜਮਾਲ ਦੇ ਦਿਲ ਨੂੰ ਪਿਆ ਆਰਾਮ ।
ਇਕ ਜਾ[4] ਬਖ਼ਤ ਜਮਾਲ ਨੇ, ਕਹਿਆ ਅਲਕਸ਼ ਨੂੰ, ।
"ਮੈਂ ਹਾਜਤ ਹੋ[5] ਆਵਸਾਂ, ਅਟਕ ਖੜਾ ਹੋ ਤੂੰ" ।
ਅਲਕਸ਼ ਹੋਇਆ ਖੜਾ ਤੇ ਬਖ਼ਤ ਜਮਾਲ ਗਿਆ ।
ਬੇ-ਆਬਾਦ ਮੁਕਾਮ ਇਕ ਉਸ ਨੂੰ ਨਜ਼ਰ ਪਿਆ ।
ਥਾਉਂ ਪੁਰਾਣਾ ਬਾਗ ਦਾ ਆਹਾ ਏਹੁ ਵੀਰਾਨ[6] ।
ਨਾ ਕੋ ਮਾਲਿਕ ਏਸ ਦਾ ਜਾਣੇ ਨਾਮ ਨਿਸ਼ਾਨ ।
ਹਾਜਤ ਕਾਰਣ ਏਤ[7] ਜਾ[8], ਆਇਆ ਬਖ਼ਤ ਜਮਾਲ ।
ਇੱਟ ਉੱਖਾੜੀ ਜ਼ਿਮੀਂ ਥੀਂ ਢੇਲੇ[9] ਕਾਰਣ ਹਾਲ ।
ਇੱਟ ਪੁਟੀ ਜਦ ਜ਼ਿਮੀਂ ਥੀਂ ਨਜ਼ਰੀਂ ਛਪਕ[10] ਪਿਆ ।

---

1. ਤਰਕ ਕਰਨਾ ਮੁਹਾਵਰਾ ਹੈ ਜਿਸ ਦਾ ਅਰਥ ਹੈ ਛੱਡਣਾ । 2. ਰੰਜ । 3. ਦਿਨ । 4, ਜੱਗ੍ਹਾ, ਥਾਂ ਉਤੇ । 5. ਹਾਜਤ ਹੋ ਆਉਣਾ-ਟੱਟੀ (ਪਖ਼ਾਨੇ) ਜਾਣਾ । 6. ਜੰਗਲ ਉਜਾੜ । 7. ਇਸ । 8. ਜਗ੍ਹਾ, ਥਾਵੇਂ । 9. ਏਥੇ ਢੇਲੇ (ਮਿੱਟੀ ਦੇ ਡਲੇ) ਨਾਲ ਹੱਥ ਸਾਫ਼ ਕਰਨ ਤੋਂ ਭਾਵ ਹੈ । 10. ਛਿਦ੍ਰ, ਮੋਰਾ ।

ਇੱਟਾਂ ਹੋਰ ਉਖੜੀਆਂ ਰਸਤਾ ਖੁਲ੍ਹ ਗਿਆ ।
ਵਿੱਚ ਦੀ ਉਸ ਸੁਰਾਖ਼[1] ਦੇ ਵੇਖੇ ਬਖ਼ਤ ਜਮਾਲ ।
ਬੜਾ ਖ਼ਜ਼ਾਨਾ ਦੇਖਿਆ ਭਰਿਆ ਸੋਨੇ ਨਾਲ ।
ਦਿਲ ਵਿਚ ਜਾਤਾ ਅੱਸਾਂ ਦੇ ਏਹ ਨਾਹੀਂ ਦਰਕਾਰ ।
ਦੌਲਤ ਦੁਨੀਆਂ ਵਾਸਤੇ ਕਿਉਂ ਸਿਰ ਚੁੱਕਾਂ ਭਾਰ ।
ਦੱਸਾਂ ਅਲਕਸ਼ ਯਾਰ ਨੂੰ, ਉਹ ਪੁਟਵਾਵੇ ਗਾ ।
ਅੰਦਰ ਰਾਹਿ ਖ਼ੁਦਾਇ ਦੇ[2] ਉਹ ਲੁਟਵਾਵੇ ਗਾ ।
ਮੁੜਕੇ ਬਖ਼ਤ ਜਮਾਲ ਜਾਂ ਆਇਆ ਅਲਕਸ਼ ਕੋਲ ।
ਦੌਲਤ ਦਾ ਅਹਵਾਲ ਸਭ, ਆਖ ਸੁਣਾਇਆ ਖੋਲ ।
ਰਾਜ਼ੀ ਹੋ ਕੇ ਅਲਕਸ਼ੇ ਕਹਿਆ, 'ਚਲ ਦਿਖਲਾਇ ।
ਦੌਲਤ ਹੈ ਯਾ ਹੋਰ ਕੁਛ, ਖ਼ੁਦ ਲੈਸਾਂ ਅਜ਼ਮਾਇ ।"
ਰਹਿਬਰ[3] ਹੋ ਕੇ ਟੁਰ ਪਿਆ, ਖ਼ੁਆਜਾ ਬਖ਼ਤ ਜਮਾਲ ।
ਆਣ ਖ਼ਜ਼ਾਨਾ ਦੇਖਿਆ, ਅਲਕਸ਼ ਉਸ ਦੇ ਨਾਲ ।
ਦੌਲਤ ਦੁਨੀਆਂ ਦੋਇ ਵਿਚ ਪੈਦਾ ਕਰੇ ਨਿਫ਼ਾਕ[4] ।
ਯਾਰ ਯਾਰਾਂ ਦੀਆਂ ਯਾਰੀਆਂ ਤੋੜ ਸੁੱਟੇ ਇਤਫ਼ਾਕ[5] ।
ਬਾਝ ਸ਼ੁਮਾਰੋਂ[6] ਦੇਖਿਆ ਅਲਕਸ਼ ਦੌਲਤ ਮਾਲ ।
ਦਿਲ ਦੇ ਅੰਦਰ ਉਸ ਦੇ ਪਿਆ ਨਿਫ਼ਾਕ ਵਬਾਲ[7] ।
ਦਿਲ ਅਪਨੇ ਵਿਚ ਸੋਚਦਾ ਅਲਕਸ਼ ਨਾਲ ਖ਼ਿਆਲ ।
'ਆ ਹੈ[8] ਜਾਂ ਲਗ ਜੀਉਂਦਾ ਖ਼ੁਆਜਾ ਬਖ਼ਤ ਜਮਾਲ ।
ਬਰਖ਼ੁਰਦਾਰੀ[9] ਅਸਾਂ ਨੂੰ ਮਾਲੋਂ ਹੋਗ ਨ ਮੂਲ ।
ਮਾਰਾਂ ਬਖ਼ਤ ਜਮਾਲ ਨੂੰ ਹੋਵੇ ਖ਼ੁਸ਼ੀ ਹਸੂਲ[10] ।"
ਖੜਾ ਜੋ ਬੇਵਿਸ਼ਵਾਸ਼[11] ਸੀ, ਖ਼ੁਆਜਾ ਬਖ਼ਤ ਜਮਾਲ ।
ਅਲਕਸ਼ ਨੇ ਢਾਹ ਸੁੱਟਿਆ ਪਕੜ ਸਿਰੇ ਦੇ ਵਾਲ ।
ਚੜ੍ਹ ਛਾਤੀ ਤੇ ਰੱਖਦਾ ਉੱਪਰ ਹਲਕ[12] ਛੁਰੀ ।
ਦਰਦੋਂ ਬਖ਼ਤ ਜਮਾਲ ਦੀ ਅੱਖੀਂ ਰੱਤ ਤੁਰੀ ।
ਰੋ ਰੋ ਕਹਿੰਦਾ, "ਅਲਕਸ਼ਾ ! ਐ ਮੇਰੇ ਗ਼ਮਖ਼੍ਵਾਰ[13] ।
ਕੀ ਤੇਰੇ ਦਿਲ ਗੁਜ਼ਰਿਆ ਮੈਥੀਂ ਸੱਚ ਨਿਤਾਰ ।

---

1. ਗਲੀ, ਤੇੜ । 2. ਅਰਥਾਤ-ਰੱਬ ਦੇ ਨਾਂ ਉਤੇ । 3. ਰਾਹ ਦੱਸਣ ਵਾਲਾ, ਪਥ-ਪ੍ਰਦਰਸ਼ਕ । 4. ਬੇ-ਇਤਫ਼ਾਕੀ । 5. ਏਕਤਾ, ਮਿਲਵਰਤਣ । 6. ਗਿਣਤੀ ਤੋਂ ਬਾਹਰ । 7. ਫੁੱਟ (ਬੇਇਤਫ਼ਾਕੀ) ਦਾ ਭਾਰ । 8. ਹੈ । 9. ਖ਼ੁਸ਼ੀ, ਪ੍ਰਸੰਨਤਾ, ਕਾਮਯਾਬੀ । 10. ਹਾਸਲ, ਪ੍ਰਾਪਤ । 11. ਵਿਸ਼ਵਾਸ਼ (ਭਰਮ ਜਾਂ ਸ਼ੱਕ) ਤੋਂ ਰਹਿਤ । 12. ਗਲੇ ਦੀ ਘੰਡੀ । 13. ਦਰਦੀ ।

ਮੈਂ ਆਜਿਜ਼[1] ਨੂੰ ਕਾਸ ਨੂੰ ਮਾਰਨ ਲੱਗਾ ਤੂੰ।
ਕਿਉਂ ਤੂੰ ਮੇਰਾ ਚਾਹਿਆ ਗਰਦਨ ਉਤੇ ਖ਼ੂੰ[2] ।?
ਕਿੱਧਰ ਓਹ ਦਿਲਦਾਰੀਆਂ[3] ਤੇਰਾ ਸ਼ੌਕ ਪਿਆਰ ?
ਅੱਜ ਅਪਨੇ ਮਹਿਬੂਬ[4] ਦੇ ਹਲਕ ਧਰੇਂ ਤਲਵਾਰ।"
ਅਲਕਸ਼ ਕਹਿੰਦਾ, 'ਦਿਲੇ ਵਿਚ ਮੇਰੇ ਪਈ ਵਿਚਾਰ।
"ਹਾਲ ਕਰੇਂ ਮਤ ਕਿਸੇ ਥੀਂ ਦੌਲਤ ਦਾ ਇਜ਼ਹਾਰ[5]।"
"ਮੈਨੂੰ ਕਸਮ[6] ਖ਼ੁਦਾਇ ਦੀ, "ਕਹਿੰਦਾ ਬਖ਼ਤ ਜਮਾਲ।
ਇਸ ਦੌਲਤ ਦਾ ਕਿਸੇ ਨੂੰ, ਨਾ ਦੱਸਾਂ ਅਹਿਵਾਲ।
ਦਸਣ ਦਾ ਤੁਧ ਖ਼ੌਫ਼[9] ਹੈ, ਮੈਂ ਨਾ ਦੱਸਾਂ ਮੂਲ।
ਕਹੁ ਹੁਣ ਮੈਨੂੰ ਮਾਰ ਕੇ, ਹੋਵੇ ਕਿਆ ਵਸੂਲ[8] ?
ਅਲਕਸ਼ ਬਖ਼ਤ ਜਮਾਲ ਨੂੰ ਕਹਿੰਦਾ ਮੋੜ ਬਿਆਨ।
"ਤੈਨੂੰ ਉਪੱਤਰ ਗੰਜ[9] ਦੇ ਕਰ ਸੁੱਟਾਂ ਕੁਰਬਾਨ।"
ਓੜਕ ਬਖ਼ਤ ਜਮਾਲ ਨੇ ਕਹਿਆ ਹੋ ਮਗ਼ਮੂਮ[10]।
"ਹੁਣ ਤੂੰ ਮੈਨੂੰ ਮਾਰਸੇਂ, ਹੁੰਦਾ ਹੈ ਮਾਲੂਮ।
ਮੰਨ ਖ਼ੁਦਾ ਦੇ ਵਾਸਤੇ ਮੇਰਾ ਇਕ ਸਵਾਲ।
ਹੁਣ ਮੇਰੇ ਤੇ ਰਹਿਮ ਕਰ ਦੇਖ ਮੇਰਾ ਅਹਿਵਾਲ।
ਔਰਤ ਮੇਰੀ ਮਰੇਗੀ ਮੇਰੇ ਵਿਚ ਫ਼ਿਰਾਕ[11]।
ਤੜਫ਼ ਮਰੇ ਵਿਚ ਭੁੱਖ ਦੇ ਹੋ ਕੇ ਬੇ-ਇਤਫ਼ਾਕ।
ਜਾਂ ਹੁਣ ਮੇਰੀ ਜ਼ਿੰਦਗੀ ਹੋਵੇ ਗੁਜ਼ਰ ਮੁਹਾਰ।
ਦੋ ਸੌ ਏਸ ਖ਼ਜ਼ਾਨਿਓਂ ਲੈ ਜਾਵੀਂ ਦੀਨਾਰ[12]।
ਘਰ ਮੇਰੇ ਵਿਚ ਜਾਇਕੇ ਦੇਵੀਂ ਇਤਨਾ ਮਾਲ।
ਨਾਲੇ ਆਖੀਂ ਹੋ ਗਿਆ ਨੌਕਰ ਬਖ਼ਤ ਜਮਾਲ।
ਕਾਰਣ ਤੇਰੇ ਖ਼ਰਚ ਦੇ ਏਹ ਕੁਝ ਘੱਲ ਗਿਆ।
ਨੌਕਰ ਹੋ ਖ਼ੁਆਰਜ਼ਮ[13] ਦੇ ਤਰਫ਼ੇ ਰਾਹ ਪਿਆ।
ਆਵੇ ਛਿਆਂ ਮਹੀਨਿਆਂ ਨੂੰ ਓਹ ਘਰ ਵਿਚ ਜਾਣ।
ਫ਼ਿਕਰ ਨ ਕਰਿਓ ਦਿਲੇ ਵਿਚ ਖ਼ੁਸ਼ ਕਰਿਓ ਗੁਜ਼ਰਾਨ।
ਦੂਜੀ ਮੇਰੀ ਅਰਜ਼ ਹੈ ਕਾਰਣ ਪਾਕ ਰਬੇ।

---

1. ਗ਼ਰੀਬ। 2. ਖ਼ੂਨ, ਕਤਲ। 3. ਦਿਲ ਰੱਖਣ ਵਾਲੀਆਂ ਮੁਹੱਬਤਾਂ। 4. ਹਬੀਬ (ਪਿਆਰੇ ਦੋਸਤ) ਦੇ। 5. ਪ੍ਰਗਟਾਵਾ। 6. ਸਹੁੰ, ਸੁਗੰਦ। 7. ਡਰ, ਭੈ। 8. ਪ੍ਰਾਪਤ, ਹਾਸਲ। 9. ਖ਼ਜ਼ਾਨਾ। 10. ਗ਼ਮਗੀਨ, ਗ਼ਮ ਵਾਲਾ, ਸ਼ੋਕਾਤਰ। 11. ਵਿਛੋੜੇ ਦਾ ਦੁੱਖ। 12. ਇੱਕ ਪੁਰਾਣਾ ਮੁਸਲਮਾਨੀ ਸਿੱਕਾ, ਜੋ ਢਾਈ ਰੁਪਏ ਦਾ ਹੁੰਦਾ ਸੀ। 5. ਕੈਸਪੀਅਨ ਸਮੁੰਦ੍ਰ ਦੇ ਕਿਨਾਰੇ ਇੱਕ ਦੇਸ਼।

ਔਰਤ ਮੇਰੀ ਹਾਮਿਲਾ[1] ਘਰ ਵਿਚ ਮੇਰੇ ਹੈ ।
ਜੇ ਪੁੱਤ ਜਾਇਆ ਓਸ ਨੇ, ਆਖੀਂ ਕਰਕੇ ਮਿਹਰ ।
ਨਾਮ ਰਖਾਵੇ ਓਸ ਦਾ ਖ਼ੁਆਜਾ ਬੁਜ਼ਰਜ ਮਿਹਰ ।
ਜੇ ਜੰਮੇ ਧੀ ਓਸ ਨੂੰ ਨਾ ਮੈਨੂੰ ਕੁਛ ਕਾਮ ।
ਜੋ ਕੁਛ ਖ਼੍ਵਾਹਿਸ਼[2] ਓਸ ਦੀ, ਸੋਈ ਰੱਖੇ ਨਾਮ ।"
ਏਹ ਵਸੀਹਤ ਸਮਝ ਕੇ ਅਲਕਸ਼ ਨਾਲ ਧਿਆਨ ।
ਛੁਰੀ ਵਗਾਈ ਹਲਕ ਤੇ, ਖ਼ੁਆਜੇ ਦਿੱਤੀ ਜਾਨ ।
ਅਲਕਸ਼ ਦੁਨੀਆਂ ਵਾਸਤੇ, ਹੋਇਆ ਬੇ-ਈਮਾਨ ।
ਓੜਕ ਖ਼ਾਲੀ ਜਾਵਸੀ ਹੋ ਕੇ ਸਰਗਰਦਾਨ[3] ।
ਦੁਨੀਆਂ ਇਕ ਮਹਿਬੂਬ[4] ਹੈ, ਪਰ ਹੈ ਬਾਝ ਵਫ਼ਾ[5] ।
ਲੱਖ ਹਜ਼ਾਰਾਂ ਏਸ ਨੇ ਮਾਰੇ ਯਾਰ ਬਣਾ ।
ਦਾਣਾ ਹੈ ਇਕ ਦਾਮ[6] ਦਾ ਚੁਗੇ ਸੋ ਫਟਕ ਰਹੇ ।
ਵਿੱਚ ਕਮੰਦ[7] ਬਲਾਇ ਦੇ ਓੜਕ ਲਟਕ ਰਹੇ ।
ਜ਼ੇਬਾ[8] ਨਜ਼ਰੀ ਆਂਵਦੀ ਇਸ ਦੀ ਸ਼ਕਲ ਅਜੀਬ ।
ਨਾਜ਼[9] ਹਮੇਸ਼ਾਂ ਏਸ ਦਾ ਨਾਹੀਂ ਕਿਸੇ ਨਸੀਬ ।
ਭੁੱਲ ਨ ਖ਼ਾਕੀ ਜ਼ਾਦਿਆ[10], ਪਾ ਇਸ ਦੇ ਸਿਰ ਖ਼ਾਕ[11] ।
ਨਹੀਂ ਤੇ ਵਿਚ ਅਫ਼ਸੋਸ ਦੇ ਰਹੇ ਗਰੇਬਾਂ[12] ਚਾਕ[13] ।
ਅਲਕਸ਼ ਰਾਜ਼ੀ ਹੋ ਗਿਆ, ਲੱਭਾ ਦੌਲਤ ਮਾਲ ।
ਕੀਤਾ ਏਸ ਜ਼ਮੀਨ ਤੇ ਕੁੱਲ ਤਸੱਰੁਫ਼[14] ਹਾਲ ।
ਗਿਰਦ ਬਗਿਰਦੇ ਬਾਗ਼ ਦੇ ਕਰ ਦੀਵਾਰ[15] ਤਿਆਰ ।
ਬਹੁਤ ਬੁਲੰਦ ਇਮਾਰਤਾਂ ਕਰਦਾ ਅੰਦਰ ਵਾਰ ।
ਤਾਜ਼ਾ ਰੱਖ ਲਵਾਂਵਦਾ, ਹਰ ਤਰਫ਼ੇ ਗੁਲਜ਼ਾਰ ।
ਬਾਗ ਅਜੀਬ ਸ਼ਿੰਗਾਰਿਆ ਕਰਕੇ ਨਕਸ਼ ਨਿਗਾਰ[16] ।
ਰਾਤ ਦਿਨੇ ਵਿਚ ਏਸ ਦੇ ਕਰਦਾ ਐਸ਼ ਬਹਾਰ ।
ਘਰ ਖ਼ੁਆਜੇ ਦੇ ਆਇਆ ਲੈ ਦੋ ਸੌ ਦੀਨਾਰ ।
ਕਹਿਆ ਬਖ਼ਤ ਜਮਾਲ ਦਾ ਆਂਦਾ ਸਭ ਬਜਾ[17] ।

---

1. ਗਰਭਵਤੀ । 2. ਚਾਹ, ਇੱਛਾ । 3. ਜਿਸਦਾ ਸਿਰ ਚਕ੍ਰਾ ਗਿਆ ਹੈ, ਹੈਰਾਨ, ਪਰੇਸ਼ਾਨ । 4. ਪ੍ਰੀਤਮ, ਪਿਆਰੀ ਚੀਜ਼ । 5. ਵਫ਼ਾਦਾਰੀ, ਸ਼ੁਭ-ਚਿੰਤਨ । 6. ਟਕੇ ਦਾ । 7. ਫੰਧਾ । 8. ਸੋਹਣੀ, ਸੁੰਦਰ । 9. ਨਜ਼ਾਕਤ, ਚਾਉ, ਲਾਡ । 10. ਖ਼ਾਕ (ਮਿੱਟੀ) ਤੋਂ ਜਾਇਆ (ਉਪਜਿਆ-ਨਿਪਜਿਆ) ਇਨਸਾਨ । 11. ਘੱਟਾ, ਮਿੱਟੀ । 12. ਕੁੜਤੇ ਅਥਵਾ ਕੋਟ ਦਾ ਗਲਵਾਂ । 13. ਚਾਕ ਹੋਣਾ=ਫਟਣਾ । 14. ਖ਼ਰਚ । 15. ਕੰਧ । 16. ਸੂਰਤ, ਸ਼ਕਲ, ਭਾਵ-ਅਨੇਕ ਪ੍ਰਕਾਰ ਦੀ ਸਜਾਵਟ । 17, ਪੂਰਾ ਕਰ ਦਿੱਤਾ ।

ਆ ਵੜਿਆ ਘਰ ਖ਼ੁਸ਼ੀ ਥੀਂ, ਕਰ ਪੈਗ਼ਾਮ ਅਦਾ[1]।
ਐ ਦਿਲ ! ਬੁਜ਼ੁਰਜ ਮਿਹਰ ਨੂੰ ਲੈ ਆ ਨਾਲ ਇਖ਼ਲਾਸ[2] ।
ਅਲਕਸ਼ ਕੋਲੋਂ ਕਿਸ ਤਰਹ ਪਿਉ ਦਾ ਲਿਆ ਕਸਾਸ[3] ॥੩॥

**ਖ਼ੁਆਜਾ ਬਖ਼ਤ ਜਮਾਲ ਦੇ ਘਰ ਬੁਜ਼ੁਰਜ ਮਿਹਰ ਦਾ ਜਨਮ ਤੇ ਉਸਦਾ ਨੌਸ਼ੀਰਵਾਂ ਦਾ ਵਜ਼ੀਰ ਬਣਕੇ ਅਲਕਸ਼ ਨੂੰ ਮਾਰ ਕੇ ਪਿਉ ਦਾ ਬਦਲਾ ਲੈਣਾ।**

ਔਰਤ ਬਖ਼ਤ ਜਮਾਲ ਦੀ ਜਾਇਆ ਸੀ ਫ਼ਰਜ਼ੰਦ[4]।
ਸੂਰਤ ਸੂਰਜ ਵਾਂਗੁ ਸੀ ਤੇ ਚੰਦੋਂ ਦੋਚੰਦ[5] ।
ਜ਼ੇਬਾ[6] ਸਤਰ ਚਿਹਰਿਓਂ[7] ਛਮ ਛਮ ਬਰਸੇ ਨੂਰ ।
ਦਿਸਦਾ ਸਾਹਿਬ ਤਾਲਿਆ[8] ਪਾਇਆ ਜਦੋਂ ਜ਼ਹੂਰ[9]।
ਮਾਈ ਨਾਮ ਰਖਾਂਵਦੀ ਉਸ ਦਾ ਬੁਜ਼ੁਰਜ ਮਿਹਰ ।
ਹੁਣ ਦਿੱਤਾ ਰੱਬ ਓਸ ਨੂੰ ਗਰਦਸ਼[10] ਵਿਚ ਸਿਪਹਿਰ[11]।
ਦਿਨ ਦਿਨ ਨਜ਼ਰੀਂ ਆਂਵਦਾ, ਕਲ ਨਾਲੋਂ ਦੋ ਚੰਦ।
ਨੇਕ ਸਿਤਾਰਾ ਓਸ ਦਾ ਵੱਡਾ ਦਾਨਿਸ਼ ਮੰਦ ।
ਮਾਈ ਕਰਦੀ ਪਰਵਰਿਸ਼[12] ਬੇਟੇ ਨੂੰ ਹਰ ਹਾਲ ।
ਘਰ ਵਿਚ ਨਾ ਮੁੜ ਆਇਆ ਖ਼ੁਆਜਾ ਬਖ਼ਤ ਜ਼ਮਾਲ ।
ਔਰਤ ਨਿੱਤ ਉਡੀਕਦੀ, ਸੌ ਸੌ ਕਰੇ ਦੁਆਇ ।
ਐਵੇਂ ਬਰਸਾਂ ਗੁਜ਼ਰਿਆਂ, ਮੁੱਦਤ ਗਈ ਵਿਹਾਇ ।
ਛੇ ਮਹੀਨੇ ਕਰ ਗਿਆ ਸੀ ਖ਼ਾਵੰਦ[13] ਇਕਰਾਰ ।
ਕਿਉਂ ਨਹੀਂ ਮੁੜ ਆਇਆ, ਇਸ ਵਿਚ ਕੀ ਇਸਰਾਰ[14] ?।
ਦਿਨ ਦਿਨ ਬੁਜ਼ੁਰਜਮਿਹਰ ਨੇ ਪਾਈ ਹੋਸ਼ ਸ਼ਫ਼ਾ ।
ਜਾਂ ਹੋਇਆ ਸਤ ਸਾਲ ਦਾ ਉਸ ਦਾ ਤੇਜ਼ ਅਦਾ[15] ।
ਪਾਸ ਮੁਅੱਲਿਮ[16] ਸੌਂਹਿਆਂ, ਮਾਈ ਨੇ ਫ਼ਰਜ਼ੰਦ[17] ।
ਜੋ ਸੀ ਬਖ਼ਤ ਜਮਾਲ ਦਾ ਦੋਸਤ ਦਾਨਿਸ਼ਮੰਦ ।
ਕੋਸ਼ਿਸ਼ ਥੀਂ ਉਸਤਾਦ ਦੇ ਝਬ ਹੋਇਆ ਹੁਸ਼ਿਆਰ ।
ਅਕਲ ਬੁਲੰਦੇਂ ਖੋਲ੍ਹਦਾ ਇਲਮਾਂ[18] ਦੇ ਇਸਰਾਰ ।

---

1. ਸੰਦੇਸ਼ ਅਥਵਾ ਸੁਨੇਹਾ ਦੇ ਕੇ । 2. ਦੋਸਤੀ, ਮਿਤ੍ਰ ਭਾਵ । 3. ਖ਼ੂਨ ਦਾ ਬਦਲਾ । 4. ਪੁਤ੍ਰ । 5. ਚੰਦ ਨਾਲੋਂ ਦੁਗਣਾ ਸੋਹਣਾ । 6. ਸੋਹਣੀ । 7. ਚਿਹਰੇ (ਮਸਤਕ) ਦੀ ਸਤਰ (ਰੇਖਾ) । 8. ਸਾਹਿਬ ਤਾਲਿਆ, ਕਿਸਮਤ ਦਾ ਮਾਲਿਕ (ਸੁਆਮੀ) । 9. ਜ਼ਹੂਰ ਪਾਉਣਾ=ਪ੍ਰਗਟ ਹੋਣਾ । 10. ਚਕ੍ਰ । 11. ਆਕਾਸ਼, ਅਸਮਾਨ । 12. ਪਾਲਣਾ । 13. ਪਤੀ । 14. ਭੇਤ । 15. ਚਾਲ, ਢੰਗ । 16. ਉਸਤਾਦ । 17. ਪੁਤ੍ਰ । 18. ਵਿਦਿਆ ।

ਫ਼ਹਿਮ[1] ਜੁ ਬੁਜ਼ੁਰਜਮਿਹਰ ਦਾ, ਨਾਲੇ ਅਕਲ ਬੁਲੰਦ।
ਦੇਖ ਕਿਆਸ[2] ਉਸਤਾਦ ਦਾ, ਰਹਿਆ ਹੈਰਤ ਮੰਦ[3]।
ਆਪਣੇ ਜੋ ਉਸਤਾਦ ਥੀਂ ਕਸ਼ਫ਼[4] ਨ ਹੁੰਦੇ ਮੂਲ।
ਜ਼ਾਹਿਰ ਆਖ ਸੁਣਾਂਵਦਾ, ਬੁਜ਼ੁਰਜਮਿਹਰ ਮਕਬੂਲ।
ਨਾਨਾ ਬੁਜ਼ੁਰਜਮਿਹਰ ਦਾ, ਨਾਉਂ ਜਾਮਾਸ ਹਕੀਮ।
ਸੀ ਉਸ ਦੀ ਤਸਨੀਫ਼ ਥੀਂ ਇਕ ਕਿਤਾਬ ਅਜ਼ੀਮ[5]।
ਹਿਬਾਵਸ ਸੀ ਓਸ ਦਾ ਕਹਿੰਦੇ ਨਾਮ ਪਛਾਣ।
ਸੀ ਉਹ ਬਖ਼ਤ ਜਮਾਲ ਦੇ ਵਿੱਚ ਤਸੱਰੁਫ਼[6] ਜਾਣ।
ਆਜਿਜ਼[7] ਉਸ ਦੇ ਪੜ੍ਹਨ ਥੀਂ ਹੋਇਆ ਬਖ਼ਤ ਜਮਾਲ।
ਏਸ ਮੁਅੱਲਿਮ ਪਾਸ ਤਿਸ ਦਿੱਤਾ ਤਦੋਂ ਸੰਭਾਲ।
ਸੁਣ ਘਰ ਇਸ ਉਸਤਾਦ ਦੇ ਉਹ ਨੁਸਖ਼ਾ ਮੌਜੂਦ।
ਪਰ ਇਹ ਨਾ ਪੜ੍ਹ ਸਕਦਾ, ਨਾ ਮਤਲਬ ਮਕਸੂਦ[8]।
ਕਰਦਾ ਬੁਜ਼ੁਰਜਮਿਹਰ ਥੀਂ, ਇਹ ਬਿਆਨ ਉਸਤਾਦ।
"ਜੇ ਹੈ ਖ਼੍ਵਾਹਿਸ਼ ਤੁੱਧ ਨੂੰ, ਲੈ ਕੇ ਕਰ ਲੈ ਯਾਦ।"
ਕਹਿਆ ਬੁਜ਼ੁਰਜਮਿਹਰ ਨੇ, 'ਜੇ ਤੇ ਕਰੋਂ ਅਤਾ[9]।
ਇਨਸ਼ਾ ਅੱਲਾ[10] ਓਸ ਨੂੰ ਮੈਂ ਪੜ੍ਹਸਾਂ ਦਿਲ ਲਾ।"
ਫ਼ਰਮਾਇਆ ਉਸਤਾਦ ਨੇ, 'ਦੇਵਾਂ ਤੁਰਤ ਲਿਆ।
ਪਰ ਮੈਂ ਤੈਨੂੰ ਲੜਕਿਆ, ਸਕਦਾ ਨਹੀਂ ਪੜ੍ਹਾ।
ਤੇਰੀ ਅਕਲ ਬੁਲੰਦ ਹੈ, ਆਪੇ ਸਮਝ ਬਿਆਨ।
ਉਸਦਾ ਸਬਕ ਪੜ੍ਹਾਵਨਾ, ਨਾ ਮੇਰਾ ਇਮਕਾਨ[11]।"
'ਹਿਬਾਵਸ ਨਾਮਾ' ਲੈ ਆਇਆ, ਬੁਜ਼ੁਰਜਮਿਹਰ ਜਵਾਨ।
ਰੌਸ਼ਨ ਅਕਲ ਕਿਆਸ ਥੀਂ ਲੈਂਦਾ ਸਮਝ ਬਿਆਨ।
ਸ਼ਾਹਾਂ ਤੇ ਹੁਕਮਾ[12] ਦਾ ਸੀ ਉਸ ਵਿਚ ਮਜ਼ਕੂਰ[13]।
ਜੋ ਕੁੱਛ ਅੱਗੇ ਹੋਵਨਾ, ਕਰ ਛਡਿਆ ਮਸਤੂਰ[14]।
ਵਿਚ ਅਹਿਵਾਲ ਕਬਾਦ ਦੇ ਨਜ਼ਰ ਜੋ ਗੁਜ਼ਰ ਗਈ।
ਅਲਕਸ਼ ਬਖ਼ਤ ਜਮਾਲ ਦੀ ਹਾਲਤ ਸਮਝ ਲਈ।
ਸਬ ਹਕੀਕਤ[15] ਸਮਝਦਾ ਜਿਉਂਕਰ ਲੱਭਾ ਗੰਜ[16]।

1. ਸਮਝ, ਸੋਚ, ਗਿਆਨ। 2. ਅਕਲੀ ਅਨੁਮਾਨ। 3. ਹੈਰਾਨ, ਅਸਚਰਜ। 4. ਭੇਦ, ਰਹੱਸ। 5. ਵੱਡੀ, ਬ੍ਰਿਹਤ। 6. ਕਬਜ਼ੇ। 7. ਮਜਬੂਰ, ਤੰਗ, 8. ਮਕਸਦ, ਭਾਵ। 9. ਦੇਦਿਉਂ। 10. ਰੱਬ ਚਾਹੇ ਤਾਂ 11. ਅਰਥਾਤ-ਮੈਥੋਂ ਮੁਮਕਿਨ ਅਥਵਾ ਸੰਭਵ ਨਹੀਂ। 12. ਹਕੀਮ (ਫ਼ਿਲਾਸਫ਼ਰ) ਦਾ ਬਹੁ ਬਚਨ। 13. ਜ਼ਿਕਰ ਕੀਤਾ ਹੋਇਆ। 14. ਲਿਖ ਛੱਡਿਆ ਸੀ। 15. ਹਾਲ, ਸਮਾਚਾਰ। 16. ਖ਼ਜ਼ਾਨਾ।

ਜਿਉਂ ਜਿਉਂ ਬਖ਼ਤ ਜਮਾਲ ਨੂੰ ਅਲਕਸ਼ ਕੀਤਾ ਰੰਜ ।
ਸਮਝ ਹਕੀਕਤ ਪੁੱਛਦਾ ਮਾਈ ਥੀਂ ਅਹਿਵਾਲ ।
"ਬਾਪ ਮੇਰਾ ਕੁਛ ਕਹਿ ਗਿਆ ਤੇ ਕਿਸੇ ਬਖ਼ਤ ਜਮਾਲ ? ।"
ਕਹਿਆ, "ਨੌਕਰ ਹੋ ਗਿਆ, ਹੈ ਤੇਰਾ ਬਾਪ ਪਸੰਦ[1] ।
ਜਾਂ ਆਹਾ[2] ਅੰਦਰ ਸ਼ਿਕਮ[3] ਦੇ ਅੰਦਰ, ਐ ਫ਼ਰਜ਼ੰਦ ।"
ਫਿਰ ਕਹਿਆ, "ਦਸ ਕੌਣ ਹੈ ਅਲਕਸ਼ ਨਾਮ ਵਜ਼ੀਰ ?
ਹੁਣ ਓਹ ਕਿਸ ਮਕਾਨ ਹੈ, ਇਹ ਭੀ ਕਰ ਤਕਦੀਰ[4] ?"
ਕਹਿਆ, "ਉਹ ਹੈ ਜੀਂਵਦਾ ਬਾਪ ਤੇਰੇ ਦਾ ਯਾਰ ।
ਆਹਾ ਤੇਰੇ ਬਾਪ ਥੀਂ, ਉਸ ਦਾ ਬੜਾ ਪਿਆਰ ।"
ਬੁਜ਼ੁਰਜਮਿਹਰ ਨਾ ਬੋਲਿਆ, ਉਸ ਥੀਂ ਅੱਗੇ ਮੂਲ ।
ਕਰਦਾ ਖ਼ਿਦਮਤ ਮਾਂ ਦੀ, ਕਦੀ ਨਾ ਕਰੇ ਅਦੂਲ[5] ।
ਇਕ ਦਿਨ ਕਹਿਆ, "ਮਾਉਂ ਨੇ, "ਸੁਣ, ਫ਼ਰਜੰਦਾ ! ਤੂੰ ।
ਖ਼ਰਚ ਜੋ ਤੇਰੇ ਬਾਪ ਨੇ ਦਿੱਤਾ ਖਾਵਣ ਨੂੰ ।
ਹੁਣ ਉਹ ਸਾਰਾ ਖਾ ਲਿਆ, ਕਰ ਕੋਈ ਤਦਬੀਰ ।
ਹੋਈ ਬਾਝੋਂ ਖ਼ਰਚ ਦੇ ਮੈਂ ਵਿਚ ਗ਼ਮਾਂ ਅਸੀਰ[6] ।
ਕਹਿੰਦਾ, 'ਮਾਈ ! ਨਾ ਕਰੀਂ ਤੂੰ ਜੋ ਦਿਲ ਗ਼ਮਨਾਕ[7] ।
ਰਿਜ਼ਕ ਦਹਿੰਦਾ[8] ਕੁੱਲ ਦਾ ਖ਼ਾਲਿਕ[9] ਮਾਲਿਕ ਪਾਕ[10] ।
ਇਹ ਗਲ ਕਹਿ ਬਾਜ਼ਾਰ ਵਲ ਹੋਇਆ ਉਠ ਰਵਾਨ[11] ।
ਹੱਟੀ ਨਾਲ ਤੁਆਮ[12] ਦੇ ਇਕ ਜਾ ਭਰੀ ਮਕਾਨ ।
ਇਕ ਦੁਕਾਨ ਖ਼ਬਾਜ਼[13] ਦੇ ਕਰਦਾ ਆਣ ਅਵਾਜ਼ ।
"ਤੂੰ ਧੜੀ ਦੇ ਰੋਟੀਆਂ ਝਬ ਦੇ, ਐ ਖ਼ੱਬਾਜ਼ ।"
ਕਹਿਆ, ਦੇਖ ਖ਼ਬਾਜ਼ ਨੇ, "ਕੀਮਤ ਕਰੀਂ ਅਦਾ ।
ਜਾਂ ਤੂੰ ਕੀਮਤ ਦੇਉ, ਮੈਂ ਦੇਵਾਂ ਤੋਲ ਗ਼ਿਜ਼ਾ[14] ।
ਕਹਿਆ, ਬੁਜ਼ੁਰਜਮਿਹਰ ਨੇ, "ਕੀਮਤ ਦਿਆਂ ਨ ਮੂਲ ।

---

1. ਮਨਜ਼ੂਰ, ਪ੍ਰਵਾਨ । 2. ਸੀ । 3. ਪੇਟ । 4. ਤਕਰੀਰ ਕਰਨਾ, ਬੋਲ ਕੇ ਦੱਸਣਾ । 5. ਅਦੂਲ ਕਰਨਾ ਹੁਕਮ ਦਾ, ਆਗਿਆ ਨਾ ਮੰਨਣਾ, ਅਰਥਾਤ ਉਹ ਮਾਂ ਦੀ ਹੁਕਮ ਅਦੂਲੀ ਕਦੇ ਨਹੀਂ ਸੀ ਕਰਦਾ । 6. ਫਸੀ ਹੋਈ । 7. ਗ਼ਮਗੀਨ, ਚਿੰਤਾਵਾਨ । 8. ਦਾਤਾ, ਦੇਣ ਵਾਲਾ । 9. ਕਰਤਾਰ, ਸਿਰਜਨਹਾਰ । 10. ਪਵਿਤ੍ਰ । 11. ਰਵਾਨਾ ਹੋਣਾ, ਚਲੇ ਜਾਣਾ 12. ਖਾਣ ਵਾਲੀਆਂ ਚੀਜ਼ਾਂ । 13. ਖੱਬਾਜ਼, ਤੰਦੂਰ ਵਾਲਾ, ਲਾਂਗਰੀ । 14. ਭੋਜਨ, ਭ ਵ-ਰੋਟੀ ।

ਮੁਫ਼ਤ ਆਹੀ ਮੈਂ ਤੁੱਧ ਥੀਂ, ਕਰਾਂ ਤੁਆਮ ਮਅਮੂਲ[1] ।"
ਓਹ ਕਹਿੰਦਾ, "ਦੀਵਾਨਿਆ ! ਰੋਟੀ ਕਰੇਂ ਸਵਾਲ ।
ਇਕ ਮੰਗੇਂ ਮੈਂ ਦੇਵਸਾਂ, ਕਾਰਣ ਨਾਮ ਤੁਆਲ[2] ।"
ਕਹਿਆ, ਬੁਜ਼ੁਰਜਮਿਹਰ ਨੇ, 'ਐ ਖ਼ੱਬਾਜ਼ ਹਰਾਮ ।
ਮੈਂ ਹਾਂ ਤੇਰਾ ਜਾਣ ਦਾ, ਹਾਲ ਅਹਿਵਾਲ ਤਮਾਮ ।
ਵਿਚੋਂ ਗੱਲੇ[3] ਸ਼ਾਹ ਦੇ ਗੱਲਾ ਲਵੇਂ ਚੁਰਾਇ ।
ਇਹ ਵਰਤਾਰਾ ਤੁੱਧ ਦਾ ਅੱਜ ਤਕ ਰਿਹਾ ਸਦਾਇ[4] ।
ਸੁਲਤਾਨੀ ਅੰਬਾਰ[5] ਦਾ ਰਲਿਆ ਤੇਰੇ ਨਾਲ ।
ਖਾਂਦੇ ਹੋ ਰਲ ਜ਼ਾਲਮੋ ! ਮਿਸਕੀਨਾਂ[6] ਦਾ ਮਾਲ ।
ਜੇ ਨਾਂ ਦੇਵੇਂ ਰੋਟੀਆਂ ਹਾਲ ਬਿਆਨ ਕਰਾਂ ।
ਅੱਗੇ ਸ਼ਾਹ ਕਬਾਦ ਦੇ ਭੇਤ ਅਯਾਨ[7] ਕਰਾਂ ।
ਪਕੜੇ ਤੈਨੂੰ ਬਾਦਸ਼ਾਹ, ਦੇਵੇ ਪਕੜ ਸਜ਼ਾ ।
ਖਾਧਾ ਸਾਰੀ ਉਮਰ ਦਾ ਕਰਨਾ ਪਵੇ ਅਦਾ ।'
ਆਹੇ[8], "ਅੱਗੇ ਠੀਕ ਸੀ, ਏਵੇਂ ਹਾਲ ਅਹਿਵਾਲ ।"
ਹੋਸ਼ ਭੁਲੀ ਖ਼ੱਬਾਜ਼ ਦੀ, ਸਿਰ ਤੇ ਪਿਆ ਵਬਾਲ[9] ।
ਪੈਰੀਂ ਬੁਜ਼ੁਰਜ ਮਿਹਰ ਦੇ ਆ ਡਿਗਿਆ ਖ਼ੱਬਾਜ਼ ।
"ਧੜੀ ਦਿਆਂ ਨਿਤ ਰੋਟੀਆਂ, ਨਾ ਕਰ ਜ਼ਾਹਿਰ ਰਾਜ਼[10] ।"
ਮਿੰਨਤ ਦਾਰੀ ਓਸਦੀ ਖ਼ੁਆਜਾ ਕਰੇ ਕਬੂਲ ।
ਲੈ ਕੇ ਉਸ ਥੀਂ ਰੋਟੀਆਂ ਟੁਰ ਪੈਂਦਾ ਮਕਬੂਲ ।
ਬਿਰੀਆਂ ਗਰ[11] ਦੀ ਹੱਟ ਤੇ ਕੀਤਾ ਆਣ ਸਵਾਲ ।
"ਦੇਹ ਕਬਾਬ ਇਕ ਸੇਰ ਭਰ, ਤੂੰ ਮੈਨੂੰ ਫ਼ਿਲਹਾਲ[12] ।"
ਬਿਰੀਆਂ ਗਰ ਨੇ ਆਖਿਆ, "ਮੁੱਲ ਲਿਆਇਓਂ ਕੀ ?"
ਕਹਿਆ ਬੁਜ਼ੁਰਜ ਮਿਹਰ ਨੇ, "ਦਿਆਂ ਨ ਕੁਝ ਕਦੀ ।"
"ਐਵੇਂ ਕਹਿਆ ਨ ਦੇਵਸਾਂ, ਮੰਗੇਂ ਫੇਰ ਕਿਵੇਂ ?"
ਫ਼ਰਮਾਇਆ 'ਮੈਂ ਜਾਣਦਾ, ਤੇਰਾ ਹਾਲ ਜਿਵੇਂ ।
ਰਈਆ[13] ਤੇਰੇ ਨਾਲ ਹੈ, ਸ਼ਾਹੀ ਗ਼ੱਲਾ ਬਾਨ[14] ।

1. ਭੋਜਨ (ਤੁਆਮ) ਮਾਮੂਲ (ਰੋਜ਼ ਦੇ ਵਰਤਾਰੇ ਮੁਤਾਬਿਕ) । 2. ਹੱਕ ਤਾਲਾ-ਪਰਮੇਸ਼ੁਰ । 3. ਮੱਲਾ, ਅਨਾਜ, ਜੋ ਕਹਿਤ (ਅਕਾਲ) ਦੇ ਸਮੇਂ ਲਈ ਰੱਖਿਆ ਹੋਇਆ ਹੋਵੇ । 4. ਸਦਾ, ਹਮੇਸ਼ਾਂ । 5. ਸ਼ਾਹੀ ਢੇਰ । 6. ਗਰੀਬਾਂ, ਅਨਾਥਾਂ । 7. ਪ੍ਰਗਟ, ਜ਼ਾਹਿਰ । 8. ਆਖੇ, ਕਹੇ । 9. ਭਾਰ, ਬੋਝ । 10. ਭੇਤ । 11. ਕਬਾਬ ਭੁੰਨਣ ਵਾਲਾ । 12. ਹਾਲੇ, ਹੁਣ । 13. (ਇੱਕ) ਘਸਿਆਰਾ । 14. ਅਨਾਜ ਦੇ ਕੋਠੇ ਦਾ ਰੱਖਿਅਕ ।

ਘੋੜੇ ਨਿੱਤ ਚੁਰਾਇ ਕੇ ਕਰੇਂ ਕਬਾਬ ਪਛਾਨ ।
ਦੱਸਾਂ ਸ਼ਾਹ ਕਬਾਦ ਨੂੰ, ਫੜਿਆ ਜਾਵੇਂ ਤੂੰ ।
ਹਾਲ ਤੇਰਾ ਫਿਰ ਹੋਵਸੀ ਬੰਦੀ[1] ਵਿੱਚ ਜ਼ਬੂੰ[2] ।
ਬਿਰੀਆਂ ਗਰ ਤਦ ਕੰਬ ਕੇ ਪੈਰੀਂ ਪੌਂਦਾ ਆਇ ।
ਕਹਿੰਦਾ, "ਨਿੱਤ ਕਬਾਬ ਲੈ, ਪਰ ਉਹ ਰੱਖ ਛੁਪਾਇ ।"
ਐਵੇਂ ਨਿੱਤ ਲਿਆਂਵਦਾ ਬੁਜ਼ੁਰਜਮਿਹਰ ਤੁਆਮ
ਮੁੱਦਤ ਉਮਰ ਗੁਜ਼ਾਰਦੇ ਵਿਚ ਜੁ ਮਤੇ ਆਰਾਮ ।
ਇਕ ਦਿਨ ਬੁਜ਼ੁਰਜ ਮਿਹਰ ਥੀਂ ਮਾਈ ਕਰੇ ਸਵਾਲ ।
"ਦਿਲ ਮੇਰਾ ਅੱਜ ਸਾਗ ਦੀ ਖ਼੍ਵਾਹਿਸ਼ ਕਰੇ ਕਮਾਲ ।"
ਨਾਲੇ ਕਹਿਆ ਮਾਂ ਨੇ, "ਸੁਣ, ਐ ਚਸ਼ਮਿ ਚਿਰਾਗ਼[3] ।
ਸਾਗ ਬਥੇਰਾ ਸੁਣੀਂਦਾ ਅਲਕਸ਼ ਦੇ ਵਿਚ ਬਾਗ਼ ।
ਸੀ ਉਹ ਤੇਰੇ ਬਾਪ ਦਾ ਦੋਸਤ ਖ਼੍ਵਾਹਿਸ਼ਮੰਦ ।
ਜਾ ਕੇ ਉਸ ਦੇ ਬਾਗ਼ ਥੀਂ ਸਾਗ ਲਿਆ, ਫ਼ਰਜ਼ੰਦ ।"
ਬੁਜ਼ੁਰਜਮਿਹਰ ਉਠ ਟੁਰ ਪਿਆ ਉਤਵਲ ਤੁਰਤ ਪਲੱਟ ।
ਦਰਵਾਜ਼ੇ ਤੇ ਬਾਗ਼ ਦੇ ਆਣ ਵਜਾਈ ਸੱਟ ।
ਸੁਣ ਆਵਾਜ਼ਾ ਬਾਗ਼ਬਾਂ[4] ਦਰ ਤੇ ਹਾਜ਼ਰ ਆਇ ।
ਸੂਰਤ ਸੋਹਣੀ ਦੇਖ ਕੇ ਰਹਿਆ ਦੰਗ ਖੜਾ ।
ਅਰਜ਼ ਕਰੇ, "ਸ਼ਾਹਜ਼ਾਦਿਆ ! ਆਇਆ ਹੈਂ ਕਿਸ ਕਾਰ[5] ?
ਦਰਵਾਜ਼ੇ ਤੇ ਖੜਾ ਕਿਉਂ ? ਆ ਜਾ ਅੰਦਰ ਵਾਰ !"
ਕਹਿਆ, ਬੁਜ਼ੁਰਜ ਮਿਹਰ ਨੇਂ, "ਐ ਮਾਲੀ ! ਪੁਰਕਾਰ[6] ।
"ਲੈ ਕੀਮਤ ਤੇ ਸਾਗ ਦੇ, ਮੈਨੂੰ ਹੋਰ ਨ ਕਾਰ ।"
ਮਾਲੀ ਅਰਜ਼ ਗੁਜ਼ਾਰਦਾ, "ਜੋ ਚਾਹੇਂ ਲੈ ਜਾ ।
ਪਰ ਤੂੰ ਅੰਦਰ ਬਾਗ਼ ਦੇ ਕਦਮ ਰੰਜਾ ਫ਼ਰਮਾ[7] ।"
ਤਾਂ ਖ਼ੁਆਜਾ ਵਿਚ ਬਾਗ਼ ਦੇ ਦਾਖ਼ਿਲ ਹੋਇਆ ਆ ।
ਅੰਦਰ ਜਿਹੜੇ ਬਾਗ਼ ਦੇ ਹੋਇਆ ਬਾਪ ਫ਼ਨਾ[8] ।
ਅਲਕਸ਼ ਸੀ ਵਿਚ ਬਾਗ਼ ਦੇ ਆਹਾ ਇਕ ਦਰ ਵੱਲ ।
ਬੈਠਕ ਲਈ ਬਣਵਾਇਆ, ਹੈਸੀ ਇਕ ਮਹੱਲ ।
ਇਕ ਮਹੱਲ ਅਜੀਬ ਤੇ ਆਹਾ ਆਲੀਸ਼ਾਨ ।

1. ਜੇਲ ਖ਼ਾਨਾ । 2. ਜਬੂਨ, ਕੋੜਾ, ਬੁਰਾ, ਮੰਦਾ । 3. ਅੱਖਾਂ ਦਾ ਦੀਵਾ, ਅਰਥਾਤ-ਪੁਤ੍ਰ । 4. ਬਾਗ਼ਬਾਨ ਬਾਗ਼ ਦਾ ਰਖਵਾਲਾ । 5. ਕੰਮ । 6. ਕੰਮ ਦੇ ਲੱਦੇ ਹਏ । 7. ਕਦਮ ਰੰਜਾ ਫ਼ਰਮਾਉਣਾ-ਪੈਰ ਰੱਖਣ ਦਾ ਮਾਣ ਬਖ਼ਸ਼ਣਾ । 8. ਨਸ਼ਟ ।

ਅਲਕਸ਼ ਤਦ ਵਿਚ ਓਸ ਦੇ ਬੈਠਾ ਕਰੇ ਧਿਆਨ ।
ਡਿੱਠਾ ਇਕ ਜਵਾਨ ਹੈ ਸੂਰਤ ਨੂਰ[1] ਜ਼ਹੂਰ[2] ।
ਆਇਆ ਅੰਦਰ ਬਾਗ਼ ਦੇ ਮਾਲੀ ਨਾਲ ਜ਼ਰੂਰ ।
ਦੇਖਿਆ ਤੇ ਖ਼ਾਮੋਸ਼[3] ਹੋ ਗਏ ਨ ਕਾਈ ਗੱਲ ।
ਤਦ ਨੂੰ ਇਹ ਵੀ ਆ ਗਏ ਦੋਵੇਂ ਪਾਸ ਮਹੱਲ
ਬੈਠਾ ਬੁਜ਼ੁਰਜਮਿਹਰ ਤੇ ਮਾਲੀ ਕਾਰ ਕਰੇ ।
ਕਾਰਣ ਬੁਜ਼ੁਰਜਮਿਹਰ ਦੀ ਸਾਗ ਤਿਆਰ ਕਰੇ ।
ਸਾਡੀ ਸੀ ਇਕ ਬੱਕਰੀ ਆਈ ਇਤ ਮਕਾਨ ।
ਬੱਧੀ ਹੋਈ ਰੁੱਖ ਥੀਂ ਕਰ ਕੇ ਤੰਗ ਮਕਾਨ ।
ਚਾਹੇ ਸਬਜ਼ੀ ਖਾਵਨੀ, ਜ਼ੋਰ ਕਰੇ ਸੌ ਵਾਰ ।
ਦਿੱਤਾ ਬੁਜ਼ੁਰਜ ਮਿਹਰ ਨੇ ਰੱਸਾ ਗਲੋਂ ਉਤਾਰ ।
ਹੋ ਆਜ਼ਾਦ ਜੁ ਬੱਕਰੀ ਵੜੀ ਅੰਦਰ ਗੁਲਜ਼ਾਰ[4] ।
ਗੁਲ ਮੇਵਾ ਚੁਣ ਖਾਂਵਦੀ ਕਰਦੀ ਰੁੱਖ ਖ਼ੁਆਰ ।
ਮਾਲੀ ਦੀ ਵਲ ਬੱਕਰੀ ਜਾਂ ਫਿਰ ਨਜ਼ਰ ਪਈ ।
ਮੋੜ ਬੱਧੀ ਫਿਰ ਰੁੱਖ ਥੀਂ ਜਾਤਾ ਖੁਲ੍ਹ ਗਈ ।
ਮਾਲੀ ਅੰਦਰ ਕੰਮ ਦੇ ਫਿਰ ਹੋਇਆ ਮਸ਼ਗ਼ੂਲ[5] ।
ਫਿਰ ਓਵੇਂ ਹੀ ਬੱਕਰੀ ਕਰੇ ਆਰਾਮ ਨ ਮੂਲ ।
ਖ਼ੁਆਜਾ ਬੁਜ਼ੁਰਜਮਿਹਰ ਨੇ ਓਵੇਂ ਦੂਜੀ ਵਾਰ ।
ਰੱਸਾ ਗਲ ਥੀਂ ਓਸਦੇ ਦਿੱਤਾ ਝੱਬ ਉਤਾਰ ।
ਦੂਜੀ ਵਾਰੀ ਬੱਕਰੀ ਫਿਰ ਗੁਲਜ਼ਾਰ ਵੜੀ ।
ਤੋੜ ਗਵਾਵੇ ਗੁਲਾਂ ਦੇ ਬੂਟੇ ਵਿਚ ਘੜੀ ।
ਮਾਲੀ ਨੇ ਗੁਲ ਖਾਂਵਦੀ ਬੱਕਰੀ ਵੇਖ ਲਈ ।
ਦੂਜੀ ਵਾਰੀ ਖੁਲ੍ਹ ਕੇ ਜਾਤਾ ਆਣ ਪਈ ।
ਨਾਲ ਗ਼ਜ਼ਬ ਦੇ ਮਾਰਦਾ ਲਾਠੀ ਇਕ ਉਠਾ ।
ਸੱਟ ਵੱਜੀ ਤੇ ਬੱਕਰੀ ਹੋਈ ਤੁਰਤ ਫ਼ਨਾ[6] ।
ਖ਼ੁਆਜਾ ਬੁਜ਼ੁਰਜਮਿਹਰ ਨੇ ਕਹਿਆ ਮਾਲੀ ਨੂੰ ।
"ਕੀਤੇ ਜ਼ਾਲਿਮ ਮਾਲੀਆ ! ਇਕ ਸੱਟੇ ਤਿੰਨ ਖ਼ੂੰ[7] ।"
ਮਾਲੀ ਕਹਿੰਦਾ, "ਬੱਕਰੀ, ਹੋਈ ਇਕ ਫ਼ਨਾ ।
ਖ਼ੂਨ ਹੋਏ ਤਿੰਨ ਕਿਸ ਤਰ੍ਹਾਂ, ਮੈਨੂੰ ਆਖ ਸੁਣਾ ।"

---

1. ਪ੍ਰਕਾਸ਼ । 2. ਉਠਦਾ ਹੋਇਆ ।। 3. ਚੁੱਪ । 4. ਬਾਗ਼ । 5. ਸ਼ੁਗ਼ਲ ਵਿੱਚ ਲੱਗ ਗਿਆ । 6. ਨਾਸ਼ ਹੋਈ ਭਾਵ-ਮਰ ਗਈ । 7. ਖ਼ੂਨ, ਕਤਲ ।

ਖ਼ੁਆਜਾ ਕਹਿੰਦਾ, "ਏਸ ਦੇ ਅੰਦਰ ਸ਼ਿਕਮ[1] ਪਛਾਨ।
ਡੱਬਾ ਇਕ ਸਿਆਹ ਹੈ, ਹੈਂ ਦੋ ਬੱਚੇ ਜਾਨ।
ਬੱਚੇ ਰੰਗ ਸਿਆਹ ਦੇ ਪੈਰ ਸਫ਼ੈਦ ਤਮਾਮ।
ਤੂੰ ਮਾਰੇ ਵਿੱਚ ਸ਼ਿਕਮ ਦੇ ਦੋਵੇਂ ਬੱਚੇ ਖ਼ਾਮ[2]।"
ਆਹਾ ਅਲਕਸ਼ ਵੇਖਦਾ ਤਾਕੀ ਥੀਂ ਅਹਿਵਾਲ।
ਸੁਣਿਆ ਬੁਜ਼ੁਰਜਮਿਹਰ ਦਾ, ਸਭ ਜਵਾਬ ਸਵਾਲ।
ਮਾਲੀ ਤਾਈਂ ਅਲਕਸ਼ੇ ਫ਼ਰਮਾਈ ਏਹ ਗੱਲ।
"ਬੱਕਰੀ ਸਣੇ ਜਵਾਨ ਨੂੰ ਲੈ ਆ ਮੇਰੀ ਵੱਲ।"
ਖ਼ੁਆਜੇ ਨੂੰ ਸਣ ਬੱਕਰੀ, ਮਾਲੀ ਨਾਲ ਲਿਆ।
ਵਿੱਚ ਹਜ਼ੂਰ ਸ਼ਰੀਰ[3] ਦੇ ਹਾਜ਼ਰ ਹੋਇਆ ਆ।
ਅਲਕਸ਼ ਪੁੱਛਦਾ, "ਲੜਕਿਆ ! ਕਿਸ ਦਾ ਹੈਂ ਫ਼ਰਜ਼ੰਦ ?"
ਕਹਿਆ, "ਬਖ਼ਤ ਜਮਾਲ ਦਾ ਬੁਜ਼ੁਰਜਮਿਹਰ ਦਿਲਬੰਦ[4]।"
ਅਲਕਸ਼ ਕਹਿੰਦਾ, "ਬਾਪ ਤੁਧ ਕਿੱਥੇ ਹੈ ? ਫ਼ਰਮਾ।"
ਕਹਿਆ, "ਮੈਂ ਨਾ ਦੇਖਿਆ, ਮੈਨੂੰ ਖ਼ਬਰ ਨ ਕਾ।"
ਫੇਰ ਕਿਹਾ, "ਇਕ ਬੱਕਰੀ, ਮਾਲੀ ਕੀਤਾ ਖ਼ੂਨ।
ਜਾਨਾਂ ਤਿੰਨ ਗਵਾਈਆਂ, ਕਿਵੇਂ ਕਹਿਸੇਂ ਤੂੰ।
ਬਾਕੀ ਕਹਿ ਦੇ ਕਿਆ ਹੈ, ਆਵੇਂ ਅਸਾਂ ਯਕੀਂ[5]।"
ਕਹਿਆ ਬੁਜ਼ੁਰਜਮਿਹਰ ਨੇ, "ਇਹ ਗਲ ਝੂਠ ਨਹੀਂ।
ਬੱਕਰੀ ਦੇ ਵਿਚ ਸ਼ਿਕਮ ਦੇ ਦੋ ਬੱਚੇ ਹਨ ਕੈਦ।
ਇਕ ਡੱਬਾ ਹੈ ਦੂਸਰਾ ਕਾਲਾ ਪੈਰ ਸਫ਼ੈਦ।
ਜਾਂ ਮਾਲੀ ਨੇ ਏਸ ਤੇ ਸੱਟ ਚਲਾਈ ਸੀ।
ਚਸ਼ਮ[6] ਡੱਬੇ ਦੀ ਲਾਠੀਓਂ ਤੋੜ ਗਵਾਈ ਸੀ।"
ਸੁਣ ਬੱਕਰੀ ਦਾ ਅਲ-ਕਸ਼ੇ ਪੇਟ ਕਰਾਇਆ ਸਿੱਕ[7]।
ਜੋ ਖ਼ੁਆਜੇ ਨੇ ਦੱਸਿਆ, ਡਿਠਾ ਸੋ ਕੁਝ ਹੱਕ।
ਅਲਕਸ਼ ਹਾਲਤ ਦੇਖ ਕੇ ਹੋਇਆ ਹੈਰਤ ਮੰਦ।
ਬੇਟਾ ਬਖ਼ਤ ਜਮਾਲ ਦਾ ਡਿੱਠਾ ਅਕਲ ਬੁਲੰਦ[8]।
ਅਲਕਸ਼ ਦਿਲ ਵਿਚ ਆਪਣੇ ਕਰਦਾ ਸੋਚ ਵਿਚਾਰ।
"ਮਾਲੂਮ[9] ਏਸ ਜਵਾਨ ਨੂੰ ਆਣ ਡਿੱਠੇ ਇਸਰਾਰ[10]।

---

1. ਪੇਟ। 2. ਕੱਚੇ। 3. ਸ਼ਰੀਰ (ਭੈੜੇ ਜਾਂ ਬਦ) ਆਦਮੀ ਦੀ ਹਜ਼ੂਰੀ ਵਿੱਚ। 4. ਦਿਲ ਦਾ ਟੁਕੜਾ, ਅਰਥਾਤ-ਪੁਤ੍ਰ। 5. ਯਕੀਨ, ਵਿਸ਼ਵਾਸ, ਭਰੋਸਾ। 6. ਅੱਖ। 7. ਚਾਕ ਅਥਵਾ ਟੁਕੜੇ। 8. ਅਕਲ ਦਾ ਬੁਲੰਦ (ਉੱਚਾ)। 9. ਮਾਲੂਮ। 10. ਭੇਤ।

ਮੈਂ ਜੋ ਹੱਥੀਂ ਮਾਰਿਆ ਖ਼ੁਆਜਾ ਬਖ਼ਤ ਜਮਾਲ।
ਕਿਉਂ ਨਾ ਹੋਸੀ ਜਾਣਦਾ, ਮੇਰਾ ਹਾਲ ਅਹਿਵਾਲ।
ਕਤਲ ਕਰਾਵਾਂ ਏਸ ਨੂੰ ਚਲਦਾ ਹੈ ਅੱਜ ਜ਼ੋਰ।
ਮਤ ਏਹ ਵੇਲਾ ਪਾਇ ਕੇ ਕੁਝ ਉਠਾਵੇ ਸ਼ੋਰ[1]।"
ਹਾਜ਼ਿਰ ਅਲਕਸ਼ ਪਾਸ ਸੀ, ਇਕ ਸਿਪਾਹੀ ਜਾਣ।
ਅਲਕਸ਼ ਨੇ ਝਬ ਓਸ ਨੂੰ ਕਰ ਦਿੱਤਾ ਫ਼ੁਰਮਾਨ[2]।
"ਇਸ ਲੜਕੇ ਨੂੰ ਬਾਗ਼ ਦੇ ਗੋਸ਼ੇ[3] ਵਿੱਚ ਲਿਜਾ।
ਕੱਢ ਕਲੇਜਾ ਏਸ ਦਾ ਮੈਨੂੰ ਭੁੰਨ ਖਵਾ।"
ਓਹ ਸਿਪਾਹੀ ਹਬਸ਼ ਦਾ ਇਕ ਸ਼ਹਿਜ਼ਾਦਾ ਸੀ।
ਆ ਵੜਿਆ ਤਕਦੀਰ ਥੀਂ ਏਧਰ ਕਿਵੇਂ ਕਦੀ।
ਅਲਕਸ਼ ਦੀ ਧੀ ਨਿੱਕਲੀ ਉਸ ਦੇ ਪਈ ਧਿਆਨ।
ਉਸ ਤੇ ਆਸ਼ਿਕ ਹੋਇ ਕੇ ਹੋਇਆ ਸਰਗਰਦਾਨ[4]।
ਪਏ ਕਮੰਦ[5] ਦੋ ਜ਼ੁਲਫ਼[6] ਦੇ ਹੋਇ ਗਇਆ ਪਾਬੰਦ।
ਚਸ਼ਮ ਲੁਟੇਰੀ ਲੁੱਟਿਆ, ਰਹਿਆ ਹੈਰਤਮੰਦ।
ਅੱਖੀਂ ਨਾਜ਼ਾਂ ਵਾਲੀਆਂ ਅਸਰ ਗਈਆਂ ਕਰ ਖ਼ੂਬ।
ਝਲਕ ਪਰੀ ਦਾ ਦੇਖਿਆ, ਹੋਇ ਰਹਿਆ ਮਜਜ਼ੂਬ[7]।
ਇੱਕ ਨਜ਼ਾਰਾ ਦੇਖਿਆ, ਸੀਨੇ ਜ਼ਰਬ[8] ਲਗੀ।
ਤਨ ਮਨ ਉਸ ਦਾ ਸਾੜਿਆ, ਇਸ਼ਕੋਂ ਲਾਟ ਵਗੀ।
ਹੋ ਖ਼ਾਦਿਮ[9] ਵਿਚ ਏਸ ਥਾਂ ਅਲਕਸ਼ ਨਾਲ ਰਹਿਆ।
ਰਾਤ ਦਿਨੇ ਵਿਚ ਇਸ਼ਕ ਦੇ ਮੰਦਾ ਹਾਲ ਰਹਿਆ।
ਮਾਸ਼ੂਕਾਂ[10] ਦੇ ਬਾਪ ਦਾ ਹੋ ਕੇ ਰਹਿਆ ਗ਼ੁਲਾਮ[11];
ਜੇ ਦੇਖੇ ਮਹਿਬੂਬ ਤਾਂ ਪਾਵੇ ਕਦੀ ਆਰਾਮ।
ਹੁਕਮੇ ਨਾਲ ਵਜ਼ੀਰ ਦੇ ਹਬਸ਼ੀ ਉਠ ਪਇਆ।
ਖ਼ੁਆਜਾ ਬੁਜ਼ਰਜ ਮਿਹਰ ਨੂੰ ਬਾਹੋਂ ਪਕੜ ਲਇਆ।
ਖੜ[12] ਗੋਸ਼ੇ ਵਿਚ ਬਾਗ਼ ਦੇ ਲੱਗਾ ਕਰਨ ਫ਼ਨਾ।
ਖ਼ੁਆਜੇ ਕਹਿਆ, "ਜ਼ਾਲਮਾਂ ! ਮਤ ਰਹਿਸੇਂ ਪਛੁਤਾ।
ਜੇ ਤੂੰ ਮੈਨੂੰ ਮਾਰਸੇਂ ਪਾਵੇਂ ਕਿਵੇਂ ਮੁਰਾਦ ?
ਮੇਰੀ ਬਰਕਤ ਪਾਵਸੇਂ ਮਤਲਬ ਹੋ ਦਿਲਸ਼ਾਦ[13]।"

---

1. ਰੌਲਾ ਰੱਪਾ, ਬਗ਼ਾਵਤ। 2. ਹੁਕਮ। 3. ਨੁੱਕਰ। 4. ਆਵਾਰਾ। 5. ਫੰਦੇ। 6. ਲਿਟਾਂ। 7. ਖਿੱਚਿਆ ਹੋਇਆ। 8. ਚੋਟ। 9. ਦਾਸ, ਸੇਵਾਦਾਰ। 10. ਪ੍ਰੇਮਿਕਾ। 11. ਟਹਿਲੂਆ। 12. ਲੈ ਜਾ ਕੇ। 13. ਚਿੱਤ ਪ੍ਰਸੰਨ ਕਰ ਕੇ।

ਸੁਣ ਹਬਸ਼ੀ ਹੈਰਾਨ ਹੋ, ਕਹਿੰਦਾ ਖ਼ੁਆਜੇ ਨੂੰ ।
"ਮੇਰੀ ਕਿਆ ਮੁਰਾਦ ਹੈ, ਆਖ ਸੁਣਾਵੀਂ ਤੂੰ ?"
ਕਹਿਆ "ਹੈਂ ਤੂੰ ਹਬਸ਼ ਦਾ, ਸ਼ਾਹਜ਼ਾਦਾ ਤੱਰਾਰ[1] ।
ਆਇਓਂ ਤਰਫ਼ ਮਦਾਇਨੇਂ ਕਰਦਾ ਸ਼ੇਰ ਸ਼ਿਕਾਰ ।
ਅਲਕਸ਼ ਦੀ ਧੀ ਤੁੱਧ ਨੂੰ ਏਥੇ ਨਜ਼ਰ ਪਈ ।
ਅਕਲ ਤੇਰੀ ਸ਼ਹਿਜ਼ਾਦਿਆ ! ਇਸ ਨੇ ਲੁੱਟ ਲਈ ।"
ਹਬਸ਼ੀ ਦਾ ਸੁਣ ਹੋ ਗਿਆ ਖ਼ੁਆਜੇ ਤੇ ਇਤਕਾਦ[2] ।
ਅਰਜ਼ ਕਰੇ, "ਦੱਸ ਮਿਲੇਗੀ ਮੈਨੂੰ ਕਦੋਂ ਮੁਰਾਦ ?"
ਕਹਿਆ, "ਮੈਨੂੰ ਕਤਲ ਜੇ ਨਾਂਹ ਕਰੇਂਗਾ ਤੂੰ ।
ਅੰਦਰ ਚਾਲੀ ਰੋਜ਼ ਦੇ ਪਾਵੇਂ ਮਤਲਬ ਨੂੰ ।"
ਕਰਦਾ ਬੁਜ਼ੁਰਜਮਿਹਰ ਥੀਂ ਹਬਸ਼ੀ ਫੇਰ ਸਵਾਲ ।
"ਅਲਕਸ਼ ਦਾ ਫ਼ਰਮਾਨ ਹੈ, ਤੈਨੂੰ ਮਾਲੂਮ ਹਾਲ ।
ਕੀ ਉਸ ਦੀ ਤਦਬੀਰ ਹੈ, ਕੀ ਕੁਝ ਦਿਆਂ ਲਿਜਾ ?
ਬਦਲੇ ਤੇਰੇ ਕਾਲਜੇ ਕੀ ਤਿਸ ਦਿਆਂ ਖੁਲਾ ?"
ਫ਼ਰਮਾਇਆ, "ਬਾਜ਼ਾਰ ਜਾ, ਹਰਗਿਜ਼ ਦੇਰ ਨ ਲਾ ।
ਔਰਤ ਵੇਚੇ ਬੱਕਰੀ, ਉਸ ਥੀਂ ਮੁੱਲ ਲਿਆ ।
ਕੱਢ ਕਲੇਜਾ ਓਸ ਦਾ ਅਲਕਸ਼ ਨੂੰ ਹੁਣ ਦੇਹ ।
ਆਖੀਂ ਓਸ ਜਵਾਨ ਦਾ ਖਾਇ ਕਲੇਜਾ ਏਹ ।"
ਹਬਸ਼ੀ ਕਹਿੰਦਾ, "ਕਾਲਜਾ ਲੈਸੀ ਓਹ ਪਛਾਣ ।
ਨਾਲ ਕਲੇਜੇ ਬੱਕਰੀ ਕਦੋਂ ਮਿਲੇ ਇਨਸਾਨ[3] ।"
ਕਹਿਆ, "ਉਸ ਵਿਚ ਬੱਕਰੀ, ਆਦਮ ਦੀ ਤਾਸੀਰ[4] ।
ਉਸ ਨੇ ਆਦਮਜ਼ਾਦ[5] ਦਾ ਪੀਤਾ ਹੋਇਆ ਸ਼ੀਰ[6] ।
ਜ਼ਨ[7] ਵੇਚੇ ਜੋ ਬੱਕਰੀ ਹੈ ਅੰਦਰ ਬਾਜ਼ਾਰ ।
ਲੜਕੀ ਉਸ ਦੀ ਧੀਅ ਦੀ ਮੋਈ ਜੰਮਦਿਆਂ ਸਾਰ ।
ਬੱਚਾ ਜਾਇਆ ਬੱਕਰੀ, ਹੋਈ ਤੁਰਤ ਫ਼ਨਾ ।
ਧੀ ਉਸ ਦੀ ਨੇ ਪਾਲਿਆ ਬੱਚਾ ਸ਼ੀਰ ਚੁੰਘਾ ।
ਬੱਚਾ ਉਸ ਦੇ ਸ਼ੀਰ ਥੀਂ ਹੋਇਆ ਖ਼ੂਬ ਜਵਾਨ ।
ਭੁੱਖੀ ਬੁੱਢੀ ਵੇਚਦੀ ਹੁਣ ਬਾਜ਼ਾਰੇ ਆਨ ।"
ਸੁਣ ਹਬਸ਼ੀ ਬਾਜ਼ਾਰ ਨੂੰ ਗਿਆ ਰਵਾਨਾ ਹੋ ।

---

1. ਚੋਰ, ਠੱਗ, ਤੇਜ਼ ਜ਼ਬਾਨ ਵਾਲਾ । 2. ਵਿਸ਼ਵਾਸ਼, ਭਰੋਸਾ । 3. ਆਦਮੀ, ਮਨੁੱਖ । 4. ਅਸਰ । 5. ਇਨਸਾਨ । 6. ਦੁੱਧ । 7. ਔਰਤ, ਤ੍ਰੀਮਤ ।

ਬੁੱਢੀ ਡਿੱਠੀ ਪੁੱਛਿਆ, ਸਾਰਾ ਹਾਲ ਖਲੋ ।
ਜਿਉਂ ਜਿਉਂ ਬੁਜ਼ੁਰਜਮਿਹਰ ਨੇ ਕੀਤੀ ਸੀ ਤਕਰੀਰ ।
ਓਵੇਂ ਬੁੱਢੀ ਦੱਸਦੀ ਰੋ ਰੋ ਹਾਲ ਜ਼ਹੀਰ[1] ।
ਦੇ ਕੀਮਤ ਲੈ ਆਇਆ, ਕੀਤਾ ਜਿਗਰ ਕਬਾਬ ।
ਅਲਕਸ਼ ਦੀ ਵਿਚ ਖ਼ਿਦਮਤੇ ਹਾਜ਼ਰ ਕਰੇ ਸ਼ਿਤਾਬ[2] ।
ਅਲਕਸ਼ ਖਾਵੇ ਕਾਲਜਾ, ਖ਼ੁਸ਼ ਹੋਵੇ ਮੁਰਦਾਰ ।
ਕਹਿੰਦਾ, "ਦੁਸ਼ਮਨ ਅਸਾਂ ਦਾ ਹੋਇਆ ਹਾਲ ਖ਼ੁਆਰ ।"
ਆਇਆ ਘਰ ਵਿਚ ਆਪਣੇ, ਬੁਜ਼ੁਰਜਮਿਹਰ ਜਵਾਨ ।
ਖ਼ਿਦਮਤ ਅੰਦਰ ਮਾਂ ਦੇ ਕਰਦਾ ਖ਼ੁਸ਼[3] ਗੁਜ਼ਰਾਨ ।
ਦੇਖੋ ਸ਼ਾਹ ਕਬਾਦ ਨੂੰ ਅੰਦਰ ਓਸੇ ਰਾਤ ।
ਆਈ ਹੈਸੀ ਖ਼ਵਾਬ[4] ਇਕ ਭੁੱਲ ਗਈ ਪਰ ਬਾਤ ।
ਫ਼ਜ਼ਰੇ[5] ਸਦ ਮੁਅਤਬਰਾਂ ਨੂੰ ਅਤੇ ਅਮੀਰ ਵਜ਼ੀਰ ।
ਪੁੱਛਣ ਲੱਗਾ ਖ਼ਵਾਬ ਦੀ ਓਨ੍ਹਾਂ ਥੀਂ ਤਾਬੀਰ[6] ।
"ਖ਼੍ਵਾਬ ਜੋ ਰਾਤੀਂ ਸੁੱਤਿਆਂ ਮੈਨੂੰ ਆਈ ਸੀ ।
ਭੁੱਲੀ ਮੇਰੇ ਦਿਲੇ ਥੀਂ, ਦੱਸੋ, ਹੈ ਸੀ ਕੀ ?"
ਸਭਨਾ ਕਹਿਆ, "ਬਾਦਸ਼ਾਹ ! ਜੇ ਤੂੰ ਦੱਸੇਂ ਖ਼੍ਵਾਬ ।
ਸੁਣਕੇ ਹਾਲਤ ਖ਼੍ਵਾਬ ਦੀ, ਸੱਕਾਂ ਆਖ ਜਵਾਬ ।
ਹੁਣ ਜੋ ਤੇਰੇ ਦਿਲੇ ਥੀਂ ਭੁੱਲ ਗਈ ਉਹ ਬਾਤ ।
ਕੀ ਜਾਣਾ ਕੀ ਦੇਖਿਆ ਤੂੰ ਸੁਪਨੇ ਵਿਚ ਰਾਤ ?"
ਇਹ ਗੱਲ ਸੁਣ ਕੇ ਸਾਰਿਆਂ ਕਰਦਾ ਤੰਗ ਕਬਾਦ ।
"ਦੱਸੋ, ਖ਼੍ਵਾਬ ਨਜੂਮੀਓਂ ! ਮੈਨੂੰ ਰਹੀ ਨ ਯਾਦ ।"
ਬਿਨ ਸੁਣਿਆਂ ਬਿਨ ਦੇਖਿਆਂ, ਕੋਈ ਕਹੇ ਕਿਆ ।
ਫ਼ਿਕਰ ਪਿਆ ਦਿਲ ਸਾਰਿਆਂ, ਗਲੀਂ ਜੰਜਾਲ ਪਿਆ ।
ਗੁੱਸੇ ਅੰਦਰ ਬਾਦਸ਼ਾਹ ਤਪ ਤਪ ਹੋਇਆ ਲਾਲ ।"
"ਬੋਲੋ, ਝਬਦੇ ਆਕਲੋ[7] ! ਕਹੋ ਹਕੀਕਤ ਹਾਲ ।"
ਫਿਰ ਸਭਨਾਂ ਥੀਂ ਗੁਜ਼ਰ ਕੇ ਕਹਿੰਦਾ ਅਲਕਸ਼ ਨੂੰ ।
"ਅੰਦਰ ਮੇਰੇ ਨੌਕਰਾਂ ਸਬ ਥੀਂ ਵੱਡਾ ਤੂੰ ।
ਜੇ ਨਾ ਮੇਰੀ ਖ਼੍ਵਾਬ ਨੂੰ ਲੱਭੇਂਗਾ, ਮੁਰਦਾਰ ।
ਕਸਮ ਮੈਨੂੰ ਜ਼ਰਤੁਸ਼ਤ[8] ਦੀ ਤੈਨੂੰ ਕਰਾਂ ਖ਼ੁਆਰ ।

---

1. ਦੁੱਖ ਭਰਿਆ, ਦਰਦ ਾਕ । 2. ਛੇਤੀ । 3. ਚੰਗੀ, ਐਸ਼ ਭਰੀ । 4. ਸੁਪਨਾ । 5. ਸਵੇਰੇ, ਪ੍ਰਭਾਤੇ । 6. ਸੁਪਨੇ ਦਾ ਫਲ । 7. ਬੁੱਧੀ ਮਾਨੋ । 8. ਪਾਰਸੀਆਂ ਦਾ ਪ੍ਰਸਿੱਧ ਅਵਤਾਰ, ਅਥਵਾ ਵੱਡਾ ਧਾਰਮਿਕ ਆਗੂ ।

ਉੱਜ਼ਾ[1] ਨਾਲੇ ਜ਼ੰਦ[2] ਦੀ ਮੈਨੂੰ ਹੈ ਸੌਗੰਦ ।
ਟੱਬਰ ਤੇਰਾ ਮਾਰਸਾਂ, ਕਰਾਂ ਕਬੀਲੇ ਤੰਗ ।
ਦੌਲਤ ਮੇਰੀ ਜ਼ਾਲਿਮਾ ! ਖਾਧੀ ਕਿਤਨੇ ਸਾਲ ।
ਕਿਸ ਦਾਨਿਸ਼[3] ਦੇ ਜ਼ੋਰ ਤੇ, ਆਏ ਮੰਦੇ ਹਾਲ ।"
ਤਾਂ ਅਲਕਸ਼ ਵਿਚ ਦਿਲੇ ਦੇ ਕਰਦਾ ਸੋਚ ਵਿਚਾਰ ।
"ਕਿਉਂ ਮੈਂ ਬੁਜ਼ੁਰਜਮਿਹਰ ਨੂੰ ਕਲ ਗਵਾਇਆ ਮਾਰ । ?
ਉਪਰ ਉਸਦੇ ਇਲਮ[4] ਦੇ ਮੈਨੂੰ ਸੀ ਇਤਬਾਰ ।
ਜੇ ਹੁੰਦਾ ਅੱਜ ਜੀਂਵਦਾ ਕਰਦਾ ਹਾਲ ਇਜ਼ਹਾਰ[5] ।
ਵੇਲਾ ਹੱਥ ਨ ਆਂਵਦਾ, ਕੁਟਦਾ ਹੱਥ ਪਿਆ ।
ਦਿਲ ਟੁਟਦੇ ਤਿੰਨ ਰੋਜ਼ ਦੀ ਮੁਹਲਤ ਲੈ ਗਿਆ ।
ਥਾਂ ਆਪਨੇ ਵਿਚ ਆਇ ਕੇ ਪੁੱਛੇ ਹਬਸ਼ੀ ਨੂੰ ।
"ਕਿਉਂ ਕਰ ਬੁਜ਼ੁਰਜਮਿਹਰ ਦੀ ਜਾਨ ਗਵਾਈ ਤੂੰ ?
ਕੱਢ ਕਲੇਜਾ ਓਸ ਦਾ ਭੁੰਨ ਖਵਾਇਆ ਤੈਂ ।
ਅਲਕਸ਼ ਕਹਿੰਦਾ, "ਚੱਲਕੇ ਮੈਨੂੰ ਥਾਂ ਦਿਖਲਾ ।
ਜਿੱਥੇ ਬੁਜ਼ੁਰਜਮਿਹਰ ਦੀ ਆਇਓਂ ਜਾਨ ਗਵਾ ।"
ਹਬਸ਼ੀ ਇਹ ਗਲ ਜਾਂ ਸੁਣੀ, ਚੁੱਪ ਰਹਿਆ ਲਾਚਾਰ ।
ਅੰਤ ਜੁ ਹਾਲ[6] ਗੁਜ਼ਰਿਆ ਸਭ ਕੀਤਾ ਇਜ਼ਹਾਰ ।
ਅਲਕਸ਼ ਕਹਿੰਦਾ, "ਓਸ ਨੂੰ ਜਾ ਕੇ ਸੱਦ ਲਿਆ ।"
ਹਬਸ਼ੀ ਬੁਜ਼ੁਰਜਮਿਹਰ ਨੂੰ ਆ ਲੈ ਨਾਲ ਗਿਆ ।
ਨਾਲੇ ਕਹੇ ਜ਼ਬਾਨ ਥੀਂ ਜ਼ਾਹਿਰ ਹੋ ਹੋ ਸ਼ਾਦ[7] !
"ਐ ਫ਼ਰਜ਼ੰਦਾ[8] ! ਤੁੱਧ ਨੂੰ, ਮੈਂ ਕੀਤਾ ਬਰਬਾਦ ।
ਦੱਸ, ਹਕੀਕਤ ਖ਼੍ਵਾਬ ਦੀ ਸਾਨੂੰ ਮਿਲੇ ਅਮਾਨ[9] ।
ਅੰਦਰ ਸੁਫਨੇ ਰਾਤ ਦੇ ਕੀ ਡਿੱਠਾ ਸੁਲਤਾਨ ?"
ਬੁਜ਼ੁਰਜਮਿਹਰ ਨਾ ਬੋਲਿਆ, ਹੋ ਖ਼ਾਮੋਸ਼[10] ਰਿਹਾ ।
ਅਲਕਸ਼ ਨੇ ਸੁਲਤਾਨ ਦੇ ਆਣ ਹਜ਼ੂਰ[11] ਕਿਹਾ ।
"ਬੰਦਾ ਜ਼ਾਦਾ[12] ਅਸਾਂ ਦਾ ਜਾਣੇ ਖ਼ੂਬ ਨਜ਼ੂਮ[13] ।
ਚੰਗੀ ਤਰ੍ਹਾਂ ਵਿਚਾਰ ਕੇ ਕਰਦਾ ਹੈ ਮਾਲੂਮ ।

1. ਕੁਰੈਸ਼ੀਆਂ ਦਾ ਇੱਕ ਪ੍ਰਸਿੱਧ ਦੇਵਤਾ, ਜਿਸਦਾ ਉਹ ਬੁਤ ਬਣਾ ਕੇ ਪੂਜਦੇ ਸਨ । 2. ਪਾਰਸੀਆਂ ਦੀ ਧਰਮ-ਪੁਸਤਕ ਜ਼ੰਦ । 3. ਅਕਲ, ਬੁੱਧੀਮਤਾ । 4. ਵਿੱਦਿਆ, ਗਿਆਨ । 5. ਪ੍ਰਗਟ । 6. ਹਾਲ । 7. ਪ੍ਰਸੰਨ । 8. ਪੁਤ੍ਰ । 9. ਅਮਨ, ਸ਼ਾਂਤੀ । 10. ਚੁਪ, ਚੁਪੀਤਾ । 11. ਕੋਲ । 12. ਗ਼ੁਲਾਮ (ਸੇਵਕ) ਦਾ ਪੁਤ੍ਰ । 13. ਜੋਤਿਸ਼ ।

ਹੋਇਆ ਥੋੜੇ ਦਿਨਾਂ ਦਾ ਮੈਂਥੀਂ ਨਾ ਫ਼ਰਮਾਨ ।
ਤੁਸੀਂ ਬੁਲਾਓ ਉਸ ਨੂੰ ਕਰਸੀ ਆਣ ਬਿਆਨ ।"
ਘੋੜਾ, ਨਫ਼ਰ, ਗ਼ੁਲਾਮ ਤੇ ਘੱਲੇ ਸ਼ਾਹ ਕਬਾਦ ।
"ਬੁਜ਼ੁਰਜਮਿਹਰ ਜਵਾਨ ਨੂੰ ਲੈ ਆਓ ਕਰ ਸ਼ਾਦ ।"
ਘੱਲੇ ਹੋਏ ਸ਼ਾਹ ਦੇ ਹਾਜ਼ਿਰ ਹੋਏ ਆਇ ।
ਹੁਕਮ ਜੁ ਆਹਾ[1] ਸ਼ਾਹ ਦਾ ਦਿੱਤਾ ਆਖ ਸੁਣਾਇ ।
ਕਹਿਆ ਬੁਜ਼ੁਰਜਮਿਹਰ ਨੇ ਹੋ ਹੋ ਕੇ ਦਿਲ ਸ਼ਾਦ ।
"ਕਰਾਂ ਸਵਾਰੀ ਮੂਲ ਨਾ ਘੋੜਾ ਹੈ ਦਿਉ ਜ਼ਾਦ[2] ।
ਜ਼ੀਨ ਲਗਾਮ ਸਵਾਰ ਕੇ ਲਿਆਓ ਅਲਕਸ਼ ਨੂੰ ।
ਜਿਸ ਦੇ ਜ਼ੁਲਮੋਂ ਮੇਰੀਆਂ ਅੱਖੀਂ ਭਰੀਆਂ ਖ਼ੂੰ[3] ।
ਕਰਾਂ ਸਵਾਰੀ ਉਸ ਤੇ ਰੱਸਾ ਡਾਲ[4] ਗਲੇ ।
ਚਾਬਕ ਨਾਲ ਚਲਾਵਸਾਂ, ਸੋਹਣੀ ਚਾਲ ਚਲੇ ।"
ਮੁੜ ਅੱਗੇ ਸੁਲਤਾਨ ਦੇ ਕਰਨ ਗ਼ੁਲਾਮ ਬਿਆਨ ।
ਸੁਣਕੇ ਹਾਲਤ ਬਾਦਸ਼ਾਹ ਹੋ ਜਾਂਦਾ ਹੈਰਾਨ ।
ਅਲਕਸ਼ ਨੇ ਰੰਜਾਣਿਆਂ[5] ਇਸ ਨੂੰ ਹੋਗੁ ਜ਼ਰੂਰ ।
ਤਦਾਂ ਸਵਾਰੀ ਉਸ ਦੀ ਪਈ ਪਸੰਦ ਹਜ਼ੂਰ ।
ਅਲਕਸ਼ ਤਾਈਂ ਪਾਂਵਦੇ, ਨਵੀਂ ਜ਼ੀਨ ਲਗਾਮ ।
ਅੱਗੇ ਬੁਜ਼ੁਰਜਮਿਹਰ ਦੇ ਲੈ ਕੇ ਗਏ ਗ਼ੁਲਾਮ ।
ਜਾਂ ਅਲਕਸ਼ ਨੇ ਦੇਖਿਆ, ਆਇਆ ਬੁਜ਼ੁਰਜਮਿਹਰ ।
ਬਗਲ ਅੰਦਰ ਉਠ ਪਕੜ ਸਿਰ ਚੁੰਮੇ ਅਰ ਪੈਰ ।
ਬੁਜ਼ੁਰਜਮਿਹਰ ਵਜ਼ੀਰ ਤੇ ਹੋ ਬੈਠਾ ਅਸਵਾਰ ।
ਆਂਦਾ ਤਰਫ਼ੇ ਬਾਰਗਾਹ[6] ਘੋੜਾ ਖ਼ੁਸ਼ ਰਫ਼ਤਾਰ[7] ।
ਵਿੱਚ ਕਚਿਹਿਰੀ ਸ਼ਾਹ ਦੇ ਦਾਖ਼ਿਲ ਹੋਇਆ ਆ ।
ਘੋੜਾ ਜਾਈ ਗਧੇ ਦਾ ਕੁੱਤੇ ਵਾਂਗੂ ਅਦਾ ।
ਦੇਖ ਖ਼ਲਾਇਕ[8] ਸ਼ਹਿਰ ਦੀ ਏਡ ਅਜਾਇਬ ਹਾਲ ।
ਕਹਿੰਦੇ, "ਜ਼ੁਲਮ ਨਾ ਹੋਂਵਦਾ ਇਸ ਜ਼ਾਲਿਮ ਦੇ ਨਾਲ ।
ਘੋੜਾ ਖ਼ੁਸ਼ ਰਫ਼ਤਾਰ ਹੈ ਜੇ ਹੁੰਦੀ ਇਕ ਦੁੰਬ[9] ।
ਖ਼ੁਆਜੇ ਨੇ ਵਿਚ ਬਾਰਗਾਹ ਆਣ ਕੁਦਾਇਆ ਟੁੰਬ ।

---

1. ਸੀ । 2. ਦੈਂਤ-ਜ਼ਾਦਾ ਅਥਵਾ ਦੈਂਤ ਦੀ ਸੰਤਾਨ । 3. ਖ਼ੂਨ, ਲਹੂ, । 4. ਸੁੱਟ ਕੇ, ਪਾ ਕੇ, 5. ਦੁਖੀ ਕੀਤਾ । 6. ਸ਼ਾਹੀ ਦਰਬਾਰ । 7. ਚੰਗੀ ਚਾਲ ਵਾਲਾ । 8. ਮਲੱਕ (ਖ਼ਲਕਤ) ਦਾ ਬਹੁ ਵਚਨ । 9. ਪੂਛ ।

ਖ਼ੁਆਜਾ ਚਾਬਕ ਮਾਰ ਕੇ ਗੋਸ਼ਤ[1] ਝਾੜੇ ਕੱਟ ।
ਜਿਉਂ ਜਿਉਂ ਵੱਜੇ ਕੋਰੜਾ, ਚਲੇ ਕੁਦਾੜਾ ਪੁੱਟ ।
ਓੜਕ ਪੱਥਰ ਜ਼ੁਲਮ ਦਾ ਸਿਰ ਤੇ ਪਿਆ ਪਲੱਟ ।
ਖ਼ੁਆਜਾ ਬਖ਼ਤ ਜਮਾਲ ਦੀ ਆਹ ਗਈ ਕਰ ਸੱਟ ।
ਰੋਂਦਾ ਅਲਕਸ਼ ਅਮਲ ਥੀਂ, ਕੌਣ ਛੁੜਾਏ ਪੱਟ ।
ਆਖ਼ਿਰ ਕੀਤੇ ਅਮਲ ਨੇ ਜੜ੍ਹਾਂ ਦਿਖਾਈਆਂ ਪੱਟ ।
ਧਰਤੀ ਲੱਥਾ ਘੋੜਿਓਂ ਖ਼ੁਆਜਾ ਫ਼ੱਰੁੱਖ਼[2] ਫ਼ਾਲ[3] ।
ਅਲਕਸ਼ ਨੀਵੀਂ ਗਰਦਨੇ ਰੋਂਦਾ ਵਿੱਚ ਵਬਾਲ[4] ।
ਖ਼ੁਆਜੇ ਦੇ ਵਲ ਦੇਖ ਕੇ ਰਾਜ਼ੀ ਹੋਇਆ ਸ਼ਾਹ ।
ਸੂਰਤ ਚਮਕਾਂ ਮਾਰਦੀ, ਰੋਸ਼ਨ ਵਾਂਗੂ ਮਾਹ[5]
ਪਕੜ ਕਿਨਾਰੇ ਬਾਦਸ਼ਾਹ, ਖ਼ੁਆਜੇ ਨੂੰ ਗਲ ਲਾ ।
ਕੁਰਸੀ ਕਦਰ ਬੁਲੰਦ ਦੀ ਝਬਦੇ ਕਰੇ ਅਤਾ[6] ।
ਖ਼ੁਆਜਾ ਜਾ ਬੁਜ਼ੁਰਜਮਿਹਰ ਥੀਂ ਕਰਦਾ ਸ਼ਾਹ ਸਵਾਲ ।
" ਕੀ ਰਾਤੀਂ ਵਿਚ ਖ਼ਵਾਬ ਦੇ ਮੈਂ ਡਿੱਠਾ ਅਹਿਵਾਲ ।"
ਓਵੇਂ ਬੁਜ਼ੁਰਜਮਿਹਰ ਨੇ ਸਾਫ਼ ਸੁਣਾਇਆ ਹਾਲ ।
"ਤੂੰ ਡਿੱਠਾ ਵਿੱਚ ਖ਼੍ਵਾਬ ਦੇ ਹਲਵੇ[7] ਦਾ ਇਕ ਥਾਲ ।
ਜਾਂ ਫਿਰ ਲੁਕਮਾ[8] ਚਾਇਕੇ[9] ਖਾਵਣ ਲੱਗਾ ਤੂੰ ।
ਕਾਲਾ ਕੁੱਤਾ ਲੈ ਗਿਆ ਹੱਥੋਂ ਖੋਹ ਜ਼ਬੂੰ[10] ।"
ਸੁਣਕੇ ਸ਼ਾਹ ਕਬਾਦ ਨੇ ਕਹਿਆ ਹੋ ਖ਼ੁਸ਼ਹਾਲ ।
"ਯਾਦ ਪਿਓ ਮੈਂ ਦੇਖਿਆ ਏਵੇਂ ਸੁਫ਼ਨੇ ਹਾਲ ।"
ਫਿਰ ਫ਼ਰਮਾਇਆ ਸ਼ਾਹ ਨੇ, "ਕਹਿ ਇਸ ਦੀ ਤਾਬੀਰ ।"
ਕਹਿਆ ਬੁਜ਼ੁਰਜਮਿਹਰ ਨੇ ਸਾਇਤ[11] ਕਰ ਤਾਖ਼ੀਰ[12] ।
"ਅੱਵਲ ਮੇਰੀ ਦਾਦ ਦੇਹ, ਜ਼ੁਲਮੋਂ ਹੱਕ ਨਿਤਾਰ ।
ਸੁਫ਼ਨੇ ਦੀ ਤਾਬੀਰ ਮੈਂ ਫੇਰ ਕਰਾਂ ਇਜ਼ਹਾਰ ।"
ਕਹਿਆ ਸ਼ਾਹ ਕਬਾਦ ਨੇ, ਤਪ ਗ਼ੁੱਸੇ ਵਿਚ ਲਾਲ ।
"ਕਿਸ ਨੇ ਜ਼ੁਲਮ ਕਮਾਇਆ, ਸਚ ਕਹਿ ਤੇਰੇ ਨਾਲ ?"
ਜ਼ਾਹਿਰ ਬੁਜ਼ੁਰਜਮਿਹਰ ਨੇ, ਕਹਿਆ ਹਾਲ ਅਹਿਵਾਲ ।
"ਅਲਕਸ਼ ਨੇ ਪਿਉ ਮਾਰਿਆ, ਮੇਰਾ ਬਖ਼ਤ ਜਮਾਲ ।"

---

1. ਮਾਸ । 2. ਮੁਬਾਰਕ । 3. ਸ਼ਗਨ । 4. ਦੁੱਖ ਦਾ ਭਾਰ । 5. ਚੰਦ੍ਰਮਾ । 6. ਪ੍ਰਦਾਨ, ਬਖ਼ਸ਼ਿੱਸ਼ । 7. ਕੜਾਹ ਪ੍ਰਸ਼ਾਦ । 8. ਬੁਕਰੀ । 9. ਚੁੱਕ ਕੇ । 10. ਬੁਰਾ, ਭੈੜਾ । 11. ਇੱਕ ਘੜੀ, ਪਲ । 12. ਦੇਰ, ਚਿਰ ।

ਸਭ ਹਕੀਕਤ ਗੰਜ ਦੀ, ਹੋਇਆ ਜਿਵੇਂ ਸਿਤਮ[1] ।
ਲਿਆਇ ਦਿਖਾਈਆਂ ਹੱਡੀਆਂ, ਮਿੱਟੀ ਹੋਇਆ ਚੱਮ ।
ਅਦਲੋਂ ਹੱਕ ਨਿਤਾਰ ਕੇ ਕਰਦਾ ਹੁਕਮ ਕਬਾਦ ।
"ਅਲਕਸ਼ ਨੂੰ ਫੜ ਦੇਵਣਾ, ਚਾ ਸੂਲੀ ਜੱਲਾਦ ।"
ਜਿਸ ਕੀਤਾ ਤਿਸ ਪਾਇਆ, ਇਸ ਵਿਚ ਨਹੀਂ ਖ਼ਤਾ ।
ਸਮਝ ਦਿਲਾ ਅੱਜ ਵੇਲੜਾ, ਮਤ ਮਰਸੇਂ ਪਛੁਤਾ ।
ਦਿੱਤਾ ਬੁਜ਼ਰਜਮਿਹਰ ਨੂੰ ਅਲਕਸ਼ ਦਾ ਘਰ ਸ਼ਾਹ ।
ਵੱਡੀ ਲੜਕੀ ਓਸ ਦੀ ਖ਼ੁਆਜੇ ਲਈ ਵਿਆਹ ।
ਧੀ ਅਲਕਸ਼ ਦੀ ਨਿੱਕੜੀ ਦਿੱਤੀ ਹਬਸ਼ੀ ਨੂੰ ।
ਖ਼ੁਆਜੇ ਜਿਸ ਨੂੰ ਕਿਹਾ ਸੀ ਮਤਲਬ ਪਾਵੇਂ ਤੂੰ ।
ਪੁੱਛੀ ਫੇਰ ਕਬਾਦ ਨੇ ਸੁਫ਼ਨੇ ਦੀ ਤਾਬੀਰ ।
ਕੀਤੀ ਬੁਜ਼ੁਰਜਮਿਹਰ ਨੇ ਗਿਣ ਉਸ ਦੀ ਤਕਰੀਰ ।
"ਗੁਜ਼ਰੇ ਥੋੜੇ ਰੋਜ਼ ਹਨ, ਸੁਣ ਐ ਆਲੀਜਾਹ[2] ।
ਸੋਹਣੀ ਔਰਤ ਤੁਸਾਂ ਨੇ ਆਂਦੀ ਇਕ ਵਿਆਹ ।
ਆਹਾ ਉਸ ਦੇ ਵਸਲ[3] ਥੀਂ ਦਿਲ ਤੇਰੇ ਵਿਚ ਸ਼ੌਕ ।
ਪਰ ਕੁਛ ਤੂੰ ਇਸ ਵਸਲ ਥੀਂ ਅਜੇ ਨ ਪਾਇਆ ਜ਼ੌਕ[4] ।
ਇਕ ਹਬਸ਼ੀ ਤੇ ਹੋ ਗਈ ਉਹ ਆਸ਼ਿਕ ਮੁਰਦਾਰ ।
ਵਸਲ ਕਰੇ ਹਰ ਰਾਤ ਦਿਨ, ਹੱਥੀਂ ਹਰ ਹਰ ਵਾਰ ।
ਹਬਸ਼ੀ ਵਿਚ ਮਹੱਲ ਦੇ, ਪਾਸ ਸਦਾਇਆ ਹੈ ।
ਇਕ ਵੱਡੇ ਸੰਦੂਕ ਦੇ ਵਿੱਚ ਟਿਕਾਇਆ ਹੈ ।"
ਆਇਆ ਅੰਦਰ ਕਹਿਰ ਦੇ, ਜਦੋਂ ਸੁਣੀ ਇਹ ਗੱਲ ।
ਓਸੇ ਵੇਲੇ ਉਠ ਕੇ, ਆਇਆ ਵਿਚ ਮਹੱਲ ।
ਆਣ ਲੱਭਾ ਸੰਦੂਕ ਤੇ ਲੈਂਦਾ ਕੁਫ਼ਲ[5] ਉਤਾਰ ।
ਨਿਕਲ ਆਇਆ ਓਸ ਥੀਂ ਇਕ ਹਬਸ਼ੀ ਮੁਰਦਾਰ ।
ਸੁਫ਼ਨੇ ਦੀ ਤਾਬੀਰ ਥੀਂ ਦੇਖ ਹੋਇਆ ਆਗਾਹ[6] ।
ਤਰ ਹਲਵੇ ਖ਼ੁਸ਼ ਰੰਗ ਥੀਂ ਕੁੱਤਾ[7] ਪਿਆ ਸਿਆਹ[8] ।
ਹਬਸ਼ੀ ਨੂੰ ਸਣ ਔਰਤੇ ਕੀਤਾ ਮਾਰ ਫ਼ਨਾਹ ।
ਨਿਕਲ ਘਰੇ ਥੀ ਬਾਦਸ਼ਾਹ ਆਇਆ ਵਿਚ ਦਰਗਾਹ[9] ।

---

1. ਜ਼ੁਲਮ । 2. ਹੇ ਬੁਲੰਦ ਰੁਤਬੇ ਵਾਲੇ (ਬਾਦਸ਼ਾਹ) । 3. ਪ੍ਰੇਮਿਕਾ ਦਾ ਮਿਲਾਪ । 4. ਲੁਤਫ਼ ਸੁਆਦ । 5. ਜੰਦ੍ਰਾ । 6. ਜਾਣੂ । 7. ਹਬਸ਼ੀ ਕੁੱਤਾ । 8. ਹੋਰ ਕਾਲਾ ਹੋ ਗਿਆ । 9. ਦਰਬਾਰ ।

ਖ਼ੁਆਜਾ ਬੁਜ਼ੁਰਜਮਿਹਰ ਨੂੰ ਝਟ ਖ਼ਿਲਅਤ[1] ਪਹਿਨਾ ।
ਦੇ ਅਲਕਸ਼ ਦਾ ਮਰਤਬਾ[2] ਲਿਆ ਵਜ਼ੀਰ ਬਣਾ ।
ਬੁਜ਼ੁਰਜਮਿਹਰ ਵਜ਼ੀਰ ਜਾਂ ਹੋਇਆ ਖ਼ਾਸ ਅਮੀਨ[3] ।
ਉਸ ਤੇ ਸ਼ਾਹ ਕਬਾਦ ਦਾ ਕਾਮਿਲ[4] ਰਹਿਆ ਯਕੀਨ ।
ਹਰ ਮਸਲਾਹਤ ਪੁੱਛਦਾ ਖ਼ੁਆਜੇ ਥੀਂ ਸੁਲਤਾਨ ।
ਅਦਲ ਅਤੇ ਇਨਸਾਫ਼ ਥੀਂ ਵਸਦਾ ਸ਼ਾਦ[5] ਜਹਾਨ ।
ਖ਼ਲਕ ਵਸੇ ਆਰਾਮ ਥੀਂ ਮੁਲਕ ਹੋਇਆ ਆਬਾਦ ।
ਰੱਖੇ ਬੁਜ਼ੁਰਜਮਿਹਰ ਨੂੰ ਹਰ ਦਮ ਪਾਸ ਕਬਾਦ ।
ਖ਼ੁਆਜੇ ਦੀ ਤਦਬੀਰ ਬਿਨ ਕਰੇ ਨਾ ਕਾਰ ਕਦੀ ।
ਤੇ ਵਿਚ ਉਸ ਦੇ ਅਮਲ[6] ਦੇ ਆਵੇ ਨਾਂਹ ਬਦੀ ।
ਅੰਦਰ ਖ਼ੁਸ਼ੀਆਂ-ਫ਼ਰਹਤਾਂ[7] ਗੁਜ਼ਰੇ ਰੋਜ਼ ਤਮਾਮ ।
ਪਾਇਆ ਬੁਜ਼ੁਰਜਮਿਹਰ ਥੀਂ ਸਭਨਾਂ ਨੇ ਆਰਾਮ ।
ਇਕ ਦਿਨ ਅੰਦਰ ਮੈਕਦਹ[8], ਬੈਠਾ ਸ਼ਾਹ ਕਬਾਦ ।
ਜਾਮਿ ਖ਼ਮਰ[9] ਭਰ ਪੀਂਵਦਾ, ਆਹਾ ਦਿਲ ਵਿਚ ਸ਼ਾਦ ।
ਆਇਆ ਖ਼ੁਆਜਾ ਖ਼ਾਨਗੀ[10], ਕਹੇ ਮੁਬਾਰਕਬਾਦ[11] ।
"ਸ਼ਾਹਾ ! ਘਰ ਫ਼ਰਜ਼ੰਦ ਥੀਂ, ਕੀਤਾ ਰੱਬ ਆਬਾਦ ।
ਘਰ ਤੇਰੇ ਵਿਚ ਜੰਮਿਆ ਬੇਟਾ, ਫ਼ੱਰੁਖ਼ਿ ਫ਼ਾਲ[12] ।"
ਸੁਣ ਖ਼ੁਸ਼ਖ਼ਬਰੀ ਬਾਦਸ਼ਾਹ ਬਹੁਤ ਹੋਇਆ ਖ਼ੁਸ਼ਹਾਲ ।
ਪੁੱਛੇ ਬੁਜ਼ੁਰਜਮਿਹਰ ਥੀਂ ਹੋ ਹੋ ਸ਼ਾਦ ਖ਼ੁਸ਼ੀ ।
"ਇਸ ਫ਼ਰਜ਼ੰਦ ਅਜ਼ੀਜ਼[13] ਦਾ ਨਾਮ ਰਖਾਵਾਂ ਕੀ ?"
ਕਹਿਆ ਬੁਜ਼ੁਰਜਮਿਹਰ ਨੇ, "ਨੋਸ਼ ਕਰੋ[14] ਭਰ ਜਾਮ[15] ।
ਨਾਮ ਧਰੂੰ ਨੌਸ਼ੀਰਵਾਂ, ਖ਼ੁਸ਼ੀਆਂ ਹੋਣ ਤਮਾਮ ।"
ਨਾਮ ਰੱਖਣ ਨੌਸ਼ੀਰਵਾਂ, ਸਭਨਾ ਪਿਆ ਪਸੰਦ ।
ਮੁੜ ਪੁਛਿਆ, ਸੁਲਤਾਨ ਨੇ, "ਇਹ ਕੈਸਾ ਫ਼ਰਜ਼ੰਦ ? ।
ਮੇਰੇ ਪਿੱਛੋਂ ਹੋਵਸੀ ਕੇਡ ਕੁ ਤਾਲਿਆ ਮੰਦ[16] ?"
ਕਹਿਆ ਬੁਜ਼ੁਰਜਮਿਹਰ ਨੇ, ਹੋਸੀ ਕਦਰ ਬੁਲੰਦ ।
ਫਿਰਗੁ ਦੁਹਾਈ ਏਸ ਦੀ ਹੋਸੀ ਸ਼ਾਹ ਅਜ਼ੀਮ[17] ।

---

1. ਭਾਵ-ਸਿਰਪਾਉ । 2. ਪਦਵੀ । 3. ਵੱਡਾ ਅਹਿਲਕਾਰ । 4. ਪੂਰਾ, ਮੁਕੰਮਲ । 5. ਖ਼ੁਸ਼,ਪ੍ਰਸੰਨ । 6. ਵਰਤਾਉ । 7. ਐਸ਼-ਆਰਾਮ । 8. ਸ਼ਰਾਬ ਖ਼ਾਨੇ ਵਿੱਚ । 9. ਖ਼ਮਰ (ਸ਼ਰਾਬ) ਦਾ ਜਾਮ, ਪਿਆਲਾ । 10. ਘਰੋਗੀ 11. ਵਧਾਈ । 12. ਵਡੀ ਕਿਸਮਤ ਵਾਲਾ । 13. ਪਿਆਰੇ । 14. ਪੀਓ, ਪੀਵੋ । 15. (ਸ਼ਰਾਬ) ਪਿਆਲਾ ਭਰ ਕੇ 16. ਭਗਵਾਨ, ਕਿਸਮਤ ਵਾਲਾ । 17. ਬਹੁਤ ਵੱਡਾ ।

ਰੁਤਬਾ ਇਸਦਾ ਹੋਵਸੀ ਅੰਦਰ ਹਫ਼ਤ ਇਕਲਾਮ[1] ।
ਆਖ਼ਿਰ ਤਾਈ ਏਸ ਦਾ ਅਦਲ ਰਹੇ ਮਸ਼ਹੂਰ ।
ਹੋਸੀ ਵਿੱਚ ਜਹਾਨ ਦੇ ਸਾਹਿਬਿ ਅਕਲ-ਸ਼ਊਰ[2] ।
ਰੂਏ ਜ਼ਿਮੀ[3] ਦੇ ਬਾਦਸ਼ਾਹ ਦੋ ਸੌ ਚਾਰ ਹਜ਼ਾਰ ।
ਇਸ ਤੇਰੇ ਫ਼ਰਜ਼ੰਦ ਦੇ ਹੋਸਨ ਤਾਬਿਆਦਾਰ ।
ਚੌਦਹ ਸੌ ਵੁਜ਼ਰਾਇ[4] ਥੀਂ ਪੁਰ ਰੱਖੇ ਦਰਬਾਰ ।
ਸਤ ਹਜ਼ਾਰ ਗ਼ੁਲਾਮ ਇਸ, ਹੋਸਨ ਖ਼ਿਦਮਤਗਾਰ ।
ਤੇਗ਼ ਬਹਾਦਰ ਜੰਗ ਜੀ ਹੋਸੀ ਬਹੁਤ ਸਿਪਾਹ ।
ਮੈਦਾਨਾਂ ਵਿਚ ਇਸ ਦੇ ਹੋਣ ਗ਼ਨੀਮ[5] ਤਬਾਹ ।
ਹਾਲਾਂ ਭਰਸਨ ਏਸ ਦਾ ਮੁਲਕਾਂ ਦੇ ਸੁਲਤਾਨ ।
ਹੋਸੀ ਹਫ਼ਤ ਇਕਲੀਮ ਤੇ ਇਸਦਾ ਹੁਕਮ ਰਵਾਨ[6] ।
ਜਦੋਂ ਸਵਾਰੀ ਏਸ ਦੀ ਕਿਧਰੇ ਹੋਗੁ ਤਿਆਰ ।
ਤਖ਼ਤ ਜ਼ਿਮੀਂ ਪਰ ਪਵੇਗੀ ਚਾਰ ਚੁਫੇਰ ਪੁਕਾਰ ।
ਕਈ ਕੋਹਾਂ ਤਕ ਫ਼ੌਜ ਥੀਂ ਪੂਰ ਹੋਸਨ ਮੈਦਾਨ ।
ਹੋਸੀ ਇਸ ਦੀ ਫ਼ੌਜ ਦੀ ਸਬ ਥੀਂ ਵੱਡੀ ਸ਼ਾਨ ।
ਸਤ ਸੌ ਹਾਥੀ ਹੋਸੀਆ ਇਸ ਦੇ ਪੇਸ਼[7] ਰਵਾਨ ।
ਸਤ ਸੌ ਪਿੱਛੇ ਹੋਵਸੀ ਪੁਰ ਜ਼ੀਨਤ[8] ਪੁਰ ਸ਼ਾਨ ।
ਸੱਜੇ ਖੱਬੇ ਹੋਵਸੀ ਸਤ ਸਤ ਸੌ ਹਰ ਫ਼ੀਲ[9] ।
ਬਹੁਤੇ ਚਲਸਨ ਪਹਿਲਵਾਂ ਇਸਦਾ ਪਕੜ ਸਬੀਲ[10] ।"
ਓੜਕ ਬੁਜ਼ੁਰਜਮਿਹਰ ਨੇ ਦੱਸੀ ਸਿਫ਼ਤ ਤਮਾਮ ।
ਰਾਜ਼ੀ ਹੋਇਆ ਬਾਦਸ਼ਾਹ, ਜਾਂ ਇਹ ਸੁਣੀ ਕਲਾਮ[11] ।
ਖੋਲ੍ਹ ਖ਼ਜ਼ਾਨਾ ਬਾਦਸ਼ਾਹ ਬਹੁਤ ਕਰੇ ਖ਼ੈਰਾਤ[12] ।
ਗ਼ਨੀ[13] ਹੋਏ ਸਭ ਮੰਗਤੇ, ਮੰਗਣੋਂ ਮਿਲੀ ਨਜਾਤ[14] ।
ਅਲਕਸ਼ ਦਾ ਇਕ ਪੁੱਤ ਸੀ, ਨਾਮ ਉਸ ਦਾ ਬਖ਼ਤਿਆਰ ।
ਔਰਤ ਹਾਮਿਲ[15] ਛੋੜ ਕੇ ਮੋਇਆ ਸੀ ਬਦਕਾਰ ।
ਘਰ ਉਸ ਦੇ ਪੁੱਤ ਜੰਮਿਆ ਝੱਬ ਮੰਗਾਇਆ ਸ਼ਾਹ ।
"ਇਸ ਨੂੰ ਰੱਖਾਂ ਜ਼ੀਂਵਦਾ, ਯਾ ਤੇ ਕਰਾਂ ਫ਼ਨਾਹ ?"

---

1. ਹਫ਼ਤ (ਸਤ) ਇਕਲੀਮ (ਮੁਲਕਾਂ) ਵਿੱਚ । 2. ਅਕਲ ਤੇ ਸਮਝ ਦਾ ਮਾਲਿਕ । 3. ਜਗਤੀ ਤਲ, ਅਰਥਾਤ-ਸੰਸਾਰ ਭਰ ਦੇ । 4. ਵਜ਼ੀਰ (ਮੰਤ੍ਰੀ) ਦਾ ਬਹੁਵਚਨ । 5. ਦੁਸ਼ਮਣ, ਵੈਰੀ । 6. ਜਾਰੀ । 7. ਅੱਗੇ । 8. ਸ਼ਿੰਗਾਰ । 9. ਹਾਥੀ । 10. ਰਸਤਾ ਜਾਂ ਤਰੀਕਾ । 11. ਵਚਨ । 12. ਦਾਨ, ਬਖ਼ਸ਼ਿਸ਼ । 13. ਦੌਲਤਮੰਦ । 14. ਛੁੱਟੀ, ਮੁਕਤੀ । 15. ਗਰਭਵਤੀ ।

ਕਹਿਆ ਬੁਜ਼ੁਰਜਮਹਿਰ ਨੇ, "ਇਸ ਨੂੰ ਨਾ ਮਰਵਾ।
ਹੋਸੀ ਵਿਚ ਜਹਾਨ ਦੇ ਇਹ ਆਦਿਲ[1] ਦਾਨਾ।
ਵਡਾ ਫ਼ਰੇਬੀ ਹੋਵਸੀ ਤੇ ਵੱਡਾ ਮੱਕਾਰ।
ਦੋ ਜਿਨਸੀਆਂ[2] ਵਿਚ ਪਾਵਸੀ ਝਗੜਾ ਤੇ ਪੈਕਾਰ[3]।
ਏਸ ਤੇਰੇ ਫ਼ਰਜ਼ੰਦ ਦਾ ਹੋਸੀ ਇਹ ਵਜ਼ੀਰ।
ਰੁਕਨ[4] ਹੋਸੀ ਵਿਚ ਸਲਤਨਤ[5], ਵੱਡਾ ਹੋਗੁ ਸ਼ਰੀਰ[6]।
"ਨਾਮ ਧਰੋ ਕੁਝ ਏਸਦਾ-" ਕਰੇ ਕਬਾਦ ਕਲਾਮ।
ਰਖਿਆ ਬੁਜ਼ੁਰਜਮਿਹਰ ਨੇ ਬਖ਼ਤਕ ਉਸ ਦਾ ਨਾਮ।
ਬਖ਼ਤਕ ਨੇ ਨੌਸ਼ੀਰਵਾਂ ਇੱਕੋ ਜੇਹਾ ਹਾਣ।
ਦਿਨ ਦਿਨ ਪਾਵਨ ਪਰਵਰਿਸ਼[7] ਹੋਤੇ ਅੰਤ ਜਵਾਨ।
ਜਾਂ ਹੋਇਆ ਨੌਸ਼ੀਰਵਾਂ ਉਮਰੋਂ ਪੰਝੀ ਸਾਲ।
ਖੜਾ ਅਗਾੜੀ ਤਖ਼ਤ ਦੇ ਇਕ ਦਿਨ ਜ਼ੀਨਤ[8] ਨਾਲ।
ਮੱਥੇ ਉਸਦੇ ਚਮਕਦਾ ਬਾਦਸ਼ਾਹੀ ਦਾ ਨੂਰ[9]।
ਪੁੱਛੇ ਬੁਜ਼ੁਰਜਮਿਹਰ ਨੂੰ ਸ਼ਾਹ ਕਬਾਦ ਹਜ਼ੂਰ।
"ਦਿਸਦਾ ਸਾਹਿਬ ਤਾਲਿਆ[10], ਇਹ ਮੇਰਾ ਫ਼ਰਜ਼ੰਦ।
ਮੈਨੂੰ ਨਜ਼ਰੀਂ ਆਂਵਦੀ, ਇਸ ਦੀ ਸ਼ਾਨ ਬੁਲੰਦ।
ਤੂੰ ਕਹਿਆਂ ਨੌਸ਼ੀਰਵਾਂ ਦੇ ਵਿਚ ਬਹੁਤ ਔਸਾਫ਼[11]।
ਹੋਰ ਮੇਰੇ ਦਿਲ ਗੁਜ਼ਰਿਆ ਆਖ ਸੁਣਾਵੀਂ ਸਾਫ਼।
ਦੁਸ਼ਮਨ ਇਸ ਦਾ ਹੋਵਸੀ ਯਾ ਕੋਈ ਨਾ ਵਿੱਚ ਜੱਗ?
ਨਾਮਵਰੀ ਵਿਚ ਏਸ ਦੀ ਦਾਗ ਨ ਜਾਵੇ ਲੱਗ।"
ਕਹਿਆ ਬੁਜ਼ੁਰਜਮਿਹਰ ਨੇ ਗਲ[12] ਨਹੀਂ ਬੇ-ਖ਼ਾਰ[13]।
ਰੰਜ ਖ਼ੁਸ਼ੀ ਦਾ ਮੇਲ ਹੈ, ਗੰਜ[14] ਨਹੀਂ ਬਿਨਮਾਰ।"
ਕਹਿਆ ਸ਼ਾਹ ਕਬਾਦ ਨੇ, "ਜ਼ਾਹਿਰ ਆਖ ਸੁਣਾ।
ਦੁਸ਼ਮਨ ਇਸ ਦਾ ਕੌਣ ਹੈ? ਉਸ ਨੂੰ ਕਰਾਂ ਫ਼ਨਾਹ।"
ਬੁਜ਼ੁਰਜਮਿਹਰ ਕਬਾਦ ਥੀਂ ਅਰਜ਼ ਕਰੇਂਦਾ ਫੇਰ।
"ਅਜੇ ਸ਼ਿਕਮ[15] ਵਿਚ ਮਾਂ ਦੇ ਆਹਾ ਉਹ ਦਲੇਰ।

1. ਅਦਲ (ਇਨਸਾਫ਼) ਕਰਨ ਵਾਲਾ, ਮੁਨਸਿਫ਼। 2. ਜਿਨਸ, ਕਿਸਮ, ਭਾਵ- ਬੰਸ ਜਾਂ ਖ਼ਾਨਦਾਨ। 3. ਲੜਾਈ। 4. ਕਰਮਚਾਰੀ। 5. ਬਾਦਸ਼ਾਹਤ। 6. ਚਾਲਾਕ, ਸ਼ਰਾਰਤੀ। 7. ਪਾਲਣ-ਪੋਸ਼ਣ। 8. ਸਜਾਵਟ। 9. ਪ੍ਰਕਾਸ਼। 10. ਕਿਸਮਤ ਦਾ ਮਾਲਿਕ। 11. ਸਿਫ਼ਤ ਦਾ ਬਹੁ-ਵਚਨ, ਸਿਫ਼ਤਾਂ। 12. ਫੁੱਲ। 13. ਕੰਡੇ ਤੋਂ ਬਗ਼ੈਰ। 14. ਖ਼ਜਾਨਾ, ਧਨ ਰਾਸ਼ਿ। 15. ਪੇਟ।

ਅਜੇ ਨ ਪੈਦਾ ਹੋਇਆ, ਅਰਬੋਂ ਜ਼ਾਹਿਰ ਹੋਗੁ ।
ਤੇਰੀ ਵਿੱਚ ਮਦਾਇਨੇ ਇਕ ਦਿਨ ਪਾਵਸੁ ਸੋਗ ।
ਜਦੋਂ ਅਰਬ ਥੀਂ ਪਵੇਗਾ ਮੁਲਕਾਂ ਦੇ ਵਿਚ ਧਾ ।
ਰੂਏ ਜ਼ਿਮੀ[1] ਵਿਚ ਓਸਦੀ ਪੌਸੀ[2] ਬਹੁਤ ਕਰਾਹ[3] ।
ਮਰਦ ਹੋਸੀ ਮੈਦਾਨ ਦਾ ਸ਼ੇਰ ਸ਼ਿਕਾਰ ਦਲੇਰ ।
ਕਰਸੀ ਇੱਕੇ ਨਾਹਰਿਓਂ ਧਰਤ ਜ਼ੇਰ ਤੇ ਜ਼ੇਰ[4] ।
ਮੈਦਾਨਾਂ ਵਿਚ ਮਾਰਸੀ ਤੇਗ ਗੁਜ਼ਾਰਾਂ[5] ਨੂੰ ।
ਪਕੜ ਗ਼ੁਲਾਮ ਬਣਾਵਸੀ ਕਈ ਹਜ਼ਾਰਾਂ ਨੂੰ ।
ਤੇਗ ਬਹਾਦੁਰ[6] ਸ਼ੇਰਵਸ਼[7] ਮਾਹਿ ਰੁਖ਼[8] ਮਾਹਿ ਲਿਕਾ[9] ।
ਨਾਲ ਤੇਰੇ ਨੌਸ਼ੀਰਵਾਂ ਬਹਿਸੀ ਕਜ਼ੀਆ[10] ਪਾ ।"
ਕਹਿੰਦਾ ਬੁਜ਼ੁਰਜ਼ਮਿਹਰ ਨੂੰ ਸੁਣਕੇ ਸ਼ਾਹ ਕਬਾਦ ।
"ਤੁਰ ਜਾ ਤਰਫ਼ੇ ਅਰਬ ਦੀ, ਤੂੰ ਐ ਆਲੀਜ਼ਾਦ[11] ।
ਕੁੱਲ ਅਰਬ ਦੀ ਜ਼ਨਾਂ[12] ਦੇ ਕੱਚੇ ਹਮਲ ਛੁੜਾ ।
ਤਾਂ ਉਹ ਦੁਸ਼ਮਨ ਅਸਾਂ ਦਾ ਨਾ ਹੋਵੇ ਪੈਦਾ ।"
ਸੁਣ ਬੇਹੂਦਾ[13] ਬਾਤ ਨੂੰ ਖ਼ੁਆਜਾ ਰਹਿਆ ਖ਼ਾਮੋਸ਼ ।
ਅੱਲਾ ਦੀ ਤਕਦੀਰ ਦਾ ਅੰਤ ਨ ਪੌਸੀ ਜੋਸ਼ ।
ਫ਼ਜਰੇ[14] ਬੁਜ਼ੁਰਜਮਿਹਰ ਨੇ, ਕਰ ਸਾਮਾਨ ਤਿਆਰ ।
ਫ਼ੌਜਾਂ ਢੋਈਆਂ ਅਰਬ ਨੂੰ ਖ਼ੁਦ ਹੋਇਆ ਅਸਵਾਰ ।
ਲਸ਼ਕਰ ਜਦੋਂ ਮਦਾਇਨੋਂ ਗਏ ਅਰਬ ਤੇ ਝੁੱਲ ।
ਅੰਦਰ ਅਰਬ ਸਤਾਨ ਦੇ ਪਿਆ ਚੁਫੇਰੇ ਗੁਲ[15] ।
ਖੋਲ੍ਹ 'ਗ਼ੁਲਾਮ ਰਸੂਲ' ਹੁਣ ਮਰਦਾਂ ਦੇ ਤੂਮਾਰ[16] ।
ਬਾਹਰ ਲਿਆਉ ਮਿਆਨ ਥੀਂ ਹਮਜ਼ੇ ਦੀ ਤਲਵਾਰ ।

---

1. ਧਰਤੀ ਦੇ ਤਖ਼ਤੇ ਉਤੇ । 2. ਪਵੇਗੀ । 3. ਦੁਹਾਈ, ਹਾਹਾਕਾਰ । 4. ਅਧੀਨ । 5. ਤਲਵਾਰ ਦੇ ਧਨੀਆਂ ਨੂੰ । 6. ਤਲਵਾਰ ਦਾ ਸੂਰਮਾ । 7. ਸ਼ੇਰਾਂ ਦਾ ਸ਼ੇਰ । 8. ਚੰਦ ਵਰਗਾ ਮੂੰਹ । 9. ਚੰਦ ਵਰਗਾ ਸੋਹਣਾ ਚਿਹਰਾ । 10. ਝਗੜਾ, ਝੇੜਾ । 11. ਉਚੇ ਖ਼ਾਨਦਾਨ ਦਾ ਪੁਰਸ਼ । 1.. ਔਰਤਾਂ । 13. ਫ਼ਜ਼ੂਲ । 14. ਸਵੇਰੇ, ਪ੍ਰਭਾਤੇ । 15. ਰੌਲਾ, ਸ਼ੋਰ । 16. ਮਰਦਾਂ (ਜੋਧਿਆਂ) ਦੇ ਰਜਿਸਟਰ ।

ਕੱਢ ਅਰਬ ਦੇ ਗੋਸ਼ਿਓ[1] ਤੇਗ ਬਹਾਦੁਰ ਨੂੰ ।
ਘੱਤ ਘੜੀ ਭਰ ਇੱਜੜੀਂ, ਸ਼ੇਰ ਦਿਲਾਵਰ ਨੂੰ ।
ਹੁਣ ਉਹ ਵਾਲੀ ਅਰਬ ਦਾ ਹੋਣ ਲੱਗਾ ਇਜ਼ਹਾਰ[2] ।
ਜਿਸ ਦਾ ਖ਼ੌਫ ਕਬਾਦ ਦੇ ਦਿਲ ਨੂੰ ਗਿਆ ਨਿਘਾਰ ।
ਜੋ ਰੱਬ ਕਲਮ ਕਦੀਮ ਦੀ ਵਾਹੀ ਕੁਦਰਤ ਨਾਲ ।
ਕਿਹੜਾ ਮੋੜੇ ਓਸ ਨੂੰ, ਮੋੜਨ ਬਹੁਤ ਮੁਹਾਲ[3] ।
ਲਾ ਵਾਹਾਂ ਨਮਰੂਦ ਭੀ, ਥੱਕ ਰਹਿਆ ਫ਼ਿਰਊਨ ।
ਹੁਕਮ ਮੁਕੱਦਰ[4] ਰੱਬ ਦਾ, ਅੰਤ ਹਟਾਵੇ ਕੌਣ ॥੪॥

## ਅਮੀਰ ਹਮਜ਼ਾ ਤੇ ਉਮਰ ਉਮੱਈਆ ਜ਼ਮੁੱਰੀ ਦੀ ਪੈਦਾਇਸ਼ ਅਤੇ ਖ਼ੁਆਜਾ ਬੁਜ਼ਰਜਮਿਹਰ ਦਾ ਮੱਕੇ ਜਾਣਾ, ਖ਼ੁਆਜੇ ਦਾ ਅਮੀਰ ਹਮਜ਼ਾ ਤੇ ਉਮਰ ਉਮੱਈਆ ਨੂੰ ਅਸ਼ੀਰਵਾਦ ।

ਮੱਕੇ ਦੇ ਵਿਚ ਵਸੇ ਸੀ ਅਬਦੁਲ ਮਤਲਿਬ ਜਾਣ ।
ਦਾਦਾ ਪਾਕ ਰਸੂਲ ਦਾ, ਸੀ ਏਹ ਸਾਹਿਬ ਸ਼ਾਨ ।
ਇਬਰਾਹੀਮ ਖ਼ਲੀਲ[5] ਦੀ ਸੀ ਅੰਦਰ ਅਉਲਾਦ[6] ।
ਉਮੱਰਦੀਨ ਖ਼ਲੀਲ ਦੇ ਰਖਦਾ ਸੀ ਇਤਕਾਦ[7] ।
ਹੱਥ ਸਜੇ ਵਲ ਮਿਹਰਬਾਂ ਕੱਵਤਿ ਬਾਜ਼ੂ[8] ਸ਼ੇਰ ।
ਦੌਲਤ ਬੇਟੇ ਏਸ ਨੂੰ ਅੱਲਾ ਬਖ਼ਸ਼ੇ ਫੇਰ ।
ਕਰਦਾ ਇਹ ਮੁਹਾਫ਼ਿਜ਼ਤ[9] ਖ਼ਾਨਾ ਕਾਅਬਾ[10] ਦੀ ।
ਖ਼ਿਦਮਤ ਅੰਦਰ ਰਾਤ ਦਿਨ ਗ਼ਾਫ਼ਿਲ[11] ਨਾਂਹ ਕਦੀ ।
ਜੇ ਕਾਅਬੇ ਤੇ ਆਂਵਦਾ, ਚੜ੍ਹ ਕਾਫ਼ਿਰ ਮੁਰਦਾਰ ।
ਅਬਦੁਲ ਮੁਤਲਿਬ ਹਿਕਮਤੋਂ ਰੱਖਦਾ ਸੀ ਖਲਿਆਰ[12] ।
ਨਿੱਤ ਕਾਅਬੇ ਵਿਚ ਜਾਇਕੇ ਹੁੰਦਾ ਖ਼੍ਵਾਹਿਸ਼ਮੰਦ[13] ।
ਕਹਿੰਦਾ, "ਯਾ ਰਬ ! ਬਖ਼ਸ ਤੂੰ ਘਰ ਮੇਰੇ ਫ਼ਰਜ਼ੰਦ[14] ।
ਜਿਹੜਾ ਕੌਮ ਕਫ਼ਾਰ[15] ਨੂੰ ਕੱਲਾ ਚੂਰ ਕਰੇ ।
ਹਰ ਜ਼ਾਲਿਮ ਬਦ ਖ਼੍ਵਾਹ[16] ਨੂੰ ਮੁਲਕੋਂ ਦੂਰ ਕਰੇ ।"
ਘਰ ਉਸ ਦੇ ਵਿਚ ਬਹੁਤ ਸੀ ਹੋਰ ਅਗੇ ਫ਼ਰਜ਼ੰਦ ।

---

1. ਨੁੱਕਰੋਂ । 2. ਪ੍ਰਗਟਾ । 3. ਔਖਾ । 4. ਤਕਦੀਰ ਦਾ ਅੰਦਾਜ਼ਾ ਕਰਨ ਵਾਲਾ, ਕੁਦਰਤੀ । 5. ਸੱਚਾ ਦੋਸਤ ਇਬਰਾਹੀਮ ਦੀ ਅੱਲ । 6. ਸੰਤਾਨ । 7. ਵਿਸ਼ਵਾਸ, ਭਰੋਸਾ । 8. ਬਾਹਾਂ ਦੀ ਤਾਕਤ । 9. ਰਖਵਾਲੀ । 10. ਮੁਸਲਮਾਨਾਂ ਦਾ ਪ੍ਰਸਿੱਧ ਤੀਰਥ, 'ਖ਼ਾਨਾ ਕਾਬਾ ।' 11. ਬੇਪ੍ਰਵਾਹ । 12. ਠਹਿਰਾ, ਖੜ੍ਹਾ ਕਰ ਕੇ । 13. ਚਾਹਵਾਨ । 14. ਪੁਤ੍ਰ । 15. ਕਾਫ਼ਿਰ, ਨਾਸਤਕ ਦੀ ਜਮਾ (ਬਹੁਵਚਨ) । 16. ਭੈੜਾ ਚਿਤਵਣ ਵਾਲਾ ।

ਪਰ ਐਸਾ ਵਿਚ ਉਨ੍ਹਾਂ ਦੇ ਨਾ ਕੋ ਕੁੱਵਤਮੰਦ[1] ।
ਅਬਦੁਲ ਮਤਲਿਬ ਆਜਿਜ਼ੀ[2] ਕਰਦਾ ਬਾਰਾਂ ਸਾਲ ।
ਝਾੜੂ ਕਾਅਬੇ ਵਿਚ ਜਾ, ਕਰਦਾ ਦਾੜ੍ਹੀ ਨਾਲ ।
ਓੜਕ ਉਸ ਦੀ ਆਜਿਜ਼ੀ ਪਈ ਕਬੂਲ ਜੁਨਾਬ[3] ।
ਮਿਲੀ ਉਮੈਦ ਹਜ਼ੂਰ ਥੀਂ, ਖੁਲ੍ਹਾ ਫ਼ਰਹਤ[4] ਬਾਬ[5] ।
ਆਹੇ ਤਦ ਨੂੰ ਪੈ ਗਿਆ ਵਿਚ ਅਰਬ ਦੇ ਗੁੱਲ[6] ।
ਜਿਸ ਨੂੰ ਸੁਣ ਕੇ ਕੰਬਿਆ ਮੁਲਕ ਅਰਬ ਦਾ ਕੁੱਲ ।
ਬੁਜ਼ੁਰਜਮਿਹਰ ਕਬਾਦ ਦਾ ਦਾਨਿਸ਼ਮੰਦ[7] ਵਜ਼ੀਰ ।
ਚੜ੍ਹਿਆ ਉਪੱਰ ਅਰਬ ਦੇ, ਏਹ ਕਰੇ ਤਦਬੀਰ ।
"ਔਰਤ ਜਿਹੜੀ ਹਾਮਿਲਾ[8], ਤੁਰਤ ਝੜਾਵੇ ਹਮਲ[9] ।
ਦੁਸ਼ਮਨ ਪੈਦਾ ਹੋਵਣਾ, ਡਿੱਠਾ ਅੰਦਰ ਰਮਲ[10] ।
ਸ਼ਹਿਰ ਮੱਕੇ ਵਲ ਆਂਵਦਾ, ਬੁਜ਼ੁਰਜਮਿਹਰ ਜਵਾਨ ।
ਤੰਗ ਕਰੇਸੀ ਮੱਕੀਆਂ[11] ਆ ਕੇ ਕੁੱਲ ਜਹਾਨ ।
ਅਟਕੇ ਬੁਜ਼ੁਰਜਮਿਹਰ ਆ ਅੰਦਰ ਅਰਬ ਮਕਾਨ[12] ।
ਔਰਤ ਮਰਦ ਨ ਕਿਸੇ ਨੂੰ ਕੀਤਾ ਬੇ ਆਰਾਮ ।
ਇਕ ਮੰਜ਼ਲ[13] ਜਾਂ ਰਹਿ ਗਿਆ ਮੱਕੇ ਥੀਂ ਉਹ ਦੂਰ ।
ਮੱਕੇ ਅੰਦਰ ਓਸਦੀ ਖ਼ਬਰ ਹੋਈ ਮਸ਼ਹੂਰ ।
ਅਬਦੁਲ ਮਤਲਿਬ ਜਾਂਵਦਾ ਲੈ ਭਾਈਆਂ ਨੂੰ ਨਾਲ ।
ਤਰਫ਼ੇ ਬੁਜ਼ੁਰਜਮਿਹਰ ਦੀ ਕਾਰਣ ਇਸਤਕਬਾਲ[14] ।
ਬੁਜ਼ੁਰਜਮਿਹਰ ਜਵਾਨ ਨੇ ਜਾਂ ਡਿੱਠਾ ਵਿਚ ਰਾਹ ।
ਅਬਦੁਲ ਮਤਲਿਬ ਆਂਵਦਾ ਆਇਆ ਵਿਚ ਨਿਗਾਹ ।
ਬੁਜ਼ੁਰਜ ਮਿਹਰ ਸਵਾਰੀਓਂ, ਪੈਰ ਪਿਆਦਾ ਹੋ ।
ਆਪਸ ਵਿਚ ਫਿਰ ਮਿਲ ਪਏ ਬਹੁਤ ਖ਼ੁਸ਼ੀ ਖ਼ੁਸ਼ ਹੋ ।
ਭੀ ਉਸ ਦੇ ਵਿਚ ਗੋਸ਼[15] ਦੇ ਹੌਲੀ ਕਹੇ ਮਕਬੂਲ[16] ।
"ਮੈਂ ਦਖ ਦਿਆਂ ਨ ਕਿਸੇ ਨੂੰ, ਮੈਥੋਂ ਡਰੋ ਨ ਮੂਲ ।"
ਮੱਕੇ ਦੇ ਵਿਚ ਆ ਵੜੇ ਦਿਲ ਵਿਚ ਖ਼ੁਸ਼ੀ ਤਮਾਮ ।

---

1. ਤਾਕਤਵਰ, ਬਲਵਾਨ । 2. ਅਧੀਨਗੀ, ਨਿਮ੍ਰਤਾ । 3. ਦਰਗਾਹ (ਰੱਬ ਦੀ) ਵਿੱਚ । 4. ਖ਼ੁਸ਼ੀ ਪ੍ਰਸੰਨਤਾ । 5. ਤਰੀਕਾ, ਦਰ । 6. ਸ਼ੋਰ, ਰੌਲਾ । 7. ਅਕਲਮੰਦ, ਬੁੱਧੀਵਾਨ । 8. ਗਰਭਵਤੀ । 9. ਗਰਭ । 10. ਜੋਤਿਸ਼ ਦਾ ਇੱਕ ਅੰਗ । 11. ਮੱਕੇ ਦੇ ਵਸਨੀਕ । 12. ਨਿਵਾਸ, ਭਾਵ-ਦੇਸ਼ । 13. ਪੜਾਉ । 12. ਸਵਾਗਤ । 15. ਕੰਨ । 16. ਕਬੂਲ ਹੋਇਆ (ਰੱਬ ਨੂੰ) ।

ਕੀਤਾ ਬੁਜ਼ੁਰਜਮਿਹਰ ਨੇ ਮੱਕੇ ਵਿਚ ਆਰਾਮ ।
ਸੱਦ ਮੱਕੇ ਦੀ ਖ਼ਲਕ ਨੂੰ ਬਹੁਤ ਦਿੱਤਾ ਇਨਾਮ ।
ਸ਼ਫ਼ਕਤ[1] ਕਰੇ ਤਸੱਲੀਆਂ ਉਪਰ ਹਾਲ ਅਵਾਮ[2] ।
ਵਿਚ ਘਰ ਅਬਦੁਲ ਮਤਲਿਬੇ ਖ਼ਬਰ ਸੁਣੀ ਤਿਸ ਹਾਲ ।
ਬੇਟਾ ਪੈਦਾ ਹੋਇਆ ਜ਼ੇਬਾ[3] ਹੁਸਨ[4] ਜਮਾਲ[5] ।
ਨੂਰ[6] ਵਰੇ ਰੁਖ਼ਸਾਰ[7] ਇਉਂ ਲਬੋਂ ਸ਼ਫ਼ਕ[8] ਦਾ ਰੰਗ ।
ਜੇਬ[9] ਝੜੇ ਪੇਸ਼ਾਨੀਓਂ[10] ਦੇਸ ਰਹੇ ਦਿਲ ਦੰਗ ।
ਪੈਵਸਤਾ[11] ਵਿਚ ਅਬਰੂਆਂ[12], ਖ਼ਾਲ[13] ਜ਼ਮੁੱਰਦ ਗੂੰ[14] ।
ਸਬਬ ਜ਼ਕਨ[15] ਵਿਚ ਗ਼ਬਜ਼ਬੂੰ[16] ਖ਼ੁਸ਼ ਹਲਕਾ[17] ਮੰਜੂੰ[18] ।
ਅਨਵਰ[19] ਜਿਰਮ ਸਤਾਰਿਓਂ[20] ਤੇਜ਼ ਬਦਨ ਦੀ ਲੋ ।
ਰਹੇ ਨਜ਼ਾਰਾ ਕਰਦਿਆਂ ਜਾਨ ਆਸ਼ੁਫ਼ਤਾ[21] ਹੋ ।
ਚਮਕੇ ਅਖ਼ਤਰ[22] ਬਖ਼ਤ[23] ਦਾ ਮੱਥੇ ਦੇ ਵਿਚਕਾਰ ।
ਰਖ਼ੋਂ[24] ਸਆਦਤ[25] ਦਮਕਦੀ, ਜ਼ੇਬ[26] ਖਿਲੀ ਗੁਲਜ਼ਾਰ ।
ਅਬਦੁਲ ਮਤਲਿਬ ਦੇ ਗਿਆ ਜਮਦੇ ਨੂੰ ਝੱਬ ਚਾ ।
ਅਗੇ ਬੁਜ਼ੁਰਜਮਿਹਰ ਦੇ ਧਰਿਆ ਤੁਰਤ ਲਿਜਾ ।
ਡਿੱਠਾ ਬੁਜ਼ੁਰਜਮਿਹਰ ਨੇ ਜਾਂ ਓਹ ਨਕਸ਼ ਨਿਗਾਰ[27] ।
ਗੁਲ[28] ਵਾਂਗੂ ਗੁਲਜ਼ਾਰ[29] ਦੇ ਖਿਲਿਆ ਵਿਚ ਬਹਾਰ[30] ।
ਚਾਇਆ[31] ਬੁਜ਼ੁਰਜ ਮਿਹਰ ਨੇ ਆਪਣੇ ਵਿਚ ਕਿਨਾਰ[32] ।
ਦੇਖ ਸਫ਼ਾਈ ਹੁਸਨ ਦੀ ਹਸਦ[33] ਕਰੇ ਸੌ ਵਾਰ ।
ਖ਼ਾਲ ਜ਼ਮੁੱਰਦ[34] ਰੰਗ ਤੇ ਬੋਸਾ[35] ਦੇਵੇ ਸ਼ਾਦ[36] ।
"ਤੈਨੂੰ ਅਬਦੁਲ ਮਤਲਬਾ ! ਲੱਖ ਮੁਬਾਰਕਬਾਦ[37] ।

---

1. ਮਿਹਰਬਾਨੀ, ਤਰਸ, ਨਰਮਾਈ । 2. ਆਮ ਦਾ ਬਹੁਵਚਨ, ਭਾਵ-ਆਮ ਜਨਤਾ ਜਾਂ ਲੋਕ । 3. ਸ਼ੁਭਾਇਮਾਨ । 4. ਸੁੰਦਰ । 5. ਸੋਹਣਾ ਚਿਹਰਾ । 6. ਪ੍ਰਕਾਸ਼ । 7. ਬੁਲ੍ਹ । 8. ਸੁੰਝ ਦੀ ਲਾਲੀ । 9. ਸੁੰਦਰਤਾ । 10. ਮੱਥੇ ਤੋਂ । 11. ਜੁੜਿਆ ਹੋਇਆ, ਸੰਬੰਧਿਤ । 12. ਭੌਹਾਂ । 13. ਮੁਹਕਾ ਜੋ ਚਿਹਰੇ ਪਰ ਹੁੰਦਾ ਹੈ । 14. ਜ਼ਮੁੱਰਦ (ਇੱਕ ਜਵਾਹਰ ਜੋ ਸਬਜ਼) ਅਥਵਾ ਹਰੇ ਰੰਗ ਦਾ ਹੁੰਦਾ ਹੈ । ਗੂਨ (ਹਰਾ, ਸਬਜ਼) 15. ਠੋਡੀ । 16. ਖ਼ਾਲ ਜੋ ਸੁਹੱਪਣ ਵਿਚ ਉਮਦਗੀ ਪੈਦਾ ਕਰਦਾ ਹੈ । 17. ਘੇਰਾ । 18. ਵਾਜਿਬ । 19. ਪ੍ਰਕਾਸ਼ । 20. ਤਾਰੇ ਤੋਂ ਜੋਤ ਲੈ ਕੇ । 21. ਪਰੇਸ਼ਾਨ ਹਾਲ,ਬਹੁਤ ਦੁਖੀ । 22. ਸਤਾਰਾ । 23. ਕਿਸਮਤ, ਭਾਗ । 24. ਮੂੰਹੋਂ । 25. ਖ਼ੁਸ਼ੀ, ਨੇਕੀ । 26. ਸੋਹੇ । 27. ਸ਼ਕਲ ਸੂਰਤ । 28. ਫੁੱਲ । 29. ਚਮਨ (ਬਾਗ਼) । 30. ਬਸੰਤ ਰੁੱਤ । 31. ਚੁੱਕਿਆ । 32. ਗੋਦੀ । 33. ਦ੍ਵੈਖ, ਈਰਖਾ । 34. ਸਬਜ਼ ਜ਼ਮੁੱਰਦੀ ਰੰਗ ਦੇ ਮਹੁਕੇ ਉਤੇ, ਜੋ ਉਸ ਦੇ ਚਿਹਰੇ ਉਤੇ ਸੀ । 35. ਚੁੰਮੀ । 36. ਖ਼ੁਸ਼ ਹੋ ਕੇ । 37. ਵਧਾਈ ।

ਖ਼ਾਲ ਉਸਦੇ ਵਿਚ ਅਬਰੂਆਂ,[1] ਰੌਸ਼ਨ ਸ਼ਰਫ਼-ਉਲ-ਲੀਲ[2] ।
ਇਹ ਨਿਸ਼ਾਨੀ ਖ਼ੂਬ ਹੈ ਵਿੱਚ ਅਉਲਾਦ ਖ਼ਲੀਲ[3] ।"
ਦੇਖੇ ਤਿਫ਼ਲ[4] ਸਈਦ[5] ਨੂੰ ਹਰਦਮ ਖ਼ੁਸ਼ੀ ਕਰੇ ।
ਬੁਜ਼ੁਰਜਮਿਹਰ ਜ਼ਬਾਨ ਥੀਂ ਹਮਜ਼ਾ ਨਾਮ ਧਰੇ ।
ਸੀ ਮੱਕੇ ਦੇ ਆਦਮੀ ਹਾਜ਼ਿਰ ਤਦੋਂ ਤਮਾਮ ।
ਬੁਜ਼ੁਰਜਮਿਹਰ ਪੁਕਾਰਦਾ ਮਜਲਿਸ ਵਿਚ ਕਲਾਮ ।
"ਇਹ ਲੜਕਾ ਵਿਚ ਖ਼ਲਕ[6] ਦੇ ਹੋਗੁ ਸਆਦਤਮੰਦ[7] ।
ਹੋਸੀ ਆ'ਲੀ ਤਾਲਿਆ[8] ਪਾਵੇ ਕਦਰ ਬੁਲੰਦ ।
ਸਾਨੀ[9] ਕੁੱਵਤ ਏਸ ਦਾ ਹੋਗੁ ਨ ਵਿਚ ਜਹਾਨ ।
ਦੇਉ ਪਰੀਆਂ ਤੇ ਆਦਮੀ, ਮੰਨਣਗੇ ਫ਼ਰਮਾਨ ।
ਰੂਇ ਜ਼ਿਮੀ[10] ਦੇ ਬਾਦਸ਼ਾਹ ਇਸ ਨੂੰ ਦੇਣ ਖ਼ਿਰਾਜ ।
ਹੋਸੀ ਸਾਹਿਬ ਹੁਕਮ ਦਾ ਸਿਰ ਤੇ ਝੁੱਲੇ ਤਾਜ ।
ਵਿੱਚ ਘਰਾਂ ਕੁਫ਼ਾਰ[11] ਦੇ ਇਹ ਪਾਵੇਗਾ ਸੋਗ ।
ਜਗ ਵਿਚ ਸਾਨੀ ਏਸਦਾ ਮਰਦ ਨ ਕੋਈ ਹੋਗ ।
ਖ਼ਾਦਿਮ[12] ਹੋਸਨ ਏਸ ਦੇ ਜ਼ੋਰਾਵਰ ਵਿਚ ਜੱਗ ।
ਦੁਸ਼ਮਨ ਮਾਰੇ ਜਾਵਸਨ ਜੀਵਨ ਪੋਸੀ ਵੱਗ ।
ਪਵੇ ਜ਼ਿਮੀਂ ਵਿਚ ਏਸ ਦੀ ਚਾਰੋਂ ਤਰਫ਼ ਕਹਾਹ[13] ।
ਗ਼ਲਬਾ[14] ਇਸ ਦੀ ਗੁਰਜ਼ ਦਾ ਪਵੇ ਪਲਾਂ ਵਿਚ ਧਾ ।
ਦੀਨ ਮੁਹੰਮਦ ਪਾਕ ਦਾ ਰੌਸ਼ਨ ਕਰਸੀ ਫੇਰ ।
ਗ਼ਾਲਿਬ[15] ਹਮਜ਼ਾ ਹੋਸੀਆ, ਕਾਫ਼ਿਰ ਹੋਸਨ ਜ਼ੇਰ[16] ।"
ਇਹ ਹਮਜ਼ੇ ਦੀਆਂ ਖ਼ੂਬੀਆਂ ਖ਼ੁਆਜਾ ਕਰੇ ਬਿਆਨ ।
ਸੁਣਦੇ ਆਹੇ ਹਾਜ਼ਰੀਂ, ਸੁਣ ਸੁਣ ਕੇ ਹੈਰਾਨ ।
ਚਿਹਲ[17] ਸ਼ੁਤਰ[18] ਭਰ ਦੇਂਵਦਾ[19] ਜ਼ਰ ਥੀਂ ਤੁਰਤ ਲਦਾ ।
ਹਮਜ਼ਾ ਦੀ ਇਹ ਪਰਵਰਿਸ਼ ਕਾਰਣ ਕਰੇ ਅਤਾ[20] ।
ਨਾਲੇ ਕਹੇ ਜ਼ਬਾਨ ਥੀਂ; "ਇਹ ਮੇਰਾ ਫ਼ਰਜ਼ੰਦ ।

---

1. ਭੌਹਾਂ ਦੇ ਵਿਚਕਾਰ ਮਹੁਕਾ । 2. ਰਾਤ (ਲੈਲ) ਦੀ ਬਜ਼ੁਰਗੀ ਜਾਂ ਉਪਮਾ (ਸ਼ਰਫ਼) । 3. ਹਜ਼ਰਤ ਇਬਰਾਹੀਮ ਦੀ ਅੱਲ । 4. ਬਾਲਕ । 5. ਨੇਕ ਬਖ਼ਤ, ਖ਼ੁਸ਼ ਕਿਸਮਤ । 6. ਦੁਨੀਆ, ਸੰਸਾਰ । 7. ਕਿਸਮਤ ਵਾਲਾ, ਭਾਗਵਾਨ : 8. ਰਿਧੀਆਂ-ਸਿੱਧੀਆਂ ਦਾ ਮਾਲਿਕ । 9. ਦੂਜਾ ਮੁਕਾਬਲੇ ਦਾ । 10. ਜਗਤ ਦੇ ਤਲ, ਅਰਥਾਤ-ਸੰਸਾਰ ਭਰ ਦੇ । 11. ਕਾਫ਼ਰਾਂ । 12. ਨੌਕਰ, ਸੇਵਾਦਾਰ । 13. ਹਾਹਾਕਾਰ । 14. ਦਬਾਉ । 15. ਭਾਰੂ । 16. ਅਧੀਨ । 17. ਚਾਲ੍ਹੀ (40) । 18. ਊਠ । 19. ਸੋਨਾ, ਅਥਵਾ-ਧਨ-ਦੌਲਤ । 20. ਬਖ਼ਸ਼ਿਸ਼ ।

ਬੇਟਾ ਮੇਰਾ ਧਰਮ ਦਾ, ਹਮਜ਼ਾ ਕਦਰ ਬੁਲੰਦ।"
ਫ਼ਾਰਿਗ਼ ਹੋ ਕੇ ਏਧਰੋਂ ਖ਼ੁਆਜਾ ਕਰੇ ਨਿਗਾਹ।
ਮਰਦ ਡਿੱਠਾ ਇਕ ਖੜਾ ਹੈ ਆਹਾ[1] ਅੰਦਰ ਰਾਹ।
ਹੈ ਲੜਕਾ ਵਿਚ ਗੋਦ ਦੇ ਦਿਸਦਾ ਸ਼ਾਦ[2] ਬੜਾ।
ਪੁੱਛਿਆ ਬੁਜ਼ੁਰਜਮਿਹਰ ਨੇ, "ਇਹ ਹੈ ਕੌਣ ਖੜਾ?"
ਲੋਕਾਂ ਕਹਿਆ, "ਓਸਦਾ ਉਮੀਆ ਜ਼ੁਮਰੀ ਨਾਮ।
ਵਿਚ ਘਰ ਅਬਦੁਲ ਮਤਲਿਬੇ ਰਹਿਆ ਪੈਕ[3] ਮੁਦਾਮ[4]।"
ਸੱਦ ਖ਼ੁਆਜਾ ਉਸ ਪੁੱਛਦਾ, "ਗੋਦੀ ਤੇਰੇ ਕੀ?"
ਕਹਿਉਸੁ, "ਮੇਰਾ ਤਿਫ਼ਲ[5]" ਹੈ, ਰਾਤੀਂ ਹੋਇਆ ਸੀ।"
ਵਿੱਚ ਲਬਾਂ ਦੇ ਹੱਸਿਆ, ਸੁਣ ਖ਼ੁਆਜਾ ਇਹ ਗੱਲ।
ਹੱਥ ਦੋਵੇਂ ਤਾਜ਼ੀਮ[6] ਨੂੰ ਕੀਤੇ ਉਸ ਦੇ ਵੱਲ।
ਲੋਕਾਂ ਬੁਜ਼ੁਰਜਮਿਹਰ ਤੇ ਅਰਜ਼ ਗੁਜ਼ਾਰੀ ਆਮ।
"ਆਜਿਜ਼[7] ਦੇ ਫ਼ਰਜ਼ੰਦ[8] ਨੂੰ ਕਿਉਂ ਤੂੰ ਕਰੇਂ ਸਲਾਮ?"
ਕਹਿਆ, "ਤੁਸੀਂ ਨਾ ਜਾਣਦੇ ਇਹ ਆਹਾ ਕੀ ਚੀਜ਼।
ਹੋਗੁ ਚਿਰਾਗ਼[9] ਮੁਹੰਮਦੀ ਲਸ਼ਕਰ ਵਿਚ ਅਜ਼ੀਜ਼[10]।
ਹੋਸਨ ਇਸ ਵਿਚ ਖ਼ੂਬੀਆਂ, ਕੀ ਕੁਝ ਕਰਾਂ ਬਿਆਨ।
ਹਮਦਮ[11] ਹਮਜ਼ਾ ਸ਼ੇਰ ਦਾ ਹੋਸੀ ਹਰ ਮੈਦਾਨ[12]।
ਇਸ ਦੇ ਹੱਥੋਂ ਰੋਵਸਨ, ਰੂਇ ਜ਼ਿਮੀਂ[13] ਦੇ ਸ਼ਾਹ[14]।
ਪਕੜ ਹਿਸਾਰ[15] ਕੁਫ਼ਾਰ[16] ਦੇ ਕਰਸੀ ਮਾਰ ਫ਼ਨਾਹ।
ਬੁਰੇ ਕਜ਼ਈਏ[17] ਮੁਲਕ ਦੇ ਅੰਦਰ ਪਾਵੇਗਾ।
ਜਿੱਧਰ ਜਾਵੇ ਖ਼ਤ ਲੈ ਜੰਗ ਮਚਾਵੇਗਾ।
ਅੰਦਰ ਸਫ਼ਰ ਚਲੇਂਦਿਆਂ ਚੱਲੇ ਮਿਸਲ[18] ਹਵਾ।
ਹੋਸੀ ਪੈਕ ਰਸੂਲ ਦਾ ਕਰਸੀ ਫ਼ਜ਼ਲ ਖ਼ੁਦਾ।
ਬਾਦਸ਼ਾਹਾਂ ਦੀਆਂ ਦਾੜ੍ਹੀਆਂ ਫੜ ਫੜ ਮੁੰਨ ਲਵੇ।
ਰਾਤੀਂ ਸੁੱਤਿਆਂ ਦੁਸ਼ਮਣਾਂ ਪਕੜੇ, ਬੰਨ੍ਹ ਲਵੇ।
ਹੋਸੀ ਵੱਡਾ ਮਸਖ਼ਰਾ, ਇਹ ਤੱਰਾਰ[19] ਅਯਾਰ[20]।

---

1. ਸੀ। 2. ਖ਼ੁਸ਼। 3. ਚਿੱਠੀ ਰਸਾਂ, ਕਾਸਿਦ (Postman)। 4. ਹਮੇਸ਼ਾ, ਸਦਾ। 5. ਬੱਚਾ, ਲੜਕਾ। 6. ਅਦਬ-ਅਦਾਬ। 7. ਕਮਜ਼ੋਰ, ਭਾਵ-ਗ਼ੁਲਾਮ, ਦਾਸ। 8. ਪੁਤ੍ਰ। 9. ਦੀਵਾ। 10. ਪਿਆਰ। 11. ਸਦਾ ਦਾ ਸਾਥੀ, ਮਿੱਤ੍ਰ। 12. ਹਰੇਕ ਜੁੱਧ-ਭੂਮੀ ਵਿੱਚ। 13. ਦੁਨੀਆਂ ਭਰ। 14. ਬਾਦਸ਼ਾਹ, ਰਾਜੇ ਮਹਾਰਾਜੇ। 15. ਕਿਲ੍ਹੇ। 16. ਕਾਫ਼ਰਾਂ। 17. ਕਜ਼ੀਏ, ਝਗੜੇ-ਝਖੇੜੇ। 18. ਵਾਂਗੁ। 19. ਤੇਜ਼ ਜ਼ਬਾਨ। 20. ਚਲਾਕ, ਹੁਸ਼ਿਆਰ।

ਅਕਲ ਅਤੇ ਵਿਚ ਮਸਲਹਿਤ[1] ਭੀ ਹੋਸੀ ਹੁਸ਼ਿਆਰ।
ਕਹਿ ਸਿਫ਼ਤਾਂ ਏਹ ਮੁੱਕਿਆ ਬਾਦ ਤਮਾਮ ਕਲਾਮ।
ਧਰਿਆ ਬੁਜ਼ੁਰਜ ਮਿਹਰ ਨੇ ਉਮਰ ਉਮੱਈਆਂ ਨਾਮ।
ਸ਼ੁਤਰ[2] ਜ਼ਰੋਂ[3] ਭਰ ਦੇਂਵਦਾ ਉਮੀਆ ਜ਼ੁਮਰੀ ਨੂੰ।
"ਭਾਈ ਮੇਰਾ ਧਰਮ ਦਾ ਆਹਾ[4] ਹੋਇਆ ਤੂੰ।"
ਖ਼ੁਸ਼ੀ ਕਰਨ ਤੇ ਸ਼ਾਦੀਆਂ ਦਿਨ ਤੇ ਰਾਤ ਮੁਦਾਮ[5]।
ਖ਼ੌਫ਼ ਨ ਕਾਈ ਕਿਧਰੋਂ, ਰਹਿੰਦੇ ਵਿਚ ਆਰਾਮ।
ਦਿਨ ਦਿਨ ਹੁੰਦੇ ਪਰਵਰਿਸ਼ ਏਹ ਦੋਵੇਂ ਫ਼ਰਜ਼ੰਦ[6]।
ਉਮਰ ਉਮੱਈਆ ਦੂਸਰਾ ਹਮਜ਼ਾ ਕਦਰ ਬੁਲੰਦ।

**ਸ਼ਾਹ ਕਬਾਦ ਦਾ ਦੇਹਾਂਤ ਤੇ ਨੌਸ਼ੀਰਵਾਂ ਦੀ ਗੱਦੀ-ਨਸ਼ੀਨੀ ਖ਼ੁਆਜਾ ਬੁਜ਼ੁਰਜ ਮਿਹਰ ਦੀ ਮਦਾਇਨ ਵਿੱਚ ਵਾਪਿਸੀ।**

ਆਹੀ ਬੁਜ਼ੁਰਜ ਮਿਹਰ ਦੇ ਦਿਲ ਵਿਚ ਸੋਚ ਪਈ।
ਮੱਕੇ ਅੰਦਰ ਰਹਿੰਦਿਆਂ ਮੁੱਦਤ ਗੁਜ਼ਰ ਗਈ।
ਸ਼ਾਹ ਘਲਿਆ ਕਿਸਕਾਰ ਨੂੰ, ਮੈਂ ਕੀਤਾ ਕੁਝ ਹੋਰ।
ਗੋਇਆ[7] ਸ਼ਾਹ ਕਬਾਦ ਥੀਂ ਮੈਂ ਹੋਇਆ ਹੁਣ ਚੋਰ।
ਮੈਂ ਆਕੇ ਵਿਚ ਅਰਬੀਆਂ ਕੀਤੇ ਬਹੁਤ ਲਫ਼ਾਨ[8]।
ਤਰਫੇ ਉਸ ਦੇ ਮਕਸਦੇ[9] ਕੀਤਾ ਨਾਂਹ ਧਿਆਨ।
ਮੇਰੀ ਵਲੋਂ ਹੋਵਸੀ ਆਖ਼ਿਰ ਬੇਇਤਬਾਰ।
ਆਹਾ ਬੁਜ਼ੁਰਜਮਿਹਰ ਦੇ ਇਸ ਫ਼ਿਕਰੋਂ ਦਿਲਭਾਰ।
ਤਦ ਨੂੰ ਗਿਆ ਮਦਾਇਨੋਂ ਲੈ ਖ਼ਤ ਪੈਕ[10] ਰਵਾਨ।
ਉਸ ਦੇ ਪਿਸਰ[11] ਸਿਆਵਖ਼ਸ਼ ਲਿਖਿਆ ਇਹ ਬਿਆਨ ॥ ੬ ॥

**ਬੁਜ਼ੁਰਜਮਿਹਰ ਦੇ ਪੁਤ ਸਿਆਵਖ਼ਸ਼ ਦੇ ਖ਼ਤ ਦਾ ਮਜ਼ਮੂਨ।**

ਅੱਵਲ ਹਮਦ[12] ਖ਼ੁਦਾਇ ਨੂੰ ਫੇਰ ਦਰੂਦ[13] ਖ਼ਲੀਲ[14]।
ਜਿਸ ਨੂੰ ਦੋਸਤ ਆਪਣਾ ਕੀਤਾ ਰੱਬ ਜ਼ਲੀਲ[15]।
ਤੇਰਾ ਪਿਸਰ ਸਿਆਵਖ਼ਸ਼ ਤੈਂ ਵਲ ਅਰਜ਼ ਗੁਜ਼ਾਰ[16]।
ਬਾਦ ਸਲਾਮ ਅਦਾਬ[17] ਦੇ ਹਾਲ ਕਰੇ ਇਜ਼ਹਾਰ[18]।
ਬਾਦ ਤੁਹਾਡੇ ਗਿਆਂ ਦੇ ਕੁਝ ਦਿਨ ਗਏ ਵਿਹਾ।

---

1. ਨੇਕ ਸਲਾਹ, ਨੇਕ ਤਜਵੀਜ਼। 2. ਊਠ। 3. ਧੰਨ ਦੌਲਤ ਦੇ। 4. ਹੇ। 5. ਹਮੇਸ਼ਾਂ। 6. ਪੁਤ੍ਰ। 7. ਜਾਣੋ, ਮਾਨੋ। 8. ਪੇਚ ਵਾਲੀਆਂ ਗੱਲਾਂ। 9. ਮਤਲਬ, ਭਾਵ। 10. ਡਾਕੀਆ। 11. ਪੁਤ੍ਰ ਨੇ। 12. ਉਪਮਾ। 13. ਦੁਆ, ਬੇਨਤੀ। 14. ਇਬਰਾਹੀਮ ਦੀ ਪਦਵੀ। 15. ਵੱਡੇ ਰੁਤਬੇ ਵਾਲਾ। 16. ਬੇਨਤੀ ਕਰਦਾ ਹੈ। 17. ਨਿਮ੍ਰਤਾ। 18. ਪ੍ਰਗਟ।

ਦੁਨੀਆ ਫ਼ਾਨੀ[1] ਛੋਡ ਕੇ ਗਿਆ ਕਬਾਦ ਸਿਧਾ[2] ।
ਹੁਣ ਆਹਾਂ ਨੌਸ਼ੀਰਵਾਂ ਕਰਦਾ ਹੁਕਮ ਰਵਾਨ ।
ਬਖ਼ਤਕ ਓਸ ਵਜ਼ੀਰ ਹੈ ਜਿਸ ਥੀਂ ਤੰਗ ਜਹਾਨ ।
ਅੰਦਰ ਸਾਰੀ ਸਲਤਨਤ ਬਖ਼ਤਕ ਹੈ ਮੁਖ਼ਤਾਰ ।
ਕਰਦਾ ਜ਼ੁਲਮ ਤਅੱਦੀਆਂ[3], ਨਾਂ ਕੋ ਵਰਜਨਹਾਰ ।
ਹਾਲਾ ਉੱਪਰ ਜ਼ਿਮੀ ਦੇ ਕਰ ਦਿੱਤਾ ਦੋ ਚੰਦ[4] ।
ਵਧ ਕੀਤੇ ਮਹਿਸੂਲ ਤੇ ਰਹੇ ਵਪਾਰੀ ਬੰਦ ।
ਜਿਸ ਦਿਨ ਦੀ ਵਿਚ ਮੁਲਕ ਦੇ ਇਹ ਬਲਾਇ ਪਈ ।
ਦੇਸ ਰਈਅੱਤ ਛੱਡ ਕੇ ਕਿਧਰੇ ਚਲੀ ਗਈ ।
ਖ਼ਲਕਤ ਤਾਈਂ ਲੁੱਟ ਕੇ ਜਮਾ ਕਰਾਇਆ ਮਾਲ ।
ਰਾਤ ਦਿਨੇਂ ਵਿਚ ਮੁਲਕ ਦੇ ਜ਼ੁਲਮ ਕਰੇ ਹਰ ਹਾਲ ।
ਏਹ ਨਸੀਹਤ ਕਰ ਗਿਆ ਜਾਂਦੀ ਵਾਰ ਕਬਾਦ ।
"ਐ ਫ਼ਰਜ਼ੰਦ ਨੌਸ਼ੀਰਵਾਂ ! ਰੱਖ ਨਸੀਹਤ ਯਾਦ ।
ਗਿਆ ਹੋਇਆ ਹੈ ਅਰਬ ਨੂੰ ਮੇਰਾ ਖ਼ਾਸ ਵਜ਼ੀਰ ।
ਮਾਰਨ ਤੇਰੇ ਦੁਸ਼ਮਨਾਂ ਤਾਈਂ ਕਰ ਤਦਬੀਰ ।
ਜਾਂ ਮੁੜ ਆਵੇ ਅਰਬ ਥੀਂ ਕਰੀਓ ਇਸਤਕਬਾਲ[5] ।
ਥਾਂ ਮੇਰੇ ਵਿਚ ਜਾਣੀਓਂ ਉਸ ਨੂੰ ਹਰ ਹਰ ਹਾਲ ।
ਹੋਸੀ ਤੇਰਾ ਖ਼ੈਰ ਖ਼ਵਾਹ[6], ਖ਼ਲਕਤ[7] ਦਾ ਗ਼ਮਖ਼ਵਾਰ[8] ।
ਹੁਕਮ ਮੰਨੀਂ ਤੂੰ ਓਸ ਦਾ ਹੋ ਫ਼ਰਮਾਂਬਰਦਾਰ[9] ।
ਰਹਿਸੀ ਵਿੱਚ ਜਹਾਨ ਦੇ ਤਾਹੀਂ ਤੇਰਾ ਰਾਜ ।
ਉਸ ਦੀ ਬਰਕਤ ਬਾਦਸ਼ਾਹ ਤੇਰਾ ਭਰਨ ਖ਼ਿਰਾਜ ।
ਵਿੱਚ ਅਮਨ ਦੇ ਰਹੇਗਾ ਮੁਲਕ ਤੇਰਾ ਆਬਾਦ ।
ਪਾਵੀਂ ਤੂੰ ਨੌਸ਼ੀਰਵਾਂ ! ਦਿਲ ਦੀ ਕੁੱਲ ਮੁਰਾਦ ।
ਜੇ ਇਸ ਮੇਰੇ ਕਹੇ ਨੂੰ ਨਾ ਰੱਖੇਂਗਾ ਯਾਦ ।
ਰਹੇ ਸਿਆਸਤ[10] ਮੂਲ ਨਾ, ਖ਼ਲਕ ਹੋਵੇ ਬਰਬਾਦ ।
ਇਸ ਮੇਰੇ ਮਕਤੂਬ[11] ਨੂੰ ਹਜ਼ਰਤ ਖ਼ੁਦਾ ਪੜ੍ਹੋ ।
ਸ਼ਹਿਰ ਮਦਾਇਨ ਆ ਵੜੋ, ਅਰਬੋਂ ਤੁਰਤ ਚੜ੍ਹੋ ।
ਜੇ ਹੁਣ ਦੇਰ ਲਗਾਵਸੋ ਖ਼ਲਕ ਹੋਸੀ ਵੈਰਾਨ ।

---

1. ਨਾਸ਼ਵਾਨ । 2. ਸੁਰਗ ਨੂੰ ਸਿਧਾਰ ਗਿਆ । 3. ਸਿਤਮ, ਧੱਕੇ । 4. ਦੁੱਗਣਾ । 5. ਸਵਾਗਤ । 6. ਸ਼ੁਭ ਚਿੰਤਕ । 7. ਸੰਸਾਰ ਦਾ । 8. ਦੁਖ ਵੰਡਾਉਣ ਵਾਲਾ । 9. ਆਗਿਆ ਕਾਰ । 10. ਹੁਕਮਰਾਨੀ, ਤਪਤੇਜ਼ । 11. ਖ਼ਤ, ਪੱਤ੍ਰ, ਚਿੱਠੀ ।

ਆਣ ਪਿਛੋਂ ਪਛੁਤਾਵਸੋਂ, ਹੈਰਾਂ[1] ਤੇ ਪਰੇਸ਼ਾਨ ।
ਜਾਂ ਇਹ ਬੁਜ਼ੁਰਜਮਿਹਰ ਨੇ ਪੜ੍ਹਿਆ ਹਾਲ ਬਿਆਨ ।
ਰੁਖ਼ਸਤ ਲੈ ਕੇ ਮੱਕਿਉਂ ਹੋਇਆ ਜਲਦ ਰਵਾਨ ।
ਮੰਜ਼ਲ ਮੰਜ਼ਲ ਆਇਆ, ਸ਼ਹਿਰ ਅਦਾਇਨ ਧਾ ।
ਖ਼ਬਰ ਸੁਣੀ ਨੌਸ਼ੀਰਵਾਂ ਖ਼ੁਆਜਾ ਪਹੁਤਾ ਆ ।
ਬਖ਼ਤਕ ਨੂੰ ਨੌਸ਼ੀਰਵਾਂ, ਤੁਰਤ ਕਰੇ ਫ਼ਰਮਾਨ ।
"ਹੋਈਓ ਇਸਤਕਬਾਲ ਨੂੰ ਮੇਰੇ ਨਾਲ ਰਵਾਨ ।"
ਬਖ਼ਤਕ ਕਹਿੰਦਾ, "ਕੌਣ ਹੈ ਬੁਜ਼ੁਰਜਮਿਹਰ ਕੰਗਾਲ ?
ਲਾਇਕ ਨਹੀਂ ਗ਼ੁਲਾਮ ਦਾ ਸ਼ਾਹਾਂ ਇਸਤਕਬਾਲ[2] ।"
ਫ਼ਰਮਾਵੇ ਨੌਸ਼ੀਰਵਾਂ, "ਐ ਬਖ਼ਤਕ ! ਬਦਬਖ਼ਤ[3] ।
ਕੀਤੀ ਮੇਰੇ ਬਾਪ ਨੇ ਏਹ ਨਸੀਹਤ ਸਖ਼ਤ ।
ਜਾਣੀ ਬੁਜ਼ੁਰਜ ਮਿਹਰ ਨੂੰ ਮੇਰੀ ਜਾ[4] ਬਜਾ[5] ।
ਉਸ ਦਾ ਇਸਤਕਬਾਲ ਮੈਂ ਕਿਉਂ ਨਾ ਕਰਾਂ ਅਦਾ ?
ਇਹ ਬੁਜ਼ੁਰਜ ਮਿਹਰ ਹੈ ਗੋਇਆ ਮੇਰਾ ਬਾਪ ।
ਮੈਂ ਇਸ ਦੀ ਤਾਜ਼ੀਮ[6] ਨੂੰ ਕਰਾਂ ਚੜ੍ਹਾਈ ਆਪ ।"
ਹੋ ਸ਼ਰਮਿੰਦਾ, ਚੁੱਪ ਹੋ ਬਖ਼ਤਕ ਰਹਿਆ ਹਰਾਮ ।
ਇਸਤਕਬਾਲ[7] ਨੌਸ਼ੀਰਵਾਂ ਖੜਦਾ[8] ਫ਼ੌਜ ਤਮਾਮ ।
ਨਾਲ ਤਜੱਮਲ[9] ਸ਼ਾਨ ਦੇ ਜਾਂ ਆਏ ਵਿਚ ਰਾਹ ।
ਕੀਤੀ ਬੁਜ਼ੁਰਜਮਿਹਰ ਨੇ ਤਰਫ਼ੇ ਸ਼ਾਹ ਨਿਗਾਹ ।
ਪੈਰ ਪਿਆਦਾ ਹੋਇ ਕੇ ਆਇਆ ਸੀਸ ਝੁਕਾ ।
ਭੀ ਟੁਰਿਆ ਨੌਸ਼ੀਰਵਾਂ ਦੇਖ ਪਿਆਦਾ ਪਾ ।
ਦੋਵੇਂ ਹੋ ਕੇ ਬਗ਼ਲਗੀਰ ਮਿਲੇ ਮੁਹੱਬਤ ਨਾਲ ।
ਵੱਲੋਂ ਸ਼ਾਹ ਕਬਾਦ ਦੇ ਰੁੰਨੇ ਆਂਸੂ ਢਾਲ ।
ਕਰ ਤਅੱਜ਼ਤ[10] ਹੋਂਵਦੇ ਦੋਵੇਂ ਫੇਰ ਸਵਾਰ ।
ਚੱਲੇ ਤਰਫ਼ ਮਦਾਇਨੇ ਅੰਦਰੇ ਜ਼ੇਬ[11] ਹਜ਼ਾਰ ।
ਡਿੱਠੇ ਰਾਹੇ ਜਾਂਦਿਆਂ ਕਰਦੇ ਸ਼ੋਰ ਤਿਊਰ ।[12]
ਜਾਨਵਰਾਂ ਵਿਚ ਦੇਖਿਆ ਝਗੜਾ ਜੰਗ ਫ਼ਤੂਰ ।
ਕਰ ਆਵਾਜ਼ੇ ਕਹਿਰ ਦੇ ਲੜਨ ਜਨਾਵਰ ਦੋ ।

---

1. ਹੈਰਾਨ । * ਸਵਾਗਤ, (Reception) 2. ਸਵਾਗਤ । ਆਉਭਗਤ । 3. ਮੰਦਭਾਗ । 4. ਜਗਾ, ਥਾਵੇਂ । 5. ਠੀਕ । 6. ਮਾਣ-ਇੱਜ਼ਤ । 7. ਸਵਾਗਤ ਵਾਸਤੇ । 8. ਲੈ ਜਾਂਦਾ । 9. ਸ਼ਾਨ ਸ਼ੌਕਤ । 10. ਅਫ਼ਸੋਸ, ਮਾਤਮ ਪੁਰਸੀ । 11. ਸ਼ੋਭਾ, ਸ਼ਾਨ । 12. ਪੰਛੀ, ਜਾਨਵਰ ।

ਮਰਦ ਸਿਪਾਹੀ ਦੇਖਦੇ ਹਾਲਤ ਉਨ੍ਹਾਂ ਖਲੋ ।
ਅੰਦਰ ਕੰਨ ਨੌਸ਼ੀਰਵਾਂ ਬਖ਼ਤਕ ਕਹੇ ਹਰਾਮ ।
"ਪੁੱਛੋ ਬੁਜ਼ੁਰਜ ਮਿਹਰ ਨੂੰ ਇਸ ਦਾ ਹਾਲ ਤਮਾਮ ।
ਕਿਉਂ ਲੜਦੇ ਇਹ ਜਾਨਵਰ, ਕਰਨ ਕਿਵੇਂ[1] ਹੀ ਧੂਮ ।
ਜਾਨਵਰਾਂ ਦੀਆਂ ਬੋਲੀਆਂ ਇਸ ਨੂੰ ਹੋਣ ਮਲੂਮ ।"
ਹੋ ਮੁਤਅਜਿਬ[2] ਬਾਦਸ਼ਾਹ ਓਵੇਂ ਕਰੇ ਸਵਾਲ ।
ਕਹਿਆ ਬੁਜ਼ੁਰਜ ਮਿਹਰ ਨੇ, "ਪਾਓ ਨ ਏਸ ਖ਼ਿਆਲ ।"
ਕਰ ਕਰ ਸ਼ਾਹ ਮੁਬਾਲਗਾ[3] ਅੰਤ ਪੁਛਾਵੇ ਹਾਲ ।
ਕਹਿਆ ਬੁਜ਼ੁਰਜਮਿਹਰ ਨੇ, "ਸੁਣ ਐ ਫ਼ੱਰੁੱਖ਼ ਫ਼ਾਲ[4]।
ਜਾਨਵਰਾਂ ਦੀ ਬੋਲੀਓਂ ਦੇਵਾਂ ਰਾਜ਼[5] ਲਘਾੜ[6] ।
ਉੱਲੂ ਹਨ ਇਹ ਜਾਨਵਰ ਵਾਸਾ ਜਿਨ੍ਹਾਂ ਉਜਾੜ ।
ਇਕ ਚਾਹੇ ਜੋ ਦੂਜਿਓਂ ਨਿਸਬਤ[7] ਕਰੇ ਹਸੂਲ[8] ।
ਦੂਜਾ ਕਹਿੰਦਾ ਨਾ ਕਰਾਂ ਮਹਰ[9] ਭਰੇ ਬਿਨ ਮੂਲ ।
ਜੇ ਚੋਦਾਂ ਗਿਣ ਅਸਾਂ ਨੂੰ ਸ਼ਹਿਰ ਦੇਵੇਂ ਵੈਰਾਨ ।
ਤਾਂ ਏਹ ਨਿਸਬਤ ਹੋਵਸੀ, ਤੈਂ ਮੈਂ ਵਿਚ ਆਸਾਨ ।
ਚੋਦਾਂ ਮੰਗ ਨ ਲਿਖ ਲੈ ਸ਼ਹਿਰ ਕਹੇ ਵੈਰਾਨ ।
ਜਾਂ ਲੱਗ ਹੈ ਨੌਸ਼ੀਰਵਾਂ ਹਾਕਿਮ ਵਿਚ ਜਹਾਨ ।"
ਇਹ ਗੱਲ ਸੁਣ ਨੌਸ਼ੀਰਵਾਂ, ਕਹਿੰਦਾ ਹੋ ਮਗ਼ਮੂਮ[10] ।
"ਹੈ ਬਖ਼ਤਕ ਬਦ ਬਖ਼ਤ ਥੀਂ, ਸਬ ਖ਼ਲਕਤ[11] ਮਜ਼ਲੂਮ[12] ।
ਉਸ ਦੀ ਜ਼ੁਲਮ ਤਅਦੀਓਂ[13], ਦੇਸ ਉਜਾੜ ਪਿਆ ।
ਭੱਜ ਸ਼ਿਤਾਬੀ ਉਜੱੜੇਂ ਇਹ ਬਘਿਆੜ ਪਿਆ ।
ਬਖ਼ਤਕ ਦੁਸ਼ਮਨ ਮੁਲਕ ਦਾ ਖ਼ਲਕਤ ਦਾ ਬਦਖ਼ਵਾਹ ।
ਕਸਰਤ ਨਾਲ ਤਅੱਦੀਓਂ ਸ਼ਰਤ ਧਰੇ ਗੁਮਰਾਹ ।
ਭਲਾ ਹੋਇਆ ਤੂੰ ਅਰਬ ਥੀਂ, ਟੁਰਿਆ ਵਕਤ ਭਲੇ ।
ਬਖ਼ਤਕ ਦੀ ਤਦਬੀਰ ਥੀਂ ਮੈਂ ਦਿਲ ਲਾਟ ਬਲੇ ।
ਜਿਓਂ ਚਾਹੇਂ ਤਿਉਂ ਆਪ ਕਰ ਮੁਲਕਾਂ ਦਾ ਸਾਮਾਨ ।
ਦਿਲੋਂ ਬਜਾਨੋਂ[14] ਮੰਨਸਾਂ ਮੈਂ ਤੇਰਾ ਫ਼ਰਮਾਨ ।"

---

1. ਕਿਸ ਤਰ੍ਹਾਂ । 2. ਹੈਰਾਨ । 3. ਅਤਿ ਉਕਤਾਈਆਂ । 4. ਖ਼ੁਸ਼ ਕਿਸਮਤੀ । 5. ਭੇਤ । 6. ਉਘਾੜ । 7. ਵਿਵਾਹਿਕ ਸੰਬੰਧ । 8. ਹਾਸਲ, ਪ੍ਰਾਪਤ । 9. ਉਹ ਰੁਪਿਆ ਜਾਂ ਜਿਨਸ, ਜੋ ਪਤੀ ਵਲੋਂ ਔਰਤ ਨੂੰ ਵਿਆਹ ਬਦਲੇ ਦਿਤੀ ਜਾਵੇ । 10. ਗ਼ਮ ਦਾ ਮਾਰਿਆ ਹੋਇਆ । 11. ਦੁਨੀਆਂ । 12. ਸਤਾਈ ਹੋਈ, ਜ਼ੁਲਮ—ਰਸੀਦਾ । 13. ਸਿਤਮ ਤੋਂ । 14. ਤਨ ਮਨ ਤੋਂ ।

ਵਿਚ ਦਰਬਾਰ ਮਦਾਇਨੋ ਆਣ ਲਥਾ ਸੁਲਤਾਨ ।
ਬਖ਼ਸ਼ੇ ਬੁਜ਼ੁਰਜਮਿਹਰ ਨੂੰ ਬਹੁਤ ਬੁਲੰਦ ਮਕਾਨ[1] ।
ਖ਼ੁਆਜਾ ਬੁਜ਼ੁਰਜਮਿਹਰ ਨੇ ਧਰ ਕਾਨੂੰਨ ਅਸਾਨ ।
ਹਰ ਹਰ ਤਰਫ਼ ਵਲਾਇਤਾਂ ਕਾਸਿਦ[2] ਕਰੇ ਰਵਾਨ ।
ਇਸ ਦਸਤੂਰ-ਉਲ-ਅਮਲ[3] ਥੀਂ ਮਤ ਕੋ ਕਰੇ ਖ਼ਤਾ[4] ।
ਹੁਕਮ ਚਲਾਵੇ ਹੱਕ ਤੇ, ਹਰ ਹਰ ਹੁਕਮ ਰਵਾ[5] ।
ਭਾਰ ਖ਼ਿਰਾਜ ਉਤਾਰਨਾ, ਤੇ ਮਹਿਸੂਲ ਤਮਾਮ ।
ਬੇੜਾ ਕੀਤਾ ਭਾਰ ਤੇ ਪਾਇਆ ਖ਼ਲਕ ਅਰਾਮ ।
ਹਰ ਹਰ ਜਾਗਾ ਟੁਰ ਪਿਆ ਮੁਲਕ ਅੰਦਰ ਇਨਸਾਫ਼ ।
ਜ਼ੋਰ ਜਫ਼ਾਇ[6] ਜਹਾਨ ਥੀਂ ਜਾਂਦਾ ਰਹਿਆ ਸਾਫ਼ ।
ਪਹਿਰੂ ਹੋਏ ਚੋਰ ਤੇ ਦੋਸਤ ਗੁਰਗ[7] ਹੈਰਾਨ ।
ਬਾਜ਼ ਚਿੜੀ ਇਕ ਤਾਸ਼ ਤੇ ਰਲਮਿਲ ਚੋਗ ਚਰਾਨ ।
ਆਬਾਦੀ ਵਿਚ ਮੁਲਕ ਦੇ ਰੋਜ਼ ਬਰੋਜ਼ ਵਧੇਰ ।
ਧਰੋਈ ਸ਼ਾਹ ਨੌਸ਼ੀਰਵਾਂ ਦੀ ਫਿਰ ਗਈ ਚੌਫੇਰ ।
ਬਾਕੀ ਬਾਗ਼ੀ ਸਰਕਸ਼ਾਂ[8] ਆਣ ਨਿਵਾਏ ਸੀਸ ।
ਨਾਂ ਉਸ ਦੀ ਵਿਚ ਮੁਲਕ ਦੇ ਕੋ ਕਰ ਸਕੇ ਰੀਸ ।
ਉਸ ਦਿਨ ਥੀਂ ਨੌਸ਼ੀਰਵਾਂ ਆਦਲ[9] ਪਿਆ ਖ਼ਿਤਾਬ[10] ।
ਫਿਰ ਸਭ ਉਮਰ ਕਮਾਇਆ ਉਸ ਨੇ ਅਦਲ ਸਵਾਬ[11] ।
ਬਾਤ ਬੁਜ਼ੁਰਜਮਿਹਰ ਦੀ ਪਾਇਆ ਨਾਮ ਬੁਲੰਦ ।
ਨਾਲ ਵਸੀਲੇ ਅਦਲ ਦੇ ਹੋਇਆ ਤਾਲਿਆ ਮੰਦ[12] ।
ਹਮਜ਼ਾ ਉਮਰ ਅਯਾਰ ਦੀ, ਐ ਦਿਲ ! ਗੱਲ ਸੁਣਾ ।
ਛੋੜ ਅਹਿਵਾਲ ਨੌਸ਼ੀਰਵਾਂ, ਰਹਿਣ ਦਿਓ ਇਕ ਦਾ[13] ॥ ੭ ॥

**ਉਮਰ ਉਮੱਈਆ ਜ਼ੁਮਰੀ ਤੇ ਅਮੀਰ ਹਮਜ਼ਾ ਦੇ ਬਾਹਰ ਨਿਕਲਣ ਦੀ ਕਹਾਣੀ ਅਤੇ ਬਾਕੀ ਸਿਫ਼ਤਾਂ ।**

ਉਮਰ ਉਮੱਈਆ ਦੂਸਰਾ ਹਮਜ਼ਾ ਬੁਜ਼ੁਰਗਵਾਰ ।
ਹੋਏ ਦੋਸਤ ਸਾਲ ਦੇ ਅੰਦਰ ਨਾਜ਼ ਬਹਾਰ ।
ਫਿਰਦੇ ਸੌਂਦੇ ਖੇਲਦੇ ਰਹਿੰਦੇ ਇੱਕੇ ਜਾ ।
ਇਕ ਦੂਜੇ ਥੀਂ ਘੜੀ ਭਰ ਹੁੰਦੇ ਨਾਂਹ ਜੁਦਾ ।

---

1. ਉੱਚਾ ਰੁਤਬਾ । 2. ਡਾਕੀਏ । 3. ਕਾਨੂੰਨ । 4. ਉਲੰਘਣਾ । 5. ਵਾਜਿਬ । 6. । ਧੱਕਾ 7. ਬਘਿਆੜ । 8. ਹੁਕਮ ਅਦੂਲੀ ਕਰਨ ਵਾਲੇ । 9. ਨਿਆਇਸ਼ੀਲ, ਮੁਨਸਿਫ਼ 10. ਪਦਵੀ । 11. ਇਨਸਾਫ਼ ਰੂਪ ਪੁੰਨ । 12. ਵਾਗਵਾਨ, ਕਿਸਮਤ ਵਾਲਾ । 13. ਇੱਕ ਪਾਸੇ ।

ਬਾਹਰ ਮੱਕੇ ਸ਼ਹਿਰ ਥੀਂ ਇਕ ਦਿਨ ਸੈਰ ਗਏ ।
ਲੋਕ ਇਕੱਠੇ ਉਨ੍ਹਾਂ ਨੂੰ ਇਕ ਜਾ ਨਜ਼ਰ ਪਏ ।
ਡੱਠਾ ਵਿਚ ਮੈਦਾਨ ਦੇ ਕੁਸ਼ਤੀ ਕਰਨ ਜਵਾਨ ।
ਇਕ ਉਨ੍ਹਾਂ ਵਿਚ ਪਹਿਲਵਾਂ ਆਹਾ ਸਾਹਿਬ ਤਾਨ[1] ।
ਜਿੱਤ ਵਲ ਪਵੇ ਜਵਾਨ ਨੂੰ ਪਕੜ ਮਰੋੜ ਲਵੇ ।
ਕੁਸ਼ਤੀ ਕਰੇ ਜੋ ਏਸ ਥੀਂ ਹੋ ਬੇਹਾਲ ਪਵੇ ।
ਉਸ ਦੇ ਨਾਲ ਮੁਕਾਬਲਾ ਨਾਂਹ ਕਰ ਸਕੇ ਕੋ ।
ਨਾਲ ਬੁਲੰਦ[2] ਆਵਾਜ਼ ਦੇ ਕਹੇ ਜਵਾਨ ਖਲੋ ।
"ਕੌਣ ਕੋਈ ਵਿਚ ਅਰਬ ਦੇ ਜੋ ਮੈਂ ਨਾਲ ਘੁਲੇ ?
ਘੁਲੇ ਜੋ ਅੰਦਰ ਖ਼ਾਕ ਦੇ ਹੋ ਬੇਹਾਲ ਰੁਲੇ
ਅੰਦਰ ਏਸ ਮੈਦਾਨ ਦੇ ਮੈਂ ਥੀਂ ਕੌਣ ਤੁਲੇ ?
ਸ਼ੇਰ ਕਰੇ ਇਹ ਹੌਸਲਾ ਆਖ਼ਰ ਕਦਮ ਢਲੇ ।"
ਉਮਰ ਕਹੇ, "ਸੁਣ, ਹਮਜ਼ਿਆ ! ਸੁਣਦਾ ਹੈਂ ਯਾ ਨਾ ?"
ਹਮਜ਼ਾ ਪੁਛਦਾ ਓਸ ਨੂੰ, "ਕੀ ਕੁਛ ਹਾਲ ਬਿਆਂ[3] ।"
ਉਮਰ ਕਹੇ, ਮਗ਼ਰੂਰ[4] ਹੈ, ਮਰਦ ਅੰਦਰ ਮੈਦਾਨ ।
ਕਹੇ ਨ ਮੇਰ ਜੋੜ ਹੈ ਕੋਈ ਵਿੱਚ ਜਹਾਨ ।"
ਹਮਜ਼ਾ ਕਹਿੰਦਾ, "ਕੀ ਕਰਾਂ, ਜੋ ਚਾਹੇਂ ਫ਼ਰਮਾ ।"
ਉਮਰ ਕਹੇ, "ਫਿਰ ਗਿੱਟਿਓਂ ਮਾਰ ਜ਼ਿਮੀਂ ਪਰ ਚਾ[5] ।"
ਸੁਣ ਹਮਜ਼ੇ ਨੇ ਦੌੜ ਕੇ ਗਿਟਿਓਂ ਫੜਿਆ ਜਾ ।
ਸਿਰੋਂ ਉਤਾਹਾਂ ਫੇਰ ਕੇ ਮਾਰੇ ਧਰਤਿ ਉਠਾ ।
ਧਰਤੀ ਉਤੇ ਆ ਕੇ ਉਸ ਦੀ ਲੋਥ ਪਈ ।
ਤਨ ਦੀ ਹੱਡੀ ਪੱਸਲੀ ਸਾਰੀ ਟੁਟ ਗਈ ।
ਵਿਚ ਮੱਕੇ ਇਸ ਗੱਲ ਦੀ ਪਈ ਪੁਕਾਰ ਅਯਾਨ[6] ।
'ਹਮਜ਼ਾ ਨੇ ਚਾ ਮਾਰਿਆ ਵਿਚ ਮੈਦਾਨ ਜੁਆਨ ।
ਅਬਦੁਲ ਮੁਤਲਿਬ ਪਾਸ ਇਹ ਅੰਤ ਗਈ ਫ਼ਰਯਾਦ ।
ਵਾਲੀ[7] ਓਸ ਜਵਾਨ ਦੇ ਹੋ ਆਏ ਨਾ-ਸ਼ਾਦ[8] ।
ਸੁਣਕੇ ਅਬਦੁਲ ਮੁਤਲਿਬੇ ਹਮਜ਼ਾ ਨੂੰ ਸਦਵਾ ।
ਕਹਿਆ, "ਇਹ ਕਿਉਂ ਹਮਜ਼ਿਆ ! ਕੀਤੋ ਕਹਿਰ ਜਫ਼ਾ[9] ?"
ਹਮਜ਼ਾ ਅਰਜ਼ ਗੁਜ਼ਾਰਦਾ. "ਜੇ ਸੱਚ ਪੁੱਛਦਾ ਹੈਂ ।

---

1. ਤ੍ਰਾਣ (ਜ਼ੋਰ) ਵਾਲਾ 2. ਉੱਚੀ । 3. ਬਿਆਨ, ਕਥਨ (ਕਰ) । 4. ਅਭਿਮਾਨੀ, ਹੰਕਾਰੀ । 5. ਚੁੱਕ ਕੇ, ਉਠਾ ਕੇ । 6. ਸਾਫ਼, ਪ੍ਰਗਟ । 7. ਵਾਰਿਸ, ਘਰ ਦੇ ਲੋਕ । 8. ਦੁਖੀ । 9. ਕਹਿਰ ਦਾ ਧੱਕਾ ।

ਉਮਰ ਜੁ ਮੈਨੂੰ ਆਖਿਆ, ਸੋ ਕੁਝ ਕੀਤਾ ਮੈਂ ।
ਅਬਦੁਲ ਮੁਤਲਿਬ ਆਖਦਾ, ਉਮਰ ਉਮੱਈਏ ਨੂੰ ।
"ਕਿਉਂ ਇਹ ਜ਼ੁਲਮ ਕਮਾਇਆ ? ਕਹਿ, ਐ ਜ਼ਾਲਿਮ ! ਤੂੰ ।
ਬਾਝ ਗੁਨਾਹ ਜਵਾਨ ਨੂੰ ਤੂੰ ਮਰਵਾਇਆ ਕਿਉਂ ?"
"ਮੇਰਾ ਜੇਹਾ ਕੌਣ ਹੈ ?" ਉਸ ਫ਼ਰਮਾਇਆ-ਕਿਉਂ ।"
ਅਬਦਲ ਮੁਤਲਿਬ ਗੱਲ ਸੁਣ, ਹੋਇਆ ਬਹੁਤ ਖ਼ਫ਼ਾ[1] ।
ਹਮਜ਼ਾ ਕੀ ਕਰਵਾਵਸੇਂ ਤੂੰ ਨਿਤ ਜ਼ੋਰ ਜਫ਼ਾ[2] ।
ਅਬਦੁਲ ਮੁਤਲਿਬ ਝਿੜਕਦਾ ਉਮਰ ਉਮੱਈਏ ਨੂੰ ।
"ਛੋੜ ਮੇਰੇ ਫ਼ਰਜ਼ੰਦ ਦਾ ਸਾਥ ਅਜੇਹਾ ਤੂੰ ।"
ਉਮਰ ਕਹੇ, "ਲੈ, ਦੇਖ ਲੈ, ਗਰਜ਼ ਅਸਾਂ ਨੂੰ ਕੀ ।
ਪੁੱਤ ਤੇਰੇ ਦੇ ਸਾਥ ਦੀ ਮੈਨੂੰ ਹਾਜਤ[3] ਕੀ ।"
ਏਹ ਗੱਲ ਕਹਿ ਕੇ ਟੁਰ ਪਿਆ ਉਮਰ ਉਮੱਈਆ ਯਾਰ ।
ਪਿੱਛੋਂ ਹਮਜ਼ਾ ਰੋਂਵਦਾ ਕੱਲਾ ਜ਼ਾਰੋ ਜ਼ਾਰ ।
ਵੈਂਤ[4] ਦੇਵੇ ਖ਼ੂਨ ਦਾ ਅਬਦੁਲ ਮੁਤਲਿਬ ਤਾਰ ।
ਕੌਨ ਕਰਾਨੋਂ[5] ਹਾਰਿਆ, ਕਿਨੇ ਬੁੱਝੀ ਸਾਰ ।
ਡਿੱਠਾ ਅਬਦੁਲ ਮੁਤਲਿਬੇ ਹਮਜ਼ਾ ਦਾ ਅਹਿਵਾਲ ।
ਉਮਰ ਗਿਆ ਇਹ ਰੋਂਵਦਾ ਅੰਦਰ ਹਾਲ ਮਲਾਲ[6] ।
ਮੋੜ ਮੰਗਾਇਆ ਲੁਤਫ਼ ਥੀਂ ਉਮਰ ਉਮੱਇਆ ਨੂੰ ।
ਕਹਿਆ, "ਫੇਰ ਨ ਕਿਸੇ ਦਾ, ਕਹੁ ਕਰਾਵੀਂ ਖ਼ੂ[7] ।"
ਆਹੇ ਦੋਵੇਂ ਖੇਲਦੇ ਰਹਿਣ ਇਕੱਠੇ ਫੇਰ ।
ਬੁਤ ਖ਼ਾਨੇ ਵਿਚ ਇਕ ਦਿਨ ਦੋਵੇਂ ਆਏ ਅਗੇਰ[8] ।
ਉਮਰ ਕਹੇ, "ਸੁਣ, ਹਮਜ਼ਿਆ" ਸੁਣਿਆ ਹੈ ਯਾ ਨਾਂਹ ।
ਇਸ ਕੋਠੇ ਵਿਚ ਕਿਆ ਹੈ, ਤੇ ਕੈਸਾ ਹੈ ਥਾਂ ।"
ਹਮਜ਼ੇ ਨੇ ਫ਼ਰਮਾਇਆ, "ਮੈਨੂੰ ਖ਼ਬਰ ਨਾ ਮੂਲ ।"
ਉਮਰ ਕਹੇ, "ਸੁਣ ਅਸਾਂ ਥੀਂ, ਐ ਹਮਜ਼ਾ ਮਕਬੂਲ ।
ਨਿੱਕੀਆਂ ਨਿੱਕੀਆਂ ਮੂਰਤਾਂ ਇਸ ਕੋਠੇ ਵਿਚ ਢੇਰ ।
ਇਹ ਘੜੀਆਂ ਸੁਨਿਆਰੀਆਂ ਸੋਨੇ ਥੀਂ, ਐ ਸ਼ੇਰ ।
ਲੋਕ ਮੱਕੇ ਦੇ ਪੂਜਦੇ ਇਹਨਾਂ ਬਲਾਈਆਂ ਨੂੰ ।
ਮੈਂ ਜਾਣਾਂ ਕੁਛ ਅਕਲ ਨਾ, ਇਨ੍ਹਾਂ ਸ਼ੁਦਾਈਆਂ ਨੂੰ ।

---

1. ਨਾਰਾਜ਼, ਕ੍ਰੋਧਵਾਨ । 2. ਬਲ ਜਾਂ ਜ਼ੋਰ, ਕਿਸੇ ਨੂੰ ਦਬਾਉ ਦੇਣਾ । 3. ਲੋੜ । 4. ਬਦਲਾ । 5. ਮੁਕਾਬਲੇ ਵਿਚ, ਤਰਫ਼ਦਾਰ ਹੋ ਕੇ । 6. ਰੰਜ । 7. ਖ਼ੂਨ, ਕਤਲ । 8. ਅਗੇਤੇ ਹੀ ।

ਚੱਲ ਦੇਖਾਵਾਂ ਦੇਖ ਲੈ, ਕਿਵੇਂ ਕਿ ਨਕਸ਼[1] ਜੜੇ ।
ਬੁਤ ਖ਼ਾਨੇ ਵਿਚ ਆਇ ਕੇ ਹਮਜ਼ਾ ਉਮਰ ਵੜੇ ।
ਕੀਤੀ ਨਜ਼ਰ ਪੁਜਾਰੀਆਂ ਖੌਫ਼ੋਂ ਕੰਬ ਗਏ ।
ਹਜ਼ਰਤ ਅੰਮ ਰਸੂਲ[2] ਦੇ ਪੈਰੀਂ ਆਣਿ ਪਏ ।
ਉਮਰ ਕਹੇ, "ਤੂੰ ਹਮਜ਼ਿਆ ! ਨਾ ਕਰ ਹੋਰ ਵਿਚਾਰ ।
ਇਕ ਇਕ ਤਾਂਈਂ ਪਕੜ ਕੇ ਚਾ ਧਰਤੀ ਤੇ ਮਾਰ ।"
ਇਕ ਇਕ ਤਾਈਂ ਪਕੜ ਕੇ ਹਮਜ਼ਾ ਅੰਮ ਨਬੀ[3] ।
ਮਾਰੇ ਉਪੱਰ ਜ਼ਿਮੀਂ ਦੇ ਦੋਜ਼ਖ਼[4] ਗਏ ਸ਼ਕੀ[5] ।
ਜਾਂ ਪੁਜਾ ਹੀ ਹੋ ਗਏ ਵਾਰੋ ਵਾਰ ਫ਼ਨਾ[6] ।
ਸੋਨੇ ਦੇ ਬੁਤ ਉਮਰ ਨੇ ਲਏ ਪਲੇ ਵਿਚ ਪਾ ।
ਬੁਤ-ਖ਼ਾਨੇ ਦੇ ਇਕ ਤਰਫ਼ ਦਿੱਤੀ ਅੱਗ ਲਗਾ ।
ਉਮਰ ਬੁਤਾਂ ਨੂੰ ਚੁੱਕ ਕੇ ਘਰ ਵਿਚ ਵੜਿਆ ਜਾ ।
ਹਮਜ਼ਾ ਭੀ ਘਰ ਆਪਣੇ ਦਾਖਿਲ ਹੋਇਆ ਆ ।
ਬੁਤਖ਼ਾਨੇ ਥੀਂ ਉਧਰੋਂ ਅੱਗ ਚਮਕਾਈ ਵਾ[7] ।
ਜਾਂ ਲਾਟਾਂ ਬੁਤਖ਼ਾਨਿਓਂ ਚਾਇਆ ਵੱਡਾ ਜੋਸ਼ ।
ਖ਼ਲਕ ਨਸੀ ਵਿਚ ਸ਼ਹਿਰ ਦੇ ਹੋਇਆ ਜੋਸ਼ ਖ਼ਰੋਸ਼[8] ।
ਸੁਣਿਆ, "ਹਮਜ਼ਾ ਲਾ ਗਿਆ ਬੁਤ ਖ਼ਾਨੇ ਨੂੰ ਅੱਗ ।"
ਰਹੇ ਬੁਝਾਇ ਨ ਬੁੱਝਦੀ, ਗਈ ਚੁਫੇਰੇ ਲੱਗ ।
ਅਬਦੁਲ ਮੁਤਲਿਬ ਪਾਸ ਭੀ ਹਾਲ ਹੋਇਆ ਇਜ਼ਹਾਰ[9] ।
ਹਮਜ਼ੇ ਮੁਅਬਦ[10] ਸਾੜਿਆ, ਗਿਆ ਪੁਜਾਰੀ ਮਾਰ ।
ਹਮਜ਼ੇ ਤਾਈਂ ਬਾਪ ਨੇ ਕਹਿਆ ਗੁੱਸੇ ਹੋਇ ।
"ਤੂੰ ਉਹ ਕਰਦੋਂ ਹਮਜ਼ਿਆਂ ਜੋ ਕੁਝ ਕਰੇ ਨ ਕੋਇ ।
ਜਾਨ ਸਤਾਵੇਂ ਅਸਾਂ ਦੀ, ਪਾਵੇਂ ਨਿੱਤ ਫ਼ਸਾਦ ।
ਅੰਦਰ ਤੇਰੇ ਝਗੜਿਆਂ ਘਰ ਹੋਸੀ ਬਰਬਾਦ ।"
ਹੋਇਆ ਅੱਗੇ ਬਾਪ ਦੇ ਹਮਜ਼ਾ ਅਰਜ਼ ਗੁਜ਼ਾਰ[11] ।
"ਐਵੇਂ ਈ ਫ਼ਰਮਾਂਵਦਾ ਉਮਰ ਉਮੱਈਆ ਯਾਰ ।"
ਅਬਦੁਲ ਮੁਤਲਿਬ ਆਖਦਾ ਉਮਰ ਉਮੱਇਆ ਨੂੰ ।

---

1. ਚਿਹਰੇ । 2. ਹਜ਼ਰਤ ਮੁਹੰਮਦ ਸਾਹਿਬ ਦਾ ਚਾਚਾ । 3. ਹਜ਼ਰਤ ਰਸੂਲ (ਮੁਹੰਮਦ-ਸਾਹਿਬ । 4. ਨਰਕ ਵਿੱਚ । 5. ਬਦ ਬਖ਼ਤ, ਬਦਕਿਸਮਤ, ਮੰਦ ਭਾਗ । 6. ਨਸ਼ਟ । 7. ਹਵਾ ਨੇ । 8. ਜ਼ੋਰ ਦਾ ਰੌਲਾ-ਰੱਪਾ । 9. ਪ੍ਰਗਟ । 10. ਪੂਜਾ-ਸਥਾਨ, ਭਾਵ-ਦੇਵ ਮੰਦਿਰ । 11. ਅਰਜ਼ ਗੁਜ਼ਾਰ ਹੋਣਾ-ਬੇਨਤੀ ਕਰਨਾ ।

"ਹੈਂ ਕਿਉਂ ਖੜਾ ਕਰਾਂਵਦਾ ਨਿੱਤ ਕਜ਼ੀਏਆ ਤੂੰ ?'
ਬਾਜ਼ ਨਾ ਆਵੇਂ ਜ਼ਾਲਿਮਾ ! ਜ਼ੁਲਮ ਕਮਾਵਨ ਥੀਂ ।
ਦਿਲ ਵਿਚ ਖ਼ੌਫ ਨ ਰੱਖਦੋਂ ਝਗੜੇ ਪਾਵਨ ਥੀਂ ।
ਤੂੰ ਮੇਰੇ ਫ਼ਰਜ਼ੰਦ ਨੂੰ ਕਰ ਛੱਡਿਆ ਗੁਮਰਾਹ[1] ।
ਤੂੰ ਬਦੀਆਂ ਕਰਵਾਂਵਦਾ, ਐ ਜ਼ਾਲਿਮ ਬਦਖ਼ਾਹ[2] ।'"
ਉਮਰ ਉਮੱਈਆ ਆਖਦਾ ਅਬਦੁਲ ਮੁਤਲਿਬ ਨੂੰ ।
"ਖ਼ਬਰ ਨਹੀਂ ਮੈਂ ਬੁਰਾ ਹਾਂ, ਯਾ ਹੈਂ ਜ਼ਾਲਿਮ ਤੂੰ ?
ਦੱਸ, ਭਲਾ ਕਿਉਂ ਬੁਤਾਂ[3] ਨੂੰ ਤੁਸੀਂ ਪੁਕਾਰੋਂ ਰੱਬ ?
ਸ਼ਿਰਕ[4] ਕਮਾਵਨ ਹਾਰਿਆਂ ਮਿਲੇ ਉਕਬਤ[5] ਝੱਬ !
ਮਜ਼ਹਬ ਪਾਕ ਖ਼ਲੀਲ[6] ਦਾ, ਤੁਸੀਂ ਵਿਸਰੋਂ ਕਿਉਂ ?
ਬੇਜਾਨਾਂ ਨੂੰ ਰਾਤ ਦਿਨ ਪਏ ਪੁਕਾਰੋਂ ਕਿਉਂ ?
ਮੰਗ ਮੁਰਾਦਾਂ ਬੁਤਾਂ ਥੀਂ ਜੋ ਦਿਲ ਕਰਦੇ ਸ਼ਾਦ ।
ਬਾਝ ਮੁਰਾਦੋਂ ਜਾਵਸਨ ਆਖ਼ਿਰ ਹੋ ਬਰਬਾਦ ।
ਹਮਜ਼ਾ ਕੋਲੋਂ ਬੁਤਾਂ ਦਾ ਨਾਮ ਗਵਾਇਆ ਮੈਂ ।
ਸੁੱਤਾ ਦੀਨ ਖ਼ਲੀਲ ਦਾ ਮੋੜ ਜਗਾਇਆ ਮੈਂ ।
ਸੋਨੇ ਦੇ ਬੁਤ ਕਾਫ਼ਿਰਾਂ ਸੁੱਟ ਛੱਡੇ ਬੇਕਾਰ ।
ਮੈਂ ਘਰ ਨੂੰ ਚਾ ਲੈ ਗਿਆ, ਵਰਤ ਲਵਾਂ ਦਿਨ ਚਾਰ ।
ਏਹ ਅੱਸੀ ਬੁਤ ਸੋਨਿਓਂ, ਆਹੇ ਸੀ ਕਿਸ ਕਾਮ ?
ਵਰਤ ਲਵਾਂ ਮੈਂ ਖਾਇਕੇ ਪਾਵਾਂ ਖ਼ੁਸ਼ੀ ਆਰਾਮ ।"
ਅਬਦੁਲ ਮੁਤਲਿਬ ਹਾਲ ਸੁਣ, ਹੋਇ ਰਹਿਆ ਖ਼ਾਮੋਸ਼[7] ।
ਡਿੱਠਾ-ਉਮਰ ਅਯਾਰ ਨੂੰ ਕਾਮਿਲ[8] ਅੰਦਰ ਹੋਸ਼ ।
ਏਵੇਂ ਹਮਜ਼ਾ ਉਮਰ ਦਾ ਰਹਿੰਦਾ ਵਕਤ ਵਿਹਾ ।
ਹਾਸੇ ਵਿਚ ਤਮਾਸ਼ਿਆਂ ਰਹਿੰਦਾ ਹਾਲ ਸਫ਼ਾ ।
ਇਕ ਦਿਨ ਦੋਵੇਂ ਸ਼ਹਿਰ ਥੀਂ, ਆਕੇ ਬਾਹਰ ਵਾਰ ।
ਇਕ ਅਖਾੜਾ ਵੇਖਿਆ, ਖ਼ਲਕਤ ਬਾਝ ਸ਼ੁਮਾਰ[9] ।
ਉਮਰ ਪੁੱਛੇ ਇਕ ਮਰਦ ਨੂੰ, "ਜਮਾ ਖੜੇ ਕਿਉਂ–ਲੋਕ ।
ਕਹੋ ਅਚੰਭਾ ਕਿਆ ਹੈ, ਇਸ ਥਾਵੇਂ ਕੀ ਥੋਕ ?"
ਡਾਹਿਰ ਨਾਮ ਜਵਾਨ ਦਾ, ਕਹਿਆ, ਇਹ "ਮੈਦਾਨ ।

---

1. ਕੁਰਾਹੇ ਪਾਉਣਾ, ਉਲਟੇ ਰਾਹ ਪਾਉਣਾ । 2. ਕੋੜਾ ਚਾਹੁੰਣਾ ਵਾਲਾ 3. ਮੂਰਤੀਆਂ । 4. ਸ਼ਰੀਕਾ ਕਰਨਾ । 5. ਸਜ਼ਾ, ਦੰਡ । 6. ਹਜ਼ਰਤ ਇਬਰਾਹੀਮ ਦੀ ਅੱਲ । 7. ਚੁਪ । 8. ਪਗ । 9. ਗਿਣਤੀ ।

ਜਿਸ ਦੇ ਸਾਨੀ ਜ਼ੋਰ ਦਾ ਨਾ ਕੋ ਵਿਚ ਜਹਾਨ।
ਹੁਣ ਇਸ ਵੇਲੇ ਹੋ ਰਿਹਾ ਕੁਸ਼ਤੀ ਦਾ ਸਾਮਾਨ।
ਕਰੋ ਜ਼ਿਆਰਤ[1] ਮਰਦ ਦੀ ਜੋ ਹੈ ਸ਼ਾਹਿਬ ਸ਼ਾਨ।"
ਤਦ ਨੂੰ ਤਾਹਿਰ ਮਾਰਿਆ ਨਾਹਰਾ ਵਿਚ ਮੈਦਾਨ।
"ਮਰਦੋ! ਕੁਸ਼ਤੀ ਵਾਸਤੇ ਆਵੇ ਕੋਈ ਜਵਾਨ।"
ਕਿਤਨੇ ਮਰਦ ਦਲੇਰ ਦਿਲ ਵਾਰੋ ਵਾਰ ਗਏ।
ਤਾਹਿਰ ਗ਼ਲਿਬ[2] ਸ਼ੇਰ ਥੀਂ ਹੋ ਲਾਚਾਰ ਗਏ।
ਉਸਦੇ ਫੇਰ ਨ ਸਾਮ੍ਹਣੇ ਕੋਈ ਗਿਆ ਦਿਲੇਰ।
ਤਾਹਿਰ ਵਿਚ ਮੈਦਾਨ ਦੇ ਜੋਸ਼ ਕਰੇ ਜਿਉਂ ਸ਼ੇਰ।
ਕਰੇ ਪੁਕਾਰਾਂ ਉੱਚੀਆਂ ਤਾਹਿਰ ਜ਼ਾਹਿਰ ਹਾਲ।
ਸਾਮ* ਨਰੀਮਾਂ* ਕਿਆ ਹੈ, ਕਿੱਥੇ ਹੈ ਅਜ ਜ਼ਾਲ*?
ਕਿੱਥੇ ਰੁਸਤਮ* ਪਹਿਲਵਾਂ ਤੇ ਉਸ ਦੇ ਫ਼ਰਜ਼ੰਦ?
ਦੇਖਣ ਮੇਰੀ ਮਰਦੁਮੀ[3] ਸਣ ਬਹਮਨ ਅਸਫ਼ੰਦ[4]।"
ਹਮਜ਼ੇ ਦੇ ਵਿਚ ਗੋਸ਼[5] ਦੇ ਜਾਂ ਇਹ ਪਈ ਪੁਕਾਰ।
ਕਹੇ ਉਮਰ ਨੂੰ, "ਕੌਣ ਹੈ? ਹਾਲ ਕਰੋ ਇਜ਼ਹਾਰ[6]।"
ਉਮਰ ਕਹੇ, "ਜਾ, ਹਮਜ਼ਿਆ! ਤੂੰ ਅੰਦਰ ਮੈਦਾਨ।
ਤੈਨੂੰ ਕੁਸ਼ਤੀ ਵਾਸਤੇ ਕਰਦਾ ਤਲਬ[7] ਜਵਾਨ।"
ਹਮਜ਼ਾ ਕਹਿੰਦਾ, 'ਕੀ ਕਰਾਂ, ਇਹ ਭੀ ਆਖ ਸੁਣਾ।"
ਉਮਰ ਕਹੇ, "ਫਿਰ ਮਾਰਨਾ, ਹੋਵੇ ਝੱਬ ਫ਼ਨਾ।"
ਜ਼ਿੰਦਾ ਛੋੜ ਨ ਆਵਣਾ, ਮਤ ਫਿਰ ਕਰੇ ਗ਼ਰੂਰ[8]।"
ਕਹਿਆ, "ਕਿਉਂ ਛੱਡ ਆਵਸਾਂ, ਏਵੇਂ ਕਰਾਂ ਜ਼ਰੂਰ।"
ਹਮਜ਼ਾ ਵਿਚ ਮੈਦਾਨ ਦੇ ਖੜਾ ਮੁਕਾਬਿਲ ਜਾ।
"ਲਾਫ਼ਾਂ[9] ਮਾਰ ਨ ਤਾਹਿਰਾ! ਜ਼ਾਹਿਰ ਹੱਥ ਦਿਖਾ।"
ਤਾਹਿਰ ਕਹਿੰਦਾ, "ਲੜਕਿਆ! ਹੈਂ ਕਿਸਦਾ ਫ਼ਰਜ਼ੰਦ?
ਸੂਰਤ ਤੇਰੀ ਨਾਜ਼ਨੀ[10] ਚਿਹਰਾ ਵਾਂਗੂੰ ਚੰਦ।
ਮੇਰੇ ਮਤਾਂ ਮੁਕਾਬਲੇ ਜਾਵੇਂ ਜਾਨ ਗਵਾ।

---

1. ਯਾਤ੍ਰਾ, ਭਾਵ-ਮੁਲਾਕਾਤ। 2. ਜੇਤੂ। ਉੱਪਰੋਂ ਦਬਾਉ ਰੱਖਣ ਵਾਲਾ। * ਉਸ ਸਮੇਂ ਦੇ ਪਹਿਲਵਾਨਾਂ ਜਾਂ ਬਲਵਾਨਸੂਰਬੀਰ ਆਦਮੀਆਂ ਦੇ ਨਾਂ। 3. ਬਹਾਦੁਰੀ। 4. ਫ਼ਾਰਸ ਦੇ ਪ੍ਰਸਿੱਧ ਜੋਧੇ। 5. ਕੰਨ। 6. ਪ੍ਰਗਟ। 7. ਤਲਬ ਕਰਨਾ, ਸੱਦਣਾ। 8. ਅਭਿਮਾਨ, ਅਹੰਕਾਰ। 9. ਝੂਠੇ ਦਮਗਜੇ। 10. ਨਾਜ਼ਾਂ ਨਾਲ ਪਲੀ ਹੋਈ।

ਨਾਜ਼ੁਕ[1] ਹੱਡੀਆਂ ਤੇਰੀਆਂ ਹੋਵਨ ਸੁਰਮਾ ਸਾ[2] ।"
ਹਮਜ਼ਾ ਕਹਿੰਦਾ, "ਤਾਹਿਰਾ ! ਨਾ ਕਰ ਹੋਰ ਵਧਾ ।
ਪੈਰ ਧਰਾਂ ਮੈਂ ਜ਼ਿਮੀਂ ਤੇ, ਤੂੰ ਜ਼ੋਰੋਂ ਚੁਕ ਚਾ ।"
ਤਾਹਿਰ ਕਹੇ, "ਉਠਾਂਵਦਾ ਮੈਂ ਸੌ ਮਣ ਦਾ ਸੰਗ[3] ।
ਮੇਰੀ ਦੇਖ ਬਹਾਦੁਰੀ ਉਡਣ ਰੁਖਾਂ ਦੇ ਰੰਗ ।
ਤੈਨੂੰ ਚੁਕ ਲੈ ਜਾਵਣਾ ਕੇਡਕੁ[4] ਹੈ ਦੁਸ਼ਵਾਰ[5] ।
ਪੈਰ ਮੇਰਾ ਚੁਕ ਆਪ ਤੂੰ, ਜੇ ਹੈ ਕੁਝ ਬਲਕਾਰ[6] ।"
ਹਮਜ਼ੇ ਕਹਿਆ, 'ਤਾਹਿਰਾ ! ਤੂੰ ਕਰ ਪਹਿਲੇ ਜ਼ੋਰ ।"
ਤਾਹਿਰ ਕਹਿੰਦਾ, "ਮਰੇਂਗਾ ਅਸਾਂ ਨ ਜਾਪੇ ਹੋਰ ।"
ਧਰਦਾ ਪੈਰ ਜ਼ਿਮੀਨ ਤੇ ਹਮਜ਼ਾ ਇਕਤ ਮੁਕਾਮ[7] ।
ਤਾਹਿਰ ਚਾਵਣ[8] ਵਾਸਤੇ ਲਾਵੇ ਜ਼ੋਰ ਤਮਾਮ ।
ਪਿੰਨੀ ਪਕੜ ਅਮੀਰ ਦੀ ਦੋਹਾਂ ਹੱਥਾਂ ਨਾਲ ।
ਹੱਦੋਂ ਬਾਹਰ ਜ਼ੋਰ ਕਰ ਹੋ ਰਹਿਆ ਬੇਹਾਲ ।
ਅੰਗੁਲੀਆਂ ਥੀਂ ਤਾਹਿਰ ਦੇ ਹੋਇਆ ਖ਼ੂਨ ਰਵਾਨ ।
ਹਮਜ਼ਾ ਮੂਲ ਨਾ ਹੱਲਿਆ ਰਹਿਆ ਇਕਤ ਮਕਾਨ[9] ।
ਹੋ ਲਾਚਾਰ ਅਮੀਰ ਵਲ ਤਾਹਿਰ ਕਰੇ ਧਿਆਨ ।
ਹੈਰਾਨੀ ਵਿਚ ਆਖਦਾ, "ਦੇਉ ਹੈਂ ਯਾ ਇਨਸਾਨ[10] ?"
ਸੂਰਤ ਵਾਂਗੁ ਫ਼ਰਿਸ਼ਤਿਆਂ[11], ਨਾਜ਼ੁਕ ਹੈਂ ਗੁਲਰੰਗ[12] ।
ਕੁੱਵਤ ਦੇ ਵਿਚ ਸਖ਼ਤ ਹੈਂ, ਜੇਡਕੁ ਸਖ਼ਤ ਨ ਸੰਗ[13] ।
ਲੈ ਹੁਣ ਮੇਰੇ ਪੈਰ ਨੂੰ ਜੇ ਸਕੇਂ ਚੁੱਕ ਤੂੰ ।"
ਗਿੱਟੇ ਥੀਂ ਫੜ ਲੈ ਗਿਆ ਹਮਜ਼ਾ ਤਾਹਿਰ ਨੂੰ ।
ਫੇਰ ਸਿਰੇ ਤੇ ਮਾਰਿਆ, ਉੱਪਰ ਸਖ਼ਤ ਮਕਾਨ[14] ।
ਕੰਨੋਂ ਨੱਕ ਉਸਦਿਓਂ ਹੋਇਆ ਮਗ਼ਜ਼[15] ਰਵਾਨ ।
ਲੋਥ ਧਸੀ ਵਿਚ ਜ਼ਿਮੀਂ ਦੇ, ਹੱਡੀ ਰਹੀ ਨ ਕੋਇ ।
ਜਾਨ ਵਿਚਾਰੀ ਰੋਂਵਦੀ, ਗਈ ਮੁਸਾਫ਼ਿਰ ਹੋਇ ।
ਸ਼ੋਰ ਪਇਆ ਵਿਚ ਹਾਜ਼ਿਰਾਂ ਖ਼ਲਕ[16] ਰਹੀ ਹੋ ਦੰਗ ।
ਹਮਜ਼ਾ ਅਰਬ ਅਮੀਰ ਨੂੰ ਡਿੱਠਾ ਗ਼ਾਲਿਬ[17] ਜੰਗ ।

---

1. ਕੋਮਲ, ਨਰਮ । 2. ਸੁਰਮੇ ਵਾਂਗੂੰ (ਬਰੀਕ ਜਾਂ ਮਹੀਨ) । 3. ਪੱਥਰ । 4. ਕਿਤਨਾ ਕੁ । 5. ਔਖਾ । 6. ਜ਼ੋਰ, ਤਾਕਤ । 7. ਇਕ ਥਾਵੇਂ । 8. ਚੁੱਕਣ । 9. ਇੱਕ ਥਾਵੇਂ । 10. ਆਦਮੀ । 11. ਦੇਵਤਿਆਂ । 12. ਫੁੱਲਾਂ ਦੇ ਰੰਗ ਵਾਂਗੂੰ । 13. ਪੱਥਰ । 14. ਥਾਂ, ਜਗ੍ਹਾ । 15. ਮੱਜਾ, ਮਿੱਝ । 16. ਪਬਲਿਕ, ਜਨਤਾ । 17. ਜੇਤੂ, ਵਿਜਈ ।

ਸੁਣ ਸੁਣ ਖ਼ਬਰ ਅਮੀਰ ਦੀ ਸ਼ਹਿਰ ਰਹਿਆ ਹੈਰਾਨ ।
ਇਹ ਵਿਚ ਸਾਰੇ ਸ਼ਹਿਰ ਦੇ ਹੋਇਆ ਹਾਲ ਅਯਾਨ[1] ।
ਤਿਸ ਦਿਨ ਥੀਂ ਵਿਚ ਸ਼ਹਿਰ ਦੇ ਨਾਮ ਹੋਇਆ ਮਸ਼ਹੂਰ ।
ਸੀ ਹਮਜ਼ੇ ਦੇ ਜ਼ੋਰ ਦਾ ਖ਼ਲਕ ਅੰਦਰ ਮਜ਼ਕੂਰ[2] ।
ਕਰਦੇ ਖੌਫ਼ ਅਮੀਰ ਦਾ ਉਸ ਦਿਨ ਥੀਂ ਸਭ ਲੋਕ ।
ਜਿਤ ਵਲ ਜਾਵੇ ਮਰਦ ਕੋ ਮੂਲ ਨਾ ਸਕਦਾ ਰੋਕ ।
ਦਫ਼ਤਰ ਖੋਲ੍ਹ ਅਦਾਬ[3] ਦਾ ਝੱਬ 'ਗੁਲਾਮ ਰਸੂਲ ।
ਹਮਜ਼ਾ ਉਮਰ ਇਯਾਰ ਨੂੰ ਹੋਵੇ ਇਲਮ ਰਸੂਲ[4] ।।੮ ।

**ਅਮੀਰ ਹਮਜ਼ੇ ਦਾ ਬਾਗ਼ ਦੀ ਸੈਰ ਵਾਸਤੇ ਜਾਣਾ, ਖਜੂਰ ਦਾ ਦਰਖ਼ਤ ਜੜ੍ਹੋਂ ਉਖੜਨਾ, ਅਬਦੁਲ ਮੁਤੱਲਿਬ ਦਾ ਹਮਜ਼ੇ ਨੂੰ ਉਮਰ ਉਮੱਈਆ ਸਮੇਤ ਪੜ੍ਹਨ ਵਾਸਤੇ ਉਸਤਾਦ ਦੇ ਸਿਪੁਰਦ ਕਰਨਾ ਅਤੇ ਹਮਜ਼ੇ ਦਾ ਮਿਹਤਰ ਅਸਹਾਕ ਪਾਸੋਂ ਖ਼ਿੰਜ (ਘੋੜਾ) ਹਾਸਿਲ ਕਰਨਾ ।**

ਅਬਦੁਲ ਮੁਤਲਿਬ ਆਖਦਾ ਹਮਜ਼ੇ ਨੂੰ ਸੱਦ ਪਾਸ ।
"ਮਤ ਮੇਰੀ ਲੱਗ ਹਮਜ਼ਿਆ । ਪਾਵੇਂ ਫ਼ਰਹਤ[5] ਰਾਸ[6] ।
ਅੱਜੋਂ[7] ਅੱਗੇ ਸ਼ਹਿਰ ਦੇ ਅੰਦਰ ਕਰੀਂ ਨ ਸੈਰ ।
ਜਿੱਧਰ ਖੇਲਣ ਜਾਂਵਦੋਂ ਕਦੀ ਨ ਰਹਿੰਦੀ ਖ਼ੈਰ[8] ।
ਜੇ ਤੇ ਖ੍ਵਾਹਿਸ਼[9] ਖੇਲ ਦੀ ਦਿਲ ਤੇਰੇ ਵਿਚ ਹੋ ।
ਜਾ ਖੇਲੀਂ ਵਿਚ ਬਾਗ਼ ਦੇ ਜਿੱਥੇ ਮਰਦ ਨ ਕੋ ।"
ਜੋ ਫ਼ਰਮਾਇਆ ਬਾਪ ਨੇ, ਹਮਜ਼ੇ ਮੰਨ ਲਇਆ ।
ਖੇਲਣ ਅੰਦਰ ਸ਼ਹਿਰ ਦੇ ਫੇਰ ਨ ਕਦੀ ਗਇਆ ।
ਹਮਜ਼ਾ ਉਮਰ ਜੋ ਸ਼ਹਿਰ ਥੀਂ ਇਕ ਦਿਨ ਗਏ ਬਿਰੂਨ[10] ।
ਉਮਰ ਖੜ੍ਹੇ[11] ਵਿਚ ਬਾਗ਼ ਦੇ ਅੰਦਰ ਹਮਜ਼ੇ ਨੂੰ ।
ਆਹੇ ਅੰਦਰ ਬਾਗ ਦੇ ਬਹੁਤ ਬੁਲੰਦ ਖਜੂਰ ।
ਖ਼ੂਬ ਖਜੂਰਾਂ ਪੱਕੀਆਂ ਨਜ਼ਰੀਂ ਆਵਨ ਦੂਰ ।
ਉਮਰ ਉਮੱਈਆ ਮਾਰਦਾ ਹੇਠ ਖੜਾ ਹੋ ਛਾਲ ।
ਖ਼ੋਸ਼ਾ[12] ਤੋੜ ਲਿਆਂਵਦਾ ਖਾਂਦਾ ਹੋ ਖ਼ੁਸ਼ਹਾਲ[13] ।
ਜਦੋਂ ਖਜੂਰਾਂ ਮੰਗਦਾ ਹਮਜ਼ਾ ਪਾਕ ਜੁਨਾਬ[14] ।

---

1. ਪ੍ਰਗਟ, ਮਸ਼ਹੂਰ । 2. ਜਿਸ ਦਾ ਜ਼ਿਕਰ ਕੀਤਾ ਗਿਆ ਹੋਵੇ । 3. ਨਿਮ੍ਰਤਾ । 4. ਵਿਦਿਆ ਪ੍ਰਾਪਤ ਹੋਵੇ । 5. ਖ਼ੁਸ਼ੀ, ਆਨੰਦ । 6. ਠੀਕ, ਸਹੀ ਤੌਰ ਤੇ । 7. ਅੱਜ ਤੋਂ, ਹੁਣੇ ਤੋਂ । 8. ਸੁਖ । 9. ਚਾਹ, ਲੋੜ । 10. ਬੇਰੂੰ-ਬਾਹਰ । 11. ਲਿਜਾਵੇ । 12. ਗੁੱਛਾ । 13. ਆਨੰਦ,ਪ੍ਰਸੰਨ । 14. ਮਾਨਯੋਗ, ਸ੍ਰੀਮਾਨ ।

ਉਮਰ ਉਮੱਈਆ ਦੇਂਵਦਾ ਅੱਗੋਂ ਸਾਫ਼ ਜਵਾਬ ।
"ਤੂੰ ਭੀ ਛਾਲ ਲਗਾਇ ਕੇ ਗੁੱਛਾ ਤੋੜ ਲਿਆ ।
ਨਾ ਬਣ ਮੇਰਾ ਮੰਗਤਾ, ਮੈਂ ਕਹੁ ਦਿਆਂ ਕਿਆ ।"
ਹਮਜ਼ਾ ਕਹਿੰਦਾ, "ਮੈਂ ਨਹੀਂ, ਸਕਦਾ ਛਾਲ ਲਗਾ ।
ਤੇਰੇ ਜਿਹੀਆਂ ਤੇਜ਼ੀਆਂ ਮੈਂ ਵਿਚ ਨਾਹੀਂ ਕਾ ।"
ਉਮਰ ਉਮੱਈਆ ਆਖਦਾ, 'ਪਕੜ ਖ਼ਜੂਰ ਹਿਲਾ ।
ਝੜਨ ਖਜੂਰਾਂ ਖਾ ਲਈ, ਮੈਨੂੰ ਦਈਂ ਨ ਕਾ ।"
ਪਾਇਆ ਮੁੱਢ ਖਜੂਰ ਦੇ ਹਮਜ਼ੇ ਨੇ ਹੱਥ ਸਖ਼ਤ ।
ਪੁੱਟ ਜੜ੍ਹਾਂ ਥੀਂ ਲੈ ਗਿਆ ਸਾਬਿਤ ਕੱਢ ਦਰਖ਼ਤ ।
ਓਵੇਂ ਮਾਲਿਕ ਬਾਗ਼ ਦਾ ਹਾਜ਼ਿਰ ਹੋਇਆ ਆ ।
ਅੱਗ ਲੱਗੀ ਰੂ[1] ਆਇਆ ਅਬਦੁਲ ਮੁਤਲਿਬ ਦਾ[2] ।
ਹੱਥੋਂ ਤੇਰੇ ਪੁੱਤ ਦੇ ਸ਼ਹਿਰ ਸਭੀ ਦਿਲ ਤੰਗ ।
ਘਰ ਤੇਰੇ ਵਿਚ ਜੰਮਿਆ ਆਫ਼ਤ[3] ਗ਼ਾਲਿਬਿ ਜੰਗ[4] ।
ਕਾਰਣ ਚਾਰ ਖਜੂਰ ਦੇ ਨਖ਼ਲ[5] ਗਵਾਇਆ ਢਾ ।
ਇਸ ਨੂੰ ਅਬਦੁਲ ਮੁਤਲਿਬਾ ! ਘਰ ਵਿਚ ਬਹਿ ਸਮਝਾ ।"
ਅਬਦੁਲ ਮੁਤਲਿਬ ਓਸ ਨੂੰ ਘਰ ਘਲੇ ਦਿਲ ਸ਼ਾਦ ।
ਹਮਜ਼ੇ ਤਾਈਂ ਲੈ ਗਿਆ ਪਕੜ ਅੱਗੇ ਉਸਤਾਦ ।
ਉਮਰ ਉਮੱਈਆ ਦੂਸਰਾ ਪਕੜ ਚਲਾਇਆ ਨਾਲ ।
ਪਾਸ ਮੁਅੱਲਿਮ[6] ਸੌਂਪਦਾ ਦੋਹਾਂ ਨੂੰ ਫ਼ਿਲਹਾਲ[7] ।
ਬੇ-ਅਦਬੀ ਵਿਚ ਆ ਗਏ, ਏਹ ਦੋਵੇਂ ਫ਼ਰਜ਼ੰਦ[8] ।
ਇਲਮ ਪੜ੍ਹਾਓ ਦੋਹਾਂ ਨੂੰ ਹੋਵਨ ਦਾਨਿਸ਼ਮੰਦ[9] ।
ਝੱਲ[10] ਫ਼ਸਾਦ ਮਿਜ਼ਾਜ[11] ਥੀਂ ਹੋਸੀ ਦੂਰ ਤਦੋਂ ।
ਦੋਹਾਂ ਮਾਰ ਪੜ੍ਹਾਵਸੋ ਕਰ ਤਾਕੀਦ ਜਦੋਂ ।"
ਹਮਜ਼ੇ ਉਮਰ ਇਯਾਰ ਨੂੰ ਸਬਕ ਦੱਸੇ ਉਸਤਾਦ ।
ਹਮਜ਼ਾ ਅੱਖੀਂ ਨੀਵੀਆਂ, ਸਬਕ ਕਰੇਂਦਾ ਯਾਦ ।
ਉਮਰ ਨ ਮੂੰਹੋਂ ਬੋਲਿਆ, ਰਹਿਆ ਹੋ ਖ਼ਾਮੋਸ਼ ।

---

1. ਵਾਂਗੂ । 2. ਵਲ, ਪਾਸ, ਕੋਲ । 3. ਬਿਪਤਾ । 4. ਜੰਗ-ਜੇਤੂ । 5. ਦਰਖ਼ਤ । 6. ਉਸਤਾਦ । 7. ਹਾਲੇ । 8. ਭਾਵ-ਲੜਕੇ । 9. ਅਕਲਮੰਦ । 10. ਪਾਗਲਪਣ । 11. ਸੁਭਾਉ ।

ਮੁੱਲਾਂ ਨੇ ਵਿਚ ਜੋਸ਼ ਦੇ ਫੇਰ ਕਹਿਆ ਵਿਚ ਗੋਸ਼[1] ।
"ਤੂੰ ਭੀ ਮੂੰਹੋਂ ਬੋਲ ਤੇ, ਐ ਲੜਕੇ ! ਰਹਿ ਸ਼ਾਦ[2] ।
ਹਮਜ਼ਾ ਵਾਂਗੂੰ ਸਬਕ ਨੂੰ ਤੂੰ ਭੀ ਕਰ ਲੈ ਯਾਦ ।"
ਉਮਰ ਕਹੇ, 'ਮੈਂ ਸਬਕ ਨੂੰ ਤਾਂ ਬੋਲਾਂ, ਐ ਯਾਰ ।
ਜਾਂ ਲਗ ਮੇਰੇ ਸਬਕ ਨੂੰ ਕਹੇਂ ਨ ਤੂੰ ਬਹੁ[3] ਬਾਰ ।
ਸਬਕ ਮੇਰੇ ਨੂੰ ਯਾਦ ਕਰ ਤੂੰ ਪਹਿਲੇ, ਉਸਤਾਦ ।
ਪਿੱਛੋਂ ਜੇ ਦਿਲ ਚਾਹਿਆ ਮੈਂ ਭੀ ਕਰਸਾਂ ਯਾਦ ।
ਸਬਕ ਮੇਰਾ ਉਸਤਾਦ ਜੀ ! ਆਪੇ ਯਾਦ ਕਰੋ ।
ਮੈਂ ਅਨਜਾਣ ਨਾਦਾਨ ਨੂੰ ਕਿਉਂ ਨਾਸ਼ਾਦ[4] ਕਰੋ ।
ਯਾਦ ਕਰਨ ਦਾ ਅਸਾਂਨੂੰ ਅਜੇ ਨਹੀਂ ਵਲ ਯਾਦ ।
ਕਰਕੇ ਯਾਦ ਦਿਖਾ ਦਿਉ, ਐ ਮੇਰੇ ਉਸਤਾਦ ।
ਹਮਜ਼ੇ ਵਾਂਗੂੰ ਮੀਆਂ ਜੀ ! ਮੇਰੀ ਨਾਹੀਂ ਖ਼ੋ[5] ।
ਐਵੇਂ ਹੈ ਜੀ ਚਾਹੁੰਦਾ ਜੋ ਹੋਵੇ ਸੋ ਹੋ ।
ਹਮਜ਼ਾ ਮੇਰੇ ਨਾਲ ਦਾ ਭਾਵੇਂ ਬੋਲ ਪਵੇ ।
ਮੈਂ ਬੋਲਾਂ ਜਾਂ ਰੱਜ ਕੇ ਮੁੱਲਾਂ ਬੋਲ ਲਵੇ ।
ਪੜ੍ਹੀਆਂ ਹੋਈਆਂ ਅਗਲੀਆਂ ਹੋਰ ਪੜ੍ਹਾਵੇ ਕੌਣ ?
ਉਲਟੀਆਂ ਸਮਝਾਂ ਵਾਲਿਆਂ ਨੂੰ ਸਮਝਾਵੇ ਕੌਣ ?
ਪਕੜ ਲਵੇ ਸ਼ਾਗਿਰਦ ਤੇ ਫੇਰ ਛੁੜਾਵੇ ਕੌਣ ?"
ਜਾਂ ਜਾਤਾ[6] ਉਸਤਾਦ ਨੇ, ਹੈ ਏਹ ਬੇ-ਆਦਾਬ[7] ।
ਦੋ ਤਿੰਨ ਛਟੀਆਂ ਮਾਰੀਆਂ, ਪਾਇਆ ਉਮਰ ਅਜ਼ਾਬ[8] ।
ਉਮਰ ਦਿਲੇ ਵਿਚ ਗੁੱਸਿਓਂ, ਤਪ ਤਪ ਹੋਇਆ ਲਾਲ ।
ਮੂੰਹੋਂ ਅਜੇ ਨ ਬੋਲਿਆ, ਚੁੱਪ ਰਹਿਆ ਹਰ ਹਾਲ ।
"ਮੈਨੂੰ ਮਾਰਨ ਵਾਲਿਆ ! ਪਾਵੇਂ ਅੰਤ ਵਬਾਲ[9] ।"
ਦਿਲ ਵਿਚ ਕਹਿੰਦਾ, 'ਕੀ ਕਰਾਂ, ਹੱਥ ਮੁਲਾਂ ਦੇ ਨਾਲ ।"
ਆਹੀ ਸੀ ਉਸਤਾਦ ਨੇ ਜੁੱਤੀ ਨਵੀਂ ਲਈ ।
ਉਮਰ ਇਯਾਰ ਤਰਾਰ ਦੀ ਉਸ ਤੇ ਨਜ਼ਰ ਪਈ ।
ਨਜ਼ਰ ਬੱਚਾ ਦੋ ਘੜੀ ਨੂੰ ਗਿਆ **ਪਸਿੱਤਾ**[10] ਹੋ ।
ਮਾਰ ਜੁੱਤੀ ਵਿਚ ਬਗਲ ਦੇ ਗਿਆ ਛਪਾਤਾ[11] ਹੋ ।

1. ਕੰਨ ਵਿੱਚ । 2. ਖ਼ੁਸ਼ । 3. ਬਹੁਤ । 4. ਦੁਖੀ । 5. ਆਦਤ, ਸੁਭਾਉ । 6. ਜਾਣਿਆ । 7. ਮਾਣ-ਸਤਿਕਾਰ ਤੋਂ ਰਹਿਤ । 8. ਦੁੱਖ । 9. ਭਾਰ । 10. ਪਿਛੇਤਾ, ਪਛੜ ਕੇ । 11. ਛੁਪ ਕੇ ।

ਜਾ ਅੰਦਰ ਬਾਜ਼ਾਰ ਦੇ ਹਲਵਾਈ ਦੇ ਹੱਟ।
ਸਿੱਟ ਜੁੱਤੀ ਫ਼ਰਮਾਂਵਦਾ, 'ਨਕਦ ਲਵਾਂ ਮੁਲ ਵੱਟ।
ਯਾ ਸ਼ੀਰੀਨੀ[1] ਮੁੱਲ ਕਰ, ਐ ਹਲਵਾਈ ! ਦੇਹ।"
ਹਲਵਾਈ ਨੇ ਪੁੱਛਿਆ, 'ਕਿਸ ਦੀ ਜੁੱਤੀ ਏਹ ?
ਕਹਿਆ, "ਮੇਰੇ ਬਾਪ ਦੀ ਜੁੱਤੀ ਹੈ ਬੇਸ਼ਕ।
ਨਾ ਮੈਂ ਚੋਰ ਚਕਾਰ ਹਾਂ, ਮੈਲੀ ਨਜ਼ਰ ਨ ਤੱਕ।"
ਹਲਵਾਈ ਸੱਚ ਜਾਣਕੇ ਜੁੱਤੀ ਲਵੇ ਖ਼ਰੀਦ।
ਦੇ ਸ਼ੀਰੀਨੀ ਤੋਰਿਆ ਕਰਕੇ ਸ਼ਾਦ[2] ਰਸ਼ੀਦ[3]।
ਓਹ ਸ਼ਰੀਨੀ ਖਾਂਵਦਾ ਮਕਤਬ[4] ਵੜਿਆ ਆ।
ਹਜ਼ਰਤ ਅੱਮ[5] ਰਸੂਲ[6] ਦੇ ਭਏ ਮੁਕਾਬਿਲ[7] ਆ।
ਹਮਜ਼ਾ ਪੁੱਛੇ ਉਮਰ ਨੂੰ, 'ਕੀ ਕੁਛ ਖਾਂਦਾ ਹੈਂ ?"
ਉਮਰ ਕਹੇ, 'ਲੈ ਦੇਖ ਲੈ, ਜੋ ਕੁੱਛ ਖਾਂਦਾ ਮੈਂ ?"
ਹਮਜ਼ੇ ਦੇ ਹੱਥ ਦੇਂਵਦਾ, ਸ਼ੀਰੀਨੀ ਕੁਛ ਚਾ।
ਹਮਜ਼ਾ ਪੁੱਛੇ ਕਿਧਰੋਂ ਏਹ ਲੈ ਆਇਆ ਜਾ।
ਉਮਰ ਕਹੇ, 'ਘਰ ਬਾਝ ਹੈ ਕਦੋਂ ਟਿਕਾਨਾ ਹੋਰ ?
ਇਹ ਸਬ ਘਰ ਦਾ ਮਾਲ ਹੈ, ਨਾ ਮੈਂ ਰਹਜ਼ਨ ਚੋਰ।
ਨੱਸ ਗਿਆ ਖਾ ਮਕਤਬੋਂ[9] ਸ਼ੀਰੀਨੀ ਮਕਬੂਲ।
ਬਦਲਾ ਆਪਣਾ ਲੈ ਗਿਆ, ਫਿਰ ਨਾ ਮੁੜਿਆ ਮੂਲ।
ਬਾਦ ਘੜੀ ਉਸਤਾਦ ਨੂੰ ਜਾਣਾ ਕਿਤੇ ਪਿਆ।
ਉਮਰ ਉਮੱਈਆ ਤਦਾਂ[10] ਨੂੰ ਹੈਸੀ ਦੂਰ ਗਿਆ।
ਮੁੱਲਾਂ ਜੁੱਤੀ ਲੱਭਦਾ, ਮੂਲ ਨ ਲਭਦੀ ਸੀ।
ਹੈਰਾਨੀ ਵਿਚ ਆਖਦਾ, 'ਪਲ ਵਿਚ ਹੋਇਆ ਕੀ ?
ਜੁੱਤੀ ਮੇਰੇ ਮਕਤਬੋਂ ਕਿਹੜਾ ਲੈ ਗਿਆ ?
ਯਾਰੋ ! ਬਾਝੋਂ ਉਮਰ ਦੇ ਨਾਹੀਂ ਹੋਰ ਪਿਆ।"
ਹਮਜ਼ੇ ਨੇ ਵਿਚ ਦਿਲੇ ਦੇ ਹਾਲਤ ਸਮਝੀ ਕੁੱਲ।
"ਯਾਰ ਵਸੂਲੀ ਕਰ ਗਿਆ ਦੋਂਹ ਛੁੱਟੀਆਂ ਦਾ ਮੁੱਲ।
ਲੜਕੇ ਕਿਹੰਦੇ, 'ਮੀਆਂ ਜੀ ! ਉਸਦਾ ਏਹ ਫ਼ਤੂਰ।
ਸ਼ੀਰੀਨੀ ਭੀ ਖਾਂਵੀਣਾ ਡਿੱਠਾ ਉਮਰ ਜ਼ਰੂਰ।

---

1. ਮਿਠਿਆਈ। 2. ਪ੍ਰਸੰਨ, ਖੁਸ਼। 3. ਆਗਿਆਕਾਰ ਸ਼ਗਿਰਦ। 4. ਮਦੱਰਸੇ ਵਿੱਚ। 5. ਚਾਚਾ। 6. ਹਜ਼ਰਤ ਮੁਹੰਮਦ ਸਾਹਿਬ। 7. ਮੁਕਾਬਲੇ ਤੇ। 8. ਰਾਹ ਮਾਰਨ ਵਾਲਾ, ਧਾੜਵੀ। 9. ਮੱਦਰਸਿਓਂ, ਸਕੂਲੋਂ। 10. ਓਦੋਂ, ਉਸ ਵਕਤ।

ਜਾ ਲੜਕੇ ਵਿਚ ਹੱਟ ਦੇ ਜੁੱਤੀ ਲੈਂਦੇ ਲੱਭ ।
ਹਲਵਾਈ ਨੇ ਦੱਸਿਆ ਹਾਲ ਉਮਰ ਦਾ ਸੱਭ ।
ਦੇ ਕੀਮਤ ਉਸਤਾਦ ਨੇ ਜੁੱਤੀ ਲਈ ਮੰਗਾ ।
"ਨਫ਼ਾ ਨ ਇਸ ਸ਼ਗਿਰਦ ਥੀਂ" ਰਹਿਆ ਮੁੱਲਾ ਪਛੁਤਾ ।
ਆਹੇ ਹਮਜ਼ਾ ਸਬਕ ਨੂੰ ਚੰਗਾ ਯਾਦ ਕਰੇ ।
ਖ਼ਿਦਮਤ ਵਿਚ ਉਸਤਾਦ ਦੇ ਉਜ਼ਰ ਨ ਕਦੀ ਧਰੇ ।
ਦਿਨ ਦੂਜੇ ਜਾ ਉਮਰ ਨੂੰ ਹਜ਼ਰਤ ਕਹੇ ਅਮੀਰ ।
"ਚੱਲ ਮਕਤਬ ਨੂੰ ਚੱਲੀਏ, ਹੋਰ ਨਹੀਂ ਤਦਬੀਰ ।"
ਉਮਰ ਕਹੇ, 'ਕੁਝ ਇਲਮ ਦੀ ਮੈਨੂੰ ਚਾਹਿ ਨਹੀਂ ।
ਮੇਰਾ ਨਾਲ ਮੁਲਾਣਿਆਂ, ਦਿਲ ਦਾ ਰਾਹਿ ਨਹੀਂ ।
ਜੇ ਖ਼ਾਹਿਸ ਹੈ ਤੁੱਧ ਨੂੰ ਪੜ੍ਹਿ ਪੜ੍ਹਿ ਆਲਿਮ ਹੋ ।
ਅੱਨ ਪੜ੍ਹਾਂ ਨੂੰ ਸ਼ਹਿਰ ਥੀਂ ਕੱਢ ਨ ਸੱਕੇ ਕੋ"
ਸੁਣ ਹਮਜ਼ਾ ਛੱਡ ਉਮਰ ਨੂੰ ਤਿਨਹਾ[1] ਪੜ੍ਹਨ ਗਿਆ ।
ਕਾਮਿਲ[2] ਫ਼ਹਿਮ[3] ਅਮੀਰ ਦਾ, ਝਬਦੇ ਇਲਮ[4] ਲਿਆ ।
ਹਮਜ਼ਾ ਆਲਿਮ[5] ਹੋਇਆ ਨਹਵ[6] ਪੜ੍ਹੀ ਤੇ ਸਰਫ਼[7] ।
ਉਮਰ ਉਮੱਈਆਂ ਚੋਰ ਨੇ ਇਕ ਨ ਪੜ੍ਹਿਆ ਹਰਫ਼[8] ।
ਇਕ ਦਿਨ ਉਮਰ ਅਮੀਰ ਨੂੰ ਕਹਿੰਦਾ ਕਰ ਕਰ ਮਿਹਰ ।
'ਖ਼ਬਰ ਨ ਤੈਨੂੰ ਕੀ ਕਹਿਆ, ਤੈਂ ਹਕ[9] ਬੁਜ਼ੁਰਜਮਿਹਰ ?
ਲੋਕਾਂ ਕੋਲੋਂ ਖ਼ੂਬੀਆਂ ਸੁਣੀਆਂ ਹੈ ਯਾ ਨਾਂ ?
ਸਿੱਖੀਂ ਉਮਰ ਪੈਕਾਰ[10] ਦਾ ਫ਼ਰਹਤ[11] ਪਾਵੇਂ ਤਾਂ ।
ਚੱਲ ਕਮਾਣ ਖ਼ਰੀਦ ਕੇ ਕਰ ਵਰਜ਼ਿਸ਼[12] ਦਿਨ ਚਾਰ ।
ਤੀਰ ਅੰਦਾਜ਼ੀ ਸਿੱਖ ਲੈ ਆਵੇਗੁ ਤੇਰੇ ਕਾਰ[13]
ਬਾਹੋਂ ਪਕੜ ਅਮੀਰ ਨੂੰ ਟੁਰਿਆ ਉਮਰ ਇਯਾਰ ।
ਵਿੱਚ ਦੁਕਾਨ ਕਮਾਨਗਰ[4] ਲੈ ਆਇਆ ਹੁਸ਼ਿਆਰ ।
ਕਰਦਾ ਤਲਬ[14] ਕਮਾਨ ਦੀ ਹਮਜ਼ਾ ਆਲੀਸ਼ਾਨ[16] ।
ਦਿੰਦੇ ਕੱਢ ਕਮਾਨਗਰ ਉਸਦਾ ਇਕ ਕਮਾਨ ।
ਖਿੱਚ ਕਮਾਨ ਅਮੀਰ ਨੇ ਜਦੋਂ ਲਿਫਾਈ[17] ਸੀ ।

---

1. ਇਕੱਲਾ । 2. ਪੂਰਣ 3. ਸਮਝ । 4. ਵਿਦਿਆ । 5. ਇਲਮ ਵਾਲਾ, ਵਿਦਵਾਨ । 6. ਵਿਆਕਰਣ ਦੇ ਅਨੁਸਾਰ-ਵਾਕ-ਬੋਧ ਦਾ ਗਿਆਨ । 7. ਨਿਰਕੱਤ, ਲਫ਼ਜ਼ਾਂ ਦੀ ਚੀਰ-ਫਾੜ, ਜਾਂ ਸ਼ਬਦ ਸ਼ਾਸਤ੍ਰ ਦੀ ਮੁੱਢਲੀ ਵਾਕਫ਼ੀਅਤ । 8. ਅਖਰ । 9. ਭਾਵ-ਸੰਬੰਧ ਵਿੱਚ, ਬਾਰੇ । 10. ਜੰਗ-ਜੁੱਧ 11. ਖ਼ੁਸ਼ੀ । 12. ਅਭਿਆਸ । 13. ਕੰਮ । 14. ਕਮੱਗਰ, ਕਮਾਨਾਂ ਬਣਾਣ ਵਾਲਾ । 15. ਮੰਗ । 16.ਵਡੇ ਰੁਤਬੇ ਵਾਲਾ । 17. ਝੁਕਾਈ, ਟੇਢੀ ਕੀਤੀ, ਚੜ੍ਹਾਈ ।

ਉਹ ਪਸੰਦ ਅਮੀਰ ਦੇ ਮੂਲ ਨ ਆਈ ਸੀ ।
ਕਈ ਕਮਾਨਾਂ ਓਸ ਨੇ ਕੱਢ ਦਿਖਾਇਆ ਸੀ ।
ਲਾਇਕ ਸ਼ਾਨ ਅਮੀਰ ਦੇ ਮੂਲ ਨ ਆਇਆ ਸੀ ।
ਕਰੋ ਖ਼ਿਆਲ ਕਮਾਨਗਰ, ਇਹ ਹੈ ਸਾਹਿਬ ਜ਼ੋਰ[1] ।
ਬਾਝ ਕਮਾਨ ਇਸਹਾਕ[2] ਦੇ ਲਾਇਕ ਨ ਤਿਸ ਹੋਰ ।"
ਕਹੇ, "ਨਬੀ ਇਸਹਾਕ ਦੀ, ਹੈ ਇਕ ਖ਼ੂਬ ਕਮਾਨ ।
ਮੇਰੀ ਉਹ ਮੀਰਾਸ[3] ਹੈ, ਪਿਉ ਦਾਦੇ ਦੀ ਜਾਨ ।
ਹੁਕਮ ਕਰੋ ਕੱਢ ਦੇਵਸਾਂ, ਉਜ਼ਰ ਨ ਕਰਸਾਂ ਕਾ ।"
ਹਮਜ਼ਾ ਰਾਜ਼ੀ ਹੋਇਕੇ ਹੁਕਮ ਕਰੇ, 'ਲੈ ਆ ।'
ਦਿੱਤੀ ਕੱਢ ਕਮਾਨਗਰ, ਦੇਖੀ ਖਿੱਚ ਅਮੀਰ ।
ਪਈ ਪਸੰਦ ਅਮੀਰ ਨੂੰ ਨਾਲ ਗਿਆ ਲੈ ਤੀਰ ।
ਤੀਰ-ਅੰਦਾਜ਼ ਉਸਤਾਦ ਸੀ ਇਕ ਮੱਕੇ ਵਿਚ ਪੀਰ ।
ਤੀਰ ਅੰਦਾਜ਼ੀ ਸਿੱਖਦਾ ਉਸਥੀਂ ਆਲਮਗੀਰ[4] ।
ਦਰਦ ਹੋਈ ਉਸਤਾਦ ਨੂੰ ਇਕ ਦਿਨ ਹੋਇਆ ਫ਼ਨਾਹ[5] ।
ਹਮਜ਼ਾ ਉਸ ਦੇ ਹਿਜਰ[6] ਥੀਂ ਰੋਂਦਾ ਕਰ ਕਰ ਆਹ ।
ਵਿਚ ਕੀਬਸ ਪਹਾੜ ਦੇ ਰੋਂਦਾ ਗਿਆ ਅਮੀਰ ।
ਮਿਲਿਆ ਵਿਚ[7] ਪਹਾੜ ਦੇ ਹਜ਼ਰਤ ਨੂੰ ਇਕ ਪੀਰ[8] ।
ਪਕੜ ਦਿਲਾਸਾ ਦੇਂਵਦਾ ਹਮਜ਼ੇ ਨੂੰ ਸੌ ਬਾਰ ।
ਸਿਰ ਮੂੰਹ ਚੁੰਮ ਪਿਆਰ ਥੀਂ ਪਕੜੇ ਵਿੱਚ ਕਿਨਾਰ[9] ।
ਹਮਜ਼ਾ ਕਹਿੰਦਾ, 'ਕੌਣ ਹੈ ? ਕਰ ਹਜ਼ਰਤ ! ਅਰਸ਼ਾਦ[10] ।
ਫ਼ਰਮਾਇਆ, ਮੈਂ ਹਮਜ਼ਿਆ ! ਹਾਂ ਤੇਰਾ ਉਸਤਾਦ ।
ਹੁਨਰ ਸਿਖਾਵਨ ਵਾਸਤੇ ਤੈਂ ਵਲ ਆਇਆ ਹੂੰ[11] ।
ਫ਼ਨ[12] ਸੱਭੇ ਪੈਕਾਰ ਦੇ ਦੱਸੇ ਹਮਜ਼ੇ ਨੂੰ ।
ਹਮਜ਼ਾ ਕਾਬਲ ਹੋ ਗਿਆ ਸਭ ਹੁਨਰਾਂ ਵਿਚ ਖ਼ੂਬ ।
ਨੇਜ਼ੇ ਤੇਗ਼ ਕਟਾਰ ਦੇ ਫ਼ਨ ਸਿੱਖੇ ਮਰਗ਼ੂਬ[13] ।
ਹਮਜ਼ੇ ਨੂੰ ਸਿਖਲਾਇ ਕੇ ਗ਼ਾਇਬ[14] ਹੋਇਆ ਪੀਰ ।
ਮੁੜ ਮੱਕੇ ਵਿਚ ਆਇਆ ਹਮਜ਼ਾ ਆਲਮਗੀਰ ।

---

1. ਬਲਵਾਨ, ਬਹੁਤ ਤਾਕਤਵਰ । 2. ਇੱਕ ਮਸ਼ਹੂਰ ਨਬੀ । 3. ਜੱਦੀ ਵਿਰਾਸਤ । 4. ਭਾਵ ਦੁਨੀਆਂ ਭਰ ਦੇ ਲੋਕ । 5. ਭਾਵ-ਕਾਲਵਾਸ । 6. ਵਿਛੋੜੇ । 7. ਅਰਬ ਦਾ ਇੱਕ ਪ੍ਰਸਿੱਧ ਪਹਾੜ । 8. ਬਜ਼ੁਰਗ । 9. ਗੋਦੀ ਵਿੱਚ । 10. ਹੁਕਮ । 11. ਹਾਂ । 12. ਹੁਨਰ । 13. ਰਗ਼ਬਤ ਵਾਲੇ, ਮਨ ਭਾਉਂਦੇ, ਮਨ ਇੱਛਿਤ । 14. ਅਦ੍ਰਿਸ਼, ਅੰਤਰਧਾਨ ।

ਉਮਰ ਉਮੱਈਆ ਯਾਰ ਨੂੰ ਇਕ ਦਿਨ ਕਹੇ ਅਮੀਰ।
'ਕਰ ਕੁਝ ਮੇਰੇ ਵਾਸਤੇ ਘੋੜੇ ਦੀ ਤਦਬੀਰ।
ਵਿੱਚ ਤਬੇਲੇ ਤੁਸਾਂ ਦੇ ਕਹਿਆ ਇਕ ਸਿਪੰਦ[1]।
ਘੋੜਾ ਹੈ ਯਾ ਕੀ ਕਹਾਂ ਸ਼ੋਖੀ[2] ਵਿਚ ਪਰਿੰਦ[3]।
ਚਾ ਉਡਾਰੂ ਬਾਜ਼ ਥੀਂ ਦੋ ਤ੍ਰਿੰਨ ਕਦਮ ਅਗੇਰ।
ਸ਼ੇਰੋਂ ਫ਼ੀਲ[4] ਬਹਾਦਰੋਂ ਕੁੱਵਤ[5] ਵਿਚ ਵਧੇਰ।"
ਕਰ ਅਸਵਾਰੀ ਹਮਜ਼ਿਆ ! ਉਸ ਤੇ ਜ਼ੀਨ ਕਸਾ।"
ਹਮਜ਼ਾ ਜ਼ੀਨ ਓਸਾਂਵਦਾ ਉਸ ਘੋੜੇ ਤੇ ਆ।
ਦਿੱਤਾ ਪੈਰ ਰਕਾਬ ਤੇ ਜਾਂ ਹਮਜ਼ੇ ਇਕ ਚਾ।
ਟੁੱਟ ਕਮਰ ਵਿਚ ਜ਼ਿਮੀਂ ਦੇ ਹੋਇਆ ਅਸਪ[6] ਫ਼ਨਾਹ।
ਕਹਿੰਦਾ ਉਮਰ ਇਯਾਰ ਨੂੰ ਹੋ ਹਮਜ਼ਾ ਦਿਲਗੀਰ।
"ਘੋੜੇ ਦੀ ਮੈਂ ਵਾਸਤੇ ਜਿਉਂ ਕਿਉਂ ਕਰ ਤਦਬੀਰ।
ਉਮਰ ਕਹੇ, 'ਲੈ, ਜਾਵਸਾਂ, ਕਿਧਰੇ ਵਿਚ ਜਹਾਨ।
ਘੋੜਾ ਦਿਆਂ ਲਿਆਇ ਕੇ ਤੈਨੂੰ ਆਲੀਸ਼ਾਨ।"
ਟੁਰਿਆ ਤਰਫ਼ੇ ਮਿਸਰ ਦੇ ਪੈਦਲ ਵਾਂਗੁ ਹਵਾ।
ਰਾਹ ਵਿਚ ਡਿੱਠਾ ਕਾਰਵਾਂ[7], ਲੱਥਾ[8] ਹੈ ਇਕ ਜਾ[9]।
ਕਿਤਨੇ ਘੋੜੇ ਸੋਹਣੇ ਆਹੇ ਉਸ ਦੇ ਪਾਸ।
ਵਿਚੋਂ ਸਾਰੇ ਘੋੜਿਆਂ ਅਸਪ ਡਿੱਠਾ ਇਕ ਰਾਸ।
ਸੀ ਸੌਦਾਗਰ ਖਾਂਵਦਾ ਬੈਠਾ ਆਪ ਤੁਆਮ[10]।
ਉਹ ਘੋੜਾ ਉਸ ਪਾਸ ਸੀ ਡਿੱਠਾ ਇਕ ਮਕਾਮ।
ਘੋੜੇ ਦੇ ਵਲ ਦੇਖ ਕੇ ਉਮਰ ਰਹਿਆ ਹੋ ਦੰਗ।
ਦਿਲ ਵਿਚ ਕਹਿੰਦਾ ਏਸ ਤੇ ਮਾਰਾਂ ਦਾਉ ਫ਼ਰੰਗ[11]।
ਇਹ ਘੋੜਾ ਖਿਸਕਾਇ ਕੇ ਜਾ ਵਿਚ ਸ਼ਹਿਰ ਵੜਾਂ।
ਲਾਇਕ ਸ਼ਾਨ ਅਮੀਰ ਥੀਂ ਅਸਪ ਦੌੜਾਇ ਖੜਾਂ[12]।
ਬਣ ਦਰਵੇਸ਼ ਪੁਕਾਰਿਆ, ਜੋ ਹਾਜ਼ਿਰ ਤੌਫ਼ੀਕ[13]।
ਸੌਦਾਗਰ ਨੇ ਆਖਿਆ ਹੋ ਕੇ ਬਹੁਤ ਸ਼ਫ਼ੀਕ[14]।
"ਐ ਬੱਚੜੇ ! ਦਰਵੇਸ਼ ਦੇ ਬਹਿ ਜਾ ਮੇਰੇ ਨਾਲ।"
ਉਮਰ ਬਹੇ, ਹੱਥ ਧੋਇ ਕੇ ਨਾਲ ਉਸ ਦੇ ਖ਼ੁਸ਼ਹਾਲ।

---

1. ਕਾਲਾ ਪਹਾੜ, ਭਾਵ ਕੱਕੇ ਰੰਗ ਦਾ ਘੋੜਾ 2. ਤੇਜ਼ੀ। 3. ਪੰਛੀ। 4. ਹਾਥੀ। 5. ਤਾਕਤ। 6. ਘੋੜਾ। 7. ਕਾਫ਼ਲਾ। 8. ਉਤਰਿਆ। 9. ਇੱਕ ਥਾਵੇਂ। 10. ਖਾਣਾ, ਭੋਜਨ, ਰਸੋਈ। 11. ਫਰੰਗੀਆਂ ਵਾਲਾ ਦਾਉ, ਚਾਲ। 12. ਲੈ ਜਾਵਾਂ। 13. ਜੋ ਸਰ ਆਵੇ। 14. ਪ੍ਰੇਮੀ, ਸਨੇਹੀ।

ਸੌਦਾਗਰ ਦੇ ਨਾਲ ਰਲ ਖਾਂਦਾ ਏਹ ਤੁਆਮ ।
ਉਸ ਘੋੜੇ ਦਾ ਦੇਖਦਾ ਰੋ ਰੋ ਸਬ ਅੰਦਾਮ[1] ।
ਸੌਦਾਗਰ ਨੇ ਉਮਰ ਨੂੰ ਕਹਿਆ ਹੋ ਦਿਲਰੇਸ਼[2] ।
"ਖਾਂਦੋਂ ਨਾਲੇ ਰੋਵਦੋਂ ਕਿਉਂ ਬੱਚੜੇ ! ਦਰਵੇਸ਼ ?"
ਇਹ ਗਲ ਸੁਣਕੇ ਰੋਪਿਆ ਉਮਰ ਉਮੱਇਆ ਜ਼ਾਰ[3] ।
"ਬਾਬਾ ! ਦਿਲ ਦੇ ਜ਼ਖ਼ਮ ਤੇ ਮਾਰ ਨਹੀਂ ਤਲਵਾਰ ।
ਦਿਲ ਮੇਰੇ ਦੇ ਦਰਦ ਦਾ ਪੁੱਛ ਨ ਮੈਥੀਂ ਹਾਲ ।
ਮੈਂ ਮਰ ਜਾਵਾਂ ਤੜਫ ਕੇ ਮਤ ਇਸ ਹਸਰਤ[4] ਨਾਲ ।"
ਸੁਣ ਕੇ ਦਿਲ ਕਰਵਾਨ[5] ਦੇ ਮਿਹਰ ਪਈ ਦੋ ਚੰਦ[6] ।
ਰੋ ਰੋ ਕਹਿੰਦਾ ਉਮਰ ਨੂੰ, ਸੱਚ ਸੁਣਾ, ਫ਼ਰਜ਼ੰਦ ।
ਕੀ ਤੇਰੇ ਦਿਲ ਗੁਜ਼ਰਿਆ, ਜ਼ਾਹਿਰ ਆਖ ਬਿਆਨ ।
ਪਾਈਆਂ ਕੇਡ[7] ਮੁਸੀਬਤਾਂ ਜਿਸ ਥੀਂ ਦਿਲ ਬਰਿਆਨ[8] ?
ਰੋ ਰੋ ਕਹਿਆ ਉਮਰ ਨੇ, ਸੁਣ ਲੈ, ਦਰਦ ਵਝਾਪ[9]
ਤੇਰੇ ਵਾਂਗੁ ਸੌਦਾਗਰੀ ਕਰਦਾ ਮੇਰਾ ਬਾਪ ।
ਇਸ ਘੋੜੇ ਦੀ ਸ਼ਾਨ ਦੇ ਉਸ ਦੇ ਅਸਪ[10] ਹਜ਼ਾਰ ।
ਵਿਚ ਤਬੇਲੇ ਹੋਂਵਦੇ ਬਾਝ ਹਿਸਾਬ ਸ਼ੁਮਾਰ[11] ।
ਮੈਂ ਭੀ ਉਪਰ ਘੋੜਿਆਂ, ਹੁੰਦਾ ਸੀ ਅਸਵਾਰ ।
ਰਹਿੰਦਾ ਆਹਾ ਰਾਤ ਦਿਨ, ਅੰਦਰ ਨਾਜ਼[12] ਪਿਆਰ ।
ਸਿਰ ਮੇਰੇ ਥੀਂ ਗਿਆ ਉਹ[13], ਦੌਲਤ ਹੋਈ ਦੂਰ ।
ਮੈਂ ਹੁਣ ਟੁਕੜੇ ਮੰਗਦਾ, ਦਰ ਦਰ ਫਿਰਾਂ ਜ਼ਰੂਰ ।
ਜੇ ਅੱਜ ਹੁੰਦਾ ਜੀਂਵਦਾ ਬਾਪ ਮੇਰਾ ਸਰਦਾਰ ।
ਮੈਂ ਭੀ ਐਸੇ ਅਸਪ ਤੇ ਹੁੰਦਾ ਕਦੀ ਸਵਾਰ ।
ਦਿਲ ਚੜ੍ਹਨੇ ਨੂੰ ਚਾਂਹਵਦਾ, ਪਰ ਅਜ ਨਹੀਂ ਨਸੀਬ ।
ਤ੍ਰਿਫਲੀ[14] ਮੌਜਾਂ ਮਾਣੀਆਂ, ਹੋਏ ਅਜ ਗ਼ਰੀਬ ।
ਰਾਤ ਦਿਨੇ ਦੋ ਅੱਖੀਆਂ ਕਰਦੀਆਂ ਰਹਿਣ ਵਝਾਪ[15] ।
ਵਿੱਚ ਯਤੀਮੀ ਛੋਡ ਕੇ ਜਾਂ ਤੇ ਮੋਇਆ ਬਾਪ ।"
ਇਹ ਗੱਲ ਸੁਣ ਕਰਵਾਨ ਦੇ ਦਿਲ ਵਿਚ ਪਿਆ ਪਿਆਰ ।

---

1. ਬਦਨ, ਸ਼ਰੀਰ । 2. ਦਿਲ ਸ਼ਿਕਸਤਾ ਹੋ ਕੇ, ਭਾਵ-ਦਿਲੀ ਹਮਦਰਦੀ ਨਾਲ । 3. ਜ਼ਾਰੋ ਜ਼ਾਰ ਹੋ ਕੇ । 4. ਦਿਲੀ ਚਾਹ । 5. ਕਾਰਵਾਨ ਦਾ ਮੋਢੀ । 6. ਦੂੱਗੁਣਾ 7. ਕਿਤਨਾ ਕੁ । 8. ਦੁੱਖੀ । 9. ਭਾਵ-ਵਿਰਲਾਪ । 10. ਘੋੜੇ । 11. ਗਿਣਤੀ । 12. ਲਾਡ । 13. ਭਾਵ-ਮੇਰਾ ਪਿਤਾ ਮਰ ਗਿਆ । 14. ਬਚਪਣ । 15. ਵਿਰਲਾਪ ।

"ਤੂੰ ਫ਼ਰਜ਼ੰਦਾ ! "ਆਖਦਾ-"ਨਾ ਕਰ ਗਿਰੀਆ ਜ਼ਾਰ[1] ।
ਅੰਦਰ ਤੇਰੇ ਰੋਵਣੇ ਕੇਡਕੁ ਹੈ ਤਾਸੀਰ[2] ।
ਉਛੱਲਿਆ ਦਿਲ ਅਸਾਂ ਦਾ ਸੁਣ ਤੇਰੀ ਤਕਰੀਰ ।
ਚੜ੍ਹ ਘੋੜੇ ਤੇ ਦੇਖ ਲੈ ਦੋ ਘੜੀਆਂ ਭਰ ਤੂੰ ।
ਮਿਲਣ ਨਹੀਂ ਮੁੜ ਆਵਣਾ ਮੈਂ ਪਰਦੇਸੀ ਨੂੰ ।"
ਪੂੰਝ ਪੱਲੇ ਥੀਂ ਅੱਖੀਆਂ ਹੋਇਆ ਉਮਰ ਸਵਾਰ ।
ਉਸ ਥਾਵੇਂ ਵਿਚ ਫੇਰਿਆ ਘੋੜਾ ਦੋ ਤਿੰਨ ਵਾਰ ।
ਫਿਰ ਘੋੜੇ ਨੂੰ ਮਾਰਿਆ ਜਾਂ ਇਕ ਚਾਬਕ ਲਾ ।
ਅਸਪ ਕੁਦਾੜੀ ਚਾਇ ਕੇ ਵੜੇ ਮੱਕੇ ਵਿਚ ਆ ।
ਪਿੱਛੇ ਰਹਿਆ ਪੁਕਾਰਦਾ ਸੌਦਾਗਰ ਦਿਲਰੇਸ਼[3] ।
"ਕਿੱਧਰ ਹੈ ਨੱਸ ਚੱਲਿਓਂ ? ਐ ਜ਼ਾਲਿਮ ਦਰਵੇਸ਼ ।
ਮਿਲਿਓਂ ਠੱਗ ਬਨਾਰਸੀ ਹੋ ਕੇ ਹਾਲ ਫ਼ਕੀਰ ।
ਇਸ ਦਰਵੇਸ਼ੀ ਫ਼ਕਰ ਦਾ ਕੌਣ ਤੇਰਾ ਹੈ ਪੀਰ ?
ਭੁਖਾ ਰੋਟੀ ਖਾ ਗਿਓਂ ਕਰ ਕੇ ਜਿਗਰ ਕਬਾਬ ।
ਜਾਂਦੀ ਵਾਰੀ ਪਾ ਗਿਓਂ ਪੱਲੇ ਖ਼ੂਬ ਸਵਾਬ[4] ।
ਖੋਜ ਲਿਆ ਕਰਵਾਨ ਨੇ ਮਗਰੇ ਗਿਆ ਸਿਧਾ[5] ।
ਵੜਿਆ ਪਾਸ ਅਮੀਰ ਦੇ ਉਮਰ ਉਮੱਈਆ ਜਾ ।
ਹਮਜ਼ੇ ਘੋੜਾ ਦੇਖਿਆ ਦੇਖ ਹੋਇਆ ਦਿਲਸ਼ਾਦ[6] ।
"ਉਮਰ ਉਮੱਈਆ ! ਕਿੱਧਰੋਂ ਆਂਦਾ ਇਹ ਦਿਉਜ਼ਾਦ[7] ।
ਉਮਰ ਪਤਾ ਕੁਝ ਦੱਸਦਾ ਮੁੱਲ ਲਿਆਵਣ ਦਾ ।
"ਨਕਦ ਦਿੱਤਾ ਕੁਝ ਵਾਇਦਾ ਕੀਤਾ ਸਾਵਣ ਦਾ ।
ਮੁੱਲ ਅੱਧਾ ਕੁਝ ਅਸਪ ਦਾ ਰੋਕ[8] ਦਿੱਤਾ ਮੈਂ ਤਾਰ ।
ਬਾਕੀ ਮੇਰੇ ਹਮਜ਼ਿਆ ! ਸਿਰ ਤੇ ਰਿਹਾ ਉਧਾਰ ।
ਹਮਜ਼ਾ ਸੱਚ ਪਛਾਣ ਕੇ ਤੁਰਤ ਰਖਾਇਆ ਜ਼ੀਨ ।
ਪੈਰ ਰਕਾਬੇ ਰੱਖਿਆ, ਘੋੜਾ ਪਿਆ ਜ਼ਿਮੀਨ ।
ਘੋੜਾ ਮੋਇਆ ਦੇਖ ਕੇ, ਸੀ ਹਮਜ਼ਾ ਹੈਰਾਨ ।
ਤਦ ਨੂੰ ਖੋਜ ਪਛਾਣ ਕੇ ਆ ਵੜਿਆ ਕਰਵਾਨ[9] ।

---

1. ਹਾਇ ਕੁਰਲਾਪ । 2. ਅਸਰ, ਪ੍ਰਭਾਵ । 3. ਦਿਲ ਸ਼ਿਕਸ਼ਤਾ ਹੋ ਕੇ, ਟੁੱਟੇ ਦਿਲ । 4 ਪੁੰਨ । 5. ਚੱਲ । 5. ਮਨ ਪ੍ਰਸੰਨ । 7. ਦਿਉ ਦੀ ਸੰਤਾਨ । 8. ਨਕਦ । 9. ਕਾਰਵਾਨ (ਕਾਫ਼ਲੇ) ਦਾ ਮੋਢੀ ।

ਘੋੜਾ ਮੋਇਆ ਦੇਖ ਕੇ ਰੋਇਆ ਜ਼ਾਰੋ ਜ਼ਾਰ ।
"ਕਿਸ ਨੇ ਘੋੜਾ ਕੀਮਤੀ ਮੁਫ਼ਤ ਗਵਾਇਆ ਮਾਰ ?"
ਹਮਜ਼ਾ ਪੁੱਛੇ, "ਬੁੱਢਿਆ ! ਕੀ ਹੈ ਤੇਰਾ ਹਾਲ ?"
ਸੌਦਾਗਰ ਰੋ ਆਖਦਾ, 'ਸੁਣ, ਐ ਫ਼ੱਰੁੱਖ਼ ਫ਼ਾਲ[1] ।
ਮੈਂ ਮਾਲਿਕ ਇਸ ਅਸਪ ਦਾ ਆਹਾ ਬਾਜ਼ਰਗਾਨ[2] ।
ਠੱਗ ਮੁੰਡਾ ਰੰਗ ਰੋਗ਼ਨੀ, ਲੈ ਆਇਆ ਕਰ ਤਾਨ[3] ।
ਕਮਰ ਟੁੱਟੀ ਆ ਦੇਖਿਆ, ਘੋੜਾ ਪਿਆ ਫ਼ਨਾ ।
"ਕੀ ਜਾਣਾ ਇਸ ਅਸਪ ਤੇ ਕੀ ਕੁਝ ਧਰੀ ਬਲਾ ?"
ਸੌਦਾਗਰ ਥੀਂ ਪੁੱਛਦਾ ਹਮਜ਼ਾ ਆਲੀਸ਼ਾਨ ।
"ਤੈਨੂੰ ਅਪਣੇ ਚੋਰ ਦੀ, ਹੈ ਯਾ ਨਹੀਂ ਪਛਾਨ ?"
ਸੌਦਾਗਰ ਨੇ ਆਖਿਆ, 'ਤੁਰਤ ਪਛਾਣ ਲਵਾਂ ।
ਕਾਲੇ ਜੇਹੇ ਚੋਰ ਨੂੰ ਐਵੇਂ ਜਾਣ ਲਵਾਂ ।"
ਆਹੇ ਜਿਸ ਦਿਨ ਬਦਲਦਾ ਹੈਸੀ ਉਮਰ ਲਿਬਾਸ ।
ਜਾਵੇ ਨਾਂਹ ਪਛਾਣਿਆ ਭਾਂਵੇਂ ਹੋਵੇ ਪਾਸ ।
ਆਹੇ ਤਿਸ ਦਿਨ ਉਮਰ ਨੇ ਭੇਸ ਵਟਾਇਆ ਸੀ ।
ਵਿਚ ਪਛਾਣੇ ਓਸ ਦੇ ਮੂਲ ਨ ਆਇਆ ਸੀ ।
ਕਰਦਾ ਬਾਜ਼ਰਗਾਨ ਥੀਂ ਗੱਲਾਂ ਉਮਰ ਇਯਾਰ ।
ਨਾਲੇ ਕਰੇ ਇਸ਼ਾਰਤਾਂ, "ਵਾਹ ਪਛਾਣਨ ਹਾਰ ।"
ਹਮਜ਼ੇ ਨੇ ਫ਼ਰਮਾਇਆ, 'ਕਹੁ, ਐ ਬਾਜ਼ਰਗਾਨ ।
ਕੀ ਕੀਮਤ ਇਸ ਅਸਪ ਦੀ ? ਝੂਠ ਨ ਕਰੀਂ ਬਿਆਨ ।
ਕਹੇ ਸੌਦਾਗਰ, "ਮੰਨਿਆ ਨਾ ਸੀ ਮੈਂ ਐ ਯਾਰ ।
ਦਿੰਦਾ ਸੀ ਨੌਸ਼ੀਰਵਾਂ ਅੱਠ ਹਜ਼ਾਰ ਦੀਨਾਰ[4] ।"
ਕੀਮਤ ਦੇਇ ਅਮੀਰ ਨੇ ਖ਼ੁਸ਼ ਕੀਤਾ ਕਰਵਾਨ ।
ਗਿਆ ਦੁਆਵਾਂ ਦੇਂਵਦਾ ਰਾਜ਼ੀ ਬਾਜ਼ਰਗਾਨ ।
ਇਕ ਦਿਨ ਹਮਜ਼ਾ ਉਮਰ ਨੂੰ ਕਹਿੰਦਾ ਸੱਦ ਹਜ਼ੂਰ ।
"ਉਮਰ ਉਮੱਈਆ ! ਕਿਧਰੋਂ ਘੋੜਾ ਲੱਭ ਜ਼ਰੂਰ ।"

---

1. ਬਖ਼ਤ ਬੁਲੰਦ, ਖੁਸ਼ ਕਿਸਮਤ, ਭਾਗਵਾਨ । 2. ਵਪਾਰੀ । 3. ਤ੍ਰਾਣ, ਜ਼ੋਰ । 4. ਮੋਹਰ, ਇੱਕ ਈਰਾਨੀ ਸਿੱਕਾ ।

ਉਮਰ ਉਮੱਈਆ ਦੌੜਿਆ ਇਕ ਧਿਰ ਚਲਾ ਗਿਆ ।
ਰਾਹ ਵਿਚ ਦੌੜੇ ਜਾਂਵਦੇ ਨਜ਼ਰੀਂ ਬਾਗ਼ ਪਿਆ ।
ਇਕ ਬੁਲੰਦ ਦੀਵਾਰ[1] ਸੀ ਗਿਰਦਾ ਗਿਰਦ ਚੁਫੇਰ ।
ਉਮਰ ਉਮੱਈਆ ਬਾਗ਼ ਦੇ ਫਿਰਿਆ ਗਿਰਦ ਦਲੇਰ ।
ਦਰਵਾਜ਼ਾ ਇਸ ਬਾਗ਼ ਦਾ ਚਾਰ ਚੁਫ਼ੇਰੋਂ ਬੰਦ ।
ਛਾਲ ਲਗਾਈ ਚੜ੍ਹ ਗਿਆ, ਉਪਰ ਕੰਧ ਬੁਲੰਦ ।
ਬਾਗ਼ ਅਜਾਇਬ ਦੇਖਿਆ ਜ਼ੇਬਾ[2] ਤੇ ਮਰਗ਼ੂਬ[3] ।
ਮਜਲਿਸ ਵਾਂਗੂ ਸਮੀਅ[4] ਦੇ ਹੋਣ ਅਵਾਜ਼ੇ ਖੂਬ ।
ਖ਼ੁਸ਼ ਆਵਾਜ਼ ਜਨਾਵਰਾਂ ਪਾਇਆ ਹੋਇਆ ਸ਼ੋਰ ।
ਕੁਮਰੀ* ਬੋਲੇ ਤੂਤੀਆਂ ਤਿੱਤਰ ਮੋਰ ਚਕੋਰ ।
ਮੇਵੇਦਾਰ ਦਰਖ਼ਤ ਸੀ ਵਿਚ ਇਰਾਕਾਂ[5] ਸਾਫ਼ ।
ਖੋਲੀ ਗੁਲਾਂ ਚਮਾਨੀਆਂ[6] ਬੂ ਨਾਫ਼ੇ[7] ਦੀ ਨਾਫ਼[8] ।
ਗੁਲ[9] ਸੁਰਖ਼ਾਂ[10] ਵਿਚ ਸੁਰਖ਼ੀਆ ਲੱਬ[11] ਮਹਬੂਬਾਂ[12] ਵਾਂਗੂ ।
ਵਿਚ ਸਮਨ[13] ਦੀ ਡਾਲੀਆਂ ਵਗੀ ਹੁਸਨ ਦੀ ਕਾਂਗ ।
ਗੁਲ ਲਾਲਾ[14] ਖੁਸ਼ ਰੰਗ ਦੀ ਵਗੀ ਫ਼ਿਰਾਕੋਂ ਵਾ ।
ਨਰਮ ਨਸੀਮ[15] ਲਡਿੱਕੜੀ ਕਲੀਆਂ ਗਈ ਬਣਾ ।
ਚੰਬੇਲੀ ਵਿਚ ਭੌਰਿਆਂ ਖ਼ੁਸ਼ੀਓਂ ਧਰੀ ਸਦਾ[16] ।
ਜ਼ੁਲਫ਼ ਆਵੇਜ਼ਾਂ[17] ਸੰਬਲਾਂ[18] ਸ਼ਾਨਾਂ ਕਰੇ ਸਬਾ[19] ।
ਨਾਜ਼ ਵਰੀ[20] ਗੁਲਨਾਰ[21] ਦੀ ਸ਼ਾਖਾਂ ਦੇ ਵਿਚਕਾਰ ।
ਸਦ ਬਰਗਾਂ[22] ਦੇ ਬਰਗ[23] ਤੇ ਰੰਗ ਗੁਥੀਂ ਝਲਕਾਰ ।
ਰੀਹਾਂ[24] ਰੁੱਖ਼[25] ਦੱਮਕਦੀ ਤਾਜ਼ਾ ਤੇ ਖ਼ੁਸ਼ ਰੰਗ ।
ਬੁਲ ਬੁਲ ਗੁਲ ਦੀ ਸ਼ਮਾਂ[26] ਤੇ ਜਲਦੀ ਵਾਂਗੂ ਪਤੰਗ ।

---

1. ਕੰਧ । 2. ਸੋਹਣਾ । 3. ਮਨ ਭਾਉਂਦਾ । 4. ਸੂਫੀਆਂ ਦੀ ਗੀਤ-ਮਹਿਫਲ । 5. ਦੋ ਇਰਾਕ, ਬਸਰਾ ਤੇ ਕੂਫ਼ਾ । 6. ਚਮਨ ਦੇ ਫੁੱਲਾਂ । 7. ਮੁਸ਼ਕ, ਕਸਤੂਰੀ । 8. ਥੈਲੀ । 9. ਫੁੱਲ । 10. ਲਾਲ । 11. ਬੁੱਲ । 12. ਪ੍ਰੇਮਿਕਾ, ਮਾਸ਼ੂਕ । 13. ਚੰਬੇਲੀ । 14. ਇੱਕ ਫੁੱਲ । 15. ਠੰਢੀ ਹਵਾ । 16. ਆਵਾਜ਼ । 17. ਲਟਕਦੀਆਂ ਹੋਈਆਂ । 18. ਜ਼ੁਲਫਾਂ । 19. ਸਵੇਰ ਦੀ ਹਵਾ । 20. ਨਜ਼ਾਕਤੀ । 21. ਅਨਾਰ ਦਾ ਫੁੱਲ । 22. ਸੌ ਪੱਤੀਆਂ (ਕਲੀਆਂ) ਵਾਲਾ ਗੁਲਾਬ । 23. ਕਲੀਆਂ । 24. ਸਬਜ਼ਾ, ਇੱਕ ਫੁੱਲ । 25. ਚਿਹਰਾ । 26. ਲੋਅ, ਲਾਟ ।

ਜ਼ਰਦ[1] ਗੁਲਾਂ ਦੇ ਰੁਖ਼ਾਂ[2] ਤੇ ਇਸ਼ਕ ਚੜ੍ਹਾਈ ਠਾਠ।
ਸਰ ਆਜ਼ਾਦ ਦੀਵਾਨਿਆਂ ਪੈਰ ਜੜੇ ਵਿਚ ਕਾਠ।
ਸ਼ਾਕ[3] ਸਨੋਵਰ[4] ਚਮਕਦੀ ਬੰਦ ਗ਼ਮੋਂ ਆਜ਼ਾਦ।
ਪੁਰ ਫ਼ਰਹਤ ਸ਼ਮਸ਼ਾਦ[5] ਤੇ ਵਰਕ ਵਰਕ[6] ਦਿਲਸ਼ਾਦ।
ਚਸ਼ਮ[7] ਕੁਸ਼ਾਦਾ[8] ਨਰਗਸੋਂ[9] ਮਸਤੀ ਖ਼੍ਵਾਬ ਰਹੇ।
ਐਨ ਬਐਨ ਦੋ ਨੈਨ ਦੇ ਜਾਂ ਵਿਚ ਜਿਗਰ ਧਸੇ।
ਗੁਲ ਖ਼ੰਦਾਂ[10] ਜਾ ਦੇਖਿਆ ਖ਼ੁਦ ਖ਼ਾਨਾ ਆਬਾਦ।
ਪੰਜੇ ਦਾਰ ਚੁਨਾਰ ਨੂੰ ਕਹੀ ਮੁਬਾਰਕ ਬਾਦ।
ਬਾਦ ਬਹਾਰਾਂ ਝੁੱਲੀਆਂ ਮੌਸਮ ਖ਼ੁਸ਼ੀ ਅਯਾਨ[11]।
ਸੌਸਨ ਸ਼ੁਕਰ ਪੁਕਾਰਿਆ ਨਾਲ ਹਜ਼ਾਰ ਜ਼ੁਬਾਨ।
ਸ਼ਾਖ਼ ਬਸ਼ਾਖ਼ ਦਰਖ਼ਤ ਹਰ ਮੇਵਿਆਂ ਨਾਲ ਭਰੇ।
ਸੇਬ ਜ਼ਕਨ[12] ਮਹਿਬੂਬ[13] ਦੀ ਨਾਲ ਮਿਸਾਲ ਧਰੇ।
ਖ਼ੰਦਾਂ ਚਿਹਰ[14] ਅਨਾਰ ਭੀ ਲਟਕੇ ਨਾਜ਼[15] ਕਰੇ।
ਡਿੱਠੇ ਉਮਰ ਇਯਾਰ ਨੇ ਸਬ ਰੁੱਖ ਹਰੇ ਭਰੇ।
ਜਾਂ ਵੜਿਆ ਵਿਚ ਬਾਗ਼ ਦੇ ਕੀਤਾ ਸੈਰ ਤਮਾਮ।
ਹੱਦੋਂ ਬਾਹਰ ਦੇਖਿਆ ਇਹ ਖ਼ੁਸ਼ ਤਰਜ਼[16] ਮੁਕਾਮ।
ਇਕ ਮਹੱਲ ਇਯਾਰ ਨੂੰ ਇਸ ਵਿਚ ਨਜ਼ਰ ਪਿਆ।
ਉਤਵਲ ਦੇਖਣ ਵਾਸਤੇ ਹੋ ਰਵਾਨ ਗਿਆ।
ਪਾਸ ਗਿਆ ਤੇ ਦੇਖਿਆ ਹੌਜ਼ ਅਜੀਬ ਪੁਰ ਆਬ।
ਸ਼ਹਿਦੋਂ ਸ਼ੀਰੋਂ[17] ਖ਼ੂਬਤਰ, ਖ਼ੁਸ਼ਬੂ ਵਾਂਗੂ ਗੁਲਾਬ।
ਜ਼ੇਬਾਈਆਂ[18] ਸਬ ਦੇਖੀਆਂ ਦਿਲ ਨੂੰ ਪਿਆ ਆਰਾਮ।
ਨਾਂ ਪਰ ਵਿਚ ਇਸ ਬਾਗ਼ ਦੇ ਆਦਮੀਆਂ ਦਾ ਨਾਮ।
ਆਹਾ ਤਖ਼ਤ ਬਲੌਰ ਦਾ ਅੰਦਰ ਓਸ ਮਹੱਲ।
ਉਮਰ ਉਮੱਈਆ ਤਖ਼ਤ ਤੇ ਬਹੇ ਟਿਕਾਣਾ ਮੱਲ।
ਸਾਇਤ[19] ਉੱਪਰ ਤਖ਼ਤ ਦੇ ਕੀਤਾ ਜਦੋਂ ਕਰਾਰ।
ਸੁਣਿਆ ਇਕ ਧਿਰ ਤਰਫ਼ ਥੀਂ ਹੋਇਆ ਸ਼ੋਰ ਪੁਕਾਰ।
ਤਦ ਨੂੰ ਘੋੜਾ ਦਿਉ ਜਿਹਾ ਬਾਝ ਕਿਸੇ ਅਸਵਾਰ।
ਮਾਰਨ ਉਮਰ ਇਯਾਰ ਨੂੰ ਆਣ ਪਿਆ ਇਕ ਬਾਰ।

---

1. ਪੀਲੇ। 2. ਚਿਹਰਿਆਂ ਉਤੇ। 3. ਟਹਿਣੀ। 4. ਦਰਖ਼ਤ ਸਰੂ ਜਾਂ ਚਲਗੋਜ਼ਾ। 5. ਇੱਕ ਦਰਖ਼ਤ। 6. ਪੱਤਾ ਪੱਤਾ। 7. ਅੱਖ। 8. ਖੁਲ੍ਹਾ ਫ਼ਰਾਖ਼। 9. ਨਰਗਸ ਦੇ ਫੁੱਲ ਨਾਲੋਂ। 10. ਹਸਦੇ ਫੁੱਲਾਂ ਨੇ। 11. ਪ੍ਰਗਟ। 12. ਜ਼ਕਨ, ਥੋਡੀ, ਠੋਡੀ। 13. ਪ੍ਰੀਤਮ। 14. ਹਸਦਾ ਚਿਹਰਾ। 15. ਨਜ਼ਾਕਤਾਂ। 16. ਚੰਗੇ ਢੰਗ ਦਾ। 17. ਦੁੱਧੋਂ, ਦੁੱਧ ਨਾਲੋਂ। 18. ਸਜਾਵਟਾਂ। 19. ਇੱਕ ਘੜੀ।

ਤਖ਼ਤੋਂ ਉਮਰ ਇਯਾਰ ਨੇ ਝੱਬ ਲਗਾਈ ਛਾਲ।
ਡਰਦਾ ਬਾਹਰ ਬਾਗ਼ ਥੀਂ ਦੌੜ ਗਿਆ ਫ਼ਿਲਹਾਲ[1]।
ਮੁੜ ਹਮਜ਼ੇ ਨੂੰ ਦੱਸਿਆ ਜਾ ਸਾਰਾ ਅਹਵਾਲ।
"ਮੈਂ ਵਿਖਲਾਵਾਂ ਤੁੱਧ ਨੂੰ ਟੁਰ ਚਲ ਮੇਰੇ ਨਾਲ।"
ਹਮਜ਼ਾ ਖੁਸ਼ ਦਿਲ ਹੋਇ ਕੇ ਪਾਸ ਪਿਦਰ[2] ਦੇ ਆ।
ਰੁਖ਼ਸਤ[3] ਮੰਗੇ ਅਰਜ਼ ਕਰ, "ਅਸਪ[4] ਲਿਆਵਾਂ ਜਾ!"
ਸੁਣ ਕੇ ਹਾਲਤ ਬਾਪ ਨੇ ਇਹ ਫ਼ਰਮਾਈ ਪੰਦ[5]।
ਓਥੇ ਜਾਵੀਂ ਮੂਲ ਨਾਂ, ਐ ਮੇਰੇ ਫਰਜ਼ੰਦ।
ਏਹ ਖ਼ਿਆਲ ਹਟਾਵਣਾ ਜੋ ਤੈਂ ਵਿਚ ਦਿਮਾਗ਼।
ਹੈ ਮਿਹਤਰ[6] ਇਸਹਾਕ ਦਾ ਘੋੜਾ ਤੇ ਉਹ ਬਾਗ਼।
ਉਸ ਘੋੜੇ ਦਾ ਪਕੜਨਾ ਮੂਲ ਨਹੀਂ ਆਸਾਨ।
ਉਸ ਨੇ ਫ਼ੌਜਾਂ ਮਾਰੀਆਂ ਘੇਰ ਅੰਦਰ ਮੈਦਾਨ।
ਅਗਲੇ ਕਿਤਨੇ ਬਾਦਸ਼ਾਹ ਥੱਕੇ ਜ਼ੋਰ ਲਗਾ।
ਪਕੜ ਰਹਿਆ ਨੌਸ਼ੀਰਵਾਂ ਕਿਤਨੀ ਵਾਰੀ ਆ।
ਉਹ ਵਿਚ ਕਾਬੂ ਕਿਸੇ ਦੇ ਆਇਆ ਨਾ ਹਰੂਮ[7]।
ਜਾ ਤਿਨਹਾ[8] ਉਸ ਅਸਪ ਨੂੰ ਕਿਵੇਂ ਫੜੇਂ ਮਾਲੂਮ।"
ਹਮਜ਼ਾ ਅਰਜ਼ ਗੁਜ਼ਾਰਦਾ, "ਮੈਨੂੰ ਮੂਲ ਨ ਰੋਕ।
ਜੇ ਘੋੜਾ ਪੁਰ ਜ਼ੋਰ ਹੈ ਮੈਂ ਭੀ ਹਾਂ ਕੁਛ ਥੋਕ।"
ਹਮਜ਼ਾ ਲੈ ਕੇ ਉਮਰ ਨੂੰ ਹੋਇਆ ਤੁਰਤ ਰਵਾਨ।
ਆਏ ਗਿਰਦੇ ਬਾਗ਼ ਦੇ ਦੋਵੇਂ ਮਰਦ ਜਵਾਨ।
ਚੜ੍ਹ ਜਾਂਦੇ ਦੀਵਾਰ ਤੇ ਦੋਵੇਂ ਸ਼ੋਖ਼[9] ਤਰਾਰ[10]।
ਉਮਰ ਕਹੇ, "ਹੁਣ ਹਮਜ਼ਿਆ! ਤੂੰ ਜਾ ਅੰਦਰ ਵਾਰ।"
ਫ਼ਰਮਾਇਆ, "ਤੂੰ ਨਾਲ ਚਲ, ਤੇ ਘੋੜਾ ਦਿਖਲਾ।"
ਉਮਰ ਕਹੇ, "ਨਾ ਜਾਵਸਾਂ, ਮੈਨੂੰ ਕਸਮ ਖ਼ੁਦਾ।
ਜਾਂ ਤੂੰ ਘੋੜਾ ਪਕੜ ਕੇ ਹੋਵੇਂ ਆਪ ਅਸਵਾਰ।
ਤਾਂ ਮੈਂ ਅੰਦਰ ਬਾਗ਼ ਦੇ ਕਦਮ ਰਖਾਂ ਇਕਵਾਰ।
ਦਿਲ ਮੇਰੇ ਵਿਚ ਖ਼ੌਫ਼ ਹੈ, ਘੋੜਾ ਆਣ ਪਵੇ।
ਮੈਂ ਗ਼ਰੀਬ ਮਿਸਕੀਨ ਨੂੰ ਘੇਰੇ, ਮਾਰ ਲਵੇ।"
ਇਹ ਗੱਲ ਸੁਣ, ਹਸ ਜਾਂਵਦਾ ਹਮਜ਼ਾ ਅੰਦਰ ਵਾਰ।
ਉਮਰ ਉਮੱਈਆ ਰਹਿ ਗਿਆ ਅੰਦਰ ਉਸ ਦੀਵਾਰ।

---

1. ਹਾਲੇ। 2. ਪਿਉ, ਪਿਤਾ। 3, ਛੁੱਟੀ। 4. ਘੋੜਾ। 5. ਨਸੀਹਤ। 6. ਹਜ਼ਰਤ। 7. ਵਿਤ੍ਰ। 8. ਇਕੱਲਾ। 9. ਚਾਲਾਕ, ਚੁਸਤ, ਦਲੇਰ। 10. ਤੇਜ਼ ਜ਼ਬਾਨ ਵਾਲੇ।

ਹਮਜ਼ਾ ਉੱਪਰ ਤਖ਼ਤ ਦੇ ਜਾ ਕੇ ਬੈਠ ਗਿਆ ।
ਓਵੇਂ ਘੋੜਾ ਇਕ ਧਿਰੋਂ ਕਰਕੇ ਜੋਸ਼ ਪਿਆ ।
ਹਮਜ਼ੇ ਨੇ ਉਸ ਅਸਪ ਦੇ ਪਕੜ ਲਏ ਦੋ ਗੋਸ਼ ।
ਘੁੱਟੇ ਗੋਸ਼ ਅਮੀਰ ਨੇ ਅਸਪ ਪਿਆ ਬੇਹੋਸ਼[1] ।
ਆਜਿਜ਼ ਹੋਇ ਅਮੀਰ ਦੇ ਅੱਗੇ ਰਿਹਾ ਖਲੋਇ ।
ਹਮਜ਼ਾ ਉੱਪਰ ਅਸਪ ਦੇ ਚੜ੍ਹੇ ਦਿਲਾਵਰ[2] ਹੋਇ ।
ਘੋੜਾ ਜਾਣ ਸਵਾਰ ਨੂੰ ਹੋ ਫ਼ਰਮਾਂਬਰਦਾਰ[3] ।
ਅੰਦਰ ਹੁਕਮ ਅਮੀਰ ਦੇ ਰਹਿਆ ਨਾਲ ਕਰਾਰ ।
ਦੇਖ ਮਤੀਆ[4] ਜ਼ਿਮੀਨ ਤੇ ਲੱਥਾ[5] ਆਲਮਗੀਰ[6] ।
ਘੋੜਾ ਮਗਰੇ ਜਾਂਵਦਾ ਜਿੱਧਰ ਫਿਰੇ ਅਮੀਰ ।
ਉਮਰ ਉਮੱਈਆ ਦੇਖ ਕੇ ਹੋਇ ਰਹਿਆ ਹੈਰਾਨ ।
ਲਹਿ ਦੀਵਾਰੋਂ ਹੋਇਆ ਤਰਫ਼ ਅਮੀਰ ਰਵਾਨ ।
ਹੁਣ ਘੋੜੇ ਨੇ ਉਮਰ ਤੇ ਕਝ ਨਾ ਕੀਤਾ ਵਾਰ ।
ਦੋਵੇਂ ਅੰਦਰ ਬਾਗ਼ ਦੇ ਸੈਰ ਕਰਨ ਰਲ ਯਾਰ ।
ਘੋੜਾ ਪਿੱਛੇ ਉਨ੍ਹਾਂ ਦੇ ਨਾਲੋਂ ਨਾਲ ਫਿਰੇ ।
ਫਿਰਦੇ ਫਿਰਦੇ ਬਾਗ਼ ਦੇ ਆਏ ਇਕ ਸਿਰੇ ।
ਇਕ ਹੁਜਰੇ[7] ਵਿਚ ਏਸ ਥਾਂ ਆਇਆ ਉਨ੍ਹਾਂ ਧਿਆਨ ।
ਪੱਥਰ ਦਰ ਪਰ ਓਸ ਦੇ, ਉਸ ਤੇ ਰਕਮ[8] ਬਿਆਨ[9] ।
"ਇਸ ਹੁਜਰੇ ਦੇ ਵਿਚ ਪਏ ਚੌਤਾਲੀ ਹਥਿਆਰ ।
ਹੋਰ ਖ਼ਜ਼ਾਨਾ ਏਸ ਦੇ ਅੰਦਰ ਬਾਝ ਸ਼ੁਮਾਰ ।
ਵਿੱਚ ਫ਼ਲਾਨ[10] ਤਾਰੀਖ਼ ਦੇ, ਵਿੱਚ ਫ਼ਲਾਨੇ ਸਾਲ ।
ਹਮਜ਼ਾ ਏਥੇ ਆਵਸੀ, ਇਹ ਸਭ ਉਸਦਾ ਮਾਲ ।
ਸਣ ਘੋੜੇ ਹਥਿਆਰ ਭੀ ਤੇ ਇਸ ਮਾਲ ਤਮਾਮ ।
ਹਮਜ਼ੇ ਦੀ ਇਹ ਮਲਕ[11] ਹੈ, ਸਨ ਗੁਲਜ਼ਾਰ[12] ਮੁਕਾਮ ।
ਹਮਜ਼ੇ ਬਾਝੋਂ ਹੋਰ ਨੂੰ ਨਾ ਇਹ ਹੋਗੁ ਵਸੂਲ ।
ਜੇ ਲਖ ਵਾਹਾਂ ਲਾਵਸਨ, ਨਾ ਕੁਛ ਪਾਵਣ ਮੂਲ ।"
ਜਾਂ ਹਮਜ਼ੇ ਨੇ ਦੇਖਿਆ, ਲਿਖਿਆ ਇਹ ਮਜ਼ਕੂਰ[13] ।
ਦੱਸੇ ਉਮਰ ਇਯਾਰ ਨੂੰ ਹੋ ਹੋ ਕੇ ਮਸਰੂਰ[14] ।
ਉਮਰ ਕਹੇ, 'ਦੀਵਾਰ ਦਾ ਇਕ ਸਿਰਾ ਢਾ ਝੱਬ ।
ਕੱਢ ਅਸਬਾਬ ਖ਼ਜ਼ਾਨਿਓਂ ਲਦ ਲੈ ਜਾਈਏ ਸੱਬ ।'"
ਹਮਜ਼ਾ, ਕਹਿੰਦਾ, 'ਹੁਕਮ ਬਿਨ ਨਾ ਢਾਵਾਂ ਦੀਵਾਰ ।
ਏਹ ਮੁਕਾਮ ਪੈਗੰਬਰਾਂ ਦਾ ਹੈ, ਐ ਅਯਾਰ[15] ।"

---

1. ਕੰਨ । 2. ਦਲੇਰ । 3. ਆਗਿਆਕਾਰ । 4. ਅਧੀਨ । 5. ਉਤਰ ਆਇਆ । 6. ਵਿਸ਼ਵ—ਵਿਜਈ । 7. ਕੋਠੜੀ । 8. ਲਿਖਤ, ਤਹਿਰੀਰ । 9. ਦਰਜ ਕੀਤੀ ਹੋਈ । 10. ਅਮਕੀ, ਫਲਾਣੀ । 11. ਜਾਗੀਰ, ਮਲਕੀਅਤ । 12. ਬਾਗ਼ ਸਮੇਤ । 13. ਜ਼ਿਕਰ, ਬਿਆਨ । ਖੁਸ਼, ਪ੍ਰਸੰਨ । 15. ਚਲਾਕ, ਚੁਸਤ ।

ਖੋਲ ਦਰੋ ਵਿਚ ਕੋਠੜੀ, ਅੰਦਰ ਵਾਰ ਗਏ ।
ਦੌਲਤ ਤੇ ਹਥਿਆਰ ਭੀ ਦੋਵੇਂ ਨਜ਼ਰ ਪਏ ।
ਇਕ ਪੱਥਰ ਤੇ ਦੇਖਿਆ ਲਿਖਿਆ ਹੋਰ ਅਹਵਾਲ ।
"ਹਮਜ਼ਾ ਢਾਹ ਦੀਵਾਰ ਨੂੰ ਲੈ ਜਾਵੇ ਸਬ ਮਾਲ ।"
ਹਮਜ਼ਾ ਕਹਿੰਦਾ ਉਮਰ ਨੂੰ "ਮਿਲੀ ਇਜਾਜ਼ਤ ਠੀਕ ।
ਜਾ ਫੁਰਤੀ ਕੁਝ ਲੱਭ ਕੇ ਲਿਆ ਮੇਰੇ ਨਜ਼ਦੀਕ ।"
ਉਮਰ ਉਮੱਈਆ ਟੁਰ ਪਿਆ, ਆ ਡਿੱਠਾ ਵਿਚ ਰਾਹ ।
ਉਠ ਚਰੇਂਦੇ ਖ਼ੱਚਰਾ ਆਏ ਬਹੁਤ ਨਿਗਾਹ ।
ਕਰਵਾਨਾਂ ਦਾ ਜੰਗਲੇ ਡੇਰਾ ਨਜ਼ਰ ਪਿਆ ।
ਆ ਬੈਠਾ ਵਿਚ ਉਨ੍ਹਾਂ ਦੇ ਮਨ ਪਤਿਆ ਲਿਆ ।
ਵਿਚੋਂ ਅਪਨੇ ਤੋਬਰੇ[1] ਸੁੱਕੀ ਦਾਖ ਨਿਕਾਲ ।
ਕਰਵਾਨਾਂ ਵਿਚ ਬੈਠ ਕੇ ਦੇਂਦਾ ਹੋ ਖ਼ੁਸ਼ਹਾਲ ।
ਦਾਰੂ[2] ਵਿਚ ਰਲਾਇ ਕੇ ਬੇਹੋਸ਼ੀ ਦਾ ਚਾ ।
ਕਰਵਾਨਾਂ ਨੂੰ ਦੇਂਵਦਾ ਜ਼ਰਾ ਜ਼ਰਾ ਵਰਤਾ ।
ਬੇ ਹੋਸ਼ੀ ਵਿਚ ਆ ਗਏ ਖਾ ਸਾਰੇ ਕਰਵਾਨ[3] ।
ਲੈ ਸ਼ੁਤਰ ਸਬ ਉਨ੍ਹਾਂ ਦੇ ਹੋਇਆ ਉਮਰ ਰਵਾਨ ।
ਪਾਈ ਖ਼ਬਰ ਅਮੀਰ ਨੇ ਆਇਆ ਉਮਰ ਇਯਾਰ ।
ਕਦਰ ਜ਼ਰੂਰਤ ਢਾਂਵਦਾ ਇਕ ਤਰਫੋਂ ਦੀਵਾਰ ।
ਹਮਜ਼ਾ ਅੱਵਲ ਕੱਢਦਾ ਚੌਤਾਲੀ ਹਥਿਆਰ ।
ਰਖ਼ਤ[4] ਸਬੇ ਕੱਢ ਹੁਜਰਿਓਂ ਪਹਿਨੇ ਵਾਰੋ ਵਾਰ ।
ਇਸਮਾਈਲੀ ਪੀਰਾਹਨ[5] ਪਾਵੇ ਬਦਨ ਅਮੀਰ ।
ਉਪੱਰ ਨਰਮੀ ਵਾਸਤੇ ਜਾਮੇ ਸੱਤ ਹਰੀਰ[6] ।
ਜ਼ਿਰਹ[7] ਨਬੀ ਦਾਊਦ ਦੀ ਉਸ ਪਰ ਪਾਈ ਸੀ ।
ਮੂਜ਼ਹ[8] ਸਾਲਿਹ ਨਬੀ ਦਾ ਪਾਵੇ ਅੱਮ ਨਬੀ[9] ।
ਖੋਂਦ[10] ਸਿਰੇ ਤੇ ਹੋਦ ਦੀ, ਆਦਮ ਦੇ ਸਬ ਵਾਲ ।
ਕੱਢ ਤਬਰੁੱਕ[11] ਵਾਸਤੇ ਪਹਿਨੇ ਬਾਜੂ[12] ਨਾਲ ।
ਬਾਦ ਉਨ੍ਹਾਂ ਦੇ ਪਹਿਨਦਾ, ਬਦਨ[13] ਸਭੇ ਹਥਿਆਰ ।
ਕੱਢ ਕਾਠੀ ਧਰ ਅਸਪ ਤੇ ਹੋ ਬਹਿੰਦਾ ਅਸਵਾਰ ।
ਕੱਢ ਖ਼ਜ਼ਾਨਾ ਲੱਦਿਆ ਹੋਏ ਤੁਰਤ ਰਵਾਨ ।
ਏਹ ਮੱਕੇ ਵਿਚ ਜਾ ਹੋਈ ਸਾਰੀ ਖ਼ਬਰ ਅਯਾਨ[14] ।

---

1. ਥੈਲਾ, ਝੋਲਾ । 2. ਦਵਾਈ । 3. ਕਾਰਵਾਨ, ਕਾਫ਼ਲੇ ਦੇ ਲੋਕ । 4. ਮਾਲ ਅਸਬਾਬ । 5. ਹਜ਼ਰਤ ਇਸਮਾਈਲ ਦੀ ਕਮੀਜ਼ । 6. ਰੇਸ਼ਮੀ । 7. ਜ਼ਿਰਹ ਬਕਤਰ, ਕਵਚ, ਸੰਜੋਹ । 8. ਜੁੱਤੀ, ਬੂਟ । 9. ਨਬੀ (ਹਜ਼ਰਤ ਮੁਹੰਮਦ) ਦਾ ਅੱਮ (ਚਾਚਾ) 10. ਲੋਹੇ ਦਾ ਟੋਪ । 11. ਪਵਿਤ੍ਰ ਯਾਦਗਾਰ । 12. ਬਾਂਹ । 13. ਸ਼ਰੀਰ ਉਤੇ । 14. ਜ਼ਾਹਿਰ ਪ੍ਰਗਟ ।

ਲੈ ਘੋੜਾ ਇਸਹਾਕ ਦਾ ਆਇਆ ਹਮਜ਼ਾ ਸ਼ੇਰ।
ਮਾਲ ਖ਼ਜ਼ਾਨਾ ਹੋਰ ਭੀ ਨਾਲ ਲਿਆਇਆ ਢੇਰ।
ਅਬਦੁਲ ਮੁਤਲਿਬ ਹਾਲ ਸੁਣ, ਲੈ ਫ਼ਰਜ਼ੰਦਾਂ ਨਾਲ।
ਹਮਜ਼ਾ ਨਾਲੇ ਉਮਰ ਦਾ ਕਰਦਾ ਇਸਤਕਬਾਲ[1]।
ਮਿਲਿਆ ਬਾਪ ਅਮੀਰ ਨੂੰ ਆ ਅੱਗੇ ਵਿਚ ਰਾਹ।
ਦੇਖ ਪਿਆਦਾ ਹੋ ਗਿਆ ਹਮਜ਼ਾ ਆਲੀਜਾਹ[2]।
ਮਿਲ ਖ਼ੁਸ਼ੀਆਂ ਵਿਚ ਆਂਵਦੇ ਅੰਦਰ ਸ਼ਹਿਰ ਤਮਾਮ।
ਇਹ ਹਮਜ਼ੇ ਦੀ ਮਰਦਮੀ[3] ਸੁਣੀ ਖ਼ਲਾਇਕ[4] ਆਮ।
ਤਿੰਨ ਹਿੱਸੇ ਸਬ ਮਾਲਦੇ ਕਰਦਾ ਅੱਮ ਰਸੂਲ[5]।
ਕਰਵਾਨਾਂ ਨੂੰ ਬਖ਼ਸ਼ਦਾ ਇਕ ਹਿੱਸਾ ਮਕਬੂਲ।
ਇਕ ਹਿੱਸਾ ਫ਼ੁਕਰਾ[6] ਤੇ ਕਰੇ ਤਸੱਦੁਕ ਚਾ
ਇਕ ਹਿੱਸਾ ਖ਼ੁਦ ਰੱਖਿਆ, ਵਿਚ ਖ਼ਜ਼ਾਨੇ ਪਾ।
ਆਹੇ ਹਮਜ਼ਾ ਸ਼ਾਦਮਾਂ[8] ਰਹਿੰਦਾ ਰਾਤ ਦਿਨੇ।
ਐਸਾ ਮਜ਼ਾ ਜਹਾਨ ਤੇ ਡਿੱਠਾ ਕਦੋਂ ਕਿਨੇ।
ਕਰੇ ਸਵਾਰੀ ਖ਼ਿੰਗ[9] ਤੇ, ਕਰਦਾ ਸ਼ੇਰ ਸ਼ਿਕਾਰ।
ਹੁੰਦਾ ਦਿਨ ਦਿਨ ਪਰਵਰਿਸ਼ ਅੰਦਰ ਨਾਜ਼ ਪਿਆਰ।
ਕਰੋ ਗ਼ੁਲਾਮ ਰਸੂਲ ਹੁਣ ਸ਼ੁਰੂ ਹਕਾਇਤ[10] ਹੋਰ।
ਹਜ਼ਰਤ ਅਰਬ ਅਮੀਰ ਦੀ ਨਵੀਂ ਕਹਾਣੀ ਤੋਰ।
ਮਿਰਚ ਮਸਾਲਾ ਉਮਰ ਦਾ ਉਸ ਹਲਵੇ ਵਿਚ ਹੋਰ।
ਜ਼ਰਬੋਂ[11] ਉਮਰ ਇਯਾਰ ਦੇ ਵੈਰੀ ਦਾ ਸਿਰ ਤੋਰ।
ਹਜ਼ਰਤ ਅੱਮ ਰਸੂਲ ਦਾ ਪਾ ਮੁਲਕਾਂ ਵਿਚ ਸ਼ੋਰ।
ਕੁਝ ਦਿਖਲਾਇ ਬਹਾਦੁਰੀ, ਚੋਰ ਫੜੇ ਕਰ ਜ਼ੋਰ ॥੯॥

**ਅਬੁਦਲ ਮੁਤੱਲਿਬ ਦਾ ਅਮੀਰ ਹਮਜ਼ਾ ਤੋਂ ਛੁਪਾਕੇ ਖ਼ਿਰਾਜ ਮੱਕੇ ਤੋਂ ਯਮਨ ਭੇਜਣਾ ਅਤੇ ਪਤਾ ਲੱਗਣ ਤੇ ਅਮੀਰ ਤੇ ਉਮਰ-ਉਮੱਈਆ ਜ਼ੁਮਰੀ ਦਾ ਖ਼ਿਰਾਜ ਵਾਪਿਸ ਲੈਣਾ, ਅਤੇ ਮੁਕਬਿਲ ਹਲਬੀ ਚੋਰ ਨੂੰ ਫੜਨਾ, ਅਤੇ ਅਮੀਰ ਦਾ ਯਮਨ ਦੀ ਫ਼ੌਜ ਨਾਲ ਜੰਗ ਕਰਕੇ ਫ਼ਤਹਿ ਪ੍ਰਾਪਤ ਕਰਨਾ ਅਤੇ ਹੁਮਾਇ ਤਾਇਫ਼ੀ ਦਾ ਕਿੱਸਾ।**

ਓਸ ਸਮੇਂ ਦਸਤੂਰ ਸੀ, ਮੱਕੇ ਦਾ ਸਰਦਾਰ।
ਹਾਲਾ ਅਪਨੇ ਮੁਲਕ ਦਾ ਯਮਨ ਘਲਣ ਹਰ ਵਾਰ।
ਸਰਦਾਰਾਂ ਨੇ ਜਮਾ ਹੋ ਅਬਦੁਲ ਮੁਤਲਿਬ ਪਾਸ।
ਕਹਿਆ 'ਘੱਲ ਖ਼ਿਰਾਜ ਦੇ ਅਬੂ ਤਾਲਿਬ ਅੱਬਾਸ।''

---

1. ਸਵਾਗਤ। 2. ਵੱਡੇ। 3. ਬਹਾਦਰੀ। 4. ਖ਼ਲਕਤ ਨੇ, ਦੁਨੀਆਂ ਨੇ 5. ਰਸੂਲ (ਹਜ਼ਰਤ-ਮੁਹੰਮਦ) ਦਾ ਚਾਚਾ। 6. ਫ਼ੱਕੀਰਾਂ। 7. ਬਖ਼ਸ਼ਿਸ਼। 8. ਖ਼ੁਸ਼, ਪ੍ਰਸੰਨ। 9. ਘੋੜਾ। 10. ਕਹਾਣੀ 11. ਸੱਟ ਨਾਲ।

ਅਬਦੁਲ ਮੁਤਲਿਬ ਦੋਹਾਂ ਨੂੰ ਕਰਦਾ ਤੁਰਤ ਤਿਆਰ ।
ਨਾਲ ਹਿਫ਼ਾਜ਼ਤ ਵਾਸਤੇ ਬਖ਼ਸ਼ੇ ਹੋਰ ਸਵਾਰ ।
ਤਾਕੀਦਾਂ ਕਰ ਸਾਰੀਆਂ ਸਮਝਾਵੇ ਮਕਬੂਲ ।
"ਹਮਜ਼ੇ ਨੂੰ ਇਸ ਕਾਰ ਦੀ ਖ਼ਬਰ ਨ ਕਰਿਓ ਮੂਲ ।"
ਲੈ ਹਾਲਾ ਅਸਵਾਰ ਹੋ ਅਬੂ ਤਾਲਿਬ ਅੱਬਾਸ ।
ਗਏ ਯਮਨ ਵਲ ਵਿਦਾ ਹੋ ਸਾਰੇ ਬੇ-ਵਿਸਵਾਸ[1] ।
ਉਮਰ ਉਮੱਈਆ ਖ਼ਬਰ ਸੁਣ ਆਇਆ ਹਮਜ਼ੇ ਪਾਸ ।
"ਹਾਲਾ ਘਰ ਥੀਂ ਲੈ ਗਏ ਅਬੂ ਤਾਲਿਬ ਅੱਬਾਸ ।
ਬਾਪ ਤੇਰੇ ਨੇ ਟੋਰਿਆ ਤਰਫ਼ੇ ਯਮਨ ਖ਼ਿਰਾਜ ।
ਹਾਲਾ ਜਾਂਦਾ ਮੁਲਕ ਥੀਂ ਡੁੱਬ ਗਵਾਇਓ ਲਾਜ ।"
ਸੁਣਕੇ ਹਮਜ਼ਾ ਦੌੜਿਆ ਗਿਆ ਪਿਦਰ[2] ਦੇ ਪਾਸ ।
" ਕਿਤ ਵਲ[3] ਤੋਰੇ ਬਾਪੂ ਜੀ, ਅਬੂ ਤਾਲਿਬ ਅੱਬਾਸ ?
ਮੈਨੂੰ ਕਿਉਂ ਨਾ ਤੋਰਿਆ ਨਾਲ ਉਨ੍ਹਾਂ ਦੇ ਤੂੰ ?"
ਬਾਪੂ ਕਹੇ, 'ਤੈਂ ਟੋਰਸਾਂ ਸਾਲ ਆਇੰਦਾ[4] ਨੂੰ ।
ਅਜੇ ਕਦੇ ਤੈਂ ਹਮਜ਼ਿਆ ! ਸਫ਼ਰ ਨ ਕੀਤਾ ਮੂਲ ।
ਅੰਦਰ ਸਰਦੀ ਗਰਮੀਆਂ ਹੋਸੀ ਹਾਲ ਮਲੂਲ[5] ।
ਹਮਜ਼ਾ ਕਰਦਾ ਆਜਿਜ਼ੀ[6] ਮੈਨੂੰ ਭੀ ਘਲ ਨਾਲ ।"
ਬਾਪ ਕਹੇ, 'ਤੂੰ ਤਿਫਲ[7] ਹੈਂ ਕਰਨਾ ਸਫ਼ਰ ਮੁਹਾਲ[8] ।"
ਓੜਕ ਹਮਜ਼ਾ ਇਜ਼ਨ[9] ਲੈ ਹੋਇਆ ਮਗਰ ਰਵਾਨ੍ਹ ।
ਟੁਰਿਆ ਉਮਰ ਇਯਾਰ ਭੀ ਨਾਲ ਅਮੀਰ ਜਵਾਨ ।
ਕਿਤਨੀ ਮੰਜ਼ਲ ਜਾਇਕੇ ਦੇਖਣ ਅੰਦਰ ਰਾਹ ।
ਅਬੂ ਤਾਲਿਬ ਅਬਾਸ ਸਨ, ਰੋਂਦੇ ਕਰ ਕਰ ਆਹ ।
ਨਾਲ ਸਵਾਰਾਂ ਆਂਵਦੇ ਮੁੜੇ ਮੱਕੇ ਵਲ ਫੇਰ ।
ਭਾਈਆਂ ਨੂੰ ਵਿਚ ਰਾਹ ਦੇ ਮਿਲਿਆ ਹਮਜ਼ਾ ਸ਼ੇਰ ।
ਹਾਲ ਪੁੱਛੇ, 'ਕੀ ਹੋਇਆ ? ਕਿਉਂ ਮੁੜ ਆਏ ਹੋਏ ਹੋ ?"
ਭਾਈ ਪਾਸ ਅਮੀਰ ਦੇ ਹਾਲ ਸੁਣਾਵਨ ਰੋ ।
"ਵਿੱਚ ਯਮਨ ਦੇ ਰਾਹ ਦੇ ਮੁਕਬਿਲ ਹਲਬੀ ਨਾਮ ।
ਰਾਹਜ਼ਨ[10] ਸ਼ੇਰ ਦਲੇਰ ਹੈ ਅੰਦਰ ਮੁਲਕ ਤਮਾਮ ।
ਹਲਬੋਂ ਨਿਕਲ ਏਤ ਵਲ[11] ਬੈਠਾ ਮੱਲ ਹਿਸਾਰ[12] ।
ਕਾਫ਼ਲਿਆਂ ਨੂੰ ਮਾਰਦਾ, ਕਰ ਗ਼ਾਲਿਬ[13] ਪੈਕਾਰ[14] ।

1. ਨਿਰਸੰਦੇਹ । 2. ਪਿਤਾ । 3. ਕਿਸ ਪਾਸੇ, ਕਿਸ ਤਰਫ਼ । 4. ਅੱਗੇ ਆਉਣ ਵਾਲੇ 5. ਰੰਜ 6. ਅਧੀਨਗੀ । 7. ਬੱਚਾ, ਬਾਲਕ । 8. ਔਖਾ, ਮੁਸ਼ਕਲ । 9. ਹੁਕਮ, ਆਗਿਆ, ਪ੍ਰਵਾਨਗੀ । 10. ਰਾਹ ਮਾਰਨ ਵਾਲਾ, ਧਾੜਵੀ । 11. ਇਸ ਪਾਸੇ, ਇਸ ਵਲ, ਇਸ ਤਰਫ਼ । 12. ਕਿਲ੍ਹਾ, ਗੜ੍ਹੀ । 13. ਜੈਤੂ । 14. ਜੰਗ, ਲੜਾਈ ।

ਅਸੀਂ ਯਮਨ ਵਲ ਜਾਂਵਦੇ, ਮੱਲ ਖਲੋਤਾ ਰਾਹ ।
ਤਿੰਨ ਹਜ਼ਾਰ ਸਵਾਰ ਸੀ ਉਸ ਦੀ ਪੁਸ਼ਤ ਪਨਾਹ[1] ।
ਨਾਲ ਅਸਾਡੇ ਓਸ ਨੇ ਆਣ ਮਚਾਇਆ ਜੰਗ ।
ਵਿਚ ਉਸ ਦੇ ਮੈਦਾਨ ਦੇ ਅਸੀਂ ਹੋਏ ਸਬ ਤੰਗ ।
ਤੇ ਸਬ ਸਾਡੀ ਫ਼ੌਜ ਦਾ ਹਲਕਾ[2] ਟੁਟ ਗਿਆ ।
ਮੁਕਬਿਲ ਹਲਬੀ ਅਸਾਂ ਦਾ ਸਬ ਕੁੱਛ ਲੁੱਟ ਲਿਆ ।
ਮਾਲ ਅਸਾਡਾ ਲੁੱਟ ਕੇ ਤਰਫ਼ ਹਿਸਾਰ ਗਿਆ ।
ਬਚਿਆ ਡੇਰਾ ਅਸਾਂ ਦਾ ਮੁੜ ਕੇ ਰਾਹ ਪਿਆ ।"
ਹਮਜ਼ਾ ਕਹਿੰਦਾ, 'ਮੁੜ ਚਲੋ, ਦੱਸੋ ਚੱਲ ਮੁਕਾਮ ।
ਮੈਂ ਮੁਕਬਿਲ ਨੂੰ ਪਕੜ ਕੇ ਰੱਖਾਂ ਨਾਲ ਗ਼ੁਲਾਮ ।"
ਲੈ ਮੁੜ ਗਏ ਅਮੀਰ ਨੂੰ ਸਾਰੇ ਵੀਰ[3] ਸਵਾਰ ।
ਮੁਕਬਿਲ ਹਲਬੀ ਚੋਰ ਦੇ ਆਏ ਗਿਰਦ ਹਿਸਾਰ ।
ਹਮਜ਼ੇ ਨਾਅਰਾ ਮਾਰਿਆ ਲੈ ਕੇ ਨਾਮ ਖ਼ੁਦਾ ।
'ਅਲਾਹੁ ਅਕਬਰ ਆਖਿਆ, ਪਈ ਚੁਤਰਫ਼ ਸਦਾ[4] ।
ਵਿੱਚ ਪੰਜਾਹਾਂ ਕੋਹਾਂ ਦੇ ਹੋਇਆ ਸ਼ੋਰ ਪੁਕਾਰ ।
ਸ਼ੇਰ ਬਘੇਲੇ ਆਫ਼ਤਾਂ[5] ਨੱਸੇ ਛੱਡ ਉਜ ੜ ।
ਪਿਆ ਤਜ਼ਲਜ਼ਲ[6] ਕਿਲੇ ਨੂੰ, ਮੁਕਬਿਲ ਕੰਬ ਗਿਆ ।
ਸ਼ਾਇਦ ਉਪੱਰ ਜ਼ਿਮੀਂ ਦੇ ਆ ਅਸਮਾਨ ਪਿਆ ।
ਮੁਕਬਿਲ ਕਹੇ ਗ਼ੁਲਾਮ ਨੂੰ, ਦੇਖ, ਸ਼ਿਤਾਬੀ ਜਾ ।
ਉਪੱਰ ਸਾਡੇ ਕਿਲੇ ਦੇ ਕੀ ਆ ਪਈ ਬਲਾ ।
ਕਿਸ ਆਫ਼ਤ ਦਾ ਹੋਇਆ ਇਤ ਵਲ ਫੇਰਾ ਅੱਜ ।
ਇਹ ਕੀ ਬਿਜਲੀ ਆ ਪਈ ਸਿਰ ਸਾਡੇ ਪਰ ਗੱਜ ?"
ਕਹਿਆ ਦੇਖ ਗ਼ੁਲਾਮ ਨੇ ਜਾ ਕੇ ਮੁਕਬਿਲ ਪਾਸ ।
'ਆਏ ਓਹੋ ਕਾਰਵਾਂ[7] ਅਬੂ ਤਾਲਿਬ ਅੱਬਾਸ ।'
ਮੁਕਬਿਲ ਹਲਬੀ ਜਾਣਿਆ, 'ਹੋਗੁ ਲੜਾਈ ਫੇਰ ।
ਕਿਲਿਓਂ ਬਾਹਰ ਆਇਆ ਲੈ ਕੇ ਫ਼ੌਜ ਦਲੇਰ ।
ਦਰ ਤੇ ਡਿੱਠਾ ਖੜ੍ਹਾ ਹੈ ਸੋਹਣੀ ਸ਼ਕਲ ਜਵਾਨ ।
ਚੰਦ ਚਮਕਦਾ ਚਿਹਰਿਓਂ, ਦੇਖ ਰਹਿਆ ਹੈਰਾਨ ।
ਤੇ ਉਸ ਪਾਸ ਜਵਾਨ ਦੇ ਡਿੱਠਾ ਤਿਫ਼ਲ[8] ਸਿਆਹ[9] ।
ਭੂਰਾ ਸੁਰਖ਼ ਲਿਬਾਸ ਹੈ ਪੰਜ ਗਜ਼ ਸਿਰੇ ਕੁਲਾਹ ।

---

1. ਪਿੱਠ ਦਾ ਸਹਾਰਾ, ਅਰਥਾਤ ਸਹਾਇਤਾ । 2. ਘੇਰਾ । 3. ਸੂਰਮੇ, ਜੋਧੇ । 4. ਗੂੰਜ । 5. ਬਲਾਵਾਂ, ਬਿਪਤਾ । 6. ਜ਼ਲਜ਼ਲਾ, ਕਾਂਬਾ, ਭੁਚਾਲ । 7. ਕਾਰਵਾਨ, ਕਾਫ਼ਲਾ । 8. ਲੜਕਾ । 9. ਕਾਲਾ ।

ਲੂੰਬੜ ਦੀ ਦੁੰਬ[1] ਟੋਪ ਦੇ ਸਿਰ ਉਤੇ ਪੈਵੰਦ[2] ।
ਬਗ਼ਲ ਅੰਦਰ ਇਕ ਤੋਬਰਾ[3] ਕਮਰ ਕਸੀ ਪਾਬੰਦ ।
ਪਤਲੀ ਹੱਥ ਕਮਾਨ ਹੈ ਤੇ ਨਾਲਾਇਕ ਤੀਰ ।
ਦੇਖ ਕਹੇ, 'ਇਹ ਕੌਣ ਹੈ ਬੇ ਸੁਰਿਆਂ ਦਾ ਪੀਰ ?
ਸੂਰਤ ਸ਼ਕਲ ਹਸਾਵਣੀ, ਰਹਿਜ਼ਨ[4] ਕਰੇ ਧਿਆਨ ।
ਹਸ ਹਸ ਰਹੇ ਨਲੇਟ[5] ਹੋ, ਦੇਖ ਅਜਬ ਸਾਮਾਨ ।
ਮੁਕਬਿਲ ਤਾਈਂ ਦੇਖ ਕੇ ਹਮਜ਼ਾ ਕਹੇ ਪੁਕਾਰ ।
ਤੈਨੂੰ ਚੋਰਾ ! ਅਸਾਂ ਦੀ ਕਿਉਂ ਨਾਹੀਂ ਸੀ ਸਾਰ ?
ਮੁਕਬਿਲ ਕਹਿੰਦਾ, 'ਕੌਣ ਹੈ ? ਤੇਰੀ ਸਾਰ ਲਵਾਂ ।
'ਤੈਨੂੰ ਨਾਜ਼ੁਕ ਲੜਕਿਆ ! ਦਮ ਵਿਚ ਮਾਰ ਲਵਾਂ ।
ਮੁਕਬਿਲ ਤਾਈਂ ਆਖਦਾ, ਉਮਰ ਅਗਾੜੀ[6] ਹੋ ।
ਬੋਲ ਫ਼ਜ਼ੂਲ ਨ ਜ਼ਾਲਮਾ ਜਾਨ ਵਲੋਂ ਹੱਥ ਧੋ ।
ਕਰਦਾ ਰਹਿਆ ਚੋਰਵੀਂ[7] ਮਰਦ ਨ ਮਿਲਿਆ ਕੋ ।
ਅਜ ਤੈਨੂੰ ਮੈਦਾਨ ਵਿੱਚ ਕਰ ਦਿਖਲਾਵਾਂ ਦੋ ।
ਮਰਦਾਂ ਨਾਲ ਮੁਕਾਬਲੇ, ਸੱਕੇ ਕਦੋਂ ਖਲੋ ।
ਮ ;ਦਾਂ ਬੰਨ੍ਹ ਲਿਜਾਵਣਾ, ਬਹਿ ਕਿਸਮਤ ਨੂੰ ਰੋ ।
ਸੁਣ ਮੁਕਬਿਲ ਵਿਚ ਕਹਿਰ ਦੇ, ਕਹੇ ਬੁਲੰਦ[8] ਪੁਕਾਰ ।
ਇਸ ਬੇਅਦਬ ਗ਼ੁਲਾਮ ਦੇ ਟੁਕੜੇ ਕਰਿਓ ਚਾਰ ।
ਮੁਕਬਿਲ ਇਕ ਗ਼ੁਲਾਮ ਨੂੰ ਕਰਦਾ ਹੁਕਮ ਸ਼ਿਤਾਬ ।
"ਲੈ ਆ ਇਸਨੂੰ ਪਕੜ ਕੇ ਦੇਵਾਂ ਕੁਝ ਅਜ਼ਾਬ[9] ।
ਗਿਆ ਗ਼ੁਲਾਮ ਜੁ ਉਮਰ ਵਲ, ਹਥ ਅੰਦਰ ਤਲਵਾਰ ।
ਉਮਰ ਉਮੱਇਆ ਸ਼ੇਰ ਨੂੰ ਪਕੜਨ ਗਿਆ ਸਵਾਰ ।
ਉਮਰ ਖਲੋਤਾ ਸਾਮ੍ਹਣੇ, ਕਹਿੰਦਾ 'ਵਾਰ ਚਲਾ ।
ਜੋ ਕੁਝ ਤੇਰੇ ਪਾਸ ਹੈ, ਆ ਹਥਿਆਰ ਚਲਾ ।
ਉਮਰ ਕਹਿਆ, ਨਾ ਕਿਸੇ ਤੇ ਪਹਿਲੇ ਵਾਰ ਕਰਾਂ ।
ਪਹਿਲੇ ਹੋਰ ਜੇ ਕਰੇ ਕੋ, ਪੁਰਜ਼ੇ[10] ਚਾਰ ਕਰਾਂ ।
ਗਲ ਵਿਚ ਰੱਸਾ ਪ ਇ ਕੇ ਬਾਂਦਰ ਦਿਆਂ ਬਣਾ ।
ਮੁੱਛਾਂ ਦਾੜ੍ਹੀ ਮੁੰਨ ਕੇ ਦਿਆਂ ਸਿਆਹੀ ਲਾ ।'
ਇਹ ਗਲ ਸੁਣੀ ਸਵਾਰ ਨੇ, ਧਰਿਆ ਤੀਰ ਕਮਾਨ ।
"ਜਾ ਨਾਹੀਂ ਹੁਣ ਮਸਖ਼ਰੇ, ਮਾਰ ਕਰਾਂ ਗ਼ਲਤਾਨ ।"

---

1. ਪੂਛ । 2. ਲੱਗੀ ਹੋਈ । 3. ਥੈਲਾ । 4. ਧਾੜਵੀ । 5. ਲਿਟਣਾ, ਫਾਵੇ ਹੋਣਾ । 6. ਅੱਗੇ, ਅਗਾਂਹ . 7. ਚੋਰੀਆਂ । 8. ਉੱਚੀ । 9. ਸਖ਼ਤ ਸਜ਼ਾ । 10. ਟੁਕੜੇ ।

ਢਾਲ ਉਮਰ ਦੀ ਕਾਗ਼ਜ਼ੀ ਅਗੇ ਕਰੇ ਸ਼ਿਤਾਬ ।
ਹੱਸੇ ਲਸ਼ਕਰ ਚੋਰ ਦਾ ਦੇਖ ਉਸ ਦਾ ਅਸਬਾਬ ।
ਹਸ ਹਸ ਕਹਿੰਦੇ ਉਮਰ ਨੂੰ, 'ਵਾਹ ਵਾ, ਤੇਰੀ ਢਾਲ ।
ਰੋਣਕਣ ਤੀਰ ਜਵਾਨ ਦਾ ਇਸ ਦੇ ਨਾਲ ਮੁਹਾਲ[1] ।
ਕਹੇ ਜਵਾਨ, ਬਿਚਾਰਿਆ[2] ਢਾਲ ਕਰੇਗੀ ਕੀ ।
ਐਸੀ ਦੋ ਸੌ ਢਾਲ ਨੂੰ ਚੀਰੇ ਤੀਰ ਕਵੀ[3] ।"
ਉਮਰ ਕਹੇ, "ਤੂੰ ਕੁੱਤਿਆ ! ਵੱਧ ਨ ਗੱਲ ਅਲਾ[4] ।
ਛੋੜ ਬਿਆਨ, ਕਮਾਨ ਥੀਂ ਸਿੱਧਾ ਤੀਰ ਚਲਾ ।
ਜੇ ਮੇਰੀ ਇਸ ਢਾਲ ਨੂੰ ਜਾਵੇ ਤੀਰ ਪਿਰੋ ।
ਉਮਰ ਉਮੱਈਆ ਜੱਗ ਵਿਚ ਮੈਨੂੰ ਕਹੇ ਨ ਕੋ ।"
ਤੀਰ ਚਲਾਇਆ ਚੋਰ ਨੇ, ਉਮਰ ਗਿਆ ਲਾ ਛਾਲ ।
ਸਿਰੋਂ ਉਤਾਹਾਂ ਜਾਇ ਕੇ ਫਿਰ ਮੁੜਿਆ ਫ਼ਿਲਹਾਲ[5] ।
ਗਰਦਨ ਦੇ ਵਿਚ ਚੋਰ ਦੇ ਗੱਤਕ[6] ਇਕ ਲਗਾ ।
ਮਾਰ ਜ਼ਿਮੀਂ ਪਰ ਸੁੱਟਿਆ, ਹੋਇਆ ਚੋਰ ਫ਼ਨਾ ।
ਦੇਖ ਚਲਾਕੀ ਉਮਰ ਦੀ ਲੋਕ ਰਹੇ ਹੈਰਾਨ ।
ਮਾਰਨ ਉਮਰ ਇਯਾਰ ਨੂੰ ਆਇਆ ਹੋਰ ਜਵਾਨ ।
ਏਵੇਂ ਉਮਰ ਇਯਾਰ ਨੇ ਮਾਰੇ ਸੱਤ ਸਵਾਰ ।
ਦੋਜ਼ਖ਼[7] ਦੇ ਵਿਚ ਜਾ ਪਏ ਸਾਰੇ ਵਾਰੋ ਵਾਰ ।
ਚੜ੍ਹ ਮੁਕਬਿਲ ਖ਼ੁਦ ਉਮਰ ਤੇ ਪਿਆ ਗ਼ਜ਼ਬ ਥੀਂ ਧਾ ।
ਹਮਜ਼ੇ ਕਹਿਆ, 'ਮੁਕਬਿਲਾ ! ਤੂੰ ਮੇਰੀ ਵਲ ਆ ।
ਉਮਰ ਹਰੀਫ਼[8] ਨ ਤੁੱਧ ਦਾ, ਕਰ ਮੈਂ ਥੀਂ ਦੋ ਹਾਥ[9] ।
ਮੈਂ ਆਇਆ ਹਾਂ ਲੜਨ ਨੂੰ, ਲੜ ਤੂੰ ਮੇਰੇ ਸਾਥ ।"
ਮੁਕਬਿਲ ਤੇਗ਼ ਚਲਾਂਵਦਾ, ਹਮਜ਼ਾ ਰੱਖੇ ਢਾਲ ।
ਤੇਗ਼ ਧਸੀ ਵਿਚ ਢਾਲ ਦੇ ਬੋਚੀ ਕੁੱਵਤ ਨਾਲ ।
ਕੀਤੀ ਗਰਦਸ਼[10] ਢਾਲ ਤੂੰ ਹਮਜ਼ੇ ਨੇ ਕਰ ਜ਼ੋਰ ।
ਤੇਗ਼ ਰਹੀ ਵਿਚ ਢਾਲ ਦੇ, ਕਬਜ਼ਾ ਵਿਚ ਹੱਥ ਚੋਰ ।
ਮੁਕਬਿਲ ਦੇ ਹੱਥ ਰਹਿ ਗਿਆ ਕਬਜ਼ਾ ਟੁੱਟ ਜਦੋਂ ।
ਚਾ ਹਮਜ਼ੇ ਨੂੰ ਮਾਰਿਆ ਪੱਥਰ ਵਾਂਗੂ ਤਦੋਂ ।
ਹਮਜ਼ਾ ਅੱਗੋਂ ਰੋਇਆ ਕਬਜ਼ਾ ਧਰਤ ਪਿਆ ।
ਉਮਰ ਉਮੱਈਆ ਦੌੜ ਕੇ ਕਬਜ਼ਾ ਚੁੱਕ ਲਿਆ ।

---

1. ਔਖਾ । 2. ਬੇਚਾਰਾ, ਵਿਚਾਰਾ (ਸੰਬੋਧਨ ਕਾਰਨ), ਜਿਸ ਦਾ ਚਾਰਾ ਕੋਈ ਨਹੀਂ 3. ਤਾਕਤਵਰ । 4. ਬੋਲ । 5. ਹੁਣੇ, ਤੁਰਤ ਹੀ । 6. ਗੱਤਕਾ, ਚੋਟ । 7. ਨਰਕ । 8. ਦੁਸ਼ਮਨ । 9. ਹੱਥ । 10. ਹਰਕਤ ।

ਆਹਾ ਕਬਜ਼ਾ ਕੀਮਤੀ ਮੁਰਵਾਰੀਦ[1] ਜੜੇ ।
ਪਾ ਉਸ ਨੂੰ ਵਿਚ ਤੋਬਰੇ ਉਮਰ ਇਯਾਰ ਖੜੇ ।
ਮੁਕਬਿਲ ਤਾਈਂ ਦੇਖ ਕੇ ਤਨ ਮਨ ਲੱਗੀ ਅੱਗ ।
ਕਿਉਂ ਕਬਜ਼ਾ ਲੈ ਚੱਲਿਓਂ, ਪਿਆ ਉਮਰ ਤੇ ਵੱਗ ।
'ਕਬਜ਼ਾ ਦੇ ਜਾ ਮਸਖ਼ਰੇ, ਲੈ ਟੁਰਿਓਂ ਕਿਸ ਦਾ ।
ਧਾੜਵੀਆਂ ਤੇ ਰਹਜ਼ਨਾਂ ਨਾ ਕਰ ਬਹੁਤ ਵਧਾ ।"
ਉਮਰ ਕਹੇ, 'ਹੱਕਦਾਰ ਮੈਂ, ਕਹੁ ਕੀ ਕਹਿਣਾ ਤੈਂ ?
ਜੋ ਡਿੱਗੇ ਮੈਦਾਨ ਵਿਚ ਉਸ ਦਾ ਮਾਲਿਕ ਮੈਂ ।
ਇਹ ਤਾਂ ਮੇਰਾ ਹੱਕ ਹੈ, ਕਿਉਂ ਕਰ ਛੋੜ ਦਿਆਂ ।
ਜੇ ਮੁਨਕਿਰ[2] ਹੈਂ ਹੱਕ ਦਾ, ਗਰਦਨ ਤੋੜ ਦਿਆਂ ।"
ਧਰ ਵਿਚ ਤੀਰ ਕਮਾਨ ਦੇ ਮੁਕਬਿਲ ਕਹੇ ਪੁਕਾਰ ।
"ਦੇਹ ਕਬਜ਼ਾ ਯਾ ਮਾਰ ਕੇ ਲੈਸਾਂ ਹੱਕ ਨਿਤਾਰ ।"
"ਤੀਰ ਚਲਾ ਕੁਝ ਦੇਖ ਲੈ ਕਹਿੰਦਾ ਉਮਰ ਇਯਾਰ ।
'ਨਾਲ ਦਿਆਂ ਦੇ ਸਾਥ ਦਾ ਜੇ ਹੈਂ ਖ਼੍ਵਾਹਿਸ਼ ਦਾਰ[8] ।
ਮੁਕਬਿਲ ਤੀਰ ਚਲਾਇਆ, ਉਮਰ ਲਗਾਈ ਛਾਲ ।
ਮੁੜ ਗੱਤਕ ਸਿਰ ਮਾਰ ਕੇ ਕੀਤਾ ਹਾਲ ਮਲਾਲ[4] ।
ਦੂਜੀ ਵਾਰੀ ਮੁਕਾਬਿਲੇ ਧਰਿਆ ਤੀਰ ਕਮਾਨ ।
ਮੁਕਬਿਲ ਨੂੰ ਫ਼ਰਮਾਂਵਦਾ, ਦੇਖ ਅਮੀਰ ਜਵਾਨ ।
"ਛੋੜ ਨਹੀ ਤੂੰ ਉਮਰ ਨੂੰ ਆ ਲੜ ਮੇਰੇ ਨਾਲ ।
ਇਸ ਦੇ ਵਾਰੇ[5] ਆਵਣਾ ਤੈਨੂੰ ਬਹੁਤ ਮੁਹਾਲ[6] ।
ਸੜ ਮੁਕਬਿਲ ਵਿਚ ਦਿਲੇ ਦੇ, ਤੇਗ਼ ਲਿਆਇਆ ਹੋਰ ।
ਜਾ ਹਮਜ਼ੇ ਨੂੰ ਮਾਰਦਾ ਕਰਕੇ ਗ਼ਲਬਾ[7] ਜ਼ੋਰ ।
ਅੰਦਰ ਢਾਲ ਅਮੀਰ ਦੇ ਫੇਰ ਧਸੀ ਸ਼ਮਸ਼ੇਰ ।
ਓਵੇਂ ਤੇਗ਼ ਅਮੀਰ ਨੇ ਤੋੜ ਦਿਖਾਈ ਫੇਰ ।
ਮੁਕਬਿਲ ਦੇ ਵਿਚ ਹੱਥ ਦੇ ਕਬਜ਼ਾ ਰਿਹਾ ਜਦੋਂ ।
ਡਰਦੇ ਉਮਰ ਇਯਾਰ ਥੀਂ ਲਿਆ ਛੁਪਾ ਤਦੋਂ ।
ਦੇਖ ਉਮਰ ਨੇ ਮਾਰਿਆ ਨਾਅਰਾ ਵਿਚ ਮੈਦਾਨ ।
"ਧਾੜਵੀਆ ! ਨ ਹਕਿਆ ! ਕਦੀ ਤੇ ਹੱਕ ਪਛਾਨ ।
ਸੱਚਮੁਚ ਹੈਂ ਤੂੰ ਧਾੜਵੀ, ਧਾੜੇ ਮਾਰਾ ਤੂੰ ।
ਕੀ ਕਾਰਾ ਕਰ ਚਲਿਓਂ, ਕਾਰੇਹਾਰਾ ਤੂੰ ।

---

**1.** ਮੋਤੀ । **2.** ਇਨਕਾਰੀ । **3.** ਚਾਹ (ਇੱਛਾ) ਰੱਖਣ ਵਾਲਾ । **4.** ਭਾਵ-ਖ਼ਰਾਬ **5.** ਭਾਵ-ਮੁਕਾਬਲੇ ਤੇ । **6.** ਔਖਾ । **7.** ਪ੍ਰਬਲ । **8.** ਡਾਢਾ ।

ਸੱਟ ਕਬਜ਼ਾ ਮੈਦਾਨ ਵਿਚ ਤਾਂ ਮੈਂ ਲਵਾਂ ਉਠਾ।
ਯਾ ਤੇ ਬਾਝ ਫਸਾਦ ਦੇ ਮੇਰੇ ਹੱਥ ਫੜਾ।
ਹੱਕ ਮੇਰਾ ਲੈ ਜਾਵਸੇਂ ਕਦੀ ਨ ਜਾਣ ਦਿਆਂ।
ਪੱਥਰ ਮਾਰਾਂ ਰਾਇਕੇ ਤੋੜ ਪਰਾਨ ਦਿਆਂ।"
ਮੁਕਬਿਲ ਕਹਿੰਦਾ, 'ਮਸਖ਼ਰੇ ! ਹੈਂ ਤੂੰ ਕਿਆ ਬਲਾ ?
ਆ ਕੈ ਵਾਰੀ ਸਿਫ਼ਲਿਆ[1] ! ਬੈਠੋਂ ਤੋੜ ਹਯਾ[2]।"
ਨਾਅਰਾ ਕਰਕੇ ਮਾਰਦਾ ਪੱਥਰ ਉਮਰ ਜਵਾਨ।
ਮੂੰਹ ਹੱਥਾਂ ਥੀਂ ਚੋਰ ਦੇ ਕੀਤਾ ਖ਼ੂਨ ਰਵਾਨ[3]।
ਜਾਂ ਮੁਕਬਿਲ ਇਸ ਸ਼ੋਖ਼ੀਓਂ[4] ਹੋਇ ਰਹਿਆ ਲਾਚਾਰ।
ਸੱਟ ਕਬਜ਼ਾ ਮੈਦਾਨ ਵਿਚ ਰੋਇਆ ਜ਼ਾਰੋ ਜ਼ਾਰ।
ਮੁਕਬਿਲ ਨੇਜ਼ਾ ਮਾਰਿਆ, ਹਮਜ਼ੇ ਪਕੜ ਲਿਆ।
ਤੋੜ ਮੁਕੀ ਚਾ ਮਾਰਿਆ, ਮੁਕਬਿਲ ਧਰਤ ਪਿਆ।
ਮਾਰੀ ਛਾਲ ਅਮੀਰ ਨੇ ਛਾਤੀ ਚੜ੍ਹਿਆ ਜਾ।
ਚਾਹੇ ਲਸ਼ਕਰ ਚੋਰ ਦਾ ਆਵੇ ਵਾਗ ਉਠਾ।
ਨਾਲ ਇਸ਼ਾਰਤ ਆਖਦਾ ਮੁਕਬਲ, ਖੜੇ ਰਹੋ।
ਤੁਸੀਂ ਦਲੇਰ ਜਵਾਨ ਨੂੰ ਕੁਝ ਨਾ ਮੂਲ ਕਹੋ।"
ਹਮਜ਼ਾ ਕਹਿੰਦਾ, 'ਮੁਕਬਿਲਾ ! ਮੰਨ ਲੈ ਇਕ ਖ਼ੁਦਾ।
ਇਬਰਾਹੀਮ ਖ਼ਲੀਲ ਦਾ ਮਜ਼ਹਬ ਸੱਚ ਬਜਾ।"
ਮੁਕਬਿਲ ਨੇ ਤਸਦੀਕ ਥੀਂ ਮੰਨ ਲਿਆ ਇਸਲਾਮ।
ਹਮਜ਼ਾ ਉੱਤਰ ਛਾਤੀਓਂ ਸ਼ਫ਼ਕਤ[5] ਕਰੇ ਤਮਾਮ।
ਉਮਰ ਉਮੱਈਆ ਪਾਂਵਦਾ ਵਾਲਾ ਉਸ ਦੇ ਕੰਨ।
ਮੁਕਬਿਲ ਹਲਬੀ ਅਜਜ਼[6] ਥੀਂ ਰਹਿਆ ਗ਼ੁਲਾਮੀ ਮੰਨ।
ਮੁਕਬਿਲ ਕਰਕੇ ਆਜਿਜ਼ੀ ਅੱਗੇ ਅੱਮਿ[7] ਨਬੀ।
ਵਿੱਚ ਹਿਸਾਰ[8] ਲਿਆਂਵਦਾ, ਸਣ ਅਸਹਾਬ[9] ਸਭੀ।
ਕਰੇ ਜ਼ਿਆਫ਼ਤ ਸਾਰਿਆਂ, ਖ਼ਿਦਮਤ ਕਰੇ ਤਮਾਮ।
ਅੱਗੇ ਅਰਬ ਅਮੀਰ ਦੇ ਹੋ ਕੇ ਰਹਿਆ ਗ਼ੁਲਾਮ।
ਕੀਤਾ ਏਥੇ ਸਾਰਿਆਂ ਦਿਨ ਕਿਤਨੇ ਆਰਾਮ।
ਮੁਕਬਿਲ ਕੋਲੋਂ ਮਾਲ ਲੈ ਹਮਜ਼ਾ ਕਹੇ ਸਲਾਮ।
'ਅਬੂ ਤਾਲਿਬ ਅਬਾਸ ! ਹੁਣ ਲੈ ਕੇ ਬਸ ਅਸਵਾਰ।
ਮਾਲ ਖ਼ਿਰਾਜ ਲਿਜਾਇਕੇ ਦੇਹੁ ਯਮਨ ਵਿਚ ਤਾਰ।

1. ਕਮੀਨਾ, ਗੰਦਾ। 2. ਸ਼ਰਮ। 3. ਜਾਰੀ। 4. ਦਲੇਰੀ ਤੋਂ, ਚਲਾਕੀ ਤੋਂ। 5. ਮਿਹਰਬਾਨੀ। 6. ਲਾਚਾਰੀ, ਆਜਿਜ਼ੀ। 7. ਚਾਚਾ (ਨਬੀ ਰਸੂਲ ਦਾ)। 8. ਕਿਲ੍ਹੇ ਵਿੱਚ । 9. ਸਾਹਿਬ ਦਾ ਬਹੁ-ਵਚਨ, ਭਾਵ-ਸੰਗੀ, ਸਾਥੀ।

ਉਮਰ ਸਣੇ ਮੈਂ ਜਾਵਸਾਂ ਮੁੜ ਮੱਕੇ ਵਲ ਫੇਰ।"
ਹੱਸੇ ਵਿਚ ਮਕਾਨ ਦੇ ਮੁਕਬਿਲ ਹਲਬੀ ਸ਼ੇਰ।
ਲੈ ਕੇ ਮਾਲ ਖ਼ਿਰਾਜ ਦਾ ਮੱਕੇ ਮੁੜੇ ਤਮਾਮ।
ਹਮਜ਼ਾ ਉਮਰ ਇਯਾਰ ਦਾ ਏਥੇ ਰਹਿਆ ਮੁਕਾਮ।
ਬਾਦ ਉਨ੍ਹਾਂ ਦੇ ਉਮਰ ਨੇ ਕਹਿਆ ਹਮਜ਼ੇ ਨੂੰ।
"ਚਲ ਯਮਨ ਵਿਚ ਚੱਲੀਏ, ਮੁਕਬਿਲ ਤੇ ਮੈਂ ਤੂੰ।"
ਕੀਤਾ ਹਮਜ਼ੇ ਸ਼ੇਰ ਨੇ ਮੁਕਬਿਲ ਨੂੰ ਫ਼ਰਮਾਨ।
"ਮੱਕੀਂ ਮਾਲ ਖ਼ਿਰਾਜ ਦਾ ਲੈ ਹੋ ਗਏ ਰਵਾਨ।
ਮੈਂ ਹੁਣ ਲੈ ਕੇ ਉਮਰ ਨੂੰ ਵੜਾਂ ਮੱਕੇ ਵਿਚ ਚੱਲ।
ਤੂੰ ਪਿੱਛਾੜੀ ਅਸਾਂ ਦੇ ਆਵੀਂ ਸਾਡੇ ਵੱਲ।"
ਸਭ ਹਮਜ਼ੇ ਦਾ ਮੰਨਿਆ ਮੁਕਬਿਲ ਨੇ ਫ਼ਰਮਾਨ।
ਭਾਈਆਂ ਪਿੱਛੇ ਹੋ ਗਿਆ ਹਮਜ਼ਾ ਫੇਰ ਰਵਾਨ।
ਆਹੇ ਜਾਂ ਵਿਚ ਯਮਨ ਦੇ ਗਏ ਮੱਕੇ ਦੇ ਲੋਕ।
ਡੇਰਾ ਅਪਨਾ ਰੱਖਿਆ ਸ਼ਹਿਰੋਂ ਬਾਹਰ ਰੋਕ।
ਆਹਾ ਵਾਲੀ ਯਮਨ ਦਾ ਸੀ ਮੰਦਜ਼ ਸੁਲਤਾਨ।
ਅਬੂ ਤਾਲਿਬ ਅਬਾਸ ਖ਼ੁਦ ਉਤਵਲ ਗਏ ਜਵਾਨ।
ਜਾ ਅੱਗੇ ਸੁਲਤਾਨ ਦੇ ਕਰ ਆਦਾਬ[2] ਅਦਾ।
"ਆਂਦਾ ਮਾਲ ਖ਼ਿਰਾਜ ਦਾ, "ਦਿੱਤੀ ਅਰਜ਼ ਸੁਣਾ।
ਖ਼ਬਰ ਪੁੱਛੇ ਆਫ਼ੀਅਤਾਂ[3] ਉਨ੍ਹਾਂ ਨੂੰ ਸੁਲਤਾਨ।
ਇੱਜ਼ਤ ਥੀਂ ਵਿਚ ਮਜਲਿਸੇ[4] ਦੇਵੇ ਖ਼ੂਬ ਮਕਾਨ[5]।
ਮੱਕੀ ਰਾਖੇ ਮਾਲ ਦੇ ਸ਼ਹਿਰੋਂ ਬਾਹਰ ਵਾਰ।
ਆਹੇ ਤਦ ਨੂੰ ਆ ਗਏ ਹਮਜ਼ਾ ਉਮਰ ਇਯਾਰ।
ਮੱਕੀ ਦੇਖ ਅਮੀਰ ਦਾ ਕਰਦੇ ਉਠ ਆਦਾਬ[6]।
ਪੁੱਛੇ ਹਾਲ ਹਕੀਕਤਾਂ ਕੁੱਝ ਸਵਾਲ ਜਵਾਬ।
ਉੱਮਰ ਮਾਲ ਖ਼ਿਰਾਜ ਦੇ ਹਮਜ਼ਾ ਉਮਰ ਜਵਾਨ।
ਰਹੇ ਟਿਕਾਣਾਂ ਮੱਲ ਕੇ ਦੋਵੇਂ ਮਾਰ ਮਕਾਨ।
ਤਦ ਨੂੰ ਸ਼ਾਹ ਦੇ ਆ ਗਏ ਆਹਾ ਕਾਰ ਗੁਜ਼ਾਰ।
ਕਰਨ ਵਸੂਲ ਖ਼ਿਰਾਜ ਨੂੰ ਤੱਗੇ[7] ਨਾਲ ਸ਼ੁਮਾਰ।
ਉਮਰ ਉਮੱਈਆ ਆਖਦਾ ਕਾਰ ਗੁਜ਼ਾਰਾਂ ਨੂੰ।
"ਕੌਣ ਤੁਸੀਂ ਹੋ ਜ਼ਾਲਿਮੋ ! ਦਿੱਸੇ ਹਾਲ ਜ਼ਬੂੰ[8]।
ਮਾਲ ਕਿੱਥੇ ਲੈ ਜਾਵਸੋਂ, ਕਿਸਦਾ ਹੈ ਫ਼ਰਮਾਨ ?
ਮੈਂ ਮਾਲਿਕ ਹਾਂ ਮਾਲ ਦਾ, ਤੇ ਇਹ ਹੋਰ ਜਵਾਨ।"

---

1. ਮੱਕੇ ਦੇ ਲੋਕ। 2. ਨਿਮ੍ਰਤਾ, ਭਾਵ ਸਤਕਾਰ ਸਹਿਤ। 3. ਸੁੱਖ ਆਨੰਦ ਦੀ ਖ਼ਬਰ। 4. ਦਰਬਾਰ ਵਿੱਚ। 5. ਸਥਾਨ. 6. ਮਾਨ-ਸਤਕਾਰ। 7. ਜੋਸ਼ ਖ਼ਰੋਸ਼। 8. ਖ਼ਰਾਬ, ਭੈੜਾ .

ਸੂਰਤ ਡਿੱਠੀ ਉਮਰ ਦੀ, ਹੱਸੇ ਕਾਰ ਗੁਜ਼ਾਰ ।
"ਏਹ ਦੀਵਾਨਾ ਕੌਣ ਹੈ ? ਚਾ ਮਾਰੋ ਤਲਵਾਰ ।"
ਇਹ ਗੱਲ ਸੁਣਕੇ ਉਮਰ ਨੇ ਸ਼ੀਸ਼ਾ ਨਫ਼ਤ ਨਿਕਾਲ ।
ਆ ਵੜਿਆ ਵਿਚ ਅਰਬੀਆਂ ਜਿੰਨ ਜਿਵੇਂ ਬਦ ਫ਼ਾਲ[2] ।
ਹੋਰ ਜੋ ਆਇਆ ਸਾਮ੍ਹਣੇ ਕੀਤਾ ਸਾੜ ਸੁਆਹ ।
ਬਾਕੀ ਰਹਿੰਦੇ ਰੋਂਵਦੇ ਦੌੜ ਗਏ ਗੁਮਰਾਹ[3] ।
ਆ ਗਏ ਸੁਲਤਾਨ ਦੇ ਕੀਤੀ ਹਾਲ ਪੁਕਾਰ ।
"ਆ ਵੜਿਆ ਵਿਚ ਅਰਬੀਆਂ ਜਿੰਨ ਕੋਈ ਬਦਕਾਰ ।
ਸੂਰਤ ਦੇਖੋ ਓਸ ਦੀ ਹੈ ਆਫ਼ਤ ਦਾ ਸਾਂਗ ।
ਸੀਰਤ[4] ਸਾਰੀ ਓਸ ਦੀ ਹੈ ਦੀਵਾਨਿਆਂ ਵਾਂਗ ।"
ਜੋ ਕੁਝ ਹਾਲਾ[5] ਗੁਜ਼ਰਿਆ ਦੱਸਣ ਬੇ ਨੁਕਸਾਨ ।
ਅਬੂ ਤਾਲਿਬ ਅੱਬਾਸ ਨੇ ਜਾਤਾ ਹਾਲ ਬਿਆਨ ।
ਅੱਗੇ ਮੰਦਜ਼ ਸ਼ਾਹ ਦੇ ਨਾਂ[6] ਕੀਤਾ ਇਜ਼ਹਾਰ[7] ।
ਜੋ ਇਹ ਸਾਡਾ ਵੀਰ[8] ਹੈ ਦੂਜਾ ਉਮਰ ਇਯਾਰ ।
ਤੁਰਤ ਘੱਲੇ ਇਕ ਪਹਿਲਵਾਂ[9] ਮੰਦਜ਼ ਕਰ ਫ਼ਰਮਾਨ ।
"ਪਕੜ ਲਿਆ ਉਸ ਦੇਵ ਨੂੰ, ਐ ਦਿਉਗੀਰ[10] ਜਵਾਨ !"
ਗੁਰਜ਼ ਲਈ ਹੱਥ ਪਹਿਲਵਾਂ, ਆਇਆ ਤਰਫ਼ ਅਮੀਰ ।
ਮਾਰੀ ਗੁਰਜ਼ ਅਮੀਰ ਨੂੰ ਕਰਕੇ ਜ਼ੋਰ ਸ਼ਰੀਰ ।
ਸੁਣ ਗੁਰਜ਼ੇ ਹੱਥ ਆਂਵਦਾ ਹਮਜ਼ੇ ਪਕੜ ਲਿਆ ।
ਮੁੱਕੀ ਮਾਰੀ ਗਰਦਨੇ, ਮੂਜ਼ੀ ਧਰਤ ਪਿਆ ।
ਜਾਂ ਡਿੱਠਾ ਹਮਰਾਹੀਆਂ[11] ਪਿਆ ਜਵਾਨ ਫ਼ਨਾ[12] ।
ਅਪਨੀ ਜਾਨ ਬਚਾਇਕੇ ਦੌੜ ਗਏ ਗੁਮਰਾਹ[13] ।
ਅੱਗੇ ਮੰਦਜ਼ ਸ਼ਾਹ ਦੇ ਜਾ ਕਰਦੇ ਫ਼ਰਿਯਾਦ ।
ਸੁਣ ਕੇ ਹਾਲਤ ਬਾਦਸ਼ਾਹ ਬਹੁਤ ਹੋਇਆ ਨਾਸ਼ਾਦ[14] ।
"ਕੋਈ ਮਰਦੋ ! ਜਾਇਕੇ ਉਸ ਥੀਂ ਜੰਗ ਕਰੇ ।
ਮਾਰੇ ਨਾਲ ਬਹਾਦੁਰੀ ਹਰਗਿਜ਼ ਨਾਂਹ ਡਰੇ ।
ਸੀ ਮਜਲਿਸ ਵਿਚ ਪਹਿਲਵਾਂ, ਨਾਂ ਉਸ ਦਾ ਬਹਿਰਾਮ ।
ਲੈ ਕੇ ਸੱਤ ਸੌ ਆਦਮੀ ਹੋਣ ਚਲਾ ਬਦਨਾਮ ।

1. ਇੱਕ ਕਿਸਮ ਦਾ ਤੇਜ, ਝਲਕ ਵਾਲਾ ਜਾਦੂ ਦਾ ਸ਼ੀਸ਼ਾ ਜੋ ਦੁਸ਼ਮਣ ਨੂੰ ਤਬਾਹ ਕਰਨ ਵਾਸਤੇ । ਵਰਤਿਆ ਜਾਂਦਾ ਸੀ । 2. ਬਦ ਸ਼ਗਨ, ਭੈੜੇ ਸ਼ਗਨਾਂ ਵਾਲਾ । 3. ਕੁਰਸਤੇ ਪਏ ਹੋਏ । 4. ਆਦਤ, ਸੁਭਾਉ । 5. ਵਾਕਿਆ । 6. ਨਾਉਂ, ਨਾਮ । 7. ਪ੍ਰਗਟ, ਜ਼ਾਹਿਰ । 8. ਭਾਈ, ਭਰਾ 9. ਮੱਲ, ਕੁਸ਼ਤੀ ਲੜਨ ਵਾਲਾ 10. ਦਿਉਆਂ ਨੂੰ ਪਕੜਨ ਵਾਲਾ । 11. ਸਾਥੀਆਂ ਨੇ । 12. ਨਸ਼ਟ ਹੋਇਆ । 13. ਕੁਰਸਤੇ ਪਏ ਹੋਏ ਲੋਕ । 14. ਨਰਾਜ਼, ਦੁੱਖੀ ।

ਹਜ਼ਰਤ ਅਰਬ ਅਮੀਰ ਤੇ ਗੁਰਜ਼ ਚਲਾਈ ਜਾ ।
ਹਮਜ਼ੇ ਨੇ ਹੱਥ ਆਂਵਦਾ ਫੜਿਆ ਵਿਚ ਹਵਾ ।
ਗੁਰਜ਼ ਰਹੀ ਵਿਚ ਹੱਥ ਦੇ ਨਾੜ੍ਹਾਂ ਹੋਈਆਂ ਸੁਸਤ ।
ਹਮਜ਼ੇ ਅੰਦਰ ਰਮਾਂ ਦੇ ਜੜੇ ਘਸੁੰਨ ਦਰੁਸਤ ।
ਛੋੜ ਗਿਆ ਬਹਿਰਾਮ ਭੀ ਦੁਨੀਆਂ ਫ਼ਾਨੀ ਨੂੰ ।
ਤੋੜ ਗਿਆ ਮੈਦਾਨ ਵਿਚ ਜ਼ੋਰ ਜਵਾਨੀ ਨੂੰ ।
ਉਮਰ ਉਮੱਈਆ ਜਾ ਪਿਆ ਫ਼ੌਜ ਉਸ ਦੀ ਵਿਚ ਧਾ ।
ਸ਼ੀਸ਼ਾ ਨਫ਼ਤ* ਚਲਾਇਕੇ ਕੀਤੀ ਬਹੁਤ ਸੁਆਹ ।
ਰਹਿੰਦੇ ਦੌੜੇ ਸ਼ਹਿਰ ਨੂੰ ਖ਼ਬਰ ਸੁਣਾਈ ਜਾ ।
ਸੁਣਕੇ ਮੰਦਜ਼ ਬਾਦਸ਼ਾਹ ਦਾ ਗਿਆ ਕਰਾਰ ਸਿਧਾ ।
ਕਹੇ ਬੁਲੰਦ ਪੁਕਾਰ ਕੇ, ਸੁਣਦੇ ਸਬ ਉਮਰਾ[1] ।
"ਮਰਦ ਬਣੇ ਕੋ ਜਾਇ ਕੇ, ਪਕੜੇ ਏਹ ਬਲਾ ।"
ਨਾਲ ਹਜ਼ਾਰ ਸਵਾਰ ਲੈ ਸ਼ਾਹਜ਼ਾਦਾ ਨਿਅਮਾਨ ।
ਰੁਖ਼ਸਤ ਹੋ ਕੇ ਬਾਪ ਥੀਂ ਆਇਆ ਵਿਚ ਮੈਦਾਨ ।
ਮਾਰੇ ਗੁਰਜ਼ ਅਮੀਰ ਨੂੰ ਕਾਫ਼ਿਰ ਗ਼ੁੱਸਾ ਖਾ ।
ਪਕੜ ਲਿਆ ਹੱਥ ਆਂਵਦਾ ਹਮਜ਼ੇ ਵਿੱਚ ਹਵਾ ।
ਗਰਦਨ ਵਿਚ ਕਮਾਨ ਕਸ਼[2] ਮਾਰੇ ਚਾ ਅਮੀਰ ।
ਕੋਲ ਸੁਤਾ ਬਹਿਰਾਮ ਦੇ ਇਹ ਨਿਅਮਾਨ ਸ਼ਰੀਰ[3] ।
ਆਣ ਪਿਆ ਵਿਚ ਫ਼ੌਜ ਦੇ ਉਮਰ ਇਯਾਰ ਤੱਰਾਰ[4] ।
ਕੁਝ ਸਾੜੇ ਕੁਝ ਰੋਂਵਦੇ ਨੱਸ ਗਏ ਮੁਰਦਾਰ ।
ਮੰਦਜ਼ ਖ਼ਬਰਾਂ ਪਾਈਆਂ ਮਾਰ ਲਿਆ ਨਿਅਮਾਨ ।
ਤਬਲ[5] ਵਜਾ ਸਬ ਫ਼ੌਜ ਲੈ ਆਣ ਖੜਾ ਮੈਦਾਨ ।
ਹਮਜ਼ਾ ਉਪੱਰ ਖ਼ਿੰਗ[6] ਦੇ ਦੇਖ ਹੋਇਆ ਅਸਵਾਰ ।
ਹੋ ਖੜਾ ਮੈਦ੍ਹਾਨ ਦੇ ਅੰਦਰ ਕਰੇ ਪੁਕਾਰ ।
ਮਰਦ ਕੋਈ ਕੱਫ਼ਾਰ[7] ਥੀਂ ਜਾਵੇ ਹੱਥ ਦਿਖਾ ।
ਗਿਆ ਸਵਾਰ ਇਕ ਯਮਨ ਦਾ ਗੁਰਜ ਚਲਾਈ ਜਾ ।
ਪਕੜ ਅਗੋਂ ਹੱਥ ਆਂਵਦਾ ਮੁੱਕੀ ਜੜੀ ਅਮੀਰ ।
ਇਕੋ ਮੁੱਕੀ ਖਾਇ ਕੇ ਦੋਜ਼ਖ਼[8] ਗਿਆ ਸ਼ਰੀਰ ।
ਏਵੇਂ ਹੋਰ ਜਵਾਨ ਨੇ ਗੁਰਜ਼ ਚਲਾਈ ਆ ।
ਕਮਰ ਬੰਦੋਂ ਫੜ ਲੈ ਗਿਆ ਉਸ ਨੂੰ ਹਮਜ਼ਾ ਚਾ ।

---

* ਜਾਦੂ ਦਾ ਸ਼ੀਸ਼ਾ 1. ਅਮੀਰ (ਬਹੁ ਵਚਨ) 2. ਖਿੱਚ ਕੇ । 3. ਸ਼ਰਾਰਤੀ । 4. ਚੁਸਤ ਚਲਾਕ । 5. ਨਗਾਰਾ । 6. ਘੋੜਾ । 7. ਕਾਫ਼ਰ (ਬਹੁਵਚਨ) । 8. ਨਰਕ ਵਿਚ ।

ਫੇਰ ਸਿਰੇ ਤੇ ਮਾਰਿਆ, ਧਰਤੀ ਤੇ ਪਟਕਾ।
ਜਾਨ ਜਵਾਨ ਗ਼ਰੀਬ ਦੀ ਉਡੱ ਹੋਈ ਹਵਾ।
ਫ਼ੌਜ ਤਮਾਮ ਕੁਫ਼ਾਰ ਦੀ ਆਣ ਪਈ ਇਕ ਬਾਰ।
ਹੋਇਆ ਗਿਰਦ ਅਮੀਰ ਦੇ ਦੋ ਹਜ਼ਾਰ ਸਵਾਰ।
ਹਮਜ਼ਾ ਸ਼ੇਰ ਮਿਆਨ ਥੀਂ ਕੱਢ ਪਿਆ ਤਲਵਾਰ।
ਬੱਕਰੀਆਂ ਵਿਚ ਜਾ ਪਿਆ ਜਿਉਂ ਭੁੱਖਾ ਬਘਿਆੜ।
ਜਿਤ ਵਲ[1] ਹਮਲਾ ਮਾਰਦਾ ਦੇਂਦਾ ਸਫ਼ਾਂ ਨਿਘਾਰ।
ਅੱਗੇ ਲੱਗੇ ਜਾਂਵਦੇ ਕਾਫ਼ਿਰ ਨਾ-ਹਮਵਾਰ[2]।
ਅੱਗੇ ਤੇਗ਼ਿ ਅਮੀਰ ਦੇ ਉਡ ਉਡ ਗਏ ਕੁਫ਼ਾਰ।
ਮਕਤੂਲਾਂ[3] ਦਾ ਨਾਂ ਰਹਿਆ ਵਿਚ ਮੈਦਾਨ ਸ਼ੁਮਾਰ[4]।
ਇਕ ਧਿਰ ਆਤਿਸ਼[5] ਗਰਮ ਦਾ ਸੀ ਕਹਿਰੀ ਬਾਜ਼ਾਰ।
ਸ਼ੀਸ਼ਾ ਨਫ਼ਤ ਇਯਾਰ ਦਾ ਵਗਦਾ ਵਾਰੋ ਵਾਰ!
ਅੱਗੇ ਸ਼ੀਸ਼ੇ ਉਮਰ ਦੇ ਉਡਦੀ ਫਿਰੇ ਸੁਆਹ।
ਰਲਕੇ ਦੋਹਾਂ ਬਹਾਦੁਰਾਂ ਕੀਤੀ ਫ਼ੌਜ ਤਬਾਹ!
ਰੁਲਦੇ ਸੀਸ ਬਹਾਦੁਰਾਂ ਗੇਂਦਾ ਵਾਂਗੂੰ ਤਮਾਮ।
ਚਸ਼ਮੇ[6] ਵਗਦੇ ਖ਼ੂਨ ਦੇ ਫ਼ੌਜ ਹੋਈ ਕਤਲਾਮ।
ਓਜ਼ਕ ਵਾਲੀ[7] ਯਮਨ ਦਾ ਨੱਸਾ ਬਾਜ਼ੀ ਹਾਰ।
ਤੇਗ਼ੋਂ ਬਚੀ ਸਿਪਾਹ[8] ਲੈ ਵੜਿਆ ਵਿਚ ਹਿਸਾਰ[9]।
ਖ਼ੰਦਕ ਆਬ ਭਰਾਇ ਕੇ ਦੱਰੇ[10] ਕਰਾਏ ਬੰਦ।
ਮਰਦਾਂ ਦੇ ਹੱਥ ਦੇਖ ਕੇ ਹੋਇਆ ਹੈਰਤਮੰਦ[11]।
ਹਜ਼ਰਤ ਸ਼ਾਹ ਅਬਾਸ ਨੂੰ ਸੱਦ ਬਹਾਇਆ ਕੋਲ।
"ਇਹ ਦੋ ਕੌਲ ਜਵਾਨ ਹਨ, ਬੱਸ ਅਸਾਂ ਥੀਂ ਬੋਲ?"
ਕੀਤੀ ਅਰਜ਼ ਅਬਾਸ ਨੇ, 'ਸਾਡਾ ਇਹ ਭਰਾ।
ਹਮਜ਼ਾ ਇਸ ਦਾ ਨਾਮ ਹੈ, ਪਿਆ ਬੇਖ਼ਬਰਾ ਆ!
ਨਾਲ ਪਿਆਦਾ ਦੂਸਰਾ, ਉਮਰ ਉਮੱਈਆ ਨਾਲ।"
ਜਿਉਂ ਮੁਕਬਿਲ ਨੂੰ ਪਕੜਿਆ, ਹਾਲਤ ਕਹੀ ਤਮਾਮ।
ਜਿਉਂ ਲੋਕਾਂ ਨੂੰ ਬਾਪ ਨੇ ਵਰਜ ਦਿੱਤਾ ਹਰ ਸਾਲ[12]।
'ਦੇਹ ਨ ਖ਼ਬਰ ਖ਼ਿਰਾਜ ਦੀ ਹਮਜ਼ੇ ਤਾਈਂ ਸੂਲ।'
ਰਾਹੋ ਹਮਜ਼ੇ ਉਮਰ ਨੂੰ ਅਸੀਂ ਟੁਰੇ ਫਿਰ ਮੋੜ।
ਏਹ-ਜ਼ੋਰਾਵਰ ਅਸਾਂ ਦਾ ਗਿਆ ਨ ਪਿੱਛਾ ਛੋੜ!"

1. ਜਿਸ ਪਾਸ, ਜਿਸ ਤਰਫ਼। 2. ਨਾਲਾਇਕ, ਬੇ-ਅਦਬ। 3. ਕਤਲ ਹੋਏ, ਮਾਰੇ ਗਏ। 4. ਗਿਣਤੀ। 5. ਅੱਗ। 6. ਨਾਲੇ, ਸੋਤੇ। 7. ਮਾਲਿਕ। 8. ਫ਼ੌਜ। 9. ਕਿਲ੍ਹਾ। 10. ਰਾਹ. ਰਸਤੇ 11. ਅਸਚਰਜ। 12. ਹਰ ਤਰੀਕੇ ਨਾਲ।

ਨਾਲ ਲਿਆ ਅਬਾਸ ਨੂੰ, ਟੁਰਿਆ ਮੰਦਜ਼ ਸ਼ਾਹ ।
ਨਿਕਲ ਗਿਆ ਹਿਸਾਰ ਥੀਂ[1] ਹਮਜ਼ੇ ਦੀ ਦਰਗਾਹ[2] ।
ਹੱਥ ਖਲੋਤਾ ਬੰਨ੍ਹ ਕੇ ਅੱਗੇ ਅਰਬ ਅਮੀਰ ।
'ਬਖ਼ਸ਼ ਖ਼ੁਦਾ ਦੇ ਵਾਸਤੇ ਹੁਣ ਮੇਰੀ ਤਕਸੀਰ ।"
ਭੀ ਫਿਰ ਕਹਿਆ ਅਬਾਸ ਨੇ ਆਪ ਸ਼ਿਫ਼ਾਰਿਸ਼ ਨਾਲ ।
"ਸ਼ਹਿਰ ਯਮਨ ਵਿਚ ਹਮਜ਼ਿਆ ! ਘੱਤ ਨ ਹੋਰ ਵਬਾਲ[3] ।
"ਸ਼ਾਹ ਯਮਨ ਦਾ ਮੰਗਦਾ ਤੈਂ ਦਰ ਖੜਾ ਅਮਾਨ[4] ।
ਕਰ ਹੁਣ ਰਹਿਮ ਅਮਾਨ ਦੇਹ, ਬਖ਼ਸ਼ ਉਨ੍ਹਾਂ ਦੀ ਜਾਨ ।'
ਹਮਜ਼ੇ ਨੇ ਫ਼ਰਮਾਇਆ, "ਹੋਵੇ ਮੁਸਲਮਾਨ ।
ਅੱਗੇ ਵਾਂਗੂ ਏਸ ਦੀ ਕਾਇਮ ਰਹਿਸੀ ਸ਼ਾਨ[5] !
ਨਹੀਂ ਤੇ ਮੈਂ ਭੀ ਕਿਲੇ ਦਾ ਮੱਲ ਖਲੋਤਾ ਰਾਹ ।
ਜਿਹੜਾ ਬਾਹਰ ਆਵਸੀ ਕਰਸਾਂ ਮਾਰ ਫ਼ਨਾਹ ।'
ਓਵੇਂ ਮੰਦਜ਼ ਸ਼ਾਹ ਨੇ ਲੈ ਆਂਦਾ ਈਮਾਨ[6] ।
ਹਮਜ਼ਾ ਪਕੜ ਕਿਨਾਰ[7] ਵਿਚ ਸ਼ਫ਼ਕਤ[8] ਕਰ ਇਯਾਨ[9] ।
ਅੰਦਰ ਸ਼ਹਿਰ ਅਮੀਰ ਨੂੰ ਖੜਦਾ ਮੰਦਜ਼ ਸ਼ਾਹ ।
ਕਰੇ ਜ਼ਿਯਾਫ਼ਤ ਮੱਕੀਆਂ[10] ਖ਼ਿਦਮਤ ਖ਼ਾਤਿਰ ਖ਼੍ਵਾਹ ।
ਦਿਨ ਚਾਲੀ ਵਿਚ ਯਮਨ ਦੇ ਜਸ਼ਨ[11] ਰਿਹਾ ਦਿਨ ਰਾਤ ।
ਖ਼ੁਸ਼ ਰਹਿੰਦੇ ਵਿਚ ਯਮਨ ਦੇ ਮੱਕੀ ਹਾਲੀ ਜ਼ਾਤ[12] !

———— —

ਇਕ ਦਿਨ ਬਾਹਰ ਸ਼ਹਿਰ ਦੇ ਆਇਆ ਉਮਰ ਇਯਾਰ ।
ਖ਼ਲਕਤ ਡਿੱਠੀ ਯਮਨ ਦੀ ਆਹੀ ਬਾਹਰਵਾਰ ।
ਉਮਰ ਪੁੱਛੇ ਇਕ ਮਰਦ ਥੀਂ, 'ਕਿਉਂ ਹੈ ਇਹ ਹਜੂਮ[13] ?"
ਕਹਿਆ 'ਮੰਦਜ਼ ਸ਼ਾਹ ਦੀ ਦੁਖ਼ਤਰ[14] ਦੀ ਇਹ ਧੂਮ ।
ਆਹਾ ਦਾਵਾ ਏਸ ਦਾ ਜੋ ਅੰਦਰ ਮੈਦਾਨ ।
ਮੈਂ ਪਰ ਗ਼ਾਲਿਬ ਹੋਸੀਆ[15], ਖ਼ਾਵਿੰਦ[16] ਓਹ ਜਵਾਨ ।
ਨਾਮ ਇਸਮਾਇ ਤਾਇਫ਼ੀ ਦੁਖ਼ਤਰ ਮੰਦਜ਼ ਦੀ ।
ਅੱਜ ਅੰਦਰ ਮੈਦਾਨ ਦੇ ਹਾਜ਼ਰ ਆਵੇਗੀ ।
ਅੱਜ ਦਿਨ ਹੈ ਮਿਯਾਦ ਦਾ ਢੁੱਕੀ ਖ਼ਲਕ ਅਵਾਮ[17] ।
ਸ਼ਹਿਜ਼ਾਦੇ ਹਰ ਮੁਲਕ ਦੇ ਹੋਵੇ ਜ਼ਨਾਂ ਤਮਾਮ ।
ਮਾਰੇਗੀ ਮੈਦਾਨ ਵਿਚ ਸ਼ੇਰ ਸਵਾਰਾਂ ਨੂੰ ।

---

1. ਕਿਲ੍ਹਾ । 2. ਭਾਵ-ਸਥਾਨ ਪਰ । 3. ਦੁੱਖ ਰੂਪ ਭਾਰ । 4. ਪਨਾਹ, ਅਭੈ ਦਾਨ । 5. ਪਤ, ਇੱਜ਼ਤ । 6. ਅਕੀਦਾ, ਵਿਸ਼ਵਾਸ਼ । 7. ਗੋਦ, ਕੁੱਛੜ । 8. ਮਿਹਰਬਾਨੀ, ਕ੍ਰਿਪਾਭਾਵ । 9. ਜ਼ਾਹਿਰ, ਪ੍ਰਗਟ । 10. ਮੱਕੇ ਦੇ ਨਿਵਾਸੀਆਂ ਨੇ । 11. ਉਤਸਵ । 12. ਹੁਣ ਤਕ । 13. ਇਕੱਠ । 14. ਧੀ । 15. ਜਿੱਤ ਪ੍ਰਾਪਤ ਕਰੇਗਾਂ । 16. ਪਤੀ, ਖ਼ਸਮ 17 ਆਮ ਜਨਤਾ ।

ਜ਼ੇਬੋਂ[1] ਚਾ ਲੈ ਜਾਵਸੀ ਤੇਗ ਗੁਜ਼ਾਰਾਂ[2] ਨੂੰ ।
ਈਵੇਂ ਅੱਗੇ ਏਸ ਨੇ ਮਾਰੇ ਕਈ ਹਜ਼ਾਰ ।
ਸ਼ਾਹਜ਼ਾਦੇ ਹਰ ਮੁਲਕ ਦੇ ਆਏ ਵਾਰੋ ਵਾਰ ।
ਮਾਰੇ ਜੁਲਵਾ[3] ਹੁਸਨ[4] ਦਾ ਜਾਂ ਅੰਦਰ ਮੈਦਾਨ ।
ਤਾਲਿਬ[5] ਵੇਖ ਜਮਾਲ[6] ਨੂੰ, ਕਰਨ ਤਸੱਦੁਕ[7] ਜਾਨ ।
ਹੂਰੋਂ ਪਰੀਓਂ ਹੁਸਨ ਵਿਚ ਜ਼ਰਾ ਨਹੀਓਂ ਘੱਟ ।
ਜ਼ੁਹਦ ਸਬਰ ਦੀਆਂ ਨਜ਼ਰ ਥੀਂ ਜੜਾਂ ਦਿਖਾਵੇ ਪੱਟ ।"
ਸੁਣਕੇ ਉਮਰ "ਸਿਤਾਬ ਆ", ਕਹਿੰਦਾ ਹਮਜ਼ੇ ਨੂੰ ।
"ਬਾਹਰ ਏਹ ਅਹਿਵਾਲ ਹੈ, ਅੰਦਰ ਵੜਿਓਂ ਤੂੰ ।"
ਸੁਣਕੇ ਹੋਇਆ ਖ਼ਿੰਗ[8] ਤੇ ਤੁਰਤ ਅਮੀਰ ਸਵਾਰ ।
ਆਇਆ ਵਿਚ ਮੈਦਾਨ ਦੇ ਜਿੱਥੋਂ ਖ਼ਲਕ[9] ਹਜ਼ਾਰ !
ਡਿੱਠੀ ਵਿਚ ਮੈਦਾਨ ਦੇ ਸੂਲੀ ਇਕ ਖੜੀ ।
ਉਸ ਉਪਰ ਅੰਗੁਸ਼ਤਰੀ[10] ਸੀ ਮਜ਼ਬੂਤ ਜੜੀ ।
ਕਰੇ ਪੁਕਾਰ ਨਕੀਬ[11] ਤੇ ਕੰਨੀਂ ਸੁਣੇ ਅਮੀਰ ।
"ਜੋ ਕੋ ਇਸ ਅੰਗੁਸ਼ਤਰੀ ਵਿਚ ਦੀ ਕੱਢੇ ਤੀਰ ।
ਨਾਲੇ ਗੇਂਦ ਹੁਮਾਇ ਥੀਂ, ਭੀ ਜੇ ਉਹ ਲੈ ਜਾ ।
ਪਕੜ ਦੁਵਾਲ[12] ਹੁਮਾਇ ਨੂੰ ਨਾਲੇ ਖੜੇ ਉਠਾ ।
ਇਹ ਸ਼ਰਤਾਂ ਤਿੰਨ ਪੂਰੀਆਂ ਕਰ ਦਿਖਲਾਵੇ ਜੋ ।
ਨਾਲ ਹੁਮਾਇ ਤਾਇਫ਼ੀ ਉਸ ਦੀ ਨਿਸਬਤ[13] ਹੋ ।"
ਅਜੇ ਨਕੀਬ ਪੁਕਾਰਦਾ ਮੁੜ ਮੁੜ ਇਹ ਆਵਾਜ਼ ।
ਵੜੀ ਹੁਮਾਇ ਤਾਇਫ਼ੀ ਮੈਦਾਂ[14] ਵਿਚ ਕਰ ਨਾਜ਼ ।
ਆਹਾ ਚਿਹਰਾ ਸ਼ੋਖ਼ ਦਾ ਉਚ ਬੁਰਕੇ ਮਹਜੂਬ[15] ।
ਕਾਮਤ[16] ਸਾਕ[17] ਸਨੋਵਰੀ[18], ਨਜ਼ਰ ਪਵੇ ਮਹਬੂਬ[19] ।
ਰੁਖ਼[20] ਦਮਕੇ ਗੁਲਰੰਗ[21] ਦਾ ਜਿਉਂ ਬੱਦਲ ਵਿਚ ਚੰਦ ।
ਤਹਿ ਹਰ ਤਹਿ ਸੋ ਅਬਰ[22] ਥੀਂ ਬਰਕ[23] ਦਮਕੇ ਦੰਦ ।
ਤੇ ਖ਼ੂਨੀ ਰੁਖ਼ਸਾਰ[24] ਥੀਂ ਸ਼ਮਸ[25] ਸੁਬਹ ਵਿਚ ਬੰਦ ।
ਕਾਤਿਲ ਨੋਕ ਤ੍ਰਿਖੜੇ ਕਤਲ ਉਤੇ ਖ਼ੁਰਸੰਦ[26] ।
ਘੋੜੇ ਤੇ ਅਸਵਾਰਨੀ ਘੋੜਾ ਸ਼ਾਨ ਬੁਲੰਦ ।
ਮੁਅੱਜਰ[27] ਦੇ ਵਿਚ ਪੇਚ ਦੇ ਧਰੇ ਛੁਪਾ ਕਮੰਦ[28]* ।

---

1. ਖ਼ੂਬਸੂਰਤੀ ਨਾਲ । 2. ਤੇਗ਼ਾਂ ਮਾਰਨ ਵਾਲਿਆਂ । 3. ਝਲਕਾ । 4. ਖ਼ੂਬਸੂਰਤੀ, ਸੁੰਦਰਤਾ । 5. ਚਾਹਵਾਨ । 6. ਰੂਪ । 7. ਸਦਕੇ, ਕੁਰਬਾਨ । 8. ਘੋੜਾ । 9. ਲੋਕ, ਜਨਤਾ । 10. ਅੰਗੂਠੀ । 11. ਚੋਬਦਾਰ (ਰਾਜ ਦਰਬਾਰ ਦਾ) । 12. ਚਮੜੇ ਦੀ ਪੇਟੀ । 13. ਸਬੰਧ, ਰਿਸ਼ਤਾ । 14. ਮੈਦਾਨ । 15. ਬੁਰਕੇ ਵਿਚ ਢਕਿਆ ਹੋਇਆ । 16. ਕੱਦ, ਜਿਸਮ । 17. ਪਿੰਡਲੀ (ਜਿਸਮ ਦੀ—) । 18. ਸਰੂ ਵਰਗਾ । 19. ਪ੍ਰੇਮੀ, ਆਸ਼ਿਕ । 20. ਚਿਹਰਾ । 21. ਗੁਲਾਬ ਵਰਗੇ ਸੋਹਣੇ ਰੰਗ ਵਾਲੀ ਦਾ । 22. ਬੱਦਲ । 23. ਬਿਜਲੀ । 24. ਗਲ੍ਹਾਂ । 25. ਸੂਰਜ । 26. ਖ਼ੁਸ਼, ਪ੍ਰਸੰਨ । 27. ਓੜ੍ਹਨੀ,, ਦੁਪੱਟਾ । 28. ਭਾਵ—ਜ਼ੁਲਫ਼ਾਂ ।

ਦੇਖ ਚਲਾਕੀ ਸ਼ੋਖ਼[1] ਦੀ, ਖ਼ਲਕਾਂ[2] ਹੈਰਤ ਮੰਦ[3] ।
ਕਸ਼ਸ਼[4] ਗਈ ਕਰ ਦਿਲਾਂ ਨੂੰ ਬਰਫ਼ੰਦੇ[5] ਸਭ ਫ਼ੰਦ[6] ।
ਆਸ਼ਿਕ ਨਾਅਰੇ ਮਾਰਦੇ, ਖ਼ਲਕਤ ਪਈ ਕਹਾ[7] ।
ਜ਼ੁਮਰ[8] ਵਗੇਂਦੀ ਪਰਦਿਓਂ ਗਈ ਦਿਲਾਂ ਨੂੰ ਖਾ ।
ਸਬਰ ਦਿਲਾਂ ਦੇ ਉਡ ਗਏ ਵਿਚ ਵਿਰਹੋਂ ਦੀ ਵਾ ।
ਮੌਜ਼ੂਨੀ[9] ਤਨ ਸ਼ੋਖ਼ ਦੀ ਗਈ ਅਲੰਬੇ[10] ਲਾ ।
ਦਿਲ ਵਿਚ ਵਸੇ ਉਸ਼ਾਕ[11] ਦੇ ਉਸ ਦੀ ਤੇਜ਼ ਅਦਾ ।
ਤੜਫ ਤੜਫ ਵਿਚ ਮਜਲਿਸੇ ਆਸ਼ਿਕ ਕਰਨ ਨਿਦਾ[12] ।
ਫੇਰ ਨਕੀਬ ਪੁਕਾਰਿਆ ਮਜਲਿਸ ਵਿਚ ਇਯਾਨ[13] ।
ਜਿਸ ਨੂੰ ਖ਼ਵਾਹਿਸ਼[14] ਮਰਗ[15] ਦੀ, ਆਵੇ ਵਿਚ ਮੈਦਾਨ ।
ਸ਼ਾਹਜ਼ਾਦਾ ਜੰਗਬਾਰ ਦਾ ਨਾਮ ਸ਼ਕੀਲਾ ਸ਼ੇਰ ।
ਖੁੰਡੀ ਪਕੜ ਕਮਾਨ ਭੀ ਗਿਆ ਇਰਾਕੀ ਫੇਰ ।
ਕਰਕੇ ਜ਼ਿਰਾ[16] ਕਮਾਨ ਨੂੰ ਕੀਤਾ ਤੀਰ ਰਿਹਾ[17] ।
ਦਿੱਤਾ ਓਸ ਅੰਗੁਸ਼ਤਰੀ ਵਿਚ ਦੀ ਸਾਫ਼ ਲੰਘਾ ।
ਦੂਜੀ ਸ਼ਰਤ ਜੋ ਰੱਖਦੀ ਗੇਂਦ ਅੰਦਰ ਮੈਦਾਨ ।
ਏਹ ਭੀ ਖੜੀ ਹੁਮਾਇ ਥੀਂ ਬਾਜ਼ੀ ਅਸ਼ਕੀਲਾਨ ।
ਤੀਜੀ ਸ਼ਰਤ ਨਿਭਾਵਨੀ ਸਿਰ ਤੇ ਪਈ ਮੁਹਾਲ[18] ।
ਇਕ ਦੂਜੇ ਦੇ ਦੁਹਾਂ ਨੇ ਕਮਰੋਂ ਫੜੀ ਦੁਵਾਲ[19] ।
ਜ਼ਾਂ ਜ਼ੀਨੋਂ ਲੈ ਚੱਲਿਆ ਉਸ ਨੂੰ ਅਸਕੀਲਾਨ ।
ਤਦੋਂ ਹੁਮਾਇ ਕਦੀਮ ਦੀ ਆਦਤ ਕਤੇ ਇਯਾਨ[20] ।
ਸ਼ਮਾ ਰੁਖ਼ੋਂ[21] ਗ਼ਦਾਰ ਨੇ ਬੁਰਕਾ ਲਿਆ ਉਠਾ
ਬਿਜਲੀ ਵਾਂਗੂ ਚਿਹਰਿਓਂ ਚਮਕ ਚਮੱਕੀ ਆ ।
ਦੇਖ ਹੁਸਨ ਦੀ ਤਾਬ ਥੀਂ ਰਹਿਆ ਸ਼ਕੀਲਾਂ ਸੁਸਤ ।
ਪਕੜ ਹੁਮਾਏ ਤਾਇਫ਼ੀ ਉਸ ਨੂੰ ਖੜੇ ਦਰਸਤ ।
ਚਾ ਧਰਤੀ ਤੇ ਮਾਰਿਆ ਉਠਣ ਲੱਗਾ ਫੇਰ ।
ਖ਼ੰਜਰ ਮਾਰ ਹੁਮਾਇ ਨੇ ਕੀਤਾ ਕਤਲ ਦਲੇਰ ।

---

ਫੇਰ ਨਕੀਬ ਪੁਕਾਰਿਆ, "ਆਵੇ ਹੋਰ ਜਵਾਨ ।
ਜਾਵੇ ਛੋੜ ਮੁਆਮਲੇ ਦੁਨੀਆ ਦੇ ਮੈਦਾਨ ।

---

1. ਮੋਹਣੀ । 2. ਲੋਕੀ । 3. ਹੈਰਾਨ, ਅਸਚਰਜ । 4. ਖਿੱਚ । 5. ਠੱਗੀਆਂ, ਧਖੇ । 6. ਕਿਸਮਾਂ । 7. ਹਾਹਾਕਾਰ । 8. ਸੁਲੱਖੀ (ਰਾਜ ਕੁਮਾਰੀ) । 9. ਤੁਲੀ ਹੋਈ । 10. ਲਾਂਬੂ, ਭਾਂਬੜ । 11. ਆਸ਼ਕਾਂ । 12. ਆਵਾਜ਼—ਭਾਵ—ਹਾਇ ਹਾਇ । 13. ਜ਼ਾਹਿਰ, ਪ੍ਰਗਟ । 14. ਚਾਹ, ਇੱਛਾ । 15. ਮੌਤ । 16. ਨਿਸ਼ਾਨਾ ਬੰਨ੍ਹ ਕੇ । 17. ਛੱਡਿਆ । 18. ਔਖਾ । 19. ਚਮੜੇ ਦੀ ਪੇਟੀ । 20. ਜ਼ਾਹਿਰ, ਪ੍ਰਗਟ । 21. ਦੀਵੇ ਦੀ ਲਾਟ ਵਰਗੇ ਸੋਹਣੇ ਮੂੰਹ ਤੋਂ ।

ਜਾਵੇ ਜਿਸ ਨੇ ਜਾਪਣਾ ਖੁਸ਼ ਦਿਲ ਅਸਕੀਲਾਨ ।
ਇਸ ਆਲਿਮ[1] ਦੇ ਵਣਜ ਦਾ ਛੋੜ ਨਫ਼ਾ ਨੁਕਸਾਨ ।"
ਸ਼ਾਹਜ਼ਾਦਾ ਸੁਣ ਹਬਸ਼ ਦਾ ਤੌਕ ਖ਼ਿਜ਼ਾਂ ਤਿਸ ਨਾਮ ।
ਗਿਆ ਅੰਦਰ ਮੈਦਾਨ ਦੇ ਲੈ ਹਥਿਆਰ ਤਮਾਮ ।
ਪਹਿਲੇ ਵਿਚ ਅੰਗੁਸ਼ਤਰੀ ਤੀਰ ਲੰਘਾਇਆ ਚਾ ।
ਖੜਦਾ ਗੇਂਦ ਹੁਮਾਇ ਥੀਂ ਦੂਜੀ ਸ਼ਰਤ ਨਿਭਾ ।
ਤੌਕ[2] ਖ਼ਿਜ਼ਾਂ ਨੇ ਪਕੜ ਕੇ ਚਾਹਿਆ[3] ਖੜੇ ਉਠਾ ।
ਲਾਹ ਬੁਰਕਾ ਤਿਸ ਤਾਬ ਦੇ ਚਾ[4] ਲੈ ਗਈ ਹੁਮਾ ।
ਦੇ ਗਰਦਸ਼ ਤਿਸ ਜ਼ਿਮੀਂ ਤੇ ਸੱਟਣ ਲੱਗੀ ਸੀ ।
ਦੇਖ ਦਗ਼ਾ ਵਿਚ ਜੋਸ਼ ਦੇ ਆਇਆ ਅੱਮ ਨਬੀ[5] ।
ਨਾਅਰਾ ਮਾਰ ਅਮੀਰ ਨੇ ਦਿੱਤੀ ਧਰਤ ਹਿਲਾ ।
ਕੰਬ ਹੁਮਾ ਥੀਂ ਤੌਕਿ ਖ਼ਜ਼[6] ਪਿਆ ਜ਼ਿਮੀਂ ਤੇ ਆ ।
ਮਾਰੀ ਛਾਲ ਅਮੀਰ ਨੇ ਆ ਵੜਿਆ ਮੈਦਾਨ ।
ਕਮਰੋਂ ਪਕੜ ਹੁਮਾਇ ਨੂੰ ਮਾਰੇ ਵਲ ਅਸਮਾਨ ।
ਆਹੇ ਲਿਖਿਆ ਰਾਵੀਆਂ[7], ਇਤਨੀ ਦੂਰ ਗਈ ।
ਚਿੜੀ ਜਿਹਾ ਕੱਦ ਦਿੱਸਿਆ, ਜਿਸ ਦੀ ਨਜ਼ਰ ਪਈ ।
ਹਮਜ਼ਾ ਅੱਗੇ ਆਖਦਾ ਮੰਦਜ਼ ਅਰਜ਼ੀ ਹੋ[8] ।
"ਧਰਤੀ ਉਤੇ ਪਵਨ[9] ਥੀਂ ਅੱਗੇ ਪਕੜ ਲਵੋ ।"
ਉਤੋਂ ਆਈ ਬੋਚ ਕੇ ਕਰੇ ਅਮੀਰ ਰਿਹਾ[10] ।
ਰਹੀ ਹੁਮਾਇ ਤਾਇਫ਼ੀ ਹੈਰਾਂ[11] ਤੇ ਪਛੂਤਾ ।
ਮੰਦਜ਼ ਅਰਜ਼ ਗੁਜ਼ਾਰਦਾ ਅੱਗੇ ਅੱਮਿ ਰਸੂਲ[12] ।
"ਇਸ ਨੂੰ ਵਿੱਚ ਕਨੀਜ਼ਕਾਂ[13] ਹਜ਼ਰਤ ! ਕਰੋ ਕਬੂਲ ।"
ਹਮਜ਼ੇ ਨੇ ਫ਼ਰਮਾਇਆ, "ਖ਼ਵਾਹਿਸ਼[14] ਅਸਾਂ ਨ ਮੂਲ ।
ਇਸ ਜ਼ਾਲਿਮ ਦੇ ਅਕਦ[15] ਥੀਂ ਕੀ ਹੈ ਨਫ਼ਅ[16] ਹਸੂਲ[17] ?"
ਤੌਕਿ ਖ਼ਿਜ਼ਾਂ ਨੂੰ ਦੇਖਿਆ ਹਮਜ਼ੇ ਹਾਲ ਮਲੂਲ[18] ।
ਦਿਲ ਉਸ ਦੇ ਵਿਚ ਇਸ਼ਕ ਦਾ ਆਹਾ[19] ਗ਼ਲਿਬ[20] ਸੂਲ ।
ਚਾਹੇ ਕਿਵੇਂ ਹੁਮਾਇ ਦਾ ਹੋਵੇ ਵਸਲ[21] ਵਸੂਲ[22] ।
ਚਾਈਆਂ ਸ਼ੌਕ ਖ਼ੁਮਾਰੀਆਂ, ਕੀਤਾ ਬਿਰੂੰ ਨਜ਼ੂਲ[23] ।
ਰੋ ਕਹਿੰਦਾ, 'ਉਮੀਦ ਥੀਂ ਮੈਂ ਹੋਇਆ ਮਅਜ਼ੂਲ[24] ।
ਨਾਜ਼ੁਕ ਤੇਰੀਆਂ ਅੱਖੀਆਂ, ਦੋ ਤੇਗ਼ਾਂ ਮਸਲੂਲ[25] ।

1. ਦੁਨੀਆ, ਸੰਸਾਰ । 2. ਤਸਮਾ । 3. ਲੈ ਜਾਵੇ । 4. ਚੁਕ । 5. ਨਬੀ ਰਸੂਲ ਦਾ ਚਾਚਾ (ਅਮੀਰ ਹਮਜ਼ਾ) । 6. ਚਮੜੇ ਦਾ ਤਸਮਾ । 7. ਸੀ । ਕਹਾਣੀਕਾਰਾਂ ਨੇ । 8. ਅਰਜ਼ ਕਰਦਾ ਹੈ । 9. ਪੈਣ । 10. ਛੱਡ ਦਿੰਦਾ ਹੈ । 11. ਹੈਰਾਨ, ਅਸਚਰਜ । 12. ਹਜ਼ਰਤ ਰਸੂਲ ਦਾ ਚਾਚਾ । 13. ਗੋਲੀਆਂ, ਟਹਿਲਣਾਂ । 14. ਚਾਹ, ਲੋੜ । 15. ਵਿਆਹ । 16. ਲਾਭ, ਨਫ਼ਾ । 17. ਹਾਸਿਲ, ਪ੍ਰਾਪਤ । 18. ਦੁਖੀ . 19. ਸੀ । 20. ਜ਼ੋਰਾਵਰ । 21. ਪ੍ਰੇਮ-ਮਿਲਾਪ । 22. ਪ੍ਰਾਪਤ । 23, ਉਤਾਰਾ । 24. ਡਿਗਿਆ । 25. ਨੰਗੀਆਂ, ਬਾਹਰ ਕਢੀਆਂ ਹੋਈਆਂ ।

ਜਾਨ ਮੇਰੀ ਵਿਚ ਇਸ਼ਕ ਦੇ ਕਰ ਗਈਓਂ ਮਗ਼ਲੂਲ[1] ।
ਜਾਵਣ ਜੋਗ ਨ ਰਹਿਆ ਮੈਂ, ਛੋੜ ਉਮੀਦਾਂ ਤੂਲ[2] ।
ਕਿਉਂ ਨਾ ਮੈਨੂੰ ਜ਼ਾਲਿਮੇਂ ! ਪਕੜ ਕੀਤਾ ਮਕਤੂਲ[3] ।
ਜਿਗਰ ਵਗਾ ਸਿਧਾਰੀਓਂ, ਐ ਦਿਲ ਦੇ ਮਕਬੂਲ[4] ।"
ਤੌਕ ਖ਼ਿਜ਼ਾਂ ਏਹੁ ਰੋਂਵਦਾ ਦਰਦਾਂ ਦੇ ਵਿਚ ਝੂਲ ।
"ਹੁਣ ਨਾ ਉੱਜੜ ਮਾਰਿਆ, 'ਕਹੇ ਗ਼ੁਲਾਮ ਰਸੂਲ ।
ਜਾਂ ਹਮਜ਼ੇ ਨੇ ਦੇਖਿਆ, ਉਸ ਦਾ ਇਹ ਅਹਿਵਾਲ ।
ਬੱਧਾ ਅਕਦ ਹੁਮਾਇ ਦਾ ਤੌਕ ਖ਼ਿਜ਼ਾਂ ਦੇ ਨਾਲ ।
ਤੌਕ ਖ਼ਿਜ਼ਾਂ ਇਸਲਾਮ ਦਾ ਤੁਰਤ ਕਰੇ ਇਕਰਾਰ ।
ਖ਼ਿਦਮਤ ਵਿਚ ਅਮੀਰ ਦੇ ਦਿੱਤੀ ਉਮਰ ਗੁਜ਼ਾਰ ।

———

ਵਿਚ ਯਮਨ ਦੇ ਹੋਂਵਦਾ ਖ਼ੁਸ਼ੀਆਂ ਦਾ ਸਮਾਨ ।
ਮੁਕਬਿਲ ਹਲਬੀ ਪਹੁੰਚਿਆ ਤਦ ਨੂੰ ਆਣ ਜਵਾਨ ।
ਮੁਕਬਿਲ ਤਾਈਂ ਉੱਠ ਕੇ ਹਮਜ਼ਾ ਫੜੇ ਕਿਨਾਰ[5] ।
ਕੁਰਸੀ ਤੇ ਬਿਠਲਾਇਆ ਕਰਕੇ ਬਹੁਤ ਪਿਆਰ ।
ਮੰਦਜ਼ ਕਰਦਾ ਸ਼ਫ਼ਕਤਾਂ[6] ਮੁਕਬਿਲ ਹਲਬੀ ਨਾਲ ।
ਘੋੜਾ ਜੋੜਾ ਦੇਂਵਦਾ ਖ਼ਿਲਅਤ ਮਾਲ ਮਨਾਲ[7] ।
ਹਮਜ਼ੇ ਅੱਗੇ ਅਰਜ਼ ਕਰ ਕਹਿੰਦਾ ਮੰਦਜ਼ ਸ਼ਾਹ ।
"ਮੈਂ ਹੁਣ ਬੁੱਢਾ ਹੋਇਆ, ਅੰਤ ਪਵੇਸਾਂ ਰਾਹ[8] ।
ਤੂੰ ਮੇਰੇ ਫ਼ਰਜ਼ੰਦ[9] ਤੇ ਰਹਿਮ ਕਰੀਂ ਹਰ ਹਾਲ ।"
ਖ਼ਾਦਿਮ[10] ਕਰੇ ਲਿਆਇ ਕੇ ਬੇਟ ਤਾਈਂ ਨਾਲ ।
ਘਰੋਂ ਹੁਮਾਇ ਤਾਇਫ਼ੀ ਨਿਤ ਘੱਲੇ ਪੈਗ਼ਾਮ[11] ।
"ਮੈਂ ਰਾਜ਼ੀ ਹਾਂ ਹਮਜ਼ਿਆ ! ਤੇਰੀ ਰਹਾਂ ਗ਼ੁਲਾਮ ।"
ਤੇ ਹਮਜ਼ਾਂ ਕਹਿ ਘੱਲਦਾ, 'ਖ਼ਵਾਹਿਸ਼ ਅਸਾਂ ਨ ਕਾ ।
ਤੌਕਿ ਖ਼ਿਜ਼ਾਂ ਦੀ ਬਗ਼ਲ ਵਿਚ ਬੈਠੀ ਨਾਜ਼[12] ਉਡਾ ।
ਆਸ਼ਿਕ ਦਾ ਦਿਲ ਤੋੜਨਾ ਲਿਖਿਆ ਕਿਸ ਰਵਾ[13] ?
ਤੌਕਿ ਖ਼ਿਜ਼ਾਂ ਦੇ ਨਾਲ ਰਹਿ ਅੰਦਰ ਸਿਦਕ ਸਫ਼ਾ ।
ਉਹ ਤੇਰੇ ਵਿਚ ਇਸ਼ਕ ਦੇ ਵਸ ਹੋ ਰਹਿਆ ਫ਼ਿਦਾ[14] ।
ਅੰਦਰ ਤੇਰੀ ਆਰਜ਼ੂ[15] ਕੂਕ ਕਹੇ ਕੁਰਲਾ ।

1. ਗ੍ਰਿਫ਼ਤਾਰ । 2. ਲੰਬੀਆਂ । 3. ਕਤਲ ਕੀਤੇ ਹੋਏ । 4. ਕਬੂਲ ਕੀਤੇ ਹੋਏ । 5. ਕੁੱਛੜ ਜਾਂ ਬੁੱਕਲ ਵਿਚ । 6. ਮਿਹਰ-ਬਾਨੀਆਂ । 7. ਮਾਲ-ਧਨ । 8. ਰਾਹ ਪਵਾਂਗਾ, ਅਰਥਾਤ—ਮਰ ਜਾਵਾਂਗਾ । 9. ਪੁੱਤ੍ਰ । 10. ਸੇਵਕ, ਗ਼ੁਲਾਮ । 11. ਸੁਨੇਹੇ । 12. ਭਾਵ-ਮੌਜ ਕਰ । 13. ਠੀਕ, ਵਾਜਬ । 14. ਕੁਰਬਾਨ । 15. ਮਿਲਾਪ ਦੀ ਚਾਹ ।

ਘੁੰਡ ਪਲਟ ਚਮਕਾਰ ਦੇ ਦਿਲ ਲੈ ਗਈ ਚੁਰਾ ।
ਕਰ ਘਾਇਲ ਮੈਦਾਨ ਵਿਚ ਗਈ ਨ ਬੰਨੇ ਲਾ ।"
ਅੰਤ ਹੁਮਾਇ ਤਾਇਫ਼ੀ ਮੰਨ ਗਈ ਫ਼ਰਮਾਨ ।
ਤੋਂਕਿ ਖ਼ਿਜ਼ਾਂ ਸਿਰ ਝੱਲਿਆ ਵਾਲੀ ਹਬਸ਼[1] ਜਵਾਨ ।
ਸ਼ੋਖ਼[2] ਹੁਮਾਇ ਤਾਇਫ਼ੀ ਸਰਵਰਿ[3] ਨਾਜ਼ਵਰਾਂ[4] ।
ਉਮਰ ਗੁਜ਼ਾਰੀ ਖ਼ਿਦਮਤੇ ਅੱਗੇ ਤੋਂਕਿ ਖ਼ਿਜ਼ਾਂ ।
ਆਹੀ ਅਰਬ ਅਮੀਰ ਨੂੰ ਅੰਦਰ ਐਸ਼ ਰਜ਼ਾ ।
ਵਿਚ ਯਮਨ ਦੇ ਰਹਿੰਦੀਆਂ ਮੁੱਦਤ ਗਈ ਵਿਹਾ ॥੧੦॥

**ਅਮੀਰ ਹਮਜ਼ੇ ਦਾ ਮੱਕੇ ਵਾਪਿਸ ਆਉਣਾ,**
**ਹੱਸ਼ਾਮ ਬਿਨ ਅਲਕਮਾ ਨੂੰ ਮਾਰ ਸੁੱਟਣਾ**
**ਅਤੇ ਅਰਬ ਵਿਚ ਅਮੀਰ ਦੀ ਧਾਕ ਪੈਣਾਂ ।**

ਇਕ ਦਿਨ ਹਮਜ਼ੇ ਰਾਤ ਨੂੰ ਡਿੱਠਾ ਅੰਦਰ ਖ਼੍ਵਾਬ[5] ।
ਮੱਕੇ ਫ਼ੌਜਾਂ ਘੇਰੀਆਂ, ਹੁੰਦਾ ਸ਼ਹਿਰ ਖ਼ਰਾਬ ।
ਅੱਭੜਵਾਇਆ ਉਠਿੱਆ ਖ਼੍ਵਾਬੋਂ ਸ਼ੇਰ ਸ਼ਿਤਾਬ ।
ਆਖ ਸੁਣਾਇਆ ਉਮਰ ਨੂੰ ਜੋ ਡਿੱਠਾ ਵਿਚ ਖ਼੍ਵਾਬ ।
ਉਮਰ ਕਹਿਆ, 'ਲੈ ਵੇਖ ਹੁਣ, ਮੱਕੇ ਜਾਵਾਂ ਮੈਂ ।
ਹਾਲ ਹਕੀਕਤ ਦੇਖ ਕੇ ਆਣ ਸੁਣਾਵਾਂ ਮੈਂ ।
ਇਹ ਗੱਲ ਕਹਿਕੇ ਟੁਰ ਪਿਆ, ਆਇਆ ਵਾਂਗੁ ਹਵਾ ।
ਅੰਦਰ ਥੋੜੀ ਦੇਰ ਦੇ ਵੜੇ ਮੱਕੇ ਵਿਚ ਆ ।
ਦੇਖਿਆ ਮੱਕਾ ਘੇਰਿਆ, ਹੁੰਦਾ ਆਹਾ ਜੰਗ ।
ਮੱਕੇ ਸ਼ਹਿਰ ਸ਼ਰੀਫ਼ ਦੀ ਖ਼ਲਕਤ ਆਹੀ ਤੰਗ ।
ਉਮਰ ਪੁੱਛੇ ਇਕ ਮਰਦ ਨੂੰ, 'ਇਹ ਕਿਹੜਾ ਬਾਦਸ਼ਾਹ ?
ਕਿਉਂ ਇਸ ਮੱਕਾ ਘੇਰਿਆ ? ਹੋਇਆ ਕਿਆ ਗੁਨਾ ?"
ਕਹਿਆ, 'ਬੇਟਾ ਅਲਕਮਾ ਦਾ ਹੈ ਨਾਮ ਹੱਸ਼ਾਮ ।
ਕਹਿਆ, ਉਸ ਨੇ ਬਾਪ ਨੂੰ ਨਾਲ ਗ਼ਰੂਰ ਤਮਾਮ ।
ਜ਼ਿੰਦਾ ਪਕੜ ਲਿਆਵਸਾਂ ਰੂਇ ਜ਼ਿਮੀ ਦੇ ਸ਼ਾਹ ।
ਹੈ ਜੋ ਸ਼ਾਹ ਨੌਸ਼ੀਰਵਾਂ ਆਲੀ[6] ਵਾਲਾ ਜਾਹ[7] ।
ਜਾਂ ਇਹ ਤਰਫ਼ ਮਦਾਇਨੇ ਗਿਆ ਹੱਸ਼ਾਮ ਸਵਾਰ ।
ਆਹਾ ਸੀ ਨੌਸ਼ੀਰਵਾਂ ਅੱਗੇ ਗਿਆ ਸ਼ਿਕਾਰ ।
ਫ਼ੌਜਾਂ ਤਰਫ਼ ਸ਼ਿਕਾਰਗਾਹ ਢੋਈਆਂ ਮੋੜ ਹੱਸ਼ਾਮ ।
ਘੇਰ ਲਇਆ ਨੌਸ਼ੀਰਵਾਂ ਲਸ਼ਕਰ ਸਣੇ ਤਮਾਮ ।

---

1. ਵਾਲੀਏ ਹਬਸ, ਅਰਥਾਤ-ਹਬਸ਼ੀਆ ਦੇਸ਼ (ਅਫ਼ਰੀਕਾ) ਦਾ ਬਾਦਸ਼ਾਹ । 2. ਸਨੱਖੀ, ਸੋਹਣੀ । 3. ਸਰਦਾਰ । 4. ਪ੍ਰੇਮਿਕਾ, ਮਾਸ਼ੂਕਾ । 5. ਸੁਪਨੇ ਵਿੱਚ 6. ਬੁਲੰਦ, ਉੱਚਾ । ਵੱਡੇ ਰੁਤਬੇ ਵਾਲਾ ।

ਜਾਂ ਜੰਗਲ ਵਿਚ ਜਾਇ ਕੇ ਦਿੱਤੀ ਤੇਗ ਵਜਾ ।
ਵਾਲੀ ਹਫ਼ਤ ਇਕਲੀਮ[1] ਦੀ ਕੀਤੀ ਫ਼ੌਜ ਫ਼ਨਾ ।
ਥੋੜੀ ਫ਼ੌਜ ਨੌਸ਼ੀਰਵਾਂ ਝੱਲ ਨ ਸੱਕੀ ਤਾਬ ।
ਨੱਸ ਗਈ ਜੰਗਾਹ[2] ਥੀਂ ਹੋ ਕੇ ਹਾਲ ਖ਼ਰਾਬ ।
ਮੈਦਾਨੋਂ ਨੌਸ਼ੀਰਵਾਂ ਮੁਹਰਾ[3] ਮੋੜ ਗਇਆ ।
ਮਾਲ ਮਤਾਹ ਸਬ ਆਪਣਾ ਜੰਗਲ ਛੋੜ ਗਿਆ ।
ਦੌੜ ਗਇਆ ਨੌਸ਼ੀਰਵਾਂ, ਪਾਈ ਫ਼ਤਹਿ ਹੱਸ਼ਾਮ ।
ਤਖ਼ਤ ਕਿਆਨੀ[4] ਲੁੱਟਿਆ ਤੇ ਅਸਬਾਬ ਤਮਾਮ ।
ਮੁੜਿਆ ਤਰਫ਼ੇ ਵਤਨ ਦੀ ਹੁਣ ਇਹ ਨੁਸਰਤ[5] ਪਾ ।
ਰਾਹ ਵਿਚ ਮੱਕਾ ਦੇਖਿਆ, ਬੈਠਾ ਤੰਬੂ ਲਾ ।
ਚਾਹਿਆ ਮੱਕਾ ਲੁੱਟ ਕੇ ਲੈ ਜਾਵੇ ਕਰ ਜ਼ੋਰ ।
ਲੋਕ ਮੱਕੇ ਦੇ ਜਾਵਸਨ ਅਜੇ ਭਲਕ ਵਿਚ ਗੋਰ[6] ।"
ਉਮਰ ਪੁੱਛੇ, ਹੁਣ ਰੱਖਦਾ ਕਿਤਨਾ ਜ਼ੋਰ ਹੱਸ਼ਾਮ ?
ਕਿਤਨਾ ਲਸ਼ਕਰ ਏਸ ਦੇ ਆਹਾ ਨਾਲ ਤਮਾਮ ?"
ਕਹਿਆ, 'ਪੰਝੀ ਗਜ਼ਾਂ ਦਾ ਆਹਾ ਇਸ ਦਾ ਕੱਦ ।
ਤਿੰਨ ਸੌ ਮਣ ਥੀਂ ਏਸ ਦੀ ਗੁੱਰਜ਼ ਨਹੀਂਓਂ ਵੱਧ ।
ਸੱਤਰ ਹਜ਼ਾਰ ਸਵਾਰ ਹੈ ਇਸ ਦੇ ਨਾਲ ਦਲੇਰ ।
ਕਰੇ ਫ਼ਨਾਹ ਜਹਾਨ ਨੂੰ ਜਾਂ ਪਕੜੇ ਸ਼ਮਸ਼ੇਰ ।"
ਉਮਰ ਉਮੱਇਆ ਮੁੜ ਪਿਆ ਸੁਣ ਅਹਿਵਾਲ ਤਮਾਮ ।
ਦੱਸੀ ਖ਼ਬਰ ਅਮੀਰ ਨੂੰ ਜਾ ਕੇ ਵੇਲੇ ਸ਼ਾਮ ।
ਲਸ਼ਕਰ ਨੂੰ ਫ਼ਰਮਾਂਵਦਾ ਅੱਮ-ਉਲ ਨਬੀ[7] ਇਮਾਮ ।
'ਮੈਂ ਜਾਵਾਂ, ਮਤ ਸ਼ਹਿਰ ਨੂੰ ਕਰੇ ਫ਼ਨਾਹ ਹੱਸ਼ਾਮ ।
ਪਿੱਛੇ ਮੇਰੇ ਆਵਣਾ ਤੁਸੀਂ ਮੱਕੇ ਵਲ ਸੱਬ ।"
ਇਹ ਗੱਲ ਕਹਿਕੇ ਉਮਰ ਤੇ ਹਮਜ਼ਾ ਟੁਰਿਆ ਝੱਬ ।
ਪਹੁਤੇ ਵੇਲੇ ਸੁਬਹ ਦੇ ਦੋਵੇਂ ਕਦਰ ਬੁਲੰਦ ।
ਆਹੇ ਅੱਗੇ ਸ਼ਹਿਰ ਦੇ ਸਬ ਦਰਵਾਜ਼ੇ ਬੰਦ ।
ਲਸ਼ਕਰ ਵਿੱਚ ਹਸ਼ਾਮ ਦੇ ਵੜੇ ਬਹਾਦੁਰ ਆ ।
ਹਮਜ਼ੇ ਨਾਅਰਾ ਮਾਰਿਆ, ਪਈ ਬੁਲੰਦ ਕਹਾ ।
ਗੁੰਬਦਿ ਚਰਖ਼[8] ਆਵਾਜ਼ ਥੀਂ ਆਇਆ ਵਿਚ ਸਦਾ[9] ।
ਸ਼ੇਰ ਬਲਾਈਂ ਆਫ਼ਤਾਂ ਗਏ ਪਹਾੜੀਂ ਧ ।

---

1. ਹਫ਼ਤ (ਸੱਤ) ਇਕਲੀਮ (ਦੇਸ ਅਥਵਾ ਵਿਲਾਇਤਾਂ) । 2. ਰਣ-ਭੂਮੀ, ਮੈਦਾਨਿ ਜੰਗ । 3. ਮੂੰਹ । 4. ਇੱਕ ਈਰਾਨੀ ਰਾਜ-ਬੰਸ, ਜਿਸ ਵਿੱਚ ਨੌਸ਼ੀਰਵਾਂ ਪੈਦਾ ਹੋਇਆ ਸੀ । 5. ਫ਼ਤਹਿ, ਜਿੱਤ । 6. ਕਬਰ ਵਿੱਚ । 7. ਹਜ਼ਰਤ ਨਬੀ ਰਸੂਲ ਦਾ ਚਾਚਾ । 8. ਅਸਮਾਨ ਦਾ ਤਖ਼ਤਾ । 9. ਆਵਾਜ਼ ਵਿੱਚ ਭਾਵ-ਗੂੰਜ ਉਠਿਆ ।

ਸੈਦ[1] ਪਹਾੜੇ ਦਹਿਸ਼ਤੋਂ[2] ਲੁਕੇ ਪਹਾੜੀਂ ਜਾ ।
ਪਏ ਜ਼ਿਮੀਂ ਤੇ ਜਾਨਵਰ ਉਡੇ ਹੈਬਤ[3] ਖਾ ।
ਫਿਰੀ ਸਦਾ ਵਿੱਚ ਜੰਗਲਾਂ ਵਾਂਗੂ ਗ਼ਜ਼ਬ ਦੇ ਦਾ ।
ਖੜੇ[4] ਦਿਮਾਗ਼ੋਂ ਖ਼ਲਕ[5] ਦੇ ਨਾਰਾ ਹੋਸ਼ ਉਡਾ ।
ਹਮਲ ਜ਼ਨਾਂ[6] ਦੇ ਝੜਨ ਥੀਂ ਬਾਕੀ ਰਹੀ ਨ ਕਾ ।
ਵਿੱਚ ਪੰਜਾਹਾਂ ਕੋਹਾਂ ਦੇ ਦਿੱਤੀ ਧਰਤ ਉਠਾ ।
ਕੰਬੀ ਫ਼ੌਜ ਕੱਫ਼ਾਰ[7] ਦੀ, ਕੀ ਆ ਪਈ ਬਲਾ ?
ਗੋਇਆ[8] ਅਸਰਾਫ਼ੀਲ ਨੇ ਚਾ ਫੂਕੀ ਕਰਨਾ[9] ।
ਸੁਣ ਹੱਸ਼ਾਮ ਪਲੀਦ[10] ਦੇ ਹੋਸ਼ ਨ ਰਹੇ ਬਕਾ[11] ।
ਜਾਤਾ ਇਹ ਅਸਮਾਨ ਹੈ ਪਿਆ ਜ਼ਿਮੀਂ ਤੇ ਆ ।
ਕਹੇ, ਸਿਪਾਹੀਓ ! ਦੌੜ ਕੇ, ਖ਼ਬਰ ਲਿਓ ਝਬ ਜਾ ।
ਗਿਰਦੇ ਸਾਡੀ ਫ਼ੌਜ ਦੇ ਕੀ ਆ ਪਈ ਬਲਾ । ?”
ਗਿਆ ਸਿਪਾਹੀ ਦੌੜ ਕੇ, ਡਿੱਠਾ ਮਰਦ ਜਵਾਨ ।
ਹਾਲ ਪੁੱਛੇ, ਤੂੰ ‘ਕੌਣ ਹੈਂ ? ਮਰਦਾ ਆਲੀਸ਼ਾਨ ।”
ਹਮਜ਼ੇ ਨੇ ਫ਼ਰਮਾਇਆ ਕਰ ਆਵਾਜ਼ ਬੁਲੰਦ ।
ਅਬਦੁਲ ਮੁਤਲਿਬ ਸ਼ੇਰ ਦਾ ਮੈਂ ਹਮਜ਼ਾ ਫ਼ਰਜ਼ੰਦ[12] ।
ਕਹਿ ਕਾਫ਼ਰ ਹੱਸ਼ਾਮ ਨੂੰ ਆਇ ਲੜੇ ਮੈਂ ਨਾਲ ।
ਕਰਸਾਂ ਓਸ ਹਰਾਮ[13] ਨੂੰ ਵਿਚ ਮੈਦਾਨ ਹਲਾਲ[14] ।”
‘ਅਬਦੁਲ ਮੁਤਲਿਬ ਕੰਬਿਆ ਜਾਂ ਸੁਣਿਆ ਅਹਿਵਾਲ ।
ਹਮਜ਼ਾ ਤੇ ਖ਼ੁਦ ਤਿਫ਼ਲ[15] ਹੈ ਕਿਵੇਂ ਝਲੇਸੀ ਝਾਲ ।
ਖੋਲ੍ਹ ਦਰੇ[16] ਲੈ ਸ਼ਹਿਰ ਥੀਂ ਮਰਦ ਬਹਾਦੁਰ ਨਾਲ ।
ਆਇਆ ਮਦਦ ਅਮੀਰ ਦੀ ਕਰਦਾ ਖ਼ੌਫ਼ ਕਮਾਲ ।
ਉਧਰ ਜਾਂ ਹੱਸ਼ਾਮ ਨੇ ਖ਼ਬਰ ਸੁਣੀ ਤੇ ਸਾਰ ।
ਪੈਦਲ ਹੈ ਇਕ ਆਦਮੀ ਦੂਜਾ ਹੈ ਅਸਵਾਰ ।
ਘੋੜੇ ਤੇ ਅਸਵਾਰ ਹੋ, ਕਰ ਕੇ ਫ਼ੌਜ ਤਿਆਰ ।
ਹਮਜ਼ੇ ਉਪੱਰ ਆ ਪਿਆ ਖ਼ੁਦ ਕਾਫ਼ਰ ਮੁਰਦਾਰ ।
ਜਾਂ ਹਮਜ਼ੇ ਨੇ ਦੇਖਿਆ ਕਾਫ਼ਰ ਆਇਆ ਚੱਲ ।
ਗਰਮ ਰਕਾਬੇ ਸੁੱਟਿਆ ਘੋੜਾ ਉਸ ਦੀ ਵੱਲ ।
ਗਿਰਦ ਬਗਿਰਦੇ[17] ਫੇਰਿਆ ਅਸਪ[18] ਅੰਦਰ ਮੈਦਾਨ ।
ਸੁੰਬ ਜ਼ਿਮੀਂ ਪਰ ਵੱਜਿਆ, ਗਰਦ ਗਈ ਅਸਮਾਨ ।

---

1. ਭਾਵ-ਸ਼ਿਕਾਰ ਵਾਲੇ ਜਾਨਵਰ । 2. ਡਰ ਤੋਂ । 3. ਡਰ । 4. ਲੈ ਗਏ । 5. ਦੁਨੀਆਂ ਦੇ । 6. ਔਰਤਾਂ । 7. ਕਾਫ਼ਰਾਂ । 8. ਜਾਣੋ । 9. ਕਿਆਮਤ ਦੀ ਤੁਰ੍ਹੀ ਵਜਾ ਦਿੱਤੀ । 10. ਗ਼ਲੀਜ਼, ਗੰਦਾ । 11. ਬਾਕੀ । 12. ਪੁਤ੍ਰ । 13. ਹਰਾਮੀ । 14, ਕਤਲ । 15. ਬੱਚਾ । 16. ਦਰਵਾਜ਼ੇ । 17. ਚਾਰੇ ਪਾਸੇ । 18. ਘੋੜਾ ।

ਖ਼ਿੰਗ[1] ਨਬੀ ਇਸਹਾਕ ਦਾ ਤੁੰਦੀ[2] ਦੇ ਵਿਚ ਆ।
ਵਾਂਗੁ ਗ਼ਜ਼ਬ ਦੇ ਬਾਰ ਤੇ ਸ਼ੁਅਲੇ[3] ਚਾੜ੍ਹ ਗਿਆ।
ਅੰਦਰ ਸੰਗਸਤਾਨ[4] ਦੇ ਨਾਲ[5] ਵਜਾਈ ਸੱਟ।
ਨਾਲ ਸ਼ਰਾਰੇ[6] ਚਾੜ੍ਹ ਕੇ ਗਿਆ ਸੰਗਾਂ ਨੂੰ ਕੱਟ।
ਹੋ ਤਰਫ਼ੇ ਹੱਸ਼ਾਮ ਦੇ ਖੜਾ ਮੁਕਾਬਿਲ ਆ।
ਫ਼ਰਮਾਇਆ, ਆ, ਵੈਰੀਆਂ ! ਪਹਿਲਾਂ ਵਾਰ ਚਲਾ।"
ਮਾਰੀ ਗੁਰਜ਼ ਹੱਸ਼ਾਮ ਨੇ ਸਖ਼ਤ ਕਹਾਰੀ[7] ਨਾਲ।
ਹਜ਼ਰਤ ਅੱਮ ਰਸੂਲ[8] ਦੇ ਆਣ ਵੱਜੀ ਵਿਚ ਢਾਲ।
ਏਡ ਗ਼ਜ਼ਬ ਦੀ ਜ਼ਰਬ[9] ਥੀਂ, ਜੰਗਲ ਪਈ ਸਦਾ[10]।
ਹਮਜ਼ੇ ਨੂੰ ਉਸ ਜ਼ਰਬ ਥੀਂ ਖ਼ਤਰਾ ਨ ਹੋਇਆ ਕਾ[11]।
ਕਹਿੰਦਾ ਵਾਰ ਚਲਾਇਕੇ ਕਾਫ਼ਰ ਬਦ ਅਫ਼ਆਲ[12]।
'ਜ਼ਿੰਦਾ ਹੈਂ ਯਾ ਮਰ ਗਿਓਂ ? ਐ ਅਰਬੀ ਦੇ ਲਾਲ[13]।'
ਹਮਜ਼ਾ ਕਹਿੰਦਾ, ਰੱਬ ਹੈ ਜ਼ਿੰਦਾ ਹਰ ਹਰ ਹਾਲ।
ਹੈ ਅਰਬੀ ਅਜੇ ਜੀਉਂਦਾ ਹੁਕਮ ਖ਼ੁਦਾ ਦੇ ਨਾਲ।
ਇਕ ਹਮਲਾ ਤੂੰ ਕਰ ਲਿਆ, ਭੀ ਕਰ ਲੈ ਦੋ ਹੋਰ।"
ਪੈ ਦਰ ਪੈ[14] ਤਿਸ ਮਾਰੀਆਂ ਦੋ ਗੁਰਜ਼ਾਂ ਪੁਰ ਜ਼ੋਰ[15]।
ਹਮਜ਼ੇ ਉਪਰ ਢਾਲ ਦੇ ਦੋਵੇਂ ਲਈਆਂ ਝੱਲ।
ਧੂ ਤਲਵਾਰ ਅਮੀਰ ਵੀ ਹੋਇਆ ਕਾਫ਼ਰ ਵਲ।
ਦੋਵੇਂ ਪੈਰ ਅਮੀਰ ਨੇ ਲਏ ਰਕਾਬੋਂ ਕੱਢ।
ਗਿਆ ਉਤਾਹਾਂ ਛਾਲ ਥੀਂ ਜ਼ਿਮੀਂ ਟਿਕਾਣਾ ਛੱਡ।
ਮੁੜਦਾ ਹੋਇਆ ਮਾਰਦਾ ਸਿਰ ਸ਼ਮਸ਼ੇਰ ਅਮੀਰ।
ਢਾਲ ਜ਼ਿਰਹ[16] ਹੱਸ਼ਾਮ ਨੂੰ ਗਿਆ ਅਸਪ ਸਨ[17] ਚੀਰ।
ਜਾਂ ਹੱਸ਼ਾਮ ਹਰਾਮ ਨੂੰ ਕੀਤਾ ਟੁਕੜੇ ਦੋ।
ਖ਼ਿੰਗ[18] ਦਬਾ ਵਿਚ ਫ਼ੌਜ ਦੇ ਪਿਆ ਦਿਲਾਵਰ ਹੋ।
ਵਾਹ ਸ਼ਮਸ਼ੇਰ ਜਵਾਨ ਨੇ ਇੱਕੋ ਹਮਲੇ ਨਾਲ।
ਖ਼ੂਨ ਸਿਪਾਰ ਜ਼ੀਨ ਨੂੰ ਕੀਤਾ ਲਾਲੋ ਲਾਲ।
ਜਿਤ ਵਲ ਪਿਆ ਕਹਿਰਿਓਂ[19] ਅੰਦਰ ਫ਼ੌਜ ਦਲੇਰ।
ਲਾਏ ਵਿਚ ਮੈਦਾਨ ਦੇ ਸਿਰਾਂ ਧੜਾਂ ਦੇ ਢੇਰ।

---

1. ਘੋੜਾ। 2. ਤੇਜ਼ੀ। 3. ਅੱਗ ਦੀਆਂ ਲਾਟਾਂ। 4. ਪੱਥਰਾਂ ਦੀ ਧਰਤੀ। 5. ਘੋੜੇ ਦੀ ਨਾਲ ਤੋਂ 6. ਅੱਗ ਦੇ ਚੰਗਿਆੜੇ। 7. ਕਹਿਰ ਨਾਲ। 8. ਅਮੀਰ ਹਮਜ਼ਾ। 9. ਸੱਟ। 10. ਆਵਾਜ਼ ਭਾਵ- ਜੰਗਲ ਗੂੰਜ ਉਠਿਆ। 11. ਕੋਈ ਵੀ ਡਰ ਨਾ ਹੋਇਆ। 12. ਮੰਦ ਕਰਮੀ। 13. ਪੁਤ੍ਰ। 14. ਉਤੋੜੁੱਤੀ, ਉਪਰ ਥੱਲੀ। 15. ਜ਼ੋਰ ਨਾਲ। 16. ਜ਼ਿਰਹ ਬਕਤਰ, ਸੰਜੋਹ। 17. ਅਸਲ (ਘੋੜੇ) ਸਨ (ਸਮੇਤ) 18. ਘੋੜਾ। 19. ਕਹਿਰ ਨਾਲ।

ਗਰਦਾਂ ਦੇ ਵਿਚ ਗਰਦਨਾਂ ਗੁਜ਼ਰ ਗਈ ਸ਼ਮਸ਼ੇਰ।
ਕੀਤਾ ਫ਼ੌਜ ਕੁਫ਼ਾਰ[1] ਨੂੰ ਮਾਰ ਜ਼ੇਰ ਤੇ ਜ਼ੇਰ[2]।
ਵਗਿਆ ਵਿਚ ਮੈਦਾਨ ਦੇ ਧਰ ਧਰ ਖ਼ਿੰਗ ਪਰਾਤ[3] ।
ਹਮਜ਼ੇ ਸਫ਼ਾ ਉਲਾਰਿਆਂ ਚਾ ਇਕ ਤੇ[4] ਵਿਚ ਘਾਤ ।
ਅੱਗੇ ਮਰਦ ਦਲੇਰ ਦੇ ਨਾ ਅਟਕੇ ਬਦਜ਼ਾਤ ।
ਹਮਲਾ ਡਿੱਠਾ ਸ਼ੇਰ ਦਾ ਉਠੇ ਸਬਰ ਸਬਾਤ[5] ।
ਉਮਰ ਉਮਈਆ ਇਕ ਧਿਰੇ ਮਾਰੋ ਮਾਰ ਕਰੇ ।
ਮਾਰੇ ਸ਼ੀਸ਼ਾ ਨਫ਼ਤ ਦਾ ਫ਼ਾਨੀ[6] ਸਾੜ ਕਰੇ ।
ਅੱਗੇ ਲੱਗੇ ਜਾਂਵਦੇ ਨੱਸ ਮੁੜੇ ਕੁਫ਼ਾਰ ।
ਚੌਹ ਕੋਹਾਂ ਤਕ ਲੈ ਗਏ ਹਮਜ਼ਾ ਉਮਰ ਇਯਾਰ ।
ਕਰਕੇ ਫ਼ਤਹਿ ਪਿਛੜੀਓਂ ਦੋਵੇਂ ਮੁੜੇ ਜਵਾਨ ।
ਕਾਫ਼ਰ ਮਾਲ ਗ਼ਨੀਮਤਾਂ[7] ਛੋੜ ਗਏ ਮੈਦਾਨ ।
ਮੁੜ ਹਮਜ਼ੇ ਨੇ ਬਾਪ ਨੂੰ ਸੀਸ ਨਿਵਾਇਆ ਆ ।
ਹਮਜ਼ੇ ਤਾਈਂ ਬਾਪ ਨੇ, ਛਾਤੀ ਲਿਆ ਲਗਾ ।
ਸਿਰ ਮੂੰਹ ਅੱਖੀਂ ਚੁੰਮਿਆ, ਕੀਤਾ ਬਹੁਤ ਪਿਆਰ ।
"ਤੂੰ ਫ਼ਰਜ਼ੰਦਾ ਮੇਰਿਆ ! ਹੋਵੇਂ ਬਰਖ਼ੁਰਦਾਰ[8] ।"
ਹਮਜ਼ਾ ਮਾਲ ਗ਼ਨੀਮਤਾਂ ਲੈਂਦਾ ਜਮਾ ਕਰਾ ।
ਭੀ ਆਂਦਾ ਨੌਸ਼ੀਰਵਾਂ ਵਾਲਾ ਤਖ਼ਤ ਚੁਕਾ ।
ਫ਼ਰਮਾਇਆ, 'ਇਸ ਤਖ਼ਤ ਨੂੰ ਗੋਸ਼ੇ[9] ਧਰੋ ਟਿਕਾ ।"
ਕੁਰਸੀ ਆਪ ਰਖਾਇਕੇ ਬੈਠਾ ਮਜਲਿਸ[10] ਲਾ ।
ਉਮਰ ਉਮੱਈਆ ਤਖ਼ਤ ਨੂੰ ਵਿਚ ਮੈਦਾਨ ਵਿਛਾ ।
ਹਮਜ਼ੇ ਤਾਂਈਂ ਆਖਦਾ, 'ਬੈਠ ਇਸ ਤੇ ਤੂੰ ਆ ।'
ਹਮਜ਼ਾ ਕਹਿੰਦਾ, ਤਖ਼ਤ ਤੇ ਬਹਿਣ ਅਸਾਂ ਨੂੰ ਆਰ[11] ।
ਮੈਂ ਨਾਂ ਬੈਠਾਂ ਤਖ਼ਤ ਤੇ ਐ ਅਯਾਰ[12] ਤਰਾਰ[13] !
ਜੇ ਮੈਂ ਬੈਠਾਂ ਤਖ਼ਤ ਤੇ ਨਾਲ ਇਰਾਦੇ ਖ਼ਾਮ[14] ।
ਸੁਣੇ ਜਦੋਂ ਨੌਸ਼ੀਰਵਾਂ ਹੋਸੀ ਖ਼ਫ਼ਾ ਤਮਾਮ[15] ।"
ਉਮਰ ਉਮੱਇਆਂ ਆਖਦਾ ਹੋ ਹੋ ਬਹੁਤ ਖ਼ਫ਼ਾ ।
"ਕੌਣ ਹੁੰਦਾ ਨੌਸ਼ੀਰਵਾਂ ਕੇਡਕ ਚੀਜ਼ ਬਲਾ ?
ਬਹਿਸਾ ਉਪਰ ਤਖ਼ਤ ਦੇ ਖ਼ੌਫ਼ ਕੋਇਆ ਤੈਂ ।
ਖ਼ਫ਼ਾ ਹੋਵੇ ਨੌਸ਼ੀਰਵਾਂ, ਕਰਾਂ ਲੜਾਈ ਮੈਂ ।

---

1. ਕਾਫ਼ਰਾਂ ਦੀ ਫ਼ੌਜ । 2. ਹੇਠਾਂ ਤੋਂ ਹੇਠਾਂ । 3. ਪੈਰਾਂ ਦੀ ਟਾਪ । 4. ਇੱਕੋ । 5. ਕਿਆਮ । 6, ਫ਼ਨਾਹ । 7. ਦੌਲਤਾਂ । 8. ਵਧੇਂ ਫੁਲੇਂ । 9. ਇੱਕ ਪਾਸੇ, ਇੱਕ ਨੁੱਕਰ ਵਿੱਚ । 10. ਸਭਾ, ਦਰਬਾਰ । 11. ਸ਼ਰਮ,ਐਬਾਂ । 12. ਚਾਲਾਕ । 13. ਤੇਜ਼,ਚੁਸਤ । 14. ਖ਼ਫ਼ਾ(ਨਰਾਜ਼) 15. ਤਮਾਮ (ਪੂਰੀ ਤਰ੍ਹਾਂ) ।

ਲੜਸਾਂ ਕਰਸਾਂ ਕੈਦ ਮੈਂ, ਡਰਸਾਂ ਨਾਂਹ ਕਦੀ ।
ਖ਼ਫ਼ਾ ਹੁੰਦੇ ਦੀ ਤੂੰ ਕਦੋਂ ਕੱਢ ਲਿਆਂਦੀ ਧੀ ।"
ਹਮਜ਼ੇ ਨੇ ਫ਼ਰਮਾਇਆ, 'ਮੈਂ ਨਾ ਕਰਾਂ ਗ਼ਰੂਰ[1]
ਵਿਚ ਜਨਾਬ ਖ਼ੁਦਾਇ ਦੇ ਅਜਜ਼[2] ਇਹੀ ਮਨਜ਼ੂਰ ।
ਇਸ ਦੁਨੀਆ ਦੇ ਵਾਸਤੇ ਪਾਵਾਂ ਨਾਂਹ ਫ਼ਤੂਰ ।
ਆਖ਼ਰ ਨੂੰ ਹੋ ਜਾਵਣੇ ਤਖ਼ਤ ਹਕੂਮਤ ਦੂਰ ।
ਕੁਰਸੀ ਉਤੇ ਬੈਠਦਾ ਹਮਜ਼ਾ ਇਹ ਫ਼ਰਮਾ ।
ਤਖ਼ਤ ਕਿਆਨੀ[3] ਰੱਖਿਆ ਵਿਚ ਗਿਲਾਫ਼ੇ[4] ਪਾ ।
ਕੀਤਾ ਜਸ਼ਨ ਅਮੀਰ ਨੇ ਦਿੱਤੀ ਫ਼ਤਹਿ ਖ਼ੁਦਾ ।
ਕਰੇ ਜ਼ਯਾਫ਼ਤ ਸ਼ਹਿਰ ਦੀ, ਬਹਿੰਦਾ ਮਜਲਿਸ ਲਾ ।
ਫ਼ਰਖ਼ਤ[5] ਤੇ ਵਿਚ ਸ਼ਾਦੀਆਂ ਮੁੱਦਤ ਗਈ ਵਿਹਾ ।
ਮੁਕਬਿਲ ਹਲਬੀ ਫ਼ੌਜ ਲੈ ਤਦ ਨੂੰ ਪਹੁਤਾ ਆ ।
ਮੱਕੇ ਦੇ ਵਿਚ ਹੋਂਵਦੇ ਖ਼ੁਸ਼ੀਆਂ ਦੇ ਸਾਮਾਨ ।
ਯਾਰ ਅਮੀਰ ਕਬੀਰ ਦੇ ਕਰਦੇ ਖ਼ੁਸ਼ੀ ਅਯਾਨ[6] ॥੧੧॥

**ਅਰਬ ਵਿਚ ਅਮੀਰ ਹਮਜ਼ਾ ਦੀ ਦੋਹੀ ਫਿਰਨੀ ਤੇ ਮੱਕੇ ਪਰ ਉਮਰ ਮੁਅੱਦੀ ਬਿਨ ਕਰਬ ਦੀ ਚੜ੍ਹਾਈ ਤੇ ਅਮੀਰ ਹਮਜ਼ੇ ਨਾਲ ਲੜਾਈ ਤੇ ਅਮੀਰ ਹਮਜ਼ੇ ਦਾ ਮੈਦਾਨਿ ਜੰਗ ਵਿਚ ਉਮਰ ਮੁਅੱਦੀ ਬਿਨ ਕਰਬ ਨੂੰ ਉਸ ਦੇ ਭਾਈਆਂ ਸਮੇਤ ਪਕੜਨਾ ।**

ਜਾਂ ਹਮਜ਼ੇ ਨੇ ਮਾਰਿਆ ਵਿੱਚ ਮੈਦਾਨ ਹੱਸ਼ਾਮ ।
ਹੈਬਤ[7] ਪਈ ਅਮੀਰ ਦੀ ਅੰਦਰ ਅਰਬ ਤਮਾਮ
ਆਹਾ ਅੱਧੇ ਅਰਬ ਤੇ ਕਰਦਾ ਹੁਕਮ ਰਵਾਨ[8] ।
ਉਮਰ ਮੁੱਅਦੀ ਬਿਨ ਕਰਬ ਸੀ ਯਲਆਂ[9] ਮਰਦਾਨ[10] ।
ਕਦ ਚੌਰੰਜਾ ਗਜ਼ਾਂ ਦਾ ਜ਼ੋਰੋਂ ਸ਼ੇਰ ਸ਼ਿਕਾਰ ।
ਤਿਨ ਸੌ ਮੰਦੀ ਗੁਜ਼ਰ ਥੀਂ ਕਰਦਾ ਸੀ ਪੈਕਾਰ[11] ।
ਤੇ ਚੌਤਾਲੀ ਓਸ ਦੇ ਆਹੇ ਵੀਰ[12] ਦਲੇਰ ।
ਸਾਰੇ ਵਿਚ ਬਹਾਦੁਰੀ ਸ਼ੇਰੋਂ ਕੁਝ ਵਧੇਰ ।
ਹਰ ਇਕ ਦੀ ਵਿਚ ਤਾਬਿਆ ਜੰਗੀ ਮਰਦ ਹਜ਼ਾਰ ।
ਸ਼ੇਰਾਂ ਦੀ ਪੈਕਾਰ ਦਾ ਹਰ ਹਰ ਖ਼੍ਵਾਹਸ਼ਦਾਰ[13] ।
ਹਮਜ਼ੇ ਦੀ ਤਲਵਾਰ ਦੀ ਅਰਬ ਫਿਰੀ ਝਲਕਾਰ ।
ਉਮਰ ਮੁੱਅਦੀ ਬਿਨ ਕਰਬ ਦੀ ਕੰਨੀਂ ਪਈ ਪੁਕਾਰ ।

---

1. ਅਭਿਮਾਨ । 2. ਨਿਮ੍ਰਤਾ, ਅਧੀਨਗੀ । 3. ਈਰਾਨ ਦੇ ਇੱਕ ਸ਼ਾਹੀ ਖ਼ਾਨਦਾਨ ਦਾ । 4, ਪੜ੍ਹਦਾ । 5. ਅਨੰਦ ਮੰਗਲਾਚਾਰ । 6. ਪ੍ਰਗਟ, ਜ਼ਾਹਿਰ । 7. ਡਰ, ਖ਼ੌਫ਼ । 8. ਹੁਕਮ ਚੱਲਣਾ । 9. ਅਰਬ ਦਾ ਇੱਕ ਕਬੀਲਾ । 10. ਜੋਧਾ । 11. ਲੜਾਈ । 12. ਬਹਾਦੁਰ,ਭਾਈ । 13. ਚਾਹਵਾਨ ।

ਸੁਣਕੇ ਏਡ ਦਿਲਾਵਰੀ ਹੈਰਾਨੀ ਵਿਚ ਆ ।
ਭਾਈਆਂ ਤਾਈਂ ਸੱਦ ਕੇ ਬਹਿੰਦਾ ਮਜਲਿਸ ਲਾ ।
"ਮੱਕੇ ਦੇ ਵਿਚ ਹੋਇਆ ਪੈਦਾ ਇਕ ਜਵਾਨ ।
ਸੁਣ ਕੇ ਉਸ ਦੀ ਮਰਦੁਮੀ[1] ਮੈਂ ਰਹਿਆ ਹੈਰਾਨ ।'
ਭਾਈਆਂ ਦੇ ਵਿਚ ਦੱਸਿਆ ਸਾਰਾ ਹਾਲ ਹਵਾਲ ।
ਹੋਰ ਵਰ੍ਹੇ ਨੂੰ ਏਸ ਦਾ ਮਾਰਨ ਹੋਗੁ ਮੁਹਾਲ ।
ਅਜੇ ਨ ਅੰਦਰ ਅਰਬ ਦੇ ਉਸ ਨੇ ਪਾਇਆ ਜ਼ੋਰ ।
ਚਲੋ ਮੱਕੇ ਵਲ ਓਸ ਦਾ ਚੱਲ ਬਜਾਈਏ ਸ਼ੋਰ ।
ਮਾਰਨ ਅਜੇ ਅਸਾਨ ਹੈ, ਤਿਫ਼ਲ[2] ਅਜੇ ਨਾਦਾਨ ।
ਵੱਡਾ ਹੋਇਆ ਕਰੇਗਾ ਸਾਡਾ ਇਹ ਜ਼ਿਆਨ[3] ।
ਚੰਗਿਆੜੀ ਹੈ ਸੁਲਗਦੀ ਅਜੇ ਨ ਲਾਟ ਬਲੀ ।
ਰਹਿਣ ਦਿਓ ਤੇ ਬਲੇਗੀ ਦੇਖੋ ਸ਼ਾਨ ਜਲੀ ।
ਕੰਡੇਦਾਰ ਰੁਖ ਜੰਮਿਆ, ਅਜੇ ਨ ਬੇਖ਼[4] ਪਲੀ ।
ਰਹਿਣ ਦਿਓ ਤੇ ਦੇਖਸੋ ਕੰਡਾ ਗਲੀ ਗਲੀ ।
ਚਸ਼ਮਾ ਸਾਰ ਬਲਾਇ ਥੀਂ ਅਜੇ ਨ ਸੇਲ[5] ਚਲੀ ।
ਰਹਿਣ ਦਿਓ ਤੇ ਦੇਖਸੋ ਹਿੱਜ਼ਤ ਰੜ੍ਹੇ ਚਲੀ ।
ਇਹ ਆਫ਼ਤ ਵਿਚ ਅਰਬ ਦੇ ਭਾਵੇਂ ਨ ਭਲੀ ।
ਮਾਰ ਲਓ ਹੁਣ ਵਕਤ ਹੈ ਅਜੇ ਨ ਘੜੀ ਛਲੀ ।
ਹੱਥੋਂ ਏਸ ਬਲਾਇ ਦੇ ਜਾਸੀ ਸ਼ਾਨ ਮਲੀ ।
ਏਹ ਮੈਨੂੰ ਦਿਸ ਆਂਵਦਾ ਧਰਿਆ ਜ਼ਹਿਰ ਤਲੀ ।
ਕਰ ਸਾਮਾਨ ਤਿਆਰੀਆਂ ਪਵੋ ਅਰਬ ਤੇ ਧਾ ।
ਇਸ ਨੂੰ ਵਿਚ ਮੈਦਾਨ ਦੇ ਮਾਰੋ, ਕਰੋ ਫ਼ਨਾ ।'
ਸੁਣ ਭਾਈਆਂ ਨੇ ਮਾਜਰਾ[6] ਕੀਤੀ ਅਰਜ਼ ਬਿਆਨ ।
"ਮੰਨ ਖੜੇ ਹਾਂ ਸਿਰਾਂ ਤੇ ਸਬ ਤੇਰਾ ਫ਼ਰਮਾਨ ।
ਹੁਕਮ ਤੇਰੇ ਦੀ ਤਾਬਿਆ, ਹਾਂ ਅਸੀਂ ਸਾਰੇ ਵੀਰ ।
ਹਾਜ਼ਰ ਹਾਂ ਸਬ ਮਰਨ ਤੇ ਜ਼ਰਾ ਨਹੀਂ ਤਾਖ਼ੀਰ ।
ਪਰ ਇਕ ਨੇਕ ਸਲਾਹ ਹੈ, ਲਿਖ ਪਹਿਲੇ ਮਕਤੂਬ[7] ।
ਜੇ ਉਹ ਹੋਵੇ ਤਾਬਿਆ ਜੰਗ ਨਹੀਂ ਮਤਲੂਬ[8] ।
ਜੇ ਉਹ ਤੇਰੇ ਹੁਕਮ ਥੀਂ ਕਰਸੀ ਕੁਝ ਇਨਕਾਰ ।
ਚਲ ਅੰਦਰ ਮੈਦਾਨ ਦੇ ਮਾਰਾਂਗੇ ਤਲਵਾਰ ।

1. ਬਹਾਦੁਰੀ । 2. ਬੱਚਾ । 3. ਹਰਜ, ਨੁਕਸਾਨ । 4. ਜੜ । 5. ਬਾੜ੍ਹ, ਹੜ੍ਹ । 6. ਹਾਲ, ਹਵਾਲ । 7. ਪਤ੍ਰ, ਚਿੱਠੀ । 8. ਚਾਹੀਦਾ ।

ਫ਼ੌਜਾਂ ਚਾੜ੍ਹ ਲਿਜਾਇਕੇ ਜਾ ਮਾਰਾਂਗੇ ਜੰਗ ।
ਆਖ਼ਿਰ ਉਮੱਰ ਮੱਕੀਆਂ[1] ਮੈਦਾਂ[2] ਹੋਸੀ ਤੰਗ ।"
ਇਹ ਭਾਈਆਂ ਦੀ ਸ਼ਾਹ ਨੇ ਮੰਨ ਲਈ ਤਦਬੀਰ।
ਅਵੱਲ ਇਹ ਲਿਖ ਭੇਜਿਆ, ਰੁੱਕਾ[3] ਤਰਫ਼ ਅਮੀਰ ॥੧੨॥

**ਉਮਰ ਮੁੱਅਦੀ ਬਿਨ ਕਰਬ ਦੇ ਖ਼ਤ ਦਾ ਮਜ਼ਮੂਨ ।**

ਸਿਫ਼ਤ ਅੱਜ਼ਾ[4] ਤੇ ਲਾਤ ਦੀ, ਨਾਲੇ ਸਿਫ਼ਤ ਮਨਾਤ[5] ।
ਨਾਅਤ[6] ਕਮਰ[7] ਤੇ ਸ਼ਮਸ[8] ਦੀ ਮੈਥੀਂ ਹੈ ਦਿਨ ਰਾਤ ।
ਆਤਿਸ਼ਕਦਹ[9] ਬਣਾਇਆ ਜਿਹੜਾ ਸ਼ਾਹ ਨਮਰੂਦ[10] ।
ਸਿਫ਼ਤ ਤਮਾਮੀ ਬੁਤਾਂ ਦੀ ਜੋ ਆਹੇ ਮਾਬੂਦ[11] ।
ਰੁਕਾ ਪੁਰ ਸ਼ਿੱਦਾਦੀਆਂ ਯਲਆਂ ਦੇ ਸਰਦਾਰ ।
ਉਮਰ ਮੁਅਦੀ ਬਿਨ ਕਰਬ ਥੀਂ ਜੋ ਗ਼ਾਲਿਬ[12] ਤਲਵਾਰ ।
ਸੁਣ ਲੈ ਹਮਜ਼ਾ ਮੱਕੀਆਂ[13] ! ਮੈਂ ਉਹ ਸ਼ਾਹ ਦਲੇਰ ।
ਜਿਸ ਦੇ ਖੌਫ਼ੋਂ ਜਾਂਵਦੇ ਛੋੜ ਜੰਗਲ ਨੂੰ ਸ਼ੇਰ ।
ਮੇਰੀ ਸ਼ੌਕਤ ਸ਼ਾਨ[14] ਨੂੰ ਵੇਖ ਡਰੇ ਅਸਮਾਨ ।
ਮੈਥੀਂ ਸ਼ਾਹ ਨੌਸ਼ੀਰਵਾਂ ਹੋਇਆ ਸਰਗਰਦਾਨ[15] ।
ਵਿਚ ਉਸ ਦੇ ਦਰਬਾਰ ਦੇ ਮੇਰੀ ਹੈਬਤ[16] ਕੁੱਲ ।
ਕਰਾਂ ਫ਼ਨਾਹ ਜਹਾਨ ਨੂੰ ਜਿਸ ਤੇ ਪੌਸਾਂ[17] ਝੁੱਲ ।
ਸ਼ੇਰਾਂ ਦੇ ਮੈਦਾਨ ਵਿਚ ਪੁਰਜ਼ੇ ਦਿਆਂ ਉਡਾ ।
ਗੁਰਜੋਂ ਤੋੜਾਂ ਹੱਡੀਆਂ, ਗਰਦ ਉਡਾਵੇ ਵਾ !
ਮੈਥੀਂ ਕਰੇ ਮੁਕਾਬਲਾ ਜਗ ਵਿਚ ਆਇਆ ਕੌਣ ?
ਹੋਵੇ ਮੇਰੇ ਸਾਮ੍ਹਣੇ ਮਾਈ ਜਾਇਆ ਕੌਣ ।
ਜ਼ੋਰਾਵਰੀਆਂ ਮੇਰੀਆਂ ਸੁਣ ਲੈ ਵਿਚ ਜਹਾਨ ।
ਪੁਰ ਸ਼ਿੱਦਾਦੀ ਸ਼ੇਰ ਹਾਂ, ਯਲਆਦੀ ਮਰਦਾਨ ।
ਮੈਂ ਸੁਣਿਆ ਤੂੰ ਦੇਸ਼ ਵਿਚ ਧੁੱਮ ਘਤੀ ਯਕਬਾਰ ।
ਹੋਇਓਂ ਥੋੜੇ ਦਿਨਾਂ ਦਾ ਕਾਤਿਬ ਖੁਨ ਗੁਜ਼ਾਰ ।
ਇਸ ਮੇਰੇ ਮਕਤੂਬ ਨੂੰ ਕਰਸੇਂ ਜਦੋਂ ਨਿਗਾਹ ।
ਹੋ ਮੇਰੀ ਵਿਚ ਖ਼ਿਦਮਤੇ ਹਾਜ਼ਿਰ ਸਣੇ ਸਿਪਾਹ ।
ਹੋ ਕੇ ਤਾਬਿਆ ਹੁਕਮ ਦਾ ਆ ਮੇਰੇ ਦਰਬਾਰ ।
ਹਾਜ਼ਿਰ ਹੋਵੇਂ ਮਾਲ ਲੈ, ਪਾਵੇਂ ਖੁਸ਼ੀ ਹਜ਼ਾਰ ।

---

1. ਮੱਕੇ ਦੇ ਵਸਨੀਕ । 2. ਮੈਦਾਨ । 3. ਚਿੱਠੀ । 4. ਦਰਖ਼ਤ ਦੀ ਸ਼ਕਲ ਵਿੱਚ ਇੱਕ ਬੁਤ ਜਿਸ ਨੂੰ ਖ਼ਾਲਿਦ ਇਬਨ ਵਲੀਦ ਨੇ ਫੂਕ ਦਿੱਤਾ ਸੀ । ਅਰਬ ਦੇ ਲੋਕ ਉਸ ਨੂੰ ਪੂਜਦੇ ਸਨ । 5. ਲਾਤ ਤੇ ਮਨਾਤ ਨਾਮੀ ਦੋ ਬੁਤ ਜਿਨ੍ਹਾਂ ਨੂੰ ਅਰਬ ਦੇ ਲੋਕ ਪੂਜਦੇ ਸਨ । 6. ਸਿਫ਼ਤ, ਉਪਮਾ । 7. ਚੰਦ । 8. ਸੂਰਜ । 9. ਬੁਤਖ਼ਾਨਾ ਜਿੱਥੇ ਦੇਵਤਿਆਂ ਨੂੰ ਬਲੀ ਦੀਆਂ ਅਹੂਤੀਆਂ ਦੇਣ ਲਈ ਅੱਗ ਬਾਲੀ ਜਾਂਦੀ ਹੈ । 10. ਮਿਸਰ ਦਾ ਪ੍ਰਸਿੱਧ ਨਾਸਤਿਕ ਬਾਦਸ਼ਾਹ । 11. ਪੂਜਣ ਯੋਗ । 12. ਭਾਰੂ, ਜੇਤੂ । 13. ਮੱਕੇ ਵਿਚ ਰਹਿਣ ਵਾਲਿਆਂ । 14. ਤੇਜ਼ ਪ੍ਰਤਾਪ । 15. ਪਰੇਸ਼ਾਨ, ਭੈ ਭੀਤ । 16. ਡਰ, ਖੌਫ਼ । 17. ਪਵਾਂਗਾ ।

ਕਰਾਂ ਵਡੇਰਾ ਤੁੱਧ ਨੂੰ ਮੈਂ ਅਪਨੀ ਵਿਚ ਫ਼ੌਜ ।
ਉਮਰ ਗੁਜ਼ਾਰਾਂ ਖ਼ੁਸ਼ੀ ਥੀਂ ਵਿੱਚ ਮਰਾਤਬ[1] ਔਜ[2] ।
ਬਰਖ਼ੁਰਦਾਰਾ ਲੜਕਿਆ ! ਮੰਨ ਮੇਰਾ ਫ਼ਰਮਾਨ ।
ਜਾਨ ਤੇਰੀ ਦਾ ਖ਼ੈਰ ਖ਼੍ਵਾਹ ਹਾਂ ਮੈਂ ਜਾਣ ਅਯਾਨ[3] ।
ਜੇ ਮੇਰੇ ਫ਼ਰਮਾਨ ਥੀਂ ਕੁਝ ਇਨਕਾਰ ਕਰੇਂ ।
ਮੇਰੇ ਹੋਇ ਮੁਕਾਬਲੇ ਵਿਚ ਪੈਕਾਰ[4] ਮਰੇਂ ।
ਨਾ ਮੰਨੇਂ ਜੇ ਹੁਕਮ ਨੂੰ ਮੈਨੂੰ ਹੈ ਸੌਗੰਦ ।
ਮਾਰ ਨਕਾਰਾ[5] ਚੜ੍ਹਾਂਗਾ, ਪਾਵੇਂ ਖ਼ਲਕ ਗਜ਼ੰਦ[6] ।
ਲੈ ਕੇ ਲਸ਼ਕਰ ਕਾਹਿਰਾ[7] ਹੋ ਆਵਾਂ ਅਸਵਾਰ ।
ਮੱਕੇ ਦੇ ਮੈਦਾਨ ਵਿਚ ਆ ਮਾਰਾਂ ਤਲਵਾਰ ।
ਤੈਨੂੰ ਜ਼ਿੰਦਾ ਪਕੜ ਕੇ ਸੂਲੀ ਦਿਆਂ ਚੜ੍ਹਾ ।
ਸ਼ਹਿਰ ਤੇਰੇ ਨੂੰ ਲੁੱਟ ਕੇ ਵੜਾਂ ਵਤਨ[8] ਵਿਚ ਆ ।
ਕੋਟ ਮੱਕੇ ਦਾ ਤੋੜ ਕੇ ਦਿਆਂ ਇੱਟ ਉਡਾ ।
ਅਹਿਲ ਕਬਾਇਲ[9] ਤੁੱਧ ਦੇ ਕਰਸਾਂ ਮਾਰ ਫ਼ਨਾ ।
ਦੋਵੇਂ ਗੱਲਾਂ ਲਿਖ ਘੱਲੀਆਂ, ਜੋ ਚਾਹੇਂ ਸੋ ਮੰਨ ।
ਯਾ ਵਾਲਾ ਘਤ ਕੰਨ ਵਿਚ, ਯਾ ਵਢਵਾ ਲੈ ਕੰਨ ।"
ਏਹੋ ਰੁੱਕਾ ਲਿਖ ਕੇ ਕਾਸਿਦ[10] ਦਿੱਤਾ ਘੱਲ ।
ਮੰਜ਼ਲ ਮੰਜ਼ਲ ਆਇਆ ਕਾਸਿਦ ਮੱਕੇ ਵੱਲ ।
ਹਮਜ਼ੇ ਦੀ ਦਰਗਾਹ[11] ਵਿਚ ਕਾਸਿਦ ਇਜ਼ਨ[12] ਲਿਆ ।
ਉਮਰ ਉਮੱਇਆ ਨਾਲ ਲੈ ਪਾਸ ਅਮੀਰ ਗਿਆ ।
ਕਾਸਿਦ ਦੇਖ ਅਮੀਰ ਨੂੰ ਜਾ ਕਰਦਾ ਤਾਜ਼ੀਮ[13] ।
ਰੁੱਕਾ ਉੱਪਰ ਹੱਥ ਦੇ ਰੱਖੇ ਕਰ ਤਕਰੀਮ[14] ।
ਜੋ ਲਿਖਿਆ ਯਲਆਦੀਆਂ ਪੜ੍ਹਿਆ ਆਪ ਅਮੀਰ ।
ਫਿਰ ਮੱਕੇ ਦੇ ਮਾਤਬਰ[15] ਪੜ੍ਹਨ ਸਭੇ ਤਹਰੀਰ[16] ।
ਮੱਕੇ ਦੇ ਅਰਕਾਨ[17] ਸਭ ਪੜ੍ਹ ਕੇ ਕੰਬ ਗਏ ।
ਕਰਦੇ ਅਰਜ਼ ਅਮੀਰ ਥੀਂ ਅੰਦਰ ਖ਼ੌਫ਼ ਪਏ ।
"ਉਮਰ ਮੁਅਦੀ ਬਿਨ ਕਰਬ ਨੂੰ ਡਿੱਠਾ ਨਹੀਂ ਅਮੀਰ ।"
ਸੁਣ ਕੇ ਉਸ ਦਾ ਦਬਦਬਾ ਥਰ ਥਰ ਕਰਨ ਸਰੀਰ ।

---

1. ਪਦਵੀ, ਅਹੁਦੇਦਾਰੀ । 2 ਉੱਚਾ, ਬੁਲੰਦ । 3. ਜ਼ਾਹਿਰ, ਪ੍ਰਗਟ । 4. ਜੰਗ, ਯੁੱਧ । 5. ਨਗਾਰ । 6. ਦੁਖ । 7. ਕਹਿਰੀ । 8. ਦੇਸ । 9. ਕਬੀਲੇ ਦੇ ਸਾਰੇ ਲੋਕ । 10. ਚਿੱਠੀ ਰਸਾਂ, Postman 11. ਦਰਬਾਰ । 12. ਆਗਿਆ, ਇਜਾਜ਼ਤ । 13. ਮਾਣ, ਸਤਕਾਰ । 14. ਸੱਭਿਆਚਾਰ । 15. ਭਰੋਸੇ ਯੋਗ (ਆਦਮੀ) । 16. ਲਿਖਤ । 17. ਕਰਮਚਾਰੀ ।

"ਜੋ ਕੁਝ ਲਿਖਿਆ ਓਸ ਨੇ ਮੰਨ ਲਇਓ ਫ਼ਰਮਾਨ ।
ਉਸ ਦੇ ਨਾਲ ਮੁਕਾਬਲਾ ਕਰਨਾ ਨਹੀਂ ਆਸਾਨ ।
ਜੇ ਤੇ ਉਸ ਦੇ ਹੁਕਮ ਥੀਂ ਕਰਸੋ ਕੁਝ ਅਦੂਲ ।
ਮੱਕੇ ਤੇ ਚੜ੍ਹ ਆਵਸੀ, ਦੇਸ ਹੋਸੀ ਮਕਤੂਲ[1] ।"
ਹਮਜ਼ਾ ਅੰਦਰ ਜੋਸ਼ ਦੇ ਕਹਿੰਦਾ, 'ਕਸਮ ਖ਼ੁਦਾ ।
ਉਮਰ ਮੁਅਦੀ ਬਿਨ ਕਰਬ ਜੇ ਆਵੇ ਮੱਕੇ ਧਾ ।
ਬਿਨ ਹਥਿਆਰੋਂ ਓਸ ਨੂੰ ਕਰਸਾਂ ਪਕੜ ਅਸੀਰ[2] ।
ਤਾਂ ਮੈਂ ਬੇਟਾ ਬਾਪ ਦਾ," ਕਹੇ ਪੁਕਾਰ ਅਮੀਰ ।
ਉਮਰ ਉਮੱਈਆ ਉਠ ਕੇ ਕਦਮ ਚੁੰਮੇ ਸੌ ਵਾਰ ।
"ਇਹ ਗੱਲ ਤੁਸੀਂ ਅਮੀਰ ਜੀ, ਸੱਚੀ ਕਹੀ ਪੁਕਾਰ ।
ਕਹੀ ਜ਼ਬਾਨ ਮੁਬਾਰਕੋਂ ਦਿਲ ਮੇਰੇ ਦੀ ਗੱਲ ।
ਉਮਰ ਮੁੱਅਦੀ ਕੀ ਚੀਜ਼ ਹੈ ਚੱਲੇ ਰਾਹ ਅਵੱਲ ।
ਪੁਰ ਸ਼ਿੱਦਾਦੀ ਸ਼ੇਰ ਨੂੰ ਢਾਹ ਮੈਦਾਨ ਵਿਚ ਮਾਰ ।
ਦੋ ਦਿਨ ਲੁੱਟ ਗ਼ਨੀਮਤਾਂ ਮੈਂ ਕਰ ਲਵਾਂ ਬਹਾਰ ।"
ਹਮਜ਼ੇ ਨੇ ਫ਼ਰਮਾਇਆ[4], ਝਬਦੇ ਲਿਖੋ ਜਵਾਬ ।"
ਸੁਣ ਹਜ਼ਰਤ ਅੱਬਾਸ ਨੇ ਲਿਖਿਆ ਖ਼ਤ ਸ਼ਿਤਾਬ ।।੧੩।।

**ਯਲਆਦੀਆਂ ਵਲ ਅਮੀਰ ਹਮਜ਼ੇ ਦਾ ਫ਼ਰਮਾਨ ।**

ਸਿਰਨਾਮਾ ਮਕਤੂਬ[3] ਦਾ ਵਹਦਤ[4] ਰੱਬ ਇਕਰਾਰ ।
ਫੇਰ ਦਰੂਦ[5] ਖ਼ਲੀਲ[6] ਨੂੰ ਬਾਝ ਹਿਸਾਬ ਸ਼ੁਮਾਰ[7] ।
ਹਮਜ਼ਾ ਸ਼ਾਹ ਮਰਦਾਨ ਥੀਂ ਜੋ ਹੈ ਵਾਲੀ ਅਰਬ ।
ਜਾਨੀ ਪੁਰ ਸ਼ਿੱਦਾਦ ਯਾ ਉਮਰ ਮੁਅਦੀ ਬਿਨ ਕਰਬ ।
ਅਬਦੁਲ ਮੁਤੱਲਿਬ ਬਾਪ ਮੈਂ, ਮੱਕੇ ਦਾ ਸਰਦਾਰ ।
ਕਰਦਾ ਆਹਾ ਆਜਿਜ਼ੀ, ਅੱਲਾ ਦੇ ਦਰਬਾਰ ।
"ਯਾ ਰੱਬ ! ਮੈਨੂੰ ਬਖ਼ਸ਼ ਤੂੰ ਇਕ ਐਸਾ ਫ਼ਰਜ਼ੰਦ ।
ਪਕੜ ਲਵੇ ਜੋ ਕਾਫ਼ਿਰਾਂ ਤਾਈਂ ਅੰਦਰ ਬੰਦ ।
ਬਾਰ੍ਹਾਂ ਬਰਸਾਂ ਰੀਸ਼[8] ਥੀਂ ਕਾਬੇ ਦੇ ਵਿਚ ਜਾ ।
ਝਾੜੂ ਕਰਦਾ ਰਾਤ ਦਿਨ ਰੋ ਰੋ ਕਰੇ ਦੁਆ[9] ।
ਮਨਜ਼ੂਰੀ ਵਿਚ ਆ ਗਈ ਇਹ ਉਸ ਦੀ ਫ਼ਰਿਆਦ ।
ਹੋਇਆ ਖ਼ਾਨਾ ਬਾਪ ਦਾ ਫ਼ਰਹਤ[10] ਥੀਂ ਆਬਾਦ ।

1. ਕਤਲ, ਵੱਢ ਟੁੱਕ । 2. ਬੰਧੂਆ, ਕੈਦੀ 3. ਪਤ੍ਰਕ, ਫ਼ਰਮਾਨ । 4. ਰੱਬੀ ਏਕਤਾ, ਭਾਵ-ਰੱਬ ਇੱਕ ਹੈ । 5. ਰੱਬੀ ਰਹਿਮਤ ਦੀ ਦੁਆ । 6. ਖ਼ਲੀਲ ਅਲਾਹ, ਰੱਬ ਦਾ ਸੱਚਾ ਦੋਸਤ, ਹਜ਼ਰਤ ਇਬਰਾਹੀਮ ਦੀ ਅੱਲ । 7. ਗਿਣਤੀ । 8. ਦਾੜ੍ਹੀ । 9. ਅਰਦਾਸ । 10. ਖੁਸ਼ੀ, ਅਨੰਦ ਮੰਗਲ ।

ਪੈਦਾ ਕੀਤਾ ਰੱਬ ਨੇ ਮੈਨੂੰ ਵਿਚ ਜਹਾਨ ।
ਅਚਨਚੇਤੀ ਆ ਗਿਆ ਬੁਜ਼ੁਰਜਮਿਹਰ ਜਵਾਨ ।
ਉਸ ਨੇ ਕੀਤੀਆਂ ਮੇਰੀਆਂ ਸਬ ਸਿਫ਼ਤਾਂ ਮਜ਼ਕੂਰ[1] ।
ਪੁੱਛ ਅਰਬ ਦੀ ਖ਼ਲਕ ਥੀਂ ਜਿਉਂ ਜਿਉਂ ਹੈ ਮਸ਼ਹੂਰ ।
ਹੁਕਮ ਮੇਰੇ ਵਿਚ ਆਵਣੇ ਰੂਏ ਜ਼ਿਮੀਂ[2] ਦੇ ਸ਼ਾਹ[3] ।
ਦੁਸ਼ਮਨ ਮੇਰੇ ਹੋਵਣੇ ਸਾਰੇ ਹਾਲ ਤਬਾਹ ।
ਤੂੰ ਭੀ ਐ ਯਲਆਦੀਆ ! ਜਾਂ ਦੇਖੇਂ ਫ਼ਰਮਾਨ ।
ਲੈ ਆਵੀਂ ਤੂੰ ਰੱਬ ਦੀ ਵਹਦਤ ਤੇ ਈਮਾਨ[4] ।
ਇਬਰਾਹੀਮ ਖ਼ਲੀਲ ਦਾ ਮੰਨ ਲਵੀਂ ਇਸਲਾਮ ।
ਹਾਜ਼ਿਰ ਹੋਵੀਂ ਮਾਲ ਲੈ ਮੇਰੇ ਵਿਚ ਮਕਾਮ ।
ਤੈਨੂੰ ਆਪਣੀ ਫ਼ੌਜ ਦਾ ਮੈਂ ਕਰਸਾਂ ਮੁਖ਼ਤਾਰ ।
ਮਲਕਾਂ ਅੰਦਰ ਅਰਬ ਦੇ ਰਹਿਸੇਂ ਹੋ ਸਰਦਾਰ ।
ਪਰ ਜੇ ਮੇਰੇ ਹੁਕਮ ਥੀਂ ਬੋਲੇਂ ਕੁਝ ਇਨਕਾਰ ।
ਮੈਂ ਲੈ ਲਸ਼ਕਰ ਕਾਹਿਰਾ[5] ਹੋ ਆਵਾਂ ਅਸਵਾਰ ।
ਆ ਤੈਥੀਂ ਮੈਦਾਨ ਦੇ ਵਿਚ ਘੱਤਾਂ ਪੈਕਾਰ[6] ।
ਨਾ ਜਾਣੇ ਯਲਆਦੀਆ ! ਹਮਜ਼ੇ ਦੀ ਤਲਵਾਰ ।
ਮੇਰੇ ਨਾਲ ਮੁਕਾਬਲਾ ਕੀ ਤੇਰਾ ਮਿਕਦਾਰ[7] ।
ਇਕ ਇਕ ਖ਼ਿਸ਼ਤ[8] ਉਡਾਵਣਾ ਤੇਰਾ ਕੁੱਲ ਹਿਸਾਰ[9] ।
ਤੈਨੂੰ ਸਣੇ ਬਿਰਾਦਰਾਂ[10] ਕਰ ਸੱਟਾਂ ਕਤਲਾਮ ।
ਲੁੱਟ ਲਵਾਂ ਯਲਆਦੀਆ ! ਤੇਰਾ ਸ਼ਹਿਰ ਤਮਾਮ ।
ਉਪਰ ਤੇਰੇ ਦੇਸ ਦੇ ਜਦੋਂ ਪਵੇਸਾਂ[11] ਝੁੱਲ ।
ਅੰਦਰ ਮੁਲਕਾਂ ਅਰਬ ਦੇ ਪੈ ਜਾਵੇਗਾ ਮੁਹਲ[12] ।
ਜਾਂ ਤੇਰੇ ਦਰਬਾਰ ਥੀਂ ਪਈ ਨਕਾਰੇ ਚੋਟ ।
ਵਿੱਚ ਤਜ਼ਲਜ਼ਲ[13] ਆਵਸੀ ਸਨ ਸਨ ਤੇਰਾ ਕੋਟ[14] ।
ਤਾਜ਼ੀ ਸੁੰਬ ਵਜਾਵਸੀ ਜਾਂ ਅੰਦਰ ਮੈਦਾਨ ।
ਤੇਰੇ ਵਰਗੇ ਯਲਾਂ[15] ਦੀ ਨਿਕਲ ਜਾਸੀ ਜਾਨ ।"
ਇਹ ਖ਼ਤ ਲੈ ਕੇ ਹੋ ਗਿਆ ਕਾਸਿਦ[16] ਤੁਰਤ ਰਵਾਨ ।
ਉਮਰ ਮੁਅੱਦੀ ਬਿਨ ਕਰਬ ਨੂੰ ਜਾ ਦਿੱਤਾ ਫ਼ਰਮਾਨ ।
ਪੜ੍ਹਕੇ ਖ਼ਤ ਅਮੀਰ ਦਾ ਹੋਇਆ ਭੁੱਜ ਕਬਾਬ ।
ਮੰਹ ਕਰੇ ਵਲ ਭਾਈਆਂ, ਕਹਿੰਦਾ, ਚੜ੍ਹੋ ਸ਼ਿਤਾਬ ।

1. ਬਿਆਨ, ਜ਼ਿਕਰ । 2. ਰੂਇ (ਮੂੰਹ, ਚਿਹਰਾ) ਜ਼ਿਮੀਂ (ਜ਼ਮੀਨ) ਭਾਵ-ਸਾਰੀ ਦੁਨੀਆਂ ਦੇ । 3. ਬਾਦਸ਼ਾਹ । 4. ਅਕੀਦਾ, ਭਰੋਸਾ, ਵਿਸ਼ਵਾਸ਼ । 5. ਕਹਿਰੀ । 6. ਲੜਾਈ । 7. ਤਾਕਤ । 8. ਇੱਟ । 9. ਕਿਲ੍ਹਾ । 10. ਭਾਈਆਂ । 11. ਪਵਾਂਗਾ । 12. ਹਲਚਲ । 13. ਭੁਚਾਲ । 14. ਕਿਲ੍ਹਾ । 15. ਬਹਾਦੁਰਾਂ । 16. ਚਿੱਠੀ ਰਸਾਂ (Postman) ।

ਲਸ਼ਕਰ ਲੈ ਕੇ ਚੜ੍ਹ ਚਲੋ ਸ਼ਹਿਰ ਮੱਕੇ ਵਲ ਕੁੱਲ ।
ਏਹ ਤੇ ਆਪ ਅਮੀਰ ਨੇ ਲਈ ਲੜਾਈ ਮੁੱਲ ।''
ਚੜ੍ਹਿਆ ਪੁਰ ਸ਼ਿੱਦਾਦੀਆ ਯਲਆਦੀ ਸਰਦਾਰ
ਮੱਦਦ ਵਿਚ ਹਜ਼ਾਰ ਸੀ ਚੌਤਾਲੀ[1] ਅਸਵਾਰ ।
ਵੈਰੇ[2] ਯਲਾਂ ਦੇ ਕੂਚ ਦੀ ਪਈ ਨੱਕਾਰੇ ਜ਼ਰਬ[3] ।
ਖ਼ਲਕ[4] ਕਹੇ, 'ਚੜ੍ਹ ਚੱਲਿਆ, ਉਮਰ ਮੁਅਦੀ ਬਿਠ ਕਰਬ ।
ਖ਼ਲਕ ਮੱਕੇ ਦੀ ਮਾਰ ਕੇ ਕਰਸਨ ਸਭ ਫ਼ਨਾਹ ।''
ਸੁਣ ਸੁਣ ਖ਼ਬਰਾਂ ਪੱਕੀਆਂ[5] ਹੋਸ਼ ਉਡੇ ਵਿਚ ਰਾਹ ।
ਮੰਜ਼ਲ ਮੰਜ਼ਲ ਪਹੁੰਚਿਆ ਮੱਕੇ ਦੇ ਨਜ਼ਦੀਕ
ਮੱਕੀ ਕਹਿੰਦੇ, 'ਆ ਪਈ ਮੱਰਗ[6] ਸਿਰਾਂ ਤੇ ਠੀਕ ।
ਬਾਝੋਂ ਉਮਰ ਅਮੀਰ ਦੇ ਕੰਬੀ ਖ਼ਲਕ ਤਮਾਮ ।
ਪੁਰ ਸ਼ਿੱਦਾਦੀ ਚਾਰ ਕੋਹ ਸ਼ਹਿਰੋਂ ਕਰਨ ਮੁਕਾਮ ।
ਹਮਜ਼ਾ ਭੀ ਲੈ ਫ਼ੌਜ ਨੂੰ ਹੋ ਆਇਆ ਅਸਵਾਰ ।
ਅੰਦਰ ਕੋਹ ਕਬੀਸ[7] ਦੇ ਬੈਠਾ ਤੰਬੂ ਮਾਰ ।
ਉਮਰ ਮੁਅੱਦੀ ਦਾ ਵੀਰ[8] ਸੀ, ਆਹਾ ਅਰਜਦ ਨਾਮ ।
ਸ਼ੁੱਬਹ[9] ਹੁੰਦੀ ਨੂੰ ਉਠਿਆ ਕਰਕੇ ਜੋਸ਼ ਤਮਾਮ ।
ਭਾਈ ਅੱਗੇ ਆਇਕੇ ਕਹਿੰਦਾ ਸੀਸ ਨਿਵਾ ।
''ਰੁਖ਼ਸਤ[10] ਦੇਹ, ਅਮੀਰ ਨੂੰ ਪਕੜ ਲਿਆਵਾਂ ਜਾ ।
ਹੁਕਮ ਕਰੋ ਮੈਂ ਸੁਲਹ ਥੀਂ ਹਮਜ਼ਾ ਦਿਹਾਂ ਮਿਲਾ ।
ਹੋਵੇ ਤੇਰੀ ਤਾਬਿਆ, ਆਵੇ ਸੀਸ ਨਿਵਾ ।
ਕੰਨੋ ਪਕੜ ਲਿਆਵਸਾਂ, ਜੇ ਕਰਸੀ ਇਨਕਾਰ ।
ਇਹ ਸਭ ਕਾਰ ਆਸਾਨ ਹੈ, ਜੰਗ ਨਹੀਂ ਦਰਕਾਰ ।'
ਰੁਖ਼ਸਤ ਲੈ ਕੇ ਵੀਰ ਥੀਂ, ਅਰਜਦ ਗਿਆ ਸਿਧਾ ।
ਵੜਿਆ ਅਰਬ ਅਮੀਰ ਦੇ ਵਿਚ ਦਰਬਾਰੇ ਜਾ ।
ਦਰ ਪਰ ਨਾਅਰਾ ਮਾਰਿਆ ਕੜਕ ਗਈ ਅਸਮਾਨ ।
ਮੁਕਬਿਲ ਹਲਬੀ ਦਰੇ ਤੇ ਅੱਗੇ ਸੀ ਦਰਬਾਨ ।
ਕਰਦਾ ਖ਼ਬਰ ਅਮੀਰ ਨੂੰ ਮੁਕਬਿਲ ਹਲਬੀ ਜਾ ।
''ਅਰਜਦ ਨਾਮ ਜਵਾਨ ਹੈ, ਦਰ ਪਰ ਆਣ ਖੜਾ ।''
ਉਮਰ ਉਮੱਈਆ ਖ਼ਬਰ ਸੁਣ ਦੌੜ ਗਿਆ ਫ਼ਿਲਹਾਲ[11] ।
ਅਰਜਦ ਤਾਈਂ ਲੈ ਗਿਆ ਹਮਜ਼ੇ ਦੇ ਵਲ ਨਾਲ ।

1. ਚੁਤਾਲੀ ਹਜ਼ਾਰ (44000) । 2. ਉਸ ਦੇ । 3. ਚੋਟ । 4. ਖ਼ਲਕਤ, (Public) । 5. ਮੱਕੇ ਦੇ ਵਸਨੀਕਾਂ ਦੇ । 6. ਮੌਤਾਂ । 7. ਮੱਕੇ ਦੇ ਨੇੜੇ ਇੱਕ ਪਹਾੜ । 8. ਭਾਈ । 9. ਸਵੇਰ, ਪ੍ਰਭਾਤ । 10. ਛੁੱਟੀ । 11. ਭਾਵ-ਉਸੇ ਵੇਲੇ ।

ਜਾ ਅਰਜਦ ਨੇ ਦੇਖਿਆ ਕੁਰਸੀ ਤੇ ਮਰਦਾਨ[1] ।
ਬੱਦਲ ਵਾਂਗੂ ਗੱਜਿਆ ਕਰ ਕੇ ਜੋਸ਼ ਜਵਾਨ ।
"ਖੜਾ ਰਹਿਆ ਮੈਂ ਹਮਜ਼ਿਆ ! ਤੇਰੇ ਪਾਸ ਮੁਕਾਮ ।
ਕੌਣ ਹੋਵੇਂ ? ਕੀ ਚੀਜ਼ ਹੈਂ ! ਕਰੇਂ ਨ ਆਣ ਸਲਾਮ ?
ਨਾ ਆਇਓਂ ਤਾਜ਼ੀਮ[2] ਨੂੰ, ਕਿਉਂ ਰਹਿਓਂ ਮਗ਼ਰੂਰ[3] ।
ਆਈ ਮਰਗ ਕਰੀਬ ਭੀ ਮੁਹਲਤ ਨਾਹੀਂ ਦੂਰ ।
ਕਿਉਂ ਬੇ-ਅਦਬਾ ਅਰਬੀਆ ! ਅਦਬ ਨ ਕੀਤੋ ਆ ।
ਬਾਦਸ਼ਾਹਾਂ ਦੇ ਕਹਿਰ ਦੀ ਤੈਨੂੰ ਖ਼ਬਰ ਨ ਕਾ[4] ।
ਕੁਰਸੀ ਉੱਤੋਂ ਅਜੇ ਭੀ ਕਿਉਂ ਨਾ ਆਵੇਂ ਜ਼ੇਰ[5] ।
ਮਾਰਾਂ ਵਿਚ ਦਰਬਾਰ ਦੇ, ਮੈਂ ਹਾਂ ਅਰਜਦ ਸ਼ੇਰ ।"
ਹਮਜ਼ਾ ਕਹਿੰਦਾ "ਅਰਜਦਾ ! ਆਪੇ ਆਣ ਉਠਾ ।
ਤੈਂ ਤੇਰੀ ਤਾਜ਼ੀਮ ਦੀ ਲਵਾਂ ਫ਼ਜ਼ੀਲਤ[6] ਪਾ ।"
ਸੁਣ ਹਮਜ਼ੇ ਨੂੰ ਮਾਰਦਾ ਅਰਜਦ ਗੁਰਜ਼[7] ਉਠਾ ।
ਹਮਜ਼ੇ ਨੇ ਹੱਥ ਆਂਵਦਾ ਫੜਿਆ ਵਿਚ ਹਵਾ ।
ਘੁੱਟੀ ਬਾਂਹ ਅਮੀਰ ਨੇ, ਨਾੜਾਂ ਹੋਈਆਂ ਸੁਸਤ ।
ਅਰਜਦ ਦੀ ਉਹ ਗੁਰਜ਼ ਭੀ ਹੱਥੋਂ ਛੁੱਟੀ ਦਰੁਸਤ ।
ਮਾਰ ਮੁੱਕੀ ਵਿਚ ਰਗਾਂ ਦੇ ਦਿਤੁਸੁ ਲੰਮਾ ਪਾ ।
ਅਰਜਦ ਝੜਿਆ[8] ਧਰਤ ਤੇ ਹੋਸ਼ ਨ ਰਹੀਸੁ ਕਾ ।
ਫੇਰ ਰਹਿਆ ਬੇਹੋਸ਼ ਤੇ ਜਾਂ ਆਈ ਕੁਝ ਹੋਸ਼ ।
ਹੌਲੇ ਪੈਰੀਂ ਦੱਬਵੀਂ ਉਠ ਟੁਰਿਆ ਖ਼ਾਮੋਸ਼[9] ।
ਗੁਰਜ਼ ਜ਼ਿਮੀਂ ਤੇ ਪਈ ਸੀ, ਉਹ ਭੀ ਭੁੱਲ ਗਈ ।
ਖਿਸਕ ਚਲਾ, ਨਾਲੇ ਰੋਂਵਦਾ, ਗੁਰਜ਼ ਨ ਮੂਲ ਲਈਂ ।
ਉਮਰ ਉਮੱਈਆ ਆਖਦਾ ਦੌੜ ਪਿਛਾੜੀ ਜਾ ।
'ਕਰ ਚਲਿਓਂ ਹੈਂ ਅਰਜਦਾ ! ਸਾਨੂੰ ਗੁਰਜ਼ ਅਤਾ[10] ।
ਜੰਗ ਤੁਸਾਡੇ ਵਾਸਤੇ ਆਂਵਗੁ ਸਾਡੇ ਕਾਮ ।
ਹਮਜ਼ੇ ਨੂੰ ਦੇ ਚੱਲਿਓਂ ਮੁੱਕੀ ਦਾ ਇਨਆਮ[11] ।"
ਮੁੜ ਕੇ ਅਰਜਦ ਗੁਰਜ਼ ਲੈ ਟੁਰਿਆ ਤੋੜ ਹਵਾਸ ।
ਚੁਪ ਚੁਪਾਤਾ ਆਇਆ ਉਮਰ ਮੁਅੱਦੀ ਪਾਸ ।
ਅਰਜ਼ ਕਰੇ, "ਮੈਂ ਦੇਖਿਆ, ਅਰਬੀ ਬੁਰੀ ਬਲਾ ।
ਥਾਂ ਬੈਠੇ ਨੇ ਪਕੜ ਕੇ ਮੈਨੂੰ ਲਿਆ ਦਬਾ ।"

---

1. ਅਮੀਰ ਹਮਜ਼ਾ । 2. ਅਦਬ ਅਦਾਬ, ਮਾਣ-ਸਨਮਾਨ । 3. ਅਭਿਮਾਨੀ, ਹੰਕਾਰੀ । 4. ਕਾਈ, ਕੋਈ । 5. ਹੇਠਾਂ, ਥੱਲੇ । 6. ਵਡਿਆਈ । 7. ਗਦਾ । 8. ਡਿੱਗਿਆ । 9. ਚੁਪ । 10. ਬਖ਼ਸ਼ਿਸ਼ । 11. ਇਨਾਮ, ਪੁਰਸਕਾਰ ।

ਜੋ ਜੋ ਹਾਲਾ[1] ਗੁਜ਼ਰਿਆ ਸਾਰਾ ਕਰੇ ਬਿਆਨ ।
ਸੁਣਿਆ ਪੁਰ ਸ਼ਿੱਦਾਦੀਆਂ, ਸੁਣ ਹੋਏ ਹੈਰਾਨ ।
ਤਬਲ[2] ਵਜਾਏ ਜੰਗ ਦੇ ਕਰਕੇ ਜੋਸ਼ ਖ਼ਰੋਸ਼[3] ।
ਹਮਜ਼ੇ ਦੇ ਭੀ ਤਬਲ ਦੀ ਗਈ ਸਦਾ[4] ਵਿਚ ਸੋਸ਼[5] ।
ਦੋਵੇਂ ਵਲੋਂ ਬਹਾਦਰਾਂ ਲਈਆਂ ਸਫ਼ਾ ਸੰਵਾਰ ।
ਖੜਾ ਅੰਦਰ ਮੈਦਾਨ ਦੇ ਕਰੇ ਨਕੀਬ[6] ਪੁਕਾਰ ।
'ਨਿਕਲ ਮਰਦ ਬਹਾਦੁਰਾ, ਆਓ ਵਿਚ ਮੈਦਾਨ ।
ਆਣ ਦਿਖਾਓ ਮਰਦਮੀ[7] ਸ਼ੋਖ਼ੀ[8] ਕਰੋ ਇਯਾਨ[9] ।"
ਚੜ੍ਹਿਆ ਹਮਜ਼ਾ ਖ਼ਿੰਗ[10] ਤੇ ਸੁਣ ਸੁਣ ਇਹ ਪੁਕਾਰ ।
ਖ਼ੁਦ ਅੰਦਰ ਮੈਦਾਨ ਦੇ ਆਇਆ ਨਾਅਰਾ ਮਾਰ ।
ਘੋੜਾ ਰਣ ਵਿਚ ਫੇਰ ਕੇ ਕਰੇ ਪੁਕਾਰ ਬੁਲੰਦ[11] ।
'ਅਬਦੁਲ ਮੁਤਲਿਬ ਸ਼ੇਰ ਦਾ ਮੈਂ ਹਮਜ਼ਾ ਫ਼ਰਜ਼ੰਦ[12] ।
ਰਣ ਵਿਚ ਆ ਯਲਆਦੀਓ, ਵਾਰੋ ਵਾਰ ਲੜੋ ।
ਆ ਸ਼ੇਰਾਂ ਦੇ ਸਾਮ੍ਹਣੇ ਖਾ ਤਲਵਾਰ ਮਰੋ ।
ਆਓ ਦਿਲ ਥੀਂ ਦੂਰ ਕਰ ਦੁਨੀਆ ਦੇ ਦਮ ਚਾਰ ।
ਵਿੱਚ ਤੁਸਾਡੇ ਇੰਤਜ਼ਾਰ,[13] ਖੜੀ ਨਸੀਬੋਂ ਹਾਰ ।
ਬਖ਼ਤ[14] ਸ਼ਿਕਸ਼ਤ[15] ਲਿਬਾਸ ਪਾ ਕਰਦੇ ਖੜੇ ਉਡੀਕ ।
ਮਰਦੋ, ਜ਼ੋਰਾਂ ਵਾਲਿਓ ਆਣ ਢੁਕੋ ਨਜ਼ਦੀਕ ।"
ਅਰਜਦ ਅਰਜ਼ ਗੁਜ਼ਾਰਦਾ ਯਲਆਦੀ ਥੀਂ ਆ ।
ਅੱਗੋਂ ਅਰਬੀ ਜ਼ਾਦ[16] ਨੇ ਮੈਨੂੰ ਲਿਆ ਦਬਾ ।
ਦਿਲ ਮੇਰਾ ਹੈ ਚਾਂਹਵਦਾ ਲੜਾਂ ਅੰਦਰ ਮੈਦਾਨ ।
ਬਦਲਾ ਲੈਸਾਂ ਕਲ੍ਹ ਦਾ ਦੇਖੇ ਖ਼ਲਕ[17] ਇਯਾਨ ।
ਮੈਂ ਅਗਲੀ ਸ਼ਰਮਿੰਦਗੀ ਸਿਰੋਂ ਉਤਾਰਾ ਜਾ ।
ਹਮਜ਼ੇ ਅਰਬੀ ਜ਼ਾਦ ਨੂੰ ਰਣ ਵਿਚ ਮਾਰਾਂ ਚਾ ।"
ਰੁਖ਼ਸਤ ਦਿੱਤੀ ਉਮਰ ਨੇ, ਅਰਜਦ ਗਿਆ ਜਵਾਨ ।
ਹਮਜ਼ੇ ਨੂੰ ਆ ਮਾਰਦਾ, ਗੁਰਜ਼ ਅੰਦਰ ਮੈਦਾਨ ।
ਹਮਜ਼ੇ ਨੇ ਹੱਥ ਆਂਵਦਾ ਓਵੇਂ ਪਕੜ ਲਿਆ ।
ਗਰਦਨ ਜੜ ਕਮਾਨ੍ਕਸ਼ ਅਰਜਦ ਧਰਤ ਪਿਆ ।
ਜਾਂ ਅਰਜਦ ਬੇਹੋਸ਼ ਹੋ ਪਿਆ ਜ਼ਿਮੀਂ ਤੇ ਆ ।
ਉਮਰ ਉਮੱਈਆ ਦੌੜ ਕੇ ਬੰਨ੍ਹ ਗਿਆ ਲੈ ਚਾ ।

1. ਹਾਲ ਹਵਾਲ । 2. ਢੋਲ, ਜੰਗੀ ਵਾਜਾ । 3. ਬੜੇ ਕ੍ਰੋਪ ਨਾਲ । 4. ਆਵਾਜ਼ । 5. ਕੰਨ । 6. ਭੱਟ, ਬੰਦੀਜਨ, ਜਸ ਕਰਨ ਵਾਲਾ । 7. ਬਹਾਦਰੀ, ਸੂਰਮਤਾ । 8. ਚੁਸਤੀ । 9. ਪ੍ਰਗਟ, ਪ੍ਰਤੱਖ । 10. ਘੋੜਾ । 11. ਉਚੀ । 12. ਪੁਤ੍ਰ । 13. ਉਡੀਕ । 14. ਭਾਗ, ਕਿਸਮਤ, ਨਸੀਬ । 15. ਹਾਰ । 16. ਜੰਮੇ-ਜਾਏ, ਅਰਥਾਤ-ਪੁਤ੍ਰ । 17. ਦੁਨੀਆ ।

ਦੂਜਾ ਭਾਈ ਓਸ ਦਾ ਅਸਵਦ ਉਸ ਦਾ ਨਾਮ ।
ਆਇਆ ਤਰਫ਼ ਅਮੀਰ ਦੀ, ਕਰਦਾ ਜੋਸ਼ ਤਮਾਮ ।
ਅਸਵਦ ਵਾਰ ਚਲਾਇਆ ਜ਼ਰਾ ਨ ਆਇਆ ਕਾਰ* ।
ਹਮਜ਼ਾ ਮੁੱਕੀ ਮਾਰ ਕੇ ਸੁੱਟੇ ਧਰਤ ਉਲਾਰ ।
ਉਸ ਨੂੰ ਭੀ ਚੁਕ ਲੈ ਗਿਆ ਉਮਰ ਉਮਈਆ ਸ਼ੇਰ ।
ਗਠੜੀ ਬੰਨ੍ਹ ਟਿਕਾਇਆ ਅਰਜਦ ਪਾਸ ਦਲੇਰ ।
"ਰਲ ਮਿਲ ਬੈਠੇ ਵੀਰ ਦੋ[1] ਦੁਖ ਸੁਖ ਫੋਲ ਲਇਓ ।
ਵਾਰੋ ਵਾਰੀ ਵੀਰ ਸਭ ਕੋਲੋ ਕੋਲ ਬਹੋ ।"
ਤੀਜਾ ਭਾਈ ਉਨ੍ਹਾਂ ਦਾ ਆਹਾ ਜ਼ੁੱਲ ਹਮਾਰ ।
ਹਮਜ਼ੇ ਉੱਪਰ ਆਇਕੇ ਗੁਰਜ਼ ਚਲਾਵੇ ਵਾਰ ।
ਪਕੜ ਲਿਆ ਹੱਥ ਓਸ ਦਾ ਹਮਜ਼ੇ ਵਿੱਚ ਹਵਾ ।
ਕਮਰ ਬੰਦੋਂ ਫੜ ਜ਼ੀਨ ਥੀਂ ਉਸ ਨੂੰ ਲਿਆ ਉਠਾ ।
ਘੋੜੇ ਤਾਈਂ ਮਾਰਿਆ ਪੈਰ ਰਕਾਬੋਂ ਕੱਢ ।
ਨੇਜ਼ੇ ਭਰ ਤੇ ਜਾ ਪਿਆ ਅਸਪ[2] ਟਿਕਾਣਾ ਛੱਡ ।
ਸਿਰ ਤੇ ਫੇਰ ਅਮੀਰ ਨੇ ਸੁਟਿਆ ਜ਼ੁੱਲ ਹਮਾਰ ।
ਬੇਖ਼ੁਦ[3] ਪਏ ਜਵਾਨ ਨੂੰ ਚਾ ਲੈ ਗਿਆ ਅਯਾਰ[4] ।
ਪਾਸ ਭਰਾਵਾਂ ਅਗਲਿਆਂ ਦਿੱਤਾ ਬੰਨ੍ਹ ਬਹਾ ।
ਭਾਈਆਂ ਦੇ ਵਿਚ ਕੰਨ ਦੇ ਰੋ ਰੋ ਹਾਲ ਸੁਣਾ ।
ਚੌਥਾ ਭਾਈ ਉਨ੍ਹਾਂ ਦਾ ਸਾਅਦ ਯਮਾਨੀ ਨਾਮ ।
ਨੇਜ਼ਾ ਬਾਜ਼ ਦਲੇਰ ਦਿਲ ਸ਼ੇਰ ਸ਼ਿਕਨ[5] ਅੰਦਾਮ[6] ।
ਆ ਉਸ ਨੇਜ਼ਾ ਮਾਰਿਆ, ਹਮਜ਼ੇ ਖੋਹ ਲਿਆ ।
ਤੋੜ ਮੁੱਕੀ ਉਸ ਮਾਰਿਆ, ਉਹ ਭੀ ਧਰਤ ਪਿਆ ।
ਉਮਰ ਉਮੱਈਆ ਆਇ ਕੇ ਉਹ ਨੂੰ ਬੰਨ੍ਹ ਖੜੇ ।
ਕਹਿੰਦਾ, 'ਨਾਲ ਅਮੀਰ ਦੇ ਦੇਖਾਂ ਕੌਣ ਲੜੇ ?"
ਏਸੇ ਤਰ੍ਹਾਂ ਅਮੀਰ ਨੇ ਕੁੱਲ ਚੁਤਾਲੀ ਵੀਰ ।
ਪਕੜ ਲਏ, ਇਕ ਰਹਿ ਗਿਆ ਉਮਰ ਮਿਅਦੀ ਦਲਗੀਰ ।
ਉਮਰ ਮਿਅਦੀ ਬਿਨ ਕਰਬ ਭੀ ਹੋ ਆਇਆ ਅਸਵਾਰ ।
ਆਨ ਖੜਾ ਮੈਦਾਨ ਵਿਚ ਅੰਦਰ ਨਾਅਰਾ ਮਾਰ ।
ਆਹਾ ਸਭਨਾ ਭਾਈਆਂ ਨਾਲੋਂ ਏਹ ਪੁਰ ਜ਼ੋਰ[8] ।
ਅਸਪ ਕੁਦਾ ਮੈਦਾਨ ਵਿਚ ਕਰਦਾ ਵੱਡਾ ਸ਼ੋਰ ।

*ਕੰਮ । 1. ਬਹਾਦੁਰ, ਭਾਈ । 2. ਅਸ਼ਵ, ਘੋੜਾ । 3. ਬੇਹੋਸ਼ । 4. ਚਲਾਕ ਆਦਮੀ, ਭਾਵ-ਉਮਰ-ਉਮੱਈਆ । 5. ਤੋੜਨ ਵਾਲਾ । 6. ਸਰੀਰ, ਜਿਸਮ । 7. ਕਰਬ ਦਾ ਬਿਨ (ਪੁਤ) । 8. ਜ਼ੋਰ (ਤਾਕਤ) ਦਾ ਭਰਿਆ ਹੋਇਆ (ਪੁਰ) ।

"ਭਾਈ ਮੇਰੇ ਹਮਜ਼ਿਆ, ਪਕੜ ਗਿਓਂ ਲੈ ਤੂੰ ।
ਤੈਨੂੰ ਪਕੜ ਲਿਆਵਸਾਂ ਮੈਂ ਸਣ ਭਾਈਆਂ ਨੂੰ ।
ਤਿੰਨ ਸੌ ਮਣ ਦੀ ਗੁਰਜ਼ ਥੀਂ, ਤੈਨੂੰ ਚੂਰ ਕਰਾਂ ।
ਸ਼ੋਰ ਤੇਰਾ ਅੱਜ ਦੇਸ ਦੇ ਸਿਰ ਤੋਂ ਦੂਰ ਕਰਾਂ ।"
ਕਸਮ ਜੋ ਯਾਦ ਅਮੀਰ ਨੂੰ ਆ ਗਈ ਇਕ ਵਾਰ ।
ਉਮਰ ਮਿਅਦੀ ਦੇ ਸਾਮ੍ਹਣੇ, ਲਾਹਿ ਖੜਾ ਹਥਿਆਰ ।
ਉਮਰ ਪੁੱਛੇ "ਕਿਉਂ, ਹਮਜ਼ਿਆ ! ਲਾਹ ਸੁੱਟੇ ਹਥਿਆਰ ?"
ਹਮਜ਼ੇ ਨੇ ਸੌਗੰਦ ਦਾ ਹਾਲ ਕੀਤਾ ਇਜ਼ਹਾਰ* ।
ਉਮਰ ਮਿਆਦੀ ਨੇ ਗੁਰਜ਼ ਚਾ ਆਣ ਚਲਾਇਆ ਵਾਰ ।
ਹਮਜ਼ਾ ਵਾਰ ਬਚਾਇਕੇ ਪੈਂਦਾ[1] ਹਮਲਾ ਮਾਰ[2] ।
ਮਾਰੀ ਲੱਤ ਅਮੀਰ ਨੇ ਘੋੜੇ ਨੂੰ ਕਰ ਤਾਨ । .
ਸਣ ਘੋੜੇ ਵਿਚ ਜ਼ਿਮੀਂ ਦੇ ਲਿਟਦਾ ਫਿਰੇ ਜਵਾਨ ।
ਮਾਰੀ ਛਾਲ ਅਮੀਰ ਨੇ, ਛਾਤੀ ਚੜ੍ਹਿਆ ਜਾ ।
ਬੰਨ੍ਹ ਹਵਾਲੇ ਉਮਰ ਦੇ ਕੀਤਾ ਰੱਸਾ ਪਾ ।
ਲਸ਼ਕਰ ਚਾਹੇ ਆ ਪਵੇ ਕਰ ਹਮਲਾ ਯਕ[3] ਵਾਰ ।
ਯਲਆਦੀ ਨੇ ਰਮਜ਼[4] ਥੀਂ ਫ਼ੌਜ ਦਿੱਤੀ ਖਲਿਹਾਰ ।
ਪਾਨਸਿਰਤ[5] ਵਿਚ ਬਾਰਗਾਹ[6] ਲੱਥਾ ਆਨ ਅਮੀਰ ।
ਆਨ ਬਹਾਲੇ ਸਾਮ੍ਹਣੇ ਸਾਰੇ ਵੀਰ ਅਮੀਰ ।
ਫ਼ਰਮਾਇਆ, "ਯਲਆਦੀਆ, ਜ਼ਾਹਿਰ ਆਖ ਬਿਆਨ ।
ਕਿਵੇਂ ਤੁਸਾਂ ਨੂੰ ਪਕੜਿਆ ਮੈਂ ਅੰਦਰ ਮੈਦਾਨ ?'
ਓਹ ਕਹਿੰਦੇ, "ਤੂੰ ਪਕੜਿਆ ਸਾਨੂੰ, ਐ ਸੁਲਤਾਨ ।
ਨਾਲ ਕਮਾਲ ਬਹਾਦੁਰੀ ਮਰਦਾਂ ਦੇ ਮਰਦਾਨ[7] ।"
ਕਹੇ ਅਮੀਰ, 'ਜੋ ਆਖਦੇ ਆਲਿਮ[8] ਤੇ ਦਾਨਾ[9] ।
ਮਰਦ ਹੋਵੇ ਯਾ ਮਰਦ ਦੀ ਖ਼ਿਦਮਤ ਅੰਦਰ ਆ ।
ਹੁਣ ਮਨੋ ਯਲਆਦੀਓ, ਮਰਦਾਂ ਦਾ ਫ਼ਰਮਾਨ ।
ਵਾਹਿਦ[10] ਜਾਣੋ ਰੱਬ ਨੂੰ ਹੱਕ ਇਸਲਾਮ ਈਮਾਨ[11] ।"
ਆਂਦਾ ਪੂਰ ਸ਼ਦਾਦੀਆਂ ਖ਼ੁਸ਼ਦਿਲ ਹੋ ਈਮਾਨ ।
ਹੋਈਆਂ ਫੌਜਾਂ ਸਾਵੀਆਂ ਹੁਕਮੋਂ ਮੁਸਲਮਾਨ ।
ਹਮਜ਼ਾ ਹੱਥੀਂ ਖੋਲ੍ਹਦਾ ਯਲਆਦੀ ਦੇ ਬੰਦ ।
ਖੋਲ੍ਹੇ ਵੀਰ[12] ਜਵਾਨ ਦੇ ਸਾਰੇ ਕਦਰ ਬੁਲੰਦ ।
ਯਲਆਦੀ ਨੂੰ ਲਾਂਵਦਾ, ਸੀਨੇ ਨਾਲ ਅਮੀਰ ।
ਜ਼ੱਰੀ[13] ਕੁਰਸੀ ਬਹਿਣ ਨੂੰ ਦੇਵੇ ਆਲਮਗੀਰ[14] ।

*ਪ੍ਰਗਟ ਜ਼ਾਹਿਰ । 1. ਪੈਂਦਾ । 2. ਹੱਲਾ ਕਰਕੇ । 3. ਇੱਕ । 4. ਇਸ਼ਾਰੇ ਨਾਲ । 5. ਮੈਦਾਨਿ—ਜੰਗ । 6. ਕਚਹਿਰੀ, ਦਰਬਾਰ । 7. ਬਹਾਦੁਰਾਂ ਦੇ ਬਹਾਦੁਰ, ਜੋਧਿਆਂ ਦੇ ਜੋਧੇ । 8. ਦੁਨੀਆਂ । 9. ਸਿਆਣੇ, ਸਮਝਦਾਰ । (ਆਦਮੀ) । 10. ਇਕ । 11. ਧਰਮ । 12. ਭਾਈ । 13. ਸੁਨਹਿਰੀ । 14. ਵਿਸ਼ਵ-ਵਿਜਈ ।

ਉੱਪਰ ਜ਼ੱਰੀ ਕੁਰਸੀਆਂ ਖ਼ੁਸ਼ ਬੈਠੇ ਸਭ ਵੀਰ ।
ਫ਼ੌਜਾਂ ਰਲਮਿਲ ਬੈਠੀਆਂ ਅੰਦਰ ਜਸ਼ਨ[1] ਕਬੀਰ[2] ।
ਉਮਰ ਉਮੱਈਆ ਉੱਠ ਕੇ ਕਰੇ ਚਲਾਕੀ ਸਭ ।
ਪਾਵੇ ਕੰਨੀਂ ਉਨ੍ਹਾਂ ਦੇ ਜ਼ੱਰੀਂ ਵਾਲੇ[3] ਝੱਬ ।
ਹਮਜ਼ਾ ਕਹਿੰਦਾ, 'ਕੀ ਕਰੇਂ ਚੋਰਾ ! ਏਹ ਫ਼ਤੂਹ ?"
ਯਲਆਦੀ ਫ਼ਰਮਾਂਵਦਾ, "ਸਾਨੂੰ ਹੈ ਮਨਜ਼ੂਰ ।
ਕਰਨ ਗ਼ੁਲਾਮੀ ਤੁਸਾਂ ਦੀ ਸਾਨੂੰ ਨੰਗ[4] ਨ ਮੂਲ ।
ਉਮਰ ਅਯਾਰ ਤੱਰਾਰ[5] ਦਾ ਸਾਨੂੰ ਹੁਕਮ ਕਬੂਲ ।"
ਮੱਕੇ ਵਿਚ ਲੈ ਆਂਵਦਾ, ਫੌਜਾਂ ਸਭ ਅਮੀਰ ।
ਕਰਦਾ ਜਸ਼ਨ ਜ਼ਯਾਫ਼ਤਾਂ ਖ਼ੁਸ਼ ਹੋ ਆਲਮ ਗੀਰ ।
ਫੌਜ ਸਣੇ ਯਲਆਦੀਆਂ ਹੋ ਫ਼ਰਮਾਂ ਬਰਦਾਰ[6] ।
ਖ਼ਿਦਮਤ ਵਿੱਚ ਅਮੀਰ ਦੇ ਛੱਡੀ ਉਮਰ ਗੁਜ਼ਾਰ ।
ਵਿਚ ਵਫ਼ਾ[7] ਅਮੀਰ ਦੇ ਸਾਬਿਤ ਰਹੇ ਕਦਮ[8] ।
ਹਮਜ਼ੇ ਥੀਂ ਨਾ ਹੋਂਵਦੇ ਜੁਦੇ ਕਦੀ ਇਕ ਦਮ ।
ਪੁਰ ਸ਼ਦਾਦੀ ਕਰ ਲਏ ਹਮਜ਼ੇ ਨੇ ਜਾਂ ਜ਼ੇਰ[9] ।
ਖ਼ਬਰਾਂ ਗਈਆਂ ਅਰਬ ਥੀਂ ਵਿਚ ਜਹਾਨ ਚੁਫੇਰ ।
ਸੁਣ ਸੁਣ ਸ਼ਾਹ ਜਹਾਨ ਦੇ ਹੋਂਦੇ ਸੀ ਹੈਰਾਨ ।
ਖ਼ਬਰ ਸੁਣੀ ਨੌਸ਼ੀਰਵਾਂ ਸਾਰਾ ਹਾਲ ਬਿਆਨ ।
"ਅਬਦੁਲ ਮੁਤਲਿਬ ਅਰਬ ਵਿਚ ਮਕੇ ਦਾ ਸਰਦਾਰ ।
ਘਰ ਉਸ ਦੇ ਪੁੱਤ ਜੰਮਿਆ ਹਮਜ਼ਾ ਸ਼ਾਹ ਸਵਾਰ ।
ਖ਼ਿੰਗ[10] ਬਨੀ ਇਸਹਾਕ[11] ਦਾ, ਪਕੜ ਲਿਆਇਆ ਜਾ ।
ਜਿਸ ਨੂੰ ਖ਼ੁਦ ਸੁਲਤਾਨ ਭੀ ਥੱਕਾ ਵਾਹਾਂ[12] ਲਾ ।
ਜਿਸ ਰਹਿਜ਼ਨ[13] ਨੇ ਸ਼ਾਹ ਦੀ ਫ਼ੌਜ ਡਕੀ[14] ਸੌ ਵਾਰ ।
ਪਾ ਗ਼ਲਬਾ ਸ਼ਮਸ਼ੇਰ ਥੀਂ ਫੌਜਾਂ ਗਿਆ ਨਿਘਾਰ ।
ਉਹ ਭੀ ਉਸ ਨੇ ਪਕੜਿਆ ਕੀਤਾ ਪਕੜ ਗ਼ੁਲਾਮ ।
ਮੰਦਜ਼ਵਾਲੀ ਯਮਨ ਦੀ ਮਾਰੀ ਫ਼ੌਜ ਤਮਾਮ ।
ਤਖ਼ਤ ਕਯਾਨੀ ਲੁੱਟ ਕੇ ਜੋ ਲੈ ਗਿਆ ਹਸ਼ਾਮ[15] ।
ਉਹ ਭੀ ਲਿਆ ਅਮੀਰ ਨੇ ਮਾਰ ਹਸ਼ਾਮ ਹਰਾਮ ।
ਪਕੜੇ ਪੂਰ ਸ਼ਦਾਦੀਆਂ ਰਣ ਵਿਚ ਗ਼ਲਬਾ ਪਾ ।
ਸੀ ਜਿਸ ਦੇ ਦਰਬਾਰ ਤੇ ਰਹਿੰਦੀ ਨਿੱਤ ਕਹਾ[16] ।

1. ਉਤਸਵ । 2. ਵੱਡਾ, ਮਹਾਨ । 3. ਵਾਲੇ ਪਾਉਣੇ ਗ਼ੁਲਾਮੀ ਦੀ ਕਦੀਮੀ ਨਿਸ਼ਾਣੀ ਹੈ ਜਿਸ ਦਾ ਪਤਾ ਅਰਬੀ ਸੱਭਿਅਤਾਚਾਰ ਦਾ ਅਧਿਐਨ ਕਰਨ ਤੇ ਲਗਦਾ ਹੈ । 4. ਸ਼ਰਮ । 5. ਤੇਜ਼ ਤੱਰਾਰ, ਚਲਾਕ । 6. ਆਗਿਆਕਾਰ । 7. ਸ਼ੁਭ ਚਿੰਤਨ । 8. ਪੈਰ । 9. ਅਧੀਨ । 10. ਘੋੜਾ । 11. ਹਜ਼ਰਤ ਇਸ਼ਹਾਕ (ਪੈਗੰਬਰ) । 12. ਜ਼ੋਰ । 13. ਧਾੜਮਾਰ । 14. ਰੋਕੀ । 15. ਸੁਤੰਤਰ । 16. ਸ਼ੋਰ ਸ਼ਰਾਬਾ ।

ਅੰਤ ਨ ਉਸ ਦੇ ਜ਼ੋਰ ਦਾ ਪੂਰਾ ਮਰਦ ਦਲੇਰ ।
ਸੂਰਮਾ ਕਰਦਾ ਹੱਡੀਆਂ ਪਕੜ ਪੰਜੇ ਵਿਚ ਸ਼ੇਰ ।"
ਏਹ ਗੱਲ ਸੁਣ ਨੌਸ਼ੀਰਵਾਂ ਹੋਇਆ ਹੈਰਤ ਮੰਦ[1] ।
"ਹਮਜ਼ਾ ਕੇਡਕ[2] ਮਰਦ ਹੈ ਜਿਸ ਦੀ ਸ਼ਾਨ ਬੁਲੰਦ ?"
ਬੁਜ਼ੁਰਜਮਿਹਰ ਆਦਾਬ[3] ਥੀਂ, ਹੋਇਆ ਅਰਜ਼ ਗੁਜ਼ਾਰ[4] ।
"ਹਮਜ਼ਾ ਇਸ ਦਰਗਾਹ[5] ਦਾ, ਹੈ ਇਕ ਖ਼ਿਦਮਤਗਾਰ ।
ਖ਼ਤ ਲਿਖਵਾ ਮੰਗਵਾ ਲਓ, ਹਾਜ਼ਿਰ ਹੋਵੇ ਆ ।
ਹੈ ਤਾਬਿਆ[6] ਫ਼ਰਮਾਨ ਦਾ ਉਜ਼ਰ ਨ ਕਰਸੀ ਕਾ ।"
ਬਖ਼ਤਕ ਬੁਜ਼ੁਰਜਮਿਹਰ ਥੀਂ ਕਰੇ ਬਿਆਨ ਖ਼ਿਲਾਫ਼ ।
"ਹਮਜ਼ਾ ਇਸ ਦਰਬਾਰ ਥੀਂ ਬਾਗ਼ੀ ਹੋਸੀ ਸਾਫ਼ ।
ਜੇ ਉਹ ਇਸ ਦਰਬਾਰ ਦਾ ਹੋਂਦਾ ਖ਼ਿਦਮਤਗਾਰ ।
ਕਿਉਂ ਨਾ ਸੀਸ ਨਿਵਾਂਵਦਾ ਆ ਅੰਦਰ ਦਰਬਾਰ ।"
ਕਹਿਆ ਬੁਜ਼ੁਰਜਮਿਹਰ ਨੇ ਸੁਣਕੇ ਦੂਜੀ ਵਾਰ ।
"ਬਾਝ ਬੁਲਾਏ ਕਿਸ ਤਰ੍ਹਾਂ ਵੜੇ ਆਣ ਦਰਬਾਰ ?"
ਫਿਰ ਬਖ਼ਤਕ ਕਮਬਖ਼ਤ ਨੇ ਦਿੱਤੀ ਅਰਜ਼ ਸੁਣਾ ।
"ਬਾਗ਼ੀ ਹੈ ਯਾ ਤਾਬਿਆ, ਦੇਖ ਲਓ ਅਜ਼ਮਾ ।
ਟੋਰ ਦਿਓ ਵਲ ਅਰਬ ਦੇ ਮਰਦ ਸਿਪਹ ਸਾਲਾਰ[7] ।
ਜੇ ਆਵੇ ਹੋ ਤਾਬਿਆ, ਜੰਗ ਨਹੀਂ ਦਰਕਾਰ ।
ਜੇ ਉਹ ਏਥੇ ਆਵਣੋਂ ਕਰਸੀ ਕੁਝ ਇਨਕਾਰ ।
ਪਕੜ ਲਿਆਵੇ ਬੰਨ੍ਹ ਕੇ ਮਰਦ ਸਿਪਹ ਸਾਲਾਰ ।"
ਇਹ ਗੱਲ ਸੁਣ ਨੌਸ਼ੀਰਵਾਂ ਕਹਿੰਦਾ ਸੁਖ਼ਨ ਵਿਚਾਰ ।
"ਆਹਾ ਗਸਤਮ ਪਹਿਲਵਾਂ ਵਿਚ ਸਾਡੇ ਦਰਬਾਰ ।
ਸੋ ਵਲ ਖ਼ਾਕਾਂ ਚੀਨ[8] ਨੂੰ ਕਰਨ ਗਿਆ ਪੈਕਾਰ[9] ।
ਉਸ ਬਿਨ ਕੌਣ ਅਮੀਰ ਥੀਂ ਹੱਥ ਕਰੇ ਦੋ ਚਾਰ ।"
ਬਖ਼ਤਕ ਕਹਿੰਦਾ, "ਜੇ ਨਹੀਂ ਗਸਤਮ ਵਿਚ ਮਕਾਨ ।
ਸਕਾ ਭਤੀਜਾ ਓਸ ਦਾ ਹੁਰਮੁਜ਼ ਖ਼ੰਜ਼ਾਂ ਜਵਾਨ ।
ਸ਼ਹਿਰ ਮੱਕੇ ਵਲ ਫੌਜ ਦੇ ਉਸ ਨੂੰ ਕਰੋ ਰਵਾਨ ।
ਅਰਬੀ ਨੂੰ ਲੈ ਆਵਸੀ ਪਕੜ ਅੰਦਰ ਮੈਦਾਨ ।"
ਹੁਕਮ ਕਰੇ ਨੌਸ਼ੀਰਵਾਂ, "ਫ਼ਜਰੇ[10] ਟੋਰ ਦਿਓ ।
ਹੁਰਮੁਜ਼ ਖ਼ਿਜ਼ਾਂ ਜਵਾਨ ਨੂੰ ਲਸ਼ਕਰ ਹੋਰ ਦਿਓ ।

1. ਅਸਚਰਜ, ਹੈਰਾਨ । 2. ਕਿਤਨਾ ਵੱਡਾ । 3. ਅਦਬ, ਸਨਮਾਨ । 4. ਪ੍ਰਾਰਥਨਾਂ ਕੀਤੀ । 5. ਦਰਬਾਰ । 6. ਤਾਬਿਆਦਾਰ, ਅਧੀਨਤਾ ਮੰਨਣ ਵਾਲਾ । 7. ਮਰਦ (ਬਹਾਦੁਰ) ਸਿਪਹ ਸਾਲਾਰ (ਸਿਪਾਹ—ਫੌਜ ਦਾ) ਸਾਲਾਰ (ਸਰਦਾਰ) । 8. ਚੀਨ ਦੇ ਖ਼ਾਕਾਨ (ਬਾਦਸ਼ਾਹ) ਨੂੰ । 9. ਜੰਗ । 10. ਸਵੇਰੇ ਹੀ ।

ਬੁਜ਼ੁਰਜਮਿਹਰ ਨ ਬੋਲਿਆ ਸੁਣਕੇ ਇਹ ਤਦਬੀਰ ।
ਦਿਲ ਵਿਚ ਜਾਤਾ ਆਵਨਾ ਹਰਗਿਜ਼ ਨਹੀਂ ਅਮੀਰ ।
ਸੱਦੇ ਹੁਰਮੁਜ਼ ਖ਼ਿਜ਼ਾਂ ਨੂੰ ਪਾਸ ਅਪਨੇ ਸੁਲਤਾਨ ।
ਅੱਸੀ ਹਜ਼ਾਰ ਸਵਾਰ ਲੈ ਗਇਆ ਹੋ ਰਵਾਨ ।
"ਲਿਆ ਸੁਲਹ ਥੀਂ ਜਾਇ ਕੇ ਹਮਜ਼ੇ ਅਰਬੀ ਨੂੰ ।
ਮੇਰੇ ਵਿਚ ਬਹਾਦੁਰਾਂ ਬੜਾ ਦਿਲਾਵਰ ਤੂੰ ।
ਜੇ ਨਾ ਆਵੇ ਸੁਲਹ ਥੀਂ ਹਮਜ਼ਾ ਤੇਰੇ ਨਾਲ ।
ਪਕੜ ਲਿਆਵੀਂ ਬੰਨ੍ਹ ਕੇ ਕਰਕੇ ਮੰਦਾ ਹਾਲ ।"
ਹੁਰਮੁਜ਼ ਖ਼ਿਜ਼ਾਂ ਕਬੂਲਿਆ ਇਹ ਸਾਰਾ ਫ਼ਰਮਾਨ ।
ਅੱਸੀ ਹਜ਼ਾਰ ਸਵਾਰ ਲੈ ਹੋਇਆ ਤੁਰਤ ਰਵਾਨ ।
ਮੱਕੇ ਦੇ ਵਲ ਚੱਲਿਆ ਪਿਆ ਅਰਬ ਵਿਚ ਸ਼ੋਰ ।
ਫ਼ੌਜਾਂ ਢੋਈਆਂ ਬਾਦਸ਼ਾਹ ਕਰ ਮੱਕੇ ਵਲ ਜ਼ੋਰ ।
ਤੇਗ ਬਹਾਦੁਰ[1] ਮੁਲਕ ਦਾ ਹੁਰਮੁਜ਼ ਖ਼ਿਜ਼ਾਂ ਜਵਾਨ ।
ਲਸ਼ਕਰ ਲੈ ਕੇ ਕਾਹਿਰਾ[2] ਆਇਆ ਜਲਦ ਰਵਾਨ ।
ਮੰਜ਼ਲ ਮੰਜ਼ਲ ਆਈਆਂ ਫ਼ੌਜਾਂ ਮੁੱਦਤ ਤੀਕ ।
ਮੱਕੇ ਸ਼ਹਿਰ ਸ਼ਰੀਫ਼ ਥੀਂ ਅੰਤ ਢੁਕੇ ਨਜ਼ਦੀਕ ।
ਖ਼ਲਕ ਮੱਕੇ ਦੀ ਖ਼ਬਰ ਸੁਣ ਕੰਬ ਗਈ ਇਕ ਬਾਰ ।
ਅਬਦੁਲ ਮੁਤਲਿਬ ਹਾਲ ਸੁਣ ਹੋਇਆ ਬਾਝ ਕਰਾਰ[3] ।
ਅਬਦੁਲ ਮੁਤਲਿਬ ਜਾਣਿਆ ਦਿਲ ਵਿਚ ਨਾਲ ਸ਼ਊਰ[4] ।
ਹਮਜ਼ਾ ਹੁਰਮੁਜ਼ ਖ਼ਿਜ਼ਾਂ ਥੀਂ ਕਰਸੀ ਜੰਗ ਜ਼ਰੂਰ ।
ਦਿਲ ਵਿਚ ਚਾਹੇ ਨਾ ਲੜੇ ਹਮਜ਼ਾ ਉਸ ਦੇ ਨਾਲ ।
ਅਬਦੁਲ ਮੁਤਲਿਬ ਦਿਲੇ ਵਿਚ ਕਰਦਾ ਫ਼ਿਕਰ ਕਮਾਲ ।
ਪਰਦੇ ਨਾਲ ਅਮੀਰ ਥੀਂ ਕੀਤਾ ਜਮਾ ਗਦਾਮ ।
ਤਰਫ਼ੇ ਹੁਰਮੁਜ਼ ਖ਼ਿਜ਼ਾਂ ਦੇ ਦਿਤਾ ਘੱਲ ਤਮਾਮ ।
ਭੀ ਨਾਲੇ ਕਹਿ ਭੇਜਿਆ ਕਾਸਿਦ[5] ਥੀਂ ਪੈਗ਼ਾਮ[6] ।
"ਖ਼ਲਕ ਮੱਕੇ ਦੀ ਤੁਸਾਂ ਦੀ ਦੱਮਾਂ ਬਾਝ ਗ਼ੁਲਾਮ ।
ਸ਼ਹਿਰ ਮੱਕੇ ਵਲ ਆਵਣਾ ਕਰਕੇ ਲੁਤਫ਼ ਹਜ਼ਾਰ ।
ਹਮਜ਼ਾ ਦਿਲ ਤੇ ਜਾਨ ਥੀਂ ਹੈ ਫ਼ਰਮਾਂ ਬਰਦਾਰ ।
ਕਰੋ ਨਿਵਾਜ਼ਿਸ਼[7] ਆਇਕ ਕੇ, ਹਾਂ ਸਭ ਖ਼ਿਦਮਤਗਾਰ ।"
ਹੁਰਮੁਜ਼ ਖ਼ਿਜ਼ਾਂ ਪਯਾਮ[8] ਸੁਣ ਖ਼ੁਸ਼ ਹੋਇਆ ਮੁਰਦਾਰ ।
ਫ਼ਜਰੇ ਆਇਆ ਕੂਚ ਕਰ ਮੱਕੇ ਤਰਫ਼ ਦਲੇਰ ।
ਉਮਰ ਉਮੱਈਆ ਪੇਸ਼[9] ਜਾ ਰਾਹ ਖਲੋਤਾ ਘੇਰ ।

1, ਤਲਵਾਰ (ਤੇਗ) ਚਲਾਉਣ ਵਾਲਾ ਬਹਾਦਰ (ਜੋਧਾ) । 2. ਕਹਿਰ ਦਾ । 3. ਸ਼ਾਂਤੀ ਤੋਂ ਰਹਿਤ, ਬੇਕਰਾਰ । 4. ਅਕਲ । 5. ਚਿੱਠੀ ਰਸਾਂ । 6. ਸੰਦੇਸ਼ । 7. ਕ੍ਰਿਪਾ-ਭਾਵ । 8. ਸੰਦੇਸ਼ । 9. ਅੱਗੇ ।

ਫ਼ੌਜਾਂ ਆਈਆਂ ਸਾਮ੍ਹਣੇ ਇਕ ਥੀਂ ਪੁੱਛੇ ਜਾ ।
"ਕਿਹੜੇ ਥਾਂ ਦਾ ਕਾਫ਼ਿਲਾ, ਟੁਰਿਆ ਕਿਹੜੇ ਦਾ* ?"
ਉਹ ਕਹਿੰਦਾ, "ਮਤ, ਮਸਖ਼ਰੇ ! ਸੁਖ਼ਨ ਫ਼ਜ਼ੂਲ ਅਲਾ ।
ਲਸ਼ਕਰ ਹੈ ਸੁਲਤਾਨ ਦਾ ਟੁਰਿਆ ਮੱਕੇ ਦਾ ।"
ਕਹੇ ਅਯਾਰ ਸਵਾਰ ਨੂੰ, "ਬੁਰਾ ਮਨਾਇਆ ਕਿਉਂ ?
ਇਹ ਲਸ਼ਕਰ ਸ਼ੈਤਾਨ ਦਾ ਏਧਰ ਆਇਆ ਕਿਉਂ ?"
ਸੁਣੀ ਸਵਾਰਾਂ ਉਮਰ ਦੀ ਜਾਂ ਇਹ ਸਖ਼ਤ ਕਲਾਮ ।
"ਕਤਲ ਕਰੋ ਤਲਵਾਰ ਥੀਂ "ਕਰਨ ਪੁਕਾਰ ਤਮਾਮ ।
ਉਮਰ ਕਹੇ, 'ਮਤ ਮਾਰਿਓ, ਮੈਂ ਭੀ ਹਾਂ ਕੁਛ ਸ਼ੈ[1] ।
ਦੱਸ ਦਿਓ ਇਸ ਫ਼ੌਜ ਦਾ ਵਾਲੀ[2] ਕਿਹੜਾ ਹੈ ।"
ਕਹਿੰਦੇ, "ਹੁਰਮੁਜ਼ ਖ਼ਿਜ਼ਾਂ ਹੈ, ਲਸ਼ਕਰ ਦਾ ਸਰਦਾਰ ।"
ਦੂਜੀ ਵਾਰੀ ਆਖਦਾ ਸੁਣ ਕੇ ਉਮਰ ਅਯਾਰ ।
"ਅਕਲ ਡੁੱਬੀ ਸੁਲਤਾਨ ਦੀ ਨੈ[3] ਡੂੰਘੇ ਵਿਚਕਾਰ ।
ਕਾਹਨੂੰ ਕੀਤਾ ਖ਼ਿਜ਼ਾਂ ਨੂੰ ਫ਼ੌਜਾਂ ਦਾ ਮੁਖ਼ਤਾਰ ।
ਹਾਕਿਮ ਹੈ ਜਿਸ ਫ਼ੌਜ ਦਾ ਖ਼ੂ[4] ਜ਼ਾਲਿਮ ਮੁਰਦਾਰ ।
ਕਿਹੜੀ ਨਾਲ ਬਹਾਦੁਰੀ ਕਰਸਨ[5] ਫ਼ਤਹਿ ਹਿਸਾਰ[6] ।
ਗਧਾ ਬਹਾਦੁਰ ਹੀਂਗ ਕੇ ਖ਼ਲਕ ਡਰਾਵੇਗਾ ।
ਪਾ ਆਵੇਗਾ ਪੂਰੀਆਂ ਜਿਤ ਵਲ ਜਾਵੇਗਾ ।
ਕਿਉਂ ਕੋਈ ਸੁਲਤਾਨ ਨੂੰ ਨਾ ਲੱਭਾ ਇਨਸਾਨ ।
ਖ਼ੱਜ਼ਾਫ਼ਾ[7] ਕਰ ਘੱਲਿਆ ਏਹ ਨਾਹਕ ਹੈਵਾਨ[8] ।"
ਲੈ ਤਲਵਾਰਾਂ ਜਾ ਪਏ ਏਹ ਗੱਲ ਸੁਣ ਅਸਵਾਰ ।
ਮਾਰੇ ਸ਼ੀਸ਼ਾ ਨਫ਼ਤ[9] ਦਾ ਅੱਗੋਂ ਉਮਰ ਅਯਾਰ ।
ਪਏ ਸਿਪਾਹੀ ਉਮਰ ਤੇ ਨਸ ਨਸ ਵਾਰੋ ਵਾਰ ।
ਅੱਗੋਂ ਉਮਰ ਚਲਾਂਵਦਾ ਇਕ ਸ਼ੀਸ਼ੇ ਥੀਂ ਚਾਰ ।
ਲਸ਼ਕਰ ਦੇ ਵਿਚ ਪੈ ਗਈ ਸਾਰੇ ਸ਼ੋਰ ਕਹਾ ।
ਸੁਣਿਆ ਹੁਰਮੁਜ਼ ਖ਼ਿਜ਼ਾਂ ਨੇ ਲਸ਼ਕਰ ਪਈ ਬਲਾ ।
ਸੁਣਕੇ ਨੱਸਾ ਆਇਆ ਤਰਫ਼ੇ ਉਮਰ ਅਯਾਰ ।
ਸੂਰਤ ਸੀਰਤ ਦੇਖ ਕੇ ਹੱਸ ਪਿਆ ਮੁਰਦਾਰ ।
ਹਸਦੇ ਦੇ ਦੰਦ ਉਸ ਦੇ ਗਏ ਜੋ ਨੰਗੇ ਹੋ ।
ਉਮਰ ਪੱਥਰ ਚੱਕ ਮਾਰਦਾ, ਦੰਦ ਪਏ ਝੜ ਦੋ ।
ਵੱਟਾ ਮਾਰ ਅਯਾਰ ਨੇ ਲਿਆ ਕੁਦਾੜਾ ਚਾ ।
ਦੋ ਤਿੰਨ ਛਾਲਾਂ ਲਾਇਕੇ ਵੜੇ ਪਹਾੜੀਂ ਜਾ ।

*ਤਰਫ਼, ਵਲ । 1. ਚੀਜ਼, ਵਸਤੂ । 2. ਮਾਲਿਕ । 3. ਨਦੀ । 4. ਆਦਤ, ਸੁਭਾਉ । 5. ਕਰਨਗੇ । 6. ਕਿਲ੍ਹਾ । 7. ਘੁਮਿਆਰ, ਘੜੇ-ਵੇਚਣ ਵਾਲਾ । 8. ਪਸ਼ੂ । 9. ਜਾਦੂ ਦਾ ਸ਼ੀਸ਼ਾ ।

ਤੇ ਉਹ ਦੰਦ ਭਨਾਇਕੇ ਰੋਂਦਾ ਨਾਮਾਕੂਲ ।
ਕਹਿੰਦਾ, 'ਇਹ ਕੋ ਗ਼ੂਲ[1] ਹੈ, ਤੇ ਇਨਸਾਨ ਨ ਮੂਲ ।
ਜੇ ਇਹ ਹੋਂਦਾ ਆਦਮੀ, ਡਰਦਾ ਅੰਤ ਜ਼ਰੂਰ ।
ਕਿਉ ਹੋਸੀ ਜੋ ਅਸਾਂ ਦੇ ਦੰਦ ਗਿਆ ਕਰ ਚੂਰ ।"
ਅੰਦਰ ਹਾਲ ਮਲਾਲ[2] ਦੇ ਹੁਰਮੁਜ਼ ਖ਼ਿਜ਼ਾਂ ਹਰਾਮ ।
ਅੰਦਰ ਮੱਕੇ ਸ਼ਹਿਰ ਦੇ ਆਂ ਵੜਿਆ ਬਦਨਾਮ ।
ਅਬਦੁਲ ਮੁਤਲਿਬ ਆਇ ਕੇ ਮਿਲਿਆ ਰਾਜ਼ੀ ਹੋ ।
ਹੁਰਮੁਜ਼ ਖ਼ਿਜ਼ਾਂ ਸੁਣਾਂਵਦਾ ਪਈ ਮੁਸੀਬਤ ਜੋ ।
ਅਬਦੁਲ ਮੁਤਲਿਬ ਪਾ ਗਿਆ ਰਮਜ਼ੋਂ ਹਾਲ ਤਮਾਮ ।
ਪਰਦਾ ਪਾ ਸੁਣਾਂਵਦਾ, 'ਹੈ ਇਹ ਸਖ਼ਤ ਮੁਕਾਮ ।
ਵਸਦੇ ਗ਼ੂਲ[3] ਪਹਾੜ ਵਿਚ ਕਰਦੇ ਰਹਿਣ ਫ਼ਤੂਰ ।"
ਜਾਤਾ ਹੁਰਮੁਜ਼ ਖ਼ਿਜ਼ਾਂ ਨੇ ਹੁਣ ਏਹ ਗ਼ੂਲ ਜ਼ਰੂਰ ।
ਹਮਜ਼ਾ ਆਇਆ ਮਿਲਣ ਨੂੰ ਕਰ ਕੇ ਲੁਤਫ਼ ਅਜ਼ੀਮ[4] ।
ਕੀਤੀ ਹੁਰਮੁਜ਼ ਖ਼ਿਜ਼ਾਂ ਨੇ ਹਮਜ਼ੇ ਦੀ ਤਾਜ਼ੀਮ[5] ।
ਦੋਵੇਂ ਹੋਏ ਬਗ਼ਲਗੀਰ[6] ਬਾਹਮ[7] ਨਾਲ ਪਿਆਰ ।
ਇਕ ਦੂਜੇ ਤੇ ਦੁਹਾਂ ਨੇ ਕੀਤੇ ਲੁਤਫ਼ ਹਜ਼ਾਰ ।
ਬੈਠ ਇਕੱਠੇ ਇੱਕ ਥਾਂ ਰਲ ਮਿਲ ਖਾਣ ਤੁਆਮ[8] ।
ਤਿੰਨ ਦਿਨ ਅੰਦਰ ਸ਼ਹਿਰ ਦੇ ਕੀਤੀ ਖ਼ੁਸ਼ੀ ਤਮਾਮ ।
ਚੌਥੇ ਰੋਜ਼ ਅਮੀਰ ਨੇ ਪੁੱਛੀ ਹਾਲਤ ਸੱਭ ।
"ਕਦਮ ਰੰਜਾ ਫ਼ਰਮਾਇਆ[9] ਇਤਵਲ[10] ਕਿਆ ਸਬਬ ?"
"ਸੱਦ ਬੁਲਾਇਓਂ ਸ਼ਾਹ ਨੇ," ਹੁਰਮੁਜ਼ ਖ਼ਿਜ਼ਾਂ ਕਹੇ ।
"ਜ਼ਿਕਰ ਤੇਰਾ ਨਿੱਤ ਹਮਜ਼ਿਆ ! ਵਿਚ ਦਰਬਾਰ ਰਹੇ ।"
ਤੇ ਜੋ ਤਰਫ਼ ਅਮੀਰ ਦੀ ਖ਼ਤ ਲਿਖਿਆ ਸੁਲਤਾਨ ।
ਦਿੱਤਾ ਹੁਰਮੁਜ਼ ਖ਼ਿਜ਼ਾਂ ਨੇ ਵਿਚ ਖ਼ਿਦਮਤ ਗੁਜ਼ਰਾਨ[11] ।
ਹਮਜ਼ਾ ਲੈ ਕੇ ਖ਼ਤ ਨੂੰ ਸਿਰ ਪਰ ਧਰੇ ਸ਼ਿਤਾਬ ।
ਨਾਲੇ ਹੁਰਮੁਜ਼ ਖ਼ਿਜ਼ਾਂ ਨੂੰ ਕਹਿੰਦਾ ਮੋੜ ਜਵਾਬ ।
'ਜੇ ਮੈਨੂੰ ਦਰਬਾਰ ਵਿਚ ਸੱਦਨ ਸੀ ਮਤਲੂਬ[12] ।
ਬੁਜ਼ੁਰਜ ਮਿਹਰ ਪਹੁੰਚਾਂਵਦਾ ਪਾਸ ਕਿਸੇ ਮਕਤੂਬ[13] ।
ਮੈਂ ਅੰਦਰ ਦਰਬਾਰ ਦੇ ਹਾਜ਼ਿਰ ਹੋਂਦਾ ਜਾ ।
ਨਾ ਸੀ ਹਾਜਿਤ[14] ਫ਼ੌਜ ਦੀ, ਮੇਰਾ ਉਜ਼ਰ ਨਾ ਕਾ ।

---

1. ਪਹਾੜੀ ਜਿੰਨ ਜਾਂ ਰਾਖ਼ਸ਼ । 2. ਰੰਜ ਤੇ ਦੁੱਖ । 3 ਦੇਉ, ਜਿੰਨ । 4. ਵੱਡਾ ਭਾਰੀ ਯਤਨ (ਤਰਦੱਦ) । 5. ਇੱਜ਼ਤ, ਸਨਮਾਨ । 6. ਗਲਵੱਕੜੀ ਪਾ ਕੇ ਮਿਲੇ । 7. ਆਪਸ ਵਿਚ । 8. ਖਾਣਾ, ਰੋਟੀ, ਭੋਜਨ । 9. ਤਸ਼ਰੀਫ਼ ਲਿਆਉਣਾ, ਪਧਾਰਨਾ । 10. ਇਸ ਪਾਸੇ । 11. ਪੇਸ਼ ਕਰ-ਦਿੱਤਾ । 12. ਲੋੜ । 13. ਖ਼ਤ, ਪਤ੍ਰ । 14. ਜ਼ਰੂਰਤ ।

ਫ਼ੌਜਾਂ ਮੇਰੇ ਲੈਣ ਨੂੰ ਆਈਆਂ ਕਰ ਪੈਕਾਰ[1] ।
ਹੈ ਮੈਨੂੰ ਹੁਣ ਜਾਵਣਾ, ਨੰਗ[2] ਹਜ਼ਾਰਾਂ ਵਾਰ ।
ਮੈਂ ਨਾ ਜਾਵਾਂ ਮੱਕਿਓਂ ਬੇਵਸ ਹੋ ਮਗ਼ਲੂਬ[3] ।
ਜਾਂ ਲਗ ਬੁਜ਼ੁਰਜਮਿਹਰ ਦਾ ਨਾ ਆਵੇ ਮਕਤਬ ।"
ਸੁਣਿਆ ਹੁਰਮੁਜ਼ ਖ਼ਿਜ਼ਾਂ ਨੇ ਜਾਂ ਇਹ ਕੁੱਲ ਬਿਆਨ ।
ਏਹ ਹਮਜ਼ੇ ਦੀ ਸਰਕਸ਼ੀ[4] ਗੁਜ਼ਰੀ ਵਿਚ ਧਿਆਨ ।
ਸੂਰਤ ਡਿੱਠੀ ਸ਼ੇਰ ਦੀ ਅੰਦਰ ਆਲੀ ਸ਼ਾਨ ।
ਹੈਬਤ[5] ਪਈ ਅਮੀਰ ਦੀ ਦਿਲ ਉਸ ਦੇ ਪਰ ਆਨ ।
ਯਾਦ ਨ ਆਇਆ ਏਸ ਨੂੰ ਜੰਗਾਂ ਦਾ ਸਾਮਾਨ ।
ਹਮਜ਼ੇ ਦਾ ਫ਼ਰਮਾਵਣਾ, ਲੈਂਦਾ ਮੰਨ ਇਯਾਨ[6] ।
ਆਹਾਂ ਉਮਰ ਅਯਾਰ ਭੀ, ਹਰ ਦਮ ਰਹਿੰਦਾ ਪਾਸ ।
ਹੁਰਮੁਜ਼ ਖ਼ਿਜ਼ਾਂ ਪੁਛਾਂਵਦਾ, ਸੁਕਦੇ ਰਹਿਣ ਹਵਾਸ ।
ਜਾਂ ਹਮਜ਼ੇ ਨੇ ਓਸ ਨੂੰ ਦਿੱਤਾ ਏਹ ਜਵਾਬ ।
ਲੈ ਫ਼ੌਜਾਂ ਮੁੜ ਚੱਲਿਆ, ਰੁਖ਼ਸਤ ਲੈ ਸ਼ਿਤਾਬ ।
ਕੱਢ ਲਸ਼ਕਰ ਨੂੰ ਮੱਕਿਓਂ ਹੋਇਆ ਤੁਰਤ ਤਿਆਰ ।
ਲਾਏ ਤੰਬੂ ਪਾਇਲਾਂ ਸ਼ਹਿਰੋਂ ਬਾਹਰ ਵਾਰ ।
ਉਮਰ ਉਮੱਈਆ ਆਖਦਾ ਹਮਜ਼ੇ ਤਾਈਂ ਆਨ ।
"ਹਜ਼ਰਤ ! ਮੈਥੀਂ ਖ਼ਫ਼ਾ[7] ਹੈ ਹੁਰਮੁਜ਼ ਖ਼ਿਜ਼ਾਂ ਜਵਾਨ ।
ਭੁੱਲ ਭੁਲਾਵੇ ਹੋ ਗਿਆ ਬੇਅਦਬੀ ਦਾ ਕੰਮ ।
ਹੁਣ ਮੈਂ ਹਾਂ ਪਛੁਤਾਂਵਦਾ, ਦਿਲ ਮੇਰੇ ਵਿਚ ਗ਼ੱਮ ।
ਹੁਕਮ ਕਰੋ ਤੇ ਏਸ ਨੂੰ ਰਾਜ਼ੀ ਕਰਾਂ ਸ਼ਿਤਾਬ ।
ਮਤ ਮੈਨੂੰ ਬਦਨਾਮੀਓਂ ਜਗ ਵਿਚ ਕਰੇ ਖ਼ਰਾਬ ।"
ਹਮਜ਼ਾ ਕਹਿੰਦਾ, ਜਾਇਕੇ, ਝਬਦੇ ਲਿਆ ਤੁਆਮ ।
ਲੈ ਚਲ ਮੇਰੇ ਨਾਲ ਤੇ ਕਰ ਲੈ ਸੁਲਹ ਤਮਾਮ ।"
ਉਮਰ ਉਮੱਈਆ ਆਇਕੇ ਭਰੇ ਜਵਾਂ ਦਾ ਥਾਲ ।
ਆਇਆ ਹੁਰਮੁਜ਼ ਖ਼ਿਜ਼ਾਂ ਥੀਂ, ਲੈ ਹਮਜ਼ੇ ਨੂੰ ਨਾਲ ।
ਅੱਗੇ ਹੁਰਮੁਜ਼ ਖ਼ਿਜ਼ਾਂ ਦੇ ਪੈਰੀਂ ਡਿਗਿਆ ਆ ।
ਥਾਲ ਅਗਾੜੀ ਰੱਖਕੇ ਕਹਿੰਦਾ, 'ਬਖ਼ਸ਼, ਖ਼ਤਾ[8] ।
ਮੈਂ ਮਿਸਕੀਨ ਗ਼ਰੀਬ ਦੀ ਖ਼ਤਾ ਮੁਆਫ਼ ਕਰੋ ।
ਮੇਰੇ ਵਲੋਂ ਆਪਣੇ ਮਨ ਨੂੰ ਸਾਫ਼ ਕਰੋ ।

---

1. ਧਾਵਾ, ਚੜ੍ਹਾਈ । 2. ਸ਼ਰਮ । 3. ਗ਼ਲਬੇ ਹੇਠ ਆ ਕੇ, ਹਾਰ ਕੇ । 4. ਹੁਕਮ ਅਦੂਲੀ, ਬਗ਼ਾਵਤ । 5. ਡਰ, ਭੈ, ਦਬਦਬਾ । 6. ਪ੍ਰਗਟ, ਪ੍ਰਕਾਸ਼ ਰੂਪ ਵਿੱਚ । 7. ਕ੍ਰੋਧਵਾਨ । 8. ਗੁਨਾਹ ।

ਬੇ ਅਦਬੀ ਭੁੱਲ ਹੋ ਗਈ ਮੈਥੋਂ ਅੰਦਰ ਰਾਹ ।
ਕਹੇ ਅਮੀਰ ਸਿਫ਼ਾਰਸ਼ੋਂ, ਮੇਰਾ ਬਖ਼ਸ਼ ਗੁਨਾਹ ।"
ਹੁਰਮੁਜ਼ ਰਾਜ਼ੀ ਹੋ ਗਿਆ ਆਂਦਾ ਸਮਝ ਤੁਆਮ ।
ਸੀਨੇ ਲਾਇਆ ਉਮਰ ਨੂੰ ਸ਼ਫ਼ਕਤ[1] ਨਾਲ ਤਮਾਮ ।
ਸਿਰ ਮੂੰਹ ਚੁੰਮ ਅਯਾਰ ਦਾ ਕਰਦਾ ਬਹੁਤ ਪਿਆਰ ।
"ਤੇਰੀ ਖ਼ਤਾ ਕਸੂਰ ਮੈਂ ਬਖ਼ਸ਼ ਦਿੱਤੀ ਐ ਯਾਰ ।"
ਜਾਂ ਹੁਰਮੁਜ਼ ਨੇ ਚੁੱਕਿਆ ਥਾਲ ਉਤੋਂ ਸਰਪੋਸ਼[2] ।
ਦੇਖ ਜਵਾਂ ਨੂੰ ਹੋ ਗਿਆ ਸ਼ਰਮਿੰਦਾ ਖ਼ਾਮੋਸ਼[3] ।
ਸਾਰੀ ਮਜਲਿਸ ਹੱਸਦੀ ਮੂੰਹ ਪਰ ਪਰਦਾ ਪਾ ।
ਹੁਰਮੁਜ਼ ਖ਼ਿਜ਼ਾਂ ਖ਼ਾਮੋਸ਼ ਹੋ ਰਹਿਆ ਧੌਣ ਨਿਵਾ ।
ਹਮਜ਼ਾ ਕਹਿੰਦਾ ਉਮਰ ਨੂੰ, 'ਇਹ ਕੀ ਕੀਤੋ ਕਾਰ ?
ਆਂਦੋ ਨਾਲ ਸ਼ਿਫ਼ਾਰਿਸ਼ੇ ਮੈਂਨੂੰ, ਐ ਅਯਾਰ ।
ਥਾਲ ਜਵਾਂ ਦਾ ਰੱਖਿਓ ਅੱਗੇ ਖ਼ੋਰਸ਼[4] ਲਿਆ ।
ਕਿਉਂ ਨਾ ਖ਼ੋਰਸ਼ ਲਿਆਂਦਿਓ, ਕੀਤੋ ਜ਼ੁਲਮ ਕਿਆ ?"
ਉਮਰ ਕਹੇ, "ਕੀ ਜਵਾਂ ਥੀਂ ਖ਼ਿਜ਼ਾਂ ਅਜ਼ੀਜ਼[5] ਖ਼ੁਰਾਕ ?
ਏਦੂੰ ਮੰਗੇ ਹੋਰ ਜੇ ਪਾ ਇਸ ਦੇ ਸਿਰ ਖ਼ਾਕ ।"
ਓੜਕ ਰੁਖ਼ਸਤ ਹੋ ਗਿਆ, ਹੋ ਹੁਰਮੁਜ਼ ਦਿਲਗੀਰ ।
ਮੁੜ ਮੱਕੇ ਵਲ ਆਂਵਦਾ, ਯਾਰ੍ਹਾਂ ਸੈ ਅਮੀਰ ।
ਉਮਰ ਉਮੱਈਆ ਲੈ ਗਿਆ ਯਲਆਦੀ ਨੂੰ ਨਾਲ ।
ਆ ਰਸਤੇ ਵਿਚ ਫ਼ੌਜ ਦੇ ਬੈਠਾ ਰੰਧ[6] ਸੰਭਾਲ ।
ਹਰ ਹਰ ਕਹਿੰਦਾ ਆਇ ਕੇ, "ਹੋਇਆ ਕੀ ਖ਼ਤਾ ?
ਲਸ਼ਕਰ ਹੁਰਮੁਜ਼ ਖ਼ਿਜ਼ਾਂ ਦਾ ਜਾਂਦਾ ਘੇਰ ਲਿਆ ।
ਕਰ ਛੱਡੋ ਬੇਆਬਰੂ ਮੈਨੂੰ ਵਿਚ ਜਹਾਨ ।
ਪਿੱਛਾ ਗਿਓਂ ਨ ਛੋੜ ਕੇ ਸਾਡਾ ਅਜੇ ਜਵਾਨ ।"
ਉਮਰ ਕਹੇ, "ਇਕ ਦੇਵ ਹੈ ਦੇਖੋ ਮੇਰੇ ਨਾਲ ।
ਮੈਂ ਖ਼ੁਦ ਭੀ ਕੁਝ ਚੀਜ਼ ਹਾਂ, ਤੈਨੂੰ ਮਾਲੂਮ ਹਾਲ ।
ਅੱਗੇ ਪਿੱਛੇ ਤੁਸਾਂ ਨੂੰ ਜਾਣ ਨ ਦੇਈਏ ਮੂਲ ।
ਕਰੀਏ ਵਿਚ ਮੈਦਾਨ ਦੇ ਲਸ਼ਕਰ ਨੂੰ ਮਕਤੂਲ[7] ।
ਜੇ ਤੇ ਸਾਡੇ ਜੰਗ ਦੀ ਝੱਲ ਨ ਸੱਕੋ ਝਾਲ ।
ਹੱਥੀਂ ਸਾਨੂੰ ਦੇ ਦਿਓ, ਸਭ ਬਰਕਤ ਤੇ ਮਾਲ ।"

1. ਕ੍ਰਿਪਾ ਭਾਵ, ਮਿਹਰਬਾਨੀ । 2. ਪੜਦਾ, ਢੱਕਣ । 3. ਚੁੱਪ । 4. ਖਾਣਾ, ਭੋਜਨ । 5. ਪਿਆਰੀ । 6. ਮੋਰਚਾ । 7. ਕਤਲ ਕੀਤਾ ਹੋਇਆ ।

ਸੁਣ ਕੇ ਹੁਰਮੁਜ਼ ਕੰਬਿਆ, ਕਦਮੀ ਲਾਵੇ ਹਾਥ ।
"ਏਡ ਫ਼ਜ਼ੀਹਤ *ਉਮਰ ਜੀ ! ਨਾ ਕਰ ਸਾਡੇ ਸਾਥ ।"
ਉਮਰ ਅਯਾਰੇ ਓਸ ਦੀ ਇੱਕ ਨ ਮੰਨੀ ਗੱਲ ।
ਲੈ ਸ਼ੀਸ਼ਾ ਹੱਥ ਕਹਿਰ ਥੀਂ ਹੋਇਆ ਹੁਰਮੁਜ਼ ਵੱਲ ।
ਹੁਰਮੁਜ਼ ਡਰਦਾ ਉਮਰ ਦਾ, ਮੰਨ ਲਿਆ ਫ਼ਰਮਾਨ ।
ਮਾਲ ਮਤਾ ਸਭ ਫ਼ੌਜ ਦਾ ਕਰੇ ਸਿਪੁਰਦ ਜਵਾਨ ।
"ਘੋੜੇ ਸਾਡੇ ਰਹਿਣ ਦੇ ਨਾ ਪੈਦਲ ਕਰ ਘੱਲ ।"
ਉਮਰ ਕਹੇ, "ਬੇ-ਫ਼ਾਇਦਾ ਕਿਨੇ ਨ ਸੁਣਨੀ ਗੱਲ ।
ਤਾਹਰੂ ਗਦੀ ਨਾ ਛੋੜਸਾਂ, ਘੋੜੇ ਦਾ ਕੀ ਨਾਮ ।
ਯਾ ਤੈਨੂੰ ਸਣ ਘੋੜਿਆਂ ਮਾਰ ਕਰਾਂ ਕਤਲਾਮ ।"
ਓੜਕ ਘੋੜੇ ਸਾਰਿਆਂ ਦਿੱਤੇ ਹੋ ਲਾਚਾਰ ।
ਚੱਲੇ ਪੈਦਲ ਰੋਂਵਦੇ, ਲੁੱਟੇ ਉਮਰ ਅਯਾਰ ।
ਖ਼ਰਚ ਤਲਕ[1] ਭੀ ਪੱਲਿਓਂ ਸਭ ਕੁਝ ਝਾੜ ਲਿਆ ।
ਲੈ ਕੇ ਮਾਲ ਅਯਾਰ ਮੁੜ ਹਮਜ਼ੇ ਪਾਸ ਗਿਆ ।
ਸੁਣ ਹਮਜ਼ੇ ਨੇ ਆਖਿਆ, 'ਕੀਤੋ ਭਲਾ ਨਾ ਮੂਲ ।"
ਕੀਤੀ ਅਰਜ਼ ਅਯਾਰ ਨੇ, 'ਸੁਣ, ਹਮਜਾ ਮਕਬੂਲ[2] !
ਫ਼ੌਜ ਘੱਲੀ ਨੌਸ਼ੀਰਵਾਂ ਸਾਡੇ ਪਕੜਨ ਨੂੰ ।
ਗਈ ਫ਼ਜ਼ੀਹਤ[3] ਪਾਇ ਕੇ ਹੋਕੇ ਹਾਲ ਜ਼ਬੂੰ[4] ।
ਹੁਣ ਕਰਸੀ ਨੌਸ਼ੀਰਵਾਂ ਦਿਲ ਅੰਦਰ ਮਾਲੂਮ ।
ਇਹ ਸਭ ਇੱਕੋ ਮਰਦ ਨੇ ਕਰ ਘੱਲੇ ਮਹਰੂਮ[5] ।"
ਹਮਜ਼ਾ ਰਹਿਆ ਖ਼ਾਮੋਸ਼ ਹੋ ਸੁਣ ਮੌਜੂੰ[6] ਮਕਾਲ[7] ।
ਓਧਰ ਹੁਰਮੁਜ਼ ਖਿਜ਼ਾਂ ਭੀ ਪਹੁਤਾ ਮੰਦੇ ਹਾਲ ।
ਅੰਦਰ ਕੰਨ ਨੌਸ਼ੀਰਵਾਂ ਖ਼ਲਕ ਕਰੇਂਦੀ ਗ਼ੁੱਲ[8] ।
"ਫ਼ੌਜ ਪਿਆਦਾ ਆਂਵਦੀ ਮਾਲੋਂ ਖ਼ਾਲੀ ਕੁਲ[9] ।
ਭਾਵੇਂ ਅਰਬ ਅਮੀਰ ਨੇ ਸੁੱਤਾ ਲੁੱਟ ਲਿਆ ।
ਮਾਲ ਮਤਾਹ ਲੁਟਾਇਕੇ ਘਰ ਨੂੰ ਰਾਹ ਪਿਆ ।"
ਸੁਣ ਕਹਿੰਦਾ ਨੌਸ਼ੀਰਵਾਂ, 'ਵਾਹ ! ਬਖ਼ਤਕ ਦੀ ਹੋਸ਼ ।
ਪੌਸੀ ਏਸ ਸ਼ਿਕਸਤ ਦਾ ਮੁਲਕਾਂ ਰਾਹ ਖ਼ਰੋਸ਼[10] ।
ਕਹਿੰਦਾ ਸੀ, "ਕੋ ਘੱਲ ਕੇ ਦੇਖ ਲਓ ਅਜ਼ਮਾ ।
ਦੇਖ ਲਿਆ ਅਜ਼ਮਾਇਕੇ, ਆਇਆ ਲੀਕ ਲਵਾ ।

---

*ਬਦਨਾਮੀ, ਅਪਮਾਨ । 1. ਤੱਕ । 2. ਕਬੂਲ ਕੀਤਾ ਹੋਇਆ । 3. ਰੁਸਵਾਈ, ਸ਼ਰਮਿੰਦਗੀ । 4. ਬੁਰੇ ਹਾਲ । 5. ਖ਼ਾਲੀ । 6. ਵਾਜਿਬ, ਠੀਕ । 7. ਬਾਤ ਚੀਤ, ਕਥਨ । 8. ਰੌਲਾ । 9. ਥੱਕੀ-ਮਾਂਦੀ । 10. ਜੋਸ਼ ।

ਇਸ ਨੇ ਫ਼ੌਜਾਂ ਟੋਰੀਆਂ, ਮੈਂ ਹੋਇਆ ਬਦਨਾਮ ।
ਕਹਿੰਦੇ ਲੋਕ ਅਮੀਰ ਨੇ ਲੁੱਟੀ ਫ਼ੌਜ ਤਮਾਮ ।"
ਡਿੱਠਾ ਬੁਜ਼ੁਰਜਮਿਹਰ ਨੇ ਵਿੱਚ ਗ਼ਜ਼ਬ ਸੁਲਤਾਨ ।
ਝੁਕਿਆ ਅੱਗੇ ਤਖ਼ਤ ਦੇ ਕਰਦਾ ਅਰਜ਼ ਬਿਆਨ ।
"ਏਹ ਤੇ ਲਸ਼ਕਰ ਘੱਲਨਾ, ਨਾ ਆਹਾ ਮਤਲੂਬ[1] ।
ਹਮਜ਼ੇ ਨੂੰ ਮੰਗਵਾ ਦਿਆਂ ਘੱਲ ਇਕੋ ਮਕਤੂਬ[2] ।
ਕੁਰਨਸ਼[3] ਤੇਰੀ ਕਰੇਗਾ ਆ ਅੰਦਰ ਦਰਬਾਰ ।
ਬਾਗ਼ੀ ਨਾਹੀਂ ਤੁਸਾਂ ਥੀਂ ਅਰਬ ਅਮੀਰ ਸਵਾਰ ।"
ਫ਼ਰਮਾਵੇ ਨੌਸ਼ੀਰਵਾਂ, 'ਜਿਸ ਨੇ ਲੁੱਟੀ ਫ਼ੌਜ ।
ਹੋਸੀ ਲਸ਼ਕਰ ਉਸ ਦਾ ਅੰਦਰ ਸ਼ੌਕਤ[4] ਔਜ[5] ।
ਆਵੇ ਵਿੱਚ ਮਦਾਇਨੇ ਕਰੀਂ ਪਵਾੜਾ ਠੀਕ ।
ਐਵੇਂ ਮੇਰੇ ਨਾਮ ਨੂੰ ਮੁਫ਼ਤ ਲਗਾਵੇਂ ਲੀਕ ।
ਓਥੇ ਫ਼ੌਜਾਂ ਲੁੱਟੀਆਂ ਕਰਕੇ ਹਾਲ ਖ਼ੁਆਰ ।
ਏਥੇ ਆਇਆ ਕਰੇਗਾ ਕਿਉਂ ਕਰ ਢਿੱਲ ਗੁਜ਼ਾਰ ।"
ਕਹਿਆ ਬੁਜ਼ੁਰਜਮਿਹਰ ਨੇ ਦੂਜੀ ਵਾਰ ਜਵਾਬ ।
"ਨਾ ਹਮਜ਼ੇ ਨੇ ਲੁੱਟਿਆ ਫ਼ੌਜਾਂ ਦਾ ਅਸਬਾਬ ।
ਉਸ ਦਾ ਇੱਕ ਵਜ਼ੀਰ ਹੈ ਉਮਰ ਉਮੱਈਆ ਨਾਮ ।
ਕਰਨੀ ਏਡ ਬਹਾਦੁਰੀ ਹੈ ਉਸ ਦਾ ਇਹ ਕਾਮ ।"
ਹੁਰਮੁਜ਼ ਕਹਿੰਦਾ ਤਦਾਂ ਨੂੰ ਜਾ ਕੇ ਹਾਲ ਤਮਾਮ ।
ਜੋ ਜੋ ਉਮਰ ਅਯਾਰ ਨੇ ਕੀਤੇ ਫ਼ਿਅਲ[6] ਕਲਾਮ[7] ।
"ਚੋਰੀ ਅਰਬ ਅਮੀਰ ਥੀਂ ਸਾਨੂੰ ਆਣ ਪਿਆ ।
ਮਾਲ ਮਤਾ ਸਭ ਅਸਾਂ ਦਾ ਉਸ ਨੇ ਲੁੱਟ ਲਿਆ ।"
ਲਾਨਤ ਕਰਦੇ ਹੁਰਮੁਜ਼ੇ ਹਰ ਤਰਫ਼ੋਂ ਸਰਦਾਰ ।
"ਇਕ ਨਕਾਰੇ ਮਰਦ ਥੀਂ ਆਇਓਂ ਬਾਜ਼ੀ ਹਾਰ ।"
ਹੁਰਮੁਜ਼ ਕਹਿੰਦਾ, "ਆਵਸੀ ਜਦੋਂ ਕਦੀ ਇਤ ਦਾ[8] ।
ਓਸ ਨਕਾਰੇ ਮਰਦ ਨੂੰ ਦੇਖ ਲਇਓ ਅਜ਼ਮਾ ।
ਉਹ ਤੇ ਸਾਰੇ ਮੁਲਕ ਨੂੰ ਕੱਲਾ ਲੁੱਟ ਲਵੇ ।
ਦੇਵਾਂ ਦੇ ਪੜਦੇਵ ਨੂੰ ਹੱਥੀਂ ਜੁੱਟ ਲਵੇ ।
ਮੈਂ ਵਿਚ ਸਾਰੀ ਉਮਰ ਦੇ ਡਿੱਠਾ ਕਦੀ ਨ ਮੂਲ ।
ਏਸ ਤਰਹ ਦਾ ਆਦਮੀ, ਪਰੀ ਨ ਦੇਵ ਨ ਗ਼ੂਲ[9] ।"
ਸੁਣ ਕਹਿੰਦਾ ਨੌਸ਼ੀਰਵਾਂ, "ਹੈ ਉਹ ਕੇਡ ਬਲਾ ?
ਜਿਹੜਾ ਅੰਦਰ ਲਸ਼ਕਰਾਂ ਆਣ ਪਵੇ ਤਨਹਾ[10] ।"

1. ਲੋੜ । 2. ਖ਼ਤ । 3. ਸਲਾਮੀ । 4. ਤਾਕਤ । 5. ਉੱਚੇ ਦਰਜੇ ਦੀ, ਬੁਲੰਦ ਪਾਏ ਦੀ । 6. ਕੰਮ । 7. ਵਚਨ । 8. ਤਰਫ਼, ਵਲ । 9. ਭੂਤ । 10. ਇਕਲਾ ।

ਹੁਰਮੁਜ਼ ਰੋ ਰੋ ਆਖਦਾ, "ਹਮਜ਼ਾ ਹੁੰਦਾ ਸੌ।
ਇਕ ਉਮਰ ਨਾ ਹੋਂਵਦਾ, ਜ਼ਰਾ ਨਹੀਂ ਸੀ ਭੌ।"
ਖ਼ੁਆਜਾ ਬੁਜ਼ੁਰਜਮਿਹਰ ਨੂੰ ਸ਼ਾਹ ਕਰੇ ਫ਼ਰਮਾਨ।
"ਹਮਜ਼ੇ ਨੂੰ ਮੰਗਵਾ ਲਓ ਜਿਉਂ ਕਰ ਹੈ ਇਮਕਾਨ[1]।"
ਘਰ ਨੂੰ ਰੁਖ਼ਸਤ ਲੈ ਗਿਆ, ਬੁਜ਼ੁਰਜਮਿਹਰ ਸਵਾਰ।
ਆ ਕਰਦਾ ਫ਼ਰਜ਼ੰਦ[2] ਨੂੰ ਮੱਕੇ ਤਰਫ਼ ਤਿਆਰ। ੧੪।

**ਬੁਜ਼ੁਰਜਮਿਹਰ ਦਾ ਆਪਣੇ ਪੁਤ੍ਰ ਸਿਆਵਖ਼ਸ਼ ਨੂੰ ਅਜ਼ਦਹਾ[3] ਦੀ ਸ਼ਕਲ ਦੇ ਝੰਡੇ ਸਮੇਤ ਅਮੀਰ ਹਮਜ਼ਾ ਕੋਲ ਭੇਜਣਾ।**

ਘਰ ਅਪਣੇ ਵਿਚ ਆਇ ਕੇ ਖ਼ੁਆਜਾ ਦਾਨਿਸ਼ ਮੰਦ[4]।
ਕਹਿੰਦਾ ਪਿਸਰ[5] ਸਿਆਵਖ਼ਸ਼ ਤਾਈਂ, "ਐ ਫ਼ਰਜ਼ੰਦ[6]।
ਟੁਰ ਜਾ ਤਰਫ਼ ਅਮੀਰ ਦੀ, ਜਾ ਕੇ ਸੱਦ ਲਿਆ।"
ਕਹੀਉਸ[7] "ਫ਼ਰਮਾਂਬਰੀ[8] ਹੈ, ਮੇਰਾ ਕੰਮ ਸਦਾ।
ਐਪਰ ਹੈ ਦਿਲ ਚਾਂਹਵਦਾ, ਹੋਵੇ ਕੁਝ ਨਿਸ਼ਾਨ।
ਜਾਣ ਤਰਫ਼ ਅਮੀਰ ਦੇ ਖ਼ਾਲੀ ਨਾਹੀਂ ਸ਼ਾਨ[9]।"
ਸੁਣ ਖ਼ੁਆਜਾ ਖ਼ੁਸ਼ ਹੋਂਵਦਾ, "ਐ ਫ਼ਰਜ਼ੰਦ ਅਜ਼ੀਜ਼[10]।
ਤੁਰਫ਼ਾ ਲੈ ਜਾਣਾ ਕੁਝ ਕੁ, ਕੀਤੀ ਖ਼ੂਬ ਤਮੀਜ਼[11]।
ਕੀਤੀ ਬੁਜ਼ੁਰਜਮਿਹਰ ਨੇ ਦਿਲ ਦੇ ਵਿਚ ਵਿਚਾਰ।
ਕੀ ਕੁਝ ਅਰਬ ਅਮੀਰ ਲਈ ਤੁਹਫ਼ਾ ਕਰਾਂ ਤਿਆਰ।
ਦਿਲ ਉਸ ਦੇ ਵਿਚ ਗੁਜ਼ਰਿਆ ਨਾਲ ਕਿਆਸ[12] ਉਸ ਦਮ।
ਹਜ਼ਰਤ ਅਰਬ ਅਮੀਰ ਦੇ ਸਿਰਪਰ ਨਹੀਂ ਅਕਮ[13]।
ਝੰਡਾ ਬੁਜ਼ੁਰਜਮਿਹਰ ਨੇ ਇਕ ਬਣਾਇਆ ਖ਼ੂਬ।
ਸੀ ਲੰਬਾਈ ਓਸ ਦੀ ਸੱਠ ਗਿਰਾਂ ਮਰਗ਼ੂਬ[14]।
ਵਿਚ ਦਹਾਨਾ[15] ਚਾਰ ਸੂ[16] ਜੜੇ ਨਿਸ਼ਾਨੀ ਦੇ।
ਸ਼ੀਸ਼ੇ ਜੜੇ ਹਜ਼ਾਰਹਾ ਵਿਚ ਦਹਾਨੀ[17] ਦੇ।
ਜੜਿਆ ਅੰਦਰ ਓਸ ਦੇ ਆਹਾ ਟੱਲ ਹਜ਼ਾਰ।
ਨੌ ਕੋਹਾਂ ਤਕ ਓਸ ਦਾ ਜਾਂਦਾ ਸ਼ੋਰ ਪੁਕਾਰ।
ਲਿਖਿਆ ਖ਼ਤ ਅਮੀਰ ਨੂੰ, ਅੱਵਲ ਹਮਦ ਖ਼ੁਦਾ।
ਫੇਰ ਦਰੂਦ[18] ਖ਼ਲੀਲ[19] ਨੂੰ ਲਖ ਲਖ ਵਾਰ ਸਦਾ।
ਤਰਫ਼ੋਂ ਬੁਜ਼ੁਰਜਮਿਹਰ ਦੇ ਮੱਕੇ ਦਾ ਸਰਦਾਰ।
ਹਮਜ਼ਾ ਪਿਆਰਾ ਜਾਣਦਾ ਹੋਵੇ ਬਰਖ਼ੁਰਦਾਰ।

---

1. ਸੰਭਵ, ਮੁਮਕਿਨ। 2. ਪੁਤ੍ਰ। 3. ਅਜਗਰ, ਸੱਪ, ਅਸਰਾਲ। 4. ਅਕਲਮੰਦ, ਬੁੱਧੀਮਾਨ। 5. ਪੁਤ੍ਰ। 6. ਬੇਟਾ। 7. ਉਸ ਨੂੰ ਕਹਿਣਾ। 8. ਤਾਬੇਦਾਰੀ 9. ਇੱਜ਼ਤ। 10. ਪਿਆਰੇ। 11. ਵਿਚਾਰ। 12. ਖ਼ਿਆਲ। 13. ਛਤ੍ਰ, ਝੰਡਾ। 14. ਲੋੜ ਦੇ ਅਨੁਸਾਰ। 15. ਮੂੰਹ। 16. ਤਰਫ਼, ਪਾਸੇ। 17. ਨਾ, ਮੂੰਹ। 18. ਰਹਿਮਤ। 19. ਮਿਤ੍ਰ, ਭਾਵ—ਹਜ਼ਰਤ ਇਬਰਾਹੀਮ।

ਜਾਂ ਮੇਰੇ ਮਕਤੂਬ ਨੂੰ ਦੇਖੀਂ ਐ ਫ਼ਰਜ਼ੰਦ ।
ਤਰਫ਼ ਮਦਾਇਨ ਆਵਣਾ ਸ਼ਾਦਾਂ[1] ਤੇ ਖ਼ੁਰਸੰਦ[2] ।
ਤਖ਼ਤ ਕਯਾਨੀ[3] ਲੁੱਟਿਆ ਜੋ ਤੂੰ ਮਾਰ ਹੁਸ਼ਾਮ[4] ।
ਉਹ ਭੀ ਨਾਲ ਲਿਆਂਵਣਾ ਕਰ ਤਾਜ਼ੀਮ[5] ਤਮਾਮ ।
ਆਵੀਂ ਵਿੱਚ ਮਦਾਇਨੇ ਜਾਂ ਲੈ ਫ਼ੌਜ ਸ਼ਿਤਾਬ ।
ਵਾਲੀ ਹਫ਼ਤ[6] ਅਕਲੀਮ[7] ਦਾ ਆ ਕਰਿੰਓ ਆਦਾਬ[8] ।
ਮੇਰਾ ਹੋਰ ਸਲਾਮ ਹੈ ਨਾਲ ਦੁਆਇ ਫ਼ਕਤ[9] ।
ਲਇਆ ਇਲਮ ਸਿਆਵਖ਼ਸ਼ ਨਾਲ ਗਿਆ ਲੈ ਖ਼ਤ ।
ਮੰਜ਼ਲ ਮੰਜ਼ਲ ਜਾਂਵਦਾ, ਮੱਕੇ ਵੜਿਆ ਜਾ ।
ਧਾਈ ਖ਼ਬਰ ਅਮੀਰ ਨੇ ਅੱਗੇ ਗਇਆ ਸਿਧਾ ।
ਆਂਦਾ ਸ਼ੇਰ ਸਿਆਵਖ਼ਸ਼ ਨੂੰ ਕਰਕੇ ਇਸਤਕਬਾਲ[10] ।
ਦੋਵੇਂ ਮਿਲਦੇ ਸ਼ਾਦ[11] ਹੋ ਬਹੁਤ ਮੁਹੱਬਤ ਨਾਲ ।
ਫੜਦਾ ਖ਼ਤ ਸਿਆਵਖ਼ਸ਼ ਤੋਂ, ਪੜ੍ਹਦਾ ਆਪ ਅਮੀਰ ।
ਚੁੰਮ ਸਿਰੇ ਤੇ ਰੱਖਿਆ, ਖ਼ੁਆਜੇ ਦੀ ਤਹਰੀਰ[12] ।
ਝੰਡਾ ਦੇਖ ਅਮੀਰ ਨੂੰ ਹੋਈ ਖ਼ੁਸ਼ੀ ਹਜ਼ਾਰ ।
ਤੌਕ[13] ਖ਼ਿਜ਼ਾਂ ਕਰ ਆਰਜ਼ੂ[14] ਬਣੇ ਅਲਮਬਰਦਾਰ[15] ।
"ਕੂਚ ਕਰੋ ਝਬ ਫੌਜ ਨੂੰ" ਕਹਿੰਦਾ ਵਾਲੀ ਅਰਬ ।
ਯਲਆਦੀ ਨੇ ਕੂਚ ਦੀ ਧਰੀ ਨਕਰੇ[16] ਜ਼ਰਬ[17] ।
ਚੜ੍ਹਿਆ ਮੂਹਰੇ ਫ਼ੌਜ ਦੇ ਉਮਰ ਮਿਆਦੀ ਬਿਨ ਕੁਰਬ ।
ਪਿਛੇ ਉਸ ਦੇ ਚੜ੍ਹੇ ਖੜੇ ਭਾਈ ਗ਼ਾਲਿਬ ਹਰਬ[18] ।
ਲੈ ਭਾਈਆਂ ਨੂੰ ਹੋਂਵਦਾ ਅਰਬ ਅਮੀਰ ਸਵਾਰ ।
ਚੜ੍ਹਿਆ ਲਸ਼ਕਰ ਅਰਬ ਦਾ ਜ਼ੇਬਾਂ ਨਕਸ਼[19] ਨਿਗਾਰ[20] ।
ਕਰ ਸ਼ਦਿਆਨੇ[21] ਚੜ੍ਹ ਗਿਆ ਹਜ਼ਰਤ ਅਰਬ ਇਮਾਮ ।
ਮੰਜ਼ਲ ਮੰਜ਼ਲ ਜਾਂਵਦੇ ਪਹੁਤੇ ਇਕਤ ਮੁਕਾਮ ।
ਤਰਫ਼ ਮਦਾਇਨ ਜਾਂਵਦੇ ਸੀ ਏਥੋਂ ਦੋ ਰਾਹ ।
ਸੀ ਇਕ ਬਾਰਾਂ ਰੋਜ਼ ਦਾ ਪੈਂਡਾ ਰਾਹ ਤਬਾਹ ।
ਪਰ ਅੰਦਰ ਉਸ ਰਾਹ ਦੇ ਆਹੀ ਸ਼ੇਰ ਜ਼ਿਆਨ[22] ।
ਜਿਸ ਨੇ ਕਿਤਨੇ ਮਾਰ ਕੇ ਕੀਤੇ ਸ਼ਹਿਰ ਵੀਰਾਨ ।
ਤੇ ਇਹ ਰਸਤਾ ਬੰਦ ਸੀ ਇਤਵਲ ਚਲੇ ਨ ਕੋ ।
ਭੁੱਲ ਭੁਲਾਵੇ ਜੇ ਚਲੇ, ਸ਼ੇਰੋਂ ਬਚੇ ਨ ਕੋ ।

---

1. ਪ੍ਰਸੰਨ । 2, ਖ਼ੁਸ਼ੀ ਖ਼ੁਸ਼ੀ । 3. ਨੌਸ਼ੀਰਵਾਂ ਦਾ ਧਨ । 4. ਹਸ਼ਮਤ, ਦੌਲਤ । 5. ਅਦਬ । 6. ਸੱਤ । 7. ਵਿਲਾਇਤਾਂ । 8. ਸਨਮਾਨ । 9. ਸਿਰਫ਼, ਬਸ : 10. ਸਵਾਗਤ । 11. ਪ੍ਰਸੰਨ, ਖ਼ੁਸ਼ । 12. ਲਿਖਤ । 13. ਪਟਾ । 14. ਉਮੈਦ । 15. ਨੇਜ਼ਾ ਫੜਨ ਵਾਲਾ । 16. ਨਗਾਰੇ ਉਤੇ । 17. ਚੋਟ । 18. ਹਰਬ (ਲੜਾਈ) ਦੇ ਗ਼ਾਲਿਬ (ਕਾਬੂ ਪਾਉਣ ਵਾਲੇ) । 19. ਬਣਾਉ ਠਣਾਉ । 20. ਸ਼ਕਲ, ਸੂਰਤ । 21. ਖ਼ੁਸ਼ੀਆਂ । 22. ਨੁਕਸਾਨ ਪਹੁੰਚਾਉਣ ਵਾਲਾ, ਕ੍ਰੋਧੀ ।

ਇਸ ਰਸਤੇ ਦੀਆਂ ਬਸਤੀਆਂ ਪਈਆਂ ਸਭ ਉਜਾੜ।
ਸ਼ੇਰ ਜ਼ਿਆਂ[1] ਖ਼ੂੰਖ਼ਾਰ[2] ਨੇ ਲੋਕ ਮੁਕਾਏ ਮਾਰ।
ਦੂਜਾ ਚੌਦਾਂ ਰੋਜ਼ ਦਾ ਆਹਾ ਰਾਹ ਰਵਾਨ।
ਉਸ ਰਾਹੇ ਥੀਂ ਜਾਂਵਦੀ ਖ਼ਲਕਤ ਅਮਨ ਅਮਾਨ।
ਆਹਾ ਮੁਹਰੀ ਫ਼ੌਜ ਦਾ ਘਲਆਦੀ ਸਰਦਾਰ।
ਆਨ ਦੁਰਾਹੇ ਓਸ ਨੇ ਅਸਪ ਦਿਤਾ ਖਲਿਹਾਰ।
ਸਾਰੇ ਭਾਈ ਓਸ ਦੇ ਚੌਤਾਲੀ ਅਸਵਾਰ।
ਆ ਆ ਗਏ ਖਲੋਂਵਦੇ ਸਾਰੇ ਵਾਰੋਵਾਰ।
ਉਮਰ ਉਮੱਈਆ ਆਇਆ ਪਿੱਛੋਂ ਜਦੋਂ ਅਯਾਰ।
ਉਮਰ ਮਿਅਦੀ ਬਿਨ ਕਰਬ ਨੂੰ ਕਹੇ ਬੁਲੰਦ ਪੁਕਾਰ।
"ਬਹੁਤ ਬੜੇ ਢਿਡ ਵਾਲਿਆਂ, ਕਿਉਂ ਹੈ ਖੜਾ, ਅਲਾ[3]।
ਰੁਕ ਰਹਿਓਂ ਕਿਉਂ ਚੌਬਰਾ ! ਹਾਲਤ ਆਖ ਸੁਣਾ।
ਉਮਰ ਮਿਅਦੀ ਬਿਨ ਕਰਬ ਨੇ ਆਖਿਆ ਨਾਲ ਨਿਦਾ[4]।
"ਚੋਰਾ, ਏਥੋਂ ਰਾਹ ਦੋ ਹੋਂਦੇ ਹੈਨ ਜੁਦਾ।
ਹੈ ਇਕ ਰਸਤਾ ਦੂਰ ਦਾ ਦੂਜਾ ਹੈ ਨਜ਼ਦੀਕ।
ਵਿਚ ਰਸਤੇ ਨਜ਼ਦੀਕ ਦੇ ਹੈ ਇਕ ਆਫ਼ਤ ਠੀਕ।"
ਪਾਈ ਖ਼ਬਰ ਅਮੀਰ ਨੇ ਕਰ ਦਿੱਤਾ ਫ਼ਰਮਾਨ।
"ਹੋ ਰਵਾਨ ਘਲਆਦੀਆ, ਜਿਤ ਵਲ[5] ਸ਼ੇਰ ਜ਼ਿਆਨ।"
ਟੁਰੀਆਂ ਫ਼ੌਜਾਂ ਸਾਮੁਣੇ ਵਿੱਚ ਖ਼ੁਸ਼ੀ ਦੀ ਲਹਿਰ।
ਇਕ ਦਿਨ ਟੁਰੀਆਂ ਜਾਂਦੀਆਂ ਨਜ਼ਰ ਪਿਆ ਇਕ ਸ਼ਹਿਰ।
ਪੁਰ ਸ਼ੱਦਾਦੀ ਦੇਖ ਕੇ ਦੂਰੋਂ ਕਰੇ ਪੁਕਾਰ।
"ਹੁਕਮ ਹੋਵੇ ਮੈਂ ਏਸ ਥਾਂ ਡੇਰਾ ਦਿਆਂ ਉਤਾਰ।
ਰਹਿੰਦਾ ਹੈ ਇਸ ਸ਼ਹਿਰ ਦੀ ਵਿਚ ਇਮਾਰਤ ਸ਼ੇਰ।"
ਏਥੋਂ ਫ਼ੌਜ ਉਤਾਰਦਾ ਢਲੀ ਅਰਬ ਦਲੇਰ।
ਫ਼ਰਮਾਵੇ, "ਮੈਂ ਉਮਰ ਲੈ ਖ਼ੁਦ ਚਲਾਂ ਅਗੇਰ।
ਸ਼ਹਿਰੋਂ ਸ਼ੇਰ ਦਲੇਰ ਨੂੰ ਮਾਰਾਂ ਰਣ ਵਿਚ ਘੇਰ।"
ਦੋ ਕੋਹਾਂ ਤੇ ਸ਼ਹਿਰ ਥੀਂ ਸਾਰੀ ਫ਼ੌਜ ਉਤਾਰ।
ਆਣ ਵੜੇ ਵਿਚ ਸ਼ਹਿਰ ਦੇ ਹਮਜ਼ਾ ਉਮਰ ਅਯਾਰ।
ਡਿੱਠਾ ਆਹਾ ਪਿਆ ਸੀ ਸ਼ਹਿਰ ਸਭੀ ਵੀਰਾਨ[6]।
ਬਹੁਤ ਬੁਲੰਦ ਇਮਾਰਤਾਂ ਖ਼ਾਲੀ ਬਾਝ ਇਨਸਾਨ[7]।

1. ਗੁਸੈਲੇ। 2. ਮਾਰੂ। 3. ਬੋਲ। 4. ਉੱਚੀ। ਅਵਾਜ਼। 5. ਕ੍ਰੋਧੀ ਸ਼ੇਰ। 6. ਉਜਾੜ। 7. ਮਨੁੱਖ ਤੋਂ ਬਿਨਾਂ।

ਹਮਜ਼ਾ ਕਹਿੰਦਾ ਉਮਰ ਨੂੰ, ਇਕ ਤਰਫ਼ੇ ਤੂੰ ਹੋ।
ਮੈਂ ਦੂਜੀ ਵਲ ਜਾਵਸਾਂ, ਮਾਰਾਂ ਆਫ਼ਤ ਜੋ।
ਜੇ ਤੇਰੀ ਵਲ ਜਾਵਸੀ ਮੈਨੂੰ ਖ਼ਬਰ ਕਰੀ।
ਮੈਂ ਖ਼ੁਦ ਕਰਾਂ ਮੁਕਾਬਲਾ, ਤੂੰ ਨਾ ਮੂਲ ਡਰੀਂ।
ਜੁਦਾ ਜੁਦਾ ਹੋ ਫਿਰ ਰਹੇ, ਨਜ਼ਰ ਨ ਆਇਆ ਸ਼ੇਰ।
ਚੱਲੇ ਜਿਸ ਦਰਵਾਜ਼ਿਓਂ ਮਿਲੇ ਉਥਾਈਂ[1] ਫੇਰ।
ਹਮਜ਼ਾ ਕਹਿੰਦਾ ਉਮਰ ਨੂੰ, 'ਨਾਹਰਾ ਕਰਸਾਂ ਸਖ਼ਤ।
ਤੂੰ ਚੜ੍ਹ ਮੁਹਕਮ[2] ਹੋਇਕੇ ਉਮਰ ਕਿਸੇ ਦਰਖ਼ਤ।"
ਉਮਰ ਗਿਆ ਚੜ੍ਹ ਰੁੱਖ ਤੇ, ਹਮਜ਼ਾ ਕਰੇ ਪੁਕਾਰ।
ਨਾਹਰਾ ਸੁਣ ਕੇ ਸ਼ੇਰ ਭੀ ਆਣ ਪਿਆ ਇਕਵਾਰ!
ਖ਼ਿੰਗ[3] ਨਬੀ ਇਸਹਾਕ ਦਾ ਨੱਸਾ ਦਹਿਸ਼ਤ[4] ਖਾ।
ਹਮਜ਼ਾ ਪੈਦਲ ਹੋਇ ਕੇ ਪਿਆ ਪਿਛਾੜੀ ਆ।
ਸ਼ੋਰ ਕਰੇਂਦਾ ਖ਼ਿੰਗ ਜਾਂ ਅੰਦਰ ਫ਼ੌਜ ਗਿਆ।
ਸ਼ੋਰ ਪਿਆ ਵਿਚ ਫ਼ੌਜ਼ ਦੇ, ਹਮਜ਼ਾ ਮਾਰ ਲਿਆ।
ਅਪਨੀ ਜਾਨ ਬਚਾਇਕੇ ਘੋੜਾ ਆਇਆ ਨੱਸ।
ਰੋਵੇ ਲਸ਼ਕਰ ਅਰਬ ਦਾ, ਜ਼ਾਰੀ[5] ਕਰੇ ਬੇਵਸ।
ਕਹਿੰਦਾ ਵੇਖ ਸਿਆਵਖ਼ਸ਼, "ਰੋਵੋ ਨਾਹੀਂ ਮੂਲ।
ਹੋਗੁ ਪਿਆਦਾ ਹੋ ਗਿਆ [6]ਸ਼ੇਰਿ ਅਰਬ[6] ਮਕਬੂਲ।"
ਓਧਰ ਅਰਬੀ[6] ਸ਼ੇਰ ਨੂੰ ਪਕੜ ਗਿਆ ਲੈ ਚਾ।
ਸਿਰ ਦੇ ਉੱਪਰ ਫੇਰ ਕੇ ਮਾਰੇ ਧਰਤਿ ਉਠਾ।
ਧਰਤੀ ਉਤੇ ਪੌਂਦਿਆਂ ਹੋਇਆ ਸ਼ੇਰ ਫ਼ਨਾਹ।
ਹਮਜ਼ਾ ਕਹਿੰਦਾ ਉਮਰ ਨੂੰ, "ਇਸ ਦਾ ਚਮੜਾ ਲਾਹ।"
ਉਮਰ ਉਮੱਈਆ ਸ਼ੇਰ ਦੀ ਬੈਠ ਉਤਾਰੇ ਖੱਲ।
ਖੱਲ ਲਿਆਏ ਨਾਲ ਤੇ ਆਏ ਲਸ਼ਕਰ ਵੱਲ।
ਹਮਜ਼ੇ ਤਾਈਂ ਦੇਖ ਕੇ ਹੋਈ ਸ਼ਾਦ[7] ਸਿਪਾਹ[8]।
ਨਾਲ ਸਲਾਹ ਸਿਆਵਖ਼ਸ਼ ਖਲ ਘੱਲੇ ਵੱਲ ਸ਼ਾਹ।
ਭਰ ਤੂੜੀ ਥੀਂ ਖੱਲ ਨੂੰ ਮੁਕਬਿਲ ਹਲਬੀ ਪਾਸ।
ਅੱਗੇ ਵੱਲ ਨੌਸ਼ੀਰਵਾਂ ਟੋਰਨ ਨਾਲ ਕਯਾਸ[9]।
ਮੁਕਬਿਲ ਹਲਬੀ ਸ਼ਾਹ ਦੇ ਜਾ ਵੜਿਆ ਦਰਬਾਰ।
ਹਾਲ ਅਹਵਾਲ ਅਮੀਰ ਦਾ ਜਾ ਕੀਤਾ ਇਜ਼ਹਾਰ[10]।

1. ਉਥੇ ਹੀ। 2. ਤਕੜਾ। 3, ਘੋੜਾ। 4. ਡਰ, ਭੈ। 5. ਵਿਰ੍ਲਾਪ। 6. ਅਰਬੀ (ਸ਼ੇਰ)—ਅਮੀਰ ਹਮਜ਼ਾ। 7. ਖ਼ੁਸ਼ੀ। 8. ਫ਼ੌਜ। 9. ਸਿਆਣਪ, ਸਮਝ—ਸੂਝ। 10, ਪ੍ਰਗਟ।

ਖੱਲ ਡਿੱਠੀ ਨੌਸ਼ੀਰਵਾਂ ਹੋ ਰਹਿਆ ਹੈਰਾਨ ।
'ਆਹੇ ਏਸੇ ਸ਼ੇਰ ਨੇ ਮੁਲਕ ਕੀਤੇ ਵੀਰਾਨ ।"
ਸ਼ਾਹ ਕਹੇ, 'ਮੈਂ ਟੋਰੀਆਂ ਫ਼ੌਜਾਂ ਕਿਤਨੀ ਵਾਰ ।
ਮਾਰ ਲਈਆਂ ਇਸ ਸ਼ੇਰ ਨੇ ਕਰ ਗ਼ਲਬ[1] ਇਕਬਾਰ ।
ਹਮਜ਼ੇ ਨੇ ਇਕ ਹਮਲਿਓਂ ਮਾਰ ਲਿਆ ਤਨਹਾ[2] ।
ਹਮਜ਼ੇ ਜੇਡ ਜਹਾਨ ਵਿਚ ਮਰਦ ਨ ਹੋਸੀ ਕਾ ।"
ਕਹਿਆ ਬੁਜ਼ੁਰਜਮਿਹਰ ਨੇ, 'ਹਮਜ਼ਾ ਹੈ ਕੁਛ ਚੀਜ਼ ।
ਉਸ ਵਿਚ ਸੱਭੇ ਖ਼ੂਬੀਆਂ ਸ਼ਾਨ ਕਮਾਲ ਤਮੀਜ਼ ।
ਵਾਲੀ[3] ਹਫ਼ਤ ਇਕਲੀਮ[4] ਦਾ ਖ਼ੁਦ ਕਰਦਾ ਤਾਰੀਫ਼ ।"
ਸੁਣ ਸ਼ਹਿਜ਼ਾਦੇ ਹਸਦ[5] ਥੀਂ ਸੱੜ ਪਾਵਨ ਤਕਲੀਫ਼ ।
ਫ਼ਰਮਾਵੇ ਨੌਸ਼ੀਰਵਾਂ ਮੁਕ਼ਬਿਲ ਤਾਈਂ ਫੇਰ ।
"ਲਗਦਾ ਕਿਆ ਅਮੀਰ ਦਾ, ਹੈਂ ਤੂੰ ਮਰਦ ਦਲੇਰ । ?"
ਮੁਕਬਿਲ ਅਰਜ਼ ਗੁਜ਼ਾਰਦਾ ਕਰ ਆਦਾਬ[6] ਤਮਾਮ ।
"ਹਜ਼ਰਤ ! ਅਰਬ ਅਮੀਰ ਦਾ ਹਾਂ ਮੈਂ ਇਕ ਗ਼ੁਲਾਮ[7] ।"
ਪਿਛੋਂ ਬੁਜ਼ੁਰਜਮਿਹਰ ਭੀ ਕਰਦਾ ਅਰਜ਼ ਕਲਾਮ ।
"ਇਹ ਉਹ ਅਰਬੀ ਰਾਹਿਜ਼ਨ[8], ਮੁਕਬਿਲ ਜਿਸਦਾ ਨਾਮ ।
ਰਹਿੰਦੀ ਜਿਸ ਦੇ ਜ਼ੁਲਮ ਥੀਂ ਵਿਚ ਦਰਬਾਰ ਪੁਕਾਰ ।
ਹਮਜ਼ੇ ਨੇ ਫੜ ਏਸ ਨੂੰ ਕੀਤਾ ਖ਼ਿਦਮਤਗਾਰ ।"
ਮੁਕਬਿਲ ਵਲ ਨੌਸ਼ੀਰਵਾਂ ਵੇਖੇ ਨਾਲ ਧਿਆਨ ।
"ਇਹ ਪੁਰਕਾਰ[9] ਜਵਾਨ ਹੈ ਪੂਰਾ ਅੰਤਰ ਸ਼ਾਨ ।
ਇਸ ਨੂੰ ਕਿਵੇਂ ਅਮੀਰ ਨੇ ਕੀਤਾ ਬੰਦੀਵਾਨ[10] ?"
ਕਹਿਆ ਬੁਜ਼ੁਰਜਮਿਹਰ ਨੇ ਇਹ ਭੀ ਹਾਲ ਧਿਆਨ ।
"ਘੋੜੇ ਉਤੋਂ ਏਸ ਨੂੰ ਸਟਿਆ ਧਰਤਿ ਉਲਾਰ ।
ਮੁਸਲਿਮ ਕੀਤਾ ਪਕੜ ਕੇ, ਰਹਿਆ ਖ਼ਿਦਮਤਗਾਰ ।"
ਕੀਤੀ ਬੁਜ਼ੁਰਜਮਿਹਰ ਨੇ ਹਮਜ਼ੇ ਦੀ ਤਾਰੀਫ਼ ।
ਸੁਣ ਕੇ ਸ਼ਾਨ ਕਮਾਲ ਨੂੰ ਜਲ ਬਲ ਰਹੇ ਹਰੀਫ਼[11] ।
ਖ਼ੁਆਜਾ ਕਹਿੰਦਾ, 'ਇਸ ਜਿਹਾ ਤੀਰ ਚਲਾਵੇ ਕੌਣ ?
ਇਸ ਜੇਹਾ ਵਿਚ ਸ਼ਾਨ ਦੇ ਮਰਦ ਸਦਾਵੇ ਕੌਣ ?"
ਸੁਣ ਸੁਣ ਕਹਿੰਦਾ ਬਾਦਸ਼ਾਹ, "ਹੈ ਇਹ ਸ਼ਾਤਿਰ[12] ਸ਼ੇਰ ।
ਇਸ ਵਿਚ ਹੋਸਨ ਖ਼ੂਬੀਆਂ, ਦਿਸਦਾ ਖ਼ੂਬ ਦਲੇਰ ।

1. ਦਬਾਉ । 2. ਇਕੱਲਾ । 3. ਮਾਲਿਕ । 4. ਸੱਤਾਂ ਵਿਲਾਇਤਾਂ ਦਾ । 5. ਈਰਖਾ । 6. ਸਨਮਾਨ । 7. ਦਾਸ । 8, ਧਾੜੇਮਾਰ । ਰਾਹੀਆਂ ਨੂੰ ਲੁੱਟਣ ਵਾਲਾ । 9. ਕੰਮ ਵਿੱਚ ਪੂਰਾ । 10. ਕੈਦੀ । 11. ਵਿਰੋਧੀ, ਈਰਖਾ ਵਾਦੀ । 12. ਚਲਾਕ ।

ਜਦੋਂ ਜ਼ਬਾਨੋਂ ਬਾਦਸ਼ਾਹ ਖ਼ੁਦ ਕਰਦਾ ਤਾਰੀਫ਼ ।
ਸੁਣ ਸ਼ਹਿਜ਼ਾਦੇ ਹਸਦ ਥੀਂ ਹੁੰਦੇ ਬਹੁਤ ਖ਼ਫ਼ੀਫ਼[1] ।
ਓੜਕ ਕਹਿੰਦਾ ਉਰਦ ਜੰਗ ਕਰਕੇ ਹਸਦ[2] ਅਯਾਨ[3] ।
"ਕਿਉਂ ਕਰਦੇ ਹੋ ਏਸ ਦੀ ਮੂੰਹ ਤੇ ਸਿਫ਼ਤ ਬਿਆਨ ?
ਹਮਜ਼ੇ ਨੂੰ ਖ਼ੁਦ ਤੀਰ ਦਾ ਯਾਦ ਨ ਆਇਆ ਵੱਲ ।
ਤੀਰ-ਅੰਦਾਜ਼ ਗ਼ੁਲਾਮ ਹੈ, ਏਹ ਅਜਾਇਬ ਗੱਲ ।
ਮੁਕਬਿਲ ਦਾ ਕੀ ਕਦਰ ਹੈ ਪਕੜੇ ਹੱਥ ਕਮਾਨ ।
ਤੀਰ ਚਲਾਵੇ ਸਾਮ੍ਹਣੇ ਮਰਦਾਂ ਦੇ ਮੈਦਾਨ ।"
ਮੁਕਬਿਲ ਨੇ ਫ਼ਰਮਾਇਆ, 'ਨਾ ਹੋ ਏਡ ਫ਼ਜ਼ੂਲ ।
ਤੀਰ ਚਲਾਈ ਨਾਲ ਆ, ਜੇ ਹੈ ਤੌਲ[4] ਫ਼ਜ਼ੂਲ[5] ।
ਸ਼ਾਹ ਕਹੇ, "ਸ਼ਹਿਜ਼ਾਦਿਆ ! ਮੁਕਬਿਲ ਸੱਚ ਕਹੇ ।
ਜੇ ਇਸ ਥੀਂ ਵਧ ਜਾਵਸੇਂ ਤਾਹੀਂ ਸ਼ਾਨ ਰਹੇ ।"
ਉਠ ਪੁਕਾਰੇ ਉਰਦ ਜੰਗ, ਲੈ ਕੇ ਤੀਰ ਕਮਾਨ ।
"ਤਿੰਨ ਸਿਪਰ[6] ਫ਼ੌਲਾਦ ਦੇ ਰੱਖੋ ਪੇਸ਼[7] ਨਿਸ਼ਾਨ ।
ਰੱਖ ਢਾਲਾਂ ਵਿਚ ਮਾਰਦਾ ਸ਼ਹਿਜ਼ਾਦਾ ਫਿਰ ਤੀਰ ।
ਤੀਰ ਵਜੇ ਵਿਚ ਢਾਲ ਦੇ ਬੈਠ ਦੋਂਹਾਂ ਨੂੰ ਚੀਰ ।
ਫਿਰ ਮੁਕਬਿਲ ਨੇ ਉੱਠ ਕੇ ਢਾਲਾਂ ਸੱਤ ਰਖਾ ।
ਤੀਰ ਲੰਘਾਇਆ ਵਿੱਚ ਦੀ ਭੀ ਦੀਵਾਰੇ[8] ਜਾ ।
ਮੁਕਬਿਲ ਦੇ ਹੱਥ ਦੇਖ ਕੇ ਸ਼ਾਹ ਹੋਇਆ ਦਿਲਸ਼ਾਦ[9] ।
ਤੀਰੋਂ ਚੀਰ ਦਿਖਾਇਆ ਸੱਤ ਸਿਪਰ ਫ਼ੌਲਾਦ ।
ਮੁਕਬਿਲ ਤਾਈਂ ਦੇਂਵਦਾ ਸ਼ਾਹ ਆਪਨੀ ਪੌਸ਼ਾਕ ।
ਕਹਿਆ, 'ਲਿਆਉ ਅਮੀਰ ਨੂੰ ਝਬਦ, ਐ ਚਾਲਾਕ ।"
ਮੁਕਬਿਲ ਗਿਆ ਅਮੀਰ ਵਲ, ਹੋ ਸਲਾਮੀ[10] ਝੁੱਕ ।
ਆਇਆ ਪਾਸ ਅਮੀਰ ਦੇ ਹਾਲ ਸੁਣਾਇਆ ਸੱਬ ।
ਮੁਕਬਿਲ ਤਾਈਂ ਦੇਂਵਦਾ ਹਮਜ਼ਾ ਹੋਰ ਇਨਾਮ ।
ਤਰਫ਼ ਅਦਾਇਨ ਜੀਂਵਦੇ ਅਗਲੀ ਫ਼ਜਰ[11] ਤਮਾਮ ।
ਇਕ ਮੰਜ਼ਲ ਤੇ ਆ ਗਿਆ ਜਦੋਂ ਅਮੀਰ ਕਬੀਰ[12] ।
ਖ਼ਬਰ ਸੁਣੀ ਨੌਸ਼ੀਰਵਾਂ, ਆਇਆ ਅਰਬ ਅਮੀਰ ।
ਸੁਣ ਉਮਰਾ[13] ਲੈ ਫ਼ੌਜ ਨੂੰ ਆਇਆ ਇਸਤਕਬਾਲ[14] ।
ਫ਼ੌਜ ਅਮੀਰ ਕਬੀਰ ਦਾ ਵੇਖਣ ਹਾਲ ਅਹਿਵਾਲ ।

1. ਖ਼ਫ਼ਾ, ਕ੍ਰੋਧਵਾਨ । 2. ਈਰਖਾ । 3. ਪ੍ਰਗਟ । 4. ਬਖ਼ਸ਼ਿਸ਼ । 5. ਬੁਜ਼ੁਰਗੀ ਦੀ । 6. ਢਾਲਾਂ । 7. ਅੱਗੇ । 8. ਕੰਧ ਵਿੱਚ । 9. ਦਿਲੋਂ ਪ੍ਰਸੰਨ । 10. ਸਲਾਮ (ਨਮਸਤੇ) ਕਰ ਕੇ । 11. ਸਵੇਰ, ਭਲਕ 12. ਵੱਡਾ । 13. ਅਮੀਰ ਦਾ ਬਹੁਵਚਨ । 14. ਸਵਾਗਤ ਲਈ ।

ਡਿੱਠੀ ਅੱਵਲ ਆਂਵਦੀ ਯਲਆਦੀ ਦੀ ਫ਼ੌਜ ।
ਲਸ਼ਕਰ ਜ਼ੇਬ[1] ਸ਼ਿੰਗਾਰੀਆ, ਜ਼ੀਨਤ[2] ਮਾਰੇ ਮੌਜ ।
ਉਮਰ ਮਿਅਦੀ ਦਾ ਸ਼ਾਹ ਨੂੰ ਨਜ਼ਰੀਂ ਆਇਆ ਕੱਦ ।
ਕਾਮਤ[3] ਕਿਲਾ ਵਿਲਾਇਤੀ, ਬੁਰਜ ਸ਼ਿਕਮ[4] ਬੇਹੱਦ ।
ਵੇਖ ਕਹੇ ਨੌਸ਼ੀਰਵਾਂ, 'ਏਹੋ ਹੋਗੁ ਅਮੀਰ ।
ਵਾਲੀ ਮੱਕੇ ਸ਼ਹਿਰ ਦਾ, ਹਮਜ਼ਾ ਆਲਮਗੀਰ[5]।
ਕਹਿਆ, ਬੁਜ਼ੁਰਜਮਿਹਰ ਨੇ, "ਸਾਡਾ ਇਹ ਗ਼ੁਲਾਮ ।
ਲਸ਼ਕਰ ਵਿੱਚ ਅਮੀਰ ਦੇ ਇਸ ਦਾ ਹੁਕਮ ਰਵਾਨ[6] ।
ਉਮਰ ਮਿਅਦੀ ਬਿਨ ਕਰਬ ਹੈ ਯਲਆਦੀ ਸਰਦਾਰ ।
ਅੰਦਰ ਪੁਰ ਸ਼ੱਦਾਦੀਆਂ ਜੋ ਗ਼ਾਲਿਬ ਤਲਵਾਰ ।"
ਤਦ ਨੂੰ ਪਹੁਤਾ ਆਇ ਕੇ ਯਲਆਦੀ ਸਰਦਾਰ ।
ਖ਼ੁਆਜਾ ਬੁਜ਼ੁਰਜਮਿਹਰ ਨੂੰ ਕਹੇ ਸਲਾਮ ਪੁਕਾਰ ।
ਨਾ ਕਹਿਆ ਨੌਸ਼ੀਰਵਾਂ ਤਾਂਈ ਮੂਲ ਸਲਾਮ ।
ਤੇ ਨਾ ਲੱਥਾ ਘੋੜਿਓਂ ਕਾਰਣ ਅਦਬ ਕਿਰਾਮ[7] ।
ਆ ਘੋੜਾ ਖਲਿਹਾਰ ਦਾ ਪਾਸ ਉਨ੍ਹਾਂ ਦੇ ਝੱਬ ।
ਪੁੱਛੇ ਬੁਜ਼ੁਰਜਮਿਹਰ ਥੀਂ ਸ਼ਾਹ ਹਕੀਕਤ[8] ਸੱਬ ।
"ਇਸ ਚੋਬਰ ਨੇ ਅਸਾਂ ਨੂੰ ਕੀਤਾ ਨਾਂਹ ਸਲਾਮ ।
ਤੇ ਨਾ ਲੱਥਾ ਘੋੜਿਓਂ ਇਹ ਮੁਤਕੱਬਰ[9] ਖ਼ਾਮ[10] ।"
ਕਹਿਆ ਬੁਜ਼ੁਰਜਮਿਹਰ ਨੇ ਪਾ ਪਰਦਾ ਵਿਚਕਾਰ ।
"ਇਸ ਨੂੰ ਹੋਈ ਦੀਵਾਨਗੀ[11], ਬਰਸ ਹੋਏ ਦੋ ਚਾਰ ।"
ਸੁਣ ਚੁਪ ਹੋਇਆ ਬਾਦਸ਼ਾਹ ਦਿਲ ਵਿਚ ਕਹੇ ਜ਼ਰੂਰ ।
"ਭਾਵੇਂ ਹੈ ਦੀਵਾਨਗੀ, ਭਾਵੇਂ ਸਖ਼ਤ ਗ਼ਰੂਰ[12] ।"
ਯਲਆਦੀ ਦੇ ਆਂਵਦੇ ਪਿੱਛੋਂ ਵੀਰ ਤਮਾਮ ।
ਪੈਦਲ ਹੋ ਕੇ ਸ਼ਾਹ ਨੂੰ ਕਰਦੇ ਆਨ ਸਲਾਮ ।
ਯਲਆਦੀ ਨੂੰ ਆਖਦੇ ਸਾਰੇ ਪਾਸ ਖਲੋ ।
"ਖ਼ਿਦਮਤ ਅੰਦਰ ਸ਼ਾਹ ਦੀ ਤੂੰ ਭੀ ਪੈਦਲ ਹੋ ।"
ਉਹ ਕਹਿੰਦਾ, "ਉਹ ਕੌਣ ਹੈ ਜਿਸਦਾ ਅਦਬ ਕਰਾਂ ?
ਬਾਝ ਖ਼ੁਦਾਇ ਜਹਾਨ ਦੇ ਹੋਰੋਂ ਨਾਂਹ ਡਰਾਂ ।"
ਪਿੱਛੋਂ ਫ਼ੌਜ ਅਮੀਰ ਦੀ ਆਈ ਵਾਰੋ ਵਾਰ ।
ਸਭਨਾਂ ਦਾ ਨੌਸ਼ੀਰਵਾਂ ਹਾਲ ਪੁੱਛੇ ਇਜ਼ਹਾਰ[13] ।

1. ਖ਼ੂਬ, ਸੋਹਣਾ । 2. ਸਜਧਜ । 3. ਕੱਦ । 4, ਪੇਟ । 5. ਵਿਸ਼ਵ ਵਿਜਈ । 6. ਚਲਦਾ ਹੈ । 7. ਸ਼ਖ਼ਾਵਤ । 8. ਹਾਲ । 9. ਅਭਿਮਾਨੀ । 10. ਕੱਚਾ । 11. ਪਾਗਲਪਨ । 12. ਹੰਕਾਰ । 13. ਜ਼ਾਹਿਰ, ਪ੍ਰਗਟ ।

ਦੂਰੋਂ ਹੁੰਦਾ ਪੋਸ਼ ਪੋਸ਼[1], ਹੁੰਦਾ ਸ਼ੋਰ ਪੁਕਾਰ ।
' ਇਹ ਵਜ਼ੀਰ ਅਮੀਰ ਦਾ ਆਹਾ ਉਮਰ ਅਯਾਰ ।"
ਸ਼ਾਹ ਕਹੇ, 'ਇਹ ਹੋਵਸੀ ਹਮਜ਼ਾ ਸ਼ੇਰ ਸ਼ਿਕੋਹ[2] ।"
ਹੁਰਮੁਜ਼ ਨੂੰ ਜਿਸ ਲੁੱਟਿਆ ਖ਼ੁਆਜੇ ਕਹਿਆ, 'ਉਹ ।"
ਜਾਂ ਕੀਤੀ ਨੌਸ਼ੀਰਵਾਂ ਉਸ ਦੇ ਵੱਲ ਨਿਗਾਹ ।
ਤੇਰ੍ਹਾਂ ਗਜ਼ ਦਾ ਕੱਦ ਹੈ, ਰੰਗ ਤਮਾਮ ਸਿਆਹ ।
ਪੈਦਲ ਟੁਰਿਆ ਆਂਵਦਾ ਚਲੇ ਮੁਅੱਲਕ[3] ਮਾਰ ।
ਬਾਜ਼ੀ ਵਾਂਗੂ ਕਬੂਤਰਾਂ ਲਾਵੇ ਵਾਰੋ ਵਾਰ ।
ਸਿਰ ਤੇ ਉੱਚਾ ਪੰਜ ਗਜ਼ ਟੋਪ ਅਜੀਬ ਬੁਲੰਦ ।
ਲੂੰਬੜ ਦੀ ਦੁੰਬ ਟੋਪ ਦੇ ਸਿਰੇ ਉਤੇ ਪੈਵੰਦ[4] ।
ਕੁੱਲ ਲਿਬਾਸ ਜੋ ਬਦਨ ਤੇ ਆਹਾ ਭੂਰਾ ਲ
ਬਾਰਾਂ ਹਜ਼ਾਰ ਗ਼ੁਲਾਮ ਹੈ ਰਵਾਂ[5] ਪਿਆਦੇ ਨਾਲ ।
ਜ਼ੱਰੀ[6] ਕੁੱਲ ਲਿਬਾਸ ਤੇ, ਨਾ ਕੋਈ ਅਸਵਾਰ ।
ਕੱਸੇ ਹੋਏ ਹੱਥ ਵਿਚ, ਪਕੜੇ ਅਸਪ[7] ਤਿਆਰ ।
ਵੇਖ ਕਹੇ ਨੌਸ਼ੀਰਵਾਂ, 'ਇਹ ਆਜ਼ਾਦੀ ਕਿਉਂ ?
ਹੱਥੀ ਘੋੜੇ ਪਕੜ ਕੇ ਚਲਣ ਪਿਆਦੇ ਕਿਉਂ ?"
ਖ਼ੁਆਜਾ ਕਹਿੰਦਾ, ' ਇਹਨਾਂ ਦਾ ਜਾਂ ਪੈਦਲ ਸਰਦਾਰ ।
ਕੀ ਤਾਕਤ ਹੈ ਇਨਾਂ ਦੀ ਹੋਵਨ ਆਪ ਸਵਾਰ ।
ਉਮਰ ਉਮੱਈਆ ਸ਼ੇਰ ਦਾ ਜਾਂ ਡਿੱਠਾ ਸਾਮਾਨ ।
ਹੱਸ ਕਹੇ ਨੌਸ਼ੀਰਵਾਂ, ਵਾਹ ਵਾ, ਉਮਰ ਜਵਾਨ ।"
ਤਦ ਨੂੰ ਆ ਸੁਲਤਾਨ ਦਾ ਅਦਬ ਕਰੇ ਅਯਾਰ ।
ਯਲਆਦੀ ਵਲ ਵੇਖਿਆ, ਅਜੇ ਖੜਾ ਅਸਵਾਰ ।
ਯਲਆਦੀ ਨੂੰ ਉਮਰ ਨੇ ਕਹਿਆ ਹੋ ਦਿਲ ਤੰਗ ।
"ਲਹੂ ਘੋੜੇ ਥੀਂ ਚੋਬਰਾ ! ਯਾਂ ਤੇ ਮਾਰਾਂ ਸੰਗ[8] ।
ਖ਼ੁਦ ਨਾਹੀਂ ਜੇ ਉੱਤਰੇਂ ਆਣ ਉਤਾਰਾਂ ਮੈਂ
ਲਹੂ ਖ਼ਾਨੇ ਦੇ ਭਰਤੀਏ ਸ਼ਰਮ ਕਰੀਂ ਕਿਉਂ ਤੈਂ ?
ਵਾਲੀ[9] ਹਫ਼ਤ ਇਕਲੀਮ[10] ਦਾ ਵੇਖਾਂ ਧਰਤਿ ਖੜਾ ।
ਤੂੰ ਬੇਅਦਬ ਸਵਾਰ ਹੈਂ ਤੇ ਬੇਸ਼ਰਮ ਬੜਾ ।"
ਯਲਆਦੀ ਲਾਚਾਰ ਹੋ ਧਰਤੀ ਲੱਥਾ ਝੱਬ ।
ਸ਼ਾਹ ਕਰੇ ਹੱਸ, 'ਉਮਰ ਦਾ ਲਸ਼ਕਰ ਤਾਬਿਆ ਸੱਬ ।

1. ਅਲੱਗ ਹੋ ਜਾਓ, ਪਰੇ ਹਟੋ-ਪਰੇ ਹੱਟੋ। 2. ਸ਼ੇਰ ਦੀ ਸ਼ਾਨ ਵਾਲਾ । 3. ਮੜਕ ਨਾਲ, ਲਟਕਦਾ ਹੋਇਆ । 4. ਲੱਗੀ ਹੋਈ । 5. ਚਲਦਾ 6. ਸੁਨਹਿਰੀ । 7. ਘੋੜਾ 8. ਪੱਥਰ । 9. ਮਾਲਿਕ, ਬਾਦ-ਸ਼ਾਹ । 10. ਸੱਤਾਂ ਵਿਲਾਇਤਾਂ ਦਾ ।

ਇਹੋ ਜਿਹੇ ਆਦਮੀ ਭੂਤਨਿਆਂ ਦਾ ਹਾਨ ।
ਉਮਰ ਉਮੱਈਆ ਚੋਰ ਦਾ ਮੰਨਦੇ ਹਨ ਫ਼ਰਮਾਨ ।"
ਫੇਰ ਅਲਮ[1] ਦਾ ਸ਼ਾਹ ਨੇ ਸੁਣਿਆ ਸ਼ੋਰ ਪੁਕਾਰ ।
ਲਸ਼ਕਰ ਵਾਂਗੂ ਫ਼ਰਿਸ਼ਤਿਆਂ ਆ ਹੋਇਆ ਇਜ਼ਹਾਰ[2] ।
ਹਮਜ਼ਾ ਨਜ਼ਰੀਂ ਆਇਆ ਵਾਹਵਾ ਹੁਸਨ[3] ਜਮਾਲ[4] ।
ਚਿਹਰਾ[5] ਖ਼ੂਬ ਫ਼ੱਰਾਖ[6] ਤੇ ਰੰਗ ਅਜਾਇਬ ਲਾਲ ।
ਬਦਨ ਦੱਸ ਕੇ ਜਾਮਿਉਂ, ਨੂਰੋ ਨੂਰ ਮਾਖ਼ੂਰ[7] ।
ਸੋਹਣਾ ਵਾਲੀ ਅਰਬ ਦਾ ਚਿਹਰਾ ਵਾਂਗੂ ਹੂਰ ।
ਸੂਰਤ ਹੈਬਤ ਨਾਕ[8] ਤੇ ਆਇਆ ਸਾਹਿਬ ਸ਼ਾਨ ।
ਖ਼ੂਬ ਅਲਮ[9] ਪੁਰ ਮੋਤੀਆਂ ਝੁੱਲੇ ਸਿਰੇ ਨਿਸ਼ਾਨ ।
ਭਾਈ ਨਾਲ ਅਮੀਰ ਦੇ ਆਵਨ ਚਾਰ ਚੁਫ਼ੇਰ ।
ਚੰਦੋਂ ਰੌਸ਼ਨ ਸੂਰਤਾਂ ਕੁੱਵਤ ਦੇ ਵਿਚ ਸ਼ੇਰ ।
ਅਬੂ, ਤਾਲਿਬ ਅੱਬਾਸ ਤੇ ਹਾਰਿਸ, ਕਸ਼ਪ ਜਵਾਨ ।
ਚਾਰੋਂ ਵੀਰ[10] ਅਮੀਰ ਦੇ ਆਵਨ ਸਾਹਿਬ ਸ਼ਾਨ ।
ਹਮਜ਼ਾ ਟੁਰਿਆ ਆਂਵਦਾ, ਖ਼ਿੰਗ ਉਤੇ ਅਸਵਾਰ ।
ਚੱਲੇ ਚਾਲ ਸੁਹਾਵਣੀ, ਘੋੜਾ ਖ਼ੁਸ਼ ਰਫ਼ਤਾਰ[11] ।
ਸੂਰਤ ਵੇਖ ਅਮੀਰ ਦੀ ਦੰਗ ਰਹਿਆ ਸੁਲਤਾਨ ।
ਨਕਸ਼[12] ਮੁਨੱਵਰ[13] ਅਰਬ ਤੇ ਜਾਨ ਜਿਗਰ ਕੁਰਬਾਨ ।
ਡਿੱਠਾ ਜਦੋਂ ਅਮੀਰ ਨੇ ਸ਼ਾਹ ਅੰਦਰ ਮੈਦਾਨ ।
ਪੈਦਲ ਹੋ ਹਟਾਂਵਦਾ, ਸਿਰੋਂ ਅਲਮ[14] ਮਰਦਾਨ[15] ।
ਤੇ ਟੁਰਿਆ ਵਲ ਬਾਦਸ਼ਾਹ ਪੈਰ ਪਿਆਦਾ ਝੱਬ ।
ਖ਼ਿਦਮਤਗਾਰ ਅਮੀਰ ਨੇ ਦੂਰ ਹਟਾਏ ਸੱਬ ।
ਸ਼ਾਹ ਪੁੱਛੇ, 'ਕਿਉਂ ਆਂਵਦਾ ਹਮਜ਼ਾ ਤਿਨਹਾ[16] ਚੱਲ ?
ਝੰਡਾ ਲੈ ਖ਼ੁਦ ਚੱਲਿਆ, ਕਿਉਂ ਇਹ ਮੇਰੇ ਵੱਲ ?"
ਖ਼ੁਆਜਾ ਕਹੇ, 'ਜੁ ਮਾਰਿਆ ਹਮਜ਼ਾ ਨੇ ਹੁਸ਼ਾਮ ।
ਤੇ ਮੱਕੇ ਵਿਚ ਲੁੱਟਿਆ ਉਸ ਦਾ ਮਾਲ ਤਮਾਮ ।
ਇਹ ਭੀ ਝੰਡਾ ਤੁਸਾਂ ਦਾ ਆਂਦੋਸੁ ਹੱਥੀਂ ਚਾ ।
ਹੁਣ ਇਹ ਸਿਰ ਤੇ ਤੁਸਾਂ ਦੇ ਦੇਸੀ ਆਣ ਝੁਲਾ ।
ਤਖ਼ਤ ਕਯਾਨੀ ਆਵਸੀ ਭੀ ਅੱਜ ਵਿਚ ਹਜ਼ੂਰ ।"
ਇਹ ਗੱਲ ਸੁਣ ਨੌਸ਼ੀਰਵਾਂ ਬਹੁਤ ਹੋਇਆ ਮਸਰੂਰ[17] ।

---

1. ਲੋਕਾਂ ਦਾ । 2. ਪ੍ਰਗਟ । 3. ਖ਼ੂਬਸੂਰਤੀ 4. ਰੂਪ । 5. ਮੱਥਾ । 6. ਚੌੜਾ । 7. ਭਰਪੂਰ ਹੋਇਆ । 8. ਡਰਾਉਣੀ, ਭਿਆਨਕ । 9. ਝੰਡੇ ਨਿਸ਼ਾਨ । 10. ਭਾਈ । 11. ਚੰਗੀ ਚਾਲ ਵਾਲਾ । 12. ਸ਼ਕਲ । 13. ਰੌਸ਼ਨ, ਪ੍ਰਕਾਸ਼ਵਾਨ । 14. ਝੰਡਾ, 15. ਮਰਦ । 16. ਇਕੱਲਾ । 17. ਮਸਤ ।

ਬੰਦੇ[1] ਨੂੰ ਨੌਸ਼ੀਰਵਾਂ ਤੁਰਤ ਕਰੇ ਫ਼ਰਮਾਨ।
"ਹੱਥੋਂ ਅਰਬ ਅਮੀਰ ਦੇ ਤੂੰ ਜਾ ਪਕੜ ਨਿਸ਼ਾਨ।
ਹਮਜ਼ੇ ਦੇ ਚਾ ਸਿਰੇ ਤੇ ਪਕੜ ਸ਼ਿਤਾਬੀ ਚਾ।
ਭੀ ਪੈਦਲ ਹੋ ਜਾਂਵਦਾ ਖ਼ੁਦ ਹਮਜ਼ਾ ਵਲ ਸ਼ਾਹ
ਤਦ ਨੂੰ ਆਨ ਅਮੀਰ ਭੀ ਕਰਦਾ ਤਸਲੀਮਾਤ[2]।
ਸੀਨੇ ਲਾਇਆ ਸ਼ਾਹ ਨੇ ਹਮਜਾ ਆਲੀ ਜ਼ਾਤ[3]।
ਫੜ ਕੇ ਸ਼ਾਹ ਅਮੀਰ ਤੇ ਸ਼ਫ਼ਕਤ ਕਰੇ[4] ਅਯਾਨ[5]
ਇਹ ਭੀ ਝੰਡਾ ਬਖ਼ਸ਼ਦਾ ਹਮਜ਼ੇ ਨੂੰ ਸੁਲਤਾਨ।
ਚੱਲੇ ਤਰਫ਼ ਮਦਾਇਨੇ, ਰਲ ਮਿਲ ਆਲੀ ਜਾਹ[6]।
ਅੱਗੇ ਅੱਗੇ ਟੋਰਦਾ ਹਮਜ਼ੇ ਤਾਈਂ ਸ਼ਾਹ।
ਘੋੜੇ ਤਰਫ ਅਮੀਰ ਦੀ ਕਰਦਾ ਸ਼ਾਹ ਨਿਗਾਹ।
ਕਹਿੰਦਾ, 'ਅਸਪ ਅਮੀਰ ਦਾ ਚੰਗਾ ਦਿਲ ਖ਼੍ਵਾਹ[7]।
ਆਹਾ ਕਾਰੂੰ ਦੇਵ ਬੰਦ ਸੁਲਤਾਨੀ ਕੋਤਵਾਲ।
ਘੋੜਾ ਉਸਦਾ ਸੱਬ ਥੀਂ ਚੰਗਾ ਅੰਦਰ ਚਾਲ।
ਚਾਹਿਆ ਸੀ ਨੌਸ਼ੀਰਵਾਂ ਉਸ ਥੀਂ ਕਿਤਨੀ ਵਾਰ।
ਕਾਰਨ ਉਜ਼ਰ ਗੁਜ਼ਾਰਦਾ ਆਹਾ ਸੌ ਸੌ ਵਾਰ।
ਸਿਫ਼ਤ ਸੁਣੀ ਜਾਂ ਖ਼ਿੰਗ ਦੀ ਕਾਰਨ ਨੇ ਬੇਹੱਦ।
ਕਹੇ ਹਸਦ[8] ਥੀਂ, "ਖ਼ਿੰਗ ਸੀ ਮੇਰਾ ਘੋੜਾ ਵੱਧ।"
ਫ਼ਰਮਾਵੇ ਨੌਸ਼ੀਰਵਾਂ, ' ਲਾਫ਼[9] ਨ ਮੂਲ ਅਲਾ[10]।
ਕਾਰਨ ਅਰਜ਼ ਗੁਜ਼ਾਰਦਾ, ਵੇਖ ਲਓ ਅਜ਼ਾਮਾ।
ਹਮਜ਼ਾ ਮੇਰੇ ਅਸਪ ਥੀਂ ਵੇਖੇ ਅਸਪ ਦੌੜਾ।'
ਇਹ ਹਮਜ਼ੇ ਨੂੰ ਸ਼ਾਹ ਨੇ ਦਿੱਤੀ ਖ਼ਬਰ ਸੁਣਾ।
ਹਮਜ਼ਾ ਕਹਿੰਦਾ, 'ਸ਼ਰਤ ਜੇ ਕਾਰਨ ਬੰਨ੍ਹੇਗਾ।
ਤਾਂ ਮੈਂ ਉਸ ਦੇ ਅਸਪ ਥੀਂ ਵੇਖਾਂ ਖ਼ਿੰਗ ਦੌੜਾ।"
ਕਰਨ ਕਹੇ ਅਮੀਰ ਨੂੰ, 'ਭੀ ਕੀ ਸ਼ਰਤ ਬਤਾ।"
ਹਮਜ਼ਾ ਕਹਿੰਦਾ, 'ਅਸਪ ਦੀ ਹੋਈ ਸ਼ਰਤ ਬਕਾ[11]।
ਅਸਪ ਬਰਾਬਰ ਛੱਡੀਏ ਜਿਹੜਾ ਅੱਗੇ ਹੋ।
ਉਹ ਦੂਜੇ ਦਾ ਅਸਪ ਭੀ ਲੈ ਲੇਵੇਗਾ ਸੋ।"
ਕਾਰਨ ਕਹਿੰਦਾ, 'ਖ਼ਬਰ ਕੀ, ਜੇ ਕਰਸੇਂ ਇਨਕਾਰ।
ਘੋੜਾ ਦੇਵੇਂ ਮੂਲ ਨਾ, ਜਾਂ ਤੂੰ ਜਾਵੇਂ ਹਾਰ।"

---

1. ਨੌਕਰ। 2. ਅਦਬ ਅਦਾਬ। 3. ਵੱਡੇ ਰੁਤਬੇ ਵਾਲਾ। 4. ਕ੍ਰਿਪਾ। 5. ਪ੍ਰਗਟ, ਪ੍ਰਤੱਖ। 6. ਸ੍ਰੀ ਮਾਨ। 7. ਮਨ ਭਾਉਂਦਾ। 8. ਈਰਖਾ। 9. ਗੱਪ। 10. ਬੋਲ। 11. ਪੱਕੀ।

ਹਮਜ਼ੇ ਕਹਿਆ, 'ਦੋਂਵਦੇ ਬਾਜ਼ੇ ਸ਼ਰਤ ਤੇ ਜਾਨ।
ਘੋੜਾ ਕੇਡਕ ਚੀਜ਼ ਹੈ, ਐ ਕਾਰਨ ਨਾਦਾਨ।'
ਸ਼ਰਤ ਜਦੋਂ ਇਹ ਹੋ ਗਈ, ਸਾਫ਼ ਕਰਾਇਆ ਰਾਹ।
ਸੱਜੇ ਖੱਬੇ ਹੋ ਗਈ ਦੋਵੇਂ ਤਰਫ਼ ਸਿਪਾਹ[1]।
ਛੱਡਨ ਅਸਪ ਬਰਾਬਰੋਂ ਕਾਰਨ ਅਤੇ ਅਮੀਰ।
ਖ਼ਿੰਗ ਨਦੀ ਇਸਹਾਕ ਦਾ ਜਾਂਦਾ ਵਾਂਗੁ ਤੀਰ।
ਕਾਰਨ ਪਿੱਛੇ ਰਹਿ ਗਿਆ ਹਮਜ਼ਾ ਵਾਂਗੁ ਹਵਾ।
ਨਜ਼ਰੋਂ ਗ਼ਾਇਬ[2] ਹੋ ਗਿਆ, ਇਕ ਪਲ ਅੰਦਰ ਜਾ।
ਤੇ ਕਾਰਨ ਦਿਉਬੰਦ ਨੂੰ ਮੁੜ ਮਿਲਿਆ ਵਿਚ ਰਾਹ।
ਬਾਜ਼ੀ ਲਈ ਅਮੀਰ ਨੇ ਕਾਰਨ ਹੋਇਆ ਤਬਾਹ।
ਫੜ ਲਤੋਂ ਅਮੀਰ ਨੇ ਕਾਰਨ ਲਇਆ ਉਤਾਰ।
ਘੋੜਾ ਹੇਠੋਂ ਕੱਢਿਆ ਕਰਕੇ ਹਾਲ ਖ਼ੁਆਰ।
ਇਹ ਘੋੜਾ ਸੁਲਤਾਨ ਨੂੰ ਦਿੱਤਾ ਅਰਬ ਅਮੀਰ।
ਖ਼ੁਸ਼ ਹੋਇਆ ਨੌਸ਼ੀਰਵਾਂ ਤੇ ਕਾਰਨ ਦਿਲਗੀਰ।
ਵੇਖ ਉਮਰਾਉ[3] ਅਮੀਰ ਨੂੰ ਭੁਜਦੇ ਵਾਂਗੁ ਕਬਾਬ।
ਬਾਜ਼ੇ ਵੇਖ ਅਮੀਰ ਨੂੰ ਖ਼ੁਸ਼ ਹੁੰਦੇ ਅਸਹਾਬ[4]।
ਆਨ ਵੜੇ ਵਿਚ ਬਾਰਗਾਹ ਸਾਰੇ ਸਣੇ ਅਮੀਰ।
ਖ਼ੁਆਜਾ ਥੀਂ ਨੌਸ਼ੀਰਵਾਂ ਹੋਰ ਪੁੱਛੇ ਤਦਬੀਰ।
"ਮਿਲਿਆ ਹਮਜ਼ਾ ਅਸਾਂ ਨੂੰ ਕੀਤਾ ਫ਼ਜ਼ਲ[5] ਖ਼ੁਦਾ।
ਕਰੀਏ ਇਸ ਦੇ ਬਹਿਣ ਨੂੰ ਕੌਣ ਮਕਾਨ ਅਤਾ[6] ?"
ਆਹਾ ਗ਼ਸਤਮ ਪਹਿਲਵਾਂ ਲਸ਼ਕਰ ਵਿਚ ਸਰਦਾਰ।
ਉਹ ਗਇਆ ਸੀ ਚੀਨ ਨੂੰ ਖ਼ਾਕਾ[7] ਦੀ ਪੈਕਾਰ[8]।
ਸ਼ਾਮ ਨਰੀਮਾ ਸ਼ੇਰ ਦੀ ਸਭ ਥੀਂ ਜਾਇ[9] ਬੁਲੰਦ।
ਉਹ ਕੁਰਸੀ ਤੇ ਹੋਂਵਦਾ ਗ਼ਸਤਮ ਨਾਫ਼ਰ[10] ਕੰਦ[11]।
ਗ਼ਸਤਮ ਪਿੱਛੇ ਪਈ ਸੀ ਹੁਣ ਉਹ ਖ਼ਾਲੀ ਜਾ।
ਖ਼ੁਆਜਾ ਕਹੇ, 'ਅਮੀਰ ਨੂੰ ਏਹੋ ਕਰੋ ਅਤਾ।"
ਖ਼ੁਆਜੇ ਦੀ ਤਬਦੀਰ ਨੂੰ ਮੰਨ ਗਇਆ ਸੁਲਤਾਨ।
ਸ਼ਾਮ ਨਰੀਮਾਂ ਸ਼ੇਰ ਦਾ ਹਮਜ਼ੇ ਲਿਆ ਮਕਾਨ।
ਬੈਠੇ ਉੱਪਰ ਕੁਰਸੀਆਂ ਹਰ ਰੁਤਬੇ ਸਰਦਾਰ।
ਹਮਜ਼ਾ ਅੰਦਰ ਸਾਰਿਆਂ ਆਹਾ ਬੁਜ਼ੁਰਗਵਾਰ।
ਫਿਰ ਖ਼ਾਨੇ ਮੰਗਵਾਂਵਦੇ ਬਾਦ ਤਮਾਮ ਕਲਾਮ।
ਫ਼ਰਸ਼ ਵਿਛੇ ਜ਼ਰਬਫ਼ਤ[12] ਦੇ ਜ਼ੀਨਤਦਾਰ[13] ਤਮਾਮ।

---

1. ਫ਼ੌਜ। 2. ਉਹਲੇ। 3. ਵੱਡੇ ਵੱਡੇ ਅਮੀਰ। 4. ਦੋਸਤ, ਮਿਤ੍ਰ ਸਾਹਿਬ ਦਾ ਬਹੁ ਵਚਨ। 5. ਮਿਹਰਬਾਨੀ। 6. ਬਖ਼ਸ਼ਿਸ਼। 7. ਬਾਦਸ਼ਾਹ ਚੀਨ ਦੀ ਪਦਵੀ। 8. ਲੜਾਈ। 9. ਜਗ੍ਹਾ, ਥਾਂ। 10. ਹਾਕਿਮ। 11. ਸ਼ੁੱਧ, ਭਾਵ—ਚੰਗਾ। 12. ਚਾਂਦੀ ਸੋਨੇ ਦੀਆਂ ਤਾਰਾਂ ਦਾ ਰੇਸ਼ਮੀ ਕੱਪੜਾ। 13. ਸੋਭਾ ਵਾਲੇ।

ਚੀਨੀ ਤਾਸ[1] ਜ਼ੁਮੱਰਦੀਨ[2] ਬਲੋਰੀ ਕੁਲ ਖ਼ਵਾਨ[3] ।
ਜ਼ਰ[4] ਨੁਕਰੋਈਆ[5] ਸਹਨਕਾ[6], ਖ਼ਾਦਿਮ[7] ਧਰਦੇ ਆਨ ।
ਚਮਚੇ ਸਬ ਅਕੀਕ[8] ਦੇ, ਰੰਗ ਬਰੰਗ ਤੁਆਮ[9] ।
ਹੈਰਤ[10] ਦੇ ਵਿਚ ਰਹਿ ਗਏ ਅਰਬੀ ਵੇਖ ਤਮਾਮ ।
ਕਦੇ ਉਮਰ ਭਰ ਸਾਰਿਆਂ ਨਾਂ ਡਿੱਠੀ ਇਹ ਸ਼ਾਨ ।
ਧਰਿਆ ਅੱਗੇ ਅਰਬੀਆਂ ਏਹ ਸਾਰਾ ਸਾਮਾਨ ।
ਧਰੇ ਅਗਾੜੀ ਖ਼ਵਾਨਚੇ[11] ਖਾਵਨ ਸੱਬ ਤੁਆਮ ।
ਅੱਗੇ ਸੁਣਿਆ ਕਦੇ ਨਾ ਇਸ ਲੱਜ਼ਤ ਦਾ ਨਾਮ ।
ਥਾਲ ਚੁਰਾ ਜ਼ਮੱਰਦੀਨ, ਜ਼ੱਰੀ ਸਰਨਕ ਹੋਰ ।
ਪਾ ਲੈਂਦਾ ਵਿਚ ਤੋਬਰੇ ਉਮਰ ਉਮੱਈਆ ਚੋਰ ।
ਉਮਰ ਉਮੱਈਆ ਚੋਰ ਵਲ ਵੇਖੇ ਖ਼ਵਾਂ ਸਾਲਾਰ[12] ।
"ਕਰੋ ਨ ਚੋਰੀ ਅਰਬੀਓ, "ਕਹੇ ਬੁਲੰਦ ਪਕਾਰ ।
ਸੁਣ ਹੱਸਿਆ ਨੌਸ਼ੀਰਵਾਂ ਕਹੇ ਬੁਲੰਦ ਜਵਾਬ ।
"ਬਖ਼ਸ਼ ਦਿੱਤਾ ਮੈਂ ਅਰਬੀਆਂ ਨੂੰ ਇਹ ਸਬ ਅਸਬਾਬ ।"
ਲਸ਼ਕਰ ਅਰਬ ਅਮੀਰ ਦਾ ਇਹ ਸਬ ਤਾਸ਼ ਤਆਮ[13] ।
ਚੁੱਕ ਗਏ ਲੈ ਸ਼ਾਦ[14] ਹੋ ਅਪਨੇ ਵਿਚ ਮੁਕਾਮ ।
ਓਵੇਂ ਦੂਜੇ ਰੋਜ਼ ਭੀ ਕਰੇ ਜ਼ਯਾਫ਼ਤ[15] ਸ਼ਾਹ ।
ਅੱਗੇ ਵਾਂਗੁ ਉਠਾਇਕੇ ਭਾਂਡੇ[16] ਖੜੇ ਸਿਪਾਹ ।
ਦਿਨ ਤੀਜੇ ਭੀ ਉਸ ਤਰ੍ਹਾਂ ਪਾਇਆ ਹੁਕਮ ਸਦਾਰ[17] ।
ਅਰਬੀ ਥੱਕੇ ਢੋਂਵਦੇ, ਹੋਏ ਦੌਲਤਦਾਰ[18] ।
ਦਿਨ ਚਾਲ੍ਹੀ ਵਿਚ ਜਸ਼ਨ[19] ਦੇ ਦੇਵੇ ਸ਼ਾਹ ਗੁਜ਼ਾਰ ।
ਖ਼ਿਦਮਤ ਅਰਬੀ ਫੌਜ ਦੀ ਹੁੰਦੀ ਬਾਝ ਸ਼ੁਮਾਰ ।
ਹਮਜ਼ਾ ਤੇ ਨੌਸ਼ੀਰਵਾਂ ਰਹਿੰਦੇ ਸੀ ਹਮਖ਼ਵਾਨ[20] ।
ਸੜਨ ਹਸੂਦ[21] ਅਮੀਰ ਦੇ ਰਾਤ ਦਿਨੇ ਵਿਚ ਜਾਨ ॥ ੧੫ ॥

## ਖ਼ਾਕਾਨ ਚੀਨ ਦੀ ਮੁਹਿਮ ਤੋਂ ਕਬਾਦ ਅਤੇ ਗਸਤਮ ਦਾ ਆਉਣਾ ਤੇ ਬਹਿਰਾਮ ਖ਼ਾਕਾਨ ਨੂੰ ਮੁਸ਼ਕਾਂ ਬੰਨ੍ਹ ਕੇ ਲਿਆਉਣਾ

ਗੁਜ਼ਰੇ ਕਿਤਨੇ ਰੋਜ਼ ਜਾਂ ਹੋਈ ਖ਼ਬਰ ਤਮਾਮ ।
ਗਸਤਮ ਅਤੇ ਕਬਾਦ ਨੇ ਬੰਨ੍ਹ ਆਂਦਾ ਬਹਿਰਾਮ ।
ਆਹਾ ਪਿੱਛੇ ਆਂਵਦਾ ਸੀ ਗਸਤਮ ਬਦ ਜ਼ਾਦ[22] ।
ਅੱਗੇ ਬੇਟਾ ਆਪਣੀ ਦਿੱਤੁਸ ਟੋਰ ਕਬਾਦ ।

---

1. ਪਿਆਲੇ, ਕੱਪ (Cup) । 2. ਸਬਜ਼ ਰੰਗ ਦੇ, ਜ਼ੁਮੱਰਦੀ । 3. ਦਸਤਰ ਖ਼ਵਾਨ । 4. ਸੁਨਹਿਰੀ । 5. ਰੁਪਹਿਰੀ । 6. ਥਾਲੀਆਂ । 7. ਸੇਵਾਦਾਰ । 8. ਇੱਕ ਸੁੱਚਾ ਪੱਥਰ । 9. ਭੋਜਨ । 10. ਹੈਰਾਨ । 11. ਖਾਣੇ ਦੀਆਂ ਰਕੇਬੀਆਂ । 12. ਲੰਗਰ ਦਾ ਪ੍ਰਬੰਧਕ । 13. ਖਾਣੇ ਦੇ ਪਿਆਲੇ । 14. ਪ੍ਰਸੰਨ, ਖ਼ੁਸ਼ । 15. ਪ੍ਰੀਤੀ ਭੋਜਨ । 16. ਲੈ ਜਾਵੇ । 17. ਉਪੱਰਲਾ । 18. ਧਨੀ । 19. ਉਤਸਵ । 20. ਹਮ-ਨਿਵਾਲਾ, ਹਮ-ਪਿਆਲਾ, ਭਾਵ—ਇਕੋ ਥਾਲੀ ਵਿੱਚ ਖ਼ਾਂਦੇ-ਪੀਂਦੇ ਸਨ । 21. ਵਿਰੋਧੀ । 22. ਬਦ ਤੁਖ਼ਮ ।

ਜਦੋਂ ਕਬਾਦ ਮਦਾਇਨੋਂ ਢੁੱਕਾ ਆਨ ਕਰੀਬ ।
ਕਹਿੰਦਾ ਸ਼ਾਹ ਅਮੀਰ ਨੂੰ, 'ਟੁਰ ਜਾ ਝੱਬ ਹਬੀਬ[1] ।
ਲੈ ਆ ਸ਼ੇਰ ਕਬਾਦ ਨੂੰ ਕਰਕੇ ਇਸਤਕਬਾਲ[2] ।
ਹੁਕਮੋਂ ਹਮਜ਼ਾ ਫ਼ੌਜ ਲੈ ਉਠ ਟੁਰਿਆ ਫ਼ਿਲਹਾਲ[3] ।
ਤੇ ਸ਼ਾਹਜ਼ਾਦੇ ਜਮਾ ਹੋ ਤੇ ਬਖ਼ਤਕ ਬਦਜ਼ਾਦ ।
ਚੋਰੀ ਅਰਬ ਅਮੀਰ ਥੀਂ ਆਏ ਪਾਸ ਸਬਾਦ ।
ਉਹ ਜਾ ਮਿਲ਼ੇ ਕਬਾਦ ਨੂੰ ਅੰਦਰ ਰਾਹ ਹਰਾਮ ।
ਤਾਜ ਸਿਰਾਂ ਦੇ ਲਾਹ ਕੇ ਮਾਰਨ ਧਰਤਿ ਤਮਾਮ ।
ਉਹ ਕਹਿੰਦੇ, 'ਸਭ ਅਸਾਂ ਦੀ ਸ਼ਾਨ ਹੋਈ ਬਰਬਾਦ ।
ਹੁਣ ਅੰਦਰ ਦਰਬਾਰ ਦੇ ਜਾਰੀ ਹੈ ਬੇਦਾਦ[4] ।
ਆਜਿਜ਼ ਮੁਫ਼ਲਿਸ[5] ਮਰਦ ਹੈ ਹਮਜ਼ਾ ਅਰਬੀ ਨਾਮ ।
ਹੋਇਆ ਉੱਪਰ ਅਫ਼ਸਰਾਂ ਉਸ ਦਾ ਹੁਕਮ ਤਮਾਮ ।
ਅਕਲ ਡੁੱਬੀ ਸੁਲਤਾਨ ਦੀ ਸਾਰੇ ਹਨ ਹੈਰਾਨ ।
ਕੀਤੀ ਅਰਬੀ ਜ਼ਾਦ ਦੀ ਸਭ ਥੀਂ ਆਲੀਸ਼ਾਨ ।
ਕੁਰਸੀ ਤੇਰੇ ਬਾਪ ਦੀ ਕੀਤੀ ਓਸ ਅਤਾ[6] ।
ਅਸਾਂ ਸਭਨਾਂ ਦੀ ਆਬਰੂ ਛੱਡੀ ਖ਼ਾਕ ਰੁਲਾ ।
ਅਸਾਂ ਤੁਸਾਂ ਦੇ ਸਿਰਾਂ ਥੀਂ ਉਸ ਦੇ ਪੈਰ ਬੁਲੰਦ ।
ਕੀਤਾ ਸਰਵਰ[7] ਅਸਾਂ ਤੇ ਅਰਬੀ ਦਾ ਫ਼ਰਜ਼ੰਦ[8] ।
ਉਸ ਦੀਆਂ ਹੋਵਨ ਖ਼ਿਦਮਤਾਂ, ਤੇ ਤਾਰੀਫ਼ ਹਜ਼ਾਰ ।
ਸਭਨਾਂ ਵਿਚੋਂ ਓਸਦਾ ਹੈ ਅਜ ਗਰਮ ਬਾਜ਼ਾਰ ।
ਤੇ ਅਰਬੀ ਦਾ ਦਬਦਬਾ ਗਿਆ ਸਭਨਾਂ ਨੂੰ ਦੱਬ ।
ਜਿਸ ਦਿਨ ਦਾ ਉਹ ਆ ਗਿਆ ਝਾੜ ਬਹਾਏ ਸੱਬ ।"
ਸੁਣ ਬਖ਼ਤਕ ਨੂੰ ਪੁੱਛਦਾ ਹਾਲ ਕਬਾਦ ਜਵਾਨ ।
"ਕਹਿ ਬਖ਼ਤਕ ! ਕੁਝ ਓਸ ਦਾ ਜ਼ਾਹਿਰ ਹਾਲ ਬਿਆਨ ।
ਕੀ ਖ਼ੂਬੀ ਵਿਚ ਓਸ ਦੇ ਜ਼ਾਹਿਰ ਦੱਸ ਅਯਾਨ[9] ।
ਵਾਲੀ[10] ਹਫ਼ਤ ਇਕਲੀਮ[11] ਥੀਂ ਕਿਉਂ ਕਰ ਮਿਲਿਆ ਆਨ ?"
ਬਖ਼ਤਕ ਹਾਲ ਸੁਣਾਵਦਾ, ਸੁਣ, ਐ ਦਾਨਿਸ਼ਮੰਦ[12] ।
ਅਬਦੁਲ ਮੁਤਲਿਬ ਅਰਬ[13] ਦਾ, ਹੈ ਹਮਜ਼ਾ ਫ਼ਰਜ਼ੰਦ ।
ਸੂਰਤ ਸੋਹਣੀ ਓਸ ਦੀ ਵਾਂਗੂ ਚੰਦ ਤਮਾਮ ।
ਅੰਦਰ ਥੋੜੇ ਦਿਨਾਂ ਦੇ ਹੋਇਆ ਸ਼ੁਹਰਾ ਆਮ[14] ।

1. ਪਿਆਰਾ, ਮਿਤ੍ਰ ਜਾਂ ਦੋਸਤ । 2. ਸਵਾਗਤ, ਆਉ-ਭਗਤ । 3. ਉਸੇ ਵਕਤ, ਤੁਰਤ । 4. ਬੇ-ਇਨਸਾਫ਼ੀ । 5. ਗ਼ਰੀਬ । 6. ਬਖ਼ਸ਼ ਦਿੱਤੀ । 7. ਸਰਦਾਰ । 8. ਪੁਤ੍ਰ, ਬੇਟਾ । 9. ਪ੍ਰਗਟ । 10. ਮਾਲਿਕ । 11. ਹਫ਼ਤ (ਸੱਤ) ਇਕਲੀਮ (ਵਿਲਾਇਤਾਂ) ਦਾ ਵਾਲੀ (ਮਾਲਿਕ), ਅਰਥਾਤ-ਸ਼ਾਹ ਨੌਸ਼ੀਰਵਾਂ । 12. ਅਕਲ ਵਾਲੇ । 13. ਅਰਬ ਨਿਵਾਸੀ । 14. ਮਸ਼ਹੂਰ ।

ਖ਼ਿੰਗ ਨਬੀ ਇਸਹਾਕ ਦਾ ਪਕੜ ਲਿਆਇਆ ਜਾ ।
ਬਹੁਤ ਖ਼ਜ਼ਾਨੇ ਮਾਲ ਦੇ ਬਾਗੋਂ ਖੜੇ[1] ਲਦਾ ।
ਮੁਕਬਿਲ ਹਲਬੀ ਰਾਹਜ਼ਨ[2] ਕੀਤਾ ਪਕੜ ਗ਼ੁਲਾਮ ।
ਮੰਦਜ਼ ਬਕਨੀ ਲੁੱਟਿਆ, ਮਾਰ ਲਿਆ ਹੁੱਸ਼ਾਮ ।
ਪੁਰ ਸ਼ੱਦਾਦੀ ਦੌੜ ਕਰ ਪਕੜੇ ਵਿਚ ਮੈਦਾਨ ।
ਹੁਣ ਉਸ ਦੀ ਵਿਚ ਖ਼ਿਦਮਤੇ ਸ਼ਾਦ[3] ਕਰਨ ਗੁਜ਼ਰਾਨ ।
ਜਿਸ ਆਫ਼ਤ ਨੇ ਮਾਰ ਕੇ ਮਲਕ[4] ਕੀਤੇ ਸੀ ਦੂਰ ।
ਤਰਫ਼ ਮਦਾਇਨ ਆਂਵਦੇ ਉਹ ਭੀ ਕੀਤੇ ਚੂਰ ।''
ਕਹੇ ਕਬਾਦ ਅਹਿਵਾਲ ਸੁਣ, 'ਜਿਸ ਦੇ ਐਸੇ ਕਾਮ ।
ਥੋੜਾ ਜਿਹਾ ਨ ਹੋਵਸੀ ਹਮਜ਼ਾ ਅਰਬੀ ਨਾਮ ।
ਹੁਣ ਕਿੱਥੇ ਹੈ ਬਖ਼ਤਕਾ ! ਹਮਜ਼ਾ ਫ਼ੱਰੁੱਖ਼ ਫ਼ਾਲ[5] ।''
ਬਖ਼ਤਕ ਕਹਿੰਦਾ, 'ਰਾਹ ਵਿਚ ਆਇਆ ਇਸਤਕਬਾਲ[6] ।''
ਕਹੇ ਕਬਾਦ ਜੋ, 'ਜੇ ਮਿਲਾਂ ਮੈਂ ਉਸ ਨੂੰ ਵਿਚ ਰਾਹ ।
ਮੇਰਾ ਹੋਗੁ ਮੁਕਾਬਲਾ ਉਸ ਥੀਂ ਖ਼ਾਹਮਖ਼ਾਹ[7] ।
ਮੇਰੇ ਹੱਥੋਂ ਉਸ ਦੀ ਐਵੇਂ ਜਾਸੀ ਜਾਨ ।
ਮੈਂ ਪਰ ਕਹਿਰ ਕਮਾਵਸੀ ਏਸ ਗਲੋਂ ਸੁਲਤਾਨ ।
ਮੂੰਹ ਚੜ੍ਹਿਆ ਉਹ ਸ਼ਾਹ ਦੇ, ਕੀਤਾ ਕਦਰ ਬੁਲੰਦ ।
ਹੁਣ ਉਸ ਦੇ ਵਲ ਜਾਵਣਾ ਮੈਨੂੰ ਨਾਂਹ ਪਸੰਦ ।''
ਦੂਜੇ ਰਾਹ ਕਬਾਦ ਮੁੜ ਆ ਵੜਿਆ ਦਰਬਾਰ ।
ਸੀਸ ਨਿਵਾਇ ਆਇ ਕੇ ਤਖ਼ਤ ਅੱਗੇ ਮੁਰਦਾਰ ।
ਬੈਠਾ ਕੁਰਸੀ ਆਪਣੀ ਜਾਂ ਪਾਇਆ ਅਰਸ਼ਾਦ[8] ।
ਦਿਲ ਵਿਚ ਅਰਬ ਅਮੀਰ ਥੀਂ ਹੈਰਾਂ[9] ਤੇ ਨਾਸ਼ਾਦ[10] ।
ਜਾ ਹਮਜ਼ੇ ਨੇ ਜਾਣਿਆ ਲਾਂਭੇ[11] ਗਿਆ ਕਬਾਦ ।
ਮੁੜ ਕੇ ਵਲ ਦਰਬਾਰ ਦੇ ਆਇਆ ਆਲੀਜ਼ਾਦ[12] ।
ਮੁੜ ਥਾਵੇਂ ਫਿਰ ਆਪਣੇ ਹਮਜ਼ਾ ਬੈਠਾ ਆ ।
ਬਹੁਤ ਬੁਲੰਦ ਕਬਾਦ ਥੀਂ ਸ਼ੇਰਿ ਅਰਬ ਦੀ ਜਾ[13] ।
ਉਪਰ ਕੁਰਸੀ ਸਾਮ ਦੀ ਬੈਠਾ ਜਦੋਂ ਅਮੀਰ ।
ਜਲ ਬਲ ਜਾਣ ਕਬਾਦੀਏ ਗ਼ਮ ਵਿਚ ਸਹੇ ਅਸੀਰ[14] ।
ਪਰ ਕੁਝ ਬੋਲ ਨ ਸੱਕਿਆ ਗਇਆ ਵਿਚੇ ਵਿਚ ਖਾ ।
ਹਾਲ ਲੜਾਈ ਚੀਨ ਦਾ ਦਿੱਤਾ ਸੱਭ ਸੁਣਾ ।

1. ਲਏ । 2. ਧਾੜਵੀ । 3. ਖੁਸ਼ ਹੋਕੇ । 4. ਬਾਦਸ਼ਾਹ । 5. ਖੁਸ਼-ਕਿਸਮਤ । 6. ਸਵਾਗਤ (Recption) ਵਾਸਤੇ । 7. ਮੱਲੋ ਜ਼ੋਰੀ । 8. ਹੁਕਮ । 9. ਹੈਰਾਨ । 10. ਨਾ ਖੁਸ਼ । 11. ਇਕ ਪਾਸੇ । 12. ਉੱਚੀ ਕੁਲ ਦਾ । 13. ਥਾਂ । 14. ਕੈਦੀ ।

ਜਾਂ ਸੁਣਿਆ ਨੌਸ਼ੀਰਵਾਂ ਫ਼ਤਹਿ ਗਇਆ ਹੋ ਚੀਨ ।
ਗਸਤਮ ਅਤੇ ਕਬਾਦ ਨੇ ਮਾਰੀ ਓ ਜਿਮੀਨ[1] ।
ਬੰਨ੍ਹ ਆਂਦਾ ਬਹਿਰਾਮ ਨੂੰ ਦੋਹਾਂ ਗ਼ਲਬਾ[2] ਪਾ ।
ਖ਼ੁਸ਼ ਹੋਇਆ ਨੌਸ਼ੀਰਵਾਂ ਸ਼ਾਦ[3] ਹੋਏ ਉਮਰਾ[4] ।
ਜਸ਼ਨ ਕਰੇ ਨੌਸ਼ੀਰਵਾਂ, ਹਾਜ਼ਿਰ ਕਰਨ ਤੁਆਮ ।
ਰੱਜ ਸ਼ਰਾਬ ਪੀਂਵਦੇ ਅੰਦਰ ਖ਼ੁਸ਼ੀ ਤਮਾਮ ।
ਅੰਦਰ ਨਸ਼ੇ ਸ਼ਰਾਬ ਦੇ ਹੋਇਆ ਮਸਤ ਕਬਾਦ ।
ਹਮਜ਼ੇ ਤਾਈਂ ਆਖਦਾ, ਤੂੰ ਸੁਣ, ਅਰਬੀਜ਼ਾਦ[5] ।
ਤੂੰ ਮੁਫ਼ਲਿਸ[6] ਕੀ ਚੀਜ਼ ਹੈਂ ਤੇਰੀ ਕਿਆ ਮਜਾਲ ।
ਕੁਰਸੀ ਸਾਡੇ ਬਾਪ ਦੀ ਬੈਠੇਂ ਆਪ ਸੰਭਾਲ ।
ਸ਼ੀਰ[7] ਸ਼ੁਤਰ[8] ਥੀਂ ਪਰਵਰਿਸ਼[9] ਜੰਗਲ ਪਾਈ ਤੈਂ ।
ਨਾ ਹੱਕ ਵਿਚ ਜਹਾਨ ਦੇ ਧੁੰਮ ਰਚਾਈ ਤੈਂ ।
ਕਿਸ ਲਾਇਕ ਹੈ ਅਰਬੀਆ ! ਕਦਰ ਤੇਰੇ ਵਿਚ ਕੀ ।
ਕੁਰਸੀ ਮਿਲੀ ਨ ਤੁੱਧ ਨੂੰ ਸ਼ਾਮ ਨਰੀਮਾਂ ਦੀ ।
ਬਾਪ ਮੇਰੇ ਦੇ ਥਾਓਂ ਥੀਂ ਜਲਦੀ ਨੀਚੇ ਆ ।
ਯਾ ਤੇ ਤੈਨੂੰ ਪਕੜ ਕੇ ਦੇਵਾਂ ਧਰਤਿ ਧਸਾ ।
ਲਹਿ ਕੁਰਸੀ ਥੀਂ ਹੇਠ ਹੋ, ਪਿਆ ਪੁਕਾਰਾਂ ਮੈਂ ।
ਉਤਰਨਾ ਜੇ ਨਹੀਂ ਤੂੰ, ਆਨ ਉਤਾਰਾਂ ਮੈਂ ।
ਫੇਰ[10] ਕਬਾਦ ਜਵਾਨ ਦੀ ਖ਼ਬਰ ਨ ਪਾਈ ਤੈਂ ।
ਆਣ ਉਤਾਰਾਂ ਕੁਰਸੀਓਂ ਜੇ ਇਨਕਾਰੀ ਹੈਂ ।"
ਸੁਣ ਹਮਜ਼ਾ ਫ਼ਰਮਾਂਵਦਾ, ਰੱਖ ਸੰਭਾਲ ਜ਼ਬਾਨ ।
ਮਾਲਿਕ ਹੈ ਹਰ ਥਾਉਂ ਦਾ ਖ਼ੁਦ ਮਾਲਿਕ ਸੁਬਹਾਨ[11] ।
ਜਿਸ ਨੂੰ ਚਾਹੇ ਖ਼ੁਦ ਕਰੇ ਰੁਤਬਾ ਕਦਰ ਅਤਾ ।"
ਕਹਿਆ ਫੇਰ ਕਬਾਦ ਨੇ, ਤੈਨੂੰ ਦਿਆਂ ਉਠਾ ।"
ਹਮਜ਼ਾ ਕਹਿੰਦਾ ਓਸ ਨੂੰ, ਬੋਲ ਨਾ ਆਵਾ ਗੌਣ ।
ਹੁਕਮ ਬਿਨਾਂ ਸੁਲਤਾਨ ਦੇ ਅਸਾਂ ਉਠਾਵੇਂ ਕੌਣ ।
ਜੇ ਤੇਰੇ ਵਿਚ ਮਰਦੁਮੀ[12] ਹੈ ਤੂੰ ਏਡ ਹਰੂੰ[13] ।
ਕੁਰਸੀ ਅਪਨੇ ਬਾਪ ਦੀ ਉੱਠ ਛੁੜਾ ਲੈ ਤੂੰ ।"
ਉੱਠ ਕਬਾਦ ਅਮੀਰ ਨੂੰ ਮੁੱਕੀ ਮਾਰੇ ਆਨ ।
ਪੁੱਠਾ ਹੱਥ ਅਮੀਰ ਦੇ ਮਾਰ ਕੀਤਾ ਗ਼ਲਤਾਨ[14] ।

---

1. ਧਰਤੀ ਫ਼ਤਹਿ ਕੀਤੀ । 2. ਦਬਾਉ । 3. ਖ਼ੁਸ਼ । 4. ਅਮੀਰ 5. ਅਰਬ ਨਿਵਾਸੀ ਦਾ ਪੁਤ੍ਰ 6. ਗ਼ਰੀਬ, ਕੰਗਾਲ । 7. ਦੁੱਧ । 8. ਊਠਣੀ । 9. ਪਾਲਣਾ । 10. ਅਭਿਮਾਨੀ । 11. ਰੱਬ. ਪਰਮੇਸ਼ਰ । 12. ਬਹਾਦਰੀ । 13. ਹਰੂਨ, ਸਰਕਸ. ਆਪ ਹੁਦਰਾ । 14. ਭਾਵ ਗੁੰਮ ਬੇਹੋਸ਼ ।

ਪਿਆ ਕਬਾਦ ਜ਼ਮੀਨ ਤੇ, ਮੁੜ ਹੋਇਆ ਹੋਸ਼ਿਆਰ ।
ਉਪੱਰ ਵਾਲੀ[1] ਅਰਬ ਦੇ ਲੈ **ਪੌਂਦਾ** ਤਲਵਾਰ ।
ਤੇਗ ਸਣੇ ਹੱਥ ਪਕੜਿਆ ਹਮਜ਼ੇ ਵਿੱਚ ਹਵਾ ।
ਵੀਣੀ ਘੁੱਟ ਕਬਾਦ ਦੀ ਦਿੱਤੀ ਸੁਰਤ ਭੁਲਾ ।
ਤੇਗ ਹੱਥੋਂ ਝੜ ਜਾ ਪਈ ਤੇ ਉਹ ਲਿਆ ਉਠਾ ।
ਦੇ ਗਰਦਸ਼[2] ਤਿਸ ਸਿਰੇ ਤੇ ਧਰਤਿ ਵਗਾਇਆ ਚਾ ।
ਧਰਤੀ ਪਿਆ ਕਬਾਦ ਜਾਂ ਫੇਰ ਰਹਿਆ ਬੇਹੋਸ਼ ।
ਬੇਹੋਸ਼ੀ ਵਿਚ ਉਡ ਗਿਆ ਕੈਫ਼[3] ਨਸ਼ੇ ਦਾ ਜੋਸ਼ ।
ਜ਼ਰਾ ਗਿਰਾਨੀ ਓਸ ਨੂੰ ਕੀਤੀ ਆਹੀ ਮੈ[4] ।
ਇੱਕੋ ਝੁੱਟ ਅਮੀਰ ਦਾ ਗਿਆ ਅਸਰ ਨੂੰ ਲੈ ।
ਏਹੋ ਨਸ਼ਾ ਸ਼ਰਾਬ ਦਾ ਲੱਜ਼ਤ ਖ਼ੂਬ ਲਈ ।
ਖ਼ਰ[5]-ਮਸਤੀ ਵਿਚ ਬੋਲਿਆ, 'ਚੰਗੀ ਕੁੱਟ ਪਈ ।
ਵਾਹ ਵਾ ਸ਼ੇਰ ਸ਼ਰਾਬੀਆ, ਸਾਕੀ[6] ਦੇ ਹੱਥ ਚੁੱਮ ।
ਖਾ ਗ਼ੋਤੇ ਗ਼ਰਕਾਬ[7] ਹੋ ਵਿਚ ਨਸ਼ੇ ਦੇ ਖ਼ੁਮ[8] ।
ਤੇਜ਼ ਪਿਆਲੇ ਕੈਫ਼ ਦੇ ਧਰੀ ਦਿਮਾਗ਼ੇ ਧੁੰਮ ।
ਪੰਜੇ ਵਿਚ ਅਮੀਰ ਦੇ ਗਈ ਦਲੇਰੀ ਗੁੰਮ ।
ਤੁੰਦ ਨਸ਼ੇ ਦੀਆਂ ਸ਼ੋਖੀਆਂ, ਲੁਕੀਆਂ ਰਹਿਣ ਕਦੋਂ ।
ਪੈ ਦਰ ਪੈ[9] ਭਰ ਪੀਂਵਦੇ ਜਾਲ[10] ਜਵਾਨ ਜਦੋਂ ।
ਫ਼ਰਖਾਵੇ ਨੌਸ਼ੀਰਵਾਂ, ਕੀਤੋਂ ਭਲਾ, ਅਮੀਰ ।
ਪਹੁਤਾ ਕੀਤੇ ਜੁਰਮ[11] ਨੂੰ ਖ਼ੂਬ ਕਬਾਦ ਸ਼ਰੀਰ[12] ।"
ਪਿੱਛੇ ਫੇਰ ਕਬਾਦ ਨੂੰ ਪਈ ਜ਼ਰਾ ਕੁਝ ਹੋਸ਼ ।
ਉੱਠ ਲਗਾਂਦਾ ਥਾਉਂ ਤੇ ਆ ਬੈਠਾ ਖ਼ਾਮੋਸ਼[13] ।
ਬਦਨ[14] ਅੰਦਰ ਕੁਝ ਹੱਡੀਆਂ ਟੁਟ ਗਈਆਂ ਦਸ ਪੰਜ ।
ਜ਼ਾਹਿਰ ਬੋਲ ਨ ਸੱਕਦਾ, ਪਰ ਦਿਲ ਦੇ ਵਿਚ ਰੰਜ ।
ਉੱਠ ਸਾਕੀ ਹੁਣ ਨਸ਼ੇ ਦੇ ਦੋ ਘੁਟ ਹੋਰ ਪਿਲਾ ।
ਨਵੇਂ ਬਹਾਦੁਰ ਮਰਦ ਨੂੰ ਹਮਜ਼ੇ ਨਾਲ ਮਿਲਾ ।
ਸੁਣਦਿਆਂ ਚੜ੍ਹਨ ਖ਼ੁਮਾਰੀਆਂ, ਗ਼ਮ ਲੈ ਚਲੇ ਉਡਾ ।
ਸ਼ਿਅਰ ਗ਼ੁਲਾਮ ਰਸੂਲ ਦਾ ਚਾੜ੍ਹ ਪੁਰੇ ਦੀ ਵਾ ।
ਵਿਚ ਮੈਦਾਨ ਦਿਲਵਰਾਂ[15] ਕਰਨੀ ਜਾਨ ਫ਼ਿਦਾ[16] ।
ਇਕ ਨਾ ਖ਼ਾਕ ਉਡਾਵਨੀ ਮੁਫ਼ਤ ਟਕੋਰਾਂ ਖਾ ।
ਦੁਨੀਆਂ ਦੀ ਵਿਚ ਬਾਜ਼ੀਆਂ ਤੂੰ ਮਤ ਵਕਤ ਗਵਾ ।
ਲੋਕ ਕਹਿਣ ਪਰ ਗਲ ਪਿਆ ਜਿਉਂ ਕਿਉਂ ਢੋਲ ਵਜਾ ।

---

1. ਮਾਲਿਕ, ਅਮੀਰ । 2. ਚਕ੍ਰ । 3. ਨਸ਼ਾ । 4. ਸ਼ਰਾਬ । 5. ਗਧਾ । 6. ਨਸ਼ਾ ਪਿਲਾਉਣ ਵਾਲਾ । 7. ਡੁੱਬਣਾ । 8. ਸ਼ਰਾਬ ਦਾ ਮਟਕਾ । 9. ਇਕ ਦੂਜੇ ਤੋਂ ਬਾਦ । 10. ਗਰੋਹ ਟੋਲੇ । 11. ਅਪਰਾਧ । 12. ਸ਼ਰਾਰਤੀ ਆਦਮੀ । 13. ਚੁਪ ਚੁਪੀਤਾ । 14. ਸਰੀਰ, ਜਿੱਸਮ । 15. ਬਹਾਦੁਰ । 16. ਕੁਰਬਾਨ ।

ਯਾਨੀ[1] ਹਾਲ ਅਮੀਰ ਦਾ ਸਾਰਾ ਜੋੜ ਸੁਣਾ ।
ਐ ਦਿਲ, ਹੋਸ਼ ਸੰਭਾਲ ਹੁਣ, ਕਿਤਵਲ ਵੜਿਓਂ ਆ ।
ਗੁਜ਼ਰੇ ਥੋੜੇ ਰੋਜ਼ ਨੇ ਹੋਈ ਸ਼ੁਹਰਤ ਆਮ ।
ਗਸਤਮ ਚੀਨੋਂ ਆਂਵਦਾ ਫੋਜਾਂ ਨਾਲ ਤਮਾਮ ।
ਉਮਰਾਵਾਂ ਨੂੰ ਬਾਦਸ਼ਾਹ ਹੁਕਮ ਕਰੇ ਫ਼ਿਲਹਾਲ ।
"ਗਸਤਮ ਨੂੰ ਲੈ ਆਵਣਾ ਕਰਕੇ ਇਸਤਕ ਬਾਲ ।
ਕਾਰਨ ਦਿਉਬੰਦ ਆਂਵਦਾ ਤੇ ਖ਼ਾਕਾਂ ਫ਼ਗ਼ਫੂਰ[2] ।
ਨਾਲੇ ਬਖ਼ਤਕ ਜਾ ਲਏ ਗ਼ਸਤਮ ਤਾਈਂ ਦੂਰ ।"
ਮਗਰ ਉਨ੍ਹਾਂ ਦੇ ਟੋਰਦਾ ਹਮਜ਼ੇ ਨੂੰ ਬਾਦਸ਼ਾਹ ।
"ਗ਼ਸਤਮ ਤਾਈਂ ਤੁਸੀਂ ਭੀ ਜਾ ਮਿਲਿਓ ਵਿਚ ਰਾਹ ।"
ਗ਼ਸਤਮ ਨੂੰ ਜਾ ਆਖਦੇ 'ਅਗਵੇ ਗਏ ਪਲੀਦ[3] ।
"ਤੇਰੇ ਬਾਝੋਂ ਅਸਾਂ ਤੇ ਹੁੰਦਾ ਜ਼ੁੱਲਮ ਸ਼ਦੀਦ[4] ।
ਮੁਫ਼ਲਿਸ ਅਰਬੀ ਮਰਦ ਇਕ ਹਮਜ਼ਾ ਉਸਦਾ ਨਾਮ ।
ਆਣ ਗਵਾਇਆ ਓਸ ਨੇ ਸਾਡਾ ਕਦਰ ਤਮਾਮ ।
ਮੱਲੀ ਕੁਰਸੀ ਓਸ ਨੇ ਸਾਮ ਨਰੀਮਾਂ ਦੀ ।
ਇਜ਼ਤ ਡੋਬੀ ਨਵੇਂ ਨੇ ਅਸਾਂ ਕਦੀਮਾਂ[5] ਦੀ ।
ਥਾਉਂ ਤੇਰਾ ਉਸ ਮੱਲਿਆ, ਸਾਡਾ ਚਲੇ ਨਾ ਜ਼ੋਰ ।
ਸ਼ਾਹ ਮੁੱਤੀਹ[6] ਅਮੀਰ ਦੀ ਨਾਲੇ ਅਫ਼ਸਰ ਹੋਰ ।
ਪਿਉ ਨੂੰ ਹਾਲ ਕਬਾਦ ਨੇ ਆਖ ਸੁਣਾਇਆ ਰੋ ।
ਗਸਤਮ ਤਾਈਂ ਆਖਦੇ ਸਾਰੇ ਪੇਸ਼[7] ਖਲੋ ।
"ਹੁਣ ਉਹ ਹਮਜ਼ਾ ਤੁੱਧ ਨੂੰ ਆ ਮਿਲਸੀ ਵਿਚ ਰਾਹ ।
ਤੇਰੇ ਇਸਤਕਬਾਲ ਨੂੰ ਸ਼ਾਹ ਕਹਿਆ ਸੀ ਜਾਹ ।"
ਗ਼ਸਤਮ ਨੇ ਸੁਣ ਆਖਿਆ ਕਰਕੇ ਫ਼ਖ਼ਰ[8] ਬੁਲੰਦ ।
"ਜ਼ੰਦਾ ਤੇ ਜ਼ਰਤੁਸ਼ਤ[9] ਦੀ ਮੈਨੂੰ ਹੈ ਸੋਗੰਦ ।
ਹਮਜ਼ੇ ਤਾਈ ਪੋਸਤਾਂ ਵਾਂਗੂ ਮਲਸਾ ਜਾ ।
ਘੁੱਟ ਉਸ ਦਾ ਤਨ ਤੋੜਸਾਂ, ਜਾਨ ਨੇ ਰਹੇ ਬਕਾ[10] ।
ਹੋਵਣ ਉਸਦੀਆਂ ਹੱਡੀਆਂ ਸੁਰਮੇ ਵਾਂਗ ਤਮਾਮ ।
ਖ਼ੂਨ ਚਲੇ ਹਰ ਬੰਦ ਥੀਂ ਹੋ ਪੁਰਜ਼ੇ ਅੰਦਾਮ[11] ।
ਮਿਲਿਆ ਆਣ ਅਮੀਰ ਨੂੰ, ਇਹ ਕਰਕੇ ਤਦਬੀਰ ।
ਘੋੜੇ ਉਤੋਂ ਉਤੱਰੇ ਗਸਤਮ ਅਤੇ ਅਮੀਰ ।
ਗ਼ਸਤਮ ਆਣ ਅਮੀਰ ਨੂੰ ਪਕੜੇ ਵਿਚ ਕਿਨਾਰ[12] ।
"ਮਿਲਨ ਤੇਰੇ ਦਾ ਹਮਜ਼ਿਆ ! ਮੈਨੂੰ ਸ਼ੌਕ ਹਜ਼ਾਰ ।"

---

1. ਅਰਥਾਤ । 2. ਬਾਦਸ਼ਾਹ ਚੀਨ ਦੀ ਖ਼ਾਸ ਪਦਵੀ । 3. ਨਾਪਾਕ, ਅਪਵਿਤ੍ਰ, ਗੰਦੇ । 4. ਸਖ਼ਤ । 5. ਪੁਰਾਣੀਆਂ । 6. ਫ਼ਰਮਾਂ ਬਰਦਾਰ, ਅਧੀਨਤਾ ਮੰਨਣ ਵਾਲਾ 7. ਅੱਗੇ, ਸਾਮ੍ਹਣੇ । 8. ਮਾਣ । 9, ਫ਼ਾਰਸ ਦੇ ਕਦੀਮੀ ਪੈਗੰਬਰ । 10. ਬਾਕੀ । 11. ਸ਼ਰੀਰ, ਜਿਸਮ । 12. ਜੱਫੀ ।

ਸਾਰੇ ਜ਼ੋਰੋਂ ਘੁੱਟਿਆ ਹੋਇਆ ਨਾਂਹ ਜ਼ਬੂੰ[1] ।
ਨਾਲੇ ਕਹਿੰਦਾ, 'ਹਮਜ਼ਿਆ ! ਰਾਜ਼ੀ ਰਹਿਓਂ ਤੂੰ ?
ਧਰ ਅੰਗੂਠਾ ਦੋ ਪੱਸਲੀ ਦੱਬ ਅਮੀਰ ਕਹੇ ।
"ਤੇਰੇ ਵੇਖਣ ਨਾਲ ਹੁਣ ਰਾਜ਼ੀ ਅਸੀਂ ਰਹੇ ।"
ਟੁੱਟ ਦੋ ਤਰਫ਼ੋਂ ਹੱਡੀਆਂ ਪਈਆਂ ਅੰਦਰ ਜਾ ।
ਮਿਲਦਾ ਵਿਚ ਦੋ ਵੱਖੀਆਂ ਬੈਠਾ ਛੇਕ ਕਰਾ ।
ਕਰਦਾ ਅਜੇ ਜ਼ਬਾਨ ਥੀਂ ਏਹੋ ਸੁਖ਼ਨ ਤਬਾਹ ।
'ਦਿਲ ਮੇਰੇ ਵਿਚ ਹਮਜ਼ਿਆ ! ਮਿਲਣ ਤੇਰੇ ਦੀ ਚਾਹ ।"
ਪੱਸਲੀਆਂ ਦੋ ਥਾਉਂ ਤੋਂ ਗਈਆਂ ਕੜਾਕਾ ਖਾ ।
ਹੱਥੋਂ ਅਰਬ ਅਮੀਰ ਦੇ ਛੁੜਪਾ ਗੱਪ ਝੜਾ[2] ।
ਜ਼ਖਮ ਲਗੇ ਵਿਚ ਦਿਲੇ ਦੇ, ਕਰਦਾ ਗਿਰਿਆ ਜ਼ਾਰ[3] ।
ਬਚ ਰਹਿਆਂ, ਪਰ ਮਰਗ[4] ਥੀਂ ਮਰਨੋਂ ਪਰਲੇ ਪਾਰ ।
ਅੱਗੇ ਅਰਬ ਅਮੀਰ ਦੇ ਖ਼ੁਫ਼ੀਆ ਕਰਦਾ ਅਰਜ਼ ।
"ਹੁੰਦਾ ਭੇਤ ਛੁਪਾਵਨਾ ਮਰਦਾਂ ਉਤੇ ਫ਼ਰਜ਼ ।
ਭੇਤ ਮੇਰਾ ਵਿਚ ਖ਼ਲਕ[5] ਦੇ ਨਾ ਕਰਿਓ ਮਸ਼ਹੂਰ ।"
ਸੁਣ ਹਮਜ਼ਾ ਫ਼ਰਮਾਂਵਦਾ, ਤੈਨੂੰ ਕਿਆ ਜ਼ਰੂਰ ।"
ਆਏ ਅੰਦਰ ਬਾਰਗਾਹ[6], ਪਕੜ ਹੱਥਾਂ ਵਿਚ ਹਾਥ ।
ਗੱਲਾਂ ਕਰਦੇ ਆਪ ਵਿਚ ਬਹੁਤ ਹਲੀਮੀ[7] ਸਾਥ ।
ਹਮਜ਼ਾ ਬੈਠਾ ਜਾਇ ਕੇ ਉੱਪਰ ਕੁਰਸੀ ਸਾਮ ।
ਗਸਤਮ ਅਪਨੇ ਪੁੱਤ ਦਾ ਬੈਠਾ ਮੱਲ ਮੁਕਾਮ[8] ।
"ਵਿਚ ਦੋਹਾਂ ਨੌਸ਼ੀਰਵਾਂ ਕਹੇ. ਚੰਗਾ ਇਤਫਾਕ ।
ਗਸਤਮ ਨਾਲ ਅਮੀਰ ਦੇ ਰਖਦਾ ਨਹੀਂ ਨਿਫ਼ਾਕ[9] ।
ਸਾਰੇ ਹੋਰ ਅਮੀਰ ਥੀਂ ਰਹਿਣ ਦਿਲੋਂ ਨਾ ਸ਼ਾਦ[10] ।
ਕਰਦਾ ਨਹੀਂ ਅਮੀਰ ਥੀਂ ਗਸਤਮ ਹਸਦ ਫ਼ਸਾਦ ।
ਤੇ ਇਹ ਅਰਬ ਅਮੀਰ ਦਾ ਮੰਨਦਾ ਹੈ ਫ਼ਰਮਾਨ ।"
ਸੁਣ ਕੇ ਬੁਜ਼ੁਰਜਮਿਹਰ ਨੇ ਕੀਤੀ ਅਰਜ਼ ਬਿਆਨ ।
"ਪੱਸਲੀਆਂ ਤੁੜਵਾਇ ਕੇ ਦੋ ਲਾ ਲਏ ਨਿਸ਼ਾਨ ।
ਗਸਤਮ ਤਦਾਂ ਅਮੀਰ ਦਾ ਮੰਨਦਾ ਹੈ ਫ਼ਰਮਾਨ ।"
ਦੂਜੀ ਵਾਰੀ ਸਾਹ ਨੇ ਜਸ਼ਨ[11] ਕਰਾਇਆ ਫੇਰ ।
ਬਾਦ ਤੁਆਮੋਂ[12] ਪੀਂਵਦੇ ਕੈਫ਼[13] ਸ਼ਰਾਬਾਂ ਢੇਰ ।

---

1. ਆਜਿਜ਼ । 2. ਮੁਸ਼ਕਿਲ ਨਾਲ ਛੁਟਕਾਰਾ ਪਾਇਆ । 3. ਵਿਰਲਾਪ । 4 ਮੌਤਾਂ 5. ਲੋਕਾਂ । 6. ਰਾਜ ਦਰਬਾਰ । 7. ਨਿਮ੍ਰਤਾ । 8. ਸਥਾਨ, ਥਾਂ । 9. ਅਜੋੜ । 10. ਪ੍ਰਸਨ, ਖ਼ੁਸ਼ । 11, ਖ਼ਾਣ ਪੀਣ ਦਾ ਉਤਸਵ । 12. ਰੋਟੀ ਤੋਂ । 13. ਨਸ਼ੇ ।

ਗਸਤਮ ਤਾਈਂ ਚੜ੍ਹ ਗਈ ਮਸਤੀ ਦੀ ਕੁਝ ਆਨ ।
ਤੇ ਮਸਤੀ ਦੀ ਆਨ ਤੇ ਦਿੱਤੀ ਖੋਲ੍ਹ ਜ਼ਬਾਨ ।
ਤੇ ਬੇਵਸ ਜ਼ਬਾਨ ਦੀ ਚੜ੍ਹੀ ਬੁਲੰਦ[1] ਕਮਾਨ ।
ਭਲਾ ਨ ਬੁਰਾ ਪੁਛਾਇਆ, ਬੁਕ ਟੁਰਿਆ ਇਕਹਾਨ[2] ।
ਕਹਿੰਦਾ, 'ਮੁਫ਼ਲਿਸ[3] ਅਰਬੀਆ ! ਐ ਪਸ਼ਮੀਨਾ ਪੋਸ਼ !
ਪਾਲਿਓਂ ਅੰਦਰ ਜੰਗਲਾਂ, ਤੇ ਪਾਈ ਕੁਝ ਹੋਸ਼ ।
ਫ਼ਰਬਾ[4] ਹੋਇਓਂ ਖਾਇ ਕੇ ਲੂੰਬੜ ਤੇ ਖ਼ਰਗੋਸ਼[5] ।
ਪੱਤ ਪਰਾਲ ਅੰਗੂਰੀਆਂ ਕਰਦਾ ਰਹਿਓਂ ਨੋਸ਼[6]।
ਰੁੱਖੀ ਸੁੱਖੀ ਜਵਾਂ ਦੀ ਟਿੱਕੀ ਤੇ ਗੁਜ਼ਰਾਨ ।
ਪੀ ਕੇ ਸੱਤੂ ਜਵਾਂ ਦੇ ਹੋਇਓਂ ਅੱਜ ਜਵਾਨ ।
ਖਾਧੇ ਭੁੱਖੇ ਮਰਦਿਆਂ ਹੁਣ ਮਲ੍ਹਿਆਂ ਦੇ ਬੇਰ ।
ਸੱਥਰ ਉੱਪਰ ਸੌਂਦਿਆਂ ਗੁਜ਼ਰੇ ਸ਼ਾਮ ਸਵੇਰ ।
ਅੱਜ ਸਦਾਇਓਂ ਆਇਕੇ ਵਿੱਚ ਮਦਾਇਨ ਸ਼ੇਰ ।
ਅੰਦਰ ਥੋੜੇ ਦਿਨਾਂ ਦੇ ਪਾਇਓ ਸ਼ੋਰ ਚੁਫੇਰ ।
ਸਾਮ ਨਰੀਮਾਂ ਅਸਾਂ ਦਾ ਦਾਦਾ ਬੁਜ਼ੁਰਗਵਾਰ ।
ਤੂੰ ਭੀ ਉਸ ਦੇ ਥਾਉਂ ਤੇ ਬੈਠ ਲਿਆ ਦਿਨ ਚਾਰ ।
ਹੁਣ ਤੂੰ ਆਪਣੇ ਕਦਰ ਵਲ ਕਰ ਲਏ ਜ਼ਰਾ ਨਿਗਾਹ ।
ਮੂਲੀ ਹੈਂ ਕਿਸ ਬਾਗ ਦੀ, ਬਹੁਤ ਨ ਵਧਿਆ ਜਾ ।
ਕੀ ਹੈ ਚੀਜ਼, ਧਿਆਨ ਕਰ, ਜ਼ਰਾ ਕਦਰ ਵਲ ਦੇਖ ।
ਦਿਨ ਕੋਈ ਜੇ ਜ਼ਿੰਦਗੀ ਹੈ ਤੇਰੇ ਵਿਚ ਲੇਖ ।
ਕੁਰਸੀ ਮੇਰੀ ਜੱਦ ਦੀ, ਪਿਉ ਦਾਦੇ ਦਾ ਥਾਨ ।
ਥਾਨ ਸਾਡੇ ਨੂੰ ਮੱਲ ਕੇ ਬਣਿਓਂ ਨਾਢੂ ਖ਼ਾਨ ।
ਜੇ ਮੈਂ ਕੁਰਸੀ ਆਪਣੀ ਤੈਥੀਂ ਲੈਸਾਂ ਨਾਂਹ ।
ਤਾਂ ਮੈਨੂੰ ਕਿਸ ਕਾਰਣੇ ਜੋੜ ਗਈ ਜਣ ਮਾਂ ।
ਥਾਉਂ ਮੇਰੇ ਥੀਂ ਅਰਬੀਆ ! ਝੱਟ ਹਿਲਾਹਾਂ ਹੋ ।
ਯਾ ਤੇ ਤੇਰੇ ਪਕੜ ਕੇ ਟੁਕੜੇ ਕਰਸਾਂ ਦੋ ।
ਨਾਂ ਕਰ ਅੜੀਆਂ ਹਮਜ਼ਿਆ ! ਝਬਦੇ ਉੱਠ ਖਲੋ ।
ਮਾਰਾਂ ਮਾਰ ਮੁਕਾਵਸਾਂ, ਕਦਰ ਪਛਾਣੇ ਰੋ ।
ਜੱਦ ਮੇਰੀ ਦੇ ਥਾਉਂ ਤੇ ਤੇਰਾ ਦਖ਼ਲ ਨ ਕੋ ।
ਉੱਪਰ ਖ਼ਵਾਨ ਹਲਾਕ[7] ਕੇ ਬੈਠ ਦੋਵੇਂ ਹੱਥ ਧੋ ।"

1. ਉੱਚੀ । 2. ਇੱਕ ਬਰਾਬਰ । 3. ਗ਼ਰੀਬ । 4. ਮੋਟਾ । 5. ਸਹੇ । 6. ਪੀਣਾ 7. ਹਲਾਕ (ਮਰਗ-ਮੌਤ) ਦੇ ਖ਼੍ਵਾਨ (ਦਸਤਰ ਖ਼੍ਵਾਨ) ਉਤੇ ।

ਹਮਜ਼ਾ ਕਹਿੰਦਾ, ਠੀਕ ਹੈ ਜੱਦ ਤੇਰੀ ਦਾ ਥਾਉਂ ।
ਉਹ ਲਾਇਕ ਇਸ ਥਾਉਂ ਦੇ ਹੋਸੀ ਵਿਚ ਨਿਆਉਂ ।
ਹੈ ਕਦ ਲਾਇਕ ਤੁੱਧ ਦੀ ਇਹ ਬੁਲੰਦ ਮਕਾਨ ?
ਮੈਂ ਲਾਇਕ ਇਸ ਥਾਉਂ ਦੀ ਜਾਣੇ ਖ਼ਲਕ ਜਹਾਨ ।
ਬੋਲ ਨਹੀਂ ਨਾਲਾਇਕ[1] ! ਜੋਸ਼ ਨਸ਼ੇ ਦਾ ਛੋੜ ।
ਜੇ ਕੁਝ ਦਾਵਾ ਤੁਲ[1] ਹੈ ਦਿਆਂ ਖ਼ੁਮਾਰੀ ਤੋੜ ।
ਅੰਦਰ ਨਸ਼ੇ ਸ਼ਰਾਬ ਦੇ ਮਸਤ ਹੋਇਓਂ ਬਦ ਜ਼ਾਦ[2] ।
ਲੱਗੋਂ ਹੱਡ ਤੁੜਾਵਨੇ ਵਾਂਗੁ ਪਲੀਦ[3] ਕਬਾਦ ।
ਪਸਤ[4] ਹੋਵੇਂ ਬਦ ਮਸਤੀਓਂ ਬਦ ਮਸਤਾ, ਮਤ ਬੋਲ ।
ਕੀ ਹੈ ਚੀਜ਼ ਨਕਾਰਿਆ ਕਦਰ ਤਰਾਜ਼ੂ[5] ਤੋਲ ।
ਕੁਰਸੀ ਤੇਰੇ ਬਾਪ ਦੀ ਜੇ ਤੂੰ ਹੈਂ ਹੱਕਦਾਰ ।
ਤੇ ਜੇ ਹੈ ਕੁਛ ਮਰਦੁਮੀ ਆ ਜਾ ਪਕੜ ਉਤਾਰ ।
ਸਿਰ ਤੇਰੇ ਵਿਚ ਜੁੱਤੀਆਂ ਜਾਂ ਵੱਜਣ ਦੋ ਚਾਰ ।
ਤਾਂ ਤੂੰ ਏਸ ਖ਼ੁਮਾਰ ਥੀਂ ਤੋਬਾ ਕਰਂ ਹਜ਼ਾਰ ।
ਇਹ ਦਾਵਾਂ ਛੱਡ ਜਾਵਸੇਂ ਤੋਬਾ ਤੋਬ ਪੁਕਾਰ ।
ਮਸਤੀ ਦਾ ਮੁੱਲ ਨਕਦ ਹੈ ਮਤ ਕਰ ਜਾਨ ਉਧਾਰ ।
ਕੁਰਸੀ ਦਾ ਹੱਕਦਾਰ ਹੈਂ ਦੇਵਾਂ ਹੱਕ ਨਿਤਾਰ ।
ਤੇਰੇ ਜੋਸ਼ ਖ਼ੁਮਾਰ ਤੇ ਪਾਵਾਂ ਮਿਰਤ ਵਸਾਰ ।
ਦੋ ਤਿੰਨ ਘੁੱਟ ਸ਼ਰਾਬ ਦੇ ਲੈਂਦੇ ਘੱਟ ਨਿਘਾਰ ।
ਤੈਨੂੰ ਮਸਤੀ ਗ਼ਸਤਮਾਂ ! ਕਰਵਾਵੇਗੀ ਮਾਤ ।
ਘੱਤ ਪਰਾੜਾ[6] ਵੇਖ ਲੈ ਅਰਬੀ ਦੇ ਹਥਿਆਰ ।
ਕਿਉਂਕਿ ਗਰਦਨ ਗੁਜ਼ਰਦੀ ਤੇਜ਼ ਖੰਡੇ ਦੀ ਧਾਰ ।
ਵਧ ਵਧ ਗਿਉਂ ਜ਼ਬਾਨ ਥੀਂ ਵਾਂਗੁ ਜ਼ਕਰ[7] ਹਿਮਾਰ[8] ।
"ਮਰਦਾਰਾ ! ਮਤ ਬੋਲ ਤੂ ਵੇਖ ਅਪਨਾ ਮਿਕਦਾਰ[9] ।"
ਸੁਣ ਕੇ ਗ਼ਸਤਮ ਚੁੱਪ ਹੋ ਉਠ ਟੁਰਿਆ ਮੁਰਦਾਰ ।
ਆਇਆ ਘਰ ਵਿਚ ਆਪਣੇ ਛੋੜ ਆਇਆ ਦਰਬਾਰ ।
ਦਿਲ ਵਿਚ ਬਲ ਬਲ ਉੱਤਰੇ, ਜ਼ੋਰ ਨ ਕੱਢੇ ਕਾਰ ।
ਜ਼ੰਗ ਅਮੀਰ ਕਬੀਰ[10] ਦਾ ਸਿਰ ਪਰ ਜਾਣੇ ਭਾਰ ।
ਖ਼੍ਵਾਹਮਖ਼੍ਵਾਹ ਘਰ ਆਇਕੇ ਖ਼ੁਸ਼ੀ ਕਰੇ ਇਜ਼ਹਾਰ ।
ਦੁੱਖਾਂ ਦਾ ਘਰ ਪੂਰਨਾ ਮੁਸ਼ਕਿਲ ਸੀ ਸਰਦਾਰ ।
ਬੈਠਾ ਅੰਦਰ ਜਸ਼ਨ ਦੇ, ਘਰ ਵਿਚ ਨਾ-ਹਮਵਾਰ[11] ।

---

1. ਲੰਬਾ । 2. ਬਦ-ਤੁਖ਼ਮ । 3. ਨਾਪਾਕ, ਗੰਦਾ । 4. ਨੀਚਾ, ਨੀਵਾਂ । 5. ਕਦਰ ਦੀ ਤਰਾਜ਼ੂ । (ਤੱਕੜ) ਨਾਲ । 6. ਝਗੜਾ, ਲੜਾਈ । 7. ਲਿੰਗ । 8. ਗਧਾ । 9. ਪਰਿਮਾਣ, ਅੰਦਾਜ਼ਾ । 10. ਵੱਡਾ । 11. ਇਕਸਾਰਤਾ ਤੋਂ ਰਹਿਤ ।

ਵਿੱਚ ਸ਼ਰਾਬ ਕਬਾਬ ਦੇ ਲੈਂਦਾ ਵਕਤ ਗੁਜ਼ਾਰ ।
ਨਾਲ ਜ਼ਨਾਂ[1] ਘਰ ਹੱਸ ਕੇ ਘੜੀ ਨਿਭਾਵੇ ਪਾਰ ।
ਕਦੀ ਕਦਮ ਪਰ ਘਰਾਂ ਥੀਂ ਧਰੇ ਨ ਬਾਹਰ ਵਾਰ ।
ਝਗੜੇ ਵਿਚ ਅਮੀਰ ਦੇ ਖ਼ੁਦ ਆਹਾ ਲਾਚਾਰ ।
ਸੁੱਕੇ ਜਸ਼ਨ ਉਡਾਂਵਦਾ ਪਰ ਟੁੱਟੇ ਬੇ-ਵਾਰ ।
ਨਜ਼ਰ ਕਰੇ ਦਿਸ ਆਂਵਦੀ ਕਰਮਾਂ ਦੇ ਵਿਚ ਹਾਰ ।
ਪਈ ਪੁਰਾਣੀ ਆਬਰੂ ਨਾਂਹ ਵਿਕੇ ਬਾਜ਼ਾਰ ।
ਵੇਖ ਖ਼ੁਸ਼ੀ ਪਛੁਤਾਂਵਦਾ ਚੰਗ[2] ਮਜ਼ੇ ਦੀ ਤਾਰ ।
ਜਾਂ ਬੈਠਾ ਖੋਹ ਮਰਤਬਾ ਮੱਕੇ ਦਾ ਸਰਦਾਰ ।
ਇਕ ਦਿਨ ਮਸਤ ਸ਼ਰਾਬ ਥੀਂ ਗਸਤਮ ਦਾ ਅਫ਼ਆਲ[3] ।
ਆਇਆ ਤਰਫ਼ੇ ਬਾਰਗਾਹ[4] ਲੈ ਚਾਰੇ ਪੁਤ ਨਾਲ ।
ਅੱਗੇ ਨਾਲ ਅਮੀਰ ਦੇ ਕਰੇ ਗਲਾਂ ਜੋ ਸ਼ਾਹ ।
ਆ ਕਹਿੰਦਾ ਸੁਲਤਾਨ ਹੈ, ਖ਼ੁਦ ਗਸਤਮ ਗੁਮਰਾਹ[5]
'ਨਾ ਰੱਖ ਰਵਾਂ ਖ਼ੁਆਰੀਆਂ, ਐ ਆਦਿਲ[6] ਸੁਲਤਾਨ ।
ਉੱਪਰ ਸਾਡੇ ਹਾਲ ਦੇ ਨਾ ਰੱਖ ਰਵਾਂ ਜ਼ਿਆਨ[7] ।
ਕੀ ਹੈ ਤਿਫ਼ਲਕ[8] ਸ਼ੀਰ ਖ਼ੂਾਰ[9] ਅਰਬੀ[10] ਜ਼ਾਦ ਕੰਗਾਲ ।
ਇਕਸ[11] ਤਰਾਜੂ ਤੁੱਲਦਾ ਮੈਂ ਜੇਹਾਂ ਦੇ ਨਾਲ ।
ਕੁਰਸੀ ਮੇਰੀ ਖੋਹ ਕੇ ਦਿੱਤੀ ਅਰਬੀ ਨੂੰ ।
ਗੋਇਆ[12] ਮੇਰੀ ਜਾਨ ਤੇ ਜ਼ੁਲਮ ਕਮਾਇਆ ਤੂੰ ।"
ਫ਼ਰਮਾਵੇ ਨੌਸ਼ੀਰਵਾਂ, 'ਸੁਣ, ਐ ਮਰਦ ਜਵਾਨ ।'
ਇਹ ਕੁਰਸੀ ਹੈ ਉਸ ਦੀ ਜੋ ਗ਼ਾਲਿਬ ਮਰਦਾਨ[13]
ਲੈ ਲੈ ਕੁਰਸੀ ਜ਼ੋਰ ਥੀਂ ਮੈਨੂੰ ਗਰਜ਼ ਨਾ ਮੂਲ ।
ਜੇ ਤੂੰ ਗ਼ਾਲਿਬ ਜ਼ੋਰ ਹੈਂ, ਕੁਰਸੀ ਹਗੁ ਹਸੂਲ[14] ।"
ਸੁਣ ਗਸਤਮ ਫ਼ਰਜ਼ੰਦ ਨੂੰ ਕਰੇ ਇਸ਼ਾਰਤ[15] ਝੱਬ ।
"ਫੜ ਲੈ ਅਰਬੀ ਜ਼ਾਦ ਨੂੰ, ਪਕੜ ਜ਼ਿਮੀਂ ਵਿਚ ਦੱਬ ।"
ਮਸਤ ਸ਼ਰਾਬ ਕਬਾਦ ਨੇ ਜਾ ਮਾਰੀ ਤਲਵਾਰ ।
ਬੈਠਾ ਰਹਿਆ ਥਾਉਂ ਤੇ ਮੱਕੇ ਦਾ ਸਰਦਾਰ ।
ਫੜਿਆ ਹੱਥ ਕਬਾਦ ਦਾ ਅੰਦਰ ਅੱਧੇ ਰਾਹ ।
ਮਾਰ ਮੁੱਕੀ ਵਿਚ ਧੌਣ ਦੇ ਕੀਤਾ ਹਾਲ ਤਬਾਹ ।
ਹੋ ਬੇਹੋਸ਼ ਕਬਾਦ ਡਿਗ, ਹੋਇਆ ਹਾਲ ਜ਼ਹੀਰ[16] !
ਓਵੇਂ ਆਪਨੇ ਥਾਉਂ ਤੇ ਬੈਠਾ ਰਿਹਾ ਅਮੀਰ ।

---

1. ਔਰਤਾਂ । 2. ਗੁੱਡੀ, ਪਤੰਗ । 3. ਕਰਮ, ਕਿਸਮਤ । 4. ਰਾਜ-ਦਰਬਾਰ । 5. ਰਾਹੋਂ ਘੁੱਥਾ । 6. ਇਨਸਾਫ਼ । 7. ਬਰਬਾਦੀ । 8. ਬੱਚਾ । 9. ਦੁੱਧ ਪੀਂਦਾ । 10. ਜੰਮਿਆ ਹੋਇਆ । 11. ਇੱਕੋ । 12. ਜਾਣੋਂ । 13. ਮਰਦਾਂ ਵਿੱਚੋਂ ਭਾਰੂ (ਦਰਾਉ ਵਾਲਾ) । 14. ਹਾਸਿਲ, ਪ੍ਰਾਪਤ । 15. ਇਸ਼ਾਰਾ, ਸੰਕੇਤ । 16. ਦਰਦ ਨਾਲ ਦੁੱਖੀ ।

ਦੂਜਾ ਭਾਈ ਉਸ ਦਾ ਉਰਦਸ਼ੇਰ ਤਿਸ ਨਾਮ ।
ਹਮਲਾ ਕਰਕੇ ਮੁੱਕੀਓਂ ਧਰਤੀ ਪਿਆ ਹਰਾਮ ।
ਰਾਸਕ ਭਾਈ ਤੀਸਰਾ ਆਣ ਪਿਆ ਕਰ ਜੋਸ਼ ।
ਮੁੱਕੀ ਮਾਰ ਅਮੀਰ ਨੇ ਕਰ ਸੁਟਿਆ ਬੇਹੋਸ਼ ।
ਹਾਲ ਪੁੱਤਾਂ ਦਾ ਵੇਖ ਕੇ ਗਸਤਮ ਪੌਂਦਾ[1] ਧਾਹ ।
ਗਰਦਨ ਵਿੱਚ ਅਮੀਰ ਦੇ ਮੁੱਕੀ ਗਿਆ ਲਗਾ ।
ਭਰਿਆ ਕਹਿਰ ਅਮੀਰ ਦੇ ਜੋਸ਼ ਅਖੀਂ ਵਿਚ[2] ਖ਼ੂੰ ।
ਫੜ ਲੱਤੋਂ ਲਹਿ ਕੁਰਸੀਓਂ ਫੜਿਆ ਗ਼ਸਤਮ ਨੂੰ ।
ਤਾਮ[1] ਵਾਂਗੂ ਬਾਜ਼ ਦੇ ਸਿਰ ਤੇ ਦੇ ਘਘੇਰ[4] ।
ਮਾਰ ਵਗਾਇਆ ਜ਼ਿਮੀਂ ਤੇ ਧਸਿਆਂ ਖ਼ਾਕੋਂ ਜ਼ੇਰ[5] ।
ਵਿੱਚ ਗ਼ਸ਼ੀ ਦੇ ਚੌਹਾਂ ਨੇ ਦਿੱਤਾ ਪਹਿਰ ਗੁਜ਼ਾਰ ।
ਹੋਸ਼ ਪਈ ਉੱਠ ਬਹਿ ਗਏ ਰੋਂਦੇ ਜ਼ਾਰੋ ਜ਼ਾਰ ।
ਜਾ ਅੰਦਰ ਦਰਬਾਰ ਦੇ ਪਈ ਫ਼ਜ਼ੀਹਤ[6] ਭਾ ।
ਅੱਖੀਂ ਚੁੱਕ ਨ ਵੇਖਦੇ ਗ਼ਰਕੇ[7] ਵਿਚ ਹਯਾ[8] ॥੧੬॥

**ਬਹਿਰਾਮ ਖ਼ਾਕਾਨ ਨੂੰ ਪਰਖ ਵਜੋਂ ਛੱਡਣਾ, ਤੇ ਉਸ ਨੇ ਖ਼ਲਕਤ ਨੂੰ ਬੇਤਹਾਸ਼ਾ ਮਾਰ ਸੁੱਟਣਾ ਅਮੀਰ ਹਮਜ਼ਾ ਦਾ ਉਸ ਨੂੰ ਮੈਦਾਨ ਵਿੱਚ ਬੰਨ੍ਹਣਾ, ਅਮੀਰ ਦੇ ਨਾਹਰੇ ਤੋਂ ਬੇਖ਼ੁਦ ਹੋ ਕੇ ਗ਼ਸਤਮ ਦੇ ਪੁਤ੍ਰ ਦਾ ਬਹਿਰਾਮ ਨੂੰ ਮਾਰ ਸੁੱਟਣਾ, ਅਮੀਰ ਹਸਜ਼ਾ ਦਾ ਉਨ੍ਹਾਂ ਉਪਰ ਨਰਾਜ਼ ਹੋਣ ਤੇ ਉਮਰ ਉਮੱਈਆ ਦਾ ਉਨ੍ਹਾਂ ਦੇ ਗੁਨਾਹ ਬਖ਼ਸ਼ਵਾਉਣਾ ।**

ਜਾਂ ਬੈਠਾ ਦਿਨ ਦੂਸਰੇ ਤਖ਼ਤ ਉਤੇ ਸੁਲਤਾਨ ।
ਗਸਤਮ ਹੇਠ ਅਮੀਰ ਥੀਂ ਆ ਬੈਠਾ ਬੇ-ਸ਼ਾਨ ।
ਗਸਤਮ ਥੀਂ ਨੌਸ਼ੀਰਵਾਂ ਲੱਗਾ ਕਰਨ ਕਲਾਮ ।
'ਆਹੇ ਕਿਉਂਕਰ ਪਕੜਿਆ ਖ਼ਾਕਾਨੀ ਬਹਿਰਾਮ ?"
ਉਮਰ ਉਮੱਈਆ ਉੱਠ ਕੇ ਤਖ਼ਤ ਅੱਗੇ ਝਬ ਆ ।
ਕਹਿੰਦਾ 'ਅਰਜ਼ ਗੁਜ਼ਾਰਸਾਂ, ਹੁਕਮ ਹੋਇਆ ਫ਼ਰਮਾ ।"
"ਕੱਢ ਦਿਖਾਓ ਦੇਖੀਏ ਖ਼ਾਕਾਨੀ ਬਹਿਰਾਮ ।
ਮਰਦ ਕਿਵੇਹਾ ਸੂਰਮਾ, ਸ਼ੁਹਰਤ ਜਿਸ ਦੀ ਆਮ ?"
ਹੁਕਮ ਕਰੇ ਨੌਸ਼ੀਰਵਾਂ ਜਾਂਦੇ ਦੌੜ ਗ਼ੁਲਾਮ ।
ਲੈ ਆਂਦਾ ਬਹਿਰਾਮ ਨੂੰ ਸੰਗਲ ਪਏ ਤਮਾਮ ।
ਬੱਧੇ ਹੋਏ ਹੱਥ ਪੈਰ ਜ਼ੰਜੀਰਾਂ ਵਿਚ ਪਾ ।
ਦਰਬਾਰੇ ਬਹਿਰਾਮ ਨੂੰ, ਕੀਤਾ ਖੜ੍ਹਾ ਲਿਆ ।

---

1. ਪਾਵੇ. ਮਾਰੇ । 2. ਖ਼ੂਨ । 3. ਮਾਸ ਦੀ ਬੋਟੀ । 4. ਡੁਬਾ ਕੇ । 5. ਖ਼ਾਕ (ਮਿੱਟੀ) ਤੋਂ ਜ਼ੇਰ (ਹੇਠਾਂ) । 6. ਨਿੰਦਾ, ਬਦਨਾਮੀ । 7. ਡੁੱਬੇ । 8. ਸ਼ਰਮ ।

ਸ਼ਕਲ ਡਿੱਠੀ ਬਹਿਰਾਮ ਦੀ, ਡਿਠੱਸੁ ਗ਼ਾਲਿਬ ਜੰਗ ।
ਕੱਦਾਵਰ ਤਨ ਤਰਬਤਰ[1] ਸ਼ੇਰ ਸੈਰ[2] ਖ਼ੁਸ਼ ਰੰਗ ।
ਤਨ ਫ਼ੌਲਾਦੀ ਰੌਸ਼ਨੀ ਨੈਨ ਭਖਨ ਅੰਗਿਆਰ ।
ਜ਼ੋਰਾਵਰੀ ਵਿਚ ਬਾਜ਼ੂਆਂ ਜਲਵਾ[3] ਕਰੇ ਹਜ਼ਾਰ ।
ਤੇ ਸੀਨੇ ਵਿਚ ਚਮਕਦੀ ਸ਼ੇਰ ਦਿਲੇ ਦੀ ਲਾਟ ।
ਅਰਜ਼ ਦਰਾਜ਼ੀ ਕਹਿਰ ਦੀ, ਵਾਂਗੂ ਦੁਰਾਡੀ ਵਾਟ ।
ਰਾਨ[4] ਬਹਿਰਾਮ ਜਵਾਨ ਦੇ ਪੁਰ ਗੋਸ਼ਤ ਅੰਦਾਮ[5] ।
ਤਨ ਸੰਗੀਨ ਯਾ ਆਹਨੀ[6] ਯਾ ਬੇਮਿਸਲ ਤਮਾਮ ।
ਸ਼ੇਰ ਸ਼ਿਕਾਰ ਜਵਾਨ ਦੀ ਸ਼ਕਲ ਡਿੱਠੀ ਖ਼ੂੰ ਖ਼ਵਾਰ[7] ।
ਉਮਰ ਅਯਾਰ ਪੁਕਾਰਦਾ ਮਜਲਿਸ ਦੇ ਵਿਚਕਾਰ ।
'ਬਹਿਰਾਮਾ ਖ਼ਾਕਾਨੀਆ ! ਮੈਂ ਪਰ ਕਾਰ[8] ਫ਼ਰਮਾ ।
ਤਨੂੰ ਕਸਮ ਖ਼ੁਦਾਇ ਦੀ, ਸੱਚੀ ਗੱਲ ਸੁਣਾ ।
ਵਾਂਗੂ ਰੁਸਤਮ ਪੀਲਤਨ[9] ਦਿਸਦੋਂ ਕੁੱਵਤਮੰਦ[10] ।
ਗਸਤਮ ਕਿਉਂ ਕਰ ਤੁੱਧ ਨੂੰ ਕਰ ਲੈ ਆਇਆ ਬੰਦ ?"
ਮਜਲਿਸ ਦੇ ਵਿਚ ਆਖਦਾ, ਖ਼ਾਕਾਨੀ ਬਹਿਰਾਮ ।
"ਨਾਲ ਮੇਰੇ ਗ਼ੱਦਾਰ ਨੇ ਕੀਤਾਦਗ਼ਾ ਤਮਾਮ ।
ਗਸਤਮ ਨੇ ਜਾਂ ਅਸਾਂ ਥੀਂ ਕੀਤਾ ਜੰਗ ਤਿਆਰ ।
ਮੈਂ ਅੰਦਰ ਮੈਦਾਨ ਦੇ ਕੀਤੀ ਆਨ ਪੁਕਾਰ ।
ਆਇਆ ਮੇਥੇ ਜੰਗ ਨੂੰ ਚੜ੍ਹ ਗਸਤਮ ਮੈਦਾਨ ।
ਇੱਕੋ ਮੇਰੀ ਗੁਰਜ਼ ਥੀਂ ਨੱਸਾ ਤੋੜ ਤਵਾਨ[11] ।
ਉੱਡ ਗਿਅ ਵਿਚ ਫ਼ੌਜ ਦੇ ਮੈਥੀਂ ਜਾਨ ਬਚਾ ।
ਇਸ ਨੂੰ ਅੰਦਰ ਗ਼ਸ਼ੀ ਦੇ ਮੁੱਦਤ ਗਈ ਵਿਹਾ ।
ਦਿਨ ਦੂਜੇ ਫਿਰ ਏਸ ਨੂੰ ਆਈ ਹਸ਼ ਜਦੋਂ ।
ਪੈਰੀਂ ਮੇਰੀ ਜਾ ਪਿਆ ਕਰਦਾ ਅਜਜ਼[12] ਤਦੋਂ ।
ਮੈਂ ਇਸ ਨੂੰ ਮੰਨ ਆਜਿਜ਼ੀ ਦਿੱਤਾ ਆਪ ਅਮਾਨ[13] ।
ਦਿਨ ਕਿਤਨੇ ਸਣ ਲਸ਼ਕਰਾਂ ਮੈਂ ਰਖਿਆ ਮਿਹਮਾਨ ।
ਦਿੱਤੀ ਖ਼ਿਲ਼ਅਤ ਫ਼ਾਖ਼ਰਾ[14], ਤੇ ਦੌਲਤ ਬੇਹੱਦ ।
ਫਿਰ ਮੈਨੂੰ ਵਿਚ ਬਾਰਗਾਹ[15] ਨਾਲ ਲਿਆਇਆ ਸੱਦ ।
ਅਪਨੇ ਵਿਚ ਮੁਕਾਮ ਦੇ ਮੈਨੂੰ ਨਾਲ ਲਿਆ ।
ਦੂਣੀ ਖ਼ਿਦਮਤ ਅਸਾਂ ਦੀ ਆਂਦੀ ਏਸ ਬਜਾ ।
ਰਾਤ ਸ਼ਰਾਬਾਂ ਪੀਤੀਆਂ, ਮੈਂ ਹੋਇਆ ਬੇ-ਹੋਸ਼ ।
ਤੇ ਇਹ ਖ਼ਬਰ ਨ ਦਗ਼ੇ ਦੀ ਪਈ ਮੇਰੇ ਵਿਚ ਗੋਸ਼[16] ।

1. ਭਿਜਿਆ ਹੋਇਆ । 2. ਆਦਤ । 3. ਵਿਖਾਵਾ । 4. ਪੱਟ । 5. ਬਦਨ, ਸਰੀਰ । 6. ਪੱਥਰ ਜਾਂ ਲੋਹੇ ਦਾ । 7. ਖ਼ੂਨ ਪੀਣ ਵਾਲਾ, ਕਾਤਿਲ । 8. ਸੇਵਾ । 9. ਹਾਥੀ ਵਰਗਾ ਕੱਦ । 10. ਤਾਕਤਵਰ । 11. ਤਾਕਤ । 12. ਨਿਮ੍ਰਤਾ. ਅਧੀਨਗੀ । 13. ਪਨਾਹ, ਸ਼ਰਨ । 14. ਫ਼ਖ਼ਰ (ਗ਼ੌਰਵ) ਦੀ । 15. ਦਰਬਾਰ । 16. ਕੰਨ ।

ਮੈਂ ਸੁੱਤੇ ਨੂੰ ਬੰਨ੍ਹਿਆ, ਜਾਂ ਮੈਂ ਖ਼ਬਰ ਨਾ ਕਾ[1] ।
ਰਾਤੋ ਰਾਤੀਂ ਕੂਚ ਕਰ, ਲੈ ਆਇਆ ਕਰ ਧਾ ।
ਮੈਨੂੰ ਨਾਲ ਫ਼ਰੇਬ ਦੇ ਲੈ ਆਇਆ ਬੇਦਰਦ ।
ਮੈਂ ਵਿਚ ਉਮਰ ਨ ਦੇਖਿਆ, ਕੋ ਏਡਕ ਨਾਮਰਦ ।"
ਸੁਣ ਸੁਣ ਗੱਲਾਂ ਹੋਂਵਦਾ ਗਸਤਮ ਦਾ ਰੁਖ਼[2] ਜ਼ਰਦ[3] ।
ਐਬ ਖੁਲ੍ਹੇ ਪਰ ਐਬ ਦੀ ਅਮਲ ਉਡਾਈ ਗਰਦ ।
ਉਮਰ ਉਮੱਈਆ ਆਖਦਾ, ਐ ਗਸਤਮ ! ਦਿਲ ਸਰਦ ।
ਮਰਦਾਂ ਤਾਈਂ ਪਕੜਦੇ, ਮੈਦਾਨਾਂ ਵਿਚ ਮਰਦ ।
ਜਿੱਤ ਲਿਆਇਓਂ ਬਾਜ਼ੀਆਂ ਖੇਲ ਦਗੇ ਦੀ ਨਰਦ ।
ਨਾ-ਮਰਦਾ ! ਕੀ ਮਰਦਮੀ, ਨਾਲ ਫ਼ਰੇਬ ਨਬਰਦ[4] ?
ਗਸਤਮ ਕਹਿੰਦਾ, ਆਖਦਾ ਹੈ ਬਹਿਰਾਮ ਖ਼ਿਲਾਫ਼[5] ।
ਮੈਂ ਧਰਤੀ ਚਾ ਮਾਰਿਆ ਇਸ ਨੂੰ ਵਿਚ ਮਜਾਫ਼[6] ।"
ਇਹ ਗੱਲ ਸੁਣ ਬਹਿਰਾਮ ਨੂੰ ਤਨ ਮਨ ਲੱਗੀ ਅੱਗ ।
"ਕੌਣ ਕੋਈ ਬੇਸ਼ਰਮ ਹੈ, ਤੈਂ ਜੇਹਾ ਵਿਚ ਜੱਗ ?
ਖ਼ੂਬ ਮੇਰੇ ਤੇ ਗਸਤਮਾ ! ਪਇਓਂ ਬਹਾਦੁਰ ਲੱਗ ।
ਘਰ ਵਿਚ ਲਾਫ਼ਾਂ[7] ਮਾਰ ਕੇ ਮੂੰਹੋਂ ਛਡ ਨਾ ਝੱਗ ।
ਮਰਦਾਂ ਦੀ ਵਿਚ ਮਜਲਿਸੇ ਮਤਾਂ ਲਹਾਵੇਂ ਪੱਗ ।
ਖੁਲ੍ਹਾ ਹੋਵਾਂ ਜੇ ਕਦੀ ਵਗੇਂ ਅਗਾੜੀ ਲੱਗ ।
ਬੀੜਾ ਚਾ ਮੁਹਿੱਮ ਦਾ ਚੋਬ[8] ਧਰੇ ਸਿਰ ਧਰੱਗ[9] ।
ਕਿਵੇਂ ਮੁਹਿੰਮਾਂ ਪੂਰੀਆਂ ਬਣ ਮੁਲਕਾਂ ਵਿਚ ਤੱਗ ?"
ਇਹ ਗੱਲ ਕਹਿ ਬਹਿਰਾਮ ਨੇ ਡਿੱਠਾ ਚਾਰ ਚੁਫੇਰ ।
ਹਮਜ਼ਾ ਵ੍ਹਾਲੀ ਅਰਬ ਦਾ ਡਿੱਠਾ ਮਰਦ ਦਲੇਰ ।
ਅਰਜ਼ ਕੀਤੀ ਬਹਿਰਾਮ ਨੇ, ਮਰਦਾਂ ਵਿਚ ਦਰਬਾਰ ।
ਮਰਦ ਨਜ਼ਰ ਵਿਚ ਆਂਵਦੋਂ ਤੂੰ ਮੈਨੂੰ ਪੁਰ ਕਾਰ[10] ।
ਘੜੀ ਕੁ ਅੱਲ੍ਹਾ ਵਾਸਤੇ ਮੇਰੇ ਬੰਦ ਖੁਲ੍ਹਾ ।
ਗਸਤਮ ਨੂੰ ਸਣ ਪੁਤ੍ਰਾਂ ਮੇਰੇ ਨਾਲ ਲੜਾ ।
ਵੇਖ ਕਿਵੇਂ ਵਿਚ ਧਰਤ ਦੇ ਹੱਥੀਂ ਗ਼ਰਕ ਕਰਾਂ ।
ਵਿਚ ਲਾਇਕ ਨਾਲਾਇਕਾਂ ਦਮ ਵਿਚ ਫ਼ਰਕ ਕਰਾਂ ।
ਗਸਤਮ ਦੀ ਮਰਦਾਨਗੀ, ਪਲ ਵਿਚ ਦਿਆਂ ਵਿਖਾ ।
ਮਰਦਾ ! ਮੇਰੇ ਹਾਲ ਤੇ ਤੂੰ ਹੀ ਰਹਿਮ ਕਮਾ ।"
ਹਮਜ਼ਾ ਅਰਜ਼ ਗੁਜ਼ਾਰਦਾ ਅੱਗੇ ਤਖ਼ਤ ਖਲੋ ।
"ਹੋਵੇ ਹੁਕਮ ਜਵਾਨ ਦੇ ਬੰਦ ਖੁਲ੍ਹਣ ਦੋ ਦੋ ।"

1. ਕੁਝ ਵੀ । 2. ਮੂੰਹ । 3. ਪੀਲਾ । 4. ਲੜਾਈ । 5. ਵਿਰੁੱਧ । 6. ਮੈਦਾਨਿ ਜੰਗ, ਰਣ-ਭੂਮੀ । 7. ਗੱਪਾਂ । 8. ਡੱਗਾ । 9. ਨਗਾਰੇ ਉਤੇ । 10. ਕੰਮ ਵਿੱਚ ਪੂਰਾ ।

ਫ਼ਰਮਾਵੇ ਨੌਸ਼ੀਰਵਾਂ, ਕਿਹੜਾ ਪਤੜੇ ਫੇਰ ?
ਫੜ ਫੜ ਮਾਰੇ ਖ਼ਲਕ ਨੂੰ ਇਹ ਖ਼ਾਕਾਨੀ ਸ਼ੇਰ ।"
ਮੇਰਾ ਜ਼ਿੰਮਾਂ ਪਕੜਨਾ, ਹਮਜ਼ਾ ਅਰਜ਼ ਕਰੇ ।
"ਪਕੜ ਸਭਨਾਂ ਜੇ ਜਾਵਸੀ ਓੜਕ ਪਰੇ ਪਰੇ ।"
ਅਰਜ਼ ਕੀਤੀ ਬਹਿਰਾਮ ਨੇ, ਮੈਂ ਖ਼ੁਦ ਹੋਸਾਂ ਬੰਦ ।
ਗਸਤਮ ਵਾਂਗੂ ਨ ਕਰਾਂਗਾ ਨਾਲ ਤੁਸਾਂ ਕੁਝ ਫ਼ੰਦ[1] ।"
ਸ਼ਾਹ ਕਹੇ, "ਜਿਉਂ ਚਾਂਹਵਦਾ ਹਮਜ਼ਾ ਕਰੇ ਜਵਾਨ ।
ਇਸ ਦਾ ਜ਼ਿੰਮਾ ਪਕੜਨਾ, ਹੈ ਇਹ ਸਾਹਿਬ ਤਾਨ[2] ।"
ਪੁਰ ਸ਼ੁਦਾਦੀ ਸ਼ੇਰ ਨੂੰ ਕਰਦਾ ਹੁਕਮ ਅਮੀਰ ।
"ਖ਼ਾਕਾਨੀ ਬਹਿਰਾਮ ਦੇ ਖੋਲ੍ਹ ਦੇਹੋ ਜ਼ੰਜੀਰ ।
ਛੋੜ ਘੜੀ ਭਰ ਮਰਦ ਨੂੰ ਮਰਦਾਂ ਦੇ ਮਰਦਾਨ ।"
ਯਲਆਦੀ ਉਠ ਕੁਰਸੀਓਂ ਖੋਲ੍ਹਨ ਗਿਆ ਜਵਾਨ ।
ਰਹਿਆ ਬਹੁਤੇਰਾ ਮਨਾ ਕਰ ਗਸਤਮ ਨਾ-ਮਾਕੂਲ ।
ਓੜਕ ਰਹਿਆ ਚੁੱਪ ਹੋ, ਵੱਸ ਨਾ ਚਲਿਆ ਮੂਲ ।
ਕਹਿਰ ਗ਼ਜ਼ਬ ਦੇ ਸੰਗਲੋਂ ਖੋਲ੍ਹੇ ਆਣ ਬਲਾ ।
ਆਫ਼ਤ ਥੀਂ ਜ਼ੰਜੀਰੀਆਂ ਖੜੇ ਉਤਾਰ ਰਿਹਾ ।
ਫ਼ਿਤਨਾ ਖੋਲ੍ਹ ਝੁਲਾਇਆ ਵਾਂਗੂ ਪੁਰੇ ਦੀ ਵਾ ।
ਸ਼ੇਰ ਪਿਆ ਵਿਚ ਪਿੰਜਰੇ ਮਰਦਾਂ ਲਿਆ ਕਢਾ ।
ਜਾਂ ਖੋਲ੍ਹੇ ਬਹਿਰਾਮ ਨੇ ਜੁੱਸੇ ਥੀਂ ਜ਼ੰਜੀਰ ।
ਵਿੱਚ ਕਚਹਿਰੀ ਜਾ ਪਿਆ ਵੇਖੇ ਹਾਲ ਅਮੀਰ ।
ਮਰਦ ਖੜਾ ਹਥਿਆਰ ਲੈ ਅੱਵਲ ਨਜ਼ਰ ਪਿਆ ।
ਪਕੜ ਲੱਤੋਂ ਬਹਿਰਾਮ ਨੇ ਉਸ ਨੂੰ ਚੁੱਕ ਲਿਆ ।
ਫੇਰ ਜ਼ਿਮੀਂ ਪਰ ਮਾਰਿਆ, ਹੋਇਆ ਮਰਦ ਫ਼ਨਾਹ ।
ਬੇ-ਹਥਿਆਰ ਜਵਾਨ ਨੇ ਘੱਤੀ ਕਹਿਰ ਕਹਾ[3] ।
ਵਿਚ ਦਰਬਾਰ ਜਵਾਨ ਨੇ ਦਿੱਤੀ ਧੁੱਮ ਮਚਾ ।
ਸਣ ਫ਼ਰਜ਼ੰਦਾਂ ਗਸਤਮੇ ਸੁੱਧ ਨਾ ਆਈ ਕਾ ।
ਵਿੱਚ ਘਰਾਂ ਸੁਲਤਾਨ ਦੇ ਨੱਸ ਵੜਿਆ ਗੁਮਰਾਹ ।
ਦੌੜ ਗਿਆ ਨੌਸ਼ੀਰਵਾਂ, ਡਿੱਠਾ ਹਾਲ ਤਬਾਹ ।
ਜੋ ਬਚ ਗਏ ਜਵਾਨ ਥੀਂ ਦੌੜ ਗਏ ਉਮਰਾ ।
ਹਮਜ਼ੇ ਬਾਝ ਤਮਾਮ ਦੀ ਹੋਸ਼ ਉੱਡੀ ਵਿਚ ਵਾ ।
ਜੋ ਡਿੱਠਾ ਬਹਿਰਾਮ ਨੇ ਚਾ ਮਾਰੇ ਤਲਵਾਰ ।
ਇਕ ਤਨ ਨੂੰ ਦੋ ਕਰ ਗਿਆ, ਦੋ ਨੂੰ ਕਰ ਗਿਆ ਚਾਰ ।
ਜਾ ਵੜਿਆ ਵਿਚ ਸਹਿਰ ਦੇ ਪਈ ਚੁਫੇਰ ਕਹਾ ।
ਗਲੀਆਂ ਵਿਚ ਮਦਾਇਨੇ ਸੀਸ ਰੁਲਨ ਸਦਹਾ[4] ।

1. ਫ਼ਰੇਬ । 2. ਜ਼ੋਰ ਵਾਲਾ । 3. ਕਹਾਹ, ਹਾਹਾ ਕਾਰ । 4. ਸੈਂਕੜੇ ।

ਵਿੱਚ ਮਹੱਲਾਂ ਹੋਂਵਦਾ ਨਾਅਰਾ ਜ਼ਾਰੋ ਜ਼ਾਰ ।
ਕੂਕਾਂ ਦੂਰ ਸੁਣੀਦੀਆਂ ਮਰ ਮਰ ਵਾਰੋ ਵਾਰ ।
ਫੜ ਤਿਨਹਾ ਬਹਿਰਾਮ ਨੇ ਦਿੱਤੀ ਖ਼ਲਕ ਉਡਾ ।
ਸ਼ਾਹ ਕਹੇ, ਲੈ ਹਮਜ਼ਿਆ ! ਇਸ ਨੂੰ ਹੋਰ ਛੁੜਾ ।
ਜੇ ਹੁਣ ਤੇ ਵਿਚ ਮਰਦੁਮੀ, ਇਸ ਨੂੰ ਪਕੜ ਸ਼ਿਤਾਬ ।
ਕਰਸੀ ਸਾਰੇ ਸ਼ਹਿਰ ਨੂੰ ਜ਼ਾਲਿਮ ਮਾਰ ਖ਼ਰਾਬ ।"
ਹਮਜ਼ਾ ਰਹਿਆ ਮਨਾ ਕਰ, 'ਬਸ ਕਰ, ਐ ਬਹਿਰਾਮ !
ਵੇਖੀ ਤੇਰੀ ਮਰਦੁਮੀ, ਨਾ ਕਰ ਕਤਲ ਅਵਾਮ[1] ।"
ਤੇ ਬਹਿਰਾਮ ਅਮੀਰ ਨੂੰ ਕਹੇ, 'ਤਮਾਸ਼ਾ ਵੇਖ ।
ਮਾਰਾਂ ਪਕੜ ਕੁਫ਼ਾਰ[2] ਨੂੰ ਬੁਰੇ ਜਿਨ੍ਹਾਂ ਦੇ ਲੇਖ ।
ਬਾਦਸ਼ਾਹੀ ਇਸ ਮੁਲਕ ਦੀ ਤੈਨੂੰ ਦਿਆਂ ਦਿਵਾ ।
ਗਸਤਮ ਨੂੰ ਸਣ ਬਾਦਸ਼ਾਹ ਕਰਸਾਂ ਮਾਰ ਫ਼ਨਾਹ ।"
ਹਮਜ਼ਾ ਕਹਿੰਦਾ, 'ਕੌਣ ਹੈ ਸ਼ਾਹੀ ਦੇਵਣਹਾਰ ?
ਚਾਹੇ ਅੱਲਾ ਜਿਸ ਨੂੰ ਆਪ ਕਰੇ ਸਰਦਾਰ ।"
ਟੁਰਿਆ ਨਿਕਲ ਮਦਾਇਨੋਂ ਬਾਹਰ ਨਾ ਬਹਿਰਾਮ ।
ਜੋ ਮਿਲਿਆ ਵਿਚ ਰਾਹ ਦੇ ਮਾਰ ਕੀਤਾ ਕਤਲਾਮ ।
ਰੁਖ਼ ਕੀਤਾ ਵਲ ਚੀਨ ਦੇ ਹਾਰ ਇਕਰਾਰ ਜ਼ਬਾਨ ।
ਹਮਜ਼ਾ ਭੀ ਚੜ੍ਹ ਖ਼ਿੰਗ ਲੈ ਹੋਇਆ ਮਗਰ ਰਵਾਨ ।
ਉਸ ਨੂੰ ਵਿਚ ਸਹਰਾਇ[3] ਦੇ ਮਿਲਿਆ ਆਣ ਅਮੀਰ ।
ਕਹਿਆ, 'ਐ ਬਹਿਰਾਮ ! ਤੂੰ ਚੋਰ ਨਹੀਂ ਕਰ ਧੀਰ ।"
ਮੜ ਕਹਿਆ, ਬਹਿਰਾਮ ਨੇ, ਐ ਲੜਕੇ ਨਾਦਾਨ !
ਮੈਂ ਟੁਰਿਆ ਹਾਂ ਚੀਨ ਨੂੰ, ਰੱਖ ਸਲਾਮਤ ਜਾਨ ।
ਹੋਏ ਮੇਰੀ ਗਰਦਨੇ ਇਤਨੇ ਖ਼ੂਨ ਤਮਾਮ ।
ਹੋਰ ਕਿਆ ਕਰਵਾਵਨਾ ਚਾਹੇਂ ਤੂੰ ਕਤਲਾਮ ?
ਜਾਹ ਹੁਣ ਬਦਲੇ ਕਾਫ਼ਿਰਾਂ ਜਾਨ ਨ ਕਰ ਬਰਬਾਦ ।
ਮੁੜ ਪੌਸਾਂ ਜੇ ਸ਼ਹਿਰ ਤੇ, ਖ਼ਲਕ ਹੋਸੀ ਨਾਸ਼ਾਦ ।"
ਕਹੇ ਅਮੀਰ, 'ਜੁ ਬਾਦਸ਼ਾਹ ਨਾਲ ਮੇਰੇ ਇਕਰਾਰ ।
ਲੈ ਜਾਊਂਗਾ ਬੰਨ੍ਹ ਕੇ ਤੈਨੂੰ ਕਰ ਪੈਕਾਰ[4] ।
ਸ਼ਰਤ ਮੇਰੀ ਮੈਂ ਆਵਸਾਂ, ਨਾ ਘੋੜੇ ਥੀਂ ਜ਼ੇਰ[5] ।
ਬੰਨ੍ਹ ਲਵਾਂ ਜਾਂ ਤੁੱਧ ਨੂੰ ਵਿਚ ਮੈਦਾਨ, ਦਲੇਰ ।"
ਹੱਸ ਕਹਿਆ ਬਹਿਰਾਮ ਨੇ, 'ਬੋਲ ਨ ਸੁਖ਼ਨ ਫ਼ਜ਼ੂਲ ।
ਬੰਨ੍ਹਣ ਵਾਲਾ ਅਸਾਂ ਨੂੰ ਮਰਦ ਨਹੀਂ ਕੋ ਮੂਲ ।
ਜੇ ਤੂੰ ਮੈਨੂੰ ਲੜਕਿਆ ! ਰੋਕ ਲਿਆ ਖਲਿਹਾਰ ।
ਆ ਜਾ ਤੂੰ ਭੀ ਵੇਖ ਲੈ ਮਰਦਾਂ ਦੇ ਹੱਥ ਚਾਰ ।

1. ਆਮ ਲੋਕ । 2. ਕਾਫ਼ਿਰ, ਦੁਸ਼ਮਣ । 3. ਜੰਗਲ, ਰੋਹੀ । 4. ਲੜਾਈ 5. ਹੇਠ, ਥੱਲੇ ।

ਵਿਚ ਮੈਦਾਨ ਦਿਖਾ ਲਵਾਂ ਕੁੱਵਤ ਜਾਂਦੀ ਵਾਰ।
ਤੂੰ ਭੀ ਉਧਰ ਜਾਵਸੇਂ ਜਿਧਰ ਗਏ ਹਜ਼ਾਰ।"
ਤਦ ਨੂੰ ਪਹੁਤਾ ਬਾਦਸ਼ਾਹ ਲਸ਼ਕਰ ਨਾਲ ਤਮਾਮ।
ਪੁੱਛੇ ਆਣ ਅਮੀਰ ਨੂੰ, 'ਕਿਥੇ ਗਿਆ ਬਹਿਰਾਮ ?"
ਸੁਣ ਬਹਿਰਾਮ ਪੁਕਾਰਿਆ, 'ਮਰਦ ਖੜਾ ਮੈਦਾਨ।
ਹਨ ਮਰਦਾਂ ਨੇ ਜਾਵਣਾ ਮਰਦਾਂ ਦੇ ਮਰਦਾਨ।
ਜਿਸ ਦੇ ਵਿਚ ਦਿਮਾਗ਼ ਦੇ ਭਰੀ ਗ਼ਰੂਰੋਂ[1] ਵਾ।
ਮੈਂ ਹਾਜ਼ਿਰ ਹਾਂ ਦੇਖ ਲੈ, ਜਾਵੇ ਹੱਥ ਦਿਖਾ।
ਪਕੜ ਲਵੇ ਜਿਸ ਪਕੜਨਾ ਯਾ ਵਿਚ ਗੋਰ[2] ਚਲੇ।
ਆਵੇ ਕਰੇ ਮੁਕਾਬਲਾ ਜਿਸ ਦਾ ਜ਼ੋਰ ਚਲੇ।"
ਹਮਜ਼ਾ ਕਹਿੰਦਾ, 'ਦੱਸ ਲੈ, ਐ ਬਹਿਰਾਮ ਦਲੇਰ।
ਹੱਥੀਂ ਪਕੜਾਂ ਤੁੱਧ ਨੂੰ, ਯਾ ਕਾਰਨ ਸ਼ਮਸ਼ੇਰ[3]।
ਹਥਿਆਰਾਂ ਥੀਂ ਜੇ ਕਹੇਂ, ਆਣ ਚਲਾਵਾਂ ਵਾਰ।
ਜੇ ਆਖੇਂ ਤੈਂ ਸਾਮ੍ਹਣੇ, ਲਾਹ ਆਵਾਂ ਹਥਿਆਰ।"
ਸੁਣ ਕਹਿਆ ਬਹਿਰਾਮ ਨੇ, 'ਤੈਨੂੰ ਸਾਰ ਨਹੀਂ।
ਕਰਦੇ ਮਰਦ ਮੁਕਾਬਲਾ ਬਿਨ ਹਥਿਆਰ ਨਹੀਂ।
ਪਰ ਮੇਰੇ ਵਲ ਵੇਖ ਲੈ, ਮੈਂ ਅਸਵਾਰ ਨਹੀਂ।
ਤੇ ਖ਼ਾਲੀ ਹਾਂ ਸਾਜ਼ ਥੀਂ, ਮੈਂ ਗ਼ੱਦਾਰ ਨਹੀਂ।"
ਉਪਰ ਮਿਅਦੀ ਬਿਨ ਕਰਬ ਨੂੰ ਕਹੇ ਅਮੀਰ "ਸਵਾਰ।
ਅਪਨੇ ਦਿਹ ਬਹਿਰਾਮ ਨੂੰ ਘੋੜਾ ਤੇ ਹਥਿਆਰ।"
ਯਲਆਦੀ ਬਹਿਰਾਮ ਨੂੰ ਦੇਵੇ ਸਬ ਸਾਮਾਨ।
ਲੈ ਹਥਿਆਰ ਸਵਾਰ ਹੋ ਮਰਦ ਖੜਾ ਮੈਦਾਨ।
ਹਮਜ਼ੇ ਤਾਈਂ ਆਖਦਾ, 'ਮਰਦਾ ! ਕਰ ਲੈ ਵਾਰ।'
ਹਮਜ਼ਾ ਕਹਿੰਦਾ, "ਨਾ ਕਰਾਂ ਵਾਰ ਅਵੱਲ, ਐ ਯਾਰ !"
ਗੁਰਜ਼ ਲਈ ਬਹਿਰਾਮ ਨੇ, ਚਾ ਮਾਰੇ ਕਰ ਜ਼ੋਰ।
ਗੁਰਜ਼ ਵਜੀ ਵਿਚ ਢਾਲ ਦੇ, ਪਿਆ ਜੰਗਲ ਵਿਚ ਸ਼ੋਰ।
ਵਿਚ ਲਸ਼ਕਰ ਨੌਸ਼ੀਰਵਾਂ ਗੁਰਜ਼ੋਂ ਗਈ ਸਦਾ[4]।
ਖ਼ਲਕ[5] ਕਹੇ, 'ਅੱਜ ਹੋਵਸੀ ਅਰਬ ਅਮੀਰ ਫ਼ਨਾਹ।"
"ਹੋ ਮਰਦਾਨਾ[6]" ਆਖਦਾ ਹਮਜ਼ਾ, 'ਐ ਬਹਿਰਾਮ !
ਤਿੰਨ ਹਮਲੇ ਕਰ ਹੋਰ ਤੂੰ ਕਰ ਕੇ ਜ਼ੋਰ ਤਮਾਮ।"
ਗੁਰਜ਼ ਲਈ ਬਹਿਰਾਮ ਨੇ ਮਾਰੀ ਦੂਜੀ ਵਾਰ।
ਵੱਜੀ ਅੰਦਰ ਢਾਲ ਦੇ, ਜੰਗਲ ਗਈ ਪੁਕਾਰ।

---

1. ਹੰਕਾਰ ਨਾਲ। 2. ਕਬਰ। 3. ਤਲਵਾਰ ਚਲਾ ਕੇ। 4. ਅਵਾਜ਼। 5. ਜਨਤਾ। 6. ਬਹਾਦੁਰ ਸੂਰਮਾ।

ਉਸ ਥੀਂ ਅਰਬ ਅਮੀਰ ਨੂੰ ਹੋਇਆ ਨਾਂਹ ਜ਼ਿਆਨ[1] ।
ਵੇਖ ਦਲੇਰੀ ਸ਼ੇਰ ਦੀ ਖ਼ਾਕਾਨੀ ਹੈਰਾਨ ।
ਤੀਜੀ ਗੁਰਜ਼ ਜੋ ਕਹਿਰ ਥੀਂ, ਆ ਮਾਰੀ ਨਜ਼ਦੀਕ ।
ਧਸਿਆ ਵਿਚ ਜ਼ਿਮੀਨ ਦੇ ਖ਼ਿੰਗ ਦੋ ਜ਼ਾਨੂ[2] ਤੀਕ ।
ਜ਼ੋਰਾ ਕੀਤਾ ਖ਼ਿੰਗ ਨੇ ਆਇਆ ਬਾਹਰ ਵਾਰ ।
ਫਿਰ ਮਾਰੀ ਬਹਿਰਾਮ ਨੇ ਚੌਥੀ ਗੁਰਜ਼ ਉਲਾਰ ।
ਝੱਲ ਗਿਆ ਵਿਚ ਢਾਲ ਦੇ ਹਮਜ਼ਾ ਚਾਰੇ ਵਾਰ ।
ਖ਼ਾਕਾਨੀ ਬਹਿਰਾਮ ਨੂੰ ਕਹੇ, 'ਰਹਿਣ ਹੁਸ਼ਿਆਰ ।''
ਓਹੋ ਗੁਰਜ਼ ਹੁਸ਼ਾ ਦੀ ਹਮਲੇ ਲਈ ਉਠਾ ।
ਖ਼ਾਕਾਨੀ ਬਹਿਰਾਮ ਦੇ ਇਕ ਵਲ ਮਾਰੀ ਚਾ ।
ਸਣ ਘੋੜੇ ਵਿਚ ਜ਼ਿਮੀ ਦੇ ਉਲਟ ਗਿਆ ਬਹਿਰਾਮ ।
ਇਕੋ ਗੁਰਜ਼ੋਂ ਉਡ ਗਈ ਉਸ ਦੀ ਹੋਸ਼ ਤਮਾਮ ।
ਤਾਕਤ ਦੂਜੀ ਗੁਰਜ਼ ਦੀ ਰਹੀ ਨਾ ਵਿਚ ਅੰਦਾਮ[3] ।
ਹੋ ਬੇਹੋਸ਼ ਜ਼ਮੀਨ ਤੇ ਪਇਆ ਰਹਿਆ ਬਹਿਰਾਮ ।
'ਉਠ, ਬਹਿਰਾਮ ! ਦਲੇਰ ਹੋ, 'ਕਹੇ ਅਮੀਰ ਪੁਕਾਰ ।
ਹੋਸ਼ ਪਈ ਬਹਿਰਾਮ ਨੂੰ ਹੁੰਦਾ ਅਰਜ਼ ਗੁਜ਼ਾਰ ।
'ਤੇਰੇ ਨਾਲ ਮੁਕਾਬਲਾ ਕਰਾਂ ਨ ਹੋ ਅਸਵਾਰ ।
ਆ ਜਾ ਪੈਦਲ ਹੋਇ ਕੇ, ਕਰ, ਖੈਠੀਂ ਪੈਕਾਰ[4] ।''
ਹਮਜ਼ਾ ਉੱਤਰ ਘੋੜਿਓਂ ਕਹਿੰਦਾ, 'ਕਰ ਲੈ ਵਾਰ ।''
ਕਮਰ ਬੰਦੋਂ ਲੈ ਪਕੜਦਾ ਖ਼ਾਕਾਨੀ ਲਾਚਾਰ ।
ਭੀ ਹਮਜ਼ੇ ਨੇ ਓਸ ਦੀ ਕਮਰੋਂ ਫੜੀ ਦੁਵਾਲ[5] ।
ਸਮਝਾਇਆ ਅਯਾਰ ਨੂੰ ਕੁਝ ਇਸ਼ਾਰਤ ਨਾਲ ।
ਟੋਪੀ ਉਮਰ ਅਯਾਰ ਨੇ ਸਿਰ ਥੀਂ ਲਈ ਉਤਾਰ ।
ਮਾਰੀ ਵਲ ਅਸਮਾਨ ਦੇ ਸਿਰ ਨੰਗੇ ਅਯਾਰ ।
ਉਡੀ ਉਤਾਹ ਲੂੰਬੜੀ ਵਾਂਗੂ ਬਾਝ ਪਰਾਣ ।
ਦੁੰਬ ਹੁਲਾਰੇ ਖਾਂਵਦੀ ਢੱਠੀ ਜ਼ੋਰ ਵਰਾਨ[6] ।
ਲਸ਼ਕਰ ਅਰਬ ਅਮੀਰ ਦਾ ਗਿਆ ਪਿਆਦਾ ਹੋ ।
ਵੇਖ ਨਿਸ਼ਾਨੀ ਉਮਰ ਦੀ ਰਹਿਆ ਸਵਾਰ ਨ ਕੋ ।
ਰੂੰ ਕੰਨਾਂ ਵਿਚ ਆਪਣੇ ਤੇ ਅਸਪਾਂ ਦੇ ਪਾ ।
ਪਕ4 ਹੱਥਾਂ ਵਿਚ ਘੋੜੀਆਂ ਖੜੇ ਰਹੇ ਇਕ ਜਾ ।੧।
ਫ਼ਰਮਾਵੇ ਨੌਸ਼ੀਰਵਾਂ, ਇਸ ਵਿਚ ਰਾਜ਼ ਕਿਆ ?
ਕਿਉਂ ਇਹ ਲਸ਼ਕਰ ਅਰਬ ਦਾ ਪੈਦਲ ਹੋ ਗਇਆ ?''

1. ਹਰਜ, ਨੁਕਸਾਨ । 2. ਗੋਡੇ, ਸਰੀਰ । 3. ਮੁਕਾਬਲਾ । 4. ਚਮੜੇ ਦੀ ਪੇਟੀ । 5. ਜ਼ੋਰ ਨਾਲ । 6. ਇੱਕ ਥਾਵੇਂ ।

ਕੀਤੀ ਬੁਜ਼ੁਰਜਮਿਹਰ ਨੇ ਸ਼ਾਹ ਅੱਗੇ ਤਕਦੀਰ ।
"ਜਾਨ ਲਿਆ ਹੁਣ ਅਰਬੀਆਂ, ਨਾਹਰਾ ਕਰੇ ਅਮੀਰ ।
ਨਾਹਰੇ ਨਾਲ ਅਮੀਰ ਦੇ ਜਾਂਦੀ ਹਿੱਲ ਜ਼ਿਮੀਨ ।
ਵੱਜੇ ਸੂਰ[1] ਕਯਾਮਤੀ[2] ਕਰਦੀ ਖ਼ਲਕ ਯਕੀਨ ।
ਵਿੱਚ ਪੰਜਾਹਾਂ ਕੋਹਾਂ ਦੇ ਪੌਂਦਾ ਸ਼ੋਰ ਪੁਕਾਰ ।
ਹੈਬਤ[3] ਖਾ ਅਸਵਾਰੀਓਂ ਡਿੱਗ ਪੌਂਦੇ ਅਸਵਾਰ ।
ਘੋੜੇ ਮਾਰੇ ਖ਼ੌਫ਼ ਦੇ ਛੱਡ ਨਸਦੇ ਮੈਦਾਨ ।
ਜਾ ਵੜਦੇ ਵਿਚ ਜੰਗਲਾਂ ਹੋ ਕੇ ਸਰਗਰਦਾਨ[4] ।
ਛੜ ਬਲਾਈਂ ਜੰਗਲਾਂ ਜਾਣ ਕਿਤੇ ਵਲ ਨੱਸ ।
ਨਿਕਲ ਕਮਾਨਾਂ ਯਲਾਂ[5] ਦੇ ਜਾਣ ਹਥੋਂ ਬੇਵਸ ।
ਹਮਜ਼ਾ ਵਾਲੀ ਅਰਬ ਦਾ ਦੇਵੇ ਹੋਸ਼ ਉਡਾ ।
ਨਾਅਰੇ ਮਾਰ ਮਵਾਰਿਜ਼ਾਂ[6] ਖੜੇ ਜ਼ਮੀਨੋਂ ਚਾ ।
ਹਮਜ਼ਾ ਨਾਅਰੇ ਵਾਸਤੇ ਹੋਂਦਾ ਜਦੋਂ ਤਿਆਰ ।
ਟੋਪ ਉਤਾਹਾਂ ਮਾਰਦਾ ਦਾਨਿਸ਼ਮੰਦ[7] ਅਯਾਰ ।
ਵੇਖ ਅਲਾਮਤ[8] ਹੋਂਵਦੇ ਪੈਦਲ ਅਰਬੀ ਲੋਕ ।
ਪਾ ਕੰਨੀਂ ਰੂੰ, ਘੋੜਿਆਂ ਅਰਬੀ ਲੈਂਦੇ ਰੋਕ ।
ਅਪਨਾ ਆਪ ਸੰਭਾਲ ਕੇ ਹੋ ਬਹਿੰਦੇ ਹੁਸ਼ਿਆਰ ।"
ਇਹ ਗੱਲ ਸੁਣ ਕੇ ਬਾਦਸ਼ਾਹ ਹੈਰਤ[9] ਕਰੇ ਹਜ਼ਾਰ ।
ਨਾਅਰਾ ਅਰਬ ਅਮੀਰ ਦਾ ਸੁਣਿਆ ਨਹੀਂ ਕਦੀ ।
ਕੇਡਕੁ ਨਾਅਰਾ ਸਖ਼ਤ ਹੈ ਸੁਣ ਕੇ ਹੋਸੀ ਕੀ ?
ਖ਼ਆਜਾ ਕਹਿੰਦਾ, 'ਅਸਪ ਥੀਂ ਲਹਿ ਮੁਹਕਮ[10] ਕਰ ਸਾਜ਼ ।
ਸੁਣ ਲੈ ਅਰਬ ਅਮੀਰ ਦੇ ਨਾਅਰੇ ਦੀ ਆਵਾਜ਼ ।"
ਲਹਿ ਘੋੜੇ ਥੀਂ ਬਾਦਸ਼ਾਹ ਹੋਇ ਬਹੇ ਹੁਸ਼ਿਆਰ ।
ਹਮਜ਼ੇ ਨਾਅਰਾ ਮਾਰਿਆ, ਪਈ ਬੁਲੰਦ ਪੁਕਾਰ ।
ਖ਼ਾਕਾਨੀ[11] ਨੂੰ ਲੈ ਗਿਆ ਪਕੜ ਜ਼ਿਮੀਨੋਂ ਚਾ ।
ਫੇਰ ਜ਼ਿਮੀਂ ਤੇ ਮਾਰਿਆ, ਦਿੱਤਾ ਜ਼ਿਮੀਂ ਧਸਾ ।
ਛਾਤੀ ਤੇ ਚੜ੍ਹ ਹੱਸਿਆ ਪਾ ਸੰਗਲ ਜ਼ੰਜੀਰ ।
ਮੁਕਬਿਲ ਤਾਈਂ ਸੌਂਪਿਆ ਕਰ ਮਜ਼ਬੂਤ ਅਸੀਰ[12] ।
ਆਹੀ ਜਿਸ ਦਮ ਨਾਅਰਿਓਂ ਪਈ ਬੁਲੰਦ ਸਦਾ ।
ਤਖ਼ਤ ਉਤੋਂ ਨੌਸ਼ੀਰਵਾਂ ਝੜਿਆ ਹੋਸ਼ ਗਵਾ ।
ਸੱਟ ਸਵਾਰਾਂ ਜੰਗਲੀ ਘੋੜੇ ਨੱਸ ਗਏ ।
ਚੁੱਕ ਦੁੰਬਾਂ[13] ਛਡ ਮੁਲਕ ਨੂੰ ਹੋ ਬੇਵਸ ਗਏ ।

---

1. ਤੁਰ੍ਹੀ, ਬਿਗਲ । 2. ਪਰਲੋ ਦਾ । 3. ਡਰ, ਭੈ । 4. ਹੈਰਾਨ, ਪਰੇਸ਼ਾਨ । 5. ਪਹਿਲਵਾਨਾਂ । 6. ਜੋਧਿਆਂ । 7. ਅਕਲਮੰਦ । 8. ਨਿਸ਼ਾਨੀ, ਲੱਛਣ । 9. ਅਸ਼ਚਰਜ । 10. ਮਜ਼ਬੂਤ । 11. ਖਾਕਾਨਿ ਚੀਨ (ਬਹਿਰਾਮ) । 12. ਕੈਦੀ । 13. ਪੂਛਾਂ ।

ਪਇਆ ਤਜ਼ਲਜ਼ਲ[1] ਸ਼ਹਿਰ ਤੇ, ਸੁਣੀ ਚੁਫੇਰ ਪੁਕਾਰ ।
ਵੀਰ ਪਿਛੇ ਨੌਸ਼ੀਰਵਾਂ ਫੇਰ ਹੋਇਆ ਹੁਸ਼ਿਆਰ ।
ਕਹਿੰਦਾ ਬੁਜ਼ੁਰਜਮਿਹਰ ਨੂੰ, 'ਸੱਚ ਫ਼ਰਮਾਇਆ ਤੂੰ ।
ਦੂਣਾ ਪਾਇਆ ਓਸ ਥੀਂ ਜਿਵੇਂ ਸੁਣਾਇਆ ਤੂੰ ।
ਮੈਂ ਜਾਤਾ ਇਹ ਜ਼ਿਮੀਂ ਤੇ ਆਣ ਪਿਆ ਅਸਮਾਨ ।
ਯਾਂ ਤੇ ਅਸਰਾਫ਼ੀਲ ਦੀ ਵੱਜੀ ਸੂਰ[2] ਅਯਾਨ[3] ।''
ਨਾਲ ਤਮਾਮ ਦਿਲਾਵਰੀ ਕਰਕੇ ਫ਼ਤਹਿ ਅਜ਼ੀਮ[4] ।
ਹਮਜ਼ੇ ਨੇ ਸੁਲਤਾਨ ਦੀ ਆ ਕੀਤੀ ਤਾਜ਼ੀਮ[5] ।
ਖ਼ਲਕਤ[6] ਦੇਵੇ ਬਾਦਸ਼ਾਹ ਹਮਜ਼ੇ ਨੂੰ ਇਨਾਮ ।
ਲੈ ਆਇਆ ਬਹਿਰਾਮ ਨੂੰ ਮੁਕਬਿਲ ਵਿਚ ਮੁਕਾਮ ।
ਆ ਕਹਿੰਦੇ ਬਹਿਰਾਮ ਨੂੰ, 'ਗੁਸਤਮ ਦੇ ਪੁਤ ਚਾਰ ।
ਤੂੰ ਜ਼ਾਲਿਮ ਖ਼ਾਕਾਨੀਆਂ ! ਹੋਇਓਂ ਖ਼ੂਬ ਖ਼ੁਆਰ ।
ਪਿਉ ਸਾਡੇ ਦੀ ਬੰਦ ਥੀਂ ਕਢਦਾ ਸੀ ਤੂੰ ਆਰ[7] ।
ਅਰਬੀ ਦੀ ਵਿਚ ਕੈਦ ਦੇ ਹੁਣ ਹੋਇਓਂ ਲਾਚਾਰ ।
ਅੰਦਰ ਕੈਦ ਅਮੀਰ ਦੇ ਹੁਣ ਤੂੰ ਉਮਰ ਗੁਜ਼ਾਰ ।
ਜੇ ਗੁਸਤਮ ਦੀ ਕੈਦ ਥੀਂ ਤੈਨੂੰ ਸ਼ਰਮ ਹਜ਼ਾਰ ।''
ਸੁਣ ਕਹਿਆ ਬਹਿਰਾਮ ਨੇ, 'ਮੁਰਦਾਰਾ ! ਬਦਕਾਰ ।
ਗੁਸਤਮ ਹੈ ਪਿਉ ਤੁਸਾਂ ਦਾ ਨਾਲਾਇਕ ਗ਼ੱਦਾਰ ।
ਹਮਜ਼ਾ ਵਿੱਚ ਜਹਾਨ ਦੇ ਮਰਦਾਂ ਦਾ ਸਰਦਾਰ
ਹੁਣ ਅਰਬੀ ਦੀ ਖ਼ਿਦਮਤੋਂ ਕੀ ਤੈਨੂੰ ਇਨਕਾਰ ।
ਉਸ ਨੇ ਕਰਕੇ ਮਰਦੁਮੀ[8] ਫੜਿਆ ਵਿਚ ਮੈਦਾਨ ।
ਗੁਸਤਮ ਵਾਂਗੂ ਨ ਦਗ਼ੇ ਦਾ ਕੀਤਾ ਕੁਝ ਸਾਮਾਨ ।
ਡੁੱਬ ਮਰੋ ਸਣ ਬਾਪ ਦੇ ਤੁਸੀਂ ਨਾਮਰਦ ਜਵਾਨ ।
ਕਿਸ ਲਾਇਕ ਨਾਲਾਇਕੋ ! ਹੋ ਤੁਸੀਂ ਬੇ-ਈਮਾਨ ।
ਜਿਸ ਦਮ ਮੇਰੇ ਬਦਨ ਥੀਂ ਖੋਲ੍ਹ ਉਤਾਰੇ ਬੰਦ ।
ਕਿੱਥੇ ਹੋ ਸੋ ਬਾਪ ਦੇ ਤੁਸੀਂ ਸਭੇ ਫ਼ਰਜ਼ੰਦ[9] ?
ਏਹ ਤਾਨੇ ਉਸ ਵਕਤ ਸਿਰ ਯਾਦ ਨ ਆਏ ਕਿਉਂ ?
ਤੇ ਨਾ-ਮਰਦਾਂ ਸਾਮ੍ਹਣੇ ਹੱਥ ਵਿਖਾਏ ਕਿਉਂ ?
ਖ਼ਾਕ ਸਿਰੇ ਪਰ ਤੁਸਾਂ ਦੇ ਹੋ, ਐ ਦਾਨਿਸ਼ਮੰਦ[10] ।
ਗੁਸਤਮ ਨੂੰ ਸੌ ਲਾਨਤਾਂ ਜਿਸ ਦੇ ਹੋ ਫ਼ਰਜ਼ੰਦ ।''
ਜਾਂ ਗਸਤਮ ਦੇ ਬੇਟਿਆਂ ਏਹਾ ਸੁਣੀ ਕਲਾਮ ।
ਬੱਧੇ ਹੋਏ ਮਰਦ ਨੂੰ ਚਾ ਕੀਤਾ ਕਤਲਾਮ ।

---

1. ਜ਼ਲਜ਼ਲਾ, ਭੁਚਾਲ । 2. ਪਰਲੋ ਦੀ ਤੁਰ੍ਹੀ । 3. ਪ੍ਰਗਟ । 4. ਵੱਡੀ, ਮਹਾਨ । 5. ਬੰਦਗੀ, ਅਦਬ ਅਦਾਬ । 6. ਜਨਤਾ, ਲੁਕਾਈ । 7. ਸ਼ਰਮ । 8. ਬਹਾਦੁਰੀ । 9. ਪੁਤ੍ਰ । 10. ਅਕਲਮੰਦ ।

ਪਾਈ ਖ਼ਬਰ ਅਮੀਰ ਨੇ ਕਤਲ ਹੋਇਆ ਬਹਿਰਾਮ ।
ਇਹ ਗੁਸਤਮ ਦੇ ਬੇਟਿਆਂ ਕੀਤਾ ਜ਼ੁਲਮ ਤਮਾਮ ।
ਹਮਜ਼ੇ ਨੇ ਫ਼ਰਮਾਇਆ ਉਮਰ ਉਮੱਈਆ ਨੂੰ ।
'ਫੜ ਗੁਸਤਮ ਦੇ ਬੇਟਿਆਂ, ਮੈਥੀਂ ਲੈ ਆ ਤੂੰ ।"
ਉਮਰ ਉਮੱਈਆ ਪਕੜਦਾ ਜਾ ਸਭਨਾਂ ਨੂੰ ਟੋਲ ।
ਆਇਆ ਗੁਸਤਮ ਹਾਲ ਸੁਣ, ਉਮਰ ਉਮੱਈਆ ਕੋਲ ।
ਰੋ ਰੋ ਕਰਦਾ ਆਜਿਜ਼ੀ[1] ਅੱਗੇ ਉਮਰ ਅਯਾਰ ।
ਪੈਰਾਂ ਤੇ ਸਿਰ ਰੱਖ ਕੇ ਹੋਂਦਾ ਅਰਜ਼ ਗੁਜ਼ਾਰ ।
'ਬੇ-ਅਕਲਾਂ ਬਹਿਰਾਮ ਨੂੰ ਕੀਤਾ ਚਾ ਮਕਤੂਲ[2] ।
ਮੈਨੂੰ ਤੇ ਇਸਹਾਕ ਨੂੰ ਖ਼ਬਰ ਨ ਆਹੀ ਮੂਲ ।
ਹੁਣ ਬਦਲੇ ਬਹਿਰਾਮ ਦੇ ਮਾਰੇ ਇਨ੍ਹਾਂ ਅਮੀਰ ।
ਮੇਰੀ ਖ਼ਾਤਿਰ ਇਨ੍ਹਾਂ ਦੀ ਬਖ਼ਸ਼ ਛਡੋ ਤਕਸੀਰ ।
ਲੱਖ ਟਕੇ ਜ਼ਰ[3] ਸੁਰਖ਼[4] ਦੇ ਮੈਥੀਂ ਲੈ ਲੈ ਤੂੰ ।
ਹਮਜ਼ੇ ਥੀਂ ਟਖਵਾ ਲਈਂ ਮੇਰਿਆ ਪੁੱਤਾਂ ਨੂੰ ।"
ਉਮਰ ਉਮੱਈਆ ਆਖਦਾ, 'ਕਰ ਦੇ ਟਕੇ ਅਦਾ[5] ।
ਹਮਜ਼ੇ ਕੋਲੋਂ ਲਵਾਂਗਾ ਤੇਰੇ ਪੁੱਤ ਛੁਡਾ ।"
ਟਕੇ ਉਮਰ ਨੂੰ ਦੇਂਵਦਾ ਗੁਸਤਮ ਗਿਣ ਕੇ ਝੱਬ ।
ਕੀਤੇ ਉਮਰ ਅਯਾਰ ਨੇ ਇਹ ਕਬਜ਼ੇ ਵਿਚ ਸੱਬ ।
ਵੱਢੀ ਲਈ ਅਯਾਰ ਨੇ, ਤੇ ਕੀਤੀ ਤਦਬੀਰ ।
ਗੁਸਤਮ ਦੇ ਪੁੱਤ ਪਕੜ ਕੇ ਆਂਦੇ ਪੇਸ਼[6] ਅਮੀਰ ।
ਉਪਰ ਕੱਦਮ[7] ਅਮੀਰ ਦੇ ਧਰਦੇ ਸੀਸ ਤਮਾਮ ।
ਹਮਜ਼ਾ ਕਹੇ, 'ਹਰਾਮੀਓਂ ! ਕਿਉਂ ਕੁੱਠਾ[8] ਬਹਿਰਾਮ ?"
ਗੁਸਤਮ ਦੇ ਪੁੱਤ ਆਖਦੇ ਰੋ ਰੋ ਹਾਲ ਖ਼ਰਾਬ ।
'ਸੀ ਕਰਦਾ ਬੇਅਦਬੀਆਂ ਤੇਰੀ ਵਿੱਚ ਜੁਨਾਬ ।
ਮੰਦਾ ਕਹਿਣਾ ਓਸਦਾ ਅਸਾਂ ਨ ਭਾਇਆ ਸੀ ।
ਏਸੇ ਖ਼ਾਤਿਰ ਓਸ ਨੂੰ ਮਾਰ ਗਵਾਇਆ ਸੀ ।"
ਹਮਜ਼ਾ ਕਹਿੰਦਾ, 'ਝੂਠ ਹੈ ਇਹ ਸਾਰੀ ਤਕਰੀਰ[9] ।
ਕਤਲ ਕਰੋ ਫੜ ਇਨ੍ਹਾਂ ਨੂੰ, "ਕਰਦਾ ਹੁਕਮ ਅਮੀਰ ।
ਰਿਸ਼ਵਤ ਖ਼੍ਵਾਰ[10] ਅਯਾਰ ਨੇ ਆਣ ਫੜੇ ਦੋ ਪੈਰ ।
"ਗੁਸਤਮ ਨੂੰ ਏਹ ਖ਼ਬਰ ਨਾ ਨਾਲ ਜਿਹਦੇ ਤੈਂ ਵੈਰ ।
ਜੇ ਤਿਫ਼ਲਾਂ[11] ਨੇ ਮਾਰਿਆ, ਖ਼ਾਕਾਨੀ ਬਹਿਰਾਮ ।
ਆਖ਼ਿਰ ਸੀ ਵਿਚ ਕੁਫ਼ਰ[12] ਦੇ ਉਹ ਭੀ ਬਦ ਅੰਜਾਮ[13] ।

---

1. ਅਧੀਨਗੀ । 2. ਕਤਲ । 3. ਸੋਨਾ । 4. ਲਾਲ । 5. ਅਦਾ ਕਰਨਾ, ਦੇਣਾ । 6. ਅੱਗੇ, ਸਾਮ੍ਹਣੇ । 7. ਪੈਰ । 8. ਕੋਹਿਆ, ਕੋਹ ਕੋਹ ਕੇ ਮਾਰਿਆ । 9. ਬਿਆਨ । 10. ਖਾਣ ਵਾਲੇ । 11. ਬੱਚਿਆਂ । 12. ਰੱਬ ਨੂੰ ਨਾ ਮੰਨਣਾ । 13. ਭੈੜੇ ਨਤੀਜੇ ਵਾਲਾ ।

ਬਖ਼ਸ਼ ਇਨ੍ਹਾਂ ਨੇ ਜੁਰਮ ਨੂੰ ਤੈਨੂੰ ਬਖ਼ਸ਼ੇ ਰੱਬ ।"
ਹਮਜ਼ਾ ਕਹਿੰਦਾ, 'ਤੁੱਧ ਨੂੰ ਦਿੱਤਾ ਹੋਸੀ ਲੱਬ[1] ।
ਬਣਿਓਂ ਤਦਾਂ ਸਿਫ਼ਾਰਿਸ਼ੀ, ਬਖ਼ਸ਼ਾਵੇਂ ਤਕਸੀਰ ।
ਕਰੇਂ ਇਨ੍ਹਾਂ ਗ਼ਮ ਖ਼੍ਵਾਰੀਆਂ[2] ਕਰ ਕਰਕੇ ਤਕਰੀਰ ।"
ਉਮਰ ਕਹੇ, 'ਮੈਂ ਰਿਸ਼ਵਤੋਂ ਆਪ ਡਰਾਂ ਸੌ ਵਾਰ ।"
ਗੁਸਤਮ ਦੇ ਪੁੱਤ ਛੋੜਦਾ ਹਮਜ਼ਾ ਬੁਜ਼ੁਰਗਵਾਰ[3] ।
ਚਲੋ ਗ਼ੁਲਾਮ ਰਸੂਲ ਹੁਣ ਝਗੜਾ ਪਾਰ ਕਰੋ ।
ਨਵੀਂ ਹਕਾਇਤ ਜੰਗ ਦੀ ਹੋਰ ਤਿਆਰ ਕਰੋ ।
ਭਲਕੇ ਦਿਨ ਤਾਤੀਲ[4] ਦਾ ਚਲੋ ਸ਼ਿਕਾਰ ਕਰੋ ।
ਵੈਰੀ ਦੇ ਗ਼ਮ ਖ਼੍ਵਾਰ ਨੂੰ ਤਹਿ ਤਲਵਾਰ ਕਰੋ ।
ਤੇ ਕਾਗ਼ਜ਼ ਦੇ ਖ਼ਿੰਗ ਤੇ ਕਲਮ ਸਵਾਰ ਕਰੋ ।
ਬਦ-ਖ਼੍ਵਾਂਹਾਂ ਦੀ ਗੱਲ ਦਾ ਨਾ ਇਤਬਾਰ ਕਰੋ ।
ਕਿਸੇ ਫ਼ਰੇਬੀ ਮਰਦ ਦੇ ਟੁਕੜੇ ਚਾਰ ਕਰੋ ।
ਯਾ ਤੇ ਸ਼ਹਿਰ ਮਦਾਇਨੋਂ ਬਾਹਰਵਾਰ ਕਰੋ ।
ਜੁਗ ਜੁਗ ਤੇਰੀ ਸ਼ਾਇਰੀ ਰਹੇ ਕਯਾਮਤ ਤੀਕ ।
ਗੁਸਤਮ ਨੂੰ ਵਿਚ ਜੰਗ ਦੇ ਜੇ ਅਜ ਲਾਵੇਂ ਲੀਕ ॥੧੭॥

**ਗੁਸਤਮ ਦਾ ਅਮੀਰ ਹਮਜ਼ੇ ਨੂੰ ਫ਼ਰੇਬ ਨਾਲ ਸ਼ਿਕਾਰ ਲੈ ਜਾਣਾ । ਪਹਿਲਾਂ ਆਉਣਾ ਬਖ਼ਤਕ ਦਾ ਚਾਰ ਹਜ਼ਾਰ ਸਵਾਰਾਂ ਸਮੇਤ ਅਤੇ ਇਕੱਲੇ ਅਮੀਰ ਹਮਜ਼ ਤੋਂ ਸ਼ਿਕਸਤ ਖਾਣਾ ।**

ਗ਼ਾਲਿਬ ਜਦੋਂ ਅਮੀਰ ਨੂੰ ਗੁਸਤਮ ਕਰੇ ਖ਼ਿਆਲ ।
ਖ਼ਿਦਮਤ ਵਿਚ ਇਤਫ਼ਾਕ ਥੀਂ ਹਰਦਮ ਰਹਿੰਦਾ ਨਾਲ ।
ਜ਼ਾਹਿਰ ਖ਼ਾਤਿਰਦਾਰੀਆਂ ਖ਼ਿਦਮਤ ਕਰਦਾ ਸੀ ।
ਡਰਦਾ ਸੀ ਤੇ ਡਰਨ ਥੀਂ, ਹਰ ਦਮ ਬਰਦਾ[5] ਸੀ ।
ਕਦਮ ਵਿੰਗਾ, ਦਮ ਰਾਸਤੀ[6], ਵੈਰ ਦਿਲੋਂ, ਮੂੰਹ ਮੋਹ ।
ਹਿਲਮ[7] ਜ਼ਬਾਨ, ਕ੍ਰੋਧ ਦਿਲ, ਜੀਭ ਮੁੱਠੀ[8], ਜੀ ਰੋਹ[9] ।
ਜ਼ਾਹਿਰ ਲੁਤਫ਼[10] ਕਮਾਂਵਦਾ ਬਾਤਿਨ[11] ਬੁਗ਼ਜ਼[12] ਹਜ਼ਾਰ ।
ਹਜ਼ਰਤ ਅਰਬ ਅਮੀਰ ਦਾ ਬਣਿਆ ਖ਼ਿਦਮਤਗਾਰ ।
ਤਦਬੀਰਾਂ ਦਿਲ ਸੋਚਦਾ ਮਕਰ ਜਗਾਵਾਂ ਕੀ ।
ਮਾਰਨ ਕਾਰਨ ਵੈਰੀਆਂ ਸਾਜ਼ ਬਣਾਵਾਂ ਕੀ ।
ਰਹਿੰਦਾ ਵਕਤ ਉਡੀਕਦਾ ਤਕਦਾ ਆਹਾ ਰਾਹ ।
ਕਿਵੇਂ ਨ ਕਿਵੇਂ ਅਮੀਰ ਨੂੰ ਚਾਹੇ ਕਰਾਂ ਫ਼ਨਾਹ ।
ਅੰਦਰ ਮਕਸਦ[13] ਦੋਸਤੀ ਲੱਭੇ ਮਕਸਦ ਭਾਲ ।
ਬਾਝੋਂ ਕੀਤੇ ਦੋਸਤੀ ਦੁਸ਼ਮਣ ਬਣਨ ਮੁਹਾਲ[14] ।

---

1. ਲਾਲਚ । 2. ਹਮਦਰਦੀਆਂ । 3. ਮਹਾਂ ਪੁਰਸ਼ । 4. ਛੁੱਟੀ । 5. ਗ਼ੁਲਾਮ । 6. ਸਚਾਈ । 7. ਹਲੀਮੀ, ਨਿਮ੍ਰਤਾ ਦਾ ਭਾਵ । 8. ਠੱਗੀ ਹੋਈ । 9. ਗੁੱਸਾ । 10. ਮਿਠਤ । 11. ਅੰਦਰੋਂ, ਦਿਲੋਂ । 12. ਈਰਖਾ, ਦਿਲ ਦੀ ਸੜਾਂਦ । 13. ਮੁਰਾਦ । 14. ਔਖਾ ।

ਦੁਸ਼ਮਨ ਕਰਦੇ ਦੁਸ਼ਮਨੀ, ਜ਼ਾਹਿਰ ਖ਼ੁਫੀਆਂ ਦੋ ।
ਖ਼ੁਫੀਆਂ ਮਾਰ ਗਵਾਂਵਦੇ, ਜ਼ਾਹਿਰ ਮਾਰੇ ਕੋ ।
ਡੰਗ ਲਗਦੇ ਦਾ ਬੁੱਕਲੋਂ ਜਾਵੇਂ ਜਿਗਰ ਪਰੋ ।
ਜ਼ਖ਼ਮ ਖੁਲ੍ਹੇ ਦਾ ਵੇਖੀਏ ਏਡਕ[1] ਸਖ਼ਤ ਨ ਕੋ ।
ਅਸਰ ਵਡੇਰਾ ਪਰਦਿਓਂ ਜ਼ਾਹਿਰ ਵਿਰਲਾ ਹੋ ।
ਲੁਕਿਆਂ ਵੈਰੀਆਂ ਵਾਲਿਆਂ, ਜਾਨ ਵਲੋਂ ਹੱਥ ਧੋ ।
ਨਫ਼ਸ[2] ਅਤੇ ਸ਼ੈਤਾਨ ਹੁਣ ਘਾਤ ਤਕਣ ਫਿਰ ਜੋ ।
ਜੇ ਤੈਂ ਖ਼ਬਰ ਨ ਇਹਨਾਂ ਦੀ, ਐ ਜ਼ਾਲਿਮ ! ਬਹਿ ਰੋ ।
ਅੰਧੇਰੇ ਵਿਚ ਬੈਠਿਆਂ, ਘਰ ਤੇਰੇ ਬਦਬੋ ।
ਤੇਲ ਵੱਟੀ ਤੈਂ ਅੰਦਰੇ ਵੇਖ ਜ਼ਰਾ ਕਰ ਲੋ[3] ।
ਇਹ ਦੋ ਵਚਨ ਲੈ ਜਾ ਸੁਣੀ, ਚੌੜ ਝੁਗਾ ਕਰ ਰੋ ।
ਵੈਰੀ ਨੂੰ ਮਿਤ ਜਾਣਨਾ ਬੇਅਹਲਾਂ ਦੀ ਖ਼ੋ[4] ।
ਐ ਦਿਲ, ਕਿਤ ਵਲ ਲਗ ਪਿਉਂ ਬਣ ਬੈਠੋਂ ਉਲਮਾ[5] ।
ਦਿਲ ਦੀ ਧਰ ਵਿਚ ਦਿਲੇ ਦੇ, ਰਹਿੰਦੀ ਗੱਲ ਮੁਕਾ ।
ਲੱਗੋਂ ਗੱਲ ਨਿਤਾਰਨੇ ਕਿਉਂ ਚਾਇਓ ਸਿਰ ਭਾਰ ।
ਸੱਚ ਦਰੋਗ਼[6] ਸਿਆਣਨਾ[7] ਸ਼ਿਅਰ ਤੇਰੇ ਦੀ ਕਾਰ ।
ਆਹੇ ਗੁਸਤਮ ਰਾਤ ਦਿਨ ਬਣਿਆ ਖ਼ਿਦਮਤ ਗਾਰ ।
ਖ਼ਿਦਮਤ ਵਿਚ ਅਮੀਰ ਦੀ ਲੈਂਦਾ ਵਕਤ ਗੁਜ਼ਾਰ ।
ਵੇਖ ਸਫ਼ਾਈ ਜ਼ਾਹਿਰੀ ਹਮਜ਼ਾ ਕਰੇ ਪਿਆਰ ।
ਹੁਣ ਹਮਜ਼ੇ ਦਾ ਏਸ ਤੇ ਸੀ ਪੂਰਾ ਇਤਬਾਰ ।
ਕੀਤੀ ਅਰਜ਼ ਅਮੀਰ ਥੀਂ ਗੁਸਤਮ ਨੇ ਇਕ ਵਾਰ ।
'ਗਏ ਨਹੀਂ ਤਸ਼ਰੀਫ਼ ਲੈ ਹਜ਼ਰਤ ! ਕਦੇ ਸ਼ਿਕਾਰ ?'
ਹਮਜ਼ਾ ਕਹੇ, ' ਸ਼ਕਾਰਗਾਹ[8] ਏਥੋਂ ਕੇਡਕ[9] ਦੂਰ ?'
ਕਹਿੰਦਾ, 'ਚਲੋ, ਵਿਖਾਵਸਾਂ, ਜੇ ਹੋਵੇ ਮਨਜ਼ੂਰ ।
ਏਥੋਂ ਚਾਰ ਕੁ ਕੋਹਾਂ ਤੇ ਆਹੀ ਇਕ ਉਜਾੜ ।
ਤੇ ਇਕ ਤਰਫ਼ ਉਜਾੜ ਦੇ ਆਹਾ ਸਖ਼ਤ ਪਹਾੜ ।
ਉਸ ਥਾਉਂ ਵਿਚ ਗੂਰਖ਼ਰ[10] ਹੋਰ ਗੋਇਨ[11] ਹਜ਼ਾਰ ।
ਹਰਨ ਅਤੇ ਖ਼ਰਗੋਸ਼ ਦਾ ਨਹੀਂ ਕੁੱਝ ਸ਼ੁਮਾਰ ।"
ਸੁਣ ਹਮਜ਼ਾ ਫ਼ਰਮਾਂਵਦਾ, ਜੇ ਏਡਕ ਨਜ਼ਦੀਕ ।
ਕਸਦ[12] ਕਰੇ ਜੇ ਸੁਬਹ[13] ਨੂੰ ਨਾਲ ਚਲਾ ਮੈਂ ਠੀਕ ।
ਕਰ ਮਸਲਾਹਤ[14] ਘਰੇ ਨੂੰ ਗੁਸਤਮ ਗਿਆ ਹਰਾਮ ।
ਘਰ ਵਿਚ ਵੈਰੀ ਮਾਰਸਾਂ ਦਿਲ ਵਿਚ ਖ਼ੁਸ਼ੀ ਤਮਾਮ ।
ਕਹਿੰਦਾ ਚੌਹਾਂ ਪੁਤ੍ਰਾਂ ਤਾਈਂ ਜਾ ਇਹ ਧਾਤ ।
"ਚਾਰ ਹਜ਼ਾਰ ਸਵਾਰ ਲੈ ਚੱਲ ਬੈਠੋ ਵਿਚ ਘਾਤ ।

---

1. ਇਤਨਾ । 2. ਮਨ । 3. ਰੋਸ਼ਨੀ । 4. ਆਦਤ । 5. ਆਲਿਮ, ਵਿਦਵਾਨ, ਸਿਆਣਾ । 6. ਝੂਠ । 7. ਸਿਆਣ, ਪਛਾਣਨਾ । 8. ਸ਼ਿਕਾਰ ਵਾਲੀ ਥਾਂ । 9. ਕਿਤਨੀ । 10. ਜੰਗਲੀ ਗਧਾ 11. ਇੱਕ ਜੰਗਲੀ ਜਾਨਵਰ । 12. ਇਰਾਦਾ 13. ਸਵੇਰੇ, ਪ੍ਰਾਤ: ਕਾਲ । 14. ਸਲਾਹ, ਮਸ਼ਵਰਾ ।

ਵਿਚ ਫਲਾਨੀ ਜਗਾ ਦੇ ਲੁੱਕੋ, ਨਾ ਦੇ ਧੂੰ[1] ।
ਮੈਂ ਫ਼ਜ਼ਰੇ[2] ਲੈ ਆਵਸਾਂ ਉਤਵਲ ਹਮਜ਼ੇ ਨੂੰ ।
ਕਰਾਂ ਇਸ਼ਾਰਤ ਤੁਸਾਂ ਨੂੰ ਨਿਕਲ ਪਇਓ ਤਮਾਮ ।
ਘੇਰ ਅਰਬ ਦੇ ਸ਼ੇਰ ਨੂੰ ਕਰ ਸੁਟਿਓ ਕਤਲਾਮ ।"
ਆ ਬੈਠੇ ਵਿਚ ਘਾਤ ਦੇ ਰਾਤੋ ਰਾਤ ਸ਼ਰੀਰ ।
ਸੁਬਹ ਹੁੰਦੀ ਨੂੰ ਜਾਂਵਦਾ ਗੁਸਤਮ ਪਾਸ ਅਮੀਰ ।
'ਚਲ, ਹਜ਼ਰਤ ! ਹੁਣ ਵਕਤ ਹੈ, ਝਬ ਹੋ ਚਲੋ ਸਵਾਰ ।
ਖ਼ਾਸਾ ਵੇਲਾ ਫ਼ਜਰ ਦੇ ਮਿਲਦਾ ਬਹੁਤ ਸ਼ਿਕਾਰ ।"
ਹਮਜ਼ਾ ਕਹਿੰਦਾ, ਗੁਸਤਮਾਂ ! ਫ਼ੌਜ ਚਲਾ ਲੈ ਨਾਲ ।
ਯਾ ਤਿਨਹਾ[3] ਟੁਰ ਚੱਲੀਏ, ਕੀ ਮਰਜ਼ੀ ਹਰ ਹਾਲ ?"
ਗ਼ਸਤਮ ਕਹਿੰਦਾ, ਫ਼ੌਜ ਥੀਂ ਹੈ ਤਕਲੀਫ਼ ਤਮਾਮ ।
ਜੋ ਲੈ ਜਾਈਏ ਫ਼ੌਜ ਨੂੰ ਹੋਈਏ ਬੇ- ਆਰਾਮ ।"
ਉਮਰ ਉਮੱਈਆ ਆਖਦਾ, ਮੈਂ ਭੀ ਨਾਲ ਚਲਾਂ ।
ਖ਼ਿਦਮਤ ਵਿਚ ਅਮੀਰ ਦੀ ਮੈਂ ਹਰ ਹਾਲ ਰਲਾਂ ।"
ਯਲਆਦੀ ਨੂੰ ਆਖਦਾ ਹੋ ਹਮਜ਼ਾ ਅਸਵਾਰ ।
"ਖ਼ਬਰ ਅਸਾਡੀ ਦੇਵਣੀ ਫ਼ਜਰੇ ਵਿਚ ਦਰਬਾਰ ।
ਗੁਸਤਮ ਹਮਜ਼ਾ ਗਏ ਹਨ, ਨਾਲੇ ਉਮਰ ਅਯਾਰ ।
ਹਾਜ਼ਿਰ ਹੋਸਨ ਖ਼ਿਦਮਤੇ ਕਰਕੇ ਸੈਰ ਸ਼ਿਕਾਰ ।"
ਇਹ ਗੱਲ ਕਹਿਕੇ ਆਂਵਦੇ ਤਿੰਨੇ ਬਾਹਰ ਵਾਰ ।
ਯਲਆਦੀ ਆ ਸ਼ਾਹ ਥੀਂ ਹਾਲ ਕਰੇ ਇਜ਼ਹਾਰ[4] ।
ਇਹ ਗੱਲ ਸੁਣ ਨੌਸ਼ੀਰਵਾਂ ਠੰਢਾ ਸਾਹ ਭਰੇ ।
"ਇਹ ਕੁਝ ਅੰਤ ਫ਼ਰੇਬ ਹੈ, ਅੱਲਾ ਖ਼ੈਰ[5] ਕਰੇ ।"
ਆਏ ਵਿਚ ਸ਼ਿਕਾਰ-ਗਾਹ ਜਾਂ ਇਹ ਆਨ ਵੜੇ ।
ਗ਼ਸਤਮ ਅਰਜ਼ ਗੁਜ਼ਾਰਦਾ, 'ਹਜ਼ਰਤ ! ਰਹੋ ਖੜੇ ।
ਚੜ੍ਹਾਂ ਪਹਾੜ ਬੁਲੰਦ ਤੇ ਕਰਾਂ ਨਿਗਾਹ ਚੌਫੇਰ ।
ਜਿਤ ਵਲ ਸੈਦ[6] ਦਿਸਾਵਸੀ[7] ਉਤਵਲ ਚਲੀਏ ਫੇਰ ।"
ਦਿੱਤਾ ਇਜ਼ਨ[8] ਅਮੀਰ ਨੇ, ਗ਼ੁਸਤਮ ਚੜ੍ਹਿਆ ਜਾ ।
ਨਾਅਰਾ ਮਾਰ ਪੁਕਾਰਿਆ, ਆਵੋ, ਜਵਾਨੋ ! ਧਾ ।"
ਨਾਅਰਾ ਸੁਣ ਕੇ ਆ ਪਿਆ ਚਾਰ ਹਜ਼ਾਰ ਸਵਾਰ ।
ਹਸਦੋਂ[9] ਜਲਿਆਂ ਕਾਫਿਰਾਂ ਧੂਹ ਲਈ ਤਲਵਾਰ ।

---

1. ਭਾਵ-ਅਵਾਜ਼ਾਂ । 2. ਸਵੇਰੇ । 3. ਇਕੱਲੇ । 4. ਜ਼ਾਹਿਰ । 5. ਸੁੱਖ । 6. ਸ਼ਿਕਾਰ । 7. ਦਿਸ ਆਵੇਗਾ । 8. ਹੁਕਮ, ਪ੍ਰਵਾਨਗੀ । 9. ਈਰਖਾ ਨਾਲ ।

ਹਮਜ਼ੇ ਉਮਰ ਅਯਾਰ ਨੂੰ ਘੇਰ ਲਿਆ ਇਕਵਾਰ।
ਤੀਰ ਚਲਾਵਨ ਗੋਲੀਆਂ, ਕਰਦੇ ਮਾਰੋ ਮਾਰ।
ਜਾਂ ਹਮਜ਼ੇ ਨੇ ਦੇਖਿਆ, ਹੋਇ ਗਇਆ ਹੁਸ਼ਿਆਰ।
ਪਰ ਉਸ ਵਕਤ ਅਮੀਰ ਦੇ ਪਾਸ ਨ ਸਭ ਹਥਿਆਰ।
ਹਮਜ਼ੇ ਨਾਅਰਾ ਮਾਰਿਆ ਪਇਆ ਪਹਾੜੀਂ ਜੋਸ਼।
ਬੇ-ਖ਼ੁਦ ਹੋਏ ਖ਼ੌਫ਼ ਥੀਂ, ਗਈ ਦਿਲਾਂ ਦੀ ਹੋਸ਼।
ਤੇ ਇਸ ਸ਼ੋਰ ਪੁਕਾਰ ਦੀ ਗਈ ਬਣਾਂ ਵਿਚ ਸੂਕ।
ਵਾਂਗੂ ਬਿਜਲੀ ਕਹਿਰ ਦੀ ਗਈ ਮਦਾਇਨ ਕੂਕ।
ਨਾਅਰੇ ਨਾਲ ਕੁਫ਼ਾਰ[1] ਦੇ ਗਏ ਦਿਲਾਂ ਦੇ ਹੋਸ਼।
ਜਾ ਵੜਿਆ ਵਿਚ ਅੱਯੜਾਂ[2] ਸ਼ੇਰ ਭੁੱਖਾ ਕਰ ਜੋਸ਼।
ਭਰੇ ਕਲਾਵੇ[3] ਫ਼ੌਜ ਦੇ ਮਾਰੇ ਧਰਤਿ ਉਠਾ।
ਡਿਗਦੇ ਮਰ ਮਰ ਜਾਂਵਦੇ ਹੋਏ ਬਹੁਤ ਫ਼ਨਾਹ।
ਹਮਜ਼ਾ ਨਾਲ ਕਲਾਵਿਆਂ ਮਾਰੇ ਧਰਤਿ ਉਲਟਾ।
ਲਾਸ਼ਾਂ ਪੁਰਜ਼ੇ ਧਰਤਿ ਤੇ ਗਇਆ ਲਤਾੜ ਦਬਾ।
ਸ਼ੀਸ਼ੇ ਨਫ਼ਤ[4] ਹਜ਼ਾਰ ਹਾਂ[5] ਮਾਰੇ ਉਮਰ ਅਯਾਰ।
ਰਲ ਦੋਹਾਂ ਨੇ ਦਿੱਤੀਆਂ ਸੱਭੇ ਸਫ਼ਾਂ[6] ਨਿਘਾਰ।
ਕੀਤਾ ਜ਼ੋਰ ਬਹਾਦੁਰਾਂ ਅੱਗੇ ਧਰੇ ਸਰੀਰ[7]।
ਅੱਚਣਚੇਤ ਅਮੀਰ ਦੇ ਗਿੱਟੇ ਲਗਾ ਤੀਰ।
ਤਾਂ ਭੀ ਜਾਂਦਾ ਮਾਰਦਾ, ਵੱਸ ਨਾ ਕਰੇ ਦਲੇਰ।
ਰਹਿੰਦੇ ਅੱਗੇ ਲੱਗ ਟੁਰੇ, ਨਾ ਮੁੜ ਵੇਖਣ ਫੇਰ।
ਗਸਤਮ ਨੱਸਾ ਜਾਂਵਦਾ ਰਣ ਵਿਚ ਬਾਜ਼ੀ ਹਾਰ।
ਜਾਨਾਂ ਚਲੇ ਬਚਾਇ ਕੇ ਮਗਰੇ ਬੇਟੇ ਚਾਰ।
ਆਹੀ[8] ਜਾਂ ਨੌਸ਼ੀਰਵਾਂ ਨਾਅਰਿਓਂ ਸੁਣੀ ਪੁਕਾਰ।
ਸਣ ਉਮਰਾਵਾਂ ਅਰਬੀਆਂ ਹੋਇਆ ਤੁਰਤ ਸਵਾਰ।
ਨੱਸੇ ਤਰਫ਼ ਸ਼ਿਕਾਰਗਾਹ ਆਏ ਬੇ-ਤਾਖ਼ੀਰ[9]।
ਵੇਖਣ ਅੱਗੇ ਵੱਜਦਾ ਖੰਡਾ ਨਾਲ ਅਮੀਰ।
ਫ਼ੌਜ ਅਮੀਰ ਦਲੇਰ ਦੀ ਪਈ ਪਿਛਾੜੀ ਧਾ।
ਕੁੱਫ਼ਾਰਾਂ ਨੂੰ ਲੈ ਗਈ ਕੋਹਾਂ ਚਾਰ ਦਬਾ।
ਛੋੜ ਵਤਨ ਨੱਸ ਚੱਲਿਆ ਗਸਤਮ ਮਰਦ ਹਰਾਮ।
ਅਰਬੀ ਮੁੜੇ ਪਿਛਾੜੀਓਂ ਕਰ ਕੇ ਫ਼ਤਹਿ ਤਮਾਮ।
ਉਮਰ ਜ਼ਖ਼ਮ ਅਮੀਰ ਦੇ ਮਰਹਮ[10] ਧਰੇ ਅਯਾਰ।
ਬਖ਼ਸ਼ੀ ਸਿਹਤ ਖ਼ੁਦਾਇ ਨੇ ਖ਼ੁਸ਼ੀ ਹੋਈ ਇਜ਼ਹਾਰ[11]।

---

1. ਕਾਫ਼ਰਾਂ। 2. ਇੱਜੜਾਂ। 3. ਰੁੱਗ, ਥੱਬੇ। 4. ਜਾਦੂ ਦਾ ਸ਼ੀਸ਼ਾ। 5. ਹਜ਼ਾਰਾਂ। 6. ਟੋਲੀਆਂ। 7. ਸ਼ਰਾਰਤੀ। 8. ਸੀ। 9. ਬਿਨਾਂ ਦੇਰ। 10. ਮਲ੍ਹਮ। 11. ਪ੍ਰਗਟ, ਜ਼ਾਹਿਰ।

ਫ਼ਰਮਾਵੇ ਨੌਸ਼ੀਰਵਾਂ, 'ਹਮਜ਼ਾ ! ਭੁੱਲ ਗਇਓਂ ।
ਦੁਸ਼ਮਨ ਬਦ ਅਫ਼ਆਲ[1] ਦੇ, ਆ ਵਿਚ ਵੱਸ ਪਇਓਂ ।
ਤੂੰ ਗੁਸਤਮ ਮਰਦੂਦ[2] ਦਾ ਖਾ ਬੈਠੋਂ ਅਜ ਦਾ ।
ਟੁਰਿਓਂ ਨਾਲ ਨਾ ਫ਼ੌਜ ਲੈ, ਸਮਝੀ ਰਮਜ਼[3] ਨ ਕਾ ।"
ਹਮਜ਼ਾ ਅਰਜ਼ ਗੁਜ਼ਾਰਦਾ, 'ਏਵੇਂ ਸੀ ਤਕਦੀਰ ।'
ਸ਼ਫ਼ਕਤ[4] ਕਰਦਾ ਬਾਦਸ਼ਾਹ ਉਪੱਰ ਹਾਲ ਅਮੀਰ ।
ਕਹਿੰਦੇ ਗਸਤਮ ਦਗੇ ਥੀਂ, ਪਾਇਆ ਏਡ ਫ਼ਤੂਰ ।
ਪਰ ਹੁਣ ਸ਼ਹਿਰ ਮਦਾਇਨੋਂ ਕਾਫ਼ਿਰ ਹੋਇਆ ਦੂਰ ।
ਮੁੜੇ ਵੜੇ ਨਾ ਜੀਂਵਦਾ ਉਡੇ ਤੇ ਮਰੇ ਜ਼ਰੂਰ ।
ਭਲਾ ਹੋਇਆ ਜੋ ਸ਼ਹਿਰ ਥੀਂ ਦੁਸ਼ਮਨ ਹੋਇਆ ਦੂਰ ।
ਆਏ ਅੰਦਰ ਬਾਰਗਾਹ[5] ਕਰਦੇ ਖ਼ੁਸ਼ੀ ਤਮਾਮ ।
ਹਾਰ ਗਇਆਂ ਦੇ ਹਾਲ ਦੀ ਐ ਦਿਲ, ਖੋਲ ਕਲਾਮ ॥੧੮॥

**ਗ਼ਸਤਮ ਦਾ ਅਲਕਮਾ ਪਾਸ ਜਾਣਾ ਤੇ ਉਸ ਨੂੰ ਸਹਾਇਤਾ ਵਾਸਤੇ ਮਦਾਇਨ ਪਰ ਚਾੜ੍ਹ ਲਿਆਉਣਾ, ਅਮੀਰ ਹਮਜ਼ੇ ਦਾ ਜੰਗ ਕਰਨਾ ਤੇ ਅਲਕਮਾ ਨੂੰ ਮੈਦਾਨਿ ਜੰਗ ਵਿਚ ਪਕੜਨਾ ।**

ਨੱਸਾ ਗਸਤਮ ਜੰਗ ਥੀਂ ਕਿਤੇ ਨਾ ਲਇਆ ਅਰਾਮ ।
ਦਿਲ ਦੇ ਵਿਚ ਅੰਦੋਹ[6] ਸੀ ਫ਼ੌਜ ਹੋਈ ਕਤਲਾਮ ।
ਇਕ ਜਾ[7] ਰਾਤ ਗੁਜ਼ਾਰਦਾ ਅੰਦਰ ਸੋਜ਼ ਵਬਾਲ* ।
ਫ਼ਜਰੇ ਕਰਦਾ ਮਸਲਹਤ[8] ਫ਼ਰਜੰਦਾਂ ਦੇ ਨਾਲ ।
"ਵਿਚ ਮਦਾਇਨ ਅਸਾਂ ਦਾ ਜਾਵਣ ਹੋਇਆ ਤੰਗ[9] ।
ਜੇ ਮਰਸਾਂ ਕੁਝ ਖਾਇ ਕੇ ਪਿੱਛੇ ਲਗਦਾ ਨੰਗ[10] ।
ਓੜਕ ਮੇਰੀ ਜਾਨ ਦਾ ਦੁਸ਼ਮਨ ਹੋਇਆ ਅਮੀਰ ।
ਐ ਫ਼ਰਜਦੋਂ ਮੇਰਿਓ ! ਕਰੋ ਕੋਈ ਤਦਬੀਰ ।"
ਫ਼ਰਜ਼ੰਦਾਂ ਨੇ ਆਖਿਆ" ਮੁਗਲਾਂ ਦਾ ਬਾਦਸ਼ਾਹ ।
ਨਾਨੋਂਜ਼ੂਖੀਂ ਕਾਊਸ ਹੈ ਉਸ ਥੀਂ ਲਓ ਪਨਾਹ[11] ।
ਲੈ ਕੇ ਲਸ਼ਕਰ ਕਾਹਿਰਾ[12] ਚੜ੍ਹੇ ਮਦਾਇਨ ਦਾ[13] ।
ਹਮਜ਼ੇ ਨੂੰ ਸਣ ਬਾਦਸ਼ਾਹ ਕਰਸੀ ਮਾਰ ਫ਼ਨਾਹ ।
ਤਖ਼ਤ ਕਿਆਨੀ[14] ਹੋਵਸੀ ਦੁਨੀਆਂ ਉਤੋਂ ਦੂਰ ।
ਤੇ ਜ਼ੂਪੀਂ ਕਾਊਸ ਦਾ ਹੋਸੀ ਗਰਮ ਹਜ਼ੂਰ ।
ਅਸੀਂ ਬਣਾਂਗੇ ਓਸ ਦੇ ਖ਼ਾਸ ਸਿਪਹ ਸਾਲਾਰ[15] ।
ਅੰਦਰ ਸਾਰੇ ਮੁਲਕ ਦੇ ਹੋਵਾਂਗੇ ਸਰਦਾਰ ।"

---

1. ਬਦ-ਕਰਮੀ । 2. ਪਤਿਤ, ਬਇੱਜ਼ਤ । 3. ਇਸ਼ਾਰਾ । 4. ਕ੍ਰਿਪਾ ਭਾਵ । 5. ਰਾਜ ਦਰਬਾਰ । 6. ਰੰਜ, ਫ਼ਿਕਰ । 7. ਥਾਵੇਂ । * ਅਜ਼ਾਬ, ਬੋਝ । 8. ਸਲਾਹ, ਮਸ਼ਵਰਾ । 9. ਔਖਾ । 10, ਸ਼ਰਮ । 11. ਸ਼ਰਨ । 12. ਕਹਿਰ ਦਾ । 13. ਵਲ, ਤਰਫ਼ । 14. ਨੌਸ਼ੀਰਵਾਂ ਦਾ ਰਾਜ । 15. ਫ਼ੌਜੀ ਸਰਦਾਰ ।

ਇਹ ਮਸਲਾਹਤ[1] ਬੰਨ੍ਹ ਕੇ ਮੁਗ਼ਲਾਂ ਤਰਫ਼ ਚਲੇ ।
ਕਿਤਨੀ ਮੰਜ਼ਲ ਜਾਂਵਦੇ ਦਿਲ ਵਿਚ ਜਲੇ ਜਲੇ ।
ਰਾਹ ਵਿਚ ਟੁਰਿਆ ਜਾਂਦਿਆਂ ਇਕ ਦਿਨ ਇਕਤ ਮਕਾਨ ।
ਫ਼ੌਜ ਡਿੱਠੀ ਇਕ ਉੱਤਰੀ ਆਹੀ ਆਲੀ ਸ਼ਾਨ ।
ਤੇ ਲਸ਼ਕਰ ਪੁਰ ਦਬਦਬਾ[2] ਨਾਹਾ ਅੰਤ ਸ਼ੁਮਾਰ ।
ਲੋਕਾਂ ਕੋਲੋਂ ਪੁੱਛਦੇ, ਕੌਣ ਇਨ੍ਹਾਂ ਸਰਦਾਰ ?''
ਲੋਕ ਕਹਿਣ, ਇਹ ਅਲਕਮਾ ਖ਼ੈਬਰ[3] ਦਾ ਸੁਲਤਾਨ ।
ਹਮਜ਼ੇ ਤੇ ਚੜ੍ਹ ਚੱਲਿਆ ਲੈਣ ਕਸਾਸ[4] ਅਯਾਨ[5] ।
ਇਸ ਦੇ ਪੁਤ ਹੱਸ਼ਾਮ ਨੂੰ ਕੀਤਾ ਓਸ ਫ਼ਨਾਹ ।
ਫ਼ੌਜ ਚੜ੍ਹਾਇ ਲੈ ਚੱਲਿਆ ਸ਼ਹਿਰ ਮਦਾਇਨ[6] ਦਾ ।''
ਗ਼ਾਸਤਮ ਕਹਿੰਦਾ, ਪੁਤ੍ਰੋ ! ਨੇੜੇ ਹੋਇਆ ਕੰਮ ।
ਨਾਲ ਇਹਨਾਂ ਦੇ ਰਲ ਚਲੋ ਸ਼ੋਰਸ਼ ਹੋਸੀ ਤੱਮ[7] ।''
ਲੈ ਪੁੱਤਾਂ ਨੂੰ ਟੁਰ ਪਿਆ, ਗ਼ੁਸ਼ਤਮ ਵਲ ਦਰਬਾਰ ।
ਦਰਬਾਨਾਂ ਨੂੰ ਆਖਦਾ, 'ਜਾ ਕੇ ਕਹੋ ਪੁਕਾਰ ।
ਗਸਤਮ ਅਟਕ ਜੋ ਦਰੇ,[8] ਤੇ ਮੰਗਦਾ ਦਖ਼ਲ[9] ਖਲੋ ।
ਮਦਦ ਤੇਰੀ ਆਇਆ ਘਰੋਂ ਮੁਸਾਫਰ ਹੋ ।'
ਦਰਬਾਨਾਂ ਨੇ ਅਲਕਲਮਾਂ ਨੂੰ ਕੀਤਾ ਆਗਾਹ[10] ।
ਆਇਆ ਇਸਤਕਬਾਲ[11] ਨੂੰ ਉੱਠ ਸ਼ਿਤਾਬੀ ਸ਼ਾਹ ।
ਦੋਵੇਂ ਹੋਏ ਬਗ਼ਲਗੀਰ[12], ਮਿਲੇ ਮੁਹੱਬਤ ਨਾਲ ।
ਗਸਤਮ ਤਾਜ਼ ਜ਼ਮੀਨ ਤੇ ਲਾਹ ਮਾਰੇ ਇਤਹਾਲ ।
ਵੇਖ ਪੁੱਛੇ ਰੋ ਅਲਕਮਾਂ, 'ਏਹ ਕੈਸੀ ਫ਼ਰਿਯਾਦ ?
ਕਿਨ ਤੈਨੂੰ ਰੰਜਾਣਿਆ[13] ਕਿਸ ਥੀਂ ਹੈ ਨਾਸ਼ਾਦ ।
ਉਹ ਕਹਿੰਦਾ, 'ਫ਼ਰਿਯਾਦ ਹੈ ਹੱਥੋਂ ਅਰਬੀ[14] ਜ਼ਾਦ ।
ਮੁਲਕਾਂ ਦੇ ਵਿਚ ਪੈ ਗਿਆ ਜਿਸ ਦਾ ਸ਼ੋਰ ਫ਼ਸਾਦ ।
ਜਿਗਰ ਅਸਾਡੇ ਕੰਬਦੇ ਸੁਣ ਅਹਿਵਾਲ ਹੁੱਸ਼ਾਮ ।
ਅਰਬੀ ਨੇ ਵਿਚ ਦੇਸ ਦੇ ਕੀਤੇ ਜ਼ੁਲਮ ਤਮਾਮ ।
ਕੁਰਸੀ ਮੇਰੀ ਜ਼ੋਰ ਥੀਂ ਉਸ ਨੇ ਲਈ ਸੰਭਾਲ ।
ਅੰਨ੍ਹਾ ਹੋਇਆ ਬਾਦਸ਼ਾਹ ਰੱਖੇ ਰਵਾ ਵਬਾਲ[15] ।
ਪੱਸਲੀਆਂ ਦੋ ਮੇਰੀਆਂ ਭੰਨ ਗਵਾਈਆਂ ਦੱਬ ।
ਅਰਬੀ ਸਾਡੇ ਅਫ਼ਸਰਾਂ ਤੇ ਆਫ਼ਤ ਪਾਈ ਰੱਬ ।''

---

1. ਸਲਾਹ, ਮਸ਼ਵਰਾ । 2. ਦਬਦਬੇ ਵਾਲਾ । 3. ਮਦੀਨੇ ਦੇ ਨੇੜੇ ਇੱਕ ਕਿਲ੍ਹਾ । 4. ਕਤਲ ਦਾ ਬਦਲਾ । 5. ਜ਼ਾਹਿਰ । 6. ਵੱਲ, ਤਰਫ਼ । 7. ਖ਼ਤਮ । 8. ਬੂਹੇ । 9. ਅੰਦਰ ਆਉਣ ਦੀ ਇਜਾਜ਼ਤ ।10. ਪਤਾ ਦਿੱਤਾ । 11. ਸਵਾਗਤ । 12 ਜੱਫੀ ਪਾ ਕੇ ਮਿਲੇ । 13. ਦੁੱਖੀ ਕੀਤਾ । 14. ਭਾਵ-ਅਮੀਰ ਹਮਜ਼ਾ 15. ਅਜ਼ਾਬ ।

ਰੋ ਰੋ ਕਹਿੰਦਾ ਅਲਕਮਾ, "ਚਲੋ ਮਦਾਇਨ ਵਲ ।"
ਅੰਦਰ ਕੰਨ ਨੌਸ਼ੀਰਵਾਂ ਇਹ ਪਹੁਤੀ ਜਾ ਗੱਲ ।
"ਲੈ ਫ਼ੌਜਾਂ ਨੂੰ ਖ਼ੈਬਰੰ ਗ਼ਗਤਮ ਆਇਆ ਨਾਲ ।
ਚੜ੍ਹ ਆਇਆ ਹੈ ਅਲਕਮਾ ਕਰਨ ਜਦਾਲ[1] ਕਤ ਲ[2] ।"
ਹਮਜ਼ੇ ਦੀ ਵਲ ਬਾਦਸ਼ਾਹ ਸੁਣ ਕੇ ਕਰੇ ਧਿਆਨ ।
"ਜੰਗ ਪਿਆ ਸਿਰ ਹਮਜ਼ਿਆ, ਕਰ ਲੈ ਕੁਝ ਸਾਮਾਨ ।"
ਹਮਜ਼ਾ ਉੱਤਰ ਕੁਰਸੀਓਂ ਟੁਰਿਆ ਆਖ ਸਲਾਮ ।
"ਦੇਖ ਜੋ ਮਾਰਾਂ ਅਲਕਮਾ ਤਾਈਂ ਵਾਂਗੁ ਹੁਸ਼ਾਮ ।"
ਲਸ਼ਕਰ ਅਰਬ ਤਿਆਰ ਕਰ ਟੁਰਿਆ ਅਰਬ ਅਮੀਰ ।
ਮਗਰੇ ਗਿਆ ਨੌਸ਼ੀਰਵਾਂ ਲੈ ਕੇ ਫ਼ੌਜ ਕਸੀਰ[3] ।
ਤਦ ਨੂੰ ਪਹੁਤਾ ਅਲਕਮਾ ਆ ਅੰਦਰ ਮੈਦਾਨ ।
ਦੋਹਾਂ ਦਲਾਂ ਥੀਂ ਕੀਤੀਆਂ ਸਫ਼ਾ[4] ਮੁਕਾਬਿਲ ਆਨ ।
ਕਰੇ ਨਿਦਾਇਨ[5] ਖੜਾ ਹੋ ਵਿਚ ਮੈਦਾਨ ਨਕੀਬ[6] ।
"ਜਾਓ, ਵੇਖ ਮਵਾਰਜ਼ੋ[7] ! ਵਿਚ ਮੈਦਾਨ ਨਸੀਬ ।
ਕਰੋ ਚਲਾਕੀ ਚਾਬਕੋ[8], ਰਣ ਵਿਚ ਆਨ ਅਯਾਨ[9] ।
ਜ਼ਾਹਿਰ ਕਰੋ ਦਲੇਰੀਆਂ ਆ ਅੰਦਰ ਮੈਦਾਨ ।"
ਹਾਥੀ ਉਤੇ ਅਲਕਮਾ ਹੋ ਆਇਆ ਅਸਵਾਰ ।
ਨਾਅਰਾ ਮਾਰ ਕੇ ਕਹਿਰ ਦਾ ਕਰਕੇ ਬੜੀ ਪੁਕਾਰ ।
"ਆਵੀਂ ਹਮਜ਼ਾ ਅਰਬੀਆ ! ਮਰਦ ਹੋਵੇ ਜੇ ਖ਼ਾਸ ।
ਅਪਨੇ ਪੁੱਤ ਹੁੱਸ਼ਾਮ ਤੇ ਤੈ ਥੀਂ ਲਵਾਂ ਕ਼ਸਾਸ[10] ।"
ਸੁਣਕੇ ਵਾਲੀ ਅਰਬ ਦਾ ਪਹਿਨ ਖੜਾ ਹਥਿਆਰ ।
ਕਰੇ ਤਿਆਰੀ ਜੰਗ ਦੀ, ਕਹਕੇ ਸਾਜ਼ ਤਿਆਰ ।
ਇਸਮਾਈਲੀ ਧੀਰ ਹਨ,[11] ਉਸ ਤੇ ਹਫ਼ਤ ਹਰੀਰ[12] ।
ਜ਼ਿਹਰ[14] ਨਬੀ ਦਾਊਦ ਦੀ ਪਹਿਨੀ ਬਦਨ ਅਮੀਰ ।
ਖ਼ੋਦ[14] ਸਿਰੇ ਤੇ ਹੂਦ ਦੀ ਮੂਜੀ[15] ਸਾਹਿਲ ਜਾਨ ।
ਸ਼ਫ਼ੀ ਉੱਲਾ ਦੇ ਹਫ਼ਤ ਮੂ[16] ਪਹਿਨੇ ਬਾਜੂ[17] ਆਨ ।
ਭੀ ਪਟਕਾ ਇਸਹਾਕ ਦਾ ਪਹਿਨੇ ਬਦਨ ਅਮੀਰ ।
ਤੇ ਗਲ ਵਿਚ ਲਟਕਾਂਵਦਾ ਫ਼ੌਲਾਦੀ ਸ਼ਮਸ਼ੀਰ ।
ਲੈ ਕੇ ਗਰਜ਼ ਹੁਸ਼ਾਮ ਦੀ ਹੋ ਬਹਿੰਦਾ ਅਸਵਾਰ ।
ਖ਼ਿੰਗ ਨਬੀ ਇਸਹਾਕ ਦਾ ਹੇਠ ਅਜਬ ਰਫ਼ਤਾਰ[18] ।

---

1. ਜੰਗ । 2. ਕਤਲਾਮ 3. ਬਹੁਤ ਸਾਰਾ । 4. ਮੋਰਚਾ -ਬੰਦੀ । 5. ਅਵਾਜ਼ । 6. ਭੱਟ, ਬੰਦੀਜਨ । 7. ਜੋਧਿਓ, ਸੂਰਮਿਓ । 8. ਚਾਬਕ ਸਵਾਰੋ । 9. ਪ੍ਰਗਟ. । 10 ਖ਼ੂਲ ਦਾ ਬਦਲੀ । 11. ਪੀਰਾਹਨ, ਪੌਸ਼ਾਕ । 12. ਸੱਤ ਰੇਸ਼ਮੀ ਕਪੜੇ । 13. ਕੱਵਚ । 14. ਲੋਹੇ ਦਾ ਟੋਪ । 15. ਕਮਰ ਬੰਦ 16. ਸੱਤ ਵਾਲ । 17. ਬਾਂਹ ਉਤੇ । 18. ਚਾਲ ।

ਆਇਆ ਵਿਚ ਮੈਦਾਨ ਦੇ ਖੜਾ ਮੁਕਾਬਿਲ ਆ ।
ਘੋੜਾ ਤੰਦ ਅਮੀਰ ਦਾ ਕਰਦਾ ਤੇਜ਼ ਅਦਾ ।
ਹਮਜ਼ੇ ਤਾਈਂ ਅਲਕਮਾ ਕਹਿੰਦਾ ਆਵਾਗੌਣ ।
"ਮੈਂ ਹਮਜ਼ੇ ਨੂੰ ਸੱਦਿਆ, ਤੂੰ ਆਇਆ ਹੈਂ ਕੌਣ ?"
ਹਮਜ਼ਾ ਕਹਿੰਦਾ, ਦੇਖ ਲੈ, ਮੈਂ ਹਮਜ਼ਾ ਹਾਂ ਆਪ ।"
ਆ ਹੈਰਤ[1] ਵਿਚ ਆਖਦਾ ਪੁੱਤ ਮੋਏ ਦਾ ਬਾਪ ।
'ਮੇਰੇ ਪੁੱਤ ਹੁਸ਼ਾਮ ਨੂੰ, ਜਿਸਦਾ ਕਦਰ ਬੁਲੰਦ ।
ਤੂੰ ਮੱਕੇ ਵਿਚ ਮਾਰਿਆ, ਯਾ ਹੈ ਕੋਈ ਫ਼ੰਦ[2] ।
ਫ਼ਰਮਾਇਆ, 'ਮੈ ਮਾਰਿਆ, ਤੇਰਾ ਪੁੱਤ ਹੁਸ਼ਾਮ ।
ਤੇਰੀ ਵਾਰੀ ਆ ਗਈ, ਅੱਜ ਹੋਸੀ ਕਤਲਾਮ ।
ਜਦ ਲਗਾ ਹੈਂ ਤੂੰ ਜੀਂਵਦਾ, ਮਿਲੇ ਹੁਸ਼ਾਮ ਨਾ ਮੂਲ ।
ਤੇਗ਼ ਮੇਰੀ ਥੀਂ ਪੁੱਤ ਦਾ ਕਰੇ ਵਸਾਲ[3] ਹਸੂਲ[4] ।"
ਇਹ ਗਲ ਸੁਣ ਕੇ ਅਲਕਮਾ ਪਿਆ ਗ਼ਜ਼ਬ ਥੀਂ ਆ ।
ਉੱਪਰ ਢਾਲ ਅਮੀਰ ਦੇ ਮਾਰੇ ਗੁਰਜ਼ ਉਠਾ ।
ਢਾਲੋਂ ਸ਼ੁਅਲੇ[5] ਅੱਗ ਦੇ ਜਾਂਦੇ ਵਲ ਅਸਮਾਨ ।
ਮਾਰ ਪੁਕਾਰੇ ਅਲਕਮਾ, 'ਗਈ ਅਰਬ ਦੀ ਜਾਨ ।"
ਹਮਜ਼ਾ ਕਹਿੰਦਾ, "ਕਾਫ਼ਿਰਾ ! ਲਾਫ਼ਾਂ[6] ਮਾਰ ਨ ਮੂਲ ।
ਵੇਖ ਜ਼ਿੰਦਾ ਮੈਂ ਖੜਾ ਹਾਂ, ਬੋਲ ਨ ਸੁਖਨ ਫ਼ਜ਼ੂਲ ।
ਮਾਰ ਲਵੇਂ ਤੇ ਖ਼ਬਰ ਕੀ, ਕੇਡਕ ਕਰੇਂ ਗ਼ਰੂਰ ।
ਮਾਰ ਲਿਆ ਬਿਨ ਮਾਰਿਆਂ, ਝੂਠ ਕਹੇਂ ਹੋ ਦੂਰ ।
ਦੋ ਗੁਰਜ਼ਾਂ ਤੂੰ ਮਾਰ ਲੈ, ਪੈ ਦਰ ਪੈ ਬੇਸ਼ਕ ।
ਵਾਰ ਮੇਰਾ ਸਿਰ ਖਾਇਕੇ ਫੇਰ ਤੁੜਾਵੀਂ ਲੱਕ ।"
ਫੇਰ ਦੋ ਗੁਰਜ਼ਾ ਅਲਕਮਾ ਮਾਰੇ ਜ਼ੋਰੋ ਜ਼ੋਰ ।
ਲਸ਼ਕਰ ਹੈਬਤ[7] ਖਾਂਵਦਾ, ਸੁਣ ਗੁਰਜ਼ਾਂ ਦਾ ਸ਼ੋਰ ।
ਫਿਰ ਹਮਜ਼ਾ ਭੀ ਮਾਰਦਾ ਉਸ ਨੂੰ ਗੁਰਜ਼ ਉਠਾ ।
ਆ ਵੱਜੀ ਵਿਦ ਢਾਲ ਦੇ, ਇੱਕੋ ਗਈ ਦਬਾ ।
ਹਾਥੀ ਦਾ ਲੱਕ ਟੁੱਟਕੇ ਵਿਚੋਂ ਹੋਇਆ ਦੋ ।
ਧਰਤੀ ਉਤੇ ਅਲਕਮ ਪਿਆ ਅਪੁੱਠਾ ਹੋ ।
ਕੁੱਟਣ ਲੱਗਾ ਖਿੰਗ[8] ਦੇ ਸੁਮ ਤਲਵਾਰ ਚਲਾ ।
ਪੈਦਲ ਹੋ ਕੇ ਦੇਂਵਦਾ ਹਮਜ਼ਾ ਅਸਪ[9] ਹਟਾ ।

---

1. ਹੈਰਾਨੀ । 2. ਫ਼ਰੇਬ । 3. ਮਿਲਾਪ । 4. ਹਾਸਿਲ, ਪ੍ਰਾਪਤ । 5. ਅਲੰਬੇ । 6. ਗੱਪਾਂ । 7. ਭੈ, ਡਰ । 8. ਮੋੜਾ । 9. ਘੋੜਾ ।

ਗੁਰਜ਼ ਸਿਰੇ ਤੇ ਮਾਰਦਾ, ਦੇਂਦਾ ਧਰਤਿ ਧੜਾ।
ਢਾਲ ਉਤੇ ਝਲ ਅਲਕਮਾ ਵਾਰ ਕਰੇਦਾ ਆ।
ਹਮਜ਼ੇ ਨੂੰ ਤਿਸ ਜਾਣਿਆ ਜ਼ਰਬੋਂ[1] ਖ਼ਮ[2] ਨਹੀਂ।
ਗੁਰਜੋਂ ਵਾਰੇ ਆਵਣਾ ਮੇਰਾ ਕੰਮ ਨਹੀਂ।
ਕੱਢ ਮਿਆਨੋਂ ਮਾਰਦਾ ਤੇਗ ਗ਼ਜ਼ਬ ਦੇ ਨਾਲ।
ਹਜ਼ਰਤ ਅਰਬ ਅਮੀਰ ਨੇ ਸਾਂਭੀ ਉਪਰ ਢਾਲ!
ਅੰਦਰ ਢਾਲ ਅਮੀਰ ਦੇ ਖੁਭ ਗਈ ਸ਼ਮਸ਼ੇਰ।
ਤੋੜੀ ਤੇਗ ਅਮੀਰ ਨੇ ਢਾਲ ਹੱਥਾਂ ਵਿਚ ਫੇਰ।
ਕਬਜ਼ਾ ਮਾਰੇ ਅਲਕਮਾ, ਹਮਜ਼ਾ ਰੱਦ ਕਰੇ।
ਉਮਰ ਉਮਈਆ ਤੋਬਰੇ[3] ਕਬਜ਼ਾ ਚੱਕ ਧਰੇ।
ਦੂਜੀ ਤੇਗ ਚਲਾਂਵਦਾ ਉਹ ਭੀ ਤੋੜੇ ਸ਼ੇਰ।
ਉਮਰ ਉਮਈਆ ਲੈ ਗਿਆ ਇਹ ਕਬਜ਼ਾ ਚੱਕ ਫੇਰ।
ਦੇਖ ਖ਼ਫ਼ਾ ਹੋ ਅਲਕਮਾ ਕਰੇ ਬੁਲੰਦ[4] ਨਿਦਾ[5]।
"ਏਹੋ ਜੇਹਾ ਕੌਣ ਹੈਂ, ਕਰੇਂ ਦਲੇਰੀ ਆ?
ਅੰਦਰ ਮੇਰੇ ਕਬਜ਼ਿਆ ਮੋਤੀ ਲਾਲ ਜੜੇ,
ਮਸਖ਼ਰਿਆ! ਮੈਦਾਨ ਥੀਂ ਤੂੰ ਕਿਉਂ ਚੁੱਕ ਖੜੇ?"
"ਕੀ ਦੱਸਾਂ ਮੈਂ ਕੌਣ ਹਾਂ? ਕਹੇ ਅਯਾਰ ਪੁਕਾਰ।
'ਹਮਜ਼ੇ ਦੇ ਮੈਦਾਨ ਦਾ ਮੈਂ ਖ਼ਾਦਿਮ[6] ਹੱਕਦਾਰ।"
ਸੁਣਕੇ ਕਹਿੰਦਾ ਅਲਕਮਾ, "ਹੈਂ ਕੋਈ ਚੋਰ ਚਕਾਰ।
ਕਿੱਧਰ ਦਾ ਹੱਕਦਾਰ ਹੈਂ? ਐ ਬੇਸ਼ਰਮ ਅਯਾਰ।
ਜਦੋਂ ਕਿ ਹੋਈਆਂ ਮਜਲਸਾਂ, ਅੰਦਰ ਹੱਕ ਨਿਤਾਰ?
ਇਸ ਦਾਵੇ ਦੇ ਮੋਹਰ ਲਾ ਕਿਸ ਕੀਤਾ ਹੱਕਦਾਰ?
ਹੱਕਦਾਰਾਂ ਨਾ ਹੱਕੀਆਂ, ਮਰੇਂ ਮਤਾਂ ਵਿਚਕਾਰ।'
ਕਹੇ ਅਯਾਰ ਪੁਕਾਰ ਕੇ, 'ਨਾ ਕਰ ਝਗੜਾ ਯਾਰ।
ਚੀਜ਼ ਡਿਗੀ ਮੈਦਾਨ ਦਾ ਮੈਂ ਆਹਾ ਹੱਕਦਾਰ।
ਲੋਕਾਂ ਕੋਲੋਂ ਪੁੱਛ ਲੈ ਜੇ ਨਾਹੀਂ ਇਤਬਾਰ।
ਇਸ ਦਾਵੇ ਤੇ ਜੇ ਕਹੇਂ ਦਿਆਂ ਗਵਾਹ ਗੁਜ਼ਾਰ।
ਤੈਨੂੰ ਵਿੱਚ ਮੈਦਾਨ ਦੇ ਝੂਠਾ ਕਰਾਂ ਨਿਤਾਰ।
ਉਠ ਗਵਾਹ ਚੌਫੇਰਿਓਂ ਦੇਣ ਗਵਾਹੀ ਨਿਤਾਰ।
ਹੋ ਝੂਠਾ ਵਿਚ ਖ਼ਲਕ[7] ਦੇ ਹੋਵੇਂ ਫੇਰ ਖ਼ੁਆਰ।"
ਮੁੜ ਫ਼ਰਮਾਵੇ ਅਲਕਮਾ ਸੁਣ ਉਸ ਦੀ ਤਕਰੀਰ।
"ਦੇਹ ਕਬਜ਼ੇ ਦੋ ਜ਼ਾਲਮਾਂ ਯਾ ਇਕ ਮਾਰਾਂ ਤੀਰ।"

---

1. ਚਟ ਤੋਂ। 2. ਝੁਕਾਉ। 3. ਘੋੜੇ ਦੇ ਦਾਣੇ ਦਾ ਥੈਲੇ ਵਿਚ। 4. ਉੱਚੀ। 5. ਆਵਾਜ਼। 6. ਖਿਦਮਤ ਗਾਰ, ਸੇਵਕ। 7. ਦੁਨੀਆਂ।

ਉਮਰ ਕਹੇ, ਇਕ ਤੀਰ ਦਾ ਖੌਫ਼ ਨਹੀਂ ਸੌ ਵਾਰ ।
ਜੇ ਚਾਹੇਂ ਤੇ ਮਾਰ ਲੈ ਸਾਢੇ ਤਿੰਨ ਹਜ਼ਾਰ ।"
ਸੁਣ ਕੇ ਮਾਰੇ ਅਲਕਮਾ ਤੀਰ ਕਮਾਨੋਂ ਪਰਤ[1] ।
ਉਮਰ ਲਗਾਈ ਛਾਲ ਤੇ ਤੀਰ ਰਹਿਆ ਵਿਚ ਧਰਤਿ ।
ਉਮਰ ਉਯਾਰ ਤਰਾਰ[2] ਦੀ ਗਈ ਉਤਾਹਾਂ ਛਾਲ ।
ਮੁੜ ਗੱਤਕ ਸਿਰ ਮਾਰ ਕੇ ਢਾਹ ਸਟ ਗਿਆ ਚੁਫਾਲ ।
ਹੋਸ਼ ਪਈ ਮੁੜ ਅਲਕਮਾ ਉੱਠ ਚਲਾਵੇਂ ਤੀਰ ।
ਓਵੇਂ ਗੱਤਕ ਖਾਇ ਕੇ ਡਿੱਗਾ ਹਾਲ ਜ਼ਹੀਰ ।
ਫਿਰ ਉੱਠ ਕਹਿੰਦਾ ਅਲਕਮਾ ਹਮਜ਼ੇ ਨੂੰ ਕਰ ਸ਼ੋਰ ।
"ਇਸ ਆਪਣੇ ਹਕਦਾਰ ਨੂੰ ਕੱਢ ਮੈਦਾਨੋਂ ਟੋਰ ।"
ਤੇ ਹਮਜ਼ੇ ਨੂੰ ਅਲਕਮਾ ਫਿਰ ਮਾਰੀ ਸ਼ਮਸ਼ੇਰ ।
ਇਹ ਭੀ ਤੇਗ਼ ਅਮੀਰ ਨੇ ਤੋੜ ਸੁਟਾਈ ਫੇਰ ।
ਇਹ ਕਬਜ਼ਾ ਚਾ ਅਲਕਮਾ ਰੱਖੇ ਅਪਨੇ ਕੋਲ ।
ਨਾਅਰੇ ਮਾਰੇ ਉਮਰ ਨੇ, ਕਰੇ ਪੁਕਾਰਾ ਬੋਲ ।
"ਹੱਕ ਮੇਰਾ ਇਹ ਜ਼ਾਲਮਾਂ, ਜੁਲਮ ਕਮਾਵੇਂ ਕਿਉਂ ?
ਚਾ ਅਪਨੇ ਵਿਚ ਤੋਬਰੇ ਕਬਜ਼ਾ ਪਾਵੇਂ ਕਿਉਂ ?
ਹੱਕਦਾਰਾਂ ਨੂੰ ਹੱਕ ਥੀਂ ਦੂਰ ਹਟਾਵੇਂ ਕਿਓਂ ?"
ਬੇਸ਼ਰਮਾਂ ! ਵਿਚ ਸ਼ਰਮ ਦੇ ਡੁੱਬ ਨ ਜਾਵੇਂ ਕਿਉਂ ?
ਹਸ ਹਸ ਕਹਿੰਦਾ ਅਲਕਮਾ ਸੁਣ ਸੁਣ ਕੇ ਕਰ ਸ਼ੋਰ ।
"ਯਾਰੋ ! ਇਹ ਹੱਕਦਾਰ ਹੈ, ਯਾ ਹੈ ਰਹਜ਼ਨ[3] ਚੋਰ ?
ਚੋਰਾ ! ਇਹ ਨਾ ਹੱਕ ਦਾ ਕਾਹਨੂੰ ਪਾਵੇਂ ਸ਼ੋਰ ?
ਲੈ ਲੈ ਕਬਜ਼ਾ ਮਰਦ ਹੋ, ਜੇ ਤੇਰੇ ਵਿਚ ਜ਼ੋਰ ।"
ਉਮਰ ਪੱਥਰ ਚਾ ਮਾਰਿਆ, ਕਰਦਾ ਸ਼ੋਰ ਹਰੂਨ[3] ।
ਹੱਥ ਭੰਨੇ, ਮੂੰਹ ਤੋੜਿਆ, ਕੀਤਾ ਖ਼ੂਨੋਂ ਖ਼ੂਨ ।
ਜਾਂ ਹੋ ਰਹਿਆ ਅਲਕਮਾ ਜ਼ਰਬੋਂ ਹਾਲ ਤਬਾਹ ।
ਕਬਜ਼ਾ ਵਿੱਚ ਮੈਦਾਨ ਦੇ ਸੱਟ ਕਹੇਂ । 'ਲੈ ਜਾਹ ।"
ਹੱਸ ਕਹੇ ਨੌਸ਼ੀਰਵਾਂ, "ਉਮਰ ਲੜਾਕਾ ਠੀਕ ।
ਮੈਦਾਨਾਂ ਦਾ ਹੱਕਦਾਰ ਹੈ ਚੜ੍ਹਦੇ ਲਹਿੰਦੇ ਤੀਕ ।"
ਖੁਆਜਾ ਕਹਿੰਦਾ, "ਉਮਰ ਦੀ ਇਹ ਹੈ ਬਾਜ਼ੀ ਘੱਟ ।
ਬਾਜ਼ੇ ਉਸ ਦੀ ਬਾਜ਼ੀਓਂ ਹੁੰਦੇ ਚੌੜ ਚੁਪੱਟ ।"

---

1. ਮੁੜ ਕੇ, । 2 ਤੇਜ਼ । 3. ਰਾਹ ਮਾਰਨ ਵਾਲਾ, ਧਾੜੇ ਮਾਰ । 4. ਸਰਕਸ਼ ਘੋੜਾ ।

ਕਰਦਾ ਨੇਜ਼ਾ ਅਲਕਮਾ ਹਮਜ਼ੇ ਦੇ ਵਲ ਵਾਰ ।
ਏਵੇਂ ਉਸ ਨੂੰ ਮਾਰਦਾ ਨੇਜ਼ਾ ਅਰਬ ਸਵਾਰ ।
ਨੇਜ਼ੇ ਟੁੱਟੇ ਦੋਹਾਂ ਦੇ, ਫੜਨ ਕਮਰ ਦੇ ਬੰਦ ।
ਹਮਜ਼ਾ ਕਹਿੰਦਾ, "ਅਲਕਮਾ ! ਜੇ ਹੈਂ ਕੁੱਵਤ-ਮੰਦ[1] ।
ਕਮਰ ਬੰਦੋਂ ਫੜ ਚੁੱਕ ਲੈ ਮੈਨੂੰ ਕੁੱਵਤ ਨਾਲ ।",
ਹੱਸ ਪੁਕਾਰੇ ਅਲਕਮਾ, ਅਪਨਾ ਆਪ ਸਮ੍ਹਾਲ ।
"ਪੁੱਟ ਜ਼ਮੀਨੋਂ ਰੁੱਖ ਨੂੰ ਜੜ੍ਹਾਂ ਸਮੇਤ ਖੜਾਂ[2] ।
ਕਿਉਂ ਨਾ ਚੁੱਕ ਲੈ ਜਾਵਸਾਂ ਤੈਨੂੰ ਜਦੋਂ ਫੜਾਂ ।"
ਹਮਜ਼ਾ ਕਹਿੰਦਾ, "ਖੜਾ ਹਾਂ, ਚਾ[3] ਲੈ ਜਾ ਕਰ ਜ਼ੋਰ ।"
ਨਾਅਰਾ ਮਾਰੇ ਅਲਕਮਾ, ਕਰੇ ਜ਼ੋਰ ਤੇ ਸ਼ੋਰ ।
ਰਹਿਆ ਖਿੱਚ ਅਮੀਰ ਨੂੰ ਸਾਰਾ ਜ਼ੋਰ ਲਗਾ ।
ਤੇ ਉਸ ਵਾਲੀ ਅਰਬ ਦਾ ਕਦਮ ਰਹਿਆ ਇਕ ਜਾ[4] ।
ਵਿੱਚ ਅੰਗੁਸ਼ਤਾਂ[5] ਅਲਕਮਾ ਆਪਣੇ ਕਰੇ ਧਿਆਨ ।
ਸੱਰ[6] ਅੰਗੁਸ਼ਤਾਂ ਪਾਟ ਕੇ ਹੋਈਆਂ ਖ਼ੂਨ ਰਵਾਨ[7] ।
"ਛਡ" ਕਹੇ, "ਹੁਣ ਹਮਜ਼ਿਆ ! ਲੈ ਮੈਨੂੰ ਤੂੰ ਚਾ ।"
ਹਮਜ਼ੇ ਨਾਅਰਾ ਮਾਰਿਆ ਹੱਥ ਕਮਰ ਨੂੰ ਪਾ ।
ਚੁੱਕ ਗਿਆ ਲੈ ਧਰਤੀਉਂ ਮਰਦ ਬਹਾਦੁਰ ਨੂੰ ।
ਫੇਰ ਜ਼ਮੀਂ ਪਰ ਮਾਰਿਆ, ਧਸਿਆ ਹਾਲ ਜ਼ਬੂੰ ।[8]
ਜਾਂ[9] ਗਸਤਮ ਨੇ ਅਲਕਮਾ ਡਿੱਠਾ ਪਕੜ ਲਿਆ ।
ਪੈਦਲ ਹੋਇ ਅਮੀਰ ਦੇ ਪੈਰੀਂ ਆਣ ਪਿਆ ।
ਸੁਣ ਗਸਤਮ ਦੀ ਆਜਿਜ਼ੀ[10] ਕਰਦਾ ਰਹਿਮ ਅਮੀਰ ।
ਤੇਰਾ ਕੀਤਾ ਬਖ਼ਸ਼ਿਆ, ਤੈਨੂੰ ਐ ਬੇ ਪੀਰ । ੧੯ ।

**ਸ਼ਾਹ ਨੌਸ਼ੇਰਵਾਂ ਦੀ ਲੜਕੀ ਮਿਹਰ ਨਿਗਾਰ ਪਰ ਅਮੀਰ ਹਮਜ਼ੇ ਦਾ ਆਸ਼ਿਕ ਹੋਣਾ ।**

ਜਦੋਂ ਅਮੀਰੁਲਮੋਮਨੀਨ[11], ਅੱਮ[12] ਰਸੂਲ ਕਰੀਮ[13] ।
ਪਕੜ ਲਿਆ ਸੀ ਅਲਕਮਾ, ਹੋਈ ਖ਼ੁਸ਼ੀ ਅਜ਼ੀਮ[14] ।

---

1. ਤਾਕਤਵਰ, ਜ਼ੋਰਾਵਰ । 2. ਲੈ ਜਾਵਾਂ 3. ਚੁੱਕ । 4. ਥਾਵੇਂ 5. ਉਂਗਲੀਆਂ । 6. ਸਿਰੇ ਤੋਂ । 7. ਜਾਰੀ, ਰੋਣਾ । 8. ਭੈੜਾ, ਵਿਚਾਰਾ । 9. ਜਦ । 10. ਅਧੀਨਗੀ । 11. ਮੋਮਨਾਂ (ਮੁਸਲਮਾਨਾਂ) ਦਾ ਅਮੀਰ (ਸਰਦਾਰ) 12. ਚਾਚਾ । 13. ਕ੍ਰਿਪਾਲੂ ਹਜ਼ਰਤ ਮੁਹੰਮਦ ਸਾਹਿਬ । 14. ਮਹਾਨ, ਵੱਡੀ ।

ਹੁਕਮ ਕਰੇ ਨੌਸ਼ੀਰਵਾਂ ਜਸ਼ਨ[1] ਕਰੋ ਨੌ ਰੋਜ਼[2] ।
ਮਜ਼ਲਿਸ ਅੰਦਰ ਬਾਗ਼ ਦੇ ਲਾਵਨ ਦਿਲ ਅਫ਼ਰੋਜ਼[3] ।
ਰਾਤ ਖ਼ੁਸ਼ੀ ਵਿਚ ਲੱਜ਼ਤਾਂ, ਖ਼ੁਸ਼ ਕੀਤੀ ਗੁਜ਼ਰਾਨ ।
ਖ਼ੁਸ਼ੀਆਂ ਦੇ ਵਿਚ ਬਾਦਸ਼ਾਹ, ਤੇ ਸਾਰੇ ਅਰਕਾਨ[4] ।
ਆਹਾ ਮਿਹਰ ਨਿਗਾਰ ਦਾ ਇਹ ਸਾਰਾ ਬੁਸਤਾਨ[5] ।
ਇਹ ਬੇਟੀ ਸੁਲਤਾਨ ਦੀ ਵਾਂਗ ਪਿਆਰੀ ਜਾਨ ।
ਫ਼ਜਰ[6] ਹੋਈ ਤੇ ਉੱਠ ਕੇ ਹਾਜਤ[7] ਗਿਆ ਅਮੀਰ ।
ਫਿਰ ਆਇਆ ਵਲ ਬਾਗ਼ ਦੇ ਹਮਜ਼ਾ ਆਲਿਮਗੀਰ[8] ।
ਹੌਜ਼ ਡਿੱਠਾ ਵਿਚ ਖ਼ੂਬੀਆਂ ਪੁਰ ਪੁਰ ਨਕਸ਼ ਤਰਾਜ਼[9] ।
ਕਰ ਕੇ ਵਜ਼ੂ[10] ਅਮੀਰ ਨੇ ਏਥੇ ਪੜ੍ਹੀ ਨਿਮਾਜ਼ ।
ਬਾਦ ਨਮਾਜ਼ੋਂ ਹੌਜ਼ ਦੇ ਬੈਠ ਕਿਨਾਰੇ ਆਬ[11] ।
ਵੇਖੇ ਜ਼ੇਬ[12] ਇਮਾਰਤੋਂ ਵਿੱਚ ਖ਼ੁਸ਼ੀ ਸੀਰਾਬ[13] ।
ਉਪਰ ਕਿਨਾਰੇ ਹੌਜ਼ ਦੇ ਖ਼ਾਸ ਮਹਲ ਜ਼ਰਕਾਰ[14] ।
ਆਹੀ ਰਹਿੰਦੀ ਏਸ ਦੇ ਅੰਦਰ ਮਿਹਰ ਨਿਗਾਰ ।
ਖ਼ਾਇਫ਼[15] ਸੂਰਤ ਪਰੀ ਦੀ, ਹੂਰਾਂ ਦੀ ਮਾਨਿੰਦ[16] ।
ਸ਼ਹਿਜ਼ਾਦੀ ਵਲ ਵੇਖ ਕੇ ਸ਼ਰਮੀ[17] ਹੋਂਦਾ ਚੰਦ ।
ਗੁਲ ਤਾਜ਼ਾ ਗੁਲਜ਼ਾਰ ਦਾ ਚੜ੍ਹੇ ਮੁਕਾਬਿਲ ਹੋ ।
ਜੇ ਰਸ ਭਰੇ ਦਿਮਾਗ਼ ਨੂੰ ਜ਼ੁਲਫ਼ ਹੁਸਨ ਦੀ ਦੋ ।
ਜੇ ਇਕ ਲਾਂਬੂ ਬਿਰਹੋਂ ਦਾ ਕਰੇ ਜਿਗਰ ਧਸ ਲੋ ।
ਜ਼ੁਲਫ਼ ਘਤੇ ਚਾ ਦੋਜ਼ਖ਼ੇ ਵਿੱਚ ਜ਼ੰਜੀਰ ਪਰੋ ।
ਵਾਹਵਾ ਸ਼ਾਨਾਂ ਗੇਸੂਆਂ[18] ਭਰੇ ਸਿਪਾਹੀ ਨਾਜ਼ ।
ਸਿਰੇ ਬਰਾਬਰ ਵਾਲ ਦੀ ਸਿਫ਼ਤੋਂ ਕੁਛ ਦਰਾਜ਼[19] ।
ਦਾਮ[20] ਪਰਾਂ ਦੇ ਪੰਖੀਆਂ ਵੇਖ ਮੂਏ ਜੇ ਜੁਆਨ ।
ਵਸਫ਼[21] ਕਹਾਂ ਦਿਲ ਮੂਬਮੂ[22] ਹੋਵੇ ਚਰਬ ਜ਼ਬਾਨ[23] ।
ਤੇ ਉਹ ਜ਼ੇਬਾ[24] ਮੀਢੀਆਂ ਭਰੀਆਂ ਵਲੋਂ ਛਲੋਂ ।
ਵਾਂਗ ਕਮੰਦ[25] ਅਬਰੇਸ਼ਮੀ[26] ਫਸ ਕਦ ਲਹਿਨ ਗਲੋਂ ।
ਬੇ ਪਾਇਆਂ[27] ਤਾਰੀਫ਼ ਥੀਂ ਤੂਲ ਕਲਾਮੀ[28] ਨਾਲ ।
ਭਾਰ ਧਰਾ ਸਿਰ ਜ਼ੁਲਫ਼ ਥੀਂ ਇਕ ਨਾ ਖੁੱਤੇ ਵਾਲ ।

---

1. ਖ਼ੁਸ਼ੀ ਦੀ ਮਹਿਫ਼ਲ । 2. ਨਵੇਂ ਸਾਲ ਦੇ ਪਹਿਲੇ ਦਿਨ ਦੀ । 3. ਉਤਸ਼ਾਹ ਵਾਲੀ । 4. ਕਰਮ-ਚਾਰੀ । 5. ਬਗ਼ੀਚਾ । . ਸਵੇਰ । 7. ਟੱਟੀ । 8. ਵਿਸ਼ਵ-ਵਿਜਈ । 9. ਨਕਸ਼ੇ ਖਿੱਚੇ ਹੋਏ । 10. ਹੱਥ-ਮੂੰਹ ਧੋਕੇ । 11. ਪਾਣੀ ਦੇ । 12. ਸ਼ੋਭਾ । 13. ਸਿੰਜਿਆ ਹੋਇਆ । 14. ਸੁਨਹਿਰੀ ਕੰਮ । 15. ਡਰਪੋਕ । 16. ਤਰ੍ਹਾਂ । 17. ਸ਼ਰਮਿੰਦਾ । 18. ਜ਼ੁਲਫ਼ਾਂ । 19. ਲੰਮੇ । 20. ਜਾਲ, ਫੰਦਾ । 21. ਵਿਸ਼ੇਸ਼ਤਾ, ਗੁਣ, ਖ਼ੂਬੀ । 22. ਸਾਰੇ ਵਾਲਾਂ ਵਿਚ । 23. ਚਿਕਨੀ ਚੋਪੜੀ ਗੱਲ, ਭਾਵ—ਖ਼ੁਸ਼ਾਮਦ । 24. ਖ਼ੂਬਸੂਰਤ । 25. ਫੰਦਾ । 26. ਰੇਸ਼ਮ । 27. ਬੇਹੱਦ । 28. ਲੰਮੀ ਗੁਫ਼ਤਗੂ ।

ਜ਼ੁਲਫ਼ਾਂ ਨਾਗ ਸਿਆਹ ਸੀ, ਪਰ ਕੁੰਡਲ ਖ਼ਮਦਾਰ[1] ।
ਗੋਇਆ[2] ਕਾਰਣ ਆਸ਼ਿਕਾਂ ਧਰੇ ਕਮੰਦ ਹਜ਼ਾਰ ।
ਘਟਾਂ ਸਿਆਹ ਸਿਰ ਆਫ਼ਤਾਬ[3] ਝੁਕ ਵਗੀਆਂ ਹਰ ਦਾ[4] ।
ਉਕਦ ਕੱਰਹ[5] ਵਿਚ ਬਿਜਲੀਆਂ ਵਹਿਨ[6] ਬਿਰਹੋਂ ਚਮਕਾ ।
ਧੋ ਧੋ ਰੁਖ[7] ਕੇਵਾਨ[8] ਦਾ ਜ਼ੁਲਫ਼ ਚੜ੍ਹਾਵੇ ਰੰਗ ।
ਚੱਲੀ ਕਲਮ ਅਤਾਰ ਦੋ[9] ਨਕਸ਼ ਲਗਾਏ ਸੰਗ ।
ਚੜ੍ਹ ਛਾਈ ਸਿਰ ਰੂਬਰੂ ਕਾਕਲ[10] ਕਾਲੀ ਰਾਤ ।
ਤਾਲਿਬ ਦਿਨ ਦਾ ਫੱਟਿਆ ਰਾਤ ਨਾ ਲਵੇ ਨਜਾਤ[11] ।
ਯਾ ਸਿਰ ਆਬਹਯਾਤ[12] ਦੇ ਏਹ ਜ਼ੁਲਫ਼ਾਂ ਜ਼ੁਲਮਾਤ[13] ।
ਯਾਰ ਹੋਵੇ ਜ਼ੁਲਮਾਤ ਥੀਂ ਵਸਲੋਂ ਮਿਲੇ ਹਯਾਤ[14] ।
ਚੰਦ ਬਗ਼ੈਰੋਂ ਦਾਗ਼ ਦੇ ਪੇਸ਼ਾਨੀ[15] ਵਿਚ ਸ਼ਾਨ ।
ਨੂਰ ਸੁਰੱਈਆ[16] ਲੁੱਟਿਆ ਤੇ ਜ਼ੁਹਰਾ[17] ਹੈਰਾਨ ।
ਮੱਥੇ ਲੱਗੇ ਪਰੀ ਜੇ ਉਸ ਦੇ ਵਿਚ ਇਕ ਰਾਤ ।
ਜਲ ਬਲ ਚਮਕ ਜਮਾਲ[18] ਥੀਂ ਪਰੀ ਭੀ ਹੋਵੇ ਮਾਤ ।
ਉਸ ਦੇ ਚੀਨ[19] ਜ਼ਬੀਨ[20] ਤੇ ਦਿਲਾ ਮੁਬਾਰਕ ਬੋਲ ।
ਵੱਟ ਉਤਾਰ ਜ਼ਬਾਨ ਥੀਂ, ਤੇ ਦਿਲ ਥੀਂ ਵਲ ਖੋਲ ।
ਨੂਰ ਜਵਾਨੀ ਜੋਸ਼ ਦਾ ਬਲੇ ਮਥੇ ਵਿਚ ਲਾਟ ।
ਤਕਦੇ ਜਲਨ ਜੋ ਵੇਖਦਾ ਏਵੇਂ ਏਸ ਘਰਾਟ ।
ਭਵਾਂ[21] ਕਮਾਨਾਂ ਖਿੱਚੀਆਂ, ਨੈਣ ਦੋਵੇਂ ਦੋ ਤੀਰ ।
ਲਵੇ ਫ਼ਕੀਰੀ ਮੱਲ ਜੇ ਖਾਵੇ ਜ਼ਖ਼ਮ ਅਮੀਰ ।
ਝਾੜ ਤੁਫ਼ੰਗ[22] ਬਲਾਇ ਦਾ ਸੀਨੇ ਦੇਣ ਵਗਾ ।
ਨਾਮ ਧਰਾਂ ਉਸ ਜ਼ਖ਼ਮ ਦਾ ਇਸ਼ਕ ਬਸੰਤਰ[23] ਵਾ ।
ਨੋਕ ਸ਼ਿਨਾਨ[24] ਹਲਾਕਤੇ[25] ਝਿੰਮਣੀਆਂ ਦੇ ਵਾਲ ।
ਗਿਰਦ ਬਗਿਰਦ ਬਲਾਇ ਦੇ ਨੇਜ਼ੇ ਪਾਲੋ ਪਾਲ ।
ਬੇਨੀ[26] ਨੇਜ਼ਾ ਨੂਰ ਦਾ ਉਛੱਲ ਕਾਂਗ ਵਗੇ ।
ਵੇਖ ਮਤਾਂ ਮਰ ਜਾਵਸੇਂ ਜਾਂ ਇਹ ਸਾਂਗ ਵਗੇ ।
ਵਿਚ ਮਿਆਨੀ ਅਬਰੂਆਂ, ਨੂਰ ਅਤੇ ਝਲਕਾਰ ।
ਠਾਠ[27] ਵਗੇਂਦੀ ਹੁਸਨ ਦੀ ਰੋਹੜੇ[28] ਭਾਰ ਹਜ਼ਾਰ ।
ਸੂਰਜ ਵਾਂਗ ਚਮਕਦੇ ਰੁਖ਼ ਸਾਰੇ[29] ਪੁਰ ਨੂਰ ।
ਲਾ ਇਰਹੋਂ ਵਿਚ ਦਮਕਦੀ ਆਫ਼ਤ ਭਰੇ ਤਨੂਰ[30] ।

---

1. ਪੇਚਦਾਰ । 2 ਜਾਣੋ, ਮਾਨੋ । 3. ਸੂਰਜ । 4. ਹਰ ਪਾਸੇ । 5. ਪ੍ਰਿਥਵੀ ਮੰਡਲ ਵਿਚ । 6. ਵਹਿੰਦੀਆਂ, ਚਲਦੀਆਂ । 7. ਮੂੰਹ । 8. ਇਕ ਸਤਾਰਾ । 9. ਬੁੱਧ (ਸਤਾਰਾ) । 10. ਜ਼ੁਲਫ਼ਾਂ ਦੀ । 11. ਛੁਟਕਾਰਾ । 12. ਅੰਮ੍ਰਿਤ-ਕੁੰਡ । 13 ਅਨ੍ਹੇਰੀਆਂ, ਕਾਲੀਆਂ । 14. ਜੀਵਨ । 15. ਮਸਤਕ । 16. ਛੇ ਸਤਾਰੇ, ਇਕ ਸੋਹਣੀ ਔਰਤ । 17. ਇਕ ਸੋਹਣੀ ਔਰਤ, ਜਿਸ ਪਰ ਹਾਰੂਤ ਵ ਮਾਰਤ ਫ਼ਰਿਸ਼ਤੇ ਆਸ਼ਿਕ ਹੋ ਗਏ ਸਨ । 18. ਰੂਪ । 19. ਬਲ, ਵਲ, ਸ਼ਿਕਨ, ਟੇਢ । 20 ਮੱਥਾ, ਪੇਸ਼ਾਨੀ । 21. ਭੌਂਹਾਂ । 22. ਬੰਦੂਕ । 23. ਅੱਗ । 24. ਭਾਲਾ, ਸਾਂਗ । 25. ਕਤਲ ਕਰਦੇ । 26. ਗੁੱਤ । 27. ਵਿਚਕਾਰ । 28. ਭੌਂਹਾਂ । 29. ਬੁੱਲ, ਹੋਠ । 30. ਤੰਦੂਰ ।

ਰੁਖ਼ਸਾਰੇ ਵਲ ਵੇਖ ਕੇ ਡਿਗ ਡਿਗ ਮਰਨ ਤਿਊਰ[1]।
ਤੇ ਇਹ ਸ਼ੁਅਲਾ[2] ਹੁਸਨ ਦਾ ਜਾਲ ਗੁਥੇ ਪੁਰ ਨੂਰ।
ਲਬ ਲਾਲੀ ਵਿਚ ਦਮਕਦੇ ਦੰਦ ਭਖਣ ਖ਼ੁਸ਼ਰਗ[3]।
ਉਸ ਦੇ ਸ਼ਮਾ[4] ਜ਼ਮਾਲ[5] ਤੇ ਦਿਲ ਹੋ ਜਲੇ ਪਤੰਗ।
ਗੋਂਦ ਰੁਪਹਿਰੀ ਜੇ ਕਮੀਂ[6], ਵਿਲਾ[7] ਜ਼ਨਖ਼ਦਾਂ[8] ਨੂੰ।
ਸੈ ਦਫ਼ਤਰ ਥੀਂ ਹੁਸਨ ਦੇ ਹਰਫ਼ ਨ ਪੜ੍ਹਿਆਂ ਨੂੰ!
ਬਗ਼ਲ ਖ਼ਜ਼ਾਨਾ ਸੀਮ[9] ਦਾ ਬੈਠੀ ਮਾਰ ਛਪਾ।
ਹਿੱਸਾ ਕਦੀ ਉਸ਼ਾਕ[10] ਨੇ ਲਇਆ ਨਾ ਅਧ ਵੰਡਾ।
ਪੰਜਾ ਨਾਜ਼ੁਕ[11] ਬੰਦ ਥੀਂ ਵਿੱਚ ਨਜ਼ਾਕਤ[12] ਖ਼ੂਬ।
ਔਰ ਹਬੇਲੀ ਹੱਥ ਦੀ ਉਸ ਨਾਲੋਂ ਮਰਗੂਬ[13]!
ਪੈਰ ਮਲਾਇਮ ਹਲਵਿਓਂ[14], ਤੇ ਰੰਗੋਂ ਖ਼ੁਸ਼ ਰੰਗ।
ਅਤਲਸ[15] ਉੱਪਰ ਜੇ ਚਲੇ ਭੀ ਹੋਵਨ ਕੁਝ ਤੰਗ।
ਜਿਉਂ ਮੋਤੀ ਵਿਚ ਸਿੱਪ ਦੇ ਪੋਸ਼ੀਦਾ[16] ਰੁਖ਼[17] ਹੋ।
ਏਵੇਂ ਅਜੇ ਨ ਕਿਸੇ ਨੇ ਡਿੱਠੀ ਉਸ ਦੀ ਲੋ।
ਅਜੇ ਨਾ ਬਾਝੋਂ ਸਾਉਂ ਦੇ ਡਿੱਠੀ ਕਿਤੇ ਖਲੋ।
ਕਿਨੇ ਨਾ ਆਨ ਮੁਕਾਬਲੇ ਨੈਨ ਉਘਾੜੇ ਦੋ।
ਉਤੇ ਅਜੇ ਨ ਬੁਲਬੁਲਾਂ ਇਸ ਗੁਲ[18] ਦੀ ਕੁਝ ਬੋ।
ਇਹ ਪੂਰੀ ਵਿਚ ਖ਼ੂਬੀਆਂ ਜਿਸ ਦੀ ਮਿਸਲ[19] ਨ ਕੋ।
ਅਕਲ ਵਧੇਰੀ ਸ਼ਕਲ ਥੀਂ ਸ਼ਕਲੋਂ ਅਕਲ ਵਧੇਰ।
ਰਾਵੀ[20] ਨੂੰ ਵਿਚ ਮਾਅਨਿਆਂ[21] ਜ਼ਬਰ[22] ਭਲੀ ਜਾਂ ਜ਼ੇਰ[23]।
ਚੜ੍ਹਦੇ ਸਾਲ ਸਤਾਰ੍ਹਵੇਂ ਯਾ ਕੁਝ ਕਮ ਯਾ ਵੱਧ।
ਨਾਲ ਅਰਸਤੂੰ ਅਕਲ ਦਾ ਉਸ ਤੋਂ ਅੱਧੋ ਅੱਧ।
ਅਜੇ ਕੁਆਰੀ ਬਾਲੜੀ, ਰੰਗ ਭਰੀ ਗੁਲਜ਼ਾਰ।
ਰੰਗੋਂ ਪੁਰ ਗੁਲਨਾਰ[24] ਥੀਂ, ਰਸ ਕਲੀ ਕਚਨਾਰ।
ਅੱਖੀਂ ਭਰੀਆਂ ਸ਼ਰਮ ਥੀਂ, ਲਬਾਂ ਤਬੱਸਮ[25] ਨਾਲ।
ਦਿਲ ਸਬਰੋਂ ਤਨ ਜ਼ੋਰ ਥੀਂ, ਐਸ਼ ਖ਼ੁਸ਼ੀ ਥੀਂ ਚਾਲ।
ਜਾਂ ਲਗ ਅਰਬ ਅਮੀਰ ਦੀ ਸੁਣੀ ਨਾ ਸ਼ਾਨ ਕਮਾਲ।
ਅਕਲ ਸਬਰ ਨੂੰ ਦੇਂਵਦਾ ਉਸਦਾ ਦਰਸ[26] ਜਮਾਲ।
ਜਾਂ ਹਮਜ਼ੇ ਦੀਆਂ ਖ਼ੂਬੀਆਂ ਗੋਸ਼[27] ਪਈਆਂ ਇਕ ਬਾਰ।
ਸਬਰ ਨਸਾ ਛੱਡ ਵਤਨ ਨੂੰ, ਫਿਰ ਮੁੜ ਲਈ ਨਾ ਸਾਰ।

---

1. ਪੰਛੀ। 2. ਅੱਗ ਦੀ ਲਾਟ। 3. ਚੰਗੇ ਰੰਗ ਦੇ, ਚਮਕਦਾਰ। 4. ਦੀਵੇ ਦੀ ਲਾਟ। 5. ਹੁਸਨ, ਰੂਹ। 6. ਘਾਤ ਜਾਂ ਉਹਲਾ, ਜਿੱਥੇ ਬੈਠ ਕੇ ਸ਼ਿਕਾਰੀ ਜਾਂ ਦੁਸ਼ਮਨ ਵਾਰ ਕਰਦਾ ਹੈ। 7. ਯਾਰ। 8. ਥੋਡੀ। 9. ਚਾਂਦੀ। 10. ਆਸ਼ਕਾਂ। 11, ਕੋਮਲ। 12. ਕੋਮਲਤਾ। 13. ਮਨ ਚਾਹੀ, ਮਨ ਇੱਛਿਤ। 14. ਕੜਾਹ ਪ੍ਰਸ਼ਾਦ। 15. ਸਾਦਾ ਰੇਸ਼ਮੀ ਕਪੜਾ। 16. ਲੁਕਵੇਂ। 17. ਭਾਵ-ਤਰੀਕੇ ਨਾਲ। 18. ਫੁੱਲ। 19. ਮੁਕਾਬਲੇ। 20. ਕਥਨ ਕਰਨ ਵਾਲਾ। 21. ਅਰਥਾਂ। 22. ਫ਼ਾਰਸੀ ਅੱਖਰਾਂ ਦਾ ਮੁਕਤਾ (ਲੱਗ)। 23. ਨੀਚ, ਲੱਗਣ ਵਾਲੀ ਲਗ (ਸਿਹਾਰੀ, ਬਿਹਾਰੀ)। 24. ਇਕ ਕਿਸਮ ਦਾ ਅਨਾਰ, ਜਿਸ ਦੇ ਫੁੱਲ ਤਾਂ ਲਗਦੇ ਹਨ, ਪਰ ਫਲ ਨਹੀਂ ਹੁੰਦੇ। 25. ਮੁਸਕਾਨ। 26. ਸਬਕ। 27. ਕੰਨਾਂ ਵਿਚ।

ਮਗਰੇ ਮਿਹਰ ਨਿਗਾਰ ਨੇ ਘੱਲੀ ਅਕਲ ਦੌੜਾ ।
ਉਹ ਭੀ ਛੋੜ ਗ਼ਰੀਬ ਨੂੰ ਉਡ ਗਈ ਵਿਚ ਵਾ ।
ਵਿਚ ਹਮਜ਼ੇ ਦੇ ਇਸ਼ਕ ਦੇ ਰੋਂਦੀ ਸੀ ਦਿਨ ਰਾਤ ।
ਖ਼ਾਲੋਂ ਅਕਲੋਂ ਸਬਰ ਥੀਂ ਵਿਚ ਗ਼ਮ ਦੇ ਹਾਲਾਤ ।
ਏਵੇਂ ਗ਼ਾਲਿਬ[1] ਇਸ਼ਕ ਦੀ ਦਿਲ ਵਿਚ ਲਾਟ ਬਲੇ ।
ਤੇ ਅੰਦਰ ਇਸ ਲਾਟ ਦੇ ਮਿਹਰ ਨਿਗਾਰ ਜਲੇ ।
ਜਲੀ ਤੇ ਲਾਟਾਂ ਛੁੱਟੀਆਂ ਅਸ਼ਕ[2] ਰਸੇ ਵਿਚ ਤੇਲ ।
ਤੇਲ ਗ਼ਜ਼ਬ ਦੀ ਲਾਟ ਨੂੰ ਗਇਆ ਫ਼ਲਕ[3] ਥੀਂ ਸੇਲ[4] ।
ਜਲ ਦੀ ਬਲਦੀ ਘੁਲ ਰਹੀ ਵਿੱਚ ਬਿਰਹੋਂ ਦੇ ਸੋਗ ।
ਹਸਦੀ ਰਸਦੀ ਜ਼ਾਨ ਨੂੰ ਇਸ਼ਕ ਲਗਾਏ ਰੋਗ ।
ਬਹਿ ਰਾਤਾਂ ਵਿਚ ਰੋਂਵਦੀ ਰੋ ਰੋ ਜ਼ਾਰ ਕਰੇ ।
"ਆ ਮੈਨੂੰ ਮਿਲ ਹਮਜ਼ਿਆ" ! ਦਿਲੋਂ ਪੁਕਾਰ ਕਰੇ ।
ਸ਼ੇਰ ਅਰਬ ਦੀਆਂ ਸ਼ੋਖੀਆਂ ਮੈਂ ਵਲ ਝੁਕਨ ਕਦੀ ।
ਦਿਲ ਦੇ ਗੁੱਝੇ ਰੋਗ ਨੂੰ ਰੋਹੜਾਂ ਵਸਲ[5] ਨਦੀ ।
ਆ ਮੇਰੇ ਵਿਚ ਬਾਗ਼ ਦੇ ਕਦਮ ਧਰੇ ਇਕ ਵਾਰ ।
ਵਾਰ ਦਿਆਂ ਜਿੰਦ ਜਾਨ ਨੂੰ ਕਦਮਾਂ ਦੇ ਵਿਚਕਾਰ ।
ਦਿਲਬਰ ਸੋਹਣਾ ਮੋਹਣਾ ਜੇ ਆ ਸਾਰ ਲਵੇ ।
ਮੈਂ ਦਰਦੋਂ ਮਰ ਚੁੱਕੀਆਂ, ਅੱਧਾ ਭਾਰ ਲਵੇ ।
ਏਹ ਦਰਦ ਦਮ ਰੋਲਿਓ ਹਿਜਰ ਦੇ ਵਿਚ ਲੇਖ ।
ਖ਼ਬਰ ਕਰੋ ਮਹਬੂਬ ਤੇ ਤੜਫ਼ ਮੋਲਾ ਵਲ ਦੇਸ਼ ।"
ਅੱਜ ਕਿਨਾਰੇ ਹੌਜ਼ ਦੇ ਬੈਠਾ ਜਦੋਂ ਅਮੀਰ ।
ਨੈਨ ਦੋ ਮਿਹਰ ਨਿਗਾਰ ਦੇ ਵਗੇ ਅਚਾਨਕ ਤੀਰ ।
ਬਾਝ ਕਰਾਰੋਂ ਇਸ਼ਕ ਥੀਂ ਫਿਰਦੀ ਵਿੱਚ ਮਹੱਲ ।
ਤਾਕੀ ਖੋਲ੍ਹ ਅਚਾਨਕੋਂ ਦੇਖੇ ਬਾਹਰ ਵੱਲ ।
ਡਿੱਠਾ ਕੰਢ ਹੌਜ਼ ਦੇ ਪੁਰ ਪੁਰ ਨਾਜਜ਼ ਵਾਨ ।
ਵਾਹ ਜਵਾਨ ਜਹਾਨ ਦਾ ਜਾਨ ਰੁਖੋਂ[6] ਕੁਰਬਾਨ ।
ਨੂਰ ਵਰ੍ਹੇ ਰੁਖ਼ਸਾਰਿਓਂ[7], ਪੇਸ਼ਾਨੀ[8] ਥੀ ਅੱਗ ।
ਸ਼ੁਅਲਾ[9] ਏਸ ਜਮਾਲ[10] ਦਾ ਗਇਆ ਜਿਗਰ ਵਿਚ ਲੱਗ ।
ਵੇਖਦਿਆਂ ਵੀ ਚਸ਼ਮ[11] ਤੇ ਵਗਦੇ ਤੀਰ ਰੁਖ਼ੋਂ[12] ।
ਗਿਰਦ ਬਗਿਰਦਾ ਹੌਜ਼ ਦਾ ਨੂਰ-ਪਜ਼ੀਰ[13] ਤਦੋਂ ।
ਚਰਖ਼[14] ਸਤਾਰੇ ਡੋਲਦੇ ਪੜ ਤਹਿਰੀਰ[15] ਰੁਖ਼ੋਂ ।
ਵਾਹ ! "ਫ਼ਲਕ ਦਾ ਸ਼ਾਹ[16] ਭੀ ਸੀ ਤਸਵੀਰ ਰੁਖੋਂ ।

1. ਬਲਵਾਨ । 2. ਰੰਜ । 3. ਅਸਮਾਨ । 4. ਹੜਾ ਲੈ ਗਇਆ । 5. ਮਿਲਾਪ । 6. ਚਿਹਰੇ ਤੋਂ । 7. ਬੁਲ੍ਹ, ਹੋਂਠਾਂ ਤੋਂ । 8. ਮੱਥੇ । 9. ਅੱਗ ਦੀ ਲਾਟ, ਅਲੰਬਾ । 10. ਰੂਪ । 11. ਅੱਖਾਂ । 12. ਚਿਹਰੇ ਤੋਂ । 13. ਪ੍ਰਕਾਸ਼ਵਾਨ । 14. ਅਸਮਾਨ ਦੇ । 15. ਲਿਖਤਾਂ । 16. ਫ਼ਲਕ (ਆਸਮਾਨ) ਦਾ ਸ਼ਾਹ (ਮਹਾਰਾਜਾ) ਚੰਦ ।

ਦਿਲ ਨੂੰ ਮਿਲਦੀਆਂ ਜ਼ੁੰਬਸ਼ਾਂ[1] ਪੁਰ ਤਾਸੀਰ ਰੁਖ਼ੋਂ ।
ਲਾ ਉਡਦੀ ਅੱਗ ਸ਼ੌਕ ਦੀ ਚਾ ਤਕਦੀਰ ਤਦੋਂ ।
ਤੇ ਉਹ ਨਜ਼ਰੀਂ ਆਂਵਦਾ ਆਲਿਮਗੀਰ[2] ਤਦੋਂ ।
ਨੂਰ ਕਮਰ[3] ਦੀ ਲਹਿਰ ਦਾ ਸੁੱਟੇ ਚੀਰ ਰੁਖ਼ੋਂ ।
ਹਸ਼ਤ[4] ਬਹਿਸ਼ਤ[5] ਜਮਾਲ[6] ਦਾ ਸੀ ਤਫ਼ਸੀਰ[7] ਰੁਖ਼ੋਂ ।
ਜਿਗਰ ਦਰਖ਼ਸ਼ਾਂ[8] ਭੜਕਦਾ ਸ਼ੈਰ ਦਲੇਰ ਰੁਖ਼ੋਂ ।
ਵੇਖ ਤਹੱਮਲ[9] ਆਫ਼ਤਾਬ[10] ਬਣੇ ਵਜ਼ੀਰ ਰੁਖ਼ੋਂ ।
ਸੁਫ਼ਨੇ ਜੱਨਤ[11] ਵੇਖਿਆਂ ਸੀ ਤਾਬੀਰ[12] ਰੁਖ਼ੋਂ ।
ਪਾਕ ਫ਼ਰਿਸ਼ਤਾ ਸ਼ੌਕ ਵਿਚ ਰਹੇ ਅਸੀਰ[13] ਰੁਖ਼ੋਂ ।
ਮੁਨਕਿਰ[14] ਜਾਵੇ ਕਬਰ ਨੂੰ ਸੁਣੇ ਨਕੀਰ[15] ਰੁਖ਼ੋਂ ।
ਤੜਫ਼ ਝੜੀ ਰੁਖ਼ ਵੇਖ ਕੇ ਬਾਂਦੀ ਲਈ ਬੁਲਾ ।
"ਇਹ ਹੈ ਕੌਨ ਲਡਿੱਕੜਾ, ਵੇਖ ਪਤਾ ਕੁਝ ਪਾ ।"
ਬਾਂਦੀ ਅਰਜ਼ ਗੁਜ਼ਾਰਦੀ ਅੱਗੇ ਮਿਹਰ ਨਿਗਾਰ ।
"ਅਰਬ ਅਮੀਰ ਜਵਾਨ ਹੈ ਮੱਕੇ ਦਾ ਸਰਦਾਰ ।
ਸ਼ੇਰ ਅਰਬ ਦੀ ਸ਼ਾਨ ਦਾ ਵੇਖੋ ਕਰ ਦੀਦਾਰ ।
ਇਹ ਹਮਜ਼ੇ ਦੇ ਹੁਸਨ ਦੀ ਦੇਖੋ ਨਾਜ਼ ਬਹਾਰ ।"
ਸੁਣ ਕੇ ਨਾਮ ਅਮੀਰ ਦਾ, ਮਿਹਰ ਨਿਗਾਰ ਝੜੀ ।
'ਮੇਰੀ ਜਾਨ ਜਵਾਨ ਨੇ, ਇਸ਼ਕੋਂ ਕੱਢ ਖੜੀ ।
ਮੈਂ ਜਿਸ ਦੇ ਵਿਚ ਇਸ਼ਕ ਦੇ ਸੀ ਹੋ ਰਹੀ ਫ਼ਿਦਾ[16] ।
ਅੱਜ ਅਚਾਣਕ ਤਾਲਿਆ[17] ਲਈ ਜ਼ਿਆਰਤ[18] ਪਾ ।
ਜਾਨ ਜਲਾਈ ਸ਼ੌਕ ਨੇ, ਤੇ ਨਾ ਰਹਿਆ ਕਰਾਰ ।
ਪੁਰ ਕਰ ਜ਼ਰ ਤੇ ਮੋਤੀਓਂ ਸੁੱਟੇ ਖ਼ਵਾਂ[19] ਉਲਾਰ ।
ਅੱਗੇ ਪਿਆ ਅਮੀਰ ਦੇ ਉਪੱਰ ਕਰੇ ਧਿਆਨ ।
ਨਜ਼ਰੀਂ ਆਈ ਰੌਸ਼ਨੀ ਚੰਦ ਜਿਵੇਂ ਅਸਮਾਨ ।
ਬੇਖ਼ੁਦ ਹੋ ਕੇ ਉਠਿਆ ਉਪੱਰ ਨਸਰ ਧਰੀ ।
ਨਾਲ ਇਸ਼ਾਰਤ[20] ਪੁੱਛਿਆ, ਹੈਂ ਤੂੰ ਕੌਣ ? ਪਰੀ ।
ਸੂਰਜ ਹੈਂ ਯਾ ਚੰਦ ਹੈਂ, ਯਾ ਬਿਜਲੀ ਯਾ ਹੂਰ ?
ਯਾ ਸ਼ੁਅਲਾ ਹੈਂ ਤੂਰ[21] ਦਾ, ਜਾ ਆਤਿਸ਼[22] ਯਾ ਨੂਰ[23] ।
ਚਿਹਰ[24] ਮੁਨੱਵਰ[25] ਵਾਲੀਏ ! ਕੌਣ ਕੋਈ ਹੈਂ ਤੂੰ ?
ਲੁੱਟ ਗਈਓਂ ਲੈ ਨਜ਼ਰ ਥੀਂ ਇਸ ਪਰਦੇਸੀ ਨੂੰ ।"

---

1. ਹਲੂਣਾ । 2. ਵਿਸ਼ਵ ਵਿਜੇਤਾ । 3. ਚੰਦ । 4. ਅੱਠ । 5. ਸੁਰਗ । 6. ਰੂਪ, ਹੁਸਨ । 7 ਖ਼ੁਲਾਸਾ । 8. ਪ੍ਰਕਾਸ਼ਵਾਨ ਹੋ ਕੇ । 9. ਸਹਿਨ-ਸ਼ੀਲਤਾ । 10. ਸੂਰਜ । 11. ਸੁਰਗ । 12. ਸਹੀ ਹੱਲ । 13. ਕੈਦੀ । 14. ਕਬਰ ਦਾ ਇਕ ਫ਼ਰਿਸ਼ਤਾ । 15. ਕਬਰ ਦਾ ਫ਼ਰਿਸ਼ਤਾ । 16. ਕੁਰਬਾਨ । 17. ਪਰਵਰਦਗਾਰ ਨੇ । 18. ਯਾਤਰਾ । 19. ਭੋਜਨ । 20. ਇਸ਼ਾਰੇ ਨਾਲ । 21. ਇਕ ਪਰਬਤ । 22. ਅੱਗ । 23. ਪ੍ਰਕਾਸ਼ । 24. ਚਿਹਰਾ । 25. ਪ੍ਰਕਾਸ਼ਵਾਨ ।

ਨਾਲ ਇਸ਼ਾਰਤ ਉਪੱਰੋਂ ਹਾਲ ਕਰੇ ਇਜ਼ਹਾਰ[1] ।
'ਬਾਪ ਮੇਰਾ ਨੌਸ਼ੀਰਵਾਂ, ਮੈਂ ਹਾਂ ਮਿਹਹ ਨਿਗਾਰ ।
ਅਰਬੀ ਨਾਜ਼ਾਂ ਵਾਲਿਆ, ਸ਼ੋਖ਼ਾਂ[2] ਸ਼ੇਰ ਵਸ਼ਾਂ[3] ।
ਦਿਲ ਮੇਰੇ ਵਿਚ ਰਚ ਗਇਆ, ਤੇਰਾ ਇਸ਼ਕ ਨਸ਼ਾਂ ।
ਤੇਰੇ ਇਸ਼ਕ ਲਤਾੜਿਆ, ਦਿਲ ਤੇ ਜਿਗਰ ਦਿਮਾਗ਼ ।
ਜਾਣ ਅਲੰਬਾ ਬਿਰਹੋਂ ਦਾ ਬਲਦਾ ਵਾਂਗੂ ਚਰਾਗ਼ ।
ਹੇਠਾਂ ਖੜਾ ਮਹੱਲ ਦੇ ਕਰਦਾ ਗਿਰੀਆ ਜ਼ਾਰ[4] ।
'ਮਾਰ ਕਿਥੇ ਲੁਕ ਬੈਠਿਓਂ, ਆ ਹੁਣ ਦੇਹ ਦੀਦਾਰ ।
ਮੈਂ ਆਇਆ ਹਾਂ ਦੇਖਣੇ, ਆ ਚਮਕਾਂ ਦਿਖਲਾ ।
ਨੈਣ ਤੁਫ਼ੰਗ ਦੋ ਤਾਕੀਓਂ ਝਾੜ ਮੇਰੇ ਤਨ ਲਾ ।
ਦੋ ਸ਼ੁਅਲੇ ਰੁਖ਼ਸਾਰਿਓਂ ਝਾੜ ਮੇਰੇ ਸਿਰ ਪਾ ।
ਸੱਚੇ ਕੌਲ ਕਰਾਰ ਨੂੰ ਸਿਦਕੋਂ ਪਾਰ ਨਿਭਾ ।
ਤਾਕੀ ਖੋਲ੍ਹ ਨਿਗਾਹ ਕਰ, ਜ਼ਖ਼ਮ ਬਿਰਹੋਂ ਦਾ ਰੰਗ ।
ਹਾਂ ਬਰਦਾ ਦੀਦਾਰ ਦਾ ਅਰਬ ਬਹਾਦੁਰ ਜੰਗ ।"
ਏਵੇਂ ਹੇਠ ਮਹਲ ਦੇ ਰਹਿਆ ਬਥੇਰਾ ਰੋ ।
ਜਿਸ ਦੀ ਖ਼ਾਤਿਰ ਰੋਂਵਦਾ ਉਸ ਨੂੰ ਖ਼ਬਰ ਨਾ ਕੋ ।
ਡਰ ਹਾਲਤ ਖੁਲ੍ਹ ਜਾਣਦਾ ਰੋ ਬੈਠਾ ਮੁੜ ਆ ।
ਉਧਰ ਮਿਹਰ ਨਿਗਾਰ ਦੇ ਦਿਲ ਨੂੰ ਸਬਰ ਨਾ ਕਾ ।
ਨਜ਼ਰ ਚੁਰਾ ਉਸ ਤਾਕੀਓਂ ਵਲ ਵਲ ਕਰੇ ਨਿਗਾਹ ।
ਜੇ ਇਕ ਜਲਵਾ[5] ਚਸ਼ਮ ਤੇ ਕਰੇ ਅਰਬ ਦਾ ਮਾਹ[6]
ਵਗੇ ਸਰਿਸ਼ਕ[7] ਦੋ ਚਸ਼ਮ ਥੀਂ ਤਾਰ ਦੋ ਕਦਮਾਂ ਤੀਕ ।
ਵਕਤ ਕਯਾਮਤ ਗੁਜ਼ਰਦਾ ਅੰਦਰ ਦਰਦ ਉਡੀਕ ।
ਤੇ ਹਮਜ਼ੇ ਨੂੰ ਯਾਰ ਬਣ ਆਲਿਮ ਪਿਆ ਅੰਧੇਰ ।
ਮੁੜ ਮੁੜ ਜਾਂਦਾ ਹੌਜ਼ ਵਲ ਏਵੇਂ ਓਵੇਂ ਫੇਰ ।
ਉਮਰ ਉਮੱਈਆ ਵੇਖ ਕੇ ਦਿਲ ਵਿਚ ਕਰੇ ਕਿਆਸ[8] ।
ਨੁਕਤਾ ਹੈ ਵਿਚ ਗੱਲ ਦੇ, ਹਮਜ਼ਾ ਫਿਰੇ ਉਦਾਸ ।
ਖਾਵੇ ਸਾਬਤ ਗੋਰ ਖ਼ਰ[9], ਜਾਵੇ ਸਾਫ਼ ਪਚਾ ।
ਅੱਜ ਮਰਜ਼[10] ਇਸਹਾਲ[11] ਦੀ ਹਾਵੀਓਂ ਹੋਈ ਆ ।
ਏਹ ਦੁਖ ਬਾਝੋਂ ਇਸ਼ਕ ਦੇ ਹੋਣਾ[12] ਮੂਲ ਨਹੀਂ ।
ਬਾਝੋਂ ਇਸ਼ਕ ਅਮੀਰ ਦੀ ਜਾਨ ਜੁ ਤੂਲ[13] ਨਹੀਂ ।
ਹਮਜ਼ਾ ਗਇਆ ਹੌਜ਼ ਵਲ ਨਾਲੇ ਗਇਆ ਅਯਾਰ ।
ਡਿੱਠਾ ਹੇਠ ਮਹੱਲ ਦੇ ਕਰਦਾ ਗਿਰੀਆ ਜ਼ਾਰ ।

---

1. ਜ਼ਾਹਿਰ, ਪ੍ਰਗਟ । 2. ਚਲਾਕ । 3. ਸ਼ੇਰ ਦੀ ਵਸ਼ (ਮਾਨਿੰਦ) ਅਰਥਾਤ—ਸ਼ੇਰ ਵਰਗਾ ਦਲੇਰ । 4. ਵਿਰਲਾਪ । 5. ਮੂੰਹ ਤੋਂ । 6. ਚੰਦ । 7. ਹੰਝੂ । 8. ਖ਼ਿਆਲ, ਵਿਚਾਰ । 9. ਜੰਗਲੀ ਗਧਾ । 10. ਬੀਮਾਰੀ । 11. ਮਰੋੜੇ, ਅਤਿਸਾਰ । 12. ਘੇਰਾ ਪਾਕੇ, ਜ਼ੋਰ ਨਾਲ । 13. ਲੰਬੀ ।

ਹਾਲ ਪੁੱਛੇ, "ਕੀ ਵਰਤਿਆ, ਨਵਾਂ ਕਜ਼ੀਈਆ[1] ਅੱਜ ?"
ਰੋ ਹਮਜ਼ਾ ਦੁਖ ਫੋਲਦਾ, ਗਇਆ ਦੁਗਾੜਾ ਵੱਜ ।
ਜਿਉਂ ਜਿਉਂ ਰਮਜ਼ਾਂ ਚੱਲੀਆਂ, ਆਖ ਸੁਣਾਇਆ ਰੋ ।
ਤੀਰ ਗਇਆ ਹੈ ਇਸ਼ਕ ਦਾ ਯਾਰਾ ! ਜਿਗਰ ਪਰੋ ।
ਤੇ ਨਾ ਵਰਜੋ ਰੋਵਣੋਂ, ਰੋਵਣ ਦੇਹੁ ਖਲੋ ।
ਯਾ ਮਰਸਾਂ ਯਾ ਯਾਰ ਥੀਂ ਰਹਾਂ ਮੁਲਾਕੀ[2] ਹੋ ।
ਨੋਕ ਦੁ ਚਸ਼ਮਾਂ[3] ਸੱਲੀਆਂ, ਕਿਉਂ ਨਾ ਜ਼ਾਰ ਕਰਾਂ[4] ।
ਜੋ ਮੇਰੇ ਸਿਰ ਗੁਜ਼ਰਿਆ, ਕੀ ਇਜ਼ਹਾਰ ਕਰਾਂ ?"
ਉਮਰ ਉਮੱਈਆ ਆਖਦਾ, ਦਸ ਦਿਲਬਰ ਦਾ ਨਾਮ ।
ਝੱਬ ਲਿਆਇ ਮਿਲਾਵਸਾਂ ਇਹ ਹਮਰਾਜ਼[5] ਕਲਾਮ[6] ।
ਹਮਜ਼ਾ ਜ਼ਾਹਿਰ ਨਾਮ ਭੀ, ਖੋਲ੍ਹ ਕਰੇ ਇਜ਼ਹਾਰ ।
"ਮਾਲਿਕ ਏਸ ਮਹੱਲ ਦੀ ਹੈ ਉਹ ਮਿਹਰ ਨਿਗਾਰ ।"
ਕੀਤੀ ਅਰਜ਼ ਅਯਾਰ ਨੇ, ਚੱਲ ਹਜ਼ਰਤ[7] ਦਰਬਾਰ ।
ਰਾਤ ਪਈ ਨੂੰ ਕਰਾਂਗਾ ਹਾਜ਼ਿਰ ਮਿਹਰ ਨਿਗਾਰ ।"
ਆਏ ਵਿਚ ਦਰ ਾਰ ਦੇ ਦੋਵੇਂ ਭੇਤ ਛਿਪਾ ।
ਤਦ ਨੂੰ ਹੋਈ ਸ਼ਾਮ ਭੀ, ਫਿਰੀ ਸਿਆਹੀ ਆ ।

**ਸ਼ਾਹਜ਼ਾਦੀ ਮਿਹਰ ਨਿਗਾਰ :**

ਤਨ ਮਨ ਤੇਰੇ ਇਸ਼ਕ ਦੀ ਲਟ ਬਲੀ ਜਿਉਂ ਝੱਲ ।
ਬਰਛੀ ਤੇਰੇ ਸ਼ੌਕ ਦੀ ਗਈ ਕਲੇਜਾ ਸੱਲ ।
ਰਾਤ ਪਈ ਮਿਲ ਜਾਵਣਾ, ਮੈਨੂੰ ਵਿਚ ਮਹੱਲ ।
ਮੈਂ ਵਲ ਫੇਰਾ ਪਾਵਣਾ, ਜਾਨ ਰਹੇ ਤਾਂ ਪਲ ।
ਨਾ ਮਾਰੀਂ ਵਿਚ ਹਿਜਰ ਦੇ, ਮਤ ਮਰਸਾਂ ਅਜ ਕਲ ।
ਤੈਨੂੰ ਕ਼ਸਮ ਖ਼ੁਦਾਇ ਦੀ, ਆ ਸੁਣ ਜਾਵੀਂ ਗੱਲ ।
ਕਰ ਕਰ ਏਹੋ ਜ਼ਾਰੀਆਂ[8], ਕਰੇ ਦਰੀਚਾ[9] ਬੰਦ ।
ਹਮਜ਼ਾ ਗਮਜ਼ਾ[10] ਖਾਇਕੇ ਰਹਿਆ ਹੈਰਤਮਦ[11] ।
ਮਗਰਬ[12] ਵਿੱਚ ਫ਼ਿਰਾਕ[13] ਦੇ ਗ਼ਾਇਬ ਹੋਇਆ[14] ਚੰਦ ।
ਬਿਰਹੋਂ ਜਾਨ ਅਮੀਰ ਦੀ ਲੱਧੀ ਜ਼ੁਲਫ਼ ਕਮੰਦ[15] ।
ਹਮਜ਼ੇ ਤਾਈਂ ਇਸ਼ਕ ਦੀ ਚੜ੍ਹੀ ਖ਼ੁਮਾਰੀ[16] ਆ ।
ਤੀਰ ਵਗੇ ਦੋ ਨੈਨ ਦੇ, ਗਏ ਦੁਖਾਂ ਵਿਚ ਪਾ ।
ਲੁੱਟੀ ਜਾਨ ਕਰਿਸ਼ਮਿਓਂ, ਤੀਰ ਨਿਗਾਹੋਂ ਵੱਲ ।
ਜ਼ੰਜੀਰਾਂ ਵਿਚ ਪੈ ਗਇਆ, ਹੁਣ ਦਮ ਸਕੇ ਨਾ ਹੱਲ ।

---

1. ਝਗੜਾ । 2. ਮੁਲਾਕਾਤ ਕਰਨਾ । 3. ਦੋ ਅੱਖਾਂ । 4. ਜ਼ਾਰੀ ਕਰਨਾ, ਰੋਣਾ । 5. ਆਪਣਾ ਭੇਤੀ । 6. ਵਚਨ, ਗੱਲ । 7. ਬਾਦਸ਼ਾਹ (ਨੌਸ਼ੀਰਵਾਂ) । 8. ਵਿਰਲਾਪ । 9. ਖਿੜਕੀ, ਬਾਰੀ । 10. ਅੱਖ ਦਾ ਇਸ਼ਾਰਾ, ਅੱਖਮਟੱਕਾ । 11. ਹੈਰਾਨ । 12. ਪੱਛਮ । 13. ਵਿਜੋਗ, ਵਿਛੋੜੇ । 14. ਗ਼ਾਇਬ ਹੋਣਾ, ਛੁਪਣਾ । 15. ਜ਼ੁਲਫ਼ ਰੂਪ ਫੰਦਾ । 16. ਮਸਤੀ, ਨਸ਼ਾ ।

ਹੁਣ ਵਿਚ ਦਿਲਦੇ-ਇਸ਼ਕ ਥੀਂ ਖ਼ਾਲੀ ਥਾਉਂ ਨ ਤਿਲ।
ਜਾਨ ਗ਼ਰੀਬ ਫ਼ਿਰਾਕ ਥੀਂ ਰਹੀ ਲਾਭੀਆ ਮਿਲ।
ਜ਼ੱਰਦੀ[1] ਝੁੱਲੀ ਰੰਗ ਤੇ ਖ਼ੁਦ ਹਮਜ਼ਾ ਹੈਰਾਨ।
ਰੋਗ ਕਿਵੇਹਾ[2] ਦਿਲੇ ਤੇ ਬੈਠਾ ਮਾਰ ਮਕਾਨ।
ਸਬਰ ਸਬੂਤੀ ਇਸ਼ਕ ਨੇ ਕਿਤ ਵਲ[3] ਖੜੀ ਉਡਾ।
ਹੁਣ ਵਿਚ ਦਰਦਾਂ ਜਾਂਵਣੀ ਐਵੇਂ ਉਮਰ ਵਿਹਾ।
ਤੇ ਦਿਲ ਪੁਖ਼ਤਾ ਕਾਰ[4] ਨੂੰ ਮੋੜ ਰਹਿਆ ਸਮਝਾ।
ਬਿਰਹੋਂ ਬਲਾ ਅਨਮੋੜ ਨੂੰ ਆਂਦਾ ਘੇਰ ਬੁਲਾ।
ਇਤਵਲ[5] ਹਮਜ਼ਾ ਤੜਫਦਾ, ਉਤਵਲ[6] ਮਿਹਰ ਨਿਗਾਰ।
ਗੁਮ ਰਹੀ ਵਿਚ ਦਿਲੇ ਦੇ ਏਹ ਬਿਰਹੋਂ ਦੀ ਤਾਰ।
ਪੂੰਝ ਅੱਖੀਂ ਵਲ ਮਜਲਸੇ ਮੁੜ ਕੇ ਗਿਆ ਅਮੀਰ।
ਰਹੀ ਦਿਲੇ ਦੀ ਗਰਦਨੇ ਜ਼ੁਲਫ਼ਾਂ ਦੀ ਜ਼ੰਜੀਰ।
ਉਮਰ ਉਮੱਈਆ ਦੇਖਦਾ ਨਾਲ ਫ਼ਿਰਾਸਤ[7] ਹਾਲ।
ਇਹ ਕੁਛ ਸਦਮਾ[8] ਗੁਜ਼ਰਿਆ ਸ਼ੇਰ ਅਰਬ ਦੇ ਨਾਲ।
ਜ਼ਰਦੀ ਰੰਗ ਅਮੀਰ ਦੀ ਹਾਲ ਅਯਾਨ[9] ਕਰੇ।
ਮਹਬੂਬਾਂ ਦੀ ਰਮਜ਼ ਦੀ ਜ਼ਰਬ[10] ਬਿਆਨ ਕਰੇ।
ਉਮਰ ਪੁੱਛੇ ਬਹਿ ਗੋਸ਼[11] ਵਿਚ, "ਕੀ ਸਿਰ ਵਰਤ ਗਈ ?
ਕਿਸ ਆਫ਼ਤ ਨੇ ਹਮਜ਼ਿਆ ! ਤਾਕਤ ਲੁੱਟ ਲਈ ?"
ਹਮਜ਼ਾ ਘਰਦਾ ਘਾਂਵਦਾ ਜ਼ਾਦਾ ਰਾਜ਼[12] ਛੁਪਾ।
'ਬੀਮਾਰੀ ਇਸਹਾਲ[13] ਦੀ ਹੋਈ ਨਾਲ ਕਜ਼ਾ[14]।
ਤਾਕਤ ਗਈ ਜੋ ਬਦਨ ਦੀ, ਬਦਲ ਗਿਆ ਰੁਖ਼ ਨੂਰ[15]।
ਸੁਣ ਕੇ ਉਮਰ ਅਯਾਰ ਨੇ ਜਾਤਾ ਰੋਗੁ ਜ਼ਰੂਰ।
ਪਰ ਇਕ ਬੁਜ਼ੁਰਜਮਿਹਰ ਨੇ ਸਮਝ ਲਈ ਤਾਸੀਰ।
ਵਗਿਆ ਮਿਹਰ ਨਿਗਾਰ ਦਾ ਉਸ ਨੇ ਰਮਜ਼ੋਂ ਤੀਰ।
ਇਸ਼ਕ ਸਿਤਮ[16] ਦਾ ਬਾਰਿਕਾ[17] ਜਾਲ ਸਿਧਾਇਆ ਹੋਗ।
ਤੇ ਇਹ ਵੈਰ ਖਿਲਾਰਸੀ ਸ਼ੌਕ ਦਿਲੇ ਦਾ ਰੋਗ।
ਸਾਇਤ[18] ਬਾਦ ਅਮੀਰ ਦੇ ਦਿਲ ਦਾ ਗਿਆ ਕਰਾਰ।
ਉਠ ਟੁਰਿਆ ਵਲ ਹੌਜ਼ ਦੇ ਜਿੱਥੇ ਮਿਹਰ ਨਿਗਾਰ।
ਰਾਤ ਪਈ ਹਰਕਾਰ ਦੇ ਬੰਦ ਰਹੇ ਬਾਜ਼ਾਰ।
ਖੜਿਆ ਬਿਰਹੋਂ ਅਮੀਰ ਦੇ, ਦਿਲ ਦਾ ਗਿਆ ਕਰਾਰ।
ਬੇ-ਖ਼ੁਦ ਹੋ ਕੇ ਟੁਰ ਪਿਆ, ਲੈ ਮੁਕਬਲ ਨੂੰ ਨਾਲ।
ਤੇਗ਼ ਕਮੰਦ ਅਬਰੇਸ਼ਮੀ ਲੈਂਦਾ ਬਗ਼ਲ ਸਮਾਲ।

---

1. ਪੀਲੱਤਣ। 2. ਕਿਸ ਤਰ੍ਹਾਂ ਦਾ, ਕਿਹੋ ਜੇਹਾ। 3. ਕਿਸ ਪਾਸੇ। 4. ਦ੍ਰਿੜ, ਪੱਕਾ। 5. ਇਸ ਪਾਸੇ, ਇਧਰ। 6. ਉਧਰ, ਉਸ ਪਾਸੇ। 7. ਅੱਕਲ, ਸੋਚ ਸਮਝ। 8. ਦੁਖ। 9. ਪ੍ਰਗਟ। 10. ਚੋਟ। 11. ਕੰਨ। 12. ਭੇਤ। 13. ਮਰੋੜ (ਇਕ ਰੋਗ)। 14. ਭਾਣਾ, ਹੁਕਮ। 15. ਚਿਹਰੇ ਦਾ ਰੰਗ। 16. ਜ਼ੁਲਮ। 17. ਚਮਕ, ਬਿਜਲੀ। 18. ਘੜੀ, ਪਲ।

ਮੁਕਬਲ ਅਰਜ਼ ਗੁਜ਼ਾਰਦਾ, "ਕਿਤਵਲ ਚਲਦੇ ਹੋ ?"
ਫ਼ਰਮਾਇਆ, 'ਖ਼ੁਦ ਵੇਖਸੇਂ ਹਾਲ ਹਕੀਕਤ ਜੋ।"
ਹੇਠਾਂ ਗਏ ਮਹੱਲ ਦੇ ਆਹਿਸਤਾ[1] ਹਰਦੋ[2]।
ਹਮਜ਼ਾ ਕਹਿੰਦਾ, "ਮੁਕਬਲਾ ! ਏਥੇ ਅਟਕ ਖਲੋ।
ਮੈਂ ਨਾ ਜਦ ਲਗ ਆਵਸਾਂ ਤੂੰ ਨਾ ਜਾਵੀਂ ਮੂਲ।"
ਕਹਿਣਾ ਅੱਮ ਰਸੂਲ[3] ਦਾ ਮੁਕਬਲ ਕਰੇ ਕਬੂਲ।
ਪਾ ਕਮੰਦ ਮਹਲ ਤੇ ਖ਼ੁਦ ਚੜ੍ਹ ਗਇਆ ਅਮੀਰ।
ਖ਼ੁਆਜੇ ਰਾਖੇ ਘਰਾਂ ਦੇ ਕਰਦੇ ਨਜ਼ਰ ਕਸੀਰ[4]।
ਹਮਜ਼ੇ ਤਾਈਂ ਦੇਖ ਕੇ ਸੀਸ ਨਿਵਾਵਨ ਆ।
"ਇਸ ਵੇਲੇ ਦਾ ਆਵਣਾ, ਹਜ਼ਰਤ ! ਹਾਲ ਸੁਣਾ।"
ਸੁਣ ਹਮਜ਼ਾ ਫ਼ਰਮਾਂਵਦਾ, "ਨਾ ਪੁੱਛੋ ਤਕਰੀਰ।
ਸ਼ਾਹਜ਼ਾਦੀ ਨੂੰ ਜਾ ਕਹੋ, ਦਰ ਤੇ ਖੜਾ ਅਮੀਰ।
ਅੱਗੇ ਵਿਚ ਉਡੀਕ ਦੇ ਰੋਂਦੀ ਮਿਹਰ ਨਿਗਾਰ।
ਤਦ ਨੂੰ ਖ਼ੁਆਜਾ ਜਾਇ ਕੇ ਹਾਲ ਕਰੇ ਇਜ਼ਹਾਰ।
ਖ਼ੁਆਜ਼ ਨੂੰ ਫਿਰ ਦੇਂਵਦੀ ਪੁਰ ਕਰ ਥਾਲ ਜ਼ਰੋਂ[5]।
ਤੇ ਕਹਿਆ, 'ਘੱਲ ਅਮੀਰ ਨੂੰ ਅੰਦਰ ਵਾਰ" ਤਦੋਂ।
ਭੀ ਖ਼ੁਆਜੇ ਨੂੰ ਆਖਦੀ ਕਰ ਸੌ ਸੌ ਤਾਕੀਦ।
"ਭੇਤ ਮੇਰਾ ਦੱਬ ਰਖਣਾ ਪਾਸੋਂ ਕਦਰ ਮਜ਼ੀਦ[6]।"
ਜਾ ਹਮਜ਼ੇ ਨੂੰ ਆਖਦਾ ਖ਼ੁਆਜਾ ਵਿਚ ਮਹੱਲ।
ਆਪ ਗਿਆ ਕੁਤਵਾਲ ਵਲ, ਜਾ ਦੱਸੀ ਸਭ ਗੱਲ।
"ਵਿਚ ਇੱਜ਼ਤ ਸੁਲਤਾਨ ਦੇ ਪੌਸੀ ਅੱਜ ਖ਼ਲਲ[7]।"
ਅਰਬ ਅਮੀਰ ਜਵਾਨ ਦੀ ਰਮਜ਼ ਗਈ ਵਲ ਸਲ[8]।
ਹੁਣ ਚਲ ਅੱਖੀਂ ਦੇਖ ਲੈ ਘੜੀ ਉਡੀਕ ਨ ਪਲ।
ਓੜਕ ਬਾਹਰ ਆਵਸੀ, ਬਹਿ ਦਰਵਾਜ਼ਾ ਮੱਲ।
ਅੱਜ ਪੰਜ ਵਿਚ ਤੁਸਾਂ ਦੇ ਦੁਸ਼ਮਨ ਆਇਆ ਚੱਲ।
ਵੇਲਾ ਹੈ ਅੱਜ ਕਾਜ਼ਮਾਂ, ਲਾਹ ਵੈਰੀ ਦੀ ਥੱਲ।
ਫ਼ਿਤਨਾ[9] ਹੋਂਦਾ ਰੋਕ ਲੈ, ਮੁੱਢ ਕਲ ਦਾ ਠੱਲ।
ਇਸ ਫ਼ਿਤਨੇ ਬੇਅੰਤ ਦੇ ਖੜਕ ਪੌਨ[10] ਮਤ ਟੱਲ।
ਨੰਗ ਬਲੇ ਸੁਲਤਾਨ ਦਾ, ਅੱਗੇ ਬਲੇ ਜਾਂ ਝੱਲ।
ਤੇ ਏਹ ਠਾਠ ਬਲਾਇ ਦੀ ਰੋਹੜੇ ਸ਼ਰਮ ਉਛੱਲ।
ਅੱਜ ਚੰਗਿਆੜੀ ਸੁਲਗਦੀ, ਲਾਟ ਛੋੜੇਸੀ ਕੱਲ੍ਹ।
ਚੱਲ ਪਾਣੀ ਘੱਤ ਅਕਲ ਦਾ, ਵੇਖ ਅਖਾੜਾ ਥੱਲ।

---

1. ਧੀਰੇ ਧੀਰੇ। 2. ਦੋਵੇਂ ਹੀ। 3. ਰਸੂਲ (ਹਜ਼ਰਤ ਮੁਹੰਮਦ) ਏ ਅੱਮ (ਚਾਚੇ) ਦਾ। 4. ਅਧਿਕ, ਜ਼ਿਆਦਾ। 5. ਸੋਨੇ (ਦੀਆਂ ਮੁਹਰਾਂ ਆਦਿ) ਦਾ। 6. ਵਧੇਰੇ। 7. ਫ਼ਤੂਰ, ਤਬਾਹੀ। 8. ਕੱਟਣਾ। 9. ਅਜ਼ਾਬ। 10. ਪੈਣ।

ਮੁਸ਼ਕਿਲ ਸਿਰ ਸੁਲਤਾਨ ਦੇ ਤੂੰ ਚਲ ਕਰਨੀ ਹੱਲ !
ਖਾਧਾ ਲੂਣ ਹਲਾਲ ਕਰ ਅੰਤ ਮਿਲੇਸੀ ਫੱਲ ।
ਅਜੇ ਕਜਈਆ[1] ਸੱਜਰਾ ਹੋਂਦੀ ਗੱਲ ਕੁਵੱਲ ।
ਕਾਰ ਗੁਜ਼ਾਰੀ ਹੋ ਮਿਲੇ ਜਗਤ ਦੇ ਵਿਚ ਭੱਲ ।
ਘਇਆ ਪਵਾੜਾ ਕਹਿਰ ਦਾ ਵਕਤ ਸ਼ਿਤਾਬ ਸੰਭਲ ।
ਦੁਸ਼ਮਨ ਹੈ ਵਿਚ ਪਿੰਜਰੇ ਮਰਗ[2] ਨ ਬਾਝੋਂ ਹੱਲ ।
ਟੁਰ ਚਲ ਮੇਰੇ ਨਾਲ ਤੂੰ, ਚਾ ਤਲਵਾਰ ਬਗ਼ਲ ।
ਵੈਰੀ ਦਾ ਸਿਰ ਕੱਟ ਲੈ ਬਦਲੇ ਜ਼ਿਸ਼ਤ[3] ਅਮਲ[4] ।
ਸੁਣ ਕੇ ਹਾਲਤ ਕੋਤਵਾਲ, ਖ਼ੁਆਜੇ ਤਾਈਂ ਘੱਲ ।
ਮਗਰੇ ਮਿਹਰ ਨਿਗਾਰ ਦੇ ਗਇਆ ਮਹਲਾਂ ਵੱਲ ।
ਓਧਰ ਮਿਹਰ ਨਿਗਾਰ ਹੈ, ਮਿਲਿਆ ਆਣ ਅਮੀਰ ।
ਡਿੱਠਾ ਮਿਹਰ ਨਿਗਾਰ ਨੇ ਆਇਆ ਮਾਹ ਮੁਨੀਰ[5] ।
ਉਠ ਕਲਾਵੇ[6] ਪਕੜ ਦੀ ਹਮਜ਼ੇ ਤਾਈਂ ਰੋ ।
"ਵਿਚ ਮਹੱਲਾਂ ਮੇਰਿਆਂ ਜੁਗ ਜੁਗ ਆਵਣ ਹੋ ।
ਵਾਰ ਘੱਤੀ ਮੈਂ ਕਦਮ ਥੀਂ, ਆਇ ਚੜ੍ਹਾਈਓ ਜ਼ੌਕ[7] ।
ਰਹੀ ਕਲੇਜਾ ਚੂਰ ਕਰ ਮੈਂ ਤੇਰੇ ਵਿਚ ਸ਼ੌਕ ।"
ਦੋਵੇਂ ਹੋਏ ਬਗ਼ਲਗੀਰ, ਰੋ ਰੋ ਕੇ ਵਿਚ ਦਰਦ ।
ਦੋਹਾਂ ਦਿਲਾਂ ਥੀਂ ਦਰਦ ਦੀ ਵਗੀ ਇਸ਼ਕ ਦੀ ਕਰਦ ।
"ਤੈਂ ਬਿਨ ਖ਼ਾਵਿੰਦ[8] ਨਾ ਕਰਾਂ, "ਕਹਿੰਦੀ ਮਿਹਰ ਨਿਗਾਰ ।
ਨਜ਼ਰੰ ਨ ਕਰਸਾਂ ਗ਼ੈਰ ਵਲ ਮੈਨੂੰ ਕਸਮ ਹਜ਼ਾਰ ।
ਤੂੰ ਭੀ ਮੇਰੇ ਅਹਿਦ[9] ਤੇ ਅਪਨਾ ਅਹਿਦ ਚੜ੍ਹਾ ।
ਨਾਲ ਵਫ਼ਾ ਉਸ ਅਹਿਦ ਨੂੰ ਪੂਰਾ ਪਾਰ ਨਿਭਾ ।
ਨਾਂ ਤੋੜੀਂ ਪੈਮਾਨ[10] ਨੂੰ ਤੈਨੂੰ ਕਸਮ ਖ਼ੁਦਾ ।
ਦਿਲ ਦੀ ਮਰਜ਼ੀ ਹਮਜ਼ਿਆ ! ਜ਼ਾਹਿਰ ਖੋਲ੍ਹ ਸੁਣਾ ।"
ਹਮਜ਼ਾ ਕਹਿੰਦਾ ਅਹਿਦ ਕਰ, 'ਇਹ ਗਲ ਜਾਣੀ ਠੀਕ ।
ਕਦੀ ਨ ਜਾਵਾਂ ਤੈਂ ਬਿਨਾਂ, ਔਰਤ ਦੇ ਨਜ਼ਦੀਕ ।"
ਆਪਸ ਅੰਦਰ ਦੋਹਾਂ ਨੇ ਕੀਤੇ ਕੌਲ ਕਰਾਰ ।
ਬਦਲਾਵਣ ਅੰਗੂਠੀਆਂ ਹਮਜ਼ਾ ਮਿਹਰ ਨਿਗਾਰ ।
ਲੈਂਦੇ ਪਾਸ ਨਿਸ਼ਾਨੀਆਂ ਦਿਲਦਾਰਾਂ ਥੀਂ ਯਾਰ ।
ਇਹ ਗੱਲ ਕਰਕੇ ਟੁਰ ਪਿਆ ਹਮਜ਼ਾ ਬਾਹਰ ਵਾਰ ।

---

1. ਦੁੱਖ, ਪਵਾੜਾ । 2. ਮਤ । 3. ਜ਼ਿਸ਼ਤ (ਬੁਰਾ ਜਾਂ ਭੈੜਾ) । 4. ਅਮਲ (ਕੰਮ) । 5. ਮਾਹ (ਚੰਦ) ਮੁਨੀਰ (ਰੋਸ਼ਨੀ ਦੇਣ ਵਾਲਾ) 6. ਜੱਫ਼ੀ । 7. ਮਜ਼ਾ, ਸੁਆਦ । 8. ਪਤੀ । 9. ਪ੍ਰਣ । 10. ਵਾਦਾ, ਇਕਰਾਰ ।

ਆਇਆ ਉਹੋ ਕੋਤਵਾਲ ਇਹ ਕਾਰਣ ਦਿਉਬੰਦ[1] ।
ਖੜਾ ਅਗਾੜੀ ਰੋਕ ਕੇ ਸ਼ੇਰਿ ਅਰਬ ਦਾ ਰੰਦ[2] ।
ਕਾਰਨ ਤਾਈਂ ਦੇਖ ਕੇ ਹਮਜ਼ਾ ਕਦਰ ਬੁਲੰਦ ?
ਚੁਪ ਚੁਪਾਤਾ ਟੁਰ ਪਿਆ ਜਿਤ ਵਲ ਪਿਆ ਕਮੰਦ ।
ਤੇ ਕਾਰਨ[3] ਚੁਪ ਹੋ ਰਹਿਆ, ਡਰਦਾ ਸੀ ਬੇ ਐਨ[4] ।
ਤੇਗ ਅਰਬ ਦੀ ਬੋਲ ਕੇ ਝਾਲ ਝਲੇਂਦਾ ਕੌਨ ।
ਹਮਜ਼ਾ ਪਕੜ ਕਮੰਦ ਨੂੰ ਆਵਣ ਲੱਗਾ ਜ਼ੋਰ[5] ।
ਕਾਰਨ ਪੈਰ ਦੁਬਾਇਕੇ ਗਇਆ ਪਿਛਾੜੀ ਫੇਰ ।
ਅੱਧੀ ਵਾਟ ਮਹੱਲ ਥੀਂ ਆਇਆ ਜਦੋਂ ਅਮੀਰ ।
ਤੇਗਾਂ ਮਾਰ ਕਮੰਦ ਨੂੰ ਕੱਟੇ ਤਦੋਂ ਸ਼ਰੀਰ[6] ।
ਮੁਕਬਲ ਤਾਈਂ ਆਖਦਾ ਤਦੋਂ ਅਮੀਰ ਪੁਕਾਰ ।
"ਕੱਟਿਆ ਕਿਸੇ ਕਮੰਦ ਨੂੰ ਐ ਮਰਦਾ ਹੁਸ਼ਿਆਰ ।"
ਤਾਂ ਹਮਜ਼ੇ ਨੂੰ ਆਂਵਦੇ ਮੁਕਬਲ ਡਹਿਕ[7] ਲਿਆ ।
ਪਰ ਹਮਜ਼ਾ ਪੁਰ ਜ਼ੋਰ ਸੀ, ਧਰਤੀ ਆਣ ਪਿਆ ।
ਲੱਗੀ ਥੋੜ੍ਹੀ ਸੱਟ ਸੀ, ਹੋਇਆ ਘੱਟ ਜ਼ਿਆਨ[8] ।
ਉਤੋਂ ਕਾਰਨ 'ਚੋਰ-ਚੋਰ "ਕਰਦਾ ਸ਼ੋਰ ਫ਼ੁਗਾਨ[9] ।
ਅੰਦਰ ਸਾਰੇ ਸ਼ਹਿਰ ਦੇ ਹੋਇਆ ਸ਼ੋਰ ਪੁਕਾਰ ।
ਮਹਿਲੀਂ ਮਿਹਰ ਨਿਗਾਹ ਦੇ ਚੋਰ ਪਇਆ ਤੱਰਾਰ[10] ।
ਹਮਜ਼ਾ ਮੁਕਬਲ ਆਂਵਦੇ ਉਧਰ ਵਿਚ ਮੁਕਾਮ ।
ਯਾਰ ਜਗਾਏ ਨੀਂਦ ਥੀਂ ਲਸ਼ਕਰ ਸੁਣੇ ਤਮਾਮ ।
"ਮਰਦੋ । ਫ਼ਿਤਨਾ ਜਾਗਿਆ, ਸ਼ੋਰ ਪਿਆ ਵਿਚ ਜੱਗ ।
ਨੀਂਦ ਛੱਡੋ ਹੁਣ ਟੁਰ ਚਲੋ, ਰਾਤੋ ਰਾਤੀ ਵੱਗ ।
ਹੁਣ ਅੱਖੀਂ ਸੁਲਤਾਨ ਦੇ ਕਰਾਂ ਮੁਕਾਬਿਲ ਕੀ ।
ਬਿਰਹੋਂ ਵਗ ਉਜਾੜਿਆ, ਮੁੜਸਾਂ ਫੇਰ ਕਦੀ ।"
ਕਹੇ ਅਯ੍ਯਾਰ ਅਮੀਰ ਨੂੰ, 'ਕੀਤੇ ਕੰਮ ਖ਼ਰਾਬ ।
ਉਪਰ ਕਹਿਣੇ ਅਸਾਂ ਦੇ ਨਾ ਕੀਤੇ ਇਤਬਾਰ ।
ਹੁੰਦੇ ਸੁੰਦੇ ਚੋਰ ਦੇ ਕਾਹਨੂੰ ਆਪ ਗਇਓਂ ।
ਚੋਰੀ ਕਰਨ ਨ ਜਾਣਦੋ ਝਗੜੇ ਵਿਚ ਪਇਓਂ ।
ਮੈਂ ਜਾਂਦਾ, ਲੈ ਆਂਵਦਾ, ਮੇਲ ਦਿੰਦਾ ਮਹਬੂਬ[11] ।
ਆਪ ਗਇਓਂ ਮਹਬੂਬ ਥੀਂ, ਚੋਰ ਗਇਓਂ ਬਣ ਖ਼ੂਬ ।
ਕੰਮ ਅਸਾਡਾ ਚੋਰੀਆਂ, ਚੋਰ ਅਸੀਂ ਪੁਰ ਕਾਰ[12] ।
ਤੇ ਹਜ਼ਰਤ ! ਇਸ ਕੰਮ ਦੀ, ਤੈਨੂੰ ਖ਼ਬਰ ਨ ਸਾਰ ।

---

1. ਇਕ ਵਿਅਕਤੀ । 2. ਰਾਹ । 3. ਇਕ ਪਹਿਲਵਾਨ । 4. ਬੇ (ਬਿਨਾਂ) ਐਨ (ਮਦਦ), ਸਹਾਇਤ ਤੋਂ ਬਨਾਂ । 5. ਨੀਚੇ, ਹੇਠ । 6. ਭੈੜਾ, ਬਦਕਾਰ । 7. ਰੋਕ । 8. ਨੁਕਸਾਨ । 9, ਸ਼ੋਰ-ਪੁਕਾਰ । 10. ਚਲਾਕ । 11. ਪ੍ਰੀਤਮ, ਪਿਆਰਾ । 12. ਕੰਮ ਵਿਚ ਪੂਰੇ ।

ਮੈਂ ਜਾਂਦਾ ਜੇ ਚੋਰ ਹੋ, ਕਦੀ ਨ ਕਰਦਾ ਸ਼ੋਰ ।
ਚੋਰ ਜਗਤ ਵਿਚ ਕੌਣ ਹੈ ਬਾਝ ਅਸਾਡੇ ਹੋਰ ।
ਮੈਂ ਚੋਰਾਂ ਦਾ ਬਾਦਸ਼ਾਹ, ਵਿੱਚ ਚਲਾਕੀ ਜ਼ੋਰ ।
ਤੇ ਹੋਰੀ ਦੇ ਫ਼ੰਦ ਦੀ ਹੱਥ ਮੇਰੀ ਵਿਚ ਡੋਰ ।
ਮਾਰ ਉਡਾਰਾ ਮਹਲ ਤੇ ਚੜ੍ਹ ਜਾਵਾਂ ਬਣ ਚੋਰ ।
ਮੇਰੀ ਨਾਲ ਉਡਾਰ ਦੇ ਉਡੇ ਨ ਮੋਰ ਚਕੋਰ ।
ਜੇ ਜਾਂਦਾ ਮੈਂ ਆਂਵਦਾ ਵੈਰੀ ਦਾ ਸਿਰ ਠੋਰ ।
ਨਾਲੇ ਰਾਖੇ ਦਰਾਂ ਦੇ ਹੋ ਬਹਿੰਦੇ ਸਭ ਕੋਰ[1] ।
ਤੇ ਕਾਰਨ ਦਿਉ ਬੰਦ ਦੇ ਹੱਥੋਂ ਉਡਦਾ ਮੋਰ ।
ਜ਼ਖ਼ਮ ਨਵੇਂ ਤੇ ਰਾਤ ਦਿਨ ਕਰਦਾ ਬੈਠ ਟਕੋਰ ।
ਕਾਹਨੂੰ ਹਜ਼ਰਤ ਜਾਇਕੇ ਰਾਤ ਜੁ ਬਨਿਓਂ ਚੋਰ ।
ਪੈ ਆਇਓਂ ਘਟ ਜਾਇਕੇ ਲੂਣ ਸ਼ਹਿਦ ਵਿਚ ਖੋਰ ।
ਹਮਜ਼ਾ ਕਹੇ ਅਯਾਰ ਨੂੰ ਬੜੀ ਨ ਗੱਲ ਚਲਾ ।
ਕੂਚ ਕਰੋ ਲੈ ਫ਼ੌਜ ਹੈ ਵੜੋ ਮੱਕੇ ਵਿਚ ਜਾ ।"
ਚੁਪ ਚੁਪਾਤੇ ਅਰਬੀਆਂ ਕੀਤਾ ਕੂਚ ਤਮਾਮ ।
ਕੋਹ ਚਾਲੀ ਚਲ ਫ਼ਜਰ[2] ਨੂੰ ਕਰਦੇ ਆਣ ਮੁਕਾਮ[3] ।
ਫ਼ਜਰ ਹੋਈ ਨੌਸ਼ੀਰਵਾਂ ਬੈਠਾ ਉਪੱਰ ਤਖ਼ਤ ।
ਆਇਆ ਕਾਰਣ ਦੇਉਬੰਦ, ਫ਼ਰਮਾਵੇ ਬਦ ਬਖ਼ਤ[4] ।
ਸੁਣ ਕੈਫ਼ੀਅਤ[5] ਰਾਤ ਦੀ ਸ਼ਾਹ ਰਹਿਆ ਹੈਰਾਨ ।
ਧਰਤੀ ਵਿਹਲ ਨ ਦੇਂਵਦੀ, ਦੂਰ ਆਹਾ ਅਸਮਾਨ
ਕਹਿੰਦਾ, 'ਕਹਿਆ ਆਕਿਲਾ[6] ਸੱਚਾ ਕੌਲ ਅਯਾਨ[7] ।
ਦੇਵਣ ਥਾਉਂ ਕਮੀਨਿਆਂ ਹੁਰਮਤ[8] ਦਾ ਨੁਕਸਾਨ ।"
ਉਠ ਗਸਤਮ ਨੇ ਆਖਿਆ, 'ਹੁਣ ਕੀ ਬਾਕੀ ਹੋਰ ?
ਕਰੋ ਸਵਾਰੀ ਬਾਦਸ਼ਾਹ ! ਹੱਥੋਂ ਗਇਆ ਨ ਚੋਰ ।"
ਸ਼ਾਹ ਕਹੇ, 'ਨਾ ਜਾਵਸਾਂ, ਜਾਵੇ ਫ਼ੌਜ ਤਮਾਮ ।
ਪਵੇ ਸ਼ਿਕਸਤ[9] ਅਚਾਣਕੇ, ਮੈਂ ਹੋਸਾਂ ਬਦਨਾਮ ।
ਇਕ ਬਦਨਾਮੀ ਲਾਹੁੰਦਾ ਦੂਜੀ ਲਵਾਂ ਲਵਾ ।
ਖ਼ਾਕ ਹੱਥੋਂ ਸੋ ਲਹੂ ਥੀ, ਰਹਾਂ ਪਿੱਛੋਂ ਪਛੁਤਾ ।"
ਬਖ਼ਤਕ ਕਹਿੰਦਾ, ਜਾਵਣਾ, ਜੇ ਨਾਹੀਂ ਖ਼ੁਦ ਸ਼ਾਹ ।
ਕਰ ਸ਼ਾਹਜ਼ਾਦੇ ਫ਼ੌਜ ਦੇ ਨਾਲ ਅਸਾਂ ਹਮਰਾਹ[10] ।
ਇਜ਼ਨ[11] ਦਿੱਤਾ ਨੌਸ਼ੀਰਵਾਂ ਲਸ਼ਕਰ ਹੋਇਆ ਸਵਾਰ ।
ਤੀਹ ਹਜ਼ਾਰ ਸਵਾਰ ਲੈ ਮਗਰੇ ਗਏ ਕਫ਼ਾਰ[12]

---

1. ਅੰਨ੍ਹੇ । 2. ਸਵੇਰੇ, ਪ੍ਰਾਤਹ ਕਾਲ । 3, ਡੇਰਾ, ਉਤਾਰਾ, ਠਹਿਰਾਓ । 4. ਬਦ ਨਸੀਬ । 5. ਹਾਲਤ । 6. ਬੁੱਧਵਾਨਾਂ । 7. ਪ੍ਰਗਟ, ਜ਼ਾਹਿਰ । 8. ਇੱਜ਼ਤ, ਆਬਰੋ । 9. ਹਾਰ । 10. ਸਾਥ । 11. ਹੁਕਮ, ਆਗਿਆ । 12 ਕਾਫ਼ਿਰ ਦਾ ਬਹੁ ਵਚਨ ।

ਢੁੱਕੀ ਫ਼ੌਜ ਕੁਫ਼ਾਰ ਦੀ ਸ਼ੇਰਿ ਅਰਬ ਨੂੰ ਜਾ ।
ਮਾਰ ਮਾਰ ਪੁਕਾਰ ਦੀ ਅਜ ਚੜ੍ਹ ਮਚੀ ਬਲਾ ।
ਪੁਰ ਸ਼ੱਦਾਦੀ ਫ਼ੌਜ ਲੈ, ਅੱਗੇ ਆਲੀ-ਜ਼ਾਤ[1] ।
ਕੋਹਾਂ ਤਿੰਨ ਅਮੀਰ ਥੀਂ, ਉਰੇ ਬਿਠਾ ਵਿਚ ਘਾਤ ।
ਫ਼ੌਜਾਂ ਆਈਆਂ ਸਾਮ੍ਹਣੇ ਉੱਠ ਪਿਆ ਕਰ ਧਾ ।
ਨਾਲ ਕੁਫ਼ਾਰ ਜਵਾਨ ਨੇ ਦਿੱਤਾ ਜੰਗ ਮਚਾ ।
ਉਮਰ ਮਿਅਦੀ ਬਿਨ ਕਰਬ ਨੇ ਦਿੱਤੀ ਘੱਤ ਕਹਾ[2] ।
ਘਾਤੋਂ ਨਿਕਲ ਅਚਾਣਕੇ ਪਿਆ ਸਿਰਾਂ ਤੇ ਆ ।
ਨੇਜ਼ਾ ਤੀਰ ਤੁਫ਼ੰਗ ਦੀ ਲਈ ਤੁਫ਼ਾਨ ਬਲਾ ।
ਲਏ ਨਿਤਾਰ ਨਿਤਾਰ ਕੇ ਤੇਗ਼ਾਂ ਹੇਠ ਬਲਾ ।
ਮਾਰੀ ਫ਼ੌਜ ਉਲਾਰ ਕੇ ਪਲਾਂ ਅੰਦਰ ਮੈਦਾਨ ।
ਤੇਗ਼ ਚਲੀ ਦੋ ਦਲਾਂ ਥੀਂ ਹੋਏ ਕਤਲ ਅਵਾਮ[3] ।
ਗੁਰਜ਼ ਵਰ੍ਹੀ ਸਿਰ ਘੋੜਿਆਂ, ਹੁੰਦੇ ਗ਼ਰਕ ਸਵਾਰ ।
ਸਣ, ਭਾਈਆਂ ਵਗ ਸ਼ੇਰ ਨੇ ਕੀਤੇ ਕਤਲ ਕੁਫ਼ਾਰ ।
ਥੋੜੇ ਅਰਬੀ ਪਹਿਲਵਾਨ ਕਰਦੇ ਆਹੇ ਜੰਗ ।
ਲਸ਼ਕਰ ਬਹੁਤ ਕੁਫ਼ਾਰ ਦਾ, ਅਰਬੀ ਹੋਏ ਤੰਗ
ਯਲਆਦੀ ਨੇ ਨਾਰਿਆਂ ਨਾਲ ਹਿਲਾਈ ਧਰਤਿ ।
ਸੁਣ ਹਮਜ਼ੇ ਨੇ ਜਾਣਿਆ ਗਈ ਮੁਸੀਬਤ ਵਰਤ ।
ਧਾਇ ਪਿਆ ਲੈ ਫ਼ੌਜ ਨੂੰ ਕਰ ਹਮਲਾ ਇਕ ਵਾਰ ।
ਪਏ ਬਹਾਦੁਰ ਅਰਬ ਦੇ ਕਰ ਨੰਗੀ ਤਲਵਾਰ ।
ਆਣ ਵੜੇ ਵਿਚ ਕਾਫ਼ਿਰਾਂ ਜਿਉਂ ਅੱਯੜ[4] ਵਿਚ ਸ਼ੇਰ ।
ਕਰਨ ਸਫ਼ਾਂ[5] ਆਮਸਤਾ[6], ਕਰ ਕੁਫ਼ਾਰਾ ਜ਼ੇਰ[7] ।
ਦੋਹਾਂ ਤਰਹੀ ਹੋਈਆਂ, ਖੜੀਆਂ ਸਫ਼ਾਂ ਤਿਆਰ ।
ਵੜਿਆ ਵਿਚ ਮੈਦਾਨ ਦੇ ਹਮਜ਼ਾ ਨਾਹਰਾ ਮਾਰ ।
ਕਰੇ ਪੁਕਾਰ, ਮੁਕਾਬਲੇ ਆਵੇ ਕੋਈ ਜਵਾਨ ।
ਮਰਗ[8] ਪਿਆਲਾ ਪੀਵਣਾ ਜਿਸ ਨੇ ਵਿਚ ਮੈਦਾਨ ।"
ਸੁਣ ਆਵਾਜ਼ਾਂ ਕੰਬਿਆ ਅਟਕ ਮਦਾਇਨ ਦਾ ।
ਤੇ ਹਮਜ਼ੇ ਦੇ ਜੰਗ ਨੂੰ, ਨਿਕਲ ਗਿਆ ਲਗਾ ।
ਬਖ਼ਤਕ ਕਹਿੰਦਾ, 'ਗਸਤਮਾ ! ਤੂੰ ਅਜ ਹੱਥ ਵਿਖਾ ।
ਰਣ ਵਿਚ ਨਾਲ ਹਰੀਫ਼[9] ਦੇ ਜਾ ਤਲਵਾਰ ਚਲਾ ।
ਸਰਵਰ[10] ਹੈਂ ਵਿਚ ਫ਼ੌਜ ਦੇ ਸਭਨਾਂ ਥੀਂ ਪੁਰ ਜ਼ੋਰ ।[11]
ਕਿਹੜਾ ਤੈਂ ਬਿਨ ਲੜੇਗਾ ਸ਼ੇਰਿ ਅਰਬ ਥੀਂ ਹੋਰ ?"

---

1. ਉਚੇ ਰੁਤਬੇ ਵਾਲਾ (ਅਮੀਰ ਹਮਜ਼ਾ) 2. ਕਹਿਰ ਦਾ ਜੰਗ । 3. ਆਮ ਲੋਕ । 4. ਇੱਜੜ (ਭੇਡਾਂ- ਬੱਕਰੀਆਂ ਦਾ ਸਮੂਹ) 5. ਪਾਲਾਂ, ਜਮਾਤਾਂ । 6. ਸੰਵਾਰਨਾ । 7. ਅਧੀਨ । 8. ਮੌਤ ਦਾ । 9. ਦੁਸ਼ਮਨ । 10. ਸਰਦਾਰ । 11. ਜ਼ੋਰ ਵਾਲਾ, ਤਾਕਤਵਰ ।

ਸੁਣ ਗਸਤਮ ਮੁੜ ਆਖਦਾ, ਹੋਰ ਕਿਸੇ ਨੂੰ ਟੋਰ ।
ਜਾਵੇ ਕਾਰਨ ਦਿਉ ਬੰਦ, ਜਿਸ ਨੇ ਪਾਇਆ ਸ਼ੋਰ ।
ਸੁਣ ਕੇ ਕਾਰਨ ਦੇਉ ਬੰਦ ਕਹਿੰਦਾ ਜ਼ਾਲਿਮ ਕੋਰ[1] ।
ਮੈਂ ਕਿਉਂ ਪੈਰੀ ਆਪਣੀ ਜਾਵਾਂ ਅੰਦਰ ਗੋਰ[2] ।
ਜਾਂ ਤੂੰ ਹੀ ਕੁਝ ਵੇਖ ਲੈ ਮਜ਼ਾ ਲੜਾਈ ਦਾ ।
ਨਕਦ ਨਫ਼ਾ ਲੈ ਜਾਵਸੇਂ ਫ਼ੌਜ਼ ਚੜ੍ਹਾਈ ਦਾ ।
ਜਾਂਦਾ ਇਸ ਮੈਦਾਨ ਵਿਚ ਮਾਰ ਗਵਾਈ ਦਾ ।
ਰਣ ਵਿਚ ਗਿਆ, ਯਕੀਨ ਹੈ, ਮਾਰ ਉਡਾਈ ਦਾ ।
ਤੇ ਇਨਸਾਫ਼ ਨ ਅਦਲ ਹੈ, ਏਸ ਦਵਾਈ ਦਾ ।
ਹੇਠਾਂ ਤੇਗ ਅਮੀਰ ਦੀ ਮਾਰ ਦਬਾਈ ਦਾ ।
ਪੰਜਾ ਪਾਵਨ ਸ਼ੇਰ ਥੀਂ ਕੰਮ ਸੁਦਾਈ ਦਾ ।
ਨਾਲ ਦਲੇਰਾਂ ਸਮਝ ਕੇ ਝਗੜਾ ਪਾਈ ਦਾ ।
ਵਾਹ ਵਾ ਡੁੱਬੀ ਤੁਸਾਂ ਦੀ ਭਲਵਾਨੀ ਦੇ ਜ਼ੋਰ ।
ਐਸੀ ਕੁੱਵਤ ਵਾਲਿਓ ਕਿਉਂ ਪਾਇਆ ਸੀ ਸ਼ੋਰ ?”
ਇਹ ਆਹੇ ਵਿਚ ਝਗੜਿਆਂ, ਕਰਨ ਨ ਜੰਗ ਅਸਾਨ ।”
ਉਸ ਆਦੀ[3] ਆ ਫੇਰਿਆ ਹਾਥੀ ਵਿਚ ਮੈਦਾਨ ।
ਆਦੀ ਵਿਚ ਮੈਦਾਨ ਦੇ ਆਣ ਕਰੇਂਦਾ ਵਾਰ ।
ਢਾਲੋਂ ਰੱਦੇ ਵਾਰ ਨੂੰ ਮੱਦੇ ਦਾ ਸਰਦਾਰ ।
ਪਕੜ ਲੱਤੋਂ ਜਾ ਲੈ ਗਿਆ, ਸਿਰ ਤੇ ਦੇ ਘੁਮਘੇਰ[4] ।
ਮਾਰ ਜ਼ਿਮੀਂ ਵਿਚ ਠੋਕਿਆ, ਦੋ ਹੱਥ ਕਬਰੋਂ ਜ਼ੇਰ[5] ।
ਬਦਨ ਟੁੱਟਾ, ਰੂਹ ਨਾ ਰਹਿਆ, ਮੋਇਆ ਵਿਚ ਮੈਦਾਨ ।
ਰੂਹ ਡਰਦੀ ਮੁੜ ਕਦੀ ਭੀ ਉੜੀ ਨ ਵਿਚ ਜਹਾਨ ।
ਮਾਰੇ ਖ਼ੌਫ਼ ਅਮੀਰ ਦਾ ਦੋਜ਼ਖ ਰਹੇ ਕਬਾਬ ।
ਨਾ ਆਏ ਮੁੜ ਕਿਸੇ ਨੂੰ ਹਾਲ ਦੱਸਣ ਵਿਚ ਖ਼ੁਆਬ[6] ।
ਕਰੇ ਇਸ਼ਾਰਾ ਫ਼ੌਜ ਨੂੰ ਗਸਤਮ ਨਾ-ਹਮਵਾਰ[7] ।
ਫ਼ੌਜ ਉਲਾਰ ਅਮੀਰ ਤੇ ਵਾਗ ਸੁਟੋ ਇਕਵਾਰ ।
‘ਮਰਦੋ ! ਅਰਬ ਅਮੀਰ ਤੇ ਢੋਈ ਵਲ ਮੈਦਾਨ ।
ਲਸ਼ਕਰ ਨੂੰ ਫ਼ਰਮਾਂਵਦਾ ਦੇਖ ਅਮੀਰ ਜਵਾਨ ।
‘ਜੇ ਕੋਈ ਮੇਰੀ ਫ਼ੌਜ ਥੀਂ ਆਵੇ ਵਿਚ ਮੈਦਾਨ ।
ਪੁਰਜ਼ੇ ਕਰਸਾਂ ਤੇਗ ਥੀਂ ਖੜੇ[8] ਨ ਸਾਬਤ ਜਾਨ ।”
ਇਹ ਗੱਲ ਕਹਿ ਵਿਚ ਕਾਫ਼ਿਰਾਂ ਧੂਹ ਵੜਿਆ ਤਲਵਾਰ ।
ਕਰ ਨਾਹਰਾ ਧਰ ਖ਼ਿੰਗ[9] ਨੂੰ ਜਾਂਦਾ ਸਫ਼ਾਂ[10] ਨਿਘਾਰ ।

---

1. ਅੰਨ੍ਹਾ । 2. ਕਬਰ । 3. ਇਕ ਕਾਫ਼ਿਰ ਸਰਦਾਰ । 4. ਦਕ੍ਰ । 5. ਨੀਚੇ, ਹੇਠਾਂ । 6. ਸੁਪਨਾ । 7. ਨਾ-ਮਾਕੂਲ । 8. ਲੈ ਜਾਵੇਂ । 9. ਘੋੜਾ । 10. ਫ਼ੌਜੀ ਪਾਲਾਂ, ਜਮਾਤਾਂ ।

ਵਾਰ ਨ ਦੇਵੇ ਤੇਗ ਥੀਂ ਚਾਲਾਕੀ ਵਿਚ ਆ ।
ਮਕਤੂਲਾਂ[1] ਦੇ ਸਿਰਾਂ ਦਾ ਗਿਆ ਹਿਰਾਕ[2] ਭੁਲਾ ।
ਮਾਰੇ ਵਿਚ ਮੈਦਾਨ ਦੇ ਮਰਦ ਹਜ਼ਾਰਾਂ ਹਾ ।
ਇੱਕੋ ਹਮਲਾ ਮਾਰਿਆ ਲਸ਼ਕਰ ਗਿਆ ਹਵਾ ।
ਇਕ ਹਲਕੇ ਨੂੰ ਚੀਰ ਕੇ ਦੂਜਾ ਕੀਤਾ ਦੂਰ ।
ਤੀਜਾ ਹਲਕਾ ਤੋੜਿਆ, ਝਾੜੇ ਸਿਰੋਂ ਗ਼ਰੂਰ ।
ਅੱਗੇ ਧਰੀ ਅਮੀਰ ਨੇ ਫ਼ੌਜ ਕੁਫ਼ਾਰਾਂ[3] ਦੀ ।
ਪਵੇ ਪੁਕਾਰ ਚੁਫੇਰਿਓਂ ਗਿਰਿਆ ਜ਼ਾਰਾਂ[4] ਦੀ ।
ਜਾਂ ਸਭ ਅੱਗੇ ਲਗ ਟੁਰੇ ਬਾਜ਼ੀ ਹਾਰ ਸ਼ਰੀਰ ।
ਕਰੇ ਇਸ਼ਾਰਤ ਫ਼ੌਜ ਨੂੰ ਹਜ਼ਰਤ ਅਰਬ ਅਮੀਰ ।
ਧਾਵੇ ਦਾ ਹੁਣ ਵਕਤ ਹੈ ਦੇਓ ਨਾ ਆਰਾਮ ।"
ਸੁਣ ਕੇ ਹੁਕਮ ਅਮੀਰ ਦਾ ਲਸ਼ਕਰ ਪਿਆ ਤਮਾਮ ।
ਕਾਫ਼ਿਰ ਨੱਸੇ ਜਾਂਵਦੇ ਅੱਗੇ ਲਏ ਲਗਾ ।
ਮਰਦ ਬਹਾਦੁਰ ਅਰਬ ਦੇ ਖੜਦੇ ਪੇਸ਼ ਦਬਾ ।
ਹੁਰਮਜ਼ ਬਿਨ ਨੌਸ਼ੀਰਵਾਂ[5] ਆਹਾ ਨੱਸ ਗਇਆ ।
ਉਮਰ ਅਯਾਰ ਤੱਰਾਰ ਨੇ ਜ਼ਿੰਦਾ ਪਕੜ ਲਿਆ ।
ਦੂਜਾ ਬੇਟਾ ਉਰਦਸ਼ੇਰ ਆਹਾ ਕੁੱਵਤ ਮੰਦ ।
ਉਮਰ ਮਿਅਦੀ ਬਿਨ ਕਰਬ ਨੇ ਆਂਦਾ ਘੱਤ ਕਮੰਦ ।
ਦੋਵੇਂ ਜ਼ਿੰਦਾ ਪਕੜ ਕੇ, ਆਂਦੇ ਪਾਸ ਅਮੀਰ ।
ਰੋਂਦੇ ਆਹੀਂ ਮਾਰਦੇ ਵਿਚ ਅਜ਼ਾਬ[6] ਅਸੀਰ[7] ।
ਫ਼ੌਜ ਅਰਬ ਦੀ ਲੁੱਟਿਆ ਕੁੱਫ਼ਾਰਾਂ ਦਾ ਮਾਲ ।
ਘੋੜੇ ਹਾਥੀ ਉਠ ਤੇ ਤੇਗ਼ਾਂ ਤੰਬੂਆਂ ਨਾਲ ।
ਨੱਸੀ ਫ਼ੌਜ ਸ਼ਿਕਸਤ ਖਾ, ਵੜੀ ਮਦਾਇਨ ਆ ।
ਖ਼ਬਰ ਸੁਣੀ ਨੌਸ਼ੀਰਵਾਂ, ਦਿਲੋਂ ਰਹਿਆ ਪਛੁਤਾ ।
ਤੇ ਸੁਣਿਆ, 'ਦੋ ਪੁਤ ਹੁਣ ! ਜ਼ਿੰਦਾ ਪਕੜ ਲਏ ।
ਖ਼ਬਰ ਨਹੀਂ ਹੁਣ ਜੀਂਵਦੇ ਯਾ ਹੋ ਕਤਲ ਗਏ ।"
ਸੁਣ ਕੇ ਰੋਇਆ ਬਾਦਸ਼ਾਹ, ਕੀ ਜਾਣਾ ਕੀ ਹੋਗੁ ।
'ਜ਼ਾਹਿਰ ਨਜ਼ਰੀ ਆਂਵਦਾ, ਘਰ ਮੇਰੇ ਵਿਚ ਸੋਗ ।"
ਕਹਿਆ ਬੁਜ਼ੁਰਜਮਿਹਰ ਨੇ, 'ਨਾ ਦਿਲ ਫ਼ਿਕਰ ਧਰੋ ।
ਫ਼ਰਜ਼ੰਦਾਂ[8] ਦੇ ਮਰਨ ਥੀਂ ਖ਼ਾਤਿਰ ਜਮਾਂ ਕਰੋ ।
ਅਜ ਕਲ ਜ਼ਿੰਦਾ ਆਵਸਨ ਸ਼ਾਹਜ਼ਾਦੇ ਵਿਚ ਖ਼ੈਰ ।
ਨਾਲ ਤੁਹਾਡੀ ਜਾਨ ਦੇ ਹਮਜ਼ਾ ਕਰੇ ਨ ਵੈਰ ।

---

1. ਕਤਲ ਹੋਏ ਸੂਰਮਿਆਂ ਦੇ । 2. ਰਣਭੂਮੀ । 3. ਕਾਫ਼ਿਰਾਂ । 4. ਰੋਣ ਕੁਰਲਾਣ ਵਾਲਿਆਂ ।
5. ਸ਼ਾਹ ਨੌਸ਼ੀਰਵਾਂ ਦਾ ਪੁਤ੍ਰ ਹੁਰਮਜ਼ । 6. ਦੁੱਖ । 7. ਜਕੜ ਜਾਂ ਫਸੇ ਹੋਏ । 8. ਪੁਤ੍ਰਾਂ ।

ਸਬਰ ਕਰੇ ਨੌਸ਼ੀਰਵਾਂ, ਓੜਕ ਹੋ ਲਾਚਾਰ ।
ਪਲ ਪਲ ਉਖੱੜ ਜਾਂਵਦਾ, ਸਬਰੋਂ ਦਰਦ ਕਰਾਰ ।੨੦।

**ਅਮੀਰ ਹਮਜ਼ੇ ਦਾ ਸ਼ਾਹਜ਼ਾਦਿਆਂ ਨੂੰ ਯਲਆਦੀਆਂ ਸਮੇਤ ਸ਼ਾਹ ਨੌਸ਼ੀਰਵਾਂ ਦੇ ਕੋਲ ਭੇਜਣਾ ਤ ਬਖ਼ਤਕ ਬਖ਼ਤਿਆਰ ਦਾ ਯਲਆਦੀਆਂ ਪਰ ਉਜ਼ਰ ਕਰਨਾ ।**

ਜਾਣ ਸ਼ਾਹਜ਼ਾਦੇ ਹੋ ਗਏ ਅੰਦਰ ਵਸ ਅਮੀਰ ।
ਹਮਜ਼ਾ ਖੁਲ੍ਹੇ ਛੋੜਦਾ ਕਰਦਾ ਨਾਂਹਿ ਅਸੀਰ[1] ।
ਖ਼ਿਦਮਤ ਬਹੁਤ ਗੁਜ਼ਾਰਦਾ, ਕਰਦਾ ਅਦਬ ਤਮਾਮ ।
ਦੇਂਦਾ ਆਹਾ ਬਹਿਣ ਨੂੰ ਬਹੁਤ ਬੁਲੰਦ[2] ਮੁਕਾਮ[3] ।
ਪਾਸ ਰਖਾਏ ਆਪਣੇ ਤਿਨ ਦਿਨ ਤੇ ਤਿਨ ਰਾਤ ।
ਦਿਨ ਪਰਥੇ[4] ਫ਼ਰਮਾਂਵਦਾ ਹਮਜ਼ਾ ਆਲੀ ਜ਼ਾਤ[5] ।
'ਸ਼ਾਹ ਪੁਤਾਂ ਦੇ ਦਰਦ ਥੀ ਹੋਸੀ ਹਾਲ ਮਲਾਲ[6] ।
ਤੂੰ ਲੈ ਜਾ ਯਲਆਦੀਆਂ ! ਇਨ੍ਹਾਂ ਦੁਹਾਂ ਨੂੰ ਨਾਲ ।"
ਪੰਜ ਸੈ ਨਾਲ ਸਵਾਰ ਲੈ, ਤੇ ਚੌਤਾਲੀ ਵੀਰ ।
ਮੁੜਿਆ ਤਰਫ਼ ਮਦਾਇਨੇ ਘੜੀ ਨ ਕਰੇ ਤਾਖ਼ੀਰ[7] ।
"ਖ਼ਿਦਮਤ ਅੰਦਰ ਸ਼ਾਹ ਦੀ ਸ਼ਾਹਜ਼ਾਦੇ ਪਹੁੰਚਾ ।
ਉਸ ਦਾ ਦਿਲ ਰੰਜਾਣਨਾ ਨਾਹੀਂ ਮੂਲ ਰਵਾ ।
ਫਿਰ ਅੰਦਰ ਦਰਬਾਰ ਦੇ ਕਰੀਂ ਸ਼ਰਾਬ ਨ ਨੋਸ਼[8] ।
ਇਹ ਨਸੀਹਤ ਅਸਾਂ ਦੀ ਯਾਦ ਰੱਖੀਂ ਵਿਚ ਗੋਸ਼[9] ।"
ਯਲਆਦੀ ਸੁਣ ਹੁਕਮ ਨੂੰ ਤੁਰਤ ਗਿਆ ਲੈ ਨਾਲ ।
ਖ਼ਬਰ ਸੁਣੀ ਨੌਸ਼ੀਰਵਾਂ, ਆਇਆ ਇਸਤਕਬਾਲ[10] ।
ਮਿਲ ਫ਼ਰਜ਼ੰਦਾਂ ਦੁਹਾਂ ਨੂੰ ਸੀਨੇ ਲਇਆ ਲਗਾ
ਠੰਢ ਪਈ ਵਿਚ ਦਿਲੇ ਦੇ ਹੁਣ ਗ਼ਮ ਰਹਿਆ ਨ ਕਾ ।
ਯਲਆਦੀ ਨੂੰ ਨਾਲ ਲੈ ਆਇਆ ਵਿਚ ਮੁਕਾਮ[11] ।
ਖ਼ਿਲਅਤ ਦੇਵੇ ਫ਼ਾਖ਼ਰਾ, ਤੇ ਇਨਆਮ ਤਮਾਮ ।
ਹੋਇਆ ਵਕਤ ਤੁਆਮ[12] ਦਾ ਹਾਜ਼ਰ ਕਰਨ ਤੁਆਮ ।
ਖਾਧਾ ਪੁਰ ਸ਼ਦਾਦੀਆਂ ਖਾਣਾ ਨਾਲ ਅਰਾਮ ।
ਵਿਚ ਦਰਬਾਰ ਲਿਆਂਵਦੇ ਫੇਰ ਸ਼ਰਾਬ ਗ਼ੁਲਾਮ ।
ਇਹ ਭੀ ਨਾ ਰਹਿ ਸੱਕਿਆ ਦੇਖ ਮਯੇ[13] ਗੁਲਫ਼ਾਮ[14] ।
ਮਜਲਿਸ ਦੇ ਵਿਚ ਬੈਠ ਕੇ ਯਲਆਦੀ ਸਰਦਾਰ ।
ਲੈਂਦਾ ਤੇਜ਼ ਸ਼ਰਾਬ ਦੇ ਦੋ ਤਿੰਨ ਮੱਟ ਨਿਘਾਰ ।

---

1. ਕੈਦੀ । 2. ਉੱਚਾ । 3. ਸਥਾਨ । 4. ਅਗਲੇ । 5. ਬੁਲੰਦ ਰੁਤਬਾ । 6. ਰੰਜ । 7. ਦੇਰ, ਚਿਰ । 8. ਪੀਣਾ । 9. ਕੰਨ । 10. ਸੁਆਗਤ । 11. ਭਾਵ-ਦਰਬਾਰ ਵਿਚ । 12. ਭੋਜਨ । 13. ਸ਼ਰਾਬ । 14. ਗੁਲਾਬ ਦੇ ਫੁੱਲ ਵਰਗਾ ਰੰਗ ।

ਕੈਫ਼ਾਂ[1] ਭੀ ਪੀ ਪਾਇ ਕੇ ਲੈਂਦਾ ਗੁਰਜ਼ ਉਠਾ ।
ਖੜਾ ਹੋਇਆ ਵਿਚ ਮਜਲਿਸੇ, ਚਾੜ੍ਹ ਮੁੱਛਾਂ ਨੂੰ ਤਾ ।
ਹਾਲ ਡਿਠਾ ਨੌਸ਼ੀਰਵਾਂ ਨੈਨ ਭਰੇ ਵਿਚ ਖ਼ੂੰ[2] ।
ਦੇਖ ਪੁੱਛੇ ਕੀ ਹੋ ਗਿਆ ਪੁਰ ਸ਼ੱਦਾਦੀ ਨੂੰ ।
ਕੀਤੀ ਬੁਜ਼ੁਰਜਮਿਹਰ ਨੇ ਹਾਲਤ ਇਹ ਤਕਰੀਰ[3] ।
'ਕੀਤਾ ਸੀ ਮਯ[4] ਪੀਵਣੋਂ ਇਸ ਨੂੰ ਮਨ੍ਹਾ ਅਮੀਰ ।
ਹੁਣ ਪੀ ਬੈਠਾ ਰੱਜ ਕੇ ਮਸਤ ਗਿਆ ਹੋ ਸ਼ੇਰ ।
ਦੇਖ ਮਤਾਂ ਦਰਬਾਰ ਨੂੰ ਕਰੇ ਫ਼ਨਾਹ ਦਲੇਰ ।
ਦਸਦੀਆਂ ਇਸਦੀਆਂ ਅੱਖੀਆਂ ਹੁਣ ਭਰੀਆਂ ਵਿਚ ਕ਼ਹਰ ।
ਘੱਟ ਨਹੀਂ ਬਹਿਰਾਮ[5] ਥੀਂ ਵੜੇ ਮਤਾਂ ਵਿਚ ਸ਼ਹਿਰ ।
ਕਰੇ ਫ਼ਨਾਹ ਜਹਾਨ ਨੂੰ ਵਿਚ ਨਸ਼ੇ ਦੀ ਲਹਿਰ ।
ਇਸ ਵਹਿਸ਼ੀ ਦੀ ਕੈਫ਼ ਹੈ ਲੋਕਾਂ ਦੀ ਜੋ ਜ਼ਹਿਰ ।
ਜੇ ਰਹਿਸੀ ਵਿਚ ਮਜਲਿਸੇ ਹਾਲ ਘੜੀ ਯਾ ਪਹਿਰ ।
ਬੇ-ਖ਼ੁਦ ਵਿਚ ਦਰਬਾਰ ਦੇ, ਖ਼ੂਨ ਵਗਾਸੀ ਨਹਿਰ ।
ਕਰ ਰੁਖ਼ਸਤ ਦਰਬਾਰ ਥੀਂ ਇਸ ਨੂੰ ਟੋਰ ਦਿਓ ।
ਤੇ ਇਨਾਮ ਜੁ ਏਸ ਨੂੰ ਦੇਣਾ ਹੋਰ ਦਿਓ ।''
ਰੁਖਸਤ ਕਰਦਾ ਬਾਦਸ਼ਾਹ ਦੇ ਉਸ ਨੂੰ ਇਨਆਮ ।
ਇੱਜ਼ਤ ਕਰ ਕੇ ਟੋਰਿਆ, ਹੁਰਮਤ ਨਾਲ ਤਮਾਮ ।
ਲੈ ਭਾਈਆਂ ਨੂੰ ਟੁਰ ਗਿਆ ਪੰਜ ਸੈ ਨਾਲ ਸਵਾਰ ।
ਥੋੜਾ ਪੈਂਡਾ ਜਾਂਵਦੇ ਨਿਕਲੇ ਬਾਹਰਵਾਰ ।
ਪੁਰ ਸ਼ੱਦ ਦੀ ਫੇਰ ਮੁੜ ਆ ਵੜਿਆ ਦਰਬਾਰ ।
ਦੇਖ ਕੰਬੇ ਨੌਸ਼ੀਰਵਾਂ, ਤੇ ਸਾਰੇ ਸਰਦਾਰ ।
ਮਜਲਿਸ ਦੇ ਵਿਚ ਖੜਾ ਹੋ ਕਹੇ ਬੁਲੰਦ ਪੁਕਾਰ ।
'ਮੈਨੂੰ ਮੱਟ ਸ਼ਰਾਬ ਦੇ ਹੋਰ ਦੇਹੋ ਦੋ ਚਾਰ ।
ਦੇਖੋ ਇਕੋ ਛੱਕ ਥੀਂ ਜਾਸਾਂ ਕਿਵੇਂ ਨਿਘਾਰ ।
ਇਤਨੀ ਕੈਫ਼ ਨਿਘਾਰ ਕੇ ਫੇਰ ਰਹਾਂ ਹੁਸ਼ਿਆਰ ।
ਨਾ ਮਸਤੀ ਵਿਚ ਆਵਸਾਂ, ਸਾਰੀ ਲਵਾਂ ਪਚਾ ।
ਇਹ ਮਰਦਾਂ ਦੀ ਮਰਦੁਮੀ ਦੇਖ ਲਓ ਅਜ਼ਮਾ ।''
ਉਜ਼ਰ ਨ ਕੀਤਾ ਸੁਣਦਿਆਂ, ਦਿੱਤੀ ਹੋਰ ਸ਼ਰਾਬ ।
ਯਲਆਦੀ ਸਭ ਪੀ ਗਿਆ, ਮਸਤ ਨ ਹੋਇਆ ਖ਼ਰਾਬ ।

1. ਨਸ਼ੇ । 2. ਕ੍ਰੋਧ ਨਾਲ ਲਾਲ, ਔਖਾ । 3. ਬਿਆਨ । 4. ਸ਼ਰਾਬ । 5. ਖ਼ਾਕਾਨਿ ਚੀਨ (ਚੀਨ-ਦਾ ਬਾਦਸ਼ਾਹ), ਜਿਸਦਾ ਪਿਛੇ ਜ਼ਿਕਰ ਆਇਆ ਹੈ ।

ਧਰ ਮੋਢੇ ਤੇ ਗੁਰਜ਼ ਨੂੰ, ਹੋ ਟੁਰਿਆ ਅਸਵਾਰ।
ਹਮਰਾਹੀਆਂ ਲੈ ਸ਼ਹਿਰ ਥੀਂ ਪੰਧ ਗਿਆ ਦੋ ਚਾਰ।
ਚੌਂਹ ਕੋਹੀਂ ਆ ਸ਼ਹਿਰ ਥੀਂ ਡੇਰਾ ਲਇਆ ਉਤਾਰ।
ਭਾਈ ਸਾਰੇ ਕਰ ਰਹੇ ਮਨ੍ਹਾ ਹਜ਼ਾਰਾਂ ਵਾਰ।
ਹਮਜ਼ੇ ਨੇ ਝੱਟ ਸੱਦਿਓ, 'ਹੁਣ ਕਿਉ ਲਾਵੇਂ ਦੇਰ।
ਢੁੱਕੇ ਫ਼ੌਜ ਮਦਾਇਨੋਂ, ਪਵੇ ਲੜਾਈ ਫੇਰ।"
ਪੁਰ ਸ਼ੱਦਾਦੀ ਕਿਸੇ ਦੀ ਸੁਣੇ ਨ ਹਾਲ ਪੁਕਾਰ।
ਕਹੇ ਨ ਏਥੋਂ ਜਾਵਸਾਂ, ਲੈਸਾਂ ਰਾਤ ਗੁਜ਼ਾਰ।
ਝੂਠ ਵਲੋਂ ਸੁਲਤਾਨ ਦੇ ਲਿਖ ਪਰਵਾਨੇ ਚਾਰ।
ਸਰਦਾਰਾਂ ਨੂੰ ਘੱਲਦਾ ਕਰ ਤਾਕੀਦ ਹਜ਼ਾਰ।
'ਐ ਖ਼ਾਕਾਂ ਫ਼ਗ਼ਫ਼ੂਰ[1] ਤੇ ਦਾਰ[2] ਤੇ ਅਰਜੰਗ[3]।
ਉਪੱਰ ਪੁਰ ਸ਼ੱਦਾਦੀਆਂ ਰਾਤੀਂ ਮਾਰੋ ਜੰਗ।
ਰਲ ਬਖ਼ਤਕ ਥੀਂ ਨਾਲ ਲੈ ਚਾਰ ਹਜ਼ਾਰ ਸਵਾਰ।
ਕਰੋ ਫ਼ਨਾਹ ਯਲਆਦੀਆਂ ਕਰ ਗ਼ਲਬਾ ਪੈਕਾਰ[4]।"
ਇਹ ਪਰਵਾਨੇ ਦੇਖ ਕੇ ਚੜ੍ਹ ਸਿਪਹ ਸਾਲਾਰ।
ਬਖ਼ਤਕ ਅਪਨੀ ਫ਼ੌਜ ਲੈ ਨਾਲ ਗਿਆ ਮੁਰਦਾਰ।
ਸੁੱਤੇ ਪੁਰ ਸ਼ੱਦਾਦੀਆਂ ਉੱਪਰ ਆਣ ਪਏ।
ਅਵਲ ਪੰਜ ਸੈ ਨਾਲ ਦੇ ਸੁੱਤੇ ਮਾਰ ਲਏ।
ਏਹ ਚੌਤਾਲੀ ਹੋਇ ਕੇ ਜ਼ਖ਼ਮੀ ਬਦਨ ਤਮਾਮ।
ਲੈ ਹਥਿਆਰ ਕੁਫ਼ਾਰ ਨੂੰ ਕਰਨ ਲੱਗੇ ਕਤਲਾਮ।
ਸਾਰੇ ਪੁਰ ਸ਼ੱਦਾਦੀਆਂ ਖ਼ੂਨ ਰਸੇ ਅੰਦਾਮ[5]।
ਲਸ਼ਕਰ ਮਾਰ ਕੁਫ਼ਾਰ ਨੂੰ ਕਰਦੇ ਬੇ-ਆਰਾਮ।
ਜੋਸ਼ ਧਰੇ ਚੌਤਾਲੀਆਂ ਨਾਹਰੇ ਘੱਤ ਕਹਾ।
ਕਾਫ਼ਿਰ ਕੀਤੇ ਕਤਲ ਕੁਝ, ਲਏ ਅਗੇ ਕੁਝ ਲਾ।
ਰਲ ਭਾਈਆਂ ਕੁਫ਼ਾਰ ਦਾ ਲਸ਼ਕਰ ਲਇਆ ਦਬਾ।
ਅੰਦਰ ਵੜੇ ਪਹਾੜ ਦੇ, ਬੰਦ ਕੀਤੇ ਲੈ ਜਾ।
ਚਾਰੋਂ ਤਰਫ਼ੀਂ ਉਨ੍ਹਾਂ ਦੇ ਰਸਤੇ ਹੋਏ ਬੰਦ।
ਇਤ੍ਰ ਤਰਫ਼ੇ ਇਹ ਸ਼ੇਰ ਸਨ ਬਾਕਾਂ ਕੁੱਵਤਮੰਦ।
ਖ਼ਾਤਿਰ ਖ਼੍ਵਾਹ ਤਲਵਾਰ ਥੀਂ ਕਰਦੇ ਜਾਣ ਫ਼ਨਾਹ।
ਉਡਣ ਯਲਾਂ[6] ਦੀ ਗੁਰਜ਼ ਥੀਂ ਜਾਨਾਂ ਵਿਚ ਹਵਾ।
ਤੋੜ ਗਵਾਈਆਂ ਹੱਡੀਆਂ, ਫਾੜ ਗਵਾਏ ਚੰਮ।
ਬਦਕਾਰਾਂ ਦੇ ਸਿਰਾਂ ਤੇ ਮੁਸ਼ਕਿਲ ਬਣਿਆ ਕੰਮ।

1. ਸ਼ਾਹ ਚੀਨ ਦੀ ਪਦਵੀ। 2. ਸ਼ਾਹ ਈਰਾਨ। 3. ਇਕ ਹੋਰ ਬਾਦਸ਼ਾਹ। 4. ਲੜਾਈ ਦਾ ਗ਼ਲਬਾ (ਜ਼ੋਰ) ਪਾ ਕੇ। 5. ਜਿਸਮ, ਸਰੀਰ। 6. ਬਹਾਦੁਰਾਂ, ਜੋਧਿਆਂ।

ਰਹਿੰਦੇ ਕੂਕ ਪੁਕਾਰ ਦੇ ਮਰਦ ਵਹਮ ਸਾਮਾਨ ।
ਕਹਿੰਦੇ ਪੁਰ ਸ਼ੱਦਾਦੀਆਂ ਦੋਜ਼ਖ਼ ਚਲੋ ਰਵਾਨ ।

ਕਤਲ ਹੋਇਆਂ ਦਾ ਅੰਤ ਨਾ, ਜ਼ਿੰਦਾ ਰਹੇ ਰੁਕੇ ।
ਸੋ ਭੀ ਮਾਰੇ ਖ਼ੌਫ ਦੇ ਮੁਰਦਿਆਂ ਵਿਚ ਲੁਕੇ ।

ਵੇਖਣ ਲਾਸ਼ਾਂ ਹਿਲਦੀਆਂ ਜਿਤਵਲ ਸ਼ੇਰ ਸ਼ਿਕਾਰ ।
ਕਰਦੇ ਦੋ ਦੋ ਚਾਰ ਚਾਰ ਜ਼ਿੰਦੇ ਹੋਇ ਨਿਤਾਰ ।

ਤਦ ਨੂੰ ਹੋਈ ਸੁਬਹ ਤੇ ਤਖ਼ਤ ਬਹੇ ਆ ਸ਼ਾਹ ।
ਪੰਜ ਅਮੀਰ ਨ ਦਿੱਸਦੇ ਕੀਤੀ ਜਦੋਂ ਨਿਗਾਹ ।

ਪੁੱਛੇ, 'ਕਿੱਥੇ ਕਾਰਨਾਂ ! ਗਏ ਪੰਜੇ ਉਮਰਾ ?"
ਅਰਜ਼ ਕਰੇ, 'ਉਹ ਫ਼ੌਜ ਲੈ ਰਾਤ ਗਏ ਸਭ ਧਾ ।

ਰਾਤੀਂ ਉਨ੍ਹਾਂ ਮਾਰਿਆ ਦੁਸ਼ਮਨ ਤੇ ਸ਼ਬਖ਼ੂਨ[1] ।
ਹਾਲ ਕੀਤਾ ਯਲਆਦੀਆਂ ਤਾਈਂ ਹਾਲ ਜ਼ਬੂਨ[2] ।"

ਆਹ ਭਰੇ ਸੁਣ ਬਾਦਸ਼ਾਹ ਕਰ ਅਫ਼ਸੋਸ ਹਜ਼ਾਰ ।
'ਉਹ ਅੱਗੇ ਯਲਆਦੀਆਂ ਕੀ ਮਾਰਨ ਤਲਵਾਰ ।
ਮੇਰੇ ਇਹ ਉਮਰਾ ਸਨ ਪੰਜ ਸਿਪਹ ਸਾਲਾਰ ।

ਸੋ ਰਾਤੀਂ ਯਲਆਦੀਆਂ ਸੁੱਟੇ ਹੋਸਨ ਮਾਰ ।"
ਫ਼ਜ ਲਈ ਨੌਸ਼ੀਰਵਾਂ ਜਾਂ ਲਸ਼ਕਰ ਲੈ ਨਾਲ ।

ਡਿੱਠਾ ਪੁਰ ਸ਼ੱਦਾਦੀਆਂ, ਦੇਖ ਹੋਏ ਤਪ ਲਾਲ ।
ਗਏ ਪੁਰਾਣੇ ਕਤਲ ਹ ਹੁਣ ਆ ਨਵੇਂ ਗਏ ।

ਯਲਆਦੀ ਛੱਡ ਅਗਲਿਆਂ, ਇਤਵਲ ਉਲਟ ਪਏ ।
ਆਣ ਪਏ ਜਾਂ ਤੇਗ ਲੈ, ਕੰਬ ਖਲੋਤਾ ਸ਼ਾਹ ।

ਖ਼ੁਆਜਾ ਅੱਗੇ ਯਲਾਂ[3] ਦੇ ਮੱਲ ਖਲੋਤਾ ਰਾਹ ।
ਫ਼ਰਮਾਇਆ, 'ਯਲਆਦੀਓ ! ਅਟਕੇ ਰਹੋ, ਖੜੇ ।

ਅਸੀਂ ਨ ਕਰਨੇ ਜੰਗ ਨੂੰ ਲੈ ਕੇ ਫ਼ੌਜ ਚੜ੍ਹੇ ।
ਤੇਗਾਂ ਧਰੋ ਮਿਆਨ ਤੇ ਕਰੋ ਲੜਾਈ ਦੂਰ ।
ਉਪੱਰ ਜ਼ੋਰਾਵਰੀ ਦੇ ਨਾ ਹੋਵੋ ਮਗ਼ਰੂਰ[4] ।

ਫ਼ਰਮਾਇਆ ਯਲਆਦੀਆਂ, 'ਹਜ਼ਰਤ ! ਨਾਂਹ ਹਟਾ ।

ਰਣ ਵਿਚ ਇਸ ਸੁਲਤਾਨ ਨੂੰ ਜਾਈਏ ਹੱਥ ਵਿਖਾ ।
ਚਾਹਿਆ ਇਸਨੇ ਮਾਰਨਾ ਜੇ ਸਾਨੂੰ ਨਾ ਹੱਕ ।
ਕਰ ਦਿਖਲਾਈ ਅਸੀਂ ਭੀ ਤਨ ਇਸ ਦਾ ਦੋ ਸ਼ੱਕ[5] ।"

ਕਹਿਆ ਬੁਜ਼ੁਰਜਮਿਹਰ ਨੇ, 'ਮੈਨੂੰ ਕਸਮ ਖ਼ੁਦਾ ।
ਖ਼ਬਰ ਨਹੀਂ ਸੀ ਸ਼ਾਹ ਨੂੰ ਏਸ ਦਗ਼ੇ ਦੀ ਕਾ[6] ।

---

1. ਰਾਤ ਦਾ ਧਾਵਾ 2. ਤਬਾਹ ਹਾਲ । 3. ਯਲਆਦੀ ਜੋਧਿਆਂ । 4. ਅਭਿਮਾਨੀ । 5. ਟੁਕੜੇ, ਟੋਟੇ । 6. ਕੋਈ ।

ਤਾਂ ਭੀ ਪੁਰ ਸ਼ੱਦਾਦੀਆਂ ਜ਼ਰਾ ਨ ਆਵੇ ਸਬਰ ।
ਖ਼ਬਰ ਨਹੀਂ ਤੇ ਨਾ ਹੋਵੇ, ਅਸੀਂ ਕਰਾਂਗੇ ਖ਼ਬਰ ।"

ਯਲਆਦੀ ਨੂੰ ਆਖਦਾ ਖ਼ੁਆਜਾ ਬੁਜ਼ੁਰਗਵਾਰ[1] ।
'ਮਰਦਾ ! ਮੇਰੇ ਹੁਕਮ ਥੀਂ ਕਰਨਾ ਹੈ ਇਨਕਾਰ ।
ਜੰਗ ਨ ਕਰ ਸੁਲਤਾਨ ਥੀਂ, ਮੁੜ ਹਮਜ਼ੇ ਵਲ ਜਾਹ ।
ਇਹ ਬਖ਼ਤਕ ਦਾ ਕੰਮ ਸੀ, ਖ਼ਬਰ ਨ ਪਾਈ ਸ਼ਾਹ ।"
ਹੁਕਮੋਂ ਬੁਜ਼ੁਰਜਮਿਹਰ ਦੇ ਹਟ ਯਲਆਦੀ ਸ਼ੇਰ ।
ਅੱਗੇ ਬੁਜ਼ੁਰਜਮਿਹਰ ਦੇ ਅਰਜ਼ ਗੁਜ਼ਾਰੇ ਫੇਰ ।
'ਖ਼ਤ ਲਿਖ ਦੇਹ, ਜੋ ਉਮਰ ਨੇ ਪੀਤੀ ਬਹੁਤ ਸ਼ਰਾਬ ।
ਪਰ ਬਦਮਸਤ ਨ ਹੋਇਆ, ਤੇ ਨਾ ਕੀਤੀ ਖ਼ੁਆਬ ।
ਉਮਰ ਅੰਦਰ ਦਰਬਾਰ ਦੇ ਹੋਇਆ ਨਾ ਜ਼ਬੂਨ[2] ।
ਮਾਰਿਆ ਆ ਕੁੱਫ਼ਾਰ[3] ਨੇ ਰਾਹ ਅੰਦਰ ਸ਼ਬਖ਼ੂਨ ।
ਏਹ ਖ਼ਤ ਲਿਖ ਅਮੀਰ ਨੂੰ ਮੈਨੂੰ ਮਿਲੇ ਅਮਾਨ[4] ।
ਜੇ ਇਹ ਖ਼ਤ ਨ ਲਿਖ ਦੇਹੋ ਜੰਗ ਕਰਾਂ ਮੈਦਾਨ ।"
ਹੱਥੀਂ ਬੁਜ਼ੁਰਜਮਿਹਰ ਨੇ ਲਿਖ ਦਿੱਤਾ ਫ਼ਰਮਾਨ ।
ਮੁਹਰ ਕਰਾਈ ਖ਼ਤ ਤੇ, ਹੋਇਆ ਉਮਰ ਰਵਾਨ ।
ਤਰਫ਼ ਮਦਾਇਨ ਬਾਦਸ਼ਾਹ ਮੁੜਿਆ ਫ਼ੌਜਾਂ ਨਾਲ ।
ਯਲਆਦੀ ਦੇ ਜੰਗ ਦਾ ਸੁਣਿਆ ਸਾਰਾ ਹਾਲ ।
ਮਾਰੀਆਂ ਲੱਤਾਂ ਜੁੱਤੀਆਂ ਬਖ਼ਤਕ ਨੂੰ ਸਦਹਾ[6] ।
'ਮੈਨੂੰ ਕਾਫ਼ਿਰ ਜ਼ਾਦਿਆ[7] ਆਇਓਂ ਨੰਗ[8] ਲਵਾ ।
ਨਾਮ ਮੇਰੇ ਦੇ ਕਿਉਂ ਲਿਖੇ ਤੂੰ ਝੂਠੇ ਫ਼ਰਮਾਨ ?
ਫ਼ੌਜਾਂ ਮਾਰ ਗਵਾਈਆਂ ਸ਼ੇਰਾਂ ਦੇ ਮੈਦਾਨ ।"
ਬਖ਼ਤਕ ਰੋਵੇ ਜ਼ਾਰ ਜ਼ਾਰ, 'ਏਵੇਂ ਸੀ ਤਕਦੀਰ ।
ਇਹ ਬੇ ਅਕਲੀ ਹੋ ਗਈ, ਬਖਸ਼ ਮੇਰੀ ਤਕਸੀਰ ।"
ਉਧਰ ਤਰਫ਼ ਅਮੀਰ ਦੀ ਓਹ ਚੌਤਾਲੀ ਵੀਰ ।
ਤਨ ਜਾਮੇ ਰੱਤ ਭਿੰਨੜੇ, ਆਏ ਹਾਲ ਜ਼ਹੀਰ[9] ।
ਪਾਈ ਖ਼ਬਰ ਅਮੀਰ ਨੇ ਫ਼ੌਜ ਹੋਈ ਨਾ-ਬੂਦ[10] ।
ਪੁਰ ਸ਼ੱਦਾਦੀ ਆਂਵਦੇ ਸਾਰੇ ਖ਼ੂਨ ਆਲੂਦ[11] ।
ਜਾਂ ਹਮਜ਼ੇ ਦੇ ਸਾਮ੍ਹਣੇ ਆਇਆ ਉਮਰ ਜਵਾਨ ।
ਅੱਮ ਨਬੀ[12] ਫ਼ਰਮਾਂਵਦਾ ਹਾਲਤ ਦੇਖ ਅਯਾਨ[13] ।
"ਸ਼ਿਕਮ ਬੰਦਗੀ[14] ਜ਼ਾਲਿਮਾਂ ! ਹੋਇਓਂ ਹਾਲ ਜ਼ਬੂਨ[15] ।
ਕਰ ਬਦ ਮਸਤੀ ਅਪਣਾ ਕਿਉਂ ਕਰਵਾਇਉਂ ਖ਼ੂਨ ?"

---

1. ਵਡਾ, ਬਜ਼ੁਰਗਾਂ ਵਰਗਾ । 2. ਆਜਿਜ਼, ਅਧੀਨ । 3. ਕਾਫ਼ਿਰਾਂ । 4. ਰਾਤ ਦਾ ਹਮਲਾ । 5. ਪਨਾਹ, ਆਰਾਮ । 6. ਸੈਂਕੜੇ । 7. ਪੁਤ੍ਰਾਂ । . 8 ਸ਼ਰਮਿੰਦਗੀ ਦਾ ਧੱਬਾ । 9. ਬੁਰੇ ਹਾਲ । 10. ਨਸ਼ਟ । 11. ਲਹੂ ਨਾਲ ਲਿੱਬੜੇ ਹੋਏ । 12. ਨਬੀ (ਹਜ਼ਰਤ ਮੁਹੰਮਦ ਸਾਹਿਬ) ਦਾ ਅੱਮ (ਚਾਚਾ) । 13. ਪ੍ਰਗਟ, ਪ੍ਰਤੱਖ । 14. ਪੇਟ ਪਿੱਛੇ ਨੌਕਰੀ ਕਰਨ ਵਾਲਾ । 15. ਬੁਰੇ ਹਾਲ ।

ਲਿਖਿਆ ਬੁਜ਼ੁਰਜਮਿਹਰ ਦਾ ਉਮਰ ਦੇਵੇ ਫ਼ਰਮਾਨ ।
ਕਰੇ ਤਸੱਲੀ ਦੇਖ ਕੇ ਵਾਲੀ[1] ਅਰਬ ਜਵਾਨ ।
ਹਮਜ਼ੇ ਨੇ ਫ਼ਰਮਾਇਆ, ਦੇਖ ਯਲਾਂ[2] ਦੇ ਘਾ[3] ।
'ਉਮਰ ਉਮੱਈਆ ਜ਼ੁਮੁਰਿਆ[4] ! ਝਬਦੇ ਕਰੀਂ ਦਵਾ ।
ਬਦਨ ਖ਼ਮੀਰੀ[5] ਇਨ੍ਹਾਂ ਦੇ ਰਸ ਰਸ ਵਹਿਨ ਨਹੀਂ ।
ਹੋ ਨਾਸੂਰ[6] ਝਘਾਰੀਆਂ[7] ਵਹਿੰਦੇ ਰਹਿਨ ਨਹੀਂ ।"
ਹਲਦੀ, ਰੋਗ਼ਨ[8], ਫਟਕੜੀ, ਮੋਮ, ਹਫਜ਼[9], ਗੁਲਨਾਰ ।
ਜ਼ਖ਼ਮਾਂ ਉਪੱਰ ਇਨ੍ਹਾਂ ਦੇ ਮਰਹਮ[10] ਧਰੇ ਅਯਾਰ ।
ਮਰਹਮ ਥੀਂ ਸਭ ਯਲਾਂ ਨੇ ਸਿਹਤ ਪਾਈ ਠੀਕ ।
ਹੁਕਮ ਨਾਮੇ ਸੁਲਤਾਨ ਦੇ ਹਮਜ਼ਾ ਕਰੇ ਉਡੀਕ ।
ਚੇਟਕ ਮਿਹਰ ਨਿਗਾਰ ਦਾ ਧਰੇ ਜਿਗਰ ਵਿਚ ਕਰਦ[11] ।
ਮਹਜੂਰੀ[12] ਦੇ ਹਾਲ ਤੇ ਦਰਦ ਉਡਾਈ ਗਰਦ ।
ਦਿਲ ਜਾਲੇ, ਤਨ ਗਾਲਦਾ, ਆਹ ਤੱਤੀ, ਦਮ ਸਰਦ[13] ।
ਨੈਨ ਭਰਨ ਰੱਤ ਰੱਲੀਆਂ, ਸੁਰਖ਼[14] ਅੱਖੀਂ, ਰੁਖ਼[15] ਜ਼ਰਦ[16] ।
ਲਹਿਰ ਵਗੇ ਤੂਫ਼ਾਨ ਦੀ ਵਿਚ ਬਿਰਹੋਂ ਦਾ ਦਰਦ ।
ਭਾਰ ਭਲੇਰਾ ਇਸ਼ਕ ਦਾ ਝੱਲ ਖੜਾ ਜਿਰ ਮਰਦ ।
ਬਿਰਹੋਂ ਰੰਗ ਅਵੱਲੜਾ ਜਾਨ ਦੁਖਾਂ ਦਾ ਰੋਕ ।
ਕਰੇ ਉਧਾਰ ਵਸਾਲ ਦਾ ਧਰ ਨਾ ਮੁਕਦੀ ਨੋਕ ।
ਪਰ ਭੀ ਅਜੇ ਨ ਮੁਹਲਤੋਂ ਸ਼ਰਤ ਕਰੇ ਇਕਰਾਰ ।
ਇਸ ਫ਼ਾਸਿਦ[17] **ਬੇ-ਸਿਲਮ**[18] **ਦਾ** ਉਲਟਾ ਬਣਜ ਵਪਾਰ ।
ਹਮਜ਼ਾ ਰੋ ਰੋ ਰਾਤ ਦਿਨ ਕਰਦਾ ਗਿਰੀਆ ਜ਼ਾਰ[19] ।
ਮੋੜਾਂ ਪਾ ਇਕਵਾਰ ਭੀ, ਯਾ ਰੱਬ ਮਿਹਰ ਨਿਗਾਰ ।
ਜਾਨ ਰਹੇ ਤੇ ਸ਼ਾਨ ਭੀ, ਜੇ ਦਿਲਦਾਰ ਮਿਲੇ ।
ਜਿਸ ਚਾ ਘਰੋਂ ਉਜਾੜਿਆ, ਮੁੜ ਇਕ ਵਾਰ ਮਿਲੇ ।
ਮਰਗੁ ਮਿਲੇ ਅਨ ਆਵਣੀ[20] ਜੇ ਨਾ ਯਾਰ ਮਿਲੇ ।
ਮੇਲ ਰੱਬਾ ਮੁੜ ਹੱਸ ਕੇ, ਮਿਹਰ ਨਿਗਾਰ ਮਿਲੇ ।"
ਹਮਜ਼ਾ ਅਰਜ਼ ਗੁਜ਼ਾਰਦਾ, ਕਿਵੇਂ ਕਰਾਰ ਮਿਲੇ ।
ਲਾਟ ਵਧੇਰੀ ਸ਼ੌਕ ਦੀ ਸ਼ੁਅਲਾ ਵਾਰ[21] ਮਿਲੇ ।
ਬਿਰਹੋਂ ਜਾਨ ਕਬਾਬ ਨੂੰ ਕੌਣ ਵਿਸਾਲ ਮਿਲੇ ?
ਇਸ ਲਾਂਬੂ ਨੂੰ ਦਰਦ ਦੇ ਸੁੱਕੇ ਖ਼ਾਰ[22] ਮਿਲੇ ।
ਜਿਉਂ ਜਿਉਂ ਦਰਦੋਂ ਰੋਂਵਦਾ ਵਧ ਆਜ਼ਾਰ[23] ਮਿਲੇ ।
ਬਿਰਹੋਂ ਵਾਲੇ ਜ਼ਖ਼ਮ ਤੇ ਘਾਹ ਤਲਵਾਰ ਮਿਲੇ ।

---

1. ਮਾਲਿਕ । 2. ਯਲਆਦੀ ਜੋਧੇ । 3. ਜ਼ਖ਼ਮ । 4. ਮੋਢੀ, ਆਗੂ । 5. ਫੁੱਲੇ ਹੋਏ ਜਿਸਮ । 6, ਵਹਿੰਦਾ ਫੋੜਾ ਜਾਂ ਜ਼ਖ਼ਮ । 7. ਸੜੇ ਹੋਏ ਜ਼ਖ਼ਮਾਂ ਦੀ ਹਾਲਤ ਵਿਚ । 8. ਤੇਲੀ । 9. ਇਕ ਦਵਾਈ । 10. ਮਲ੍ਹਮ । 11. ਕਾਤੀ, ਨਸ਼ਤਰ । 12. ਵਿਛੋੜਾ, ਜੁਦਾਈ । 13. ਠੰਢੀ । 14. ਲਾਲ । 15. ਮੂੰਹ । 16. ਪੀਲਾ । 17. ਵਿਗੜਿਆ ਹੋਇਆ । 18. ਸ਼ਾਹ ਫ਼ਾਰਸ ਫ਼ਰੀਦ ਦੇ ਬੇਟੇ ਸਲਮ ਵਾਂਗੂ ਵਿਕੇ ਹੋਏ । 19. ਵਿਰਲਾਪ । 20. ਅਣਆਈ । 21. ਲਾਟਾਂ ਕੱਢ ਕੇ । 22. ਕੰਡੇ । 23. ਦੁੱਖ ।

ਸਿਰ ਪਰ ਭਾਰ ਇਸ਼ਕ ਦੇ ਭਾਰੇ ਭਾਰ ਮਿਲੇ ।
ਰੋਂਦਾ ਸੀ ਇਕ ਦੁੱਖ ਨੂੰ, ਹੁਣ ਦੁਖ ਚਾਰ ਮਿਲੇ ।
ਸ਼ਾਹ ਵਲੋਂ ਸ਼ਰਮਿੰਦਗੀ ਯਾਰ ਵਲੋਂ ਹਿਰਮਾਨ[1] ।
ਦੂਰੀ ਥਾਉਂ ਮਕਾਨ ਦੀ, ਸਬਰ ਨ, ਜਲਦੀ ਜਾਨ ।
ਹੁਣ ਪਰਵਾਨਾ ਸੁਲਹ ਦਾ, ਚਾਹੇ ਰਾਤ ਦਿਨੇ ।
ਵਿੱਚ ਫ਼ਰਾਕਤ[2] ਯਾਰ ਦੀ ਘੜੀਆਂ ਪਲਕ ਮਿਨੇ ।੨੧।

**ਸ਼ਹਪਾਲ ਦੇ ਕਾਸਿਦ[3] ਦਾ ਮਦਾਇਨ ਵਿਚ ਆਉਣਾ ਤੇ ਫ਼ਰਿਆਦ ਕਰਨਾ ਸ਼ਾਹ ਨੌਸ਼ੀਰਵਾਂ ਦੇ ਕੋਲ ਤੇ ਨੌਸ਼ੀਰਵਾਂ ਦਾ ਅਮੀਰ ਨੂੰ ਸਰਨਦੀਪ ਭੇਜਣਾ ਅਤੇ ਅਮੀਰ ਦਾ ਲੰਧੌਰ ਨੂੰ ਫੜਨਾ ।**

ਯਾਰ ਗ਼ੁਲਾਮ ਰਸੂਲ ਦਾ ਖ਼ੁਆਜਾ ਅਹਿਮਦ ਨਾਮ ।
ਸ਼ੇਰ ਸੀਹ ਤਨ[4] ਹਿੰਦ ਦਾ ਪੁਛਦਾ ਹਾਲ ਤਮਾਮ ।
ਫ਼ਰਮਾਇਸ਼ ਨੇ ਚਾੜ੍ਹਿਆ ਨੋਕ ਕਲਮ ਸਿਰ ਤਾ ।
ਮੌਕਾ ਮਿਲਿਆ ਸੁਖ਼ਨ ਦਾ, ਸ਼ਿਅਰ ਵਗਾਏ ਦਾ ।
ਸੀ ਇਕ ਦਿਨ ਨੌਸ਼ੀਰਵਾਂ ਬੈਠਾ ਉਪੱਰ ਤਖ਼ਤ ।
ਦਰਵਾਜ਼ੇ ਫ਼ਰਿਆਦ ਦਾ ਪਿਆ ਅਵਾਜ਼ਾ ਸਖ਼ਤ ।
ਬਖ਼ਤਕ ਨੂੰ ਨੌਸ਼ੀਰਵਾਂ ਸੁਣ ਕਰਦਾ ਫ਼ਰਮਾਨ ।
'ਖ਼ਬਰ ਲਓ, ਇਹ ਕੌਣ ਹੈ, ਦੁਖੀਆ ਇਹ ਇਨਸਾਨ ?"
ਬਖ਼ਤਕ ਪੁੱਛੇ, 'ਕੌਣ ਹੈਂ, ਮਰਦਾ ! ਆਖ ਸੁਣਾ ?
ਕਿਨ ਤੈਨੂੰ ਰੰਜਾਣਿਆ[5] ਘਰ ਤੇਰੇ ਕਿਸ ਜਾ ?"
ਉਹ ਕਹਿੰਦਾ, 'ਮੈਂ ਪੈਕ[6] ਹਾਂ, ਘਲਿਆ ਹਾਂ ਸ਼ਹਿਪਾਲ ।
ਆਇਆ ਹਾਂ ਸਰਨਦੀਪ ਥੀਂ ਅਰਜ਼ੀ ਲੈ ਕੇ ਨਾਲ ।"
ਅਰਜ਼ੀ ਹੱਥੋਂ ਉਸ ਦਿਓਂ ਬਖ਼ਤਕ ਲੈਂਦਾ ਖਿੱਚ ।
ਪਾਸ ਗਇਆ ਲੈ ਸ਼ਾਹ ਦੇ, ਪੜ੍ਹਦਾ ਮਜਲਿਸ[7] ਵਿਚ ।
ਇਹ ਲਿਖਿਆ ਸ਼ਹਿਪਾਲ ਨੇ ਕਰ ਕਰ ਸੌ ਤਾਜੀਮ[8] ।
ਸੁਣਦਾ ਅੰਦਰ ਮਜਲਿਸੇ ਵਾਲੀ ਹਫ਼ਤ[9] ਅਕਲੀਮ[10] ।੨੨।

**ਸਰਨਦੀਪ ਦੇ ਰਾਜੇ ਸ਼ਹਿਪਾਲ ਦਾ ਪ੍ਰਾਰਥਨਾ-ਪੱਤ੍ਰ ।**

ਅੱਵਲ ਸਿਫ਼ਤ ਮਨਾਤ[11] ਦੀ ਉੱਜ਼ੀ[12] ਲਾਤ[13] ਅਸਨਾਮ[14] ।
ਜ਼ੰਦਾਏ[15] ਜ਼ਰਤੁਸ਼ਤ[16] ਦੀ ਆਤਿਸ਼ਕਦਹ[17] ਤਮਾਮ ।
ਅੱਗੇ ਸ਼ਾਹ ਨੌਸ਼ੀਰਵਾਂ ਮੇਰੀ ਹੈ ਫ਼ਰਿਆਦ ।
ਬੇਇਨਸਾਫ਼ੀ ਹੋਂਵਦੀ, ਤੈਂ ਥੀਂ ਚਾਹਾਂ ਦਾਦ[18] ।

---

1. ਨਿਰਾਸਤਾ, ਨਾ-ਉਮੈਦੀ । 2. ਵਿਛੋੜੇ । 3. ਚਿਠੀ ਰਸਾਂ (Postman) । 4. ਬਲਵਾਨ ਸਰੀਰ ਦਾ । 5. ਦੁੱਖੀ ਕੀਤਾ । 6. ਚਿੱਠੀ ਰਸਾਂ, ਪਤ੍ਰ ਵਾਹਕ । 7. ਦਰਬਾਰ । 8. ਸਤਕਾਰ । 9. ਸੱਤ । 10. ਦੇਸ਼, ਮੁਲਕ । 11. ਇਕ ਦੇਵਤੇ ਦਾ ਬੁਤ ਜਿਸਨੂੰ ਅਰਬ ਵਿਚ ਹੰਜੀਲ ਤੇ ਖਜਾਅ ਕਬੀਲੇ ਦੇ ਲੋਕ ਪੂਜਦੇ ਹਨ । 12. ਇਕ ਦਰਖ਼ਤ ਦੀ ਸ਼ਕਲ ਦਾ ਅਰਬੀ ਦੇਵਤਾ ਜਿਸ ਨੂੰ ਲਿਦ ਬਿਨ ਵਲੀਦ ਨੇ ਹਜ਼ਰਤ ਰਸੂਲ (ਮੁਹੰਮਦ ਸਾਹਿਬ) ਦੇ ਹੁਕਮ ਨਾਲ ਸਾੜਿਆ ਸੀ । 13. ਇਕ ਬੁਤ (ਦੇਵੀ ਦਾ-) 14. ਸਨਮ (ਪ੍ਰੀਤਮ) ਦਾ ਬਹੁ ਵਚਨ । 15. ਫ਼ਾਰਸ ਦੇ ਲੋਕਾਂ ਦਾ ਪੁਰਾਣਾ ਧਰਮ-ਗ੍ਰੰਥ । 16. ਫ਼ਾਰਸ ਦਾ ਇਕ ਪ੍ਰਸਿੱਧ ਪੁਰਾਣਾ-ਧਾਰਮਿਕ ਆਗੂ । 17. ਅਗਨੀ- ਕੁੰਡ । 18. ਨਿਆਂ ।

ਮੇਰੇ ਹਾਲ ਨਜ਼ਾਹ[1] ਦੀ ਸੁਣ ਲੈ ਜ਼ਾਰ ਪੁਕਾਰ।
ਅਲਫ਼ੋਂ ਯੇ ਤਕ[2] ਦਰਦ ਦਾ ਹਾਲ ਕਰਾਂ ਇਜ਼ਹਾਰ[3]।
ਅੱਗੇ ਵਿਚ ਸਰਨਦੀਪ ਦੇ ਜੋ ਆਹਾ ਸੁਲਤਾਨ।
ਮੈਥੀਂ ਵੱਡਾ ਵੀਰ ਸੀ ਨਾਮ ਉਸਦਾ ਸਾਦਾਨ।
ਅਦਲੋਂ ਜ਼ੇਵਰ ਬਖ਼ਸ਼ਦਾ ਹੁਕਮ ਰਵਾਈ[4] ਨੂੰ।
ਹੁਕਮੋਂ ਦੇਂਦਾ ਦਬਦਬਾ ਅਦਲ ਸਫ਼ਾਈ ਨੂੰ।
ਇਕ ਦਿਨ ਗਇਆ ਸ਼ਿਕਾਰ ਨੂੰ ਵੀਰ ਮੇਰਾ ਸਾਦਾਨ।
ਸੈਦ[5] ਅੱਗੇ ਸਾਦਾਨ ਦੇ ਹੋਇਆ ਨਿਕਲ ਰਵਾਨ।
ਪਿੱਛੇ ਗਇਆ ਸ਼ਿਕਾਰ ਦੇ ਫ਼ੌਜੋਂ ਪਇਆ ਜੁਦਾ।
ਤਿੰਨ ਦਿਨ ਵਿਚ ਉਜਾੜ ਦੇ ਫਿਰਿਆ ਸੀ ਤਿਨਹਾ[6]।
ਨਾ ਆਬਾਦੀ ਦਿਸਦੀ ਤੇ ਨਾ ਦਿਸਦਾ ਰਾਹ।
ਭੁੱਖਾ ਤੇ ਤ੍ਰਿਹਾਇਆ ਤੰਗ ਰਹਿਆ ਹੋ ਸ਼ਾਹ।
ਔਰਤ ਡਿੱਠੀ ਜਾਂਵਦੀ ਘੜਾ ਸਿਰੇ ਪੁਰ ਆਬ[7]।
ਪਾਣੀ ਮੰਗੇ ਵੇਖਕੇ ਤ੍ਰਿਹਾਇਆ ਬੇ ਤਾਬ।
ਸੁਣ ਔਰਤ ਨੇ ਡੋਲਿਆ ਪਾਣੀ ਘੜਿਓਂ ਸੱਬ।
ਲੈ ਆਈ ਸਾਦਾਨ ਨੂੰ ਫਿਰ ਖੂਹੇ ਵਲ ਝੱਬ।
ਘੜਾ ਭਰੇ ਜ਼ਨ[8] ਆਪਣਾ ਖੜਾ ਰਹਿਆ ਸ਼ਾਦਾਨ।
ਡੋਲ ਲਇਆ ਸਾਦਾਨ ਨੇ, ਪੀਂਦਾ ਪਕੜ ਜਵਾਨ।
ਜਾਂ ਪੀਂਦੇ ਸਾਦਾਨ ਨੂੰ ਥੋੜੀ ਦੇਰ ਹੋਈ।
ਪਕੜ ਹਟਾ ਜ਼ਨ ਪੁੱਛਦੀ, "ਹੈਂ ਤੂੰ ਕੌਣ ਕੋਈ ?"
ਕਹਿੰਦਾ 'ਐ ਬਦਬਖ਼ਤ ! ਤੂੰ ਪੀ ਲੈਵਣ ਆਬ[9]।
ਫਿਰ ਤੈਨੂੰ ਇਸ ਗੱਲ ਦਾ ਪੂਰਾ ਦਿਹਾਂ ਜਵਾਬ।"
ਫਿਰ ਲੱਗਾ ਮੁੜ ਪੀਵਣੇ, ਲੈਂਦੀ ਫੇਰ ਹਟਾ।
"ਕਿਸ ਥਾਉਂ ਤੂੰ ਚੱਲਿਆ ਟੁਰਿਆ ਕਿੱਧਰ ਦਾ[10] ?
ਫਿਰ ਕਹਿਆ ਸਾਦਾਨ ਨੇ, "ਰੋਕ ਨ ਅਜੇ ਤਰਾਰ।
ਰੋਕ ਜਵਾਬ ਸੁਣਾਵਸਾਂ, ਕਰਾਂ ਨ ਮੂਲ ਉਧਾਰ।'
ਈਵੇਂ ਉਸ ਨੂੰ ਰੋਕਿਆ ਔਰਤ ਦੇ ਤਿੰਨ ਵਾਰ।
ਜ਼ਨ ਕੂੰ ਲੱਗਾ ਮਾਰਨੇ, ਆਂਦੀ ਤੇਗ ਉਲਾਰ।
ਜ਼ਨ[11] ਕਹਿੰਦੀ, "ਕਿਉਂ ਮਾਰਨੇ ਲੱਗਾ ਹੈਂ ਫ਼ਰਮਾ ?"
ਕਹਿੰਦਾ, "ਕਿਉਂ ਨਾ ਜਾਣਿਆ, ਤੂੰ ਮੈਨੂੰ ਹਰ ਦਾ ?"
ਅਵੱਲ ਮੈਂ ਤਿੰਨ ਰੋਜ਼ ਦਾ ਕੇਹਾ ਤਿਸ਼ਨਾ ਹਾਂ।
ਆਬ ਘੜੇ ਥੀਂ ਡੋਲਿਆ ਤੂੰ ਸੁਣਿਆ ਸੀ ਜਾਂ।

---

1. ਬੁਰੇ। 2. ਮੁੱਢ ਤੋਂ ਅਖੀਰ ਤਕ। 3. ਪ੍ਰਗਟ। 4. ਚਲਾਈ। 5. ਸ਼ਿਕਾਰ। 6. ਇਕੱਲਾ। 7. ਪਾਣੀ ਨਾਲ ਭਰਪੂਰ। 8. ਔਰਤ। 9. ਪਾਣੀ। 10. ਵਲ, ਤਰਫ਼। 11. ਔਰਤ।

ਜਾਂ ਫਿਰ ਲੱਗਾ ਪੀਵਣੇ ਦਿੱਤੋ ਨਾ ਅਰਾਮ ।
ਹੁਣ ਮੈਂ ਲੱਗਾ ਲੈਣ ਹਾਂ ਤੈਥੀਂ ਵੈਰ ਤਮਾਮ ।"
ਔਰਤ ਕਹਿੰਦੀ ਹੱਸਕੇ, "ਅਵੱਲ ਨਾਮ ਬਤਾ ।
ਫਿਰ ਤੈਨੂੰ ਇਸ ਗੱਲ ਦਾ ਦੇਵਾਂ ਰਾਜ਼[1] ਸੁਣਾ ।"
ਕਹਿੰਦਾ, "ਮੈਂ ਸਾਦਾਨ ਹਾਂ, ਇਸ ਧਰਤੀ ਦਾ ਸ਼ਾਹ[2] ।
ਕਰ ਲੈ ਜੋ ਕੁਝ ਗੱਲ ਹੈ ਕਰਨੀ, ਐ ਗੁਮਰਾਹ[3] ।"
ਜ਼ਨ ਕਹਿੰਦੀ, "ਅਫ਼ਸੋਸ ਹੈ, ਤੇਰੇ, ਐ ਸਰਦਾਰ !
ਹੈਂ ਜਜ਼ਾਇਰ ਤਾਬਿਆ ਇਤਨੇ ਅਸ਼ਰ[4] ਹਜ਼ਾਰ ।
ਪਰ ਖ਼ਾਲੀ ਹੈਂ ਅਕਲ ਥੀਂ, ਐ ਮੁਹਿਸਨ ਕਸ਼[5] ਮਰਦ ।
ਕਾਹਨੂੰ ਬਣਿਓਂ ਬਾਦਸ਼ਾਹ, ਬੇਦਰਦਾ ! ਦਿਲ ਸਰਦ ।
ਤੂੰ ਕਹਿਆ ਤਿੰਨ ਰੋਜ਼ ਦਾ ਮੈਂ ਤ੍ਰਿਹਾਇਆ ਹਾਂ ।
ਪਾਣੀ ਦੇਂਦੀ ਪੀਵਣੇ ਦੁਖ ਵਿਚ ਮਰਦੋਂ ਤਾਂ ।
ਖੂਹੇ ਵਲ ਲੈ ਟੁਰੀ ਮੈਂ, ਪਾਇਆ ਤੁੱਧ ਕਰਾਰ ।
ਤੇਰੀ ਆਤਿਸ਼[6] ਸਫ਼ਰ ਦੀ ਹੋਈ ਦੂਰ ਨਿਜਾਰ[7] ।
ਬਣ ਤੇਰੀ ਮੈਂ[8] ਖ਼ੈਰ ਖ਼ਵਾਹ[8] ਕੀਤਾ ਭਲਾ ਤਮਾਮ ।
ਲੱਗੋਂ ਬਦਲਾ ਦੇਵਣੇ, ਸ਼ਾਹਨਾ ਇਨਆਮ[9] ।"
ਇਹ ਗੱਲਾਂ ਸੁਣ ਹੋਇਆ ਸ਼ਰਮਿੰਦਾ ਸਾਦਾਨ ।
ਹਾਲ ਪੁੱਛੇ, "ਤੂੰ ਕੌਣ ਹੈਂ ? ਕਿੱਥੇ ਤੁੱਧ ਮਕਾਨ ?"
ਕਹਿੰਦੀ, "ਵਿੱਚ ਉਜਾੜ ਦੇ ਮੇਰਾ ਥਾਉਂ ਮਕਾਮ ।
ਧੀ ਹਾਂ ਪਾਲੀ ਮਰਦ ਦੀ, "ਹਾਲਤ ਕਹੀ ਤਮਾਮ ।
ਫਿਰ ਪੁਛਿਆ ਸਾਦਾਨ ਨੇ, 'ਤੇਰਾ ਬਾਪ ਹਯਾਤ[10] ?
ਯਾ ਦੁਨੀਆਂ ਥੀਂ ਮਰ ਗਿਆ ? ਸੱਚ ਸੁਣਾਵੀਂ ਬਾਤ ।"
ਕਹਿੰਦੀ, "ਬਾਪ ਹਯਾਤ ਹੈ", ਕਹਿਆ, "ਹੋਰ ਬਤਾ ।
ਔਰਤ ਹੈਂ ਤੂੰ ਖ਼ਸਮ ਦੀ, ਯਾ ਹੈਂਗੀ ਤਿਨਹਾ[11] ?"
ਸੁਣਕੇ ਔਰਤ ਆਖਦੀ, ਅਜੇ ਕੁਆਰੀ ਹਾਂ ।
ਅਜੇ ਨ ਔਰਤ ਖ਼ਸਮ ਦੀ ਮੈਂ ਬੇਚਾਰੀ ਹਾਂ ।"
ਸ਼ਾਹ ਕਹੇ, 'ਜੇ ਕਰ ਲਵੇਂ ਨਿਸਬਤ[12] ਮੇਰੇ ਨਾਲ ।
ਅੱਗੇ ਤੇਰੇ ਬਾਪ ਦੇ ਮੈਂ ਚੱਲ ਕਰਾਂ ਸਵਾਲ ।"
ਔਰਤ ਕਹੇ, 'ਕਬੂਲ ਤੇ, ਮੇਰਾ ਉਜ਼ਰ ਨ ਕਾ ।
ਹੁਣ ਤੂੰ ਮੇਰੇ ਬਾਪ ਦੀ ਚਲਕੇ ਪੁੱਛ ਰਜ਼ਾ ।"
ਨਾਲ ਗਇਆ ਸਾਦਾਨ ਲੈ, ਕਹਿੰਦਾ ਪਾਲੀ ਨੂੰ ।
"ਇਕ ਲੜਕੀ ਵਿਚ ਅਕਦ[13], ਦੇ ਮੱਝ ਸਵਾਲੀ ਨੂੰ ।"

---

1. ਭੇਤ । 2. ਬਾਦਸ਼ਾਹ । 3. ਭੁੱਲੜ । 4. ਦਸ (10) । 5. ਅਹਿਸਾਨ ਫ਼ਰਾਮੋਸ਼, ਅਕ੍ਰਿਤਘਣ । 6. ਅੱਗ । 7. ਜੜੋਂ, ਮੂਲੋਂ । 8. ਸ਼ੁਭ ਚਿੰਤਕ । 9. ਇਨਾਮ । 10. ਜ਼ਿੰਦਾ । 1 . ਇਕੱਲੀ, ਭਾਵ— ਕੁਆਰੀ । 12 ਰਿਸ਼ਤਾ । 13. ਵਿਆਹ ।

ਅਕਦ ਕਰਾਇਆ ਸ਼ਾਹ ਨੇ, ਜਾਂ ਮਨਜ਼ੂਰ ਪਇਆ ।
ਔਰਤ ਨੂੰ ਵਿਚ ਘਰਾਂ ਦੇ ਦਾਖ਼ਿਲ ਕਰੇ ਲਇਆ ।
ਔਰਤ ਹੋਈ ਹਾਮਲਾ, ਫ਼ਰਹਤ[1] ਹੋਈ ਮਿਆਨ[2] ।
ਫ਼ੌਤ ਹੋਇਆ[3] ਸਾਦਾਨ ਤੇ ਮੈਂ ਹੋਇਆ ਸੁਲਤਾਨ ।
ਮੁੱਦਤ ਹੋਈ ਹਮਲ ਦੀ ਜ਼ਨ ਜਾਇਆ[4] ਫ਼ਰਜ਼ੰਦ[5] ।
ਜਮਦੇ ਦਾ (ਕਦ) ਦਿੱਸਦਾ ਢਾਈ ਗਜ਼ਾਂ ਬੁਲੰਦ ।
ਔਰਤ ਵਕਤ ਵਲਾਦਤੇ[6] ਮੋਈ ਮੰਦੇ ਤੌਰ ।
ਮੈਂ ਉਸ ਦੇ ਫ਼ਰਜ਼ੰਦ ਦਾ ਧਰਿਆ ਨਾਮ ਲੰਧੌਰ ।
ਭੀ ਮੈਨੂੰ ਉਸ ਵਕਤ ਸਿਰ ਹੋਈ ਖ਼ੁਸ਼ੀ ਹਸੂਲ[7] ।
ਘਰ ਮੇਰੇ ਪੁਤ ਜੰਮਿਆ ਧਰਿਆ ਨਾਮ ਚਪੂਲ ।
ਦੋਵੇਂ ਹੋਏ ਪਰਵਰਿਸ਼[8] ਗੁਜ਼ਰ ਗਏ ਪੰਜ ਸਾਲ ।
ਪੁਤ ਮੇਰਾ ਲੰਧੌਰ ਥੀਂ ਚੁਸਤ ਦਿਸੇ ਹਰ ਹਾਲ ।
ਟੁਰਿਆ ਫਿਰੇ ਚਪੂਲ ਤੇ ਰਹੇ ਲੰਧੌਰ ਪਿਆ ।
ਦਾਈਆਂ ਲੰਮੇ ਪਏ ਨੂੰ ਜਾਵਣ ਸ਼ੀਰ[9] ਚੁੰਘਾ ।
ਇਕ ਦਾਈ ਨੇ ਇਕ ਦਿਨ ਕਹਿਆ ਤਮਾਚਾ ਮਾਰ ।
"ਤੂੰ ਭੀ ਵਾਂਗੂ ਚਪੂਲ ਦੇ ਕਦੀ ਤੇ ਹੋ ਹੁਸ਼ਿਆਰ ।
ਫਿਰਦਾ ਵੇਖ ਚਪੂਲ ਨੂੰ ਤੇਰਾ ਕਰੇ ਨ ਦਿਲ ।
ਤੂੰ ਦੁਖਾਂ ਦੀ ਢੇਰੀਏ, ਕਦੀ ਨ ਧਰਤੋਂ ਹਿੱਲ ।"
ਉਠ ਪਇਆ ਲੰਧੌਰ ਤੇ ਦਾਈ ਪਕੜ ਲਈ ।
ਚਾ ਮਾਰੀ ਵਿਚ ਜ਼ਿਮੀਂ ਦੇ, ਮੋਈ, ਧਸ ਗਈ ।
ਪਹਿਲੀ ਵਾਰੀ ਉਠਦਿਆਂ ਖ਼ੂਬ ਦਿਖਾਈ ਫ਼ਾਲ[10] ।
ਬਾਕੀ ਦਾਈਆਂ ਡਰਦੀਆਂ ਨੱਸ ਕਹਿਣ ਆ ਹਾਲ ।
ਮੈਂ ਡਰਿਆ ਇਹ ਤਿਫ਼ਲ[11] ਹੈ ਹੁਣੇ ਅਜੇਹਾ ਤੌਰ ।
ਬੜਾ ਹੋਏ ਤੇ ਜਾਣੀਏ ਕੇਡਕ ਕਰ ਸੀ ਜ਼ੋਰ ।
ਸੁਅਲਾ ਦੇਖ ਬਲਾਇਦਾ ਮੈਂ ਦਿਲ ਕੀਤਾ ਗ਼ੌਰ ।
ਰਹੇ ਏਵੇਂ ਜਗ ਸਾੜਸੀ ਜਾਣ ਦਿਲਾਂ ਦੇ ਠੌਰ ।
ਲੁਕਮਾਂ ਹੋਸੀ ਏਸਦਾ, ਦਿੱਲੀ ਤੇ ਲਾਹੌਰ ।
ਸੂਰਤ ਅਵਧ ਨ ਛੋੜਸੀ, ਨਾ ਮੁਲਤਾਨ ਨਗੌਰ ।
ਮੈਨੂੰ ਕੱਢ ਜਜ਼ਾਇਰੋਂ[12] ਬਦਲ ਦਿਖਾਸੀ ਦੌਰ ।
ਉਸਦੇ ਖ਼ੌਫ਼ੋਂ ਉਡਨਗੇ ਗੁਲਜ਼ਾਰਾਂ[13] ਥੀਂ ਭੌਰ ।
ਹਰ ਮੁਲਕਾਂ ਦੇ ਯਲਾਂ[14] ਦੇ ਤੋੜ ਦਿਖਾਸੀ ਮੌਰ ।
ਉਸਦਾ ਹੈਬਤ[15] ਦਬਦਬਾ ਜਗ ਵਿਚ ਜਾਸੀ ਛੌਰ[16] ।

---

1. ਖ਼ੁਸ਼ੀ । 2. ਦਰਮਿਆਨ, ਵਿਚਕਾਰ । 3. ਫ਼ੌਤ ਹੋਣਾ—ਮਰਨਾ । 4. ਜੰਮਿਆਂ । 5. ਪੁਤ੍ਰ । 6. ਜਨਮ ਸਮੇਂ । 7. ਹਾਸਿਲ, ਪ੍ਰਾਪਤ । 8. ਪਲ ਗਏ । 9. ਦੁੱਧ । 10. ਸਗਨ । 11. ਬਾਲਕ, ਬੱਚਾ । 12. ਜਜ਼ੀਰਿਆਂ ਵਿਚੋਂ । 13. ਬਾਗ਼ਾਂ । 14. ਜੋਧਿਆਂ । 15. ਡਰ, ਖ਼ੌਫ਼ । 16. ਫੈਲ ।

ਵੇਲਾ ਹੈ ਅੱਜ ਪਕੜੀਏ ਇਹ ਪਾੜ੍ਹਾ ਲਾਬੌਰ[1] ।
ਰਗ ਮੁਫ਼ੀਦ ਪਰ ਖ਼ੂਨ ਦੀ ਮੱਧਮ ਕਰੀਏ ਤੌਰ[2] ।
ਇਹ ਮਸਲਾਹਤ[3] ਬੰਨ੍ਹ ਕੇ ਦਿਲ ਅਪਨ ਬਿਲਗੌਰ[4] ।
ਖ਼ੂਨੀ ਹਾਥੀ ਲੈ ਗਿਆ ਮੈਂ ਤਰਫ਼ੇ ਲੰਧੌਰ
ਹਾਥੀ ਨੇ ਵਿਚ ਗਰਦਨੇ ਸਿਨ[5] ਕਸਾਇਆ ਆ ।
ਤੇ ਲੰਧੌਰ ਨ ਹੱਲਿਆ, ਹਾਥੀ ਰਹਿਆ ਹਿਲਾ ।
ਹਾਥੀ ਨੇ ਲੰਧੌਰ ਨੂੰ ਕਰ ਗ਼ਾਲਿਬ[6] ਮਾਲੂਮ ।
ਹਮਲਾ ਕਰਕੇ ਗਰਦਨੋਂ ਕੱਢ ਲਿਆ ਖ਼ਰਤੂਮ[7] ।
ਹਮਲੇ ਨਾਲ ਲੰਧੌਰ ਨੂੰ, ਧਰਤੀ ਲੱਗੀ ਦੱਬ ।
ਫੜਿਆਂ ਸਿਨ ਲੰਧੌਰ ਨੇ ਕੱਢ ਗਿਆ ਲੈ ਸੱਬ ।
ਇਹ ਹਾਥੀ ਡਿਗ ਮਰ ਗਿਆ ਜਾਨ ਦੁਖਾਂ ਵਿਚ ਡੋਬ ।
ਜਾ ਵੜਿਆ ਵਿਚ ਹਾਥੀਆਂ ਲੈ ਲੜਕਾ ਹੱਥ ਚੋਬ[8] ।
ਜਿਸ ਹਾਥੀ ਨੂੰ ਮਾਰਦਾ ਇੱਕੋ ਜ਼ਰਬ[9] ਉਠਾ ।
ਇੱਕੋ ਜ਼ਰਬੋਂ ਹੋਂਵਦਾ ਹਾਥੀ ਦੁਰਤ ਫ਼ਨਾ ।
ਚਾਲੀ ਹਾਥੀ ਮਾਰ ਕੇ ਬੈਠਾ ਇਕਤ ਮੁਕਾਮ ।
ਮੈਂ ਇਸ ਜ਼ੋਰਾਵਰੀ ਦਾ ਸੁਣਿਆ ਹਾਲ ਤਮਾਮ।
ਮੈਂ ਲਿਖਿਆ, "ਕੋ ਏਸ ਨੂੰ ਪਕੜ ਲਿਆਵੇ ਜਾ ।"
ਕੀਤੀ ਅਰਜ਼ ਵਜ਼ੀਰ ਨੇ, "ਦੇਸਾਂ ਪਕੜ ਲਿਆ ।"
ਕਰ ਸਹਨਕ[10] ਪੁਰ ਸ਼ੀਰਨੀ[11], ਗਇਆ ਵਜ਼ੀਰ ਦਲੇਰ ।
ਕਰ ਆਦਾਬ ਲੰਧੌਰ ਦੇ ਸਹਨਕ ਧਰੇ ਅਗੇਰ ।
ਕਹੇ ਲੰਧੌਰ ਵਜ਼ੀਰ ਹੈ, "ਕੌਣ ਹੋਵੇਂ ? ਕੀ ਨਾਮ ?"
ਕਹੇ ਕਿ, "ਤੇਰੇ ਬਾਪ ਦਾ ਖ਼ਾਸ ਵਜ਼ੀਰ ਗੁਲਾਮ ।"
ਉਠ ਲੰਧੌਰ ਵਜ਼ੀਰ ਥੀਂ ਆਇਆ ਵਿਚ ਦਰਬਾਰ ।
ਸੀ ਮੈਂ ਅੱਗੇ ਤਖ਼ਤ ਤੂੰ ਅੰਦਰ ਫ਼ਿਕਰ ਹਜ਼ਾਰ ।
ਪੁਛਦਾ ਦੇਖ ਵਜ਼ੀਰ ਥੀਂ, "ਇਹ ਹੈ ਕੌਣ, ਬਤਾ ?"
ਕਹੇਸੁ, "ਤੇਰੇ ਬਾਪ ਦਾ ਏਹ ਹੈ ਸਕਾ ਭਰਾ ।"
ਫਿਰ ਪੁੱਛੇ, "ਇਸ ਤਖ਼ਤ ਦਾ ਕੌਣ ਅਵੱਲ ਸੀ ਸ਼ਾਹ ?"
ਕਹੇ ਸੁ, "ਤੇਰਾ ਬਾਪ ਸੀ, ਜਿਸਦੀ ਕੁੱਲ ਸਿਪਾਹ[12] ।
ਕਹਿੰਦਾ, "ਮੇਰੇ ਬਾਪ ਦਾ ਮੈਨੂੰ ਲਾਇਕ ਤਖ਼ਤ ।
ਕਹਿ ਇਹ ਨੂੰ ਝੱਬ ਉਤਰੇ ਤਖ਼ਤ ਉਤੋਂ ਬਦਬਖ਼ਤ[13] ।
ਨਾਲ ਇਸ਼ਾਰੇ ਵਜ਼ੀਰ ਨੇ ਮੈਨੂੰ ਲਇਆ ਉਤਾਰ ।
ਤੇ ਉਹ ਉੱਪਰ ਤਖ਼ਤ ਦੇ ਹੋ ਬੈਠਾ ਸਰਦਾਰ ।

---

1. ਲਾ-ਇਲਾਜ । 2. ਝੌਂ । 3. ਸਲਾਹ । 4. ਧਿਆਨ ਨਾਲ । 5. ਦੰਦ । 6. ਕਾਬੂ । 7. ਸੁੰਡ. ਨੱਕ । 8. ਸੋਟਾ । 9. ਚੋਟ । 10. ਥਾਲ । 11. ਮਿਠਾਈ । 12. ਫ਼ੌਜ, ਸੇਨਾ । 13. ਬਦ-ਕਿਸਮਤ ।

ਸਾਇਤ[1] ਬਾਦ ਵਜ਼ੀਰ ਨੂੰ ਕਰੇ ਲੰਧੌਰ ਖ਼ਿਤਾਬ[2] ।
"ਖਾਣਾ ਮੇਰੇ ਵਾਸਤੇ ਹਾਜ਼ਿਰ ਕਰੋ ਸ਼ਿਤਾਬ ।'
ਉੱਠ ਵਜ਼ੀਰ ਤੁਆਮ[3] ਲੈ ਆਇਆ ਓਵੇਂ ਜਾ ।
ਬੇਹੋਸ਼ੀ ਦਾ ਦੇਂਵਦਾ ਦਾਰੂ ਵਿਚ ਮਿਲਾ ।
ਧਰਿਆ ਪੇਸ਼[4] ਲਿਆਇਕੇ ਵੇਖ ਕਹੇ ਲੰਧੌਰ ।
"ਖ਼ਬਰ ਕਿਆ ਕੀ ਏਸ ਵਿਚ ਮੈਂ ਦਿਲ ਨਾਹੀਂ ਠੌਰ ।
ਇਕ ਵਜ਼ੀਰ, ਚਪੂਲ ਹੋਰ, ਭੀ ਨਾਲੇ ਸ਼ਹਿਪਾਲ ।
ਖਾਣਾ ਖਾਵਣ ਬੈਠਕੇ ਤਿੰਨੇ ਮੇਰੇ ਨਾਲ ।"
ਲੱਗੇ ਅਸੀਂ ਜ਼ਰੂਰਤੋਂ ਖਾਵਨ ਨਾਲ ਤੁਆਮ ।
ਖਾਣਾ ਰਲ ਕੇ ਚੌਹਾਂ ਨੇ ਖਾਧਾ ਏਸ ਮੁਕਾਮ ।
ਜਾਂ ਖ਼ਿਦਮਤ ਨੂੰ ਉਠਿਆ ਆਪ ਵਜ਼ੀਰ ਮੱਕਾਰ ।
ਖਾ ਜੁੰਬਸ਼[5] ਵਿਚ ਜ਼ਿਮੀਂ ਦੇ ਡਿਗਿਆ ਹਾਲ ਖ਼ੁਆਰ ।
ਧਰਤੀ ਥੀਂ ਉਸ ਡਿਗੇ ਨੂੰ ਚੁੱਕਣ ਗਇਆ ਚਪੂਲ ।
ਉਹ ਭੀ ਡਿਗਿਆ ਧਰਤਿ ਤੇ, ਹੋਸ਼ੁ ਨ ਰਹਿਓਸੁ ਮੂਲ ।
ਵੇਖ ਉਨ੍ਹਾਂ ਦੇ ਹਾਲ ਨੂੰ ਮੈਂ ਭੀ ਹੱਸ ਪਇਆ ।
ਹੋਸ਼ ਨ ਮੈਨੂੰ ਭੀ ਰਹੀ, ਹੋ ਬੇਵਸ ਗਇਆ ।
ਤਾਂ ਜਾਤਾ ਲੰਧੌਰ ਨੇ ਕੀਤਾ ਇਨ੍ਹਾਂ ਦਗਾ ।
ਸਾਨੂੰ ਮਾਰਨ ਉਠਿਆ, ਡਿਗਿਆ ਜੁੰਬਸ਼ ਖਾ ।
ਸਿਰਕਾ ਨਕ ਵਿਚ ਅਸਾਂ ਦੇ ਪਾਵਣ ਖ਼ਿਦਮਤਗਾਰ ।
ਅਸੀਂ ਤਿੰਨੇ ਬੇਹੋਸ਼ੀਓਂ ਹੋ ਬੈਠੇ ਹੁਸ਼ਿਆਰ ।
ਤੇ ਲੰਧੌਰ ਬੇਹੋਸ਼ ਸੀ ਤੁਰਤ ਜ਼ੰਜੀਰ ਮੰਗਾ ।
ਜ਼ੰਜੀਰਾਂ ਵਿਚ ਓਸ ਦੇ ਅਸੀਂ ਦਿੱਤੇ ਅਗਦਾ[6] ।
ਲਖਨੌਤੀ ਦੇ ਬਾਦਸ਼ਾਹ, ਸੀ ਔਰੰਗ ਕੁਰੰਗ ।
ਅਸੀਂ ਹਵਾਲੇ ਉਨ੍ਹਾਂ ਦੇ ਕੀਤਾ ਕਰਕੇ ਨੰਗ ।
ਲਖਨੌਤੀ ਵਿਚ ਉਨ੍ਹਾਂ ਦੇ ਸੁੱਟ ਛੱਡਿਆ ਵਿਚ ਚਾਹ[7] ।
ਸਾਲ ਪੰਜੇ ਵਿਚ ਚਾਹ ਦੇ ਰਹਿਆ ਹਾਲ ਤਬਾਹ ।
ਇਕ ਰੋਟੀ ਨਿਤ ਜਵਾਂ ਦੀ, ਤੇ ਇਕ ਕੂਜ਼ਹ[8] ਆਬ[9] ।
ਬਰਸਾਂ ਪੰਜੇ ਗੁਜ਼ਰੀਆਂ ਏਵੇਂ ਵਿਚ ਅਜ਼ਾਬ[10] ।
ਜਿਉਂ ਜਿਉਂ ਵੱਡਾ ਹੋਂਵਦਾ, ਸਖ਼ਤੀ ਵਿਚ ਪਇਆ ।
ਉਸ ਹੱਡਾਂ ਨੂੰ ਚੀਰਕੇ ਲੋਹਾ ਗੁਜ਼ਰ ਗਇਆ ।
ਰੋਂਦਾ ਆਹੀਂ ਮਰਦਾ, ਜ਼ਰਾ ਨਾ ਕਰੇ ਅਰਾਮ ।
ਜਾਨ ਕੰਦਨ[11] ਦੀ ਓਸ ਤੇ ਤਾਕਤ ਰਹੀ ਮੁਦਾਮ[12] ।

1. ਘੜੀ. ਪਲ । 2. ਖ਼ਿਤਾਬ ਕਰਨਾ, ਭਾਵ—ਹੁਕਮ ਦੇਣਾ । 3. ਖਾਣਾ, ਰੋਟੀ । 4. ਸਾਮ੍ਹਣੇ, ਅੱਗੇ । 5. ਭਾਵ—ਚਕਰ, ਘੇਰਨੀ । 6. ਜਕੜ ਦਿੱਤਾ । 7. ਖੂਹ ਵਿਚ । 8. ਕੁੱਜਾ, ਪਿਆਲਾ । 9. ਪਾਣੀ । 10. ਦੁੱਖ । 11. ਜਾਨ ਕਾਬੂ ਕਰਨਾ. ਮੌਤ । 12, ਹਮੇਸ਼ਾਂ ।

ਰਹਿ ਰਹਿ ਕਰਦਾ ਜ਼ਾਰੀਆਂ, ਨਰਮ ਕਰੇ ਕੋ ਬੰਦ ।
ਨਰਮ ਨਾ ਕਰਦਾ ਬੰਦ ਕੋ, ਮਤ ਕੁਝ ਕਰੇ ਕੋ ਰਾਜ਼ੰਦ[1] ।
ਭੈਣ ਔਰੰਗ ਕੌਰੰਗ ਦੀ ਆਹੀ ਇਕ ਜਵਾਨ ।
ਖ਼ੁਆਬੇ[2] ਡਿੱਠਾ ਓਸ ਨੇ ਫਾਟ ਗਇਆ ਅਸਮਾਨ ।
ਤਖ਼ਤ ਜ਼ਿਮੀਂ ਵਲ ਆਂਵਦਾ ਲੰਘਦਾ ਨਜ਼ਰ ਪਇਆ ।
ਤੇ ਜ਼ੀਨਤ[3] ਉਸ ਤਖ਼ਤ ਦਾ ਅੰਤ ਸ਼ੁਮਾਰ ਕਿਆ ।
ਫੇਰ ਡਿੱਠਾ ਇਕ ਤਖ਼ਤ ਤੇ ਪੇਸ਼ਾਨੀ[4] ਪਰ ਨੂਰ[5] ।
ਅੱਗੇ ਉਸ ਦੇ ਉਤਰੇ ਪਾਇਆ ਨੂਰ ਜ਼ਹੂਰ[6] ।
ਸੁਫ਼ਨੇ ਦੇ ਵਿਚ ਪੁੱਛਦੀ, ਤੂੰ ਹਜ਼ਰਤ ! ਹੈਂ ਕੌਣ ?
ਤੈਂ ਪਰ ਹੁੱਲੇ ਨੂਰ ਦੇ ਰੌਸ਼ਨ ਲੌਨ ਬਲੌਨ ।''
ਫ਼ਰਮਾਇਆ 'ਮੈਂ ਸ਼ੀਸ[7] ਹਾਂ ਆਦਿਮ ਦਾ ਫ਼ਰਜ਼ੰਦ[8] ।
ਨਾਲ ਨਵਬਤ[9] ਰੱਬ ਨੇ ਬਖ਼ਸ਼ੀ ਸ਼ਾਨ ਬੁਲੰਦ[10] ।
ਆਇਆ ਤੇਰੇ ਪਾਸ ਹਾਂ, ਕਰਨੇ ਨੂੰ ਆਗਾਹ[11] ।
ਬੰਦਾਂ[12] ਵਿਚ ਅਸੀਰ[13] ਹੈ ਮੁਲਕਾਂ ਦਾ ਬਾਦਸ਼ਾਹ ।
ਉਹ ਮੇਰਾ ਫਰਜ਼ੰਦ ਹੈ ਜਿਸ ਦਾ ਨਾਮ ਲੰਧੌਰ ।
ਬੰਦੀ ਦੇ ਵਿਚ ਹੋ ਗਿਆ ਉਸ ਦਾ ਮੰਦਾ ਤੌਰ ।
ਜਾਂ ਉਠੇਂ ਹੁਣ, ਖ਼ੁਆਬ ਥੀਂ ਉਸ ਦੇ ਖੋਲ੍ਹੀਂ ਬੰਦ[14] ।
ਅਕਦ[15] ਕਰਾਵੀਂ ਓਸ ਥੀਂ ਰੱਬ ਦੇਵੇ ਫ਼ਰਜ਼ੰਦ ।
ਇਹ ਸੁਫ਼ਨਾ ਤਦ ਹੋਰ ਨੂੰ ਆਖ ਸੁਣਾਵੀ ਜਾ !
ਤੇ ਮੇਰੇ ਇਸ ਹੁਕਮ ਨੂੰ ਝਬਦੇ ਕਰੀਂ ਅਦਾ ।
ਸ਼ੀਸ ਪੈਗ਼ੰਬਰ ਅਸਾਂ ਦਾ ਦਾਦਾ ਬੁਜ਼ੁਰਗਵਾਰ ।
ਇਹ ਗਲ ਕਹਿਕੇ ਤਖ਼ਤ ਨੂੰ ਮੁੜ ਹੋ ਗਇਆ ਸਵਾਰ ।
ਔ ਤ ਖ਼ੁਆਬੋਂ ਉੱਠ ਕੇ ਕਰੇ ਚੌਫੇਰ ਧਿਆਨ ।
ਦਿਸਦਾ ਥਾਉਂ ਸਹਾਂਵਦਾ ਖ਼ੁਸਬੂ ਨਾਲ ਤਮਾਮ ।
ਤਾਂ ਜਾਤਾ ਵਿਚ ਦਿਲੇ ਦੇ ਇਹ ਹੈ ਸੱਚੀ ਖ਼ੁਆਬ ।
ਲੈ ਸਾਸਾਨ ਤਦ ਹੋਰ ਦੇ ਤਰਫ਼ੇ ਗਈ ਸ਼ਿਤਾਬ ।
ਖਾਣਾ ਪਾਣੀ ਲੈ ਗਈ ਤੇ ਇਕ ਰੇਤੀ ਨਾਲ ।
ਜਾ ਡਿੱਠਾ ਲੰਧੌਰ ਨੂੰ ਰੋਂਦਾ ਵਿਚ ਵਬਾਲ[16] ।
ਆਣ ਵੜੀ ਖੇਖੌਫ਼ ਹੋ ਬੰਦੀ ਖ਼ਾਨੇ ਵਿੱਚ ।
ਆਹਾ ਅੱਗੇ ਰੌਂਵਦਾ ਜ਼ੰਗੀਰਾਂ ਵਿਚ ਜਿੱਚ ।
ਅੱਵਲ ਰੇਤੀ ਨਾਲ ਜਾ ਵੱਢੇ ਇਕ ਜ਼ੰਜੀਰ ।
ਬਾਕੀ ਆਪ ਲੰਧੌਰ ਨੇ ਜ਼ੋਰੋਂ ਸੁੱਟੇ ਚੀਰ ।

---

1. ਦੁੱਖ, ਤਕਲੀਫ਼ । 2. ਨੀਂਦ ਵਿਚ 3. ਸ਼ੋਭਾ । 4. ਮੱਥਾ । 5. ਪ੍ਰਕਾਸ਼ ਵਾਲਾ । 6. ਜ਼ਾਹਿਰ (ਪ੍ਰਗਟ ਹੋਣਾ । 7. ਇਕ ਪੈਗੰਬਰ । 8. ਪੁਤ੍ਰ । 9. ਨਬੀ ਪੁਣਾ । 10. ਉੱਚਾ । 11. ਜਾਣੂ 12. ਬੇੜੀਆਂ । 13. ਕੈਦੀ । 14. ਜ਼ੰਜੀਰਾਂ, ਬੇੜੀਆਂ ।15. ਵਿਆਹ ਸ਼ਾਦੀ । 16. ਦੁੱਖ ।

ਫੇਰ ਤੁਆਮ[1] ਖਿਲਾਇਕੇ ਕੀਤੀ ਖ਼ੁਆਬ ਬਿਆਨ ।
ਤੇ ਕਰਦੀ ਲੰਧੌਰ ਥੀਂ ਅਹਿਦ ਪੱਕਾ ਪੈਮਾਨ[2] ।
ਵੀਰ ਮੇਰਾ ਔਰੰਗ ਹੈ ਦੂਜਾ ਹੈ ਕੌਰੰਗ ।
ਮਾਰੀਂ ਨਾਹੀਂ ਦੋਹਾਂ ਨੂੰ, ਕਰੀਂ ਨਾ ਝਗੜਾ ਜੰਗ ।
ਕਰੇ ਕਬੂਲ ਲੰਧੌਰ ਭੀ ਯਾ ਉਸ ਦਾ ਪੈਮਾਨ[3] ।
ਔਰਤ ਰੁਖਸਤ ਹੋਇ ਕੇ ਵੜੀ ਮਹੱਲੀਂ ਆਨ ।
ਰਹਿਆ ਉਨੀਂਦਾ ਮੁੱਦਤੋਂ ਸੀ ਲੰਧੌਰ ਜਵਾਨ ।
ਬੰਨ੍ਹ ਖੋਲ੍ਹੇ, ਹੁਣ ਨਦੀ ਦੇ ਹੋਇਆ ਜੋਸ਼ ਅਯਾਨ[4] ।
ਲੋਹਾਂ ਸਾਰਾ ਬਦਨ ਥੀਂ ਲਿਆ ਉਤਾਰ ਸ਼ਿਤਾਬ ।
ਸਿਰ ਪੁੱਠਾ ਰੱਖ ਸੌਂ ਗਿਆ ਵਿਚ ਮਸਤੀ ਦੀ ਖ਼ਾਬ[5] ।
ਸੁਣੇ ਘੁਰਾੜੇ ਰਾਖਿਆ ਹੋਸ ਚਲੀ ਹੋ ਦੂਰ ।
ਅੱਜ ਕਜ਼ੀਏ[6] ਨਵੇਂ ਦਾ ਲੱਗਾ ਹੋਣ ਜ਼ਹੂਰ[7] ।
ਨੀਂਦ੍ਰ ਛੁੱਟੀ ਏਸ ਥੀ ਮੁੱਤਤ ਗਈ ਵਿਹ ।
ਜ਼ੰਜੀਰਾਂ ਦੇ ਜ਼ਖ਼ਮ ਨੇ ਕੀਤੀ ਖ਼ੀਦ[8] ਫ਼ਨਾ ।
ਤੇ ਦਰਮਾਂ[9] ਵਿਚ ਏਸ ਨੂੰ ਆਵੇਂ ਨੀਂਦ ਕਦੋ ।
ਅੱਜ ਫ਼ਿਤਨਾ ਕੁਝ ਜਾਗਿਆ, ਸੁੱਤਾ ਸ਼ਾਹ ਜਦੋਂ ।
ਮਰਦ ਗਇਆ ਇਕ ਦੇਖਣੇ ਖੂਹੋਂ ਅੰਦਰ ਵਾਰ ।
ਸੁੱਤਾ ਹੋਇਆ ਦੇਖਿਆ ਲੱਤਾਂ ਪੈਰ ਪਸਾਰ ।
ਬਾਹਾਂ ਡਾਂਗ ਲਿਟਾਈਆਂ ਦੋ ਪਈਆਂ ਅਣਘੜਤ ।
ਨਾਸ਼ ਖ਼ੁਸ਼ੀ ਦੀ ਦਹਿਸ਼ਤਾ[10] ਵਿਚ ਮਜ਼ੇ ਦੀ ਚੜ੍ਹਤ ।
ਲਬੀ[11] ਫੁਕਾਰੇ ਫਰਕਦੇ, ਵਗੇ ਵਰਾਛੋਂ ਫੂਕ ।
ਪਇਆ ਉਡਾਵੇਂ ਬੁਲਬੁਲਾਂ ਨਾਲ ਦਮਾਂ ਦੀ ਹੂਕ ।
ਵਾਰੋ ਵਾਰ ਦੋ ਨਾਸ ਦਾ ਪਹਿਰਾ ਹੋ'ਦਾ ਖੱਲ[12] ।
ਜਾਣ ਵਰੋਲੇ ਫਰਨ ਫਰਨ ਚੜ ਅਸਮਾਨਾਂ ਵੱਲ ।
ਪੋਸ਼ਤ ਸ਼ਿਕਮ[13] ਗੁਲਾਬ ਦੇ ਸਿਰ ਧਰ ਪਾ ਸਰਪੋਸ਼[14] ।
ਕਦੀ ਹਿਠਾਹਾਂ ਫਰਕਦਾ, ਕਦੀ ਉਤਾਹਾਂ ਜੋਸ਼ ।
ਤੋਪ ਧਰੀ ਰਲਕੂਮ[15] ਦੀ ਦਾਰੂ ਬਾਝ ਚਲੇ ।
ਡਿੱਠਾ ਲੋਹਾ ਬਦਨ ਦਾ ਧਰਿਆ ਸੀਸ ਤਲੇ ।
ਮਰਦ ਗਇਆ ਮੁੜ ਵੇਖ ਕੇ ਵਲ ਔਰੰਗ ਕੌਰੰਗ ।
ਤਾਕਤ ਹੈ ਤੇ ਕਰ ਲਓ ਫ਼ਿਤਨੇ ਦਾ ਮੂੰਹ ਤੰਗ ।
ਦੌੜੇ ਆਏ ਹਾਲ ਸੁਣ ਦੋਵੇਂ ਹ ਬੇਤਾਬ !
ਆ ਡਿੱਠਾ ਲੰਧੌਰ ਨੂੰ ਅਜੇ ਪਇਆ ਵਿਚ ਖ਼ੁਆਬ ।
ਆਏ ਪੈਰ ਦਬਾ ਕੇ ਲਏ ਸੰਗਲ ਜ਼ੰਗੀਰ ।
ਦੂਜੀ ਵਾਰੀ ਜਵਾਨ ਨੂੰ ਲੱਗੇ ਕਹਣ ਅਸੀਰ[16] ।

---

1. ਖਾਣਾ । 2. ਅਹਿਦੋ ਪੈਮਾਨ, ਕੌਲ ਕਰਾਰ । 3. ਵਚਨ । 4. ਪ੍ਰਗਟ, ਜ਼ਾਹਿਰ । 5. ਨੀਂਦ 6. ਝਗੜੇ । 7. ਪ੍ਰਗਟਾਵਾਂ 8. ਮੂਲੋਂ ਮੁੱਢੋਂ । 9. ਤਕਲੀਫ਼ 10. ਡਰ, ਭੈ । 11. ਬੁਲਾਂ ਉਤੇ । 12. ਖਲੋਕੇ । 13. ਪੇਟ । 14. ਢੱਕਣ । 15. ਇਕ ਪ੍ਰਸਿੱਧ ਕਾਰੀਗਰ । 16. ਕੈਦੀ ।

ਬਖ਼ਤ[1] ਭਲੇ ਦੀ ਦੁੱਬ ਨੂੰ ਟੁੰਬ ਗਈ ਤਕਦੀਰ ।
ਚਸ਼ਮ ਖੁਲ੍ਹੀ ਲੰਧੌਰ ਦੀ ਪਰਤ ਪਇਆ ਹੋ ਤੀਰ ।
ਫੜ ਔਰੰਗ ਕੌਰੰਗ ਨੂੰ ਸੱਟ ਗਈ ਤਕਦੀਰ ।
"ਜਿਸਦਾ ਹੈ ਮੂੰਹ ਮਾਰਦਾ ਤੁਸੀਂ ਹੋਂ ਉਸ਼ ਦੇ ਵੀਰ ।"
ਕਹੇ ਬੜੇ ਔਰੰਗ ਨੂੰ, 'ਸੁਣ, ਐ ਜ਼ਾਲਿਮ ਖ਼ਾਮ[2] ।
ਮੈਨੂੰ ਤੇਰੀ ਭੈਣ ਦਾ ਪਇਆ ਲਿਹਾਜ਼ ਤਮਾਮ ।
ਨਹੀਂ ਤੇ ਮੇਰੇ ਪੰਜਿਓਂ ਜਾਂਦੇ ਜਾਨ ਗਵਾ ।
ਤੁਸਾਂ ਦੁਹਾਂ ਨੂੰ ਪਕੜ ਕੇ ਦੇਂਦਾ ਧਰਿਤ ਦਬਾ ।"
ਕਹਿੰਦੇ, "ਸਾਡੀ ਭੈਣ ਨੂੰ ਕਿਉਂ ਕਰ ਜਾਣੇ ਤੂੰ ?"
ਹਾਲਤ ਖ਼ਵਾਬ ਲੰਧੌਰ ਨੇ ਦੱਸੀ ਦੋਹਾਂ ਨੂੰ ।
ਸੁਣ ਕੇ ਰਾਜ਼ੀ ਹੋ ਗਏ ਉਸ ਮਾਹ ਰੁਖ਼[3] ਦੇ ਵੀਰ ।
ਰਲ ਮਿਲ ਵਲ ਦਰਬਾਰ ਦੇ ਆਏ ਬੇ ਤਾਖ਼ੀਰ[4] ।
ਫੜ ਬਾਹੋਂ ਲੰਧੌਰ ਨੂੰ ਹੋ ਦੋਹਾਂ ਗ਼ਮਖ਼ਵਾਰ ।
ਲਖਨੌਤੀ ਦੇ ਤਖ਼ਤ ਦਾ ਕਰ ਦਿੱਤਾ ਮੁਖ਼ਤਾਰ ।
ਵਾਂਗ ਵਜ਼ੀਰਾਂ ਬੈਠਦੇ ਖ਼ੁਦ ਕੁਰਸੀ ਤੇ ਆ ।
ਸਭ ਉਮਰਾ[5] ਲੰਧੌਰ ਨੂੰ ਆਏ ਸੀਸ ਨਿਵਾ ।
ਤੇ ਔਰੰਗ ਕੌਰੰਗ ਨੇ ਅੰਦਰ ਵਕਤ ਪਸੰਦ ।
ਭੈਣ ਆਪਣੀ ਲੰਧੌਰ ਥੀਂ ਕਰ ਦਿੱਤੀ ਪੈਵੰਦ ।
ਵਿਚ ਖ਼ੁਸ਼ੀਆਂ ਲੰਧੌਰ ਨੂੰ ਗੁਜ਼ਰੇ ਕਿਤਨੇ ਰੋਜ਼ ।
ਹੁਕਮ ਕਰੇਂਦਾ ਤਖ਼ਤ ਤੇ ਹੋ ਮਜਲਿਸ ਅਫ਼ਰੋਜ਼[6] ।
ਫ਼ਰਮਾਇਆ ਲੰਧੌਰ ਨੇ ਇਕ ਦਿਨ ਵਿਚ ਦਰਬਾਰ ।
"ਸਾਢੇ ਸਤ ਸੈ ਮਣਾਂ ਦੀ ਗੁਰਜ਼ ਮੈਨੂੰ ਦਰਕਾਰ ।"
ਔਰੰਗ ਤੇ ਕੌਰੰਗ ਨੇ ਕੀਤੇ ਜਮਾ ਲੁਹਾਰ ।
ਸਾਢੇ ਸਤ ਸੈ ਮਣਾਂ ਦੀ ਕੀਤੀ ਗੁਰਜ਼ ਤਿਆਰ ।
ਸੁਣ ਕਹਿਆ ਲੰਧੌਰ ਨੇ, "ਮੈਨੂੰ ਦਿਓ ਲਿਆ ।
ਅਰਜ਼ ਕਰਨ, 'ਉਹ ਚਾਵਨੀ[7] ਤਾਕਤ ਕਿਸੇ ਕਿਆ ।"
ਆਪ ਗਇਆ ਲੰਧੌਰ ਤੇ, ਆਂਦੀ ਗੁਰਜ਼ ਉਠਾ ।
ਮਾਰੀ ਵਲ ਅਸਮਾਨ ਦੇ, ਉੱਡੀ ਵਿਚ ਹਵਾ ।
ਬੋਚ ਲਈ ਮੁੜ ਆਂਵਦੀ, ਖ਼ਲਕ[8] ਰਹੀ ਹੈਰਾਨ ।
ਫ਼ੀਲ[9] ਬੁਲੰਦ[10] ਲੰਧੌਰ ਨੇ ਆਂਦਾ ਵਿਚ ਮੈਦਾਨ ।
ਸਾਜ਼ ਰਖਾ ਚੜ੍ਹ ਫ਼ੀਲ ਤੇ ਕਹੇ ਪੁਕਾਰ ਜਵਾਨ ।
"ਰਾਹ ਦਸੋ ਸਰਨ ਦੀਪ ਦਾ, ਮੈਂ ਹੋ ਚਲਾਂ ਰਵਾਨ ।"

---

1. ਕਿਸਮਤ । 2. ਕੱਚਾ । 3. ਮਾਹ (ਚੰਦ) ਰੁਖ (ਮੂੰਹ). ਅਰਥਾਤ—ਚੰਦਰ ਮੁਖੀ, ਚੰਦਰ ਬਦਨੀ । 4. ਦੇਰ, ਢਿੱਲ । 5. ਅਮੀਰ (ਬਹੁਵਚਨ) । 6. ਸ਼ਾਨ ਬਖ਼ਸ਼ਣ ਵਾਲਾ । 7. ਉਠਾਉਣੀ । 8. ਦੁਨੀਆ, ਪਬਲਿਕ । 9. ਹਾਥੀ । 10. ਉੱਚਾ ।

ਸੁਣ ਔਰੰਗ ਕੌਰੰਗ ਭੀ ਹੋਏ ਅਰਜ਼ ਗੁਜ਼ਾਰ ।
'ਨਾਲ ਚਲਾਂਗੇ ਅਸੀਂ ਭੀ ਕਰ ਕੇ ਫ਼ੌਜ ਤਿਆਰ ।
ਮਾਰਾਂਗੇ ਸ਼ਹਿਪਾਲ ਥੀਂ ਜੰਗ ਅੰਦਰ ਮੈਦਾਨ ।
ਨਾ ਕਰ ਏਡ ਸ਼ਿਤਾਬੀਆਂ, ਐ ਲੰਧੌਰ ਜਵਾਨ ।
ਅਟਕ ਰਹਿਆ ਲੰਧੌਰ ਤੇ ਕੀਤੀ ਫ਼ੌਜ ਤਿਆਰ ।
ਫ਼ਜਰ[1] ਹੋਈ ਤੇ ਤੁਰ ਪਿਆ ਕਰ ਸਾਮਾਨ ਤਿਆਰ ।
ਵਿਚ ਜ਼ਿਮੀਂ ਸਰਨਦੀਪ ਦੇ ਲੱਗੇ ਆਣ ਜਹਾਜ਼ ।
ਵਿਚ ਦਰਬਾਰ ਲੰਧੌਰ ਦੀ ਪਈ ਬੁਲੰਦ ਆਵਾਜ਼ ।
"ਮੇਰੇ ਅੱਗੇ ਉੱਠ ਕੇ ਕਰਦਾ ਅਰਜ਼ ਚਪੂਲ ।
ਮੈਂ ਹਮ ਉਮਰ ਲੰਧੌਰ ਦੇ ਸਾਇਤ[2] ਫ਼ਰਕ ਨਾ ਮੂਲ ।
ਜਾਵਾਂ ਕਰਾਂ ਮੁਕਾਬਲਾ, ਨਾਲ ਲੰਧੌਰ ਜਵਾਨ ।
ਕੰਨੋਂ ਪਕੜ ਲਿਆਵਸਾਂ ਘੜੀ ਨ ਦਿਆਂ ਅਮਾਨ[3] ।"
ਦੋ ਵੱਖ ਨਾਲ ਸਵਾਰ ਦੇ ਦਿੱਤਾ ਘੱਲ ਚਪੂਲ ।
ਦੇਖ ਲੰਧੌਰ ਚਪੂਲ ਨੇ ਤਾਬ ਨ ਆਂਦੀ ਮੂਲ ।
ਇਕ ਸੌ ਗਜ਼ ਦਾ ਕੱਦ ਲੈ ਹਾਥੀ ਆਇਆ ਜ਼ੇਰ[4] ।
ਸਾਢੇ ਸੱਤ ਸੌ ਮਣਾਂ ਦੀ ਗੁਰਜ਼ ਫੜੀ ਹੱਥ ਸ਼ੇਰ ।
ਡਿੱਠਾ ਜਦੋਂ ਚਪੂਲ ਨੂੰ ਆਣ ਪਿਆ ਲੰਧੌਰ ।
ਰਣ ਵਿਚ ਨਾਅਰਾ ਮਾਰਿਆ, ਗਏ ਦਿਲਾਂ ਦੇ ਠੌਰ ।
ਗੁਰਜ਼ਾਂ ਨਾਲ ਲੰਧੌਰ ਨੇ ਕੀਤੀ ਫ਼ੌਜ ਤਬਾਹ ।
ਇੱਕੋ ਗੁਰਜ਼ੇ ਆਦਮੀ ਹੁੰਦੇ ਬਹੁਤ ਫ਼ਨਾਹ ।
ਓੜਕ ਨੱਸ ਚਪੂਲ ਆ ਵੜਿਆ ਵਿਚ ਹਿਸਾਰ[5] ।
ਬੰਦ ਕੀਤੇ ਦਰ ਕਿਲੇ ਦੇ ਖ਼ੰਦਕ ਆਬ[6] ਗੁਜ਼ਾਰ ।
ਮਗਰੇ ਗਇਆ ਲੰਧੌਰ ਭੀ, ਨਾਲੇ ਫ਼ੌਜ ਗਈ ।
ਸੁੱਟੀ ਗੁਰਜ਼ ਲੰਧੌਰ ਨੇ ਖਾਈਓਂ ਪਾਰ ਪਈ ।
ਖ਼ੰਦਕ ਬਹੁਤ ਫ਼ਰਾਖ਼[7] ਥੀਂ, ਟੱਪ ਗਿਆ ਲਾ ਛਾਲ ।
ਫੇਰ ਗੁਜ਼ਰ ਚਾ ਬੁਰਜ ਤੇ ਮਾਰੀ ਕੁੱਵਤ ਨਾਲ ।
ਝੜਿਆ ਬੁਰਜ ਇਮਾਰਤੋਂ, ਧਰਤੀ ਪਇਆ ਤਮਾਮ ।
ਪਕੜ ਹਿਸਾਰੋਂ[8] ਫ਼ੌਜ ਨੂੰ ਕਰ ਸੁਟਿਆ ਕਤਲਾਮ ।
ਬਾਕੀ ਰਹਿੰਦੇ ਨੱਸ ਗਏ ਵੜੇ ਸ਼ਹਿਰ ਵਿਚ ਆ ।
ਮਗਰੋਂ ਆ ਲੰਧੌਰ ਨੇ ਪਾਈ ਸ਼ਹਿਰ ਕਹਾ[9] ।
ਕੋਠੇ ਕੰਧਾਂ ਗੁਰਜ਼ ਥੀਂ ਧਰਤਿ ਸੁਟਾਏ ਢਾਹ ।
ਮਰਦ ਜ਼ਨਾਂ[10] ਵਿਚ ਘਰਾਂ ਦੇ ਹੁੰਦੇ ਗਏ ਫ਼ਨਾਹ ।

---

1. ਸਵੇਰ । 2. ਘੜੀ, ਪਲ । 3. ਅਰਾਮ । 4. ਹੇਠ । 5. ਕਿੱਲਾ । 6. ਪਾਣੀ । 7. ਖੁਲ੍ਹੀ । 8. ਕਿਲੇ ਤੋਂ । 9. ਹਾਹਾਕਾਰ । 10. ਰੰਨਾਂ, ਔਰਤਾਂ ।

ਮੈਂ ਇਹ ਹਾਲਤ ਦੇਖ ਕੇ ਕਦਮੀ ਡਿਗਿਆ ਆ ।
ਤੇ ਕਹਿਆ, ਕੁਝ ਰਹਿਮ ਕਰ, ਨਾ ਕਰ ਖ਼ਲਕ[1] ਫ਼ਨਾਹ ।
ਆਜਿਜ਼ ਸ਼ਹਿਰੀ ਖ਼ਲਕ ਦੀ ਮਾਰ ਨਹੀਂ ਹੁਣ ਜਾਨ ।
ਮੈਂ ਭੀ ਤੈਥੀਂ ਨਾ ਲੜਾਂ, ਮੈਨੂੰ ਬਖ਼ਸ਼ ਅਮਾਨ ।
ਕਰ ਇਨਸਾਫ਼, ਨਾ ਜ਼ੁਲਮ ਕਰ, ਜ਼ੁਲਮ ਬਲਾਇ ਅਜ਼ੀਮ[2] ।
ਮੁਨਸਿਫ਼[3] ਮਨ ਨੌਸ਼ੀਰਵਾਂ ਵਾਲੀ[4] ਹਫ਼ਤ[5] ਅਕਲੀਮ[6] ।
ਓਹ ਦੇਵੇ ਜਿਸ ਹਾਕਿਮੀ ਓਹੋ ਰਾਜ ਕਰੇ ।
ਦੂਜਾ ਉਸ ਦੀ ਤਾਬਿਆ ਹੋਇ ਖ਼ਿਰਾਜ ਭਰੇ ।
ਲਿਖ ਕੇ ਵਲ ਨੌਸ਼ੀਰਵਾਂ ਮੈਂ ਖ਼ਤ ਦਿਆਂ ਪੁਚਾ ।
ਤੂੰ ਉਤਨਾ ਚਿਰ ਆਪਣਾ ਤੰਬੂ ਰੱਖ ਜੁਦਾ ।
ਜੋ ਕੁਝ ਲਿਖਿਆ ਓਸ ਨੇ, ਉਸ ਤੇ ਅਮਲ ਕਰੀਂ ।
ਹੁਕਮੋਂ ਵਾਲੀ ਮੁਲਕ ਦੇ ਨਾ ਅਦੂਲ ਕਰੀਂ ।"
ਸੁਣ ਕਹਿਆ ਲੰਧੌਰ ਨੇ, ਖਾਲੀ ਛੋੜ ਮੁਕਾਮ ।
ਵਿਚ ਜਜ਼ੀਰੇ ਦੂਸਰੇ ਲੈ ਜਾ ਫ਼ੌਜ ਤਮਾਮ ।
ਤਖ਼ਤ ਲਵਾਂ ਮੈਂ ਬਾਪ ਦਾ ਹੋਰ ਨਹੀਂ ਕੁਝ ਗੱਲ ।
ਤੂੰ ਖ਼ਤ ਵਲ ਨੌਸ਼ੀਰਵਾਂ ਲਿਖ ਕੇ ਘੱਲ ਨ ਘੱਲ ।
ਕਰ ਫ਼ਰਿਆਦਾਂ ਜ਼ਾਰੀਆਂ ਜਿਤ ਵਲ ਚਾਹੇ ਜੀ ।
ਕੌਣ ਹੁੰਦਾ ਨੌਸ਼ੀਰਵਾਂ, ਉਸ ਨੂੰ ਜਾਣਾਂ ਕੀ ?
ਜੇ ਮੇਰੀ ਵਲ ਫ਼ੌਜ ਲੈ ਆਵੇਗਾ ਇਕ ਵਾਰ ।
ਪਸਤ[7] ਕਰਾਂ ਸੁਣ ਲਸ਼ਕਰਾਂ ਕਰ ਹਮਲੇ ਦੋ ਚਾਰ ।
ਕੀ ਜਾਣਾਂ ਨੌਸ਼ੀਰਵਾਂ ਹੁੰਦਾ ਹੈ ਕੀ ਸ਼ੈ ?
ਵਾਲੀ ਹਫ਼ਤ ਅਕਲੀਮ ਦਾ ਕੌਣ ਕੋਈ ਉਹ ਹੈ ?
ਨਾਲ ਮੇਰੇ ਨੌਸ਼ੀਰਵਾਂ ਜੇ ਆ ਜੰਗ ਕਰੇ ।
ਫ਼ੌਜਾਂ ਥੀਂ ਸਰਨਦੀਪ ਦਾ ਟਾਪੂ ਆਣ ਭਰੇ ।
ਜਾਂ ਮੈਂ ਪੌਸਾ[8] ਗੁਰਜ਼ ਲੈ, ਕੌਣ ਛੁੜਾਵੇਗਾ ?
ਵਾਲੀ ਹਫ਼ਤ ਅਕਲੀਮ ਦਾ ਪਿਆ ਅੜਾਵੇਗਾ ।"
ਇਹ ਗੱਲਾਂ ਸੁਣ ਚੁਪ ਹੋ, ਮੈਂ ਰਹਿਆ ਲਾਚਾਰ ।
ਮੈਨੂੰ ਘਰੋਂ ਲੰਧੌਰ ਨੇ ਕੀਤਾ ਬਾਹਰ ਵਾਰ ।
ਅੰਦਰ ਜੰਗ ਲੰਧੌਰ ਦੇ ਮੈਂ ਹੋ ਰਹਿਆ ਜ਼ਿੱਚ ।
ਲੈ ਵੜਿਆ ਹਾਂ ਫ਼ੌਜ ਨੂੰ ਹੋਰ ਜਜ਼ੀਰੇ ਵਿੱਚ ।
ਉਪਰ ਤਖ਼ਤ ਲੰਧੌਰ ਹੈ ਹੁਣ ਹੋਇਆ ਸਰਦਾਰ ।
ਇਹ ਅਰਜ਼ੀ ਲਿਖ ਤੁਸਾਂ ਦੇ ਮੈਂ ਘੱਲੀ ਦਰਬਾਰ ।

1. ਦੁਨੀਆਂ । 2. ਵੱਡੀ । 3. ਇਨਸਾਫ਼ੀ, ਨਿਆਈਂ । 4. ਮਾਲਿਕ । 5. ਸੱਤ । 6. ਵਿਲਾਇਤਾਂ । 7. ਹਾਰ । 8. ਪਵਾਂਗਾ ।

ਬਸ ਜੇ ਹੈ ਹੁਣ ਭਾਂਵਦਾ ਮੈਨੂੰ ਅਪਨਾ ਰਾਜ ।
ਝਬਦੇ ਏਸ ਬਲਾਇ ਦਾ ਕਰ ਲੈ ਕੁਝ ਇਲਾਜ ।
ਨਹੀਂ ਤੇ[1] ਕਾਈ ਰੋਜ਼[1] ਨੂੰ ਕਰਸੀ ਦੇਸ ਫ਼ਨਾਹ ।
ਉਸ ਦੇ ਹੱਥੋਂ ਹੋਵਸੀ ਤੇਰਾ ਮੁਲਕ ਤਬਾਹ ।"
ਖ਼ਤ ਸੁਣਿਆ ਨੌਸ਼ੀਰਵਾਂ, ਸੁਣ ਹੋਇਆ ਦਿਲਗੀਰ ।
ਵਿਚ ਵਜ਼ੀਰਾਂ ਆਖਦਾ, "ਕੀ ਕਰੀਏ ਤਦਬੀਰ ।
ਮਰਦ ਅਜੀਬ ਲੰਧੌਰ ਹੈ ਕਰਸੀ ਦੇਸ ਫ਼ਨਾ ।
ਏਹ ਭੀ ਸਿਰ ਪਰ ਕੂਕਿਆ ਨਵਾਂ ਹੀ ਕਜ਼ੀਆ ਆ ।
ਜ਼ੋਰੋਂ ਧਰਤੀ ਡੋਲਦੀ, ਗੁਰਜ਼ੋਂ ਡਰੇ ਪਹਾੜ ।
ਜ਼ੁਲਮੋਂ ਅੰਦਰ ਜੰਗਲਾਂ ਸ਼ੇਰ ਡਰਨ ਬਘਿਆੜ ।
ਉਸ ਦੀ ਹੈਬਤ[2] ਮਾਰਦੀ ਵਿਚ ਦਿਲਾਂ ਤਲਵਾਰ ।
ਰਹਿਣ ਕਲੇਜੇ ਕੰਬਦੇ ਸੁਣ ਉਸਦੀ ਪੈਕਾਰ[3] ।
ਬਖ਼ਤਕ ਲੈ ਸੁਲਤਾਨ ਨੂੰ ਕੋਨੇ ਬੈਠਾ ਜਾ ।
ਸਖ਼ਤ ਪੁਆੜਾ ਜੰਗ ਦਾ ਪਇਆ ਸਿਰਾਂ ਤੇ ਆ ।
ਦਿਲ ਮੇਰੇ ਵਿਚ ਮਸਲਹਤ[4] ਬਿਹਤਰ[5] ਹੈ ਹਰ ਹਾਲ ।
ਦੁਸ਼ਮਨ ਦੇ ਸੱਪ ਮਾਰਨਾ ਲਾਜ਼ਮ[6] ਛਾਤੀ ਨਾਲ ।
ਦੋਵੇਂ ਵੈਰੀ ਜਾਨ ਦੇ ਰਹਿਸੀ ਇਕ ਜ਼ਬੂੰ[7] ।
ਦੁਸ਼ਮਨ ਮਾਰੇ ਸੱਪ ਨੂੰ, ਯਾ ਸੱਪ ਦੁਸ਼ਮਨ ਨੂੰ ।
ਜੇ ਸੱਪ ਦੁਸ਼ਮਨ ਕਲਿਕੇ ਪਾਵੇ ਲੁਤਫ਼ ਪਿਆਰ ।
ਪਰ ਮਾਰਨ ਸਿਰ ਸੱਪ ਦੇ ਲਾਜ਼ਮ ਹੈ ਤਲਵਾਰ ।
ਸੱਪ ਮਰਨ ਯਾ ਸੱਪ ਦਾ ਮਰਸੀ ਕੀਲਣ ਹਾਰ ।
ਯਾ ਕਾਫ਼ੀ ਹੈ ਦੁਹਾਂ ਨੂੰ ਜ਼ਖ਼ਮ ਇਕਾ ਪਰਾਰ ।
ਅੱਵਲ ਤਰਫ਼ ਲੰਧੌਰ ਦੀ ਟੋਰੋ ਗਸਤਮ ਨੂੰ ।
ਪਿੱਛੋਂ ਅਰਬ ਅਮੀਰ ਨੂੰ ਸੱਦ ਬੁਲਾਵੀਂ ਤੂੰ ।
ਜੇ ਤੂੰ ਸਿਰ ਲੰਧੌਰ ਦਾ ਲੈ ਆ ਵਿਚ ਦਰਬਾਰ ।
ਤੈਨੂੰ ਵਾਰੇ ਲੁਤਫ਼ ਥੀਂ ਬਖ਼ਸ਼ਾਂ ਮਿਹਰ ਨਿਗਾਰ ।
ਹਮਜ਼ੇ ਨਾਲ ਜ਼ਬਾਨ ਥੀਂ ਕਰ ਆਇਓ ਇਕਰਾਰ ।
ਟੋਰੋਂ ਤਰਫ਼ ਲੰਧੌਰ ਦੀ ਗਸਤਮ ਬਾਦ ਸਵਾਰ ।
ਜੇ ਗਸਤਮ ਨੇ ਜਾਇ ਕੇ, ਮਾਰ ਲੰਧੌਰ ਲਇਆ ।
ਹਮਜ਼ੇ ਦਾ ਇਕਰਾਰ ਭੀ ਦੇਣਾ ਨਾਂਹ ਪਇਆ ।
ਜੇ ਗ਼ਸਤਮ ਥੀਂ ਰਹਿ ਗਿਆ, ਹਮਜ਼ਾ ਕਰਸੀ ਜੰਗ ।
ਦੋਹਾਂ ਵਿੱਚੋਂ ਇਕ ਤੇ ਅਕਸਰ ਹੋਸੀ ਤੰਗ ।

---

1. ਕਿਸੇ ਦਿਨ । 2. ਡਰ । 3. ਲੜਾਈ । 4. ਸਲਾਹ, ਤਜਵੀਜ਼ । 5. ਚੰਗਾ । 6. ਜ਼ਰੂਰੀ । 7. ਥੱਲੇ ।

ਦੋਵੇਂ ਦੁਸ਼ਮਨ ਜਾਨ ਦੇ ਹਮਜ਼ਾ ਤੇ ਲੰਧੇਰ ।
ਦੋਹਾਂ ਵਿਚੋਂ ਕਿਸੇ ਦਾ ਹੋਸੀ ਮੰਦਾ ਤੌਰ ।
ਜਾਂ ਫਿਰ ਵਿਚੋਂ ਦੁਹਾਂ ਦੇ ਹੋਇਆ ਇਕ ਫ਼ਨਾ ।
ਦੂਜੇ ਗਸਤਮ ਮਾਰਸੀ ਕਰ ਕੇ ਕੁਝ ਦਗ਼ਾ ।
ਜ਼ੋਰਾਵਰੀ ਤੇ ਮਰਦਮੀ[1] ਹੈ ਹੋਰਾਂ ਦੇ ਨਾਮ ।
ਗਸਤਮ ਕੰਮ ਸਵਾਰਦਾ ਵਲ ਛਲ ਨਾਲ ਤਮਾਮ ।
ਕਰੇ ਮੁਹਿੰਮਾਂ ਭਾਈਆਂ ਵਲੋਂ ਛਲੋਂ ਸਭ ਤਹਿ ।
ਨੋਸ਼[2] ਕਰਾਵੇ ਵੈਰੀਆਂ, ਘੋਲ ਪਿਲਾਵੇ ਮੈ[3] ।
ਘੋਲ ਬਲਾਈਂ ਦੇਂਵਦਾ ਵਿਚ ਨਸ਼ੇ ਦੀ ਤਾਰ ।
ਮਰਦਾਂ ਨੂੰ ਲੈ ਆਂਵਦਾ, ਬੰਨ੍ਹ ਬਿਨਾਂ ਪੈਕਾਰ[4] ।
ਮਾਰਨ ਕਰ ਮਰਦਾਨਗੀ ਦੁਸ਼ਮਨ ਨੂੰ ਹੈਰਾਂ[5] ।
ਗਸਤਮ ਦੇ ਵਿਚ ਮਜ਼ਹਬੇ ਫ਼ਤਵਾ ਬੇ-ਇਮਕਾਂ[6] ।
ਧਰ ਬੋਟੀ ਵਿਚ ਪਿੰਜਰੇ ਲੈਂਦਾ ਬਾਜ਼ ਫਸਾ ।
ਵਿੱਚ ਕਲਾਵੇ ਪਿੰਜਰੇ ਲੈਂਦਾ ਸ਼ੇਰ ਅੜਾ ।
ਪੰਖੀ ਦੇ ਪਰ ਕਾਨੀਓਂ ਦੇਵੇ ਤੋੜ ਵਿਖਾ ।
ਪੜ੍ਹ ਮੰਤਰ ਦਿਖਲਾਂਵਦਾ ਦਿਉ ਸ਼ੀਸ਼ੇ ਵਿਚ ਪਾ ।
ਧੁਰ ਹਾਰੂਤ[7] ਬਲਾਇਦਾ ਦੇਣਾ ਕਿਲਾ ਉਡਾ ।
ਹੱਥ ਉਤੇ ਹੱਥ ਮਾਰਨਾ, ਲੈਣਾ ਹੁਕਮ ਚਲਾ ।
ਇਸ ਗਸਤਮ ਦੇ ਅਮਲ ਥੀਂ ਫਸੇ ਕਬੂਤਰ ਦਾਮ[8] ।
ਵੈਰੀ ਮਾਰਨ ਜਹਾਨ ਥੀਂ ਮਕਸਦ[9] ਹੋਣ ਤਮਾਮ ।"
ਇਹ ਤਜਵੀਜ਼ ਵਜ਼ੀਰ ਦੀ ਸੁਣੀ ਜਦੋਂ ਸੁਲਤਾਨ ।
ਫ਼ਰਮਾਇਆ, 'ਇਹ ਬਖ਼ਤਕਾ ! ਕੰਮ ਨਹੀਂ ਆਸਾਨ ।
ਜੇ ਵਲ ਵਗੇ ਲੰਧੌਰ ਦੇ ਗਸਤਮ ਨਾ-ਮਾਕੂਲ[10] ।
ਹਮਜ਼ਾ ਉਤ ਵਲ ਜਾਵਣਾ ਕਰੇ ਨ ਮੂਲ ਕਬੂਲ ।
ਹਮਜ਼ੇ ਅਰਬੀ ਆਵਨਾ ਜੇ ਅੰਦਰ ਦਰਬਾਰ ।
ਮੈਨੂੰ ਵਿਚ ਦਰਬਾਰ ਦੇ ਰਹਿਣ ਨਹੀਂ ਦਰਕਾਰ ।
ਫਿਰ ਗਸਤਮ ਨੂੰ ਆਖੀਏ, ਏਥੋਂ ਜਾਇ ਚਲਾ ।
ਜਾਵੇ ਉਹ ਹਦ ਬਾਰਥੀਂ ਏਵੇਂ ਕੰਮ ਭਲਾ ।
ਜਾਵੇ ਉਹ ਸਰਨਦੀਪ ਨੂੰ ਆਵੇ ਫੇਰ ਅਮੀਰ ।
ਕੈਸੇ ਤੇਰੇ ਵਾਸਤੇ ਦਿੱਤਾ ਕੱਢ ਸ਼ਰੀਰ ।
ਤੇਰੇ ਬਦਲੇ ਹਮਜ਼ਿਆ ! ਗਸਤਮ ਚਲਾ ਗਇਆ ।
ਹੁਣ ਤੂੰ ਸਿਰ ਲੰਧੌਰ ਦਾ ਸਾਨੂੰ ਦੇਹ ਲਇਆ ।
ਜਾਵੇ ਤਰਫ਼ ਲੰਧੌਰ ਦੀ ਹਮਜ਼ਾ ਜੰਗ ਕਰੇ ।
ਇਕ ਦੋਹਾਂ ਥੀਂ ਅੰਤ ਨੂੰ ਹੋ ਕੇ ਤੰਗ ਮਰੇ ।"

---

1. ਬਹਾਦਰੀ । 2. ਨੋਸ਼ ਕਰਨਾ, ਪੀਣਾ । 3. ਸ਼ਰਾਬ । 4. ਲੜਾਈ, ਜੰਗ । 5. ਹੈਰਾਨ । 6. ਅਣਹੋਣੀ, ਅਸੰਭਵ । 7. ਇ ਫ਼ਰਿਸ਼ਤਾ । 8. ਫੰਦੇ ਵਿਚ । 9. ਮੁਰਾਦ । 10. ਅਜੋਗ ।

ਇਹ ਤਦਬੀਰ ਸ਼ਰੀਰ[1] ਦੀ ਪਈ ਪਸੰਦ ਅਯਾਨ[2] ।
ਦਿਨ ਦੂਜੇ ਜਾਂ ਤਖ਼ਤ ਤੇ ਆ ਬੈਠਾ ਸੁਲਤਾਨ[3] ।
ਪੁੱਛੇ ਬੁਜ਼ੁਰਜਮਿਹਰ ਥੀਂ, 'ਕੀ ਕਰੀਏ ਤਦਬੀਰ ?
ਕੌਣ ਕਰੇ ਲੰਧੌਰ ਥੀਂ ਰਣ ਵਿਚ ਜੰਗ ਕਬੀਰ[4] ?"
ਖ਼ੁਆਜਾ ਕਹਿੰਦਾ, 'ਕੌਣ ਹੈ ਮਰਦ ਬਗੈਰ ਅਮੀਰ ?
ਜੋ ਮਾਰੇ ਲੰਧੌਰ ਨੂੰ, ਯਾ ਫੜ ਕਰੇ ਅਸੀਰ[5] ।"
ਫ਼ਰਮਾਵੇ ਨੌਸ਼ੀਰਵਾਂ ਮਜਲਿਸ ਦੇ ਵਿਚਕਾਰ ।
ਜੇ ਹਮਜ਼ਾ ਇਹ ਮਰਦੁਮੀ ਖ਼ੂਬ ਕਰੇ ਇਜ਼ਹਾਰ[6] ।
ਅਰਬੀ ਦੀ ਮਰਦਾਨਗੀ[7] ਦੇਖਾਂ ਜਦੋਂ ਨਿਤਾਰ ।
ਜਾਣਾ ਲਾਇਕ ਮਰਦ ਹੈ, ਤੇ ਗ਼ਾਲਿਬ[8] ਤਲਵਾਰ ।
ਕਾਮਿਲ[9] ਲਾਇਕ ਜਾਣ ਕੇ ਬਖ਼ਸ਼ਾਂ ਮਿਹਰ ਨਿਗਾਰ ।
ਜ਼ੰਦਾ[10] ਤੇ ਜ਼ਰਤੁਸ਼ਤ[11] ਦੀ ਕਸਮ ਕਰਾਂ ਸੌ ਵਾਰ ।
ਖ਼ਤ ਘਲਵਾ ਮੰਗਵਾ ਲਓ ਹਮਜ਼ੇ **ਅਰਬੀ ਨੂੰ** ।
ਸੱਟ ਧਰੇ ਲੈ ਲਸ਼ਕਰਾਂ ਤਬਲੇ ਅਰਬੀ ਨੂੰ ।"
ਲਿਖਿਆ ਬੁਜ਼ੁਰਜਮਿਹਰ ਨੇ ਰੁੱਕਾ ਤਰਫ਼ ਅਮੀਰ ।
ਹਾਲ ਮੁਹਿਮ ਇਕਰਾਰ ਦਾ ਸਭ ਕੀਤਾ ਤਹਰੀਰ[12] ।
ਤੇ ਗਸਤਮ ਮੁਰਦਾਰ ਨੂੰ ਕਰ ਛਡਿਆ ਆਗਾਹ[13] ।
ਜਿਉਂ ਜਿਉਂ ਮਤਾ ਪਕਾਇਆ ਸੀ ਬਦਬਖ਼ਤ[14] ਤਬਾਹ ।
'ਖ਼ਤ ਤੇਰੇ ਵਲ ਵੇਖ ਕੇ ਗਸਤਮ ਕਹੇ ਮਲੂਲ[15] ।
'ਜੇ ਹਮਜ਼ੇ ਨੇ ਆਵਣਾ ਮੈਂ ਨਾ ਹੱਸਾ ਮੂਲ ।"
ਨਾਲ ਦਗੇ ਨੌਸ਼ੀਰਵਾਂ ਕਹਿੰਦਾ, 'ਹੋ ਜਾ ਦੂਰ ।
ਜੇ ਹਮਜ਼ੇ ਦਾ ਆਵਣਾ ਤੈਨੂੰ ਨਾ-ਮਨਜ਼ੂਰ ।"
ਗਸਤਮ ਬਾਹਰ ਆਇਕੇ ਲਸ਼ਕਰ ਕਰੇ ਤਿਆਰ ।
ਤੇ ਤਰਫ਼ੇ ਸਰਨਦੀਪ ਦੀ ਹੋ ਟੁਰਿਆ ਅਸਵਾਰ ।
ਉਧਰ ਬੁਜ਼ੁਰਜਮਿਹਰ ਦਾ ਲਿਖਿਆ ਖ਼ਤ ਗਇਆ ।
ਪੜ੍ਹ ਹਮਜ਼ੇ ਖ਼ੁਸ਼ ਹੋਇ ਕੇ ਸਿਰਪੁਰ ਰੱਖ ਲਇਆ ।
ਤਰਫ ਮਦਾਇਨ ਫ਼ੌਜ ਲੈ ਹੋਇਆ ਜਦੋਂ ਰਵਾਨ ।
ਕੋਹਾਂ ਚਾਰ ਮਦਾਇਨੋਂ ਲਾਏ ਆਣ ਨਿਸ਼ਾਨ ।
ਖ਼ਬਰ ਸੁਣੀ ਨੌਸ਼ੀਰਵਾਂ ਆਇਆ ਇਸਤਕਬਾਲ[16] ।
ਦੋਵੇਂ ਹੋਏ ਬਗ਼ਲਗੀਰ[17] ਸ਼ਹਿਰ ਵੜੇ ਹੋ ਨਾਲ ।
ਵਿਚ ਦਰਬਾਰ ਲਿਆਇਕੇ ਦਿੱਤਾ ਖ਼ੂਬ ਮਕਾਨ ।
ਤੇ ਕਹਿਆ, 'ਤੈਂ ਕਾਰਣੇ ਗਸਤਮ ਗਇਆ ਹਰਾਮ ।"
ਬਾਦ ਤੁਆਮੋਂ[18] ਬਖ਼ਤਕੇ ਮਜਲਿਸ ਦੇ ਵਿਚਕਾਰ ।

1. ਬੁਰੇ, ਕੋੜੇ । 2. ਪ੍ਰਗਟ । 3. ਬਾਦਸ਼ਾਹ । 4. ਵੱਡਾ । 5. ਕੈਦੀ । 6. ਪ੍ਰਗਟ । 7. ਸੂਰਮਤਾ । 8. ਕਾਬੂ ਰੱਖਣ ਵਾਲਾ । 9. ਪੂਰਾ । 10. ਫ਼ਾਰਸ ਦੇ ਲੋਕਾਂ ਦੀ ਧਰਮ ਪੁਸਤਕ । 11. ਫ਼ਾਰਸ ਦੇ ਅਗਨੀ ਪੂਜਕਾਂ ਦਾ ਪ੍ਰਸਿਧ ਪੈਗ਼ੰਬਰ । 12. ਲਿਖਿਆ । 13. ਜਾਣੂ । 14. ਮੰਦ ਭਾਗ । 15. ਰੰਜ ਨਾਲ । 16. ਸਵਾਗਤ, (Reception) 17. ਜੱਫੀ ਪਾ ਕੇ ਮਿਲੇ । 18. ਭੋਜਨ ਤੋਂ ।

ਓਹ ਅਰਜ਼ੀ ਸ਼ਹਿਪਾਲ ਦੀ ਪੜ੍ਹੀ ਅੰਦਰ ਦਰਬਾਰ ।
ਤੇ ਕਹਿਆ, "ਲੰਧੌਰ ਦੀ ਬਣੀ ਮੁਹਿਮ ਅਜ਼ੀਮ[1] ।
ਹੁਣ ਗੁਸਤਮ ਦਰਬਾਰ ਦੇ ਅੰਦਰ ਨਹੀਂ ਮੁਕੀਮ[2] ।
ਓਹ ਹੁੰਦਾ ਪੈਕਾਰ[3] ਨੂੰ ਹੋ ਜਾਂਦਾ ਅਸਵਾਰ ।
ਹੁਣ ਤਰਫ਼ੇ ਲੰਧੌਰ ਦੀ ਕੌਣ ਚੜ੍ਹੇ ਸਰਦਾਰ ?"
ਸੁਣ ਹਮਜ਼ਾ ਫ਼ਰਮਾਂਵਦਾ, "ਮੈਂ ਹੋਸਾਂ ਅਸਵਾਰ ।
ਕਰਾਂ ਮੁਹਿਮ ਲੰਧੌਰ ਦੀ ਪੂਰੀ ਕਰ ਪੈਕਾਰ ।"
ਹੁਣ ਮਜਲਿਸ ਵਿਚ ਬਾਦਸ਼ਾਹ ਜ਼ਾਹਿਰ ਕਹੇ ਕਲਾਮ[4] ।
ਅਮੀਰ ਵਜ਼ੀਰੋ ਮੇਰਿਓ ! ਰਹੋ ਗਵਾਹ ਤਮਾਮ ।
ਜੇ ਹਮਜ਼ਾ ਲੰਧੌਰ ਦੀ ਕਰੇ ਮੁਹਿਮ[5] ਤਮਾਮ ।
ਬਖ਼ਸ਼ਾਂ ਮਿਹਰ ਨਿਗਾਰ ਮੈਂ ਤੇ ਦੇਵਾਂ ਇਨਾਮ ।
ਹਮਜ਼ੇ ਤਾਈਂ ਕੁਰਸੀਓਂ ਬੁਜ਼ੁਰਜਮਿਹਰ ਉਠਾ ।
ਤਖ਼ਤ ਅੱਗੇ ਸੁਲਤਾਨ ਦੇ ਦੇਵੇ ਤੁਰਤ ਝੁਕਾ ।
ਹਮਜ਼ਾ ਕਰਦਾ ਕੁਰਨਸ਼ਾਂ ਹੋ ਹੋ ਕੇ ਦਿਲਸ਼ਾਦ[6] ।
ਖ਼ਾਨਾ ਜਿਗਰ ਅਮੀਰ ਦਾ ਅੱਜ ਖ਼ੁਸ਼ੀਓਂ ਆਬਾਦ ।
ਯਾਰ ਅਮੀਰ ਕਬੀਣ ਨੂੰ ਕਹਿਣ ਮੁਬਾਰਕ ਬਾਦ[7] ।
ਨਜ਼ਰ ਨਿਅਜ਼ਾਂ ਵੰਡਦੇ ਕਰਨ ਗ਼ੁਲਾਮ ਅਜ਼ਾਦ ।
ਮਿਲਣ ਚੌਫੇਰ ਮੁਬਾਰਕਾਂ ਖ਼ੁਸ਼ੀ ਕਰਨ ਸਭ ਯਾਰ ।
ਉਠ ਮਜਲਿਸ ਵਿਚ ਨੱਚਿਆ ਖ਼ੁਸ਼ ਹੋ ਉਮਰ ਅਯਾਰ ।
ਰੁਖ਼ਸਤ ਹੋ ਦਰਬਾਰ ਥੀਂ ਗਏ ਸਭੇ ਜਿਤਹਾਲ ।
ਆਂਦਾ ਬੁਜ਼ੁਰਜਮਿਹਰ ਨੇ ਹਮਜ਼ੇ ਨੂੰ ਖ਼ੁਦ ਨਾਲ ।
ਘਰ ਉਸ ਦੇ ਵਿਚ ਸੌਂ ਗਿਆ ਬਾਦ ਤੁਆਮ[8] ਅਮੀਰ ।
ਖ਼ੁਆਜਾ ਬੁਜ਼ੁਰਜਮਿਹਰ ਨੇ ਕੀਤੀ ਇਹ ਤਦਬੀਰ ।
ਬੇਹੋਸ਼ੀ ਦਾ ਦੇਂਵਦਾ ਦਾਰੂ ਹਮਜ਼ੇ ਨੂੰ ।
ਫੜ ਬਾਜੂ[9] ਇਕ ਚੀਰਿਆ, ਜਾਰੀ ਹੋਇਆ ਖ਼ੂੰ[10] ।
ਸ਼ਾਹ ਮੁਹਰਾ[11] ਵਿਚ ਰੱਖਿਆ, ਸੀਤਾ ਫੇਰ ਸ਼ਿਤਾਬ ।
ਦਾਰੂ ਲਾਇਆ ਜ਼ਖ਼ਮ ਤੇ, ਦਾਗ਼ ਨ ਰਹਿਆ ਅਜ਼ਾਬ[12] ।
ਨਾ ਇਹ ਡਿੱਠਾ ਕਿਸੇ ਨੇ ਬਿਨ ਮੁਕਬਲ ਸਰਦਾਨ[13] ।
ਮੁਕਬਲ ਨੂੰ ਸਮਝਾਂਵਦਾ ਬੁਜ਼ੁਰਜਮਿਹਰ ਜਵਾਨ ।
'ਸ਼ਾਹ ਮੁਹਰੇ ਦਾ ਕਿਸੇ ਨੂੰ ਭੇਤ ਨ ਦੱਸੀਂ ਮੂਲ ।
ਭੀ ਹਮਜ਼ੇ ਹੈ ਨਾ ਕਹੀ", ਮੁਕਬਿਲ ਕਰੇ ਕਬੂਲ ।
ਕੀਤਾ ਬੁਜ਼ੁਰਜਮਿਹਰ ਨੇ ਫਿਰ ਹਮਜ਼ਾ ਬੇਦਾਰ[14] ।
ਹਮਜ਼ੇ ਨੇ ਉਠ ਕਾਰ[15] ਦੀ ਜ਼ਰਾ ਨ ਪਾਈ ਸਾਰ ।

---

1. ਵੱਡੀ, ਮਹਾਨ । 2, ਰਹਿੰਦਾ । 3. ਲੜਾਈ । 4. ਗੱਲ । 5. ਫ਼ਿਕਰ ਵਾਲਾ ਕੰਮ । 6. ਪ੍ਰਸੰਨ ਚਿੱਤ । 7. ਵਧਾਈਆਂ । 8. ਖਾਣ ਪਿੱਛੋਂ । 9. ਬਾਂਹ । 10. ਖ਼ੂਨ, ਲਹੂ । 11. ਜ਼ਹਿਰ ਮੁਹਰਾ. ਇਕ ਜ਼ਹਿਰੀਲੀ ਦਵਾਈ । 12. ਤਕਲੀਫ਼ । 13. ਮਰਦ, ਬਹਾਦੁਰ । 14. ਜਗਾਇਆ । 15. ਕੰਮ ।

ਪੁਰ ਸ਼ੱਦਾਦੀ ਸ਼ੇਰ ਹੈ ਕਰ ਦਿੱਤਾ ਫ਼ਰਮਾਨ ।
"ਮਰਦੋ ! ਫ਼ੌਜ ਸਵਾਰ ਕੇ ਹੋਵੇ ਤੁਰਤ ਰਵਾਨ ।
ਚਲੋ ਜਜ਼ਾਇਰ[1] ਹਿੰਦ ਨੂੰ ਧਰੋ ਨਕਾਰੇ ਸੱਟ ।
ਬਦ ਖ਼ਵਾਹਾ[2] ਦੇ ਦਿਲਾਂ ਦੇ ਖੋਲ੍ਹ ਦਿਖਾਓ ਵੱਟ ।
ਸੈਰ ਵਿਲਾਇਤ[3] ਹਿੰਦ ਦਾ ਮਰਦੋ ! ਕਰਨ ਚਲੋ ।
ਮਰਹਮ[4] ਲਾਤਿਲ[5] ਜ਼ਹਿਰ ਦੀ ਜ਼ਖ਼ਮੇ ਧਰਨ ਚਲੋ ।
ਚਾਇ ਸੱਯਾਲ[6] ਸਰ ਸ਼ੋਖ਼ੀਆਂ[7] ਚਲੋ ਜਜ਼ਾਇਰ[8] ਨੂੰ ।
ਪਕੜ ਘੱਤੋ ਵਿਚ ਪਿੰਜਰੇ ਹਿੰਦੀ ਤਾਇਰ[9] ਨੂੰ ।
ਤਾਊਸਾਂ[10] ਦੀ ਦੁਮਾਂ[11] ਦੇ ਨਕਸ਼[12] ਉਤਾਰ ਲਓ ।
ਤੁਹਫ਼ੇ ਹਿੰਦੁਸਤਾਨ ਦੇ ਬਾਝ ਸੁਮਾਰ[13] ਲਓ ।"
ਯਲਆਦੀ ਨੇ ਹੁਕਮ ਥੀਂ ਧਰੀ ਨਕਾਰੇ ਜ਼ਰਬ[14] ।
ਟੁਰ ਚਲਿਆ ਅਸਵਾਰ ਹੋ ਉਮਰ ਮਿਅਦੀ ਬਿਨ ਕਰਬ ।
ਸੱਟ ਦਮਾਮੇ ਕੂਚ ਦੇ ਹਮਜ਼ੇ ਦੇ ਦਰਬਾਰ ।
ਚੜ੍ਹਿਆ ਵਾਲੀ ਅਰਬ ਦਾ ਕੂਚ ਨਕਾਰਾ ਮਾਰ ।
ਵੱਜੇ ਤਬਲ[15] ਅਮੀਰ ਦੇ, ਪਈ ਮਦਾਇਨ ਕੂਕ ।
ਚੜ੍ਹੇ ਜਜ਼ਾਇਰ ਹਿੰਦ ਦੀ, ਕਹਿਰ ਗ਼ਜ਼ਬ ਦੀ ਸੂਕ ।
ਸੁਤਰੀ[16] ਕੜਕੇ ਲਸ਼ਕਰੀਂ, ਮਹਿਲੀਂ ਗਈ ਪੁਕਾਰ ।
ਸੁਣਿਆ ਮਿਹਰ ਨਿਗਾਰ ਨੇ ਚੜ੍ਹ ਵਗਿਆ ਦਿਲਦਾਰ ।
ਪਇਆ ਵਿਛੋੜਾ ਵੀਰ ਦਾ ਜਾਨ ਕੰਡੇ ਦੀ ਧਾਰ ।
ਹੁਣ ਸੂਲੀ ਦੇ ਟੱਕਿਓਂ ਗਇਆ ਵਸਲ ਵਿਸਾਰ ।
ਇਕ ਵਾਰੀ ਭੀ ਸਾਮ੍ਹਣੇ ਸੁਖ਼ਨ ਨ ਕੀਤੇ ਚਾਰ ।
ਜੋਸ਼ ਭਰੀ ਦੁਖ ਜਾਨ ਦਾ ਕੱਢ ਨ ਲਇਆ ਬੁਖ਼ਾਰ ।
ਸੁਣ ਸੁਣ ਮਿਹਰ ਨਿਗਾਰ ਦਾ ਉਡਿਆ ਸਬਰ ਕਰਾਰ ।
ਬਹਿ ਗੋਸ਼ੇ[17] ਵਿਚ ਦਰਦ ਦੇ ਰੋਈ ਜ਼ਾਰੋ ਜ਼ਾਰ ।
"ਖ਼ਬਰ ਕਿਆ ਮੁੜ ਆਵਣਾ ਕਦੋਂ ਪਿਆਰੇ ਯਾਰ ।
ਕੀ ਜਾਣਾ ਕਿਸ ਦੇਸ ਦੇ ਲੋਕ ਕਰਨ ਦੀਦਾਰ ।
ਦਿਲਬਰ ਬਾਜ਼ੀ ਮਾਰਨੀ ਯਾ ਮੁੜਨੇ ਦਮ ਹਾਰ ।
ਤੇ ਇਹ ਵਕਤ ਨ ਹੋਸੀਆ ਮਰਾਂ ਗਲੀ ਵਿਚਕਾਰ ।
ਬਦਰ[18] ਮੁਨੱਵਰ[19] ਅਰਬੀਆ, ਲੁੱਟ ਲਇਓ ਈ ਦਿੱਲ ।
ਰਹਾਂ ਤੜਫਦੀ ਤੈਂ ਬਿਨਾਂ, ਗਇਓਂ ਨ ਜਾਂਦਾ ਮਿਲ ।
ਬਹਿ ਦਰਦਾ ਕਟ ਜੋਗੜੀ ਕਰਕੇ ਸ਼ਾਮ ਫ਼ਿਰਾਕ[20] ।
ਬਿਰਹੋਂ ਹਲਾਹਲ ਪੀਂਵਦੀ ਮਰਸਾਂ ਲੈ ਤਿਰੀਆਕ[21] ।

---

1. ਭਾਵ—ਇਲਾਕੇ । 2. ਬੁਰਾ ਚਿਤਵਣ ਵਾਲੇ, ਅਸ਼ੁਭ ਚਿੰਤਕ । 3. ਸ਼ਾਹੀ ਮੁਲਕ । 4. ਮਲਮ । 5. ਕਤਲ ਕਰਨ ਵਾਲਾ, ਮਾਰੂ । 6. ਜਾਰੀ । 7. ਚੁਸਤੀਆਂ । 8. ਜਜ਼ੀਰੇ, ਦੀਪ । 9. ਪੰਛੀ । 10. ਮੋਰਾਂ । 11. ਪੰਖਾਂ (ਖੰਭਾਂ) ਦੀਆਂ । 12. ਟਿੱਕੀਆਂ । 13. ਬੇਗਿਣਤ । 14. ਚੋਟ । 15. ਦਮਾਮੇ, ਨਗਾਰੇ । 16. ਸ਼ੁਤਰੀ ਨਗਾਰੇ । 17. ਕਿਨਾਰੇ । 18. ਪੂੰਨਿਆਂ ਦਾ ਚੰਦ । 19. ਪ੍ਰਕਾਸ਼ ਵਾਲਾ । 20. ਵਿਛੋੜੇ ਦਾ ਦੁੱਖ । 21. ਵਿਹੁ ਦੂਰ ਕਰਨ ਵਾਲੀ ਦਵਾਈ ।

ਅੱਜ ਪਿਆਰੇ ਅਸਾਂ ਥੀਂ ਵਾਗ ਮੋੜ ਚਲੇ ।
ਗਲ ਮੇਰੇ ਥੀਂ ਵਸਲ ਦੇ ਹਾਰ ਤਰੋੜ ਚਲੇ ।
ਹੁਜਰੇ[1] ਵਿਚ ਫ਼ਿਰਾਕ ਦੇ ਮੈਨੂੰ ਜੋਹੜ ਚਲੇ ।
ਪਾ ਦਿਲ ਨੂੰ ਵਿਚ ਦਰਦ ਦੇ ਦਿਲਬਰ ਛੋੜ ਚਲੇ ।
ਮੋੜ ਮਿਲਾਵੇਂ ਖ਼ਾਲਕਾ[2], ਜੀਂਵਦਿਆਂ ਜੇ ਫੇਰ ।
ਆਣ ਮਿਲੀਂ, ਜਿੰਦ ਵਾਰੀਆਂ, ਯਾਰ ਨ ਲਾਵੀਂ ਦੇਰ ।"
ਅਜ ਹਮਜ਼ਾ ਟੁਰ ਚੱਲਿਆ, ਕਰਦੀ ਖ਼ਲਕ ਪੁਕਾਰ ।
ਪਹਾੜ ਗ਼ਜ਼ਬ ਸਿਰ ਹਿਜਰ ਦਾ, ਰੋਂਦੀ ਮਿਹਰ ਨਿਗਾਰ ।
ਛੋੜ ਮਦਾਇਨ ਚੱਲਿਆ ਅਰਬ ਅਮੀਰ ਜਦੋਂ ।
ਰੋ ਕਹਿੰਦਾ ਮਹਬੂਬ[3] ਨੂੰ, "ਮੈਂ ਮੁੜ ਮਿਲਾਂ ਕਦੋਂ ?
ਨੈਣ ਦੋ ਨੀਰ ਵਸਾਂਵਦੇ ਰਸ ਮਿਸ ਖ਼ੂਨ ਰਲੇ ।
ਸੀਨੇ ਵਿਚ ਫ਼ਿਰਾਕ ਦੇ ਦੋ ਗਿਰਹ ਲਾਟ ਬਲੇ ।
ਰੋਵਨ ਜੁੱਗ ਵਿਹਾਵਣੇ ਹਿਜਰ[4] ਦੁਰਾਡੀ ਰਾਤ ।
ਬਿਰਹੋਂ ਖੋਲ ਦਿਖਾਵਣੀ ਸ਼ੌਕ ਤਲਬ[5] ਦੀ ਵਾਟ ।
ਅੱਜ ਫ਼ਿਰਾਕੋਂ ਸਿਰੇ ਤੇ ਭਾਰੇ ਭਾਰ ਮਿਲੇ ।
ਜਾਨ ਮੇਰੀ ਕੁਰਬਾਨ ਹੈ ਜੇ ਦਿਲਦਾਰ ਮਿਲੇ ।
ਵਿੱਚ ਜੁਦਾਈਂ ਯਾਰ ਦੀ ਦਿਲ ਤੇ ਜਾਨ ਕਬਾਬ ।
ਹਮਜ਼ਾ ਵਾਲੀ ਅਰਬ ਦਾ ਦੇਂਦਾ ਲੱਤ ਰਕਾਬ ।
ਗਏ ਬਹਾਦੁਰ ਅਰਬ ਦੇ ਸ਼ੋਖ਼[6] ਸਭੇ ਅਸਵਾਰ ।
ਉਮਰ ਅਯਾਰ ਤਰਾਰ[7] ਦਾ ਸਭ ਥੀਂ ਵੱਧ ਉਧਾਰ ।
ਵਾਹੇ ਸ਼ੌਖ ਸਰੋਦ ਥੀਂ ਰਮਜ਼ਾਂ ਤਾਰੋ ਤਾਰ ।
ਤੇ ਰਾਹਾਂ ਵਿਚ ਲਗਦੀਆਂ ਛਾਲਾਂ ਵਾਰੋ ਵਾਰ ।
ਵਾਂਗ ਕਬੂਤਰ ਬਾਜ਼ੀਆਂ ਕਰਦਾ ਮਾਰੋਮਾਰ ।
ਕੰਠੇ ਗਲੀਂ ਹਮਾਇਲਾਂ[8] ਛਲਕੇਂ[9] ਵਾਰੋ ਵਾਰ ।
ਹਥਿਆਰਾਂ ਦੇ ਸਾਜ਼ ਥੀਂ, ਤਾਜ਼ੀ[10] ਭਾਰੋ ਭਾਰ ।
ਇਕ ਦਿਨ ਵੈਰੀ ਰੋਵਣੇ ਰਨ ਵਿਚ ਜ਼ਾਰੋ ਜ਼ਾਰ ।
ਮੰਜ਼ਲ ਮੰਜ਼ਲ ਜਾਂਵਦਾ ਅਰਬ ਅਮੀਰ ਜਵਾਨ ।
ਵਿਚ ਮਨਾਜ਼ਲ[11] ਦੇਖਿਆ ਦੇਸ ਪਏ ਵੀਰਾਨ[12] ।
ਆਹੇ ਗਸਤਮ ਗਇਆ ਸੀ ਅੱਗੇ ਸਣੇ ਸਿਪਾਹ ।
ਰਾਹਾਂ ਦੇ ਵਿਚ ਮੁਲਕ ਨੂੰ ਕਰਦਾ ਗਇਆ ਫ਼ਨਾਹ ।
ਰਾਹੀਂ ਲੁਟਦਾ ਖ਼ਲਕ ਨੂੰ ਕਰਦਾ ਕਤਲ ਗਇਆ ।
ਦੇਸ ਤਮਾਮੀ ਜ਼ੁਲਮ ਥੀਂ ਸੀ ਵੀਰਾਨ ਪਇਆ ।

---

1. ਕੋਠੜੀ । 2. ਰੱਬਾ । 3. ਪ੍ਰੀਤਮ (ਮਿਹਰ ਨਿਗਾਰ) ਨੂੰ । 4. ਵਿਛੋੜੇ ਦਾ ਦੁੱਖ । 5. ਚਾਹ । 6. ਚੁਸਤ, ਚਲਾਕ । 7. ਤੇਜ਼ । 8. ਹਮੇਲਾਂ । 9. ਲਿਸ਼ਕਦੀਆਂ, ਚਮਕਦੀਆਂ । 10. ਘੋੜੇ । 11. ਰਾਹਾਂ ਦੀਆਂ ਮੰਜ਼ਲਾਂ ਕਟਦਿਆਂ । 12. ਤਬਾਹ, ਬਰਬਾਦ ।

ਗਏ ਸਮੁੰਦਰ ਕਿਨਾਰ ਤੇ ਪੱਤਣ ਪਏ ਵੀਰਾਨ ।
ਨਾ ਮੱਲਾਹੋਂ ਕਿਸ਼ਤੀਓਂ ਦਿਸਦਾ ਨਾਮ ਨਿਸ਼ਾਨ ।

ਹਾਲ ਅਜੇਹਾ ਦੇਖ ਕੇ ਹੋਈ ਤੰਗ ਸਿਪਾਹ ।
ਉਮਰ ਉਮੱਈਆ ਦੌੜਿਆ, ਦੇਖ ਥਕਾ ਸਭ ਰਾਹ ।
ਨਜ਼ਰ ਨਾ ਆਵਣ ਕਿਸ਼ਤੀਆਂ, ਤੇ ਨਾ ਕੋਈ ਮਲਾਹ ।
ਗਇਆ ਦੌੜਦਾ, ਦੌੜਿਆ ਦਿਲ ਬੰਨ੍ਹ ਮਲਾਹ ।
ਦੂਰ ਡਿੱਠੀ ਇਕ ਕੋਠੜੀ ਬੈਠਾ ਨਜ਼ਰ ਪਇਆ ।
ਉਮਰ ਕਹੇ, 'ਤੂੰ ਕੌਣ ਹੈਂ, ਐ ਬਾਬਾ! ਫ਼ਰਮਾ ?
ਤੇ ਅੰਦਰ ਇਸ ਕੋਠੜੀ ਕਿਆ ਕਰੇਂ ਤਿਨਹਾ[1] । ?
ਬੁੱਢਾ ਕਹਿੰਦਾ ਉਮਰ ਨੂੰ, "ਮੈਂ ਹਾਂ ਮੀਰ ਮਲਾਹ ।
ਕਹਿ ਬਾਬੇ ਦਿਆ ਪੋਤਿਆ, ਤੇਰੀ ਕੀ ਸਲਾਹ ?"
ਉਮਰ ਕਹੇ, "ਕਿਉਂ ਝੂਰਦੋਂ ਬੈਠਾ ਕਿਸਮਤ ਨੂੰ ?
ਕੰਮ ਅਪਨਾ ਕਿਉਂ ਛੋੜ ਕੇ ਬੇਠ ਰਹਿਆ ਏਂ ਤੂੰ ?
ਡੋਬ ਬਠੇਂ ਜੇ ਬੇੜੀਆਂ, ਕਿੱਧਰ ਗਏ ਜਹਾਜ਼ ?
ਬੰਦਰ ਖ਼ਾਲੀ ਛੋੜਿਓਂ ਕੀ ਇਸ ਦੇ ਵਿਚ ਰਾਜ਼[2] ।
ਬੁੱਢਾ ਕਹਿੰਦਾ, 'ਏਸ ਰਾਹ ਗਸਤਮ ਨਾਮ ਗਇਆ ।
ਮਾਲ ਮਤਾਹ ਸਭ ਖ਼ਲਕ ਦਾ ਉਸ ਨੇ ਲੁੱਟ ਲਇਆ ।
ਕੌਮ ਅਸਾਡੀ ਜ਼ੇਰ[3] ਕਰ, ਘਰ ਕੀਤੇ ਵੀਰਾਨ ।
ਪਕੜ ਬੇਗਾਰੀ ਕਿਸ਼ਤੀਆਂ, ਲੈ ਹੋ ਗਇਆ ਰਵਾਨ ।
ਕਟਕ ਬੜਾ ਇਕ ਆਵਣਾ, ਸਾਨੂੰ ਗਇਆ ਸੁਣਾ ।
ਦੇਸ ਉਜਾੜਾ ਪਾਵਣਾ, ਹੁਕਮ ਗਇਆ ਫ਼ਰਮਾ ।
ਡਰਦੇ ਅਸੀਂ ਤਅੱਦੀਓਂ[4] ਇਤ ਵਲ ਆਣ ਵੜੇ ।
ਜੋ ਗਸਤਮ ਥੀਂ ਬਚ ਰਹਿਆ, ਮਤ ਕੋ ਲੁੱਟ ਖੜੇ ।"
ਉਮਰ ਕਹੇ, 'ਐ ਨਾ-ਖ਼ੁਦਾ[5] ! ਆਇਆ ਆਲੀ ਜ਼ਾਦ[6] ।
ਵਾਲੀ ਹਫ਼ਤ ਅਕਲੀਮ[7] ਦਾ, ਹਮਜ਼ਾ ਹੈ ਦਾਮਾਦ[8] ।
ਸੱਦ ਬੁਲਾ ਲੈ ਹੋਰਨਾਂ ਜੇ ਕੋ ਹੈ ਇਸ ਜਾ[9] ।
ਹਮਜ਼ੇ ਦੀ ਵਿਚ ਖ਼ਿਦਮਤੇ ਤੈਨੂੰ ਦਿਆਂ ਝੁਕਾ ।
ਜੋ ਗਸਤਮ ਥੀਂ ਤੁੱਧ ਦਾ ਹੋਇਆ ਹੋਗੁ ਜ਼ਿਆਨ[10] ।
ਹਮਜ਼ੇ ਦੇ ਇਨਾਮ ਥੀਂ ਭੁੱਲੇ ਨਾਮ ਨਿਸ਼ਾਨ ।
ਫੇਰ ਅਵਾਜ਼ਾ ਮਾਰਿਆ, ਆਇਆ ਸੌ ਕੁ ਮਲਾਹ ।
ਪਾਸ ਅਮੀਰ ਲਿਆਂਵਦਾ ਕਰ ਕੇ ਉਮਰ ਸਲਾਹ ।

1. ਇਕੱਲਾ । 2. ਭੇਤ । 3. ਅਧੀਨ । 4. ਜ਼ੁਲਮ ਤੋਂ । 5. ਮਲਾਹ, ਕਿਸ਼ਤੀ । (ਨਾਉਂ) ਦਾ ਖ਼ੁਦਾ (ਮਾਲਿਕ) । 6. ਪਤਵੰਤਾ, ਉੱਚੀ ਕੁਲ ਦਾ । 7. ਸੱਤਾਂ ਵਿਲਾਇਤਾਂ ਦਾ ਮਾਲਿਕ । 8. ਜਵਾਈ । 9. ਥਾਵੇਂ । 10. ਨੁਕਸਾਨ ।

ਸਭ ਮਲਾਹ ਅਮੀਰ ਦੀ ਆ ਕਰਦੇ ਤਾਜ਼ੀਮ[1] ।
ਹਮਜ਼ਾ ਉੱਪਰ ਉਨ੍ਹਾਂ ਦੇ ਸ਼ਫ਼ਕਤ[2] ਕਰੇ ਅਜ਼ੀਮ[3] ।
ਮਲਾਹਾਂ ਨੇ ਦੱਸਿਆ ਜਾਂ ਗਸਤਮ ਦਾ ਹਾਲ ।
ਗਿਆ ਅਗੇ ਸਰਨਦੀਪ ਨੂੰ ਜੋ ਉਹ ਲਸ਼ਕਰ ਨਾਲ ।
ਸੁਣ ਹਮਜ਼ੇ ਨੇ ਜਾਣਿਆ, ਦਗ਼ਾ ਕੀਤਾ ਸੁਲਤਾਨ ।
ਮੇਰੇ ਮਾਰਨ ਵਾਸਤੇ ਜੋੜ ਘੱਲੇ ਸਾਮਾਨ ।
ਸੌ ਬਦਰਾ[4] ਜ਼ਰ ਸੁਰਖ਼[5] ਦਾ ਹਮਜ਼ਾ ਕਰੇ[6] ਅਤਾ ।
ਹੋਏ ਸ਼ਾਦ[7] ਮਲਾਹ ਤੇ ਕਰਦੇ ਨੇਕ ਦੁਆ ।
ਅਰਜ਼ ਕਰੇਂਦੇ ਨਾ-ਖ਼ੁਦਾ[8], ਅੱਗੇ ਅਰਬ ਇਮਾਮ[9] ।
"ਗੁਜ਼ਰੇ ਗਸਤਮ ਗਏ ਨੂੰ ਚਾਲ੍ਹੀ ਰੋਜ਼ ਤਮਾਮ ।
ਐਸੇ ਰਾਹੇ ਤੁਸਾਂ ਨੂੰ ਅਸੀਂ ਲਿਜਾਵਾਂਗੇ ।
ਅੱਗੇ ਉਸਦੀ ਚਿਹਲ ਦਿਨ[10] ਪਾਰ ਲੰਘਾਵਾਂਗੇ ।"
ਮਲਾਹਾਂ ਨੇ ਕਿਸ਼ਤੀਆਂ ਕਰਕੇ ਝੱਬ ਤਿਆਰ ।
ਲਸ਼ਕਰ ਸਣੇ ਅਮੀਰ ਨੂੰ ਚਾ ਕੀਤਾ ਅਸਵਾਰ ।
ਵਿਚ ਸਮੁੰਦ੍ਰ ਵਗ ਤੁਰੇ ਨਾਲ ਦਰੁਸਤੀ ਸਾਜ਼ ।
ਚਾੜ੍ਹ ਝੁਕਾਏ ਬਾਦਬਾਂ[11] ਤੇ ਵਗ ਚਲੇ ਜਹਾਜ਼ ।
ਕਸਦ[12] ਕਰ੍ਹਨ ਸਰਨਦੀਪ ਦਾ ਵਗ਼ੀ ਮੁਰਾਦੋਂ ਵਾ ।
ਦਿਲ ਸੀ ਸ਼ੋਰਸ਼[13] ਯਲਾਂ[14] ਦਾ ਠਾਕ ਵਗੀ ਦਰਿਆ ।
ਮੌਜਾਂ ਜਾਨ ਉਲਾਰੀਆਂ ਚਲਦੇ ਵਾਟ ਸ਼ਿਤਾਬ ।
ਚੱਲ ਜਹਾਜ਼ਾਂ ਆਬ[15] ਤੇ ਵਾਂਗੂੰ ਤੇਜ਼ ਗੁਲਾਬ[16] ।
ਵਿਚ ਸਮੁੰਦ੍ਰ ਇਕ ਦਿਨ ਟਾਪੂ ਨਜ਼ਰ ਪਇਆ ।
ਹਰੇ ਦਰਖ਼ਤ ਸੁਹਾਂਵਦੇ ਸਿਫ਼ਤ ਸ਼ੁਮਾਰ ਕਿਆ ।
ਰੁੱਖ ਦਿੱਸਣ ਵਿਚ ਝਾਟਲੇ[17] ਪੁਰ ਪੁਰ[18] ਮੇਵੇ ਨਾਲ ।
ਸਰ੍ਹ[19] ਚਮਨ[20] ਵਿਚ ਲਟਕਦੀ ਗਲ[21] ਦੀ ਸ਼ਾਖ ਨਿਹਾਲ[22] ।
ਦਿੱਸਣ ਦਾਖਾਂ ਪੱਕੀਆਂ, ਕਲੀਆਂ ਛੋੜਨ ਬੂ[23] ।
ਭੌਰ ਨ ਪੁਰ ਚੰਬੇਲੀਆਂ ਕਰੇ ਸਨੌਬਰ[24] ਲੂ ।
ਪਾਲੋ ਪਾਲ ਚਿਨਾਰ ਦੀ ਸ਼ਾਖ ਝੁਕੀ ਹਥ ਦੋ ।
ਧਰੇ ਤੁਆਮ ਅੰਗੂਰੀਆਂ ਲੈਨ ਬਹਾਰ ਸਮੋ ।
ਭਰਨ ਉਡਾਰੀ ਬੁਲਬੁਲਾਂ ਸਨ ਸਨ ਫ਼ਖ਼ਰ ਗੁਲੋਂ ।
ਤੋਤੇ ਮਸਤ ਪੁਕਾਰਦੇ ਲੱਜ਼ਤ ਬਾਝ ਮੁਲੋਂ ।

---

1. ਇੱਜ਼ਤ ਸਤਿਕਾਰ । 2. ਕ੍ਰਿਪਾ । 3. ਵੱਡੀ । 4. ਇਕ ਹਜ਼ਾਰ ਰੁਪਏ ਦੀ ਥੈਲੀ । 5. ਖਰੇ ਸੋਨੇ ਦਾ । 6. ਬਖ਼ਸ਼ਿਸ਼ । 7. ਪ੍ਰਸੰਨ । 8. ਮਲਾਹ । 9. ਅਮੀਰ ਹਮਜ਼ਾ । 10, ਚਾਲੀ ਦਿਨ । 11. ਜਹਾਜ਼ ਦੇ ਫ਼ਰਾਰੇ । 12. ਇਰਾਦਾ । 13. ਫ਼ਸਾਦ । 14. ਜੋਗੇ । 15. ਪਾਣੀ । 16. ਕਾਂ, ਕਾਗ । 17. ਫੈਲੇ ਹੋਏ । 18. ਭਰੇ ਹੋਏ । 19. ਇਕ ਸਿੱਧਾ ਦਰਖ਼ਤ । 20. ਬਾਗ਼. ਫੁਲਵਾੜੀ । 21. ਫੁੱਲ 22. ਦਰਖ਼ਤ । 23. ਸੁਗੰਧੀ । 24. ਚਿਲਗੋਜ਼ਾ ।

ਗੁਲਸ਼ਨ ਛੋੜ ਸਿਧਾਰਿਓਂ ਕੋਇਲ ਕਰੇ ਨਿਦਾ[1] ।
ਝੋਕਾ ਦੇ ਵਿਚ ਘੁੱਗੀਆਂ ਮੇਰਾ ਘੁੱਗ ਘਿਗਾ ।
ਮੋਰ ਉਡਾਵਨ ਬੁਲਬੁਲਾਂ, ਮੁਫ਼ਤ ਖਪਾਵਨ ਮਗਜ਼ ।
ਅਗਨ ਕਰਨ ਕੁਝ ਬੋਲੀਆਂ ਪੁਰ ਪੁਰ ਮਾਅਨੇ[2] ਗਜ਼[3] ।
ਰੁੱਖੀਂ ਤਿੱਤਰ ਬੋਲੀਆਂ ਮਗਜ਼ੋ ਭਰੇ ਕਲਾਮ ।
ਮਕਸਦ ਮਿਲਣ ਸੁਣੇਂਦਿਆਂ ਜਿਤਵਲ ਦਿਲ ਦਾ ਕਾਮ ।
ਸੁਣ ਆਸ਼ਿਕ ਆਵਾਜ਼ ਨੂੰ ਕਹਿੰਦਾ ਕਰ ਕਰ ਨਾਜ਼ ।
ਇਸ਼ਕ ਕਜ਼ਈਆ ਚਾਣਚਕ, ਤਿੱਤਰ ਦੀ ਆਵਾਜ਼ ।
ਮਰਦ ਲੱਮਾਂ ਸੁਣ ਲਫ਼ਜ਼ ਨੂੰ ਮਾਅਨੇ ਕਰੇ ਤਰਾਜ਼[4] ।
ਆਬ ਸਮੁੰਦ੍ਰ ਲਕ ਲਕ ਤਿੱਤਰ ਦਾ ਆਵਾਜ਼ ।
ਕਹੇ ਕਸਾਈ, ਸੁਣ ਲਓ, ਜੇ ਹੈ ਸਮਝ ਦਰਾਜ਼[5] ।
ਸਿਰੀ ਖਰੌੜੇ ਢੱਕ ਰੱਖ, 'ਤਿੱਤਰ ਦੀ ਆਵਾਜ਼ ।"
ਸੁਣ ਬੀਮਾਰ ਪੁਕਾਰਿਆ ਕਰਕੇ ਅਜਜ਼[6] ਨਿਆਜ਼[7] ।
"ਸੀਸ ਕਰੇਂਦਾ ਡੱਕ ਡੱਕ, "ਤਿੱਤਰ ਦੀ ਆਵਾਜ਼ ।
ਤਕ ਵੱਡੇ ਕੰਨ ਚੋਰ ਦੇ, ਉਹ ਸੁਣ ਕਹਿੰਦਾ ਨਾਜ਼[8] ।
"ਵੱਢ ਗਵਾਏ ਕੰਨ ਤਕ. 'ਤਿੱਤਰ ਦੀ ਆਵਾਜ਼ ।'
ਕਰਦੀ ਮੀਰ ਸ਼ਿਕਾਰ ਦੀ ਰਮਜ਼ ਵਲੋਂ ਪਰਵਾਜ਼[9] ।"
"ਚਿੜੀ ਕਬੂਤਰ ਤੱਕ ਤੱਕ[10], ਤਿੱਤਰ ਦੀ ਆਵਾਜ਼ ।"
ਸੁਣ ਫ਼ਰਮਾਵੇ ਬਾਣੀਆਂ, ਹੋ ਇਸ਼ਰਤ[11] ਪਰਵਾਜ਼ ।
"ਮਿਰਚ ਮਸਾਲਾ ਅਦਰਕ, 'ਤਿੱਤਰ ਦੀ ਆਵਾਜ਼ ।"
ਸੁਣ ਕਿਹਾ ਤਰਖਾਣ ਨੇ, ਹੋ ਤਕਰੀਰ ਨਿਵਾਜ਼ ।
"ਤੇਸਾ ਲਾਹੇ ਸੱਕ ਸੱਕ, 'ਤਿੱਤਰ ਦੀ ਆਵਾਜ਼ ।"
"ਕਹੇ ਲੁਹਾਰ ਵਿਚਾਰ ਕੇ ਹੋ ਗਰਦਨ ਅਫ਼ਰਾਜ਼[12] ।"
ਭੁੱਖੇ ਨੇ ਸੁਣ ਆਖਿਆ, ਸਮਝ ਵਜੇਂਦਾ ਸਾਜ਼ ।
'ਕੱਚਾ ਪੱਕਾ ਪੱਕ ਪੱਕ, ਤਿੱਤਰ ਦੀ ਆਵਾਜ਼ ।"
ਸੁਣੀ ਗ਼ੁਲਾਮ ਰਸੂਲ ਨੇ ਪਈ ਪੁਕਾਰ ਨਮਾਜ਼ ।
"ਹੁਕਮ ਖ਼ੁਦਾ ਦਾ ਹੱਕ ਹੱਕ, ਤਿੱਤਰ ਦੀ ਆਵਾਜ਼ ।"
ਟਾਪੂ ਦੇ ਵਿਚ ਅਰਥੀਆਂ ਦੂਰੋਂ ਧਰੀ ਨਿਗਾਹ !
ਗੁਲਜ਼ਾਰਾਂ ਦੇ ਰੰਗ ਤੇ ਮਿਹਰਾਂ[13] ਝੁਕੇ ਸਣ ਮਾਹ[14] ।
ਪੁਰ ਸ਼ੱਦਾਦੀ ਅਰਜ਼ ਕਰ, ਕਹਿੰਦਾ ਹਮਜ਼ੇ ਨੂੰ ।
"ਏਥੇ ਲਾਵਣ ਕੁਸ਼ਤੀਆਂ, ਜੇ ਫ਼ਰਮਾਵੇਂ ਤੂੰ ।

1. ਅਵਾਜ਼, ਪੁਕਾਰ । 2. ਅਰਥ । 3. ਖ਼ੂਬ । 4. ਸ਼ੋਭਨੀਕ । 5. ਲੰਮੀ । 6. ਆਜਿਜ਼ੀ, । 7. ਇੱਛਾ, ਪ੍ਰੇਮ 8. ਭੇਤ । 9. ਉਡਾਰੀ । 10. ਕਠਫੋੜਾ । 11. ਐਸ਼ । 12. ਵਧਾਕੇ । 13. ਸੂਰਜ । 14. ਚੰਦ ।

ਜਾਗਾ[1] ਖਰੀ ਸੁਹਾਵਣੀ, ਕਰੀਏ ਸੈਰ ਸ਼ਿਕਾਰ ।
ਖੁਸ਼ਬੂ ਵਿਚ ਗੁਲਜ਼ਾਰ ਦੇ ਕਰੀਏ ਨਾਜ਼ ਬਹਾਰ ।"
ਕਹਿਣ ਮਲਾਹ, 'ਨਾ ਉਤਰੋ ਜਾਗਾ ਏਹ ਵੀਰਾਨ[2] ।
ਆਬਾਦੀ ਦਾ ਏਸ ਥਾਂ, ਨਾਹੀਂ ਨਾਮ ਨਿਸ਼ਾਨ ।
ਟਾਪੂ ਏਹ ਵੀਰਾਨ ਹੈ, ਇਸ ਵਿਚ ਵੜੋ ਨ ਮੂਲ ।
ਹੱਥੋਂ ਕਿਸੇ ਬਲਾਇ ਦੇ ਹੋਸੋ ਮਤਾਂ ਮਲੂਲ[3] ।"
ਸੁਣ ਹਮਜ਼ਾ ਫ਼ਰਮਾਂਵਦਾ, 'ਕਹਿੰਦੇ ਸੱਚ ਮਲਾਹ ।
ਏਸ ਜਜ਼ੀਰੇ[4] ਜਾਵਣਾ ਨਾਹੀਂ ਖ਼ੂਬ ਸਲਾਹ ।"
ਯਲਆਦੀ ਸੁਣ ਆਖਦਾ, 'ਕੇਡ ਕੁ ਹੋਗੁ ਬਲਾ ?
ਬੜੀ ਬਲਾ ਕੋ ਅਸਾਂ ਥੀਂ ਵਿੱਚ ਜਹਾਨ ਵਿਖਾ ?
ਮੇਰੇ ਕਰੋ ਮੁਕਾਬਲੇ ਕੱਢ ਬਲਾ ਹਜ਼ਾਰ ।
ਪਕੜ ਬਲਾਈਂ ਖਾ ਲਵਾਂ, ਯਾ ਦਿਖਲਾਵਾਂ ਮਾਰ ।
ਮੇਰੇ ਨਾਲ ਬਲਾ ਨੂੰ ਕੱਢ ਲੜਾਵੇ ਕੋ ?
ਸੁਣੇ ਬਲਾ ਖ਼ੁਦ ਬਹਿ ਰਹੇ ਜਾਨ ਵਲੋਂ ਹੱਥ ਧੋ ।
ਸੈਰ ਜਜ਼ੀਰੇ ਜਾਵਣਾ ਮੈਨੂੰ ਬਹੁਤ ਪਸੰਦ ।
ਹੋਰ ਨਾਹੀਂ ਜੀ ਚਾਂਹਵਦਾ, ਮੈਨੂੰ ਕਰੋ ਨਾ ਬੰਦ ।"
ਯਲਆਦੀ ਦੀ ਅੜੀ ਥੀਂ ਉਤ ਵਲ ਗਏ ਤਮਾਮ ।
ਤੇ ਖਲਿਹਾਰ ਜਹਾਜ਼ ਨੂੰ ਲੱਥੇ ਏਸ ਮੁਕਾਮ ।
ਨਾਲ ਲਏ ਕੁਝ ਆਦਮੀ ਲਸ਼ਕਰ ਥੀਂ ਸਰਦਾਰ ।
ਟਾਪੂ ਦੇ ਵਿਚ ਜਾਂਵਦਾ ਹਮਜ਼ਾ ਸ਼ੇਰ ਸ਼ਿਕਾਰ ।
ਸੈਰ ਕਰਨ ਖ਼ੁਸ਼ ਹੋਂਵਦੇ ਅਰਬੀ ਮਰਦ ਜਵਾਨ ।
ਬਾਗ਼ ਅਜਬ ਇਕ ਦੇਖਿਆ, ਗਿਰਦ ਅਜਬ ਮੈਦਾਨ ।
ਬਾਗ਼ ਡਿੱਠਾ ਖ਼ੁਸ਼ ਹੋ ਰਹੇ, ਨਜ਼ਰ ਪਇਆ ਤਾਲਾਬ ।
ਦੁੱਧੋਂ ਮਿੱਠਾ ਓਸਦਾ ਆਹਾ ਸ਼ੀਰੀਂ[5] ਆਬ[6] ।
ਪੀ ਪਾਣੀ ਤਾਲਾਬ ਦਾ ਸ਼ਾਦ[7] ਹੋਏ ਸਭ ਯਾਰ ।
ਸੈਰ ਕਰੇਂਦੇ ਬਾਗ਼ ਦਾ ਗੁਲ ਦੇਖਣ ਗੁਲਜ਼ਾਰ ।
ਜਾਣ ਜਿਗਰ ਨੂੰ ਭਾਂਵਦਾ ਇਹ ਸਭ ਥਾਉਂ ਮਕਾਨ ।
ਪਰ ਮੁੱਢੋਂ ਵਿਚ ਏਸ ਦੇ ਨਾ ਵਸਿਆ ਇਨਸਾਨ ।
ਹੇਠਾਂ ਇਕ ਦਰਖ਼ਤ ਦੇ ਹੋਇਆ ਖੜਾ ਅਮੀਰ ।
ਨਜ਼ਰ ਕੀਤੀ ਜਾਂ ਰੁੱਖ ਤੇ ਮਰਦ ਡਿੱਠਾ ਇਕ ਪੀਰ[8] ।
ਹਮਜ਼ਾ ਕਹਿੰਦਾ, "ਬੁੱਢਿਆ ! ਹੈਂ ਤੂੰ ਕੌਣ ਕੋਈ ?
ਆਵਣ ਦੀ ਇਸ ਰੁੱਖ ਤੇ ਹਾਜਤ[9] ਕਿਵੇਂ ਹੋਈ ?"
ਛਾਲ ਬੁੱਢਾ ਸੁਣ ਰੁੱਖ ਥੀਂ ਆਇਆ ਹੇਠਾ ਮਾਰ ।
ਉਪੱਰ ਧੌਣ[10] ਅਮੀਰ ਦੇ ਹੋ ਬੈਠਾ ਅਸਵਾਰ ।

---

**1.** ਥਾਂ । **2.** ਉਜਾੜ । **3.** ਰੰਜ, ਦੁੱਖੀ । **4.** ਟਾਪੂ ਵਿਚ । **5.** ਮਿੱਠਾ । **6.** ਪਾਣੀ । **7.** ਖ਼ੁਸ਼ । **8.** ਬੁੱਢਾ । **9.** ਲੋੜ । **10.** ਗਰਦਨ ।

ਵਾਂਗ ਦੁਵਾਲਾਂ[1] ਓਸ ਦੇ ਲੱਤਾਂ ਪੈਰ ਤਮਾਮ ।
ਪੇਚ ਪਇਆ ਵਿਚ ਗਰਦਨੇ, ਕੀਤਾ ਬੇ-ਆਰਾਮ ।
ਹਮਜ਼ਾ ਥੱਕਾ ਜ਼ੋਰ ਕਰ, ਸੱਕੇ ਨਾ ਉਖੇੜ ।
ਜਿਉਂ ਜਿਉਂ ਹਮਜ਼ਾ ਖਿੱਚਦਾ ਮਾਰੇ ਉਹ ਚਪੇੜ ।
ਹਮਜ਼ੇ ਉਸ ਨੂੰ ਖਿੱਚਿਆ ਜਿਉਂ ਜਿਉਂ ਕੁੱਵਤ[2] ਨਾਲ ।
ਮੂੰਹ ਮੁਬਾਰਕ ਹੋ ਗਇਆ ਨਾਲ ਚਪੇੜਾਂ ਲਾਲ ।
ਰੁੱਖੋਂ ਮਾਰ ਉਡਾਰੀਆਂ ਏਵੇਂ ਵਾਰੋ ਵਾਰ ।
ਉਪੱਰ ਗਰਦਨ ਅਰਬੀਆਂ ਹੋ ਬਹਿੰਦੇ ਅਸਵਾਰ ।
ਹਰ ਹਰ ਦੀ ਇਕ ਧੌਣ ਤੇ ਏਹ ਆ ਪਈ ਬਲਾ ।
ਏਵੇਂ ਅੰਦਰ ਗਰਦਨਾਂ ਲੱਤਾਂ ਲੈਣ ਫਸਾ ।
ਕੋਈ ਅਪਨੇ ਆਪ ਨੂੰ ਸੱਕੇ ਨਾਹ ਛੁੜਾ ।
ਤੇ ਦੂਜੇ ਦੀ ਮਦਦ ਦੀ ਤਾਕਤ ਰਹੀ ਨ ਕਾ ।
ਹਮਜ਼ਾ ਕਰੇ ਇਸ਼ਾਰਤਾਂ[3] ਹਸ ਹਸ ਯਾਰਾਂ ਵਲ ।
"ਮੈਨੂੰ ਤੁਸੀਂ ਛੁੜਾ ਲਓ ਕੱਟ ਬੁੱਢੇ ਦਾ ਗਲ ।"
ਏਹੋ ਜੇਹੀ ਸਾਰਿਆਂ ਇਕ ਇਕ ਪਈ ਬਲਾ ।
ਮੁਸ਼ਕਿਲ ਜਾਨ ਸਮ੍ਹਾਲਣੀ, ਸੱਕੇ ਕੌਣ ਛੁੜਾ ।
ਖਿੱਚ ਲੱਤਾਂ ਮੂੰਹ ਸਾਰਿਆਂ ਏਵੇਂ ਲਏ ਭੰਨਾ ।
ਚੰਬੜੀਆਂ ਗਲ ਆਫ਼ਤਾਂ ਕਹਿਰ ਕਜ਼ੀਆਂ[4] ਪਾ ।
ਏਹ ਬਲਾਈਆਂ ਲੱਕ ਤੀਕ ਸਨ ਵਾਂਗੂ ਇਨਸਾਨ ।
ਲੱਕੋਂ ਹੇਠ ਦੁਵਾਲ[5] ਦੀ ਮਿਸਲ[6] ਤਮਾਮ ਮਿਆਨ ।
ਨਾ ਲੱਤਾਂ ਵਿਚ ਗਰਦਨਾਂ ਪੇਚ ਘੱਤਣ ਦੋ ਚਾਰ ।
ਮਰਦ ਉਖੇੜ ਨ ਸਕਦੇ ਕਰ ਕਰ ਜ਼ੋਰ ਹਜ਼ਾਰ ।
ਜੇਂ ਵਲ ਚਾਹਨ ਫੇਰਦੇ ਅਸਿਆਂ[7] ਵਾਂਗੁ ਦੁੜਾ ।
ਮਾਰ ਗਲਾਂ ਵਿਚ ਮੁੱਕੀਆਂ ਰੁਖੀਂ[8] ਚਪੇੜਾਂ ਲਾ ।
ਹੇਠ ਬਲਾਈਆਂ ਪਹਿਲਵਾਂ ਆਜਿਜ਼ ਤੇ ਲਾਚਾਰ ।
ਹਸਦੇ ਨਾਲੇ ਰੋਂਵਦੇ ਹੈਰਤ[9] ਦੇ ਵਿਚਕਾਰ ।
ਬਣੀ ਮੁਸੀਬਤ ਸਿਰਾਂ ਤੇ ਕੌਣ ਵੰਡਾਵੇ ਭਾਰ ।
ਮਰਦਾਂ ਤੇ ਪਾ ਕਾਠੀਆਂ ਹੋਣ ਨਮਰਦ ਸਵਾਰ ।
ਅਸ਼ਰਾਫ਼ਾਂ[10] ਦੇ ਸਿਰਾਂ ਤੇ ਚੜ੍ਹ ਚੜ੍ਹ ਬਾਹਿਣ ਗਵਾਰ ।
ਜਾਹਿਲ[11] ਉਪਰ ਆਲਿਮਾਂ[12] ਹੋ ਬਹਿੰਦੇ ਅਸਵਾਰ ।
ਲੱਤਾਂ ਪੈਰ ਨਾ ਜਿਨ੍ਹਾਂ ਦੇ ਉਹ ਹਣ ਕਰਨ ਬਹਾਰ ।
ਉਪੱਰ ਤੇਜ਼ ਸਵਾਰੀਆਂ ਲੱਕ ਸੁੱਕੇ ਮੁਰਦਾਰ ।

---

1. ਚਮੜੇ ਦੇ ਤਸਮੇ । 2. ਤਾਕਤ, ਬਲ । 3. ਇਸ਼ਾਰੇ । 4. ਕਜ਼ੀਆ, ਝਗੜਾ । 5. ਚਮੜੇ ਦਾ ਤਸਮਾ । 6. ਵਾਂਗੂ । 7. ਚੱਕੀ । 8. ਮੂੰਹਾਂ ਤੇ । 9. ਹੈਰਾਨੀ । 10. ਸ਼ਰੀਫ਼ (ਬਹੁਵਚਨ) । 11. ਗੰਵਾਰ, ਮੂਰਖ । 12. ਵਿਦਵਾਨਾਂ ।

ਕਦਮ[1] ਜਿਨ੍ਹਾਂ ਦੇ ਤੇਜ਼ਰੌ[2] ਉਹ ਅਜ ਹਾਲ ਖ਼ੁਆਰ।
ਅਕਲੋਂ ਸਾਰ ਨ ਜਿਨ੍ਹਾਂ ਨੂੰ ਬਣ ਬੈਠੇ ਮੁਖ਼ਤਾਰ।
ਅਕਲ ਜਿਨ੍ਹਾਂ ਦੀ ਮਣਾਂ ਮੂੰਹ, ਉਹ ਅਜ ਬਾਜ-ਗੁਜ਼ਾਰ[3]।
ਅਰਬੀ ਹੇਠਾਂ ਉਨ੍ਹਾਂ ਦੇ ਰੋਂਦੇ ਜ਼ਾਰੋ ਜ਼ਾਰ।
ਵਿੱਚੇ ਸਭ ਸਰਦਾਰ ਤੇ ਵਿੱਚੇ ਉਮਰ ਅਯਾਰ।
ਵਿੱਚੇ ਹਲਬੀ ਧਾੜਵੀ, ਵਿੱਚੇ ਉਸ ਦੇ ਯਾਰ।
ਵਿੱਚੇ ਹੇਠਾਂ ਭੁੜਕਦਾ ਯਲਆਦੀ ਸਰਦਾਰ।
ਯਲਆਦੀ ਦੇ ਸ਼ਿਕਮ[4] ਦਾ ਹੋਰ ਬਹੁਤੇਰਾ ਭਾਰ !
ਜਾਂਦਾ ਹੇਠ ਲਤਾੜਿਆ ਉਪੱਰ ਸ਼ੋਖ਼[5] ਸਵਾਰ।
ਪੱਟ ਪੱਟਾਂ ਵਿਚ ਫਰਕਦੇ ਤਬਲ ਸ਼ਿਕਮ ਘਰ ਬੰਦ।
ਲੁਸ ਲੁਸ ਪਿੰਡਾ ਦਮਕਦਾ, ਹਲਵੇ ਦੀ ਮਾਨਿੰਦ[6]।
ਅੱਗੇ ਕਦੇ ਨ ਉਮਰ ਸਿਰ, ਗਰਦਨ ਭਾਰ ਪਇਆ।
ਅੱਜ ਪਇਆ ਦੁੱਖ ਝੱਲਣਾ, ਹੋ ਲਾਚਾਰ ਗਇਆ।
ਧੌਣ ਮਰੋੜ ਮਰਾੜ ਕੇ ਲਈ ਸਵਾਰ ਨਵਾ।
ਵਖਰਾ ਕਰ ਕੇ ਕੱਦ ਨੂੰ ਦਿੱਤਾ ਸ਼ਿਕਮ[7] ਲਕਾ[8]।
ਸਿਰ ਤੇ ਮੁਸ਼ਕਿਲ ਆ ਬਣੀ, ਸਭ ਥੀਂ ਰਹੇ ਉਰੇ।
ਦੇਹੀ ਭਾਰੀ ਢਿਲਕਦੀ, ਮਸ਼ਕਿਲ ਨਾਲ ਟੁਰੇ।
ਲੈ ਮਰਦਾ ! ਹੁਣ ਵਕਤ ਹੈ, ਲੜ ਲੈ ਨਾਲ ਬਲਾ।
ਦੇਖ ਬਲਾ ਖਾ ਜਾਂਵਦੀ, ਯਾ ਤੂੰ ਜਾਸੇਂ ਖਾ।
ਲੜ ਲੈ ਵੇਲਾ ਲੜਨ ਦਾ ਚਾ ਹਥਿਆਰ ਚਲਾ।
ਕੱਢ ਦਲਵਲ ਰੱਜ਼ੀਨ[9] ਥੀਂ, ਖ਼ੂਨੀ ਜਾਮ[10] ਪਿਲਾ।
ਹਮਜ਼ੇ ਤਾਈਂ ਆਖਦਾ, ਉਮਰ ਉਮਈਆ ਆ।
"ਯਲਆਦੀ ਨੇ ਅਸਾਂ ਤੇ ਕੀਤਾ ਸਖ਼ਤ ਜਫ਼ਾ[11]।
ਪੰਜੇ ਵਿਚ ਬਲਾਇ ਦੇ ਦਿੱਤਾ ਆਣ ਫਸਾ।
ਨਾਲ ਲਿਆ ਇਹ ਆਫ਼ਤਾਂ, ਚਾ ਦਿੱਤੀਆਂ ਗਲ ਪਾ।"
ਸੁਣ ਸੁਣ ਹਸ ਹਸ ਆਖਦਾ, ਹਜ਼ਰਤ ਅਰਬ ਅਮੀਰ।
"ਯਲਆਦੀ ਦੇ ਵੱਸ ਕੀ, ? ਏਵੇਂ ਸੀ ਤਕਦੀਰ।"
ਉਮਰ ਉਮੱਈਆ ਆਖਦਾ, 'ਕਰਾਂ ਅਰਾਮ ਨ ਸਾਫ਼।
ਉਮਰ ਮਿਅਦੀ ਥੀਂ ਨਾ ਲਵਾਂ ਜਾਂ ਲਗ ਮੈਂ ਇਨਸਾਫ਼।"
ਕਹੇ ਮਯਾਰ ਸਵਾਰ ਨੂੰ ਹੋ ਹੋ ਕੇ ਗ਼ਮਖ਼੍ਵਾਰ
"ਤੂੰ ਅਸਵਾਰਾ ! ਮੇਰਿਆ, ਹੋਵੀਂ ਬਰਖ਼ੁਰਦਾਰ[12]।

1. ਪੈਰ। 2. ਚਾਲ। 3. ਮਹਿਸੂਲ ਜਾਂ ਟੈਕਸ ਦੇਣ ਵਾਲਾ। 4. ਪੇਟ। 5. ਚੁਸਤ। 6. ਤਰ੍ਹਾਂ, ਭਾਂਤਿ। 7. ਪੇਟ। 8. ਮੁਲਾਕਾਤ। 9. ਭਾਰ। 10. ਪਿਆਲਾ। 11. ਜ਼ੁਲਮ, ਸਿਤਮ। 12. ਖੁਸ਼, ਵਧਦਾ ਫੁਲਦਾ।

ਤੇਰੇ ਹੇਠਾਂ ਜਾਨ ਨੂੰ ਸੌ ਆਰਾਮ ਕਰਾਰ ।
ਮੈਂ ਤੇਰਾ ਗ਼ਮਖ਼੍ਵਾਰ ਹਾਂ ਘੋੜਾ ਖ਼ੁਸ਼ ਰਫ਼ਤਾਰ[1] ।
ਪਹਿਲੇ ਮੇਰੇ ਬਦਨ ਵਲ ਵੇਖ ਨ ਭੁੱਲੀਂ ਯਾਰ ।
ਮੈਂ ਤਕੜਾ ਵਿਚ ਤਕੜਿਆਂ, ਵੇਖ ਅਜ਼ਮਾ ਇਕ ਵਾਰ ।
ਵੇਖ ਪਿਛਾੜੀ ਆਂਵਦਾ ਯਾਰ ਤੇਰਾ ਅਸਵਾਰ ।
ਘੋੜਾ ਹੇਠਾਂ ਉਸਦੇ ਯਲਆਦੀ ਸਰਦਾਰ ।
ਤੂੰ ਕਹਿ ਆਪਨੇ ਯਾਰ ਨੂੰ ਘੋੜਾ ਲਵੇ ਦੌੜਾ ।
ਕੌਣ ਅਗਾੜੀ ਜਾਂਵਦਾ ਦੇਖ ਲਓ ਅਜ਼ਮਾ ।
ਮੈਨੂੰ ਤੁੱਧ ਦੌੜਾਵਨਾ, ਉਸ ਨੂੰ ਤੇਰੇ ਯਾਰ ।
ਦੇਖ ਦੁਹਾਂ ਵਿਚ ਘੋੜਿਆਂ, ਤੇਜ਼ ਕਿਹਦੀ ਰਫ਼ਤਾਰ[2] ।
ਕਦਮ[3] ਖੁਲਾ ਲੈ ਦੇਖ ਲੈ ਲਿਸਦਾ ਵਗੇ ਅਗੇਰ ।
ਤਨ[4] ਫ਼ਰਬਾ[5] ਤੇ ਲਾਗ਼ਰੋਂ[6] ਕਿਸਦੀ ਚਾਲ ਵਧੇਰ[7] ।
ਸੁਣ ਅਸਵਾਰ ਅਯਾਰ ਦਾ ਸ਼ਾਦ[8] ਹੋਇਆ ਸੌ ਵਾਰ ।
ਕਹਿੰਦਾ ਆਪਣ ਯਾਰ ਨੂੰ ਕਰ ਕੇ ਬੜੀ ਪੁਕਾਰ ।
"ਤੇਜ਼ ਰਕਾਬੇ ਸੁੱਟ ਲੈ ਘੋੜਾ ਮੇਰੇ ਨਾਲ ।
ਰਹੇ ਪਿਛਾੜੀ ਹਾਰਿਆ, ਸੋ ਉਹ ਖੋਟਾ ਮਾਲ ।"
ਉਹ ਸੁਣ ਕੇ ਵਲ ਆਪਣੇ ਘੋੜੇ ਕਰੇ ਨਿਗਾਹ ।
ਤਾਜ਼ਾ ਵੇਖ ਜਵਾਨ ਨੂੰ ਸੁਣ ਕਹਿੰਦਾ ਗੁਮਰਾਹ[9] ।
ਤੇ ਕਹਿੰਦਾ, 'ਚਲ ਚੋਬਰਾ, ਪੁਟ ਚੌਕੜੀਆਂ[10] ਤੂੰ ।
ਦੌੜ ਅਗਾੜੀ ਛੋੜ ਚਲ, ਮਾੜੇ ਘੋੜੇ ਨੂੰ ।"
ਦੋਹਾਂ ਮਾਰ ਦੌੜਾਂਵਦੇ ਦੋਹਾਂ ਦੇ ਅਸਵਾਰ ।
ਮਾਰ ਚੋਗੰਦਾ[11] ਦੌੜਿਆ ਉਮਰ ਅਯਾਰ ਤਰਾਰ[12] ।
ਯਲਆਦੀ ਥੀਂ ਵਧ ਗਇਆ ਲਾ ਛਾਲਾਂ ਦੋ ਚਾਰ ।
ਉਹ ਟੁਰਨੋਂ ਲਾਚਾਰ ਸੀ, ਕਦਮ ਸੁਟੇ ਬੇਜ਼ਾਰ[13] ।
ਪਰ ਸ਼ੱਦਾਦੀ ਸ਼ੇਰ ਦਾ ਕੱਦ ਕਿਲੇ ਦਾ ਭਾਰ ।
ਦੌੜੇ ਦੌੜ ਨ ਹੋਂਵਦਾ, ਨਰਮ ਚਲੇ ਰਫ਼ਤਾਰ ।
ਮਾਰ ਚਪੇੜਾਂ ਭੰਨਦਾ ਮੂੰਹ ਉਸਦਾ ਅਸਵਾਰ ।
"ਤੈਨੂੰ ਮੇਰੇ ਘੋੜਿਆ ! ਵਗੇ ਖ਼ੁਦਾ ਦੀ ਮਾਰ ।
ਦੌੜ ਕਰੀਂ ਜੜ ਪੁੱਟਿਆ, ਬੈਠ ਨ ਬਾਜ਼ੀ ਹਾਰ ।
ਮਾਰ ਚੁਗੰਦਾ[14] ਬੂਸਰਾ[15], ਮੈਦਾਂ[16] ਦੇ ਵਿਚਕਾਰ ।
ਚਾਲ ਅੜੀ ਦੀ ਛੋੜ ਦੇ ਵੱਗ ਚੱਲ ਹੁਸ਼ਿਆਰ ।
ਪੁੱਟ ਕੁਦਾੜਾ ਖ਼ੁਸ਼ੀ ਦਾ ਧਰਤਿ ਪਵੇ ਧਮਕਾਰ ।

---

1. ਚੰਗੀ ਚਾਲ ਵਾਲਾ । 2. ਚਾਲ, ਦੌੜ । 3. ੈਰ । 4. ਜਿਸਮ, ਸਰੀਰ । 5. ਮੋਟਾ । 6. ਦੁਰਬਲ, ਬਲ-ਹੀਨ । 7. ਵਧੇਰੇ । 8. । 9. ਭੁੱਲੜ । 10. ਛਾਲ਼ਾਂ ਚੁੱਕਣਾ । 11. ਛਾਲਾਂ । 12. ਚੁਸਤ, ਚਲਾਕ । 13. ਦੁਖੀ । 14. ਛਾਲਾਂ । 15. ਮਸਤ ਹੋ ਕੇ । 16. ਮੈਦਾਨ ।

ਮਰਦਾਂ ਹੇਠ ਦੜੱਕ ਲੈ, ਦੜਕਣ ਦੇ ਦਿਨ ਚਾਰ ।
ਚਾਲਾਂ ਕੱਢ ਸੁਹਾਣੀਆਂ, ਨਾਹੀਂ ਨਿੱਤ ਬਹਾਰ ।
ਖੋਟੀ ਨੀਅਤ ਵਾਲਿਆ, ਰਹੇਂ ਉਰਾਰ ਨ ਪਾਰ ।
ਮਾਰੀਂਦਾ ਮਰ ਜਾਵਸੇਂ, ਤੇਜ਼ ਮੇਰਾ ਹਥਿਆਰ ।
ਮਰਦਾਂ ਦੇ ਵਿਚ ਅਸਾਂ ਨੂੰ ਨੰਗ ਨ ਲਾਵੀਂ ਆਰ[1] ।
ਮਾੜਾ ਘੋੜਾ ਵੇਖ ਲੈ ਵਧ ਵਧ ਗਇਆ ਅਯਾਰ ।
ਤੈਨੂੰ ਸ਼ਰਮ ਨ ਆਂਵਦੀ, ਡੁੱਬ ਗਵਾਇਓ ਕਾਰ ।
ਘਰ ਦਾ ਕੰਮ ਸਵਾਰਨਾ, ਨਾਹੀਂ ਏਹ ਬੇਗਾਰ ।''
ਉਸ ਜ਼ਾਲਿਮ ਅਸਵਾਰ ਨੇ ਸਖ਼ਤ ਚਪੇੜਾਂ ਨਾਲ ।
ਯਲਆਦੀ ਸਰਦਾਰ ਦਾ ਮੂੰਹ ਕਰ ਸੁਟਿਆ ਲਾਲ ।
ਉਮਰ ਉਮੱਈਆ ਦੌੜਦਾ ਤਿਉਂ ਤਿਉਂ ਹੋ ਹੁਸ਼ਿਆਰ ।
ਉਮਰ ਮਿਅਦੀ ਬਿਨ ਕਰਬ ਨੂੰ ਪਵੇ ਵਧੇਰੀ ਮਾਰ ।
ਹਸਦੇ ਯਾਰ ਅਮੀਰ ਦੇ, ਹਾਸਾ ਬੰਦ ਨਾ ਹੋ ।
ਤੇ ਯਲਆਦੀ ਰੋਂਵਦਾ ਚਸ਼ਮ[2] ਵਸਾਵੇ ਦੋ[3] ।
ਕਦਮ ਸੁੱਟੇ ਸੱਟ ਖਾਇ ਕੇ, ਦਰਦੀ ਪਾਸ ਨ ਕੋ ।
ਹਮਜ਼ਾ ਹਸ ਹਸ ਆਖਦਾ, 'ਉਮਰਾ ਜ਼ਰਾ ਖਲੋ ।''
ਪੁਰ ਸ਼ੱਦਾਦੀ ਸ਼ੇਰ ਨੂੰ ਮਾਰ ਨ ਮੂਲ ਕਰਾ ।
ਹੁਣ ਇਨਸਾਫ਼ੋਂ ਗੁਜ਼ਰਿਆ ਜ਼ਾਲਿਮ ਜ਼ੁਲਮ ਜਫ਼ਾ[4] ।
ਉਮਰ ਉਮੱਈਆ ਦੌੜਨੋਂ ਪਕੜੇ ਖ਼ੁਦ ਇਕਰਾਰ ।
ਪੁਰ ਸ਼ੱਦਾਦੀ ਸ਼ੇਰ ਦੇ ਸੁਰਖ਼[5] ਦਿਸਨ ਰੁਖ਼ਸਾਰ[6] ।
ਅਰਬੀ ਹੇਠਾਂ ਓਨ੍ਹਾਂ ਦੇ ਹੋਏ ਬੇ-ਆਰਾਮ ।
ਤਿੰਨ ਦਿਨ ਏਹੋ ਹਾਲ ਸੀ, ਰਾਤਾਂ ਤਿੰਨ ਤਮਾਮ ।
ਚੌਥੇ ਰੋਜ਼ ਅਯਾਰ ਦੇ ਦਿਲ ਵਿਚ ਪਈ ਵਿਚਾਰ ।
ਖ਼ੁਸ਼ ਕੀਤਾ ਅਸਵਾਰ ਨੂੰ ਹੋ ਕੇ ਖਸ਼ ਰਫ਼ਤਾਰ[7] ।
ਵਿਚ ਮੈਦਾਨ ਅਯਾਰ ਨੂੰ ਕਰੇ ਇਸ਼ਾਰ[8] ਸਵਾਰ ।
''ਕਰ ਕਰ ਚਾਲਾਂ ਸੋਹਣੀਆਂ, ਟੁਰ ਚਲ ਬਾਹਰਵਾਰ ।
ਖ਼ੂਬ ਸਵਾਰੀ ਤੁੱਧ ਦੀ, ਕਦਮ ਤੇਰਾ ਰਹਵਾਰ[9] ।
ਤਨ ਤਿਨਹਾ[10] ਵਿਚ ਜੰਗਲਾਂ ''ਦੌੜ ਦਿਖਾ ਇਕ ਵਾਰ ।
ਖ਼੍ਵਾਹ ਮਖ਼੍ਵਾਹ[11] ਅਯਾਰ ਨੇ ਸਭ ਕੁਝ ਮੰਨ ਲਇਆ ।
ਲੈ ਅਪਨੇ ਅਸਵਾਰ ਨੂੰ ਕਿਧਰੇ ਦੌੜ ਗਇਆ ।
ਫਿਰਦੇ ਉਮਰ ਅਯਾਰ ਨੇ ਇਕ ਥਾਵੇਂ ਵਿਚ ਜਾ ।
ਦੇਖੀ ਪੱਕੀ ਦਾਖ ਹੈ, ਗੁੱਛੇ ਰਹੇ ਸੁਹਾ ।

---

1. ਐਬ, ਸ਼ਰਮ । 2. ਅੱਖਾਂ । 3. ਵਰਸਾਏ (ਮੀਂਹ ਵਾਂਗੂੰ) । 4. ਸਿਤਮ । 5. ਲਾਲ । 6. ਗੱਲ੍ਹਾਂ । 7. ਤੇਜ਼ ਚਾਲ । 8. ਇਸ਼ਾਰਾ । 9. ਤੇਜ਼ ਚਾਲ ਵਾਲਾ । 10. ਇਕੱਲਾ । 11. ਮੱਲੋ ਮੱਲੀ, ਜ਼ੋਰੀਂ ।

ਇਜ਼ਨ[1] ਮੰਗੇ ਅਸਵਾਰ ਥੀਂ, "ਜੇ ਤੇ ਹੁਕਮ ਕਰੋ ।
ਖਾਵਾਂ ਦਾਖ ਦਰਖ਼ਤ ਦੀ ਏਥੇ ਜ਼ਰਾ ਖਲੋ ।"
ਉਹ ਕਹਿੰਦਾ, 'ਇਹ ਖਾਵਣੇ ਵਾਲੀ ਚੀਜ਼ ਨਹੀਂ ।
ਤੈਨੂੰ ਮੇਰੇ ਘੋੜਿਆ ਜ਼ਰਾ ਤਮੀਜ਼ ਨਹੀਂ ।"
ਉਮਰ ਉਮੱਈਆ ਆਖਦਾ, "ਵਾਹ ਮੀਆਂ, ਅਸਵਾਰ ।
ਇਸ ਦੇ ਨਾਲੋਂ ਹੋਰ ਕੀ ਖਾਣਾ ਲੱਜ਼ਤਦਾਰ ?
ਇਸ ਮੇਵੇ ਦੀਆਂ ਖ਼ੂਬੀਆਂ ਨਾਖਾਂ ਕਈ ਹਜ਼ਾਰ ।
ਤੇ ਤੂੰ ਇਸ ਦੇ ਖਾਵਣੋਂ ਹੋਇਆ ਕਿਉਂ ਬੇਜ਼ਾਰ[2] ?
'ਮੈਨੂੰ ਕਹੇਂ ਜੁ ਘੋੜਿਆ ਤੈਨੂੰ ਅਕਲ ਨਹੀਂ ।
ਮੈਂ ਜਾਣਾ ਕੁਝ ਅਕਲ ਦੀ ਤੈਂ ਵਿਚ ਸ਼ਕਲ ਨਹੀਂ ।"
ਉਮਰ ਕਹੇ, 'ਇਸ ਮਜ਼ੇ ਨੂੰ ਤੁੜਾ ਜ਼ਰਾ ਖਾ ਚੱਖ ।"
ਉਹ ਕਹਿੰਦਾ, "ਇਸ ਮਜ਼ੇ ਨੂੰ ਤੋੜ ਪਿਛਾਹਾਂ ਰੱਖ ।
ਅਸੀਂ ਨ ਇਸ ਨੂੰ ਚੱਖਿਆ ਅੰਦਰ ਉਮਰ ਕਦੀ ।
ਕੀ ਜਾਣਾ ਜੋ ਏਸ ਦੀ ਲੱਜ਼ਤ ਹੋਸੀ ਕੀ ?"
ਸੁਣ ਅਯਾਰ ਪੁਕਾਰਿਆ, ਕਰ ਅਫ਼ਸੋਸ ਹਜ਼ਾਰ ।
"ਵਾਹ ਅਸਵਾਰਾ ਮੇਰਿਆ, ਅਕਲੋਂ ਪਰਲੇ ਪਾਰ ।
ਇਸ ਮੇਵੇ ਦੀ ਤੁਸਾਂ ਨੇ ਕਦੀ ਨ ਪਾਈ ਬੋ ।
ਚੜ੍ਹ ਤਾਹੀਂ ਹੁਣ ਧੌਣ ਤੇ ਬੈਠੋਂ ਗਠੜੀ ਹੋ ।
ਇਸ ਮੇਵੇ ਨੂੰ ਖਾਂਵਣੋਂ ਨਾਲ ਦੰਦਾਂ ਜੇ ਟੁੱਕ ।
ਕਾਹਨੂੰ ਏਵੇਂ ਜਾਂਦੀਆਂ ਲੱਤਾਂ ਦੋਨੋਂ ਸੁੱਕ ।
ਦੋ ਤਿੰਨ ਵਾਰੀ ਏਸ ਨੂੰ ਜੇ ਕੋ ਖਾ ਲਵੇ ।
ਲੱਤਾਂ ਅੰਦਰ ਓਸਦੇ ਹੱਡੀ ਉਗ ਪਵੇ ।
ਕਿਤਨੀ ਵਾਰੀ ਅਸਾਂ ਨੇ ਇਹ ਅਜ਼ਮਾਇਆ ਕੰਮ ।
ਖਾ ਹੱਡੀਆਂ ਅਣ-ਜੰਮੀਆਂ, ਜੰਮ ਪਵਣ[3] ਵਿਚ ਦੱਮ ।
ਤਿੰਨ ਦਿਨ ਜੇ ਇਹ ਖਾਵਸੋਂ, ਸਾਰੇ ਪਾਵੋ ਖ਼ੈਰ ।
ਸਾਡੇ ਵਾਂਗੂੰ ਤੁਸਾਂ ਦੇ ਹੋਸਨ ਲੱਤਾਂ ਪੈਰ ।
ਖ਼ੂਬੀ ਇੱਕ ਹਜ਼ਾਰ ਥੀਂ ਹੋਈ ਅਜੇ ਬਿਆਨ ।
ਮੈਂ ਖਾਵਾਂ ਤੂੰ ਹੁਕਮ ਕਰ, ਐ ਮੇਰੀ ਦਿਲ ਜਾਨ ।
ਵੇਖ ਹੁਣੇ ਮੈਂ ਖਾਇਕੇ ਕਿਵੇਂ ਕਿ ਚਾਲ ਚਲਾਂ ।
ਕਾਰ[4]-ਅਜ਼ਮੂਦਾ[5] ਦੇਖ ਲੈ ਅੰਦਰ ਘੜੀ ਪਲਾਂ ।
ਕਿਵੇਂ ਕੁਦਾੜਾ[6] ਚਾਇਕੇ[7] ਤੈਨੂੰ ਸ਼ਾਦ[8] ਕਰਾਂ ।
ਇਸ ਤੇਰੇ ਅਹਿਸਾਨ ਨੂੰ ਹਰ ਦਮ ਯਾਦ ਕਰਾਂ ।"
ਮਨ ਖ਼ੁਸ਼ ਹੋ ਅਸਵਾਰ ਨੇ ਦਿੱਤਾ ਇਜ਼ਨ[9] ਰਜ਼ਾ[10] ।
"ਅੱਵਲ ਇਸ ਨੂੰ ਖਾਉ ਤੂੰ, ਮੈਨੂੰ ਫੇਰ ਖਿਲਾ ।

---

1. ਹੁਕਮ, ਆਗਿਆ । 2. ਤੰਗ, ਦੁਖੀ । 3. ਪੈਣਾ । 4. ਕੰਮ । 5. ਅਜ਼ਮਾਇਆ ਹੋਇਆ । 6. ਛਾਲ । 7. ਚੁੱਕ । 8. ਖੁਸ਼ । 9. ਹੁਕਮ । 10. ਰਜ਼ਾਮੰਦੀ ।

ਇਹ ਭੀ ਹਿਕਮਤ ਦੇਖੀਏ, ਜੇ ਕੁਝ ਮਿਲੇ ਅਮਾਨ[1] ।
ਹੱਡੀ ਉਗਦੀ ਦੇਖੀਏ, ਠੰਢ ਪਵੇ ਵਿਚ ਜਾਨ ।
ਮਾੜੇ ਜਿਹੇ ਘੋੜਿਆਂ, ਆਵੇਂ ਨਜ਼ਰ ਗ਼ਰੀਬ ।
ਮੇਰੇ ਨੇਕ ਨਸੀਬ ਸੀ ਨਿਕਲ ਪਇਓਂ ਤਬੀਬ[2] ।
ਪਹਿਲੇ ਉਸ਼ ਦੇ ਇਜ਼ਨ ਥੀਂ ਖਾਧਾ ਰੱਜ ਤਮਾਮ ।
ਭੁੱਖਾ ਸੀ ਤਿੰਨ ਰੋਜ਼ ਦਾ, ਪਾਇਆ ਕੁਝ ਆਰਾਮ ।
ਬੇਹੋਸ਼ੀ ਦਾ ਦਾਖ ਦੇ ਦਾਰੂ ਵਿਚ ਰਲਾ ।
ਉਸ ਆਪਣੇ ਅਸਵਾਰ ਨੂੰ ਦੇਵੇ ਫੇਰ ਖਿਲਾ ।
ਉਸ ਦਾਰੂ ਦੇ ਅਸਰ ਥੀਂ ਹੋ ਗੁੱਛਾ ਅਸਵਾਰ ।
ਸਿਰ ਉਤੇ ਸਿਰ ਰੱਖਕੇ ਉਲਟ ਰਹਿਆ ਮੁਰਦਾਰ ।
ਬੇਹੋਸ਼ੀ ਵਿਚ ਆ ਗਇਆ, ਢਿੱਲੇ ਹੋਏ ਬੰਦ ।
ਉਮਰ ਅਯਾਰ ਤਰਾਰ[3] ਨੇ ਖ਼ੂਬ ਚਲਾਇਆ ਫੰਦ[4] ।
ਪੰਜ ਦੁਵਾਲਾਂ[5] ਗਰਦਨੋਂ ਵਲ ਵਲ ਲਏ ਉਤਾਰ ।
ਲਾਹ ਸਿਰੋਂ ਚੁਕ ਮਾਰਿਆ ਧਰਤੀ ਤੇ ਮੁਰਦਾਰ ।
ਦਾਰੂ ਖਾਧਾ ਜ਼ੋਰ ਥੀਂ, ਹੋਇਆ ਸੀ ਬੇਹੋਸ਼ ।
ਬੇ ਹੋਸ਼ੀ ਵਿਚ ਮਰਗ[6] ਦਾ ਕਰੇ ਪਿਆਲਾ ਨੋਸ਼[7] ।
ਭਾਰ ਉਤਾਰ ਅਜਾਰ ਨੇ ਹੱਥ ਲਈ ਤਲਵਾਰ ।
ਯਰਾਂ ਦੇ ਵਲ ਆਂਵਦਾ ਕਰਨ ਨੂੰ ਛੁਟਕਾਰ ।
ਅੱਵਲ ਮੁੱਛਾਂ ਤਾੜਕੇ ਆਇਆ ਤਰਫ਼ ਅਮੀਰ ।
ਚਾਹੇ ਗਲੋਂ ਅਮੀਰ ਦੇ ਆਫ਼ਤ ਲਾਹੇ ਚੀਰ ।
ਹਮਜ਼ਾ ਕਹਿੰਦਾ, "ਹੋਰਨਾ ਅੱਵਲ ਜਾ ਛੁੜਾ ।
ਸਾਰੇ ਯਾਰ ਛੁੜਾ ਇ ਕੇ, ਫਿਰ ਮੇਰੇ ਵਲ ਆ ।
ਕੱਪ ਬਲਾਈਆਂ[8] ਗਲਾਂ ਥੀਂ ਉਮਰ ਕਰੇਂਦਾ ਦੂਰ ।
ਹਮਜ਼ਾ ਅਪਨੇ ਗਲੇ ਥੀਂ ਆਪ ਕਰੇ ਲਾ[9] ਚੂਰ ।
ਉਮਰ ਉਮੱਈਆ ਆਖਦਾ, 'ਇਸ ਵਿਚ ਹਿਕਮਤ ਕੀ ?
ਅੱਗੇ ਗਲ ਥੀਂ ਆਪਣੇ ਕਿਉਂ ਨਾ ਲਾਹੀ ਸੀ ?"
ਫ਼ਰਮਾਇਆ, "ਮੈਂ ਜ਼ੋਰ ਕਰ ਅੱਗੇ ਰਹਿਆ ਉਤਾਰ ।
ਅਜ਼ਲ[10] ਨ ਆਹੀ ਏਸ ਦੀ, ਜ਼ੋਰ ਨ ਆਇਆ ਕਾਰ ।"
ਅਰਬੀ ਛੁੱਟੇ ਆਫ਼ਤੋਂ, ਹੋਏ ਸ਼ਾਦ ਤਮਾਮ ।
ਉਸ ਟਾਪੂ ਵਿਚ ਰੱਖਦੇ ਕਿਤਨੇ ਰੋਜ਼ ਮੁਕਾਮ ।
ਵਿਚ ਜਹਾਜ਼ ਸਵਾਰ ਹੋ, ਹਏ ਫੇਰ ਰਵਾਨ ।
ਦਿਨ ਤੇ ਰਾਤ ਚਲਾਉਂਦੇ ਆਣ ਢੁਕੇ ਮਰਦਾਨ[11] ।
ਕੰਢੇ ਇਕ ਸਰਨ ਦੀਪ ਦੇ ਲੱਗੇ ਆਣ ਜਹਾਜ਼ ।
ਹਮਜ਼ੇ ਅੱਗੇ ਨਾ-ਖ਼ੁਦਾ[12] ਕਰਦੇ ਅਰਜ਼ ਨਿਆਜ਼[13] ।
ਏਥੇ ਕਬਰ ਸ਼ਰੀਫ਼ ਹੈ ਹਜ਼ਰਤ ਆਦਮ ਦੀ ।
ਰੋਜ਼ਾ ਪਾਕ ਜੱਦ[14] ਨਬੀ[15] ਦਾ ਸੁਣਿਆ ਹੋਗੁ ਕਦੀ ।

---

1. ਅਰਾਮ । 2. ਹਕੀਮ, ਵੈਦ । 3. ਚਲਾਕ । 4. ਫ਼ਰੇਬ । 5. ਚਮੜੇ ਦੇ ਤਸਮੇ । 6. ਮੌਤ । 7. ਪੀਵੇ । 8. ਕੱਟ । 9. ਚਮੜੇ ਦੀ ਰੱਸੀ । 10. ਅੰਤਲੀ ਘੜੀ । 11. ਬਹਾਦੁਰ, ਜੋਧੇ । 12. ਮਲਾਹ। 13. ਅਧੀਨਗੀ ਸਹਿਤ ਬੇਨਤੀ । ਮਕਬਰਾ । 14. ਦਾਦੀ । 15. ਨਬੀ ਰਸੂਲ, ਭਾਵ-ਹਜ਼ਰਤ ਮੁਹੰਮਦ ਸਾਹਿਬ ।

ਖ਼ਵਾਹਿਸ਼[1] ਹੈ ਤੇ ਦੇਖ ਲੈ ਵਕਤ ਜ਼ਿਆਰਤ[2] ਅੱਜ ।
ਅੱਜ ਖ਼ਲੀਫ਼ੇ[3] ਰੱਬ ਦੀ ਕਰੋ ਜ਼ਿਆਰਤ ਰੱਜ ।"
ਹਮਜ਼ਾ ਲੈਕੇ ਅਰਬੀਆਂ ਗਇਆ ਜ਼ਿਆਰਤ ਨੂੰ ।
ਅਰਬੀ ਖ਼ੁਸ਼ਦਿਲ ਹੋਂਵਦੇ ਦੇਖ ਇਮਾਰਤ ਨੂੰ ।
ਕਰ ਦੀਦਾਰ ਮਜ਼ਾਰ[4] ਦਾ ਦੇਖਣ ਕੋਹਿਸਤਾਨ[5] ।
ਅੰਦਰ ਕੋਹਿਸਤਾਨ ਦੇ ਡਿੱਠਾ ਇਕ ਮਕਾਨ ।
ਹੁਜਰਾ[6] ਮੋਤੀ ਲਾਲ ਥੀਂ ਭਰਿਆ ਨਜ਼ਰ ਪਇਆ ।
ਹਰ ਹਰ ਮੋਤੀ ਕੀਮਤੀ ਸਿਫ਼ਤ ਸ਼ੁਮਾਰ ਕਿਆ ।
ਪੁਛਦੇ ਏਹ ਮੁਜ਼ਾਵਰਾਂ[7] ਕੋਲੋਂ ਅਰਜ਼ੀ[8] ਹੋ ।
"ਇਹ ਖ਼ਜ਼ਾਨਾ ਕਿਨ੍ਹਾਂ ਦਾ, ਖ਼ਰਚ ਨ ਸਕਦਾ ਕੋ ?"
ਕਹਿਣ ਮੁਜ਼ਾਵਰ, 'ਏਸ ਦਾ ਮਾਲਿਕ ਆਲੀ ਸ਼ਾਨ[9] ।
ਜਿਨ ਇਨਸ[10] ਦਾ ਬਾਦਸ਼ਾਹ ਪੈਗੰਬਰ ਸੁਲੇਮਾਨ ।
ਪੈਗੰਬਰ ਦਾ ਮੁਅਜਜ਼ਾ[11] ਏਥੇ ਕਰੇ ਜ਼ਹੂਰ[12] ।
ਚਕਨੇ ਥੀਂ ਸ਼ੈ ਚਾਂਹਵਦਾ ਹੋ ਬਹਿੰਦਾ ਮਾਜ਼ੂਰ[13] ।
ਜੋ ਕੋ ਏਸ ਖ਼ਜ਼ਾਨਿਓਂ ਲੈਂਦਾ ਚੀਜ਼ ਉਠਾ ।
ਹਿੱਲ ਨ ਸਕਦਾ ਜਦ ਤਲਕ[14] ਚੀਜ਼ ਨ ਕਰੇ ਰਿਹਾ[15] ।
ਉਮਰ ਉਮੱਈਆ ਆਖਦਾ, "ਦੇਖ ਲਵਾਂ ਅਜ਼ਮਾ ।
ਮੋਤੀ ਇਕ ਖ਼ਜ਼ਾਨਿਓਂ ਟੁਰਨ[16] ਲਗਾ ਹੱਥ ਪਾ ।
ਹਰਗਿਜ਼ ਹਿਲ ਨ ਸੱਕਿਆ, ਲੱਗਾ ਜ਼ੋਰ ਲਗਾ ।
ਬਲਕਿ ਅਲਾਮਤ[17] ਜ਼ੋਰ ਤਨ ਥੀਂ ਗਈ ਸਿਧਾ ।
ਮੋਤੀ ਹੱਥੋਂ ਸੁੱਟਿਆ ਮਿਲੀ ਖ਼ਲਾਸੀ ਫੇਰ ।
ਹੈਰਾਨੀ ਵਿਚ ਰਹਿ ਗਿਆ ਉਮਰ ਅਯਾਰ ਦਲੇਰ ।
ਮੋਤੀ ਦਿੱਸਣ ਚਮਕਦੇ, ਛੋੜ ਨ ਸੱਕੇ ਦਿਲ ।
ਚੀਜ਼ ਚੁਕੇ ਤੇ ਚੀਜ਼ ਲੈ ਜ਼ਰਾ ਨ ਸਕੇ ਹਿਲ ।
ਨਾ ਲੈ ਸਕੇ ਚੀਜ਼ ਕੋ, ਨਾ ਛਡ ਸਕੇ ਮੂਲ ।
ਬੰਨ੍ਹ ਬਹਾਇਆ ਹਿਰਸ[18] ਨੇ ਰਹਿਆ ਹਾਲ ਮਲੂਲ[19] ।
ਯਾਰਾਂ ਤਾਈਂ ਆਖਦਾ, "ਜਾਓ ਤੁਸੀਂ ਤਮਾਮ ।
ਭੀ ਪਾਸ ਮੁਜ਼ਾਵਰਾਂ ਬੈਠਾਂ ਪਕੜ ਮੁਕਾਮ ।"
ਕਹਿਣ ਮੁਜਾਵਰ, "ਏਸ ਥਾਂ ਫਿਰਦੇ ਸ਼ੇਰ ਹਜ਼ਾਰ ।
ਹੋਰ ਬਲਾਈਂ ਆਫ਼ਤਾਂ ਬਾਝ ਹਿਸਾਬ ਸ਼ੁਮਾਰ ।
ਮਰਦ ਕੋਈ ਜੇ ਓਪਰਾ ਵੇਖ ਲਵਨ[20] ਇਕ ਵਾਰ ।
ਮਾਰਨ ਪਾਵਣ ਓਸ ਫਿਰ, ਘੜੀ ਨ ਦੇਣ ਕਰਾਰ ।"

---

1. ਲੋੜ । 2. ਯਾਤ੍ਰਾ । 3. ਗੱਦੀ ਨਸ਼ੀਨ । 4. ਮਕਬਰਾ । 5. ਪਹਾੜੀ ਇਲਾਕਾ । 6. ਕਮਰਾ । 7. ਸੇਵਾਦਾਰ । 8. ਪ੍ਰਾਰਥਕ । 9. ਵੱਡੀ ਸ਼ਾਨ (ਇੱਜ਼ਤ) ਵਾਲਾ । 10. ਜਿਨ (ਦੇਉ) ਤੇ ਇਨਸ (ਇਨਸਾਨ—ਮਨੁੱਖ) । 11. ਕਰਾਮਾਤ । 12. ਪ੍ਰਗਟਾਵਾ । 13. ਬੇਵਸ । 14. ਜਦ ਤਕ । 15. ਛੱਡੇ । 16. ਤੁੱਕਣ । 17. ਨਿਸ਼ਾਨੀ । 18. ਲੋਭ । 19. ਰੰਜ । 20. ਲੈਣ ।

ਉਮਰ ਉਮਈਆ ਆਖਦਾ, "ਮੰਗਦਾ ਇਹ ਦੁਆ ।
ਫੇਰ ਮੇਰੇ ਦਿਲ ਜਿਉਣ ਦੀ ਮੁੜ ਵਿਚ ਰਹੇ ਬਲਾ ।
ਮੈਨੂੰ ਮਾਰਨ ਇਕ ਵਲ ਕਿਵੇਂ ਰਹਿਣ ਬਚ ਆਪ ।
ਮੈਂ ਵਲ ਵੇਖ ਬਲਾਇ ਨੂੰ ਚੜ੍ਹੇ ਗ਼ਜਬ ਦਾ ਤਾਪ ।
ਪਿਛਲੇ ਇਕ ਜਜ਼ੀਰਿਓਂ[1] ਸਾਨੂੰ ਮਿਲੀ ਬਲਾ ।
ਮੈਂ ਲੱਤਾਂ ਫਿਰ ਓਸ ਦੀ ਲਾਈ ਖੋਲ੍ਹ ਦਵਾ ।
ਐਵੇਂ ਕਿਸੇ ਬਲਾਇ ਦੇ ਜੇ ਅਜ ਬੁਰੇ ਨਸੀਬ ।
ਮੈਂ ਮਿਸਕੀਨ ਗ਼ਰੀਬ ਦੇ ਆਵੇ ਚੱਲ ਕਰੀਬ ।
ਇਹ ਮੀਰਾਸ[2] ਨ ਦੌਲਤੋਂ ਜਾ ਲਗ ਪਾਵਾਂ ਮੈਂ ।
ਮੈਨੂੰ ਕਸਮ ਖ਼ੁਦਾਇ ਦੀ, ਮੂਲ ਨ ਜਾਵਾਂ ਮੈਂ ।"
ਯਾਰ ਬਥੇਰਾ ਕਰ ਰਹੇ ਉਮਰ ਨ ਮੂਲ ਗਇਆ ।
ਯਾਰ ਕਹਿਣ, 'ਦੀਵਾਨਗੀ[3] ਇਸ ਨੂੰ ਘੇਰ ਲਇਆ ।
ਓੜਕ ਤਰਫ਼ ਜਹਾਜ਼ ਦੀ ਮੁੜ ਕੇ ਗਏ ਤਮਾਮ ।
ਤੇ ਇਸ ਪਾਸ ਮੁਜ਼ਾਵਰਾਂ ਬੈਠਾ ਮੱਲ ਮੁਕਾਮ ।
ਰਾਤ ਪਈ ਤੇ ਸੌਂ ਗਿਆ ਰੋਂਦਾ ਉਮਰ ਅਯਾਰ ।
ਖ਼ਵਾਬ[4] ਡਿਠੀ ਅਸਮਾਨ ਥੀਂ ਲੱਥੇ ਤਖ਼ਤ ਚਹਾਰ[5] ।
ਆਏ ਤਰਫ਼ ਜ਼ਿਮੀਨ ਦੀ ਜ਼ੀਨਤ[6] ਨਾਲ ਹਜ਼ਾਰ ।
ਤਖ਼ਤਾਂ ਉੱਪਰ ਚੌਹਾਂ ਦੇ ਬੁੱਢੇ ਚਾਰ ਸਵਾਰ ।
ਨੂਰ ਚੌਹਾਂ ਥੀਂ ਬਰਸ ਦੇ ਰਹਮਤ[7] ਦੇ ਚਮਕਾਰ ।
ਪਾਸ ਅਯਾਰ ਤਰਾਰ ਦੇ ਆਂਦੇ ਤਖ਼ਤ ਉਤਾਰ ।
ਆ ਅੱਗੇ ਇਕ ਤਖ਼ਤ ਦੇ ਉਮਰ ਸਵਾਲ ਕਰੇ ।
"ਕਹਿ ਹਜ਼ਰਤ ! ਤੂੰ ਕੌਣ ਹੈਂ, ਤੈਂ ਪਹ ਨੂਰ ਵਰ੍ਹੇ ।"
ਫ਼ਰਮਾਇਆ, "ਮੈਂ ਬਚੜਿਆ ! ਹਾਂ ਆਦਮ ਪੁਰ ਨੂਰ[8] ।
ਜਿਸਦਾ ਤੁਸੀਂ ਜ਼ਹੂਰ[9] ਹੋ ਵਿਚ ਜ਼ਿਮੀਨ ਜ਼ਰੂਰ ।"
ਉਮਰ ਉਮੱਈਆ ਆਖਦਾ, "ਐ ਬਾਬਾ ਗ਼ਮਖ਼ਵਾਰ* ।
ਚੰਗੀ ਕੋਈ ਚੀਜ਼ ਦੇ, ਜੋ ਆਵੇ ਦਰਕਾਰ[10] ।
ਫ਼ਰਮਾਇਆ, 'ਮੈਂ ਤੁੱਧ ਨੂੰ ਬਖ਼ਸ਼ੀ ਹੈ ਬੇ-ਕੀਲ[11] ।
ਜਾਹ, ਫ਼ਲਾਨੇ[12] ਰੁੱਖ ਥੀਂ ਲੈ ਮੇਰੀ ਜ਼ੰਬੀਲ[13] ।
ਜੋ ਕੁਝ ਖਾਣਾ ਓਸ ਥੀਂ ਹੋ ਤੈਨੂੰ ਦਰਕਾਰ[14]
ਕੱਢ ਲਵੀਂ ਹੱਥ ਪਾਇਕੇ ਜੋ ਦਿਲ ਕਰੇਂ ਵਿਚਾਰ ।"
ਫਿਰ ਆਇਆ ਵਲ ਦੂਸਰੇ, ਹੋਇਆ ਅਰਜ਼ ਗੁਜ਼ਾਰ[15] ।
"ਨਾਮ ਮੁਬਾਰਕ[16] ਆਪਣਾ ਤੁਸੀਂ ਕਰੋ ਇਜ਼ਹਾਰ[17] ।"

---

1. ਟਾਪੂਓਂ । 2. ਵਿਰਸਾ । 3. ਪਾਗਲਪਨ । 4. ਸੁਪਨਾ । 5. ਚਾਰ । 6. ਸ਼ੋਭਾ । 7. ਦਯਾ, ਕ੍ਰਿਪਾ । 8. ਪ੍ਰਕਾਸ਼ਵਾਨ । 9. ਪ੍ਰਗਟਾਉ । *ਹਮਦਰਦ, ਸ਼ੁਭ-ਚਿੰਤਕ । 10. ਕੰਮ ਵਿਚ । 11. ਬੇਸ਼ਕ । 12. ਅਮਕੇ । 13. ਝੋਲੀ । 14. ਲੋੜ । 15. ਪ੍ਰਾਰਥੀ । 16. ਸ਼ੁਭਨਾਮ । 17. ਪ੍ਰਗਟਾਵਾ ।

ਕਹਿਆ, "ਇਬਰਾਹੀਮ ਹਾਂ ਨਬੀ ਅਲੈ ਇਸਲਾਮ[1] ।"
ਉਮਰ ਉਮੱਈਆ ਆਖਦਾ, "ਤੇਰੇ ਅਸੀਂ ਗ਼ੁਲਾਮ[2] ।
ਤੇਰਾ ਦੀਨ ਵਧਾਂਵਦੇ, ਤੇਰੀ ਉਮੱਤ[3] ਹਾਂ ।
ਜੇ ਤੁਹਫ਼ਾ ਕੁਝ ਦੇਵਸੇਂ, ਦਾਮਨ[4] ਛੱਡਾਂ ਤਾਂ ।"
ਕਹਿਆ, "ਤੈਨੂੰ ਦੇਵਸੀ ਕੁੱਵਤ[5] ਰੱਬ ਬੜੀ !
ਰਾਹ ਚਾਲੀ ਦਿਨ ਰਾਤ ਦਾ ਜਾਵੇਂ ਇਕ ਘੜੀ ।"
ਫਿਰ ਤੀਜੇ ਨੂੰ ਪੁੱਛਦਾ, "ਨਾਮ ਤੁਹਾਡਾ ਕੀ ?
ਕਹਿਆ, "ਮੇਰਾ ਨਾਮ ਹੈ ਇਸਮਾਈਲ ਨਬੀ ।"
ਉਮਰ ਕਹੇ, "ਤੇਂ ਆਲ[6] ਹੈ ਹਮਜ਼ਾ ਬਹੁਤ ਅਜ਼ੀਜ਼[7] ।
ਮੈਂ ਹਮਜ਼ੇ ਦਾ ਪੈਕ[8] ਹਾਂ, ਦੇਹ ਮੈਨੂੰ ਕੁਝ ਚੀਜ਼ ?"
ਕਹਿਆ, 'ਮੇਰਾ ਤੋਬਰਾ* ਵਿਚ ਫ਼ਲਾਨੀ ਜਾ[9] ।
ਉਸ ਨੂੰ ਲੈ ਲੈ ਜਾਇ ਕੇ, ਕਰਸੀ ਫ਼ਜ਼ਲ[10] ਖ਼ੁਦਾ !
ਜੋ ਕੁਝ ਚਾਹੇਂ ਉਸ ਥੀਂ ਲੈਸੇਂ ਸ਼ਕਲ ਬਤਾ ।
ਹੋਵੇਂ ਜੋ ਕੁਝ ਚਾਹਵਸੇਂ, ਤਿਫ਼ਲ ਉਤੇ ਹੋ ਤਾ ।"
ਫਿਰ ਚੌਥੇ ਵਲ ਤਖ਼ਤ ਦੇ ਕਰਦਾ ਆਣ ਸਵਾਲ ।
"ਕਹਿ, ਹਜ਼ਰਤ ! ਤੂੰ ਕੌਣ ਹੈਂ ? ਦੱਸ ਤਮਾਮੀ[11] ਹਾਲ ।"
ਕਹੇ, "ਪੈਗੰਬਰ ਰੱਬਦਾ, ਨਾਮ ਮੇਰਾ ਸੁਲੇਮਾਨ ।
ਦੇਉ ਭਰੀਆਂ ਦਾ ਬਾਦਸ਼ਾਹ, ਜਾਣੇ ਕੁਲ ਜਹਾਨ ।"
ਉਮਰ ਉਮੱਈਆ ਆਖਦਾ, 'ਸੁਣ, ਐ ਆਲੀ ਜ਼ਾਤ ।
ਤੇਰੀ ਖ਼ਾਤਿਰ ਰਹਿਆ ਮੈਂ ਏਥੇ ਸਾਰੀ ਰਾਤ ।
ਤੂੰ ਭੀ ਮੈਨੂੰ ਦੇਹ ਕੁਝ ਤੁਹਫ਼ਾ ਕਾਰਣ ਰੱਬ ।"
ਕਹਿਆ, 'ਬਖ਼ਸ਼ੇ ਤੁੱਧ ਨੂੰ ਏਹ ਖ਼ਜ਼ਾਨੇ ਸੱਭ ।"
ਤਦ ਨੂੰ ਅੱਖੀਂ ਖੁਲ੍ਹੀਆਂ, ਹੋ ਬੈਠਾ ਬੇਦਾਰ[12] ।
ਦੇਖੀ ਸਾਰੇ ਆਂਵਦੀ ਖ਼ੁਸ਼ਬੂ[13] ਜਿਉਂ ਗੁਲਜ਼ਾਰ[14] ।
ਅੱਵਲ ਲੈਂਦਾ ਤੋਬਰਾ, ਫਿਰ ਲੈਂਦਾ ਜ਼ੰਬੀਲ ।
ਫੇਰ ਖ਼ਜ਼ਾਨਾ ਸਾਂਭਿਆ, ਹੋਇਆ ਫ਼ਜ਼ਲ ਜਲੀਲ[15] ।
ਉਮਰ ਉਮੱਈਆ ਉਨ੍ਹਾਂ ਨੂੰ ਫਿਰ ਲੈਂਦਾ ਅਜ਼ਮਾ ।
ਜਿਉਂ ਜਿਉਂ ਸੀ ਖ਼ਾਸੀਅਤਾਂ[16] ਹੋਈਆਂ ਉਤੋਂ ਅਤਾ[17] ।
ਫ਼ਜਰ[18] ਹੋਈ ਵਿਚ ਦੋਸਤਾਂ ਹਮਜ਼ਾ ਕਹੇ ਪੁਕਾਰ ।
"ਖ਼ਬਰ ਨਹੀਂ ਕੀ ਗੁਜ਼ਰਿਆ ਰਾਤੀਂ ਨਾਲ ਅਯਾਰ ?
ਕਿਉਂ ਕਰ ਵਕਤ ਗੁਜ਼ਾਰਿਆ, ਚੱਲ ਪੁੱਛੋ ਤਕਰੀਰ[19] ।"
ਲੈ ਯਾਰਾਂ ਨੂੰ ਆਂਵਦਾ, ਹੁਜਰੇ ਤਰਫ਼ ਅਮੀਰ ।

---

1. ਇਸਲਾਮ ਵਿਚ ਜਿਸਦਾ ਬੁਲੰਦ ਰੁਤਬਾ ਹੈ । 2. ਦਾਸ, ਸੇਵਕ । 3. ਅਨੁਯਾਯੀ, ਪੈਰੋਕਾਰ । 4. ਲੜ, ਪੱਲਾ । 5. ਤਾਕਤ, ਸ਼ਕਤੀ । 6. ਔਲਾਦ, ਸੰਤਾਨ । 7. ਪਿਆਰਾ । 8. ਪਤ੍ਰਵਾਹਕ, ਚਿੱਠੀ ਰਸਾਂ । *ਘੋੜੇ ਨੂੰ ਦਾਣਾ ਖਵਾਉਣ ਦਾ ਥੈਲਾ । 9. ਜਗਾ, ਥਾਵੇਂ । 10. ਮਿਹਰਬਾਨੀ । 11. ਸਾਰ । 12. ਜਾਗਿਆ । 13. ਸੁਗੰਧੀ । 14. ਫੁਲਵਾੜੀ । 15. ਵੱਡਾ । 16. ਵਿਸ਼ੇਸ਼ਤਾਈਆਂ, ਖ਼ੂਬੀਆਂ । 17. ਪ੍ਰਦਾਨ, ਬਖ਼ਸ਼ਿਸ਼ । 18. ਸਵੇਰ, ਪ੍ਰਾਤਹ ਕਾਲ । 19. ਬਿਆਨ ।

ਅੱਗੇ ਬੁੱਢਾ ਹੋਇ ਕੇ, ਬੈਠਾ ਸੀ ਅਯਾਰ।
ਤਦ ਨੂੰ ਆਏ ਦੇਖਣੇ ਉਤਵਲ ਉਸ ਦੇ ਯਾਰ।
ਲਾਗੇ ਚਾਗੇ ਲਭਦੇ, ਉਮਰ ਨ ਨਜ਼ਰੀ ਆ।
ਪੁੱਛਦੇ ਇਥੇ ਉਮਰ ਸੀ, ਐ ਬਾਬਾ ! ਫ਼ਰਮਾ ?"
ਹੱਸ ਉਮੱਰ ਨੇ ਬਦਲਿਆ ਅਪਣਾ ਪਹਿਲਾ ਹਾਲ।
"ਕਦੋਂ ਬੁੱਢੇ ਨੂੰ ਆਪਣਾ ਉਮਰ ਜੋ ਗਏ ਸੰਭਾਲ ? ।"
ਦੇਖ ਉਮਰ ਦੇ ਹਾਲ ਨੂੰ ਅਰਬੀ ਦੰਗ ਰਹੇ।
ਅੱਗੇ ਅਰਬ ਅਮੀਰ ਦੇ ਉਮਰ ਬਿਆਨ ਕਹੇ।
ਸਭ ਉਸਦੇ ਸਾਮਾਨ ਨੂੰ ਦੇਖਣ ਯਾਰ ਅਜ਼ਮਾ।
ਜ਼ਾਹਿਰ ਹੋਈਆਂ ਖ਼ੁਸ਼ੀਆਂ ਉਮਰ ਜਿਵੇਂ ਫ਼ਰਮਾ।
ਕਹੇ ਅਮੀਰ, 'ਮੁਜਾਵਰੋ ! ਕਹੋ ਕਸੀਰ[1] ਕਲੀਲ[2]।
ਕਿਉਂ ਕਰ ਹੈਸੀ ਹੋਂਵਦੀ ਅੱਗੇ ਇਹ ਜ਼ੰਬੀਲ ?"
ਕੀਤੀ ਅਰਜ਼ ਮੁਜਾਵਰਾਂ ਅੱਗੇ ਅੱਮ ਨਬੀ[3]।
ਇਹ ਆਜ਼ਮ ਦੇ ਵਕਤ ਥੀਂ ਟੰਗੀ ਹੋਈ ਸੀ।
ਇਸ ਨੂੰ ਕਿਨੇ ਨਾ ਛੇੜਿਆ, ਮੁੱਦਤ ਰਹੀ ਵਿਹਾ[8]।
ਤੇ ਇਹ ਦੋਸਤ ਤੁਸਾਂ ਦਾ ਹੋਸੀ ਵਲੀ[5] ਖ਼ੁਦਾ।
ਅੰਦਰ ਇੱਕੋ ਰਾਤ ਦੇ ਕੰਮ ਸੰਵਾਰ ਗਏ।
ਇਕ ਘੜੀ ਵਿਚ ਸੁੱਤਿਆਂ ਤੁਹਫ਼ੇ ਚਾਰ ਲਏ।"
ਲਇਆ ਖ਼ਜ਼ਾਨਾ ਉਮਰ ਨੇ ਸ਼ੁਤਰਾਂ[6] ਤੇ ਲਦਵਾ।
ਧਰਿਆ ਵਿਚ ਜਹਾਜ਼ ਦੇ ਸਭ ਸਾਮਾਨ ਲਇਆ।
ਬੰਨ੍ਹ ਜਹਾਜ਼ੀਂ ਬਾਦਬਾਂ[7] ਤੇਜ਼ ਵਗੇ ਜਿਉਂ ਵਾ[8]।
ਦਿਨ ਤੀਜੇ ਇਕ ਸ਼ਹਿਰ ਦੇ ਗਏ ਮੁਕਾਬਿਲ[9] ਆ।
ਪੁਰ ਸ਼ੱਕਾਲ[10] ਜਵਾਨ ਸੀ ਏਥੇ ਹੁਕਮ ਰਵਾ[11]।
ਸੂਬਾ ਇਹ ਸਰਨਦੀਪ ਦਾ ਜ਼ੋਰੋ ਹੱਦ ਨ ਕਾ[12]।
ਪੰਜ ਹਜ਼ਾਰ ਜਵਾਨ ਸੀ ਉਸ ਦਾ ਤਾਬੇਦਾਰ।
ਸੱਠ ਗਜ਼ ਕੱਦ ਜਵਾਨ ਦਾ, ਤੇ ਗ਼ਾਲਿਬ[13] ਤਲਵਾਰ।
ਗਏ ਜਹਾਜ਼ ਜ ਅਰਬੀਆਂ ਕਰਦੇ ਲੋਕ ਧਿਆਨ।
ਪੁੱਛਦੇ, 'ਕਿਹੜਾ ਕਾਰਵਾਂ[14], ਮਰਦੋ ! ਕਰੋ ਬਿਆਨ ?"
ਉਮਦ ਉਮੱਈਆ ਆਖਦਾ, 'ਇਹ ਨਹੀਂ ਕਰਵਾਨ[15]।
ਇਹ ਅਮੀਰਲ ਮੋਮਨੀਨ[16] ਹਮਜ਼ਾ ਨਾਮ ਜਵਾਨ।

---

1. ਬਹੁਤ ਜ਼ਿਆਦਾ। 2. ਘੱਟ, ਥੋੜਾ। 3. ਨਬੀ (ਹਜ਼ਰਤ ਮੁਹੰਮਦ ਸਾਹਿਬ) ਦੇ ਅੱਮ (ਚਾਚੇ) ਅੱਗੇ। 4. ਗੁਜ਼ਰ। 5. ਰੱਬ ਦਾ ਦੋਸਤ, ਮਿਤ੍ਰ, ਨੇੜ-ਸਕਾ। 6, ਊਠਾਂ। 7. ਜਹਾਜ਼ ਦੇ ਫ਼ਰਹਰੇ। 8, ਹਵਾ। 9. ਮੁਕਾਬਲੇ ਤੇ। 10. ਇਕ ਜੋਧਾ। 11. ਚਾਲੂ। 12. ਕੋਈ। 13. ਕਾਬੂ ਪਾਉਣ ਵਾਲਾ। 14. ਕਾਰਵਾਨ। 15. ਮੋਮਨਾਂ (ਮੁਸਲਮਾਨਾਂ) ਦਾ ਅਮੀਰ (ਸਰਦਾਰ)।

ਵਾਲੀ ਹਫ਼ਤ ਅਕਲੀਮ ਦਾ[1] ਇਹ ਦਾਮਾਦ[2] ਦਲੇਰ ।
ਪਕੜਨ ਚੜ੍ਹੇ ਲੰਧੌਰ ਨੂੰ ਰਣ ਵਿਚ ਕਰਕੇ ਜ਼ੇਰ[3] ।"
ਦਸਦੇ ਪੁਰ ਸ਼ੱਕਾਰ ਨੂੰ ਦੌੜ ਸ਼ਿਤਾਬੀ ਲੋਕ ।
ਦੁਸ਼ਮਨ ਹੈ ਲੰਧੌਰ ਦਾ, ਜੇ ਸੱਕੇਂ ਤੇ ਰੋਕ ।"
ਪੁਛਦਾ, ਕਿਤਨੀ ਫ਼ੌਜ ਹੈ ?" ਕਹਿਣ, ਪੰਜਾਹ ਹਜ਼ਾਰ ।"
ਇਹ ਗੱਲ ਸੁਣਕੇ ਹੋਇਆ ਪੁਰ ਸ਼ੱਕਾਲ ਸਵਾਰ ।
ਮਰਦ ਮੁਕਾਬਿਲ ਅਰਬੀਆਂ, ਰਣ ਵਿਚ ਜਾਵੇ ਕੋ ?
ਦੇਖੇ ਕੇਡਕੁ ਮਰਦੁਮੀ[4] ਕਰਨ ਮੁਕਾਬਿਲ ਹੋ ?"
ਸੁਣ ਇਕ ਰਣ ਵਿਚ ਜਾਂਵਦਾ ਸਰਨ ਦੀਪੀ ਅਸਵਾਰ ।
ਕਹਿੰਦਾ, "ਕੋਈ ਅਰਬੀਓ ! ਕੱਢੋ ਮਰਦ ਨਿਤਾਰ ।"
ਸੁਣੀ ਪੁਕਾਰ ਸਵਾਰ ਦੀ, ਨਿੱਤਰਿਆ ਅਯਾਰ ।
ਅੱਗੇ ਅਰਬ ਅਮੀਰ ਦੇ ਹੋਇਆ ਅਰਜ਼ ਗੁਜ਼ਾਰ[5] ।
ਹੁਕਮ ਕਰੋ, ਮੈਂ ਜਾਇਕੇ ਹੱਥ ਕਰਾਂ ਦੋ ਚਾਰ ।"
ਦਿੱਤਾ ਇਜ਼ਨ[6] ਅਮੀਰ ਨੇ, ਰਣ ਵਿਚ ਗਇਆ ਤਰਾਰ[7] ।
ਦੇਖ ਪਿਆਦਾ ਆਖਦਾ, ਸਰਨਦੀਪੀ ਮੁਰਦਾਰ ।
"ਕਿਧਰ ਆਇਓ ਮਸਖ਼ਰੇ ! ਕਰਨੇ ਨੂੰ ਕੀ ਕਾਰ ?"
ਕਹਿਆ ਉਮਰ ਅਯਾਰ ਨੇ, ਕਾਰ ਏਹੋ ਹੈ ਯਾਰ !
ਲਾਹਾਂ ਤੇਰੀ ਗਰਦਨੋਂ ਸਿਰ ਤੇਰੇ ਦਾ ਭਾਰ ।
ਤੂੰ ਬੀਮਾਰ ਗ਼ਰੂਰ ਦਾ ਭਰਿਆ ਮਗਜ਼ ਬੁਖ਼ਾਰ ।
ਤੇਜ ਜੁਸਾਂਦਾ ਤੇਗ਼ ਦਾ ਹਲਕੋਂ ਦਿਆ ਉਤਾਰ ।'
ਸੁਣ ਅਸਵਾਰ ਚਾਲਾਕ ਨੇ ਚਾਂਈ[8] ਹੱਥ ਕਮਾਨ ।
ਤੀਰ ਚਲਾਇਆ ਉਮਰ ਤੇ ਨਾਲ ਦਰੁਸਤ ਨਿਸ਼ਾਨ ।
ਛਾਲ ਲਗਾਈ ਉਮਰ ਨੇ ਚੜ੍ਹਿਆ ਵਲ ਅਸਮਾਨ ।
ਤੀਰ ਦੁਰਾਡਾ ਗੁਜ਼ਰ ਕੇ ਰਹਿਆ ਵਿਚ ਮੈਦਾਨ ।
ਮੁੜਦੇ ਹੋਏ ਉਮਰ ਨੇ ਚਾ ਮਾਰੀ ਤਲਵਾਰ ।
ਲਾਹ ਖੜਿਆ[9] ਸਿਰ ਗਰਦਨੋਂ ਜਾਨ ਗਈ ਹੋ ਪਾਰ ।
ਡਿੱਠਾ ਪੁਰ ਸ਼ੱਕਾਲ ਨੇ ਮਾਰ ਸਵਾਰ ਲਿਆ ।
ਹੈਰਾਨੀ ਵਿਚ ਆਖਦਾ, 'ਪਈ ਬਲਾਇ ਕਿਆ ?"
ਹਰ ਸਵਾਰ ਤਿਆਰ ਹੋ ਆ ਵੜਿਆ ਮੈਦਾਨ ।
ਉਮਰ ਪੱਥਰ ਚੁਕ ਮਾਰਿਆ, ਮਾਰਿ ਗਵਾਈ ਜਵਾਨ ।
ਵਾਰੋ ਵਾਰੀ ਇਸ ਤਰਹ ਚਾਲੀ ਗਏ ਜਵਾਨ ।
ਮਾਰੇ ਉਮਰ ਅਯਾਰ ਨੇ ਸਾਰੇ ਵਿਚ ਮੈਦਾਨ ।

---

1. ਹਫ਼ਤ (ਸੱਤ) ਅਕਲੀਮ (ਵਲਾਇਤਾਂ) ਦੇ ਵਾਲੀ (ਮਾਲਿਕ) ਸ਼ਾਹ ਨੌਸ਼ੀਰਵਾਂ ਦਾ । 2. ਜਵਾਈ । 3. ਅਧੀਨ । 4. ਬਹਾਦੁਰੀ । 5.ਪ੍ਰਾਰਥਨਾ ਕਰਨ ਵਾਲਾ । 6.ਹੁਕਮ 7. ਚਾਲਾਕ । 8. ਚੁੱਕੀ 9. ਲਿਆ ।

ਲਸ਼ਕਰ ਨੂੰ ਹੁਣ ਉਮਰ ਦਾ ਦਿਲ ਵਿਚ ਖ਼ੌਫ਼[1] ਪਿਆ ।
ਪੁਰ ਸ਼ੱਕਾਲ ਸਵਾਰ ਹੋ ਰਣ ਵਿਚ ਆਪ ਗਿਆ ।
ਉਧਰ ਹਮਜ਼ਾ ਦੇਖ ਕੇ ਹੋ ਆਇਆ ਅਸਵਾਰ ।
ਲਸ਼ਕਰ ਦੇ ਵਲ ਘੱਲਿਆ ਮੌੜ ਅਯਾਰ ਤਰਾਰ[2] ।
ਹਮਜ਼ਾ ਪੁਰ ਸ਼ੱਕਾਲ ਦੇ ਖੜਾ ਮੁਕਾਬਿਲ[3] ਜਾ ।
ਕਹਿਆ ਪੁਰ ਸ਼ੱਕਾਲ ਨੇ, "ਮਰਦਾ ! ਨਾਮ ਬਤਾ"
ਕਹਿਆ, 'ਹਮਜ਼ਾ ਨਾਮ, "ਹਾਂ ਅਰਬੀ ਦਾ ਫ਼ਰਜ਼ੰਦ ।"
ਸਰਨ ਦੀਪੀ ਸੁਣ ਨਾਮ ਨੂੰ ਰਹਿਆ ਹੈਰਤ-ਮੰਦ[4] ।
ਕਹਿੰਦੀ, ਨਾਮ ਸੁਣਾਇਆ, ਹਮਜ਼ਾ ਅਰਬੀ ਤੈਂ ।
ਕਤਲ ਕਰਨ ਲੰਧੌਰ ਨੂੰ ਤੂੰ ਹੁਣ ਆਇਆ ਹੈਂ ।
ਤੇਰਾ ਕੱਦ ਲੰਧੌਰ ਥੀਂ ਹਿੱਸਾ ਕੁਝ ਨ ਮੂਲ ।
ਕੱਦ ਬੜਾ ਲੰਧੌਰ ਦਾ ਇਕ ਸੌ ਦਸ ਗਜ਼ ਤੂਲ[5] ।
ਕਿਉਂ ਕਰ ਪਕੜੇਂ, ਓਸ ਨੂੰ, ਕਿਉਂ ਕਰ ਜੰਗ ਕਰੇਂ ?
ਇਹੋ ਨਜ਼ਰ ਹੈ ਆਂਵਦਾ, ਖਾ ਇਕ ਗੁਰਜ਼ ਮਰੇਂ ।"
ਜੇ ਮੈਂ ਛੋਟਾ ਕੱਦ ਥੀਂ ਕਹਿੰਦਾ ਅਰਬ ਅਮੀਰ ।
"ਸਾਹਿਬ ਮੇਰਾ ਬੜਾ ਹੈ ਜਿਸਦਾ ਨਾਮ ਕਬੀਰ[6] ।"
ਕਹਿਆ ਪਰ ਸ਼ੱਕਾਲ ਨੇ, ਮੈਨੂੰ ਦੇਹ ਜਵਾਬ ।
ਪਿੱਛੋਂ ਨਾਮ ਲੰਧੌਰ ਦਾ ਲੈਣਾ ਹੋਗ ਸਵਾਬ[7] ।"
ਮਾਰੇ ਗੁਰਜ਼ ਅਮੀਰ ਨੂੰ, ਪਕੜੇ ਹੱਥ ਅਮੀਰ ।
ਗੁਰਜ਼ ਰਹੋ ਵਿਚ ਹੱਥ ਦੇ, ਹੋਇਆ ਹੱਥ ਅਸੀਰ[8] ।
ਦੂਜੇ ਹੱਥ ਅਮੀਰ ਨੇ ਕਮਰੋਂ ਫੜੀ ਦਵਾਲ[9] ।
ਚਾ ਖੜਿਆ ਇਕ ਹੱਥ ਥੀਂ ਜ਼ੀਨੋ[10] ਪਰ ਸ਼ੱਕਾਲ ।
ਸਿਰ ਦੇ ਉੱਪਰ ਫੇਰਿਆ ਵਾਂਗ ਚਰਖ਼[11] ਕਲਾਲ[12] ।
ਖ਼ਲਕ[13] ਪੁਕਾਰੇ ਆਫ਼ਰੀ[14] ਸ਼ੇਰਿ ਅਰਬ ਦੇ ਲਾਲ ।
ਕਹਿੰਦਾ ਪੁਰ ਸ਼ੱਕਾਲ ਨੂੰ ਹਮਜ਼ਾ ਪਾਕ[15] ਦਲੀਲ ।
"ਅੱਲਾ ਨੂੰ ਇਕ ਮੰਨ ਲੈ, ਸੱਚਾ ਦੀਨ[16] ਖ਼ਸੀਲ[17] ।
ਜੇ ਕਾਈ ਇਨਕਾਰ ਹੈ ਧਰਤ ਸੁਟਾਂ ਪਟਦਾ ।
ਤੇਰੀ ਹੱਡੀ ਪੱਸਲੀ ਇੱਕ ਨ ਰਹੇ ਬਕਾ[18] ।'
ਕੀਤਾ ਪੁਰ ਸ਼ੱਕਾਲ ਨੇ ਨਾਲ ਜ਼ਬਾਨ ਇਕਰਾਰ ।
ਨਰਮੀ ਨਾਲ ਅਮੀਰ ਨੇ ਸਿਰ ਥੀਂ ਲਇਆ ਉਤਾਰ ।
ਹਮਜ਼ਾ ਕਰਦਾ ਸ਼ਫ਼ਕਤਾਂ[19] ਖ਼ਿਲਅਤ ਕਰੇ ਅਤਾ[20] ।
ਪੁਰ ਅਸ਼ਕਾਲ ਅਮੀਰ ਦੀ ਖ਼ਿਦਮਤ ਕਰੇ ਅਦਾ[21] ।

---

1. ਡਰ । 2. ਚਲਾਕ । 3. ਮੁਕਾਬਲੇ ਤੇ, ਸਾਮ੍ਹਣੇ । 4. ਅਸਚਰਜ । 5. ਲੰਬਾਈ 6. ਵੱਡਾ, ਮਹਾਨ । 7. ਪੁਨੀਤ । 8. ਕੈਦੀ । 9. ਚਮੜੇ ਦਾ ਤਸਮਾ । 10. ਘੌੜੇ ਦੀ ਜ਼ੀਨ ਤੋਂ । 11. ਚਰਖੀ, ਚੱਕ । 12. ਘੁਮਾਰ । 13. ਦੁਨੀਆਂ, ਪਬਲਿਕ । 14. ਸ਼ਾਬਸ਼, ਵਾਹਵਾ । 15. ਪਵਿਤ੍ਰ । 16. ਧਰਮ । 17. ਸੱਚਾ ਦੋਸਤ, ਭਾਵ-ਹਜ਼ਰਤ ਇਬਰਾਹੀਮ । 18. ਬਾਕੀ । 19. ਮਿਹਰਬਾਨੀਆਂ । 20. ਬਖ਼ਸ਼ਿਸ਼ । 21. ਪੂਰੀ ਕਰਨਾ ।

ਕਰੇ ਜ਼ਿਆਫ਼ਤ[1] ਅਰਬੀਆਂ ਚਾਲੀ ਰੋਜ਼ ਤਮਾਮ ।
ਰਹਿੰਦੇ ਅੰਦਰ ਜਸ਼ਨ[2] ਦੇ ਅਰਸੀ ਉਤ[3] ਮੁਕਾਮ ।
ਤਦ ਨੂੰ ਖ਼ਾਸ ਅਮੀਰ ਦੇ ਕਰਦਾ ਖ਼ਬਰ ਅਯਾਰ ।
"ਗਸਤਮ ਆਇਆ, ਕਿਸ਼ਤੀਆਂ ਆ ਹੋਈਆਂ ਇਜ਼ਹਾਰ[4] ।"
ਹਮਜ਼ਾ ਕਹਿੰਦਾ, 'ਓਸ ਨੂੰ ਆਵਨ ਦਿਹੋ ਅਗੇਹ[5] ।
ਉਸ ਨੂੰ ਤੁਸੀਂ ਨ ਆਖਿਓ, ਹਰਗਿਜ਼ ਜ਼ਬਰ ਨ ਜ਼ੇਰ[6] ।
ਆਪ ਨ ਪਹਿਲੇ ਛੇੜਕੇ ਲਇਓ ਫ਼ਸਾਦ ਸਹੇੜ ।
ਜੇ ਉਹ ਵੈਰ ਕਮਾਵਵੀ, ਰਹਿਸੀ ਜੜ੍ਹਾਂ ਉਖੇੜ ।"
ਵਿੱਚ ਜਜ਼ੀਰੇ ਜਾਣ ਜੇ ਗਸਤਮ ਸੁਣਿਆ ਹਾਲ ।
ਜਿਉਂ ਜਿਉਂ ਅਰਬ ਅਮੀਰ ਨੇ ਫੜਿਆ ਪੁਰ ਅਸ਼ਕਾਲ ।
ਸੁਣ ਸੁਣ ਕੇ ਅਹਿਵਾਲ ਨੂੰ ਹੋਇ ਰਹਿਆ ਹੈਰਾਨ ।
ਫ਼ਰਜ਼ੰਦਾ[7] ਥੀ ਮਸਲਹਤ[8] ਕਰਦਾ ਤੋੜ ਤਵਾਨ[9] ।
ਜ਼ੋਰ ਨ ਚੱਲੇ ਅਸਾਂ ਦਾ ਨਾ ਕੋਈ ਤਦਬੀਰ ।
ਤਾਬਿਆ ਹੋਈਏ ਚੱਲ ਕੇ ਅੱਗੇ ਅਰਬ ਅਮੀਰ ।
ਏਹ ਮਸਲਾਹਤ[10] ਸਾਜ਼ ਕੇ ਆਏ ਨ ਹਮਵਾਰ[11] ।
ਆਣ ਖੜੇ ਕਰ ਆਜਿਜ਼ੀ[12] ਹਮਜ਼ੇ ਦੇ ਦਰਬਾਰ ।
ਹਮਜ਼ਾ ਗਲੇ ਲਗਾਵੰਦਾ ਮੂਜ਼ੀ ਦਾ ਸਿਰ ਚੁੰਮ ।
ਮੁੜ ਮੁੜ ਪਾਵੇ ਨਾਲਕੀ[13] ਡਿੰਗ ਕੁੱਤੇ ਦੀ ਦੁੱਮ[14] ।
ਉਸ ਦੇ ਡਿੰਗ ਤੜਿੰਗ ਨੂੰ ਢਾਹੇ ਦੂਰ ਕਰੇ ।
ਜਾਂ ਵੇਖੇ ਕੱਢ, ਫੇਰ ਵੀ ਡਿੰਗ ਜ਼ਹੂਰ[15] ਕਰੇ ।
ਡਿੰਗੇ ਦਾ ਡਿੰਗ ਕੱਢਣਾ ਡਿੰਗੋ ਬਾਝ ਮੁਹਾਲ[16] ।
ਸਿੱਧਾ ਵਰਤ ਨ ਸੱਕਦਾ ਹਰਗਿਜ਼ ਡਿੰਗੇ ਨਾਲ ।
ਦੁਨੀਆਂ ਦੇ ਵਿਚ ਡਿੰਗ ਹੈ, ਐ ਦਿਲ ਸਿੱਧਾ ਹੋ ।
ਵਾਂਗੂ ਪੌਦੇ ਸੂਰੂ ਦੇ ਇਕਤ ਕਿਨਾਰ[17] ਖਲੋ ।
ਨਾਲ ਡਿੰਗੇ ਦੇ ਵਰਤਣਾ ਮੁਸ਼ਕਲ ਨੂੰ ਸੌ ਵਾਰ ।
ਇਕਤ ਕਿਨਾਰ ਗੁਜ਼ਾਰ ਲੈ ਦੁਨੀਆਂ ਦੇ ਦਮ ਚਾਰ ।
ਗਸਤਮ ਤਾਈਂ ਦੇਂਵਦਾ ਖ਼ਿਅਲਤ ਅੱਮ ਨਬੀ[18] ।
ਵੈਰੀ ਮਿੱਤ ਨ ਹੋਸੀਆ, ਜਦ ਕਦ ਕਰੇ ਬਦੀ ।
ਪਾਸ ਬਹਾਇ ਫ਼ਰਮਾਇਆ, 'ਕਿਉਂ ਕਰ ਆਇਉਂ ਤੂੰ ?"
ਗਸਤਮ ਕਹਿੰਦਾ, 'ਸ਼ਾਹ ਨੇ ਘਲਿਆ ਕੁੱਤਕ[19] ਨੂੰ ।"
ਹਮਜ਼ੇ ਨੂੰ ਮਾਲੂਮ ਸੀ ਅੱਗੇ ਦਗ਼ਾ ਤਮਾਮ ।
ਚੁਪ ਰਹਿਆ ਸੁਣ ਲਾਫ਼[20] ਨੂੰ ਹਮਜ਼ਾ ਅਰਬ ਇਮਾਮ ।

---

1. ਪ੍ਰੀਤੀ ਭੋਜਨ । 2. ਉਤਸਵ । 3. ਉਸ । 4. ਪ੍ਰਗਟ । 5. ਅੱਗੇ । 6. ਹੇਠਾਂ ਉਤੇ । ਭਾਵ ਸਿੱਧੀ ਉਲਟ ਪੁਲਟ । 7. ਪੁਤ੍ਰਾਂ । 8. ਸਲਾਹ 9. ਸ਼ਕਤੀ । 10. ਮਸ਼ਵਰਾ । 11. ਨਾ ਮਾਕੂਲ । 12 ਅਧੀਨਗੀ 13. ਨਲਕੀ । 14. ਵੇਢੀ । ਕੁੱਤੇ ਦੀ ਪੂਛ । 15. ਪ੍ਰਗਟਾਵਾ । 16. ਔਖਾ । 17. ਇਕ ਪਾਸੇ । 18. ਨਬੀ ਰਸੂਲ ਦਾ 19. ਮਦਦ । 20. ਗੱਪ ।

ਆ ਮਿਲਿਆ ਸ਼ਹਿਪਾਲ ਭੀ ਹਮਜ਼ੇ ਨੂੰ ਵਿਚ ਰਾਹ ।
ਦਿਨ ਚਾਲੀ ਮਿਹਮਾਨੀਆਂ ਦੇਵੇਂ ਆਲੀ ਜਾਹ[1] ।
ਰਲ ਮਿਲ ਚੜ੍ਹੇ ਲੰਧੌਰ ਤੇ ਚੱਲੇ ਕਸਦ[2] ਉਠਾ ।
ਚੌਂਹ ਕੋਹੀ ਲੰਧੌਰ ਥੀਂ ਡੇਰਾ ਦੇਣ ਲਗਾ ।
ਹਮਜ਼ਾ ਕਹੇ, ਲੰਧੌਰ ਨੂੰ ਖ਼ਤ ਲਿਖ ਦਿਹੋ ਪੁਚਾ ।"
ਲਿਖਿਆ ਖ਼ਤ ਅਬਾਸ ਨੇ ਰਾਜ਼ੀ ਤਿਸ ਖ਼ੁਦਾ ।।੨੩।।

**ਸਾਦਾਨ ਦੇ ਪੁਤ੍ਰ ਲੰਧੌਰ ਵਲ ਅਮੀਰ ਹਮਜ਼ੇ ਦਾ ਫ਼ਰਮਾਨ ।**

ਅੱਵਲ[3] ਹਮਦ[4] ਖੁਦਾਇ ਨੂੰ ਜਿਸ ਦੀ ਖ਼ਲਕ ਤਮਾਮ ।
ਫੇਰ ਦਰੂਦ[5] ਖ਼ਲੀਲ ਨੂੰ ਜਿਸ ਦੇ ਅਸੀਂ ਗ਼ੁਲਾਮ ।
ਰੁੱਕਾ ਏਹ ਅਮੀਰ ਦਾ, ਹਮਜ਼ਾ ਜਿਸਦਾ ਨਾਮ ।
ਹੈਬਤ[7] ਜਿਸ ਦੇ ਨਾਮ ਦੀ ਮੁਲਕਾਂ ਦੇ ਵਿਚ ਆਮ ।
"ਅਰਬੀ ਦਾ ਫ਼ਰਜ਼ੰਦ[8] ਹ ਮੱਕਾ ਪਾਕ[9] ਮੁਕਾਮ[10] ।
ਲੰਧੌਰ, ਸਰਨਦੀਪੀਆਂ ! ਸੁਣ ਦੇ ਸਾਫ਼ ਕਲਾਮ[11] ।
ਕੀਤੋ ਜਿਉਂ ਵਿਚ ਦੇਸ਼ ਦੇ ਜ਼ੁਲਮ ਅਤੇ ਬੇਦਾਦ[12] ।
ਵਾਲੀ[13] ਹਫ਼ਤ ਅਕਲੀਮ[14] ਦੇ ਦਰ ਪਹੁੰਚੀ ਫ਼ਰਿਯਾਦ।
ਮੈਨੂੰ ਕਰਕੇ ਨਾਮਜ਼ਦ[15] ਚਾੜ੍ਹ ਵਗਾਇਆ ਜਾਣ ।
ਪਕੜ ਲਿਆ ਲੰਧੌਰ ਨੂੰ ਕਰਕੇ ਬੰਦੀਵਾਨ[16] ।
ਮੈਂ ਲਸ਼ਕਰ ਕਾਹਿਰਾ[17] ਆ ਪਹੁਤਾ ਹਾਂ ਦੇਖ ।
ਵੇਲਾ ਅਜੇ ਸਮਾਲ ਲੈ ਭਲੇ ਤੇਰੇ ਜੇ ਲੇਖ ।
ਹਾਜ਼ਿਰ ਹੋ ਜਾ ਆਇਕੇ ਮੇਰੇ ਵਿਚ ਦਰਬਾਰ ।
ਤੋਬਾ ਕਰਕੇ ਜ਼ੁਲਮ ਥੀਂ ਮਾਲ ਖ਼ਿਰਾਜੋਂ ਤਾਰ ।
ਯਾ ਤੇ ਲਸ਼ਕਰ ਕਾਹਿਰਾ ਮੈਂ ਲੈ ਪੌਂਸਾਂ ਧਾ ।
ਕੋਟ ਤੇਰੇ ਨੂੰ ਤੋੜਕੇ, ਇਟ ਇਟ ਦਿਆਂ ਉਡਾ ।
ਲੈ ਜਾਵਾਂ ਫਿਰ ਤੁੱਧ ਨੂੰ ਜ਼ੰਜੀਰਾਂ ਵਿਚ ਪਾ
ਯਾ ਅੰਦਰ ਮੈਦਾਨ ਦੇ ਕਰਸਾਂ ਮਾਰ ਫਨਾ[18] ।
ਦੋਵੇਂ ਏਸ ਤਰੀਕ[19] ਥੀਂ ਜੋ ਚਾਹੇਂ ਸੋ ਝੱਲ ।
ਤੇਗ ਤਰਾਜੂ[20] ਅਦਲ ਦਾ ਹਾਜ਼ਿਰ ਹੈ ਮੈਂ ਵੱਲ ।
ਜੋ ਕੁਝ ਮਾਲੂਮ ਹੋਂ ਵਦਾ ਤੈਨੂੰ ਕਾਰ ਅਸਾਨ ।
ਪੁਸ਼ਤ[21] ਉਤੇ ਫ਼ਰਮਾਨ ਦੇ ਕਰਦੇ ਸਾਫ਼ ਅਯਾਨ[22] ।"
ਇਹ ਰੁੱਕਾ ਲੈ ਮਜਲਿਸੇ ਕਰਦਾ ਹੁਕਮ ਅਮੀਰ ।
ਕੋਈ ਤਰਫ਼ ਲੰਧੌਰ ਦੇ ਜਾਵੇ, ਕਰੇ ਨ ਧੀਰ ।

---

1. ਉੱਚੀ ਸ਼ਾਨ ਜਾਂ ਪਦਵੀ ਵਾਲਾ । 2. ਇਰਾਦਾ । 3. ਪ੍ਰਥਮ । 4. ਉਪਮਾ । 5. ਦੁਆ । 6. ਇਬਰਾਹੀਮ । 7. ਡਰ । 8. ਪੁਤ੍ਰ । 9. ਪਵਿਤ੍ਰ । 10. ਸਥਾਨ । 11. ਵੱਚਨ । 12. ਸਿਤਮ । 13. ਮਾਲਿਕ । 14. ਸੱਤਾ ਵਿਲਾਇਤਾਂ ਦਾ ਮਾਲਿਕ ਸ਼ਾਹ ਨੌਸ਼ੀਰਵਾਂ । 15. ਮੁਕੱਰਰ । 16. ਕੈਦੀ । 17. ਕਹਿਰੀ । 18. ਨਾਸ਼ । 19. ਤਰੀਕਾ । 20. ਤੱਕੜੀ । 21. ਪਿੱਠ । 22, ਪ੍ਰਤੱਖ. ਜ਼ਾਹਿਰ ।

ਲੈ ਰੁੱਕਾ ਉਠ ਤੁਰ ਗਇਆ ਉਮਰ ਅਯਾਰ ਤਰਾਰ ।
ਸ਼ੇਰ ਸਿਯਹ[1] ਲੰਧੌਰ ਦੇ ਆ ਵੜਿਆ ਦਰਬਾਰ ।
ਦਰਬਾਨਾਂ ਨੇ ਸ਼ਾਹ ਨੂੰ ਆਣ ਸੁਣਾਈ ਗੱਲ ।
"ਕਾਸਿਕ[2] ਇਕ ਅਮੀਰ ਦਾ ਆਇਆ ਤੇਰੇ ਵੱਲ ।"
ਉਸ ਨੂੰ ਦੇਖ ਨ ਆਂਵਦਾ ਬਿਨ ਹਾਏ ਕੁਝ ਹੋਰ ।
ਪੈਕ[3] ਅਜਬ ਤੱਰਾਰ[4] ਹੈ ਦਰ ਤੇ ਪਾਵੇ ਸ਼ੋਰ ।
ਹੁਕਮ ਦਿੱਤਾ ਲੰਧੌਰ ਨੇ, 'ਆਵੇ ਅੰਦਰਵਾਰ ।"
ਮਾਰੀ ਉਮਰ ਟਪੂਸਨ, ਜਾ ਵੜਿਆ ਦਰਬਾਰ ।
ਜਾਂ ਡਿੱਠਾ ਅਯਾਰ ਨੂੰ ਹੱਸ ਪਇਆ ਲੰਧੌਰ ।
"ਵਾਹ ਅਰਬ ਦੇ ਪੈਕ ਨੇ ਕਿਹਾ ਬਣਾਇਆ ਤੌਰ ?
ਭੂਰਾ ਸੁਰਖ ਲਿਬਾਸ ਤੇ ਰੱਗ ਸੁਕਾ ਹੱਨ[5] ਖ਼ੁਮ[6] ।
ਪੰਜ ਗਜ਼ ਉੱਚਾ ਟੋਪ ਹੈ ਵਿਚ ਲੁੱਬੜੀ ਦੁੰਮ* ।
ਮਾਰ ਮੁਅਲਿਕ[7] ਚਲਣਾ ਲੋਟ ਕਬੂਤਰ ਵਾਂਗੁ ।"
ਕਹਿਆ ਹੱਸ ਲੰਧੌਰ ਨੇ, 'ਇਹ ਕੀ ਬਣਿਆ ਸਾਂਗ ?"
ਉਮਰ ਉਮੱਇਆ ਤਦਾਂ ਨੂੰ ਪਾਸ ਖਲੋਤਾ ਜਾ ।
ਲਿਖਿਆ ਖ਼ਤ ਅਮੀਰ ਦਾ ਦੇਵੇ ਹੱਥ ਫੜਾ ।
ਲੈ ਲੰਧੌਰ ਸੁਤਾਲਿਆ ਰੁੱਕਾ ਆਪ ਕਰੇ ।
ਪੜ੍ਹ ਰੁੱਕਾ ਸਿਰ ਫੇਰ ਕੇ ਜ਼ਾਨੂ[9] ਹੇਠ ਧਰੇ ।
ਓਸ ਵਕਤ ਲੰਧੌਰ ਦਾ ਨਵਾਂ ਆਇਆ ਇਕ ਤਾਜ ।
ਵਿਚ ਜਵਾਹਰ ਕੀਮਤੀ ਵਿਕਦੇ ਮੁੱਲ ਖ਼ਿਰਾਜ ।
ਉਮਰ ਉਮੱਈਆ ਦੇਖਕੇ ਕਹਿੰਦਾ ਅੱਗੇ ਸ਼ਾਹ ।
'ਹੈਨ ਜਵਾਹਰ ਦਿੱਸਦੇ ਖੋਟੇ ਵਿੱਚ ਕੁਲਾਹ[10] ।
ਹੱਥ ਮੇਰੇ ਦਿਹ ਤਾਜ ਨੂੰ, ਪਰਖ ਦਿਖਾਵਾਂ ਸਾਜ ।
ਖੋਟੇ ਖਰੇ ਬਤਾਵਨਾਂ ਮੋਤੀ ਅੰਦਰ ਤਾਜ ।"
ਫ਼ਰਮਾਇਆ ਲੰਧੌਰ ਨੇ, "ਤੈਨੂੰ ਕਿਆ ਪਹਿਚਾਣ ?"
ਉਮਰ ਉਮੱਈਆ ਆਖਦਾ, 'ਮੈਂ ਨਾਹੀ ਅਨਜਾਣ ।
ਆਪ ਜਵਾਹਰ ਬੱਚਾ ਹਾਂ, ਜਾਣੇ ਕੁਲ ਜਹਾਨ ,
ਵਿਕਦੇ ਮੋਤੀ ਅਸਾਂ ਦੇ ਜਾਰੀ ਰਹਿਣ ਦੁਕਾਨ ।"
ਸੁਣ ਕੀਤਾ ਲੰਧੌਰ ਨੇ ਹੁਕਮ ਅੰਦਰ ਦਰਬਾਰ ।
"ਰੱਖੋ ਮਰਦੋ ! ਆਪਣੇ ਹੱਥ ਨੰਗੀ ਤਲਵਾਰ ।
ਨਜ਼ਰੀ ਆਵੇ ਮਸਖ਼ਰਾ ਮਤ ਕੁਝ ਮਕਰ ਕਰੇ ।
ਤਾਜ ਅਸਾਡਾ ਕੀਮਤੀ ਲੈ ਵਿਚ ਫੌਜ ਵੜੇ ।

---

1. ਸਿਆਹ । 2. ਚਿੱਠੀ ਰਸਾਂ । 3. ਦੂਤ । 4. ਚਾਲਾਕ । 5. ਅੰਗ । 6. ਟੇਢੇ । *ਪੂੰਛ । 7. ਲਟਕ. ਟਪੂਸੀ । 8. ਪੜ੍ਹਾਈ, ਵਾਚਣਾ 9. ਗੋਡੇ 10. ਟੋਪੀ, ਤਾਜ ।

ਬੰਦ ਕਰਨ ਦਰਬਾਰ ਦੇ ਦਰਵਾਜ਼ੇ ਦਰਬਾਨ ।
ਲੈ ਤਲਵਾਰਾ ਨੰਗੀਆਂ ਹੋਏ ਖੜੇ ਜਵਾਨ ।
ਫੇਰ ਦਿੱਤਾ ਲੰਧੌਰ ਨੇ ਹੱਥ ਉਸ ਦੇ ਵਿਚ ਤਾਜ ।
ਪਰਖ ਦਿਖਾ ਜੇ ਪਰਖਿਓਂ ਗੌਹਰ[1] ਕਦੇ ਵਿਹਾਜ[2] ।
ਉਛੱਲਿਆ ਦਰਬਾਰ ਥੀਂ ਮਾਰ ਉਡਾਰੂ ਛਾਲ ।
ਸਭ ਦੀਵਾਰਾਂ[3] ਟੱਪਕੇ ਤਾਜ ਗਇਆ ਲੈ ਨਾਲ ।
ਨਾਅਰਾ ਮਾਰ ਲੰਧੌਰ ਨੇ ਕਹਿਆ, 'ਫੜੋ ਸ਼ਿਤਾਬ ।''
ਤਦ ਨੂੰ ਉਮਰ ਅਮੀਰ ਥੀਂ ਕਹਿੰਦਾ ਆਣ ਜਵਾਬ ।
ਮਜਲਿਸ[4] ਵਿਚ ਲੰਧੌਰ ਦੀ ਸਾਰੇ ਸ਼ੋਰ[5] ਪਿਆ ।
'ਏਹ ਤੇ ਪੈਕ[6] ਅਮੀਰ ਦਾ ਚੰਗਾ ਚੋਰ ਪਿਆ ।
ਇਹ ਅਪਰਾਧੀ ਕਿਧਰੋਂ ਕਰਕੇ ਜ਼ੋਰ ਪਿਆ ।
ਜੰਗ ਲੜਾਈ ਕਰਦਿਆਂ ਝਗੜਾ ਹੋਰ ਪਿਆ ।
ਡੋਬ ਗਇਆ ਹੈ ਆਬਰੂ, ਜ਼ਰਾ ਨ ਛੱਡੀ ਲਾਜ ।
ਖ਼ਲਕ ਕਹੇਗੀ ਸ਼ਾਹ ਦਾ ਲਾਇ ਲਿਆਇਆ ਤਾਜ ।
ਗ਼ੁੱਸਾ ਖਾ ਲੰਧੌਰ ਨੇ ਪਹਿਨ ਲਏ ਹਥਿਆਰ ।
ਗੁਰਜ਼ ਲਈ ਹੱਥ, ਫੀਲ ਤੇ ਹੋ ਟੁਰਿਆ ਅਸਵਾਰ ।
''ਜੇ ਛਲੀਆ ਛਲ ਕਰ ਗਇਆ, ਬਦਲਾ ਲਵਾਂ ਤਮਾਮ ।
ਛੱਡਾਂ ਚੋਰ ਚਗਾਰ ਦਾ ਨਾ ਦੁਨੀਆਂ ਵਿਚ ਨਾਮ ।''
ਲਸ਼ਕਰ ਤਰਫ਼ ਅਮੀਰ ਦੀ ਟੁੱਟ ਵਗਿਆ ਤਿਨਹਾ[8] ।
ਦਿਲ ਵਿਚ ਚੜ੍ਹਦੀਆਂ ਲਹਿੰਦੀਆਂ, ਮੁੱਛ ਚੜ੍ਹੀ ਵਿਚ ਤਾ ।
ਓਧਰ ਉਮਰ ਅਮੀਰ ਦੇ ਅੱਗੇ ਤਾਜ ਧਰੇ ।
ਲੁੱਟ ਲਇਆ ਜਿਓਂ ਬਾਦਸ਼ਾਹ ਹਾਲ ਬਿਆਨ ਕਰੇ ।
ਜਿਉਂ ਜਿਉਂ ਦਗਾ ਕਮਾਇਆ, ਹਾਲ ਸੁਣਾਇਆ ਖੋਲ ।
ਜਿਉਂ ਜਿਉਂ ਅੰਦਰ ਸ਼ਹਿਰ ਦੇ ਜ਼ਹਿਰ ਪਿਲਾਇਆ ਘੋਲ ।
ਕਹਿਆ ਹੱਸ ਅਮੀਰ ਨੇ, 'ਖੂਬ ਕੀ ਤੋ ਤਾਰਾਜ[9] ।
ਉਮਰ ਮਿਅਦੀ ਬਿਨ ਕਰਬ ਦੇ ਲਾਇਕ ਹੈ ਇਹ ਤਾਜ ।''
ਯਲਆਦੀ ਨੂੰ ਉਮਰ ਨੇ ਕੀਤਾ ਤਾਜਅ ਤਾ ।
ਯਲਅਦੀ ਖ਼ੁਸ ਹੋਇਕੇ ਸੌ ਸੌ ਕਰੇ ਦੁਆ ।
ਹਮਜ਼ਾ ਪੁੱਛੇ ਉਮਰ ਥੀਂ, 'ਆਖ ਸੁਣਾਵੀ ਸਾਫ਼ ।
ਵਾਲੀ ਤਖ਼ਤ ਲੰਧੌਰ ਦੇ ਹੈਨ ਕਿਵੇਂ ਔਸਾਫ਼[10] ?
ਉਮਰ ਕਹੇ, 'ਜਿਸ ਰੋਜ਼ ਦਾ ਪੈਦਾ ਹੋਇਆ ਹਾਂ ।
ਐਸਾ ਮਰਦ ਜਹਾਨ ਤੇ ਹਰਗਿਜ ਡਿੱਠਾ ਨਾ ।''

---

1. ਮੋਤੀ । 2. ਖ਼ਰੀਦੇ । 3. ਕੰਧਾਂ । 4. ਦਰਬਾਰ । 5. ਰੌਲਾ । 6. ਦੂਤ । 7. ਹਾਥੀ । 8. 9. ਗ਼ਾਰਤ-ਤਬਾਹ । 10. ਖੂਬੀਆਂ. ਸਿਫ਼ਤਾ ।

ਸੁਣ ਔਸਾਫ਼ ਅਮੀਰ ਨੇ ਕਹਿਆ ਕਸਦ[1] ਉਠਾ ।
"ਉਮਰ ਉਮੱਈਆ ਜ਼ੁਮਰਿਆ[2] ! ਚੱਲ ਕਿਵੇਂ ਦਿਖਲਾ ।"
ਉਠ ਅਯਾਰ ਅਮੀਰ ਦੇ ਟੁਰਿਆ ਅੱਗੇ ਹੋ ।
"ਦਿਖਲਾਵਾਂ ਚਲ ਮਰਦ ਨੂੰ ਵਿਚ ਦਰਬਾਰ ਖਲੋ ।
ਜ਼ਖ਼ਮ ਅਜੇ ਉਹ ਸੱਜਰਾ ਜੋ ਕਰ ਆਇਆ ਮੈਂ ।
ਰੱਤ ਵਹਿੰਦੀ ਚੱਲ ਵੇਖ ਲੈ ਜੇ ਹੈ ਖ਼ਵਾਹਿਸ਼[3] ਤੈਂ ।
ਦੋਵੇਂ ਗਏ ਰਵਾਨ[4] ਹੋ ਬੇ-ਖ਼ਤਰਾ[5] ਹਰ ਤੌਰ ।
ਅੱਗੇ ਮਿਲਿਆ ਆਂਵਦਾ ਰਾਹ ਅੰਦਰ ਲੰਧੌਰ ।
ਉਮਰ ਉਮੱਈਆ ਵੇਖਕੇ ਗਇਆ ਪਿਛਾੜੀ ਜੋ ।
ਹਜ਼ਰਤ ਅਰਬ ਅਮੀਰ ਦੇ ਪਿੱਛੇ ਗਇਆ ਖਲੋ ।
ਸ਼ੇਰਿ ਅਰਬ ਨੂੰ ਦੇਂਵਦਾ ਧੱਕ ਅਗਾੜੀ ਢੋ ।
ਤੇ ਖ਼ੁਦ ਜਰਦਾ ਗੁਰਜ਼ ਥੀਂ ਰਹਿਆ ਪਿਛੇ ਗਜ਼ ਦੋ ।
ਵੇਖ ਲੰਧੌਰ ਪੁਕਾਰਿਆ, "ਹੈਂ ਮਰਦਾ ! ਤੂੰ ਕੌਣ ।
ਮੇਰਾ ਚੋਰ ਲੁਕਾਇਓਇ ਕਾਹਨੂੰ ਆਵਗੌਣ[6] ।"
ਹਮਜ਼ਾ ਕਹਿੰਦਾ, "ਚੋਰ ਤੇ ਜ਼ੋਰ ਨ ਕਰ ਤੇ ਜ਼ੋਰ ।
ਵੇਖ ਕਜ਼ੱਈਆ ਸੱਜਰਾ ਆਣ ਪਇਆ ਸਿਰ ਹੋਰ ।
ਤਾਜ ਨਵਾਂ ਲਾਹ ਚੋਰ ਨੇ ਕਰ ਛਡਿਆ ਖ਼ੈਰਾਤ[7] ।
ਅਸੀਂ ਪੁਰਾਣਾ ਲਾਹਵਣਾ, ਠਾਰ ਨੰਗਾ ਸਿਰ ਰਾਤ ।
ਵਾਲੀ ਅਰਬ ਅਮੀਰ ਹਾਂ, ਹਮਜ਼ਾ ਮੇਰਾ ਨਾਮ ।
ਜਿਸ ਥੀਂ ਵਿਚ ਮੈਦਾਨ ਦੇ ਤੂੰ ਹੋਣਾ ਕਤਲਾਮ ।"
ਸੁਣ ਕਹਿਆ ਲੰਧੌਰ ਨੇ, "ਉਹੋ ਹਮਜ਼ਾ ਤੂੰ ।
ਜਿਹੜਾ ਆਇਓਂ ਫ਼ੌਜ ਲੈ ਮੇਰੇ ਪਕੜਨ ਨੂੰ ।"
ਹਮਜ਼ੇ ਨੇ ਫ਼ਰਮਾਇਆ, "ਮੈਂ ਹਾਂ ਉਹੋ ਸ਼ੇਰ ।
ਤੇ ਤੂੰ ਬਖ਼ਤੀ[8] ਊਠ ਹੈਂ, ਸ਼ੇਰ ਕਰੇਸੀ ਜ਼ੇਰ[9] ।
ਫ਼ਰਮਾਇਆ ਲੰਧੌਰ ਨੇ, "ਹੋ ਅਰਬੀ ! ਹੁਸ਼ਿਆਰ ।"
ਹਮਜ਼ਾ ਕਹਿੰਦਾ, "ਖੜਾ ਹਾਂ, ਕਰ ਲੈ ਪਹਿਲਾ ਵਾਰ ।"
ਮਾਰੀ ਗੁਰਜ਼ ਲੰਧੌਰ ਨੇ, ਹਮਜ਼ੇ ਰੱਖੀ ਢਾਲ ।
ਸ਼ੋਰ ਪਇਆ ਵਿਚ ਜੰਗਲੇ, ਲੱਗੀ ਕੁੱਵੱਤ[10] ਨਾਲ ।
ਕਹੇ ਲੰਧੌਰ ਜੋ, "ਗੁਰਜ਼ ਥੀਂ ਕੀਤਾ ਅਰਬ ਫ਼ਨਾ ।"
ਹਮਜ਼ਾ ਕਹਿੰਦਾ, "ਖੜਾ ਹਾਂ, ਲਾਫ਼ਾਂ[11] ਨਾਂਹ ਅਲਾ[12] ।
ਜਾਂ ਡਿੱਠਾ ਲੰਧੌਰ ਨੇ ਹਮਜ਼ਾ ਖੜਾ ਦਲੇਰ ।
ਖਾਧੀ ਕਸਮ ਲੰਧੌਰ ਨੇ ਆਖ ਸੁਣਾਇਆ ਫੇਰ ।

---

1. ਇਰਾਦਾ, ਪ੍ਰਣ । 2. ਗਰੋਹ ਦਾ ਆਗੂ । 3. ਲੋੜ । 4. ਚੱਲ । 5. ਬੇਖ਼ੌਫ, ਨਿਡੱਰ । 6. ਐਵੇਂ । 7. ਦਾਨ । 8. ਬਖ਼ਤ (ਖ਼ੁਰਾਸਾਨ) ਦੇ ਬਾਦਸ਼ਾਹ ਬਖ਼ਤ ਨਫ਼ਰ ਨੇ ਅਰਬ ਦੀ ਊਠਣੀ ਤੇ ਈਰਾਨ ਦੇ ਊਠ ਦੇ ਮੇਲ ਤੋਂ ਇਕ ਨਸਲ ਊਠ ਦੀ ਪੈਦਾ ਕੀਤੀ ਸੀ ਜਿਸ ਨੂੰ ਸ਼ੁਤਰਿ ਕੇਖ਼ਤੀ ਜਾਂ ਸ਼ੁਤਰਿ ਬੰਜ਼ੁਰਗ ਕਹਿੰਦੇ ਹਨ । ਇਸ ਨਸਲ ਦੇ ਊਠ ਬੜੇ ਜ਼ਬਰਦਸਤ ਤੇ ਰੰਗ ਦੇ ਸੁਰਖ਼ ਹੁੰਦੇ ਹਨ । ਇਹ ਖ਼ੁਰਾਸਾਨ ਦੀ ਸੌਗਾਤ ਹੈ । 9. ਅਧੀਨ । 10. ਤਾਕਤ । 11. ਗੱਪਾਂ । 12. ਨਾ ਬੋਲ, ਨਾ ਕਹਿ ।

"ਮੈਂ ਮਾਰੀ ਵਿਚ ਬੁਰਜ ਦੇ ਇਕੋ ਗੁਰਜ਼ ਉਠਾ।
ਸਾਬਿਤ ਬੁਰਜ ਜ਼ਿਮੀਨ ਤੇ ਪਇਆ ਹੁਲਾਰਾ ਖਾ।
ਗੁਰਜ਼ ਮੇਰੀ ਨੂੰ ਅਰਬੀਆ! ਝੱਲ ਗਇਓਂ ਹੁਸ਼ਿਆਰ।
ਤੇ ਤੂੰ ਜ਼ਰਾ ਨ ਡੋਲਿਆ, ਧਰਿਆ ਕਦਮ ਕਰਾਰ।
ਕੀ ਜਾਣਾ ਕੀ ਚੀਜ਼ ਹੈਂ ਯਲ[1] ਅਰਬੀ! ਪੁਰ ਜ਼ੋਰ।"
ਹਮਜ਼ਾ ਕਹਿੰਦਾ, "ਮਾਰ ਲੈ ਤੂੰ ਦੋ ਗੁਰਜ਼ਾਂ ਹੋਰ।"
ਕਹੇ ਲੰਧੌਰ ਅਮੀਰ ਨੂੰ, "ਏਡਕ ਲਾਫ਼[2] ਨ ਮਾਰ।
ਕਿਉਂ ਕਰ ਝੱਲੇਂ ਸਿਰੇ ਤੇ ਹੋਰ ਮੇਰੇ ਦੋ ਵਾਰ।
ਜੇ ਇਕ ਗੁਰਜ਼ੋਂ ਅਰਬੀਆ! ਟੁੱਟ ਨ ਗਏ ਤਵਾਨ[3]।
ਓੜਕ ਹੁਣ ਦੋ ਗੁਰਜ਼ ਥੀਂ ਕਿਵੇਂ ਨ ਜਾਸੀ ਜਾਨ?"
ਫੇਰ ਦੋ ਗੁਰਜ਼ਾਂ ਮਾਰੀਆ ਪੈ ਦਰ ਪੈ[4] ਲੰਧੌਰ।
ਜੁੰਬਿਸ਼[5] ਖਾਧੀ ਖ਼ਿੰਗ[6] ਨੇ ਜਾਨ ਬਚੀ ਹਰ ਤੌਰ।
ਹਮਜ਼ਾ ਭੀ ਹੁਸ਼ਾਮ ਦੀ ਲੈਂਦਾ ਗੁਰਜ਼ ਉਠਾ।
ਘੋੜਾ ਰਣ ਵਿਚ ਫੇਰਿਆ ਗਿਰਦ ਬਗਿਰਦ[7] ਚਲਾ।
ਵੇਖ ਕਹਿਆ ਲੰਧੌਰ ਨੇ, "ਐ ਹਮਜ਼ਾ ਮਕਬੂਲ[8]।
ਗੁਰਜ਼ ਬਰਾਬਰ ਕੱਦ ਦੇ ਤੇਰੀ ਨਾਹੀਂ ਮੂਲ।"
ਹਮਜ਼ਾ ਕਹਿੰਦਾ, "ਇਹ ਨਹੀਂ ਮੇਰੇ ਵਰਤਣ ਦੀ।
ਮੈਂ ਹੁਸ਼ਾਮ ਜੁ ਮਾਰਿਆ ਉਸ ਥੀਂ ਖੋਹੀ ਸੀ।"
ਫ਼ਰਮਾਇਆ ਲੰਧੌਰ ਨੇ, "ਐ ਅਰਬੀ ਸਰਦਾਰ।
ਲੈ ਕੇ ਮੇਰੀ ਗੁਰਜ਼ ਨੂੰ ਮੈਂ ਪਰ ਕਰ ਲੈ ਵਾਰ।"
ਹਮਜ਼ਾ ਕਹਿੰਦਾ, "ਸੁੱਟ ਦਿਹ ਜੇ ਦਿਲ ਮਿਹਰ ਪਈ।"
ਸੁੱਟੀ ਗੁਰਜ਼ ਲੰਧੌਰ ਨੇ, ਹਮਜ਼ੇ ਬੋਚ ਲਈ।
ਮਾਰੀ ਗੁਰਜ਼ ਅਮੀਰ ਨੇ ਗਇਆ ਦਿਲੇ ਦਾ ਠੋਰ।
ਹਾਥੀ ਦਾ ਲਕ ਟੁੱਟ ਕੇ ਧਰਤੀ ਪਇਆ ਲੰਧੌਰ।
ਹੋਇ ਪਿਆਦਾ ਜੰਗ ਨੂੰ ਤੇਜ਼ ਕਰਨ ਦੋ ਸ਼ੇਰ।
ਫ਼ਜਰੋਂ[9] ਲਾ ਦੁਪਹਿਰ ਤਕ ਕਰਦੇ ਜੰਗ ਦਲੇਰ।
ਤੇ ਸਨ ਵਾਰ ਚਲਾਂਵਦੇ ਦੋਵੇਂ ਵਾਰੋ ਵਾਰ।
ਤੇ ਅੰਦਰ ਮੈਦਾਨ ਦੇ ਕਿਨੇ ਨ ਖਾਧੀ ਹਾਰ।
ਫ਼ਰਮਾਇਆ ਲੰਧੌਰ ਨੇ ਜਾ ਹੋਇਆ ਲਾਚਾਰ।
"ਸ਼ਾਬਿਸ਼[10] ਅਰਬੀ ਜ਼ਾਦਿਆ[11]! ਤੂੰ ਹੈਂ ਸ਼ੇਰ ਸ਼ਿਕਾਰ।
ਮਰਦਾਂ ਦੇ ਵਿਚ ਮਰਦ ਹੈਂ, ਮਰਦਾਂ ਦਾ ਸਰਦਾਰ।
ਮੇਰੀ ਅਰਜ਼ ਕਬੂਲ ਕਰ ਛੋੜ ਅਜੇ ਪੈਕਾਰ[12]

---

1. ਜੋਧਾ। 2. ਗੱਪ। 3. ਜ਼ੋਰ। 4. ਉਤੋਂ ਤੂੰਤੀ। 5. ਹਰਕਤ। 6. ਘੋੜਾ। 7. ਉਦਾਲੇ ਪਦਾਲੇ। 8. ਕਬੂਲ ਹੋਏ। 9. ਸਵੇਰ ਤੋਂ। 10. ਆਫ਼ਰੀਨ। ਬਲਿਹਾਰ। 11. ਅਰਬੀ ਦਿਆ ਪੁਤ੍ਰਾ। 12. ਜੰਗ. ਲੜਾਈ।

ਜੰਗ ਅਸਾਡਾ ਵੇਖਦਾ ਜੰਗਲ ਦੇ ਵਿਚ ਕੌਣ ?
ਮੁਫ਼ਤ ਨ ਮਾਰੋ ਟੱਕਰਾਂ, ਲੜੋ ਨ ਆਵਾਗੌਣ।
ਏਥੇ ਸਾਡੀ ਮਰਦੁਮੀ[1], ਮਰਦ ਨ ਦੇਖੇ ਹੋਰ।
ਤੂੰ ਮੈਂ ਲੜਦੇ ਝਗੜਦੇ ਮੁਨਸਿਫ਼ ਹੈ ਵਿਚ ਚੋਰ[2]।
ਭਲਕੇ ਵਿਚ ਮੈਦਾਨ ਦੇ ਦੋਵੇਂ ਕਰੀਏ ਜੰਗ।
ਵੇਖਣ ਸਾਰੇ ਆਦਮੀ ਪੈਕਾਰਾਂ[3] ਦੇ ਰੰਗ।
ਅੱਜ ਚਲੋ ਘਰ ਅਸਾਂ ਦੇ, ਰਾਤ ਰਹੋ ਮਿਹਮਾਨ[4]।
ਭਲਕੇ ਕਰਾਂ ਆਰਾਸਤਾ[5], ਨਾਲ ਤੇਰੇ ਮੈਦਾਨ।
ਜਾਂ ਇਕਦੂੰ ਇਕ ਹੋਵਸੀ ਬਾਦ ਲੜਾਈ ਖ਼ੂਬ।
ਓੜਕ ਤਾਬਿਆ ਹੋਵਸੀ ਗ਼ਾਲਿਬ[6] ਦਾ ਮਗ਼ਲੂਬ[7]।
ਹਮਜ਼ ਅਰਜ਼ ਲੰਧੌਰ ਦੀ ਕਰੇ ਕਬਲ ਤਮਾਮ।
ਲੈ ਲੰਧੌਰ ਅਮੀਰ ਨੂੰ ਆਇਆ ਵਿੱਚ ਮੁਕਾਮ।
ਪਕੜ ਰਕਾਬ ਅਮੀਰ ਦੀ ਉਮਰ ਅਤੇ ਲੰਧੌਰ।
ਆਏ ਅੰਦਰ ਸ਼ਹਿਰ ਦੇ, ਲੋਕ ਤਕਣ ਕਰ ਗ਼ੌਰ।
"ਕਿਵੇਂ ਪਿਆਦਾ ਆਂਵਦਾ ਆਪ ਲੰਧੌਰ ਜਵਾਨ।
ਭਾਵੇਂ ਉਸੇ ਪੈਕ[8] ਨੇ ਕੋਹਿਆ ਵਿਚ ਮੈਦਾਨ।
ਯਾ ਤੇ ਹਾਥੀ ਦੇ ਚੁਕੇ, ਨਕਦ ਵਟੇ ਕੁਝ ਦਾਮ।
ਆ ਵੜਿਆ ਵਿਚ ਸ਼ਹਿਰ ਦੇ ਯਾ ਹੋ ਕੇ ਬਦਨਾਮ।
ਤੇ ਇਸ ਮਰਦ ਸਵਾਰ ਨੂੰ ਕਿਵੇਂ ਲਿਅਇਆ ਨਾਲ ?
ਪੀਰ ਮੁਰੀਦਾਂ ਵਾਂਗੂ ਹੈ ਜ਼ਾਹਿਰ ਇਸ ਦਾ ਹਾਲ।"
ਪੈਦਲ ਵੇਖ ਲੰਧੌਰ ਨੂੰ ਰਹੇ ਤਅੱਜੁਬ[9] ਲੋਕ।
ਆ ਤਾਜ਼ੀਮ[10] ਗੁਜ਼ਾਰਦੇ ਰਾਹ ਖਲੋਤੇ ਰੋਕ।
ਕਹੇ ਲੰਧੌਰ, ਅਮੀਰ ਦੀ ਖ਼ਿਦਮਤ ਕਰੋ ਤਮਾਮ।
ਇਹ ਮਰਦਾਂ ਦਾ ਬਾਦਸ਼ਾਹ ਮਜ਼ਾ ਅਰਬ ਇਮਾਮ।"
ਉਪੱਰ ਤਖ਼ਤ ਬਹਾਂਵਦਾ ਹਮਜ਼ੇ ਨੂੰ ਖ਼ੁਦ ਸ਼ਾਹ।
ਕਹੇ ਤੁਆਮ[11] ਮੰਗਾਇ ਕੇ, 'ਲੈ, ਹਜ਼ਰਤ ! ਹੁਣ ਖਾਹ।"
ਹਮਜ਼ਾ ਕਹਿੰਦਾ 'ਜੰਗ ਹੈ ਭਲਕੇ ਤੇਰੇ ਨਾਲ।
ਤੇਰਾ ਖਾਣਾ ਖਾਵਣਾ ਮੈਂ ਪਰ ਨਹੀਂ ਹਲਾਲ[12]।
ਕਹਿਆ ਫੇਰ ਅਮੀਰ ਨੇ, ਉਮਰ ਉਮੱਈਏ ਨੂੰ।
"ਖਾਣਾ ਕੱਢ ਜ਼ੰਬੀਲ[13] ਥੀਂ ਕੁੱਝ ਖਿਲਾਈਂ ਤੂੰ।"
ਲੈ ਦਾ ਕੱਢ ਜ਼ੰਬੀਲ ਥੀਂ ਖਾਣਾ ਉਮਰ ਅਯਾਰ।
ਖਾ ਹਮਜ਼ਾ ਵਲ ਫ਼ੌਜ ਦੇ ਹੋ ਆਇਆ ਅਸਵਾਰ।

---

1. ਬਹਾਦੁਰੀ। 2. ਭਾਵ-ਉਮਰ ਅਯਾਰ। 3. ਲੜਾਈਆਂ। 4. ਪ੍ਰਾਹੁਣੇ। 5. ਸਜਾਵਾਂ। 6. ਵਿਜਈ। 7. ਜਿੱਤਿਆ ਜਾਂ ਹਾਰਿਆ ਹੋਇਆ। 8. ਦੂਤ। 9. ਅਸਚਰਜ, ਹੈਰਾਨ। 10. ਅਦਬ ਅਦਾਬ। 11. ਪ੍ਰਸਾਦ-ਪਾਣੀ। 12. ਵਾਜਿਬ। 13. ਝੋਲੀ।

ਫ਼ਜ਼ਰ[1] ਹੋਈ ਤੇ ਹੋਈਆਂ ਦੋਨੋਂ ਸਫ਼ਾਂ[2] ਤਿਆਰ ।
ਹਮਜ਼ੇ ਤੇ ਲੰਧੌਰ ਦੀ ਹੋਣ ਲਗੀ ਪੈਕਾਰ[3] ।
ਨਾਅਰੇ ਕੀਤੇ ਯਲਾਂ[4] ਨੇ ਦੋਹੀ ਤਰਫ਼ੀਂ ਧੁੱਮ ।
ਤਬਲ ਦਮਾਮੇ ਵੱਜਦੇ ਹੋਸ਼ ਹੋਣੀ ਸੁਣ ਗੁਮ ।
ਤਾਜ਼ੀ[5] ਸੁੰਬ ਵਜਾਂਵਦੇ ਗਰਦ ਗਈ ਅਸਮਾਨ ।
ਹੋਈਆਂ ਸਫ਼ਾਂ ਅਰਾਸਤਾ[6], ਸਫ਼ਾਂ ਕਰਨ ਮੈਦਾਨ ।
ਵਿਚ ਮੈਦਾਨ ਨਕੀਬ[7] ਨੇ ਕੀਤੀ ਆਣ ਪੁਕਾਰ ।
"ਨਿਕਲੋ ਮਰਦੋ ! ਜੰਗ ਨੂੰ, ਹੋ ਆਓ ਅਸਵਾਰ ।"
ਰਣ ਵਿਚ ਹਾਥੀ ਫੇਰ ਕੇ ਆਣ ਖੜਾ ਲੰਧੌਰ ।
ਗੁਰਜ਼ ਉਤਾਂਹ ਉਭਾਰ ਕੇ ਫਿਰ ਬੋਚੇ ਹਰ ਤੌਰ ।
ਖੜਾ ਅੰਦਰ ਮੈਦਾਨ ਦੇ ਕਰੇ ਬੁਲੰਦ ਨਿਦਾ[8] ।
'ਵਾਰੋ ਵਾਰੀ ਅਰਬੀਓ ! ਹੋਂਦੇ ਚਲੋ ਫ਼ਨਾ ।"
ਆਹੇ ਸੀ ਲੰਧੌਰ ਥੀਂ ਜਦੋਂ ਮੁੜੇ ਦੋ ਸ਼ੇਰ ।
ਸੀ ਗਸਤਮ ਨੇ ਉਮਰ ਨੂੰ ਕਹਿਆ, 'ਦਸ ਦਲੇਰ ।
ਤੂੰ ਡਿੱਠਾ ਲੰਧੌਰ ਨੂੰ ਕੇਡਕ ਸਾਹਿਬ ਜ਼ੋਰ[9] ?"
ਉਮਰ ਕਹਿਆ, 'ਸੀ ਸੁਣੀਂਦਾ ਉਸਦਾ ਐਵੇਂ ਸ਼ੋਰ ।
ਕੱਦ ਬਥੇਰਾ ਦਿੱਸਦਾ, ਨਾਹੀ ਕੁਝ ਸੁਮਾਰ ।
ਪਰ ਹੈ ਖ਼ਾਲੀ ਜ਼ੋਰ ਥੀਂ ਨਾ-ਕਾਬਿਲ[10] ਪੈਕਾਰ[11] ।
ਜੇ ਉਹ ਚਾਹੇ ਆਣ ਕੇ ਤੇਰੀ ਰੀਸ ਕਰੇ ।
ਦਿਆਂ ਨਕਾਬਲ ਮਰਦ ਨੂੰ ਝਾੜ ਬਹਾਲ ਪਰੇ ।
ਤੇਰੇ ਨਾਲ ਮੁਕਾਬਲਾ, ਤਾਕਤ ਕਦੋਂ ਧਰੇ । ?
ਤੇਰੀ ਇਕੋ ਗੁਰਜ਼ ਥੀਂ ਹੋ ਬੇਹਾਲ ਮਰੇ ।
ਤੇ ਜੋ ਉਸ ਦੀ ਗੁਰਜ਼ ਦੀ ਸ਼ੁਹਰਤ ਹੈ ਬੇਨਾਮ ।
ਉਹ ਤੇ ਵਿੱਚੋਂ ਗਸਤਮਾ ! ਪੋਲੀ ਭੂਕ ਤਮਾਮ ।
ਗਿਰਦੇ ਲੋਹਾ ਚਾਦਰੀ, ਵਿੱਚੋਂ ਨਾਹੀਂ ਕਾ ।
ਲੋਕ ਡਰਾਵਨ ਵਾਸਤੇ ਮੋਟੀ ਲਈ ਬਣਾ ।
ਇਹ ਤੇ ਭਾਈ ਗਸਤਮਾ ! ਹੋਸੀ ਫ਼ਤਹਿ ਪੈਕਾਰ ।
ਮੈਂ ਮਾਰਾਂ ਲੰਧੌਰ ਨੂੰ ਬਾਝ ਕਢੇ ਹਥਿਆਰ ।"
ਏਹੋ ਜਿਹੀਆਂ ਕੀਤੀਆਂ ਗੱਲਾਂ ਹੋਰ ਹਜ਼ਾਰ ।
ਤਾਂ ਜੋ ਗਸਤਮ ਫਸ ਮਰੇ ਕਰ ਉਸ ਥੀਂ ਪੈਕਾਰ ।
ਸੁਣ ਗਸਤਮ ਨੇ ਜਾਣਿਆ, ਕਰ ਗਲਾਂ ਤਸਦੀਕ[12] ।
ਦਿਲ ਵਿਚ ਧਰਿਆ ਇਤਬਾਰ ਮੂਜ਼ੀ ਨੇ ਤਹਿਕੀਕ[13] ।

---

1. ਸਵੇਰ । 2. ਭਾਵ-ਫੌਜਾਂ । 3. ਲੜਾਈ । 4. ਜੋਧਿਆਂ । 5. ਘੋੜੇ । 6. ਸਜ ਗਈਆ । 7. ਭੱਟ, ਢਾਡੀ । 8. ਆਵਾਜ਼ । 9. ਤਾਕਤਵਰ, ਬਲਵਾਨ । 10. ਅਜੋਗ । 11. ਜੰਗ । 12. ਸਹੀ । 13. ਠੀਕ ।

ਮੈਦਾਨੇ ਜਾਂ ਆਵਸੀ ਹੋ ਲੰਧੌਰ ਸਵਾਰ ।
ਮਾਰ ਲਵਾਂਗਾ ਜਾਇਕੇ ਜ਼ੋਰੋਂ ਕਰ ਪੈਕਾਰ[1] ।
ਫ਼ਤਹਿ ਮੁਹਿਮ[2] ਅਜ਼ੀਮ[3] ਦੀ ਹੋਸੀ ਮੇਰੇ ਨਾਮ ।
ਜਾਂ ਅੱਗੇ ਨੌਸ਼ੀਰਵਾਂ ਪਾਵਾਂਗਾ ਇਨਆਮ ।
ਹੋਸੀ ਕਦਰ ਅਮੀਰ ਦਾ ਮੇਰੇ ਨਾਲੋਂ ਨੀਮ[4] ।
ਅਰਬੀ ਨੂੰ ਬਦਨਾਮੀਆਂ, ਮੇਰੀ ਸ਼ਾਨ ਅਜ਼ੀਮ ।"
ਜਾਂ ਗਸਤਮ ਨੇ ਵੇਖਿਆ, ਹੁਣ ਆਇਆ ਲੰਧੌਰ ।
ਆਸਾਂ ਹੋਈਆਂ ਪਰੀਆਂ ਕਰੇ ਦਿਲੇ ਵਿਚ ਗ਼ੌਰ ।
ਦੇਖ ਸ਼ਿਤਾਬੀ ਉਠਿਆ, ਮਤਾਂ ਉਠੇ ਕੋ ਹੋਰ ।
ਅੱਗੇ ਅਰਬ ਅਮੀਰ ਦੇ ਅਰਜ਼ ਕਰੇ ਉੱਠ ਕੋਰ[5] ।
"ਹੁਕਮ ਕਰੋ ਤੇ ਪਕੜਸਾਂ ਇਸ ਹਿੰਦੀ ਨੂੰ ਜਾ ।
ਬੰਨ੍ਹ ਲਿਆਵਾਂ ਜਾਇਕੇ, ਐ ਸੱਯਦ ! ਫ਼ਰਮਾ "
ਦਿੱਤਾ ਇਜ਼ਨ[6] ਅਮੀਰ ਨੇ ਗਸਤਮ ਗਇਆ ਜਵਾਨ ।
ਖੜਾ ਮੁਕਾਬਿਲ ਸ਼ੇਰ ਦੇ ਆ ਅੰਦਰ ਮੈਦਾਨ ।
ਫਰਮਾਇਆ ਲੰਧੌਰ ਨੇ, 'ਹੈ ਤੂੰ ਕੌਣ ਬਤਾ ?"
'ਹਮਜ਼ੇ ਦਾ ਉਸਤਾਦ ਹਾਂ", ਗਸਤਮ ਕਹੇ ਸੁਣਾ ।
'ਮੈਦਾਨਾਂ ਦਾ ਬਾਦਸ਼ਾਹ, ਗਸਤਮ ਮੇਰਾ ਨਾਮ ।
ਹੈਬਤ ਮੇਰੇ ਨਾਮ ਦੀ ਵਿੱਚ ਜਹਾਨ ਤਮਾਮ ।
ਨਾਮ ਅਸਾਡਾ ਤੁੱਧ ਭੀ ਸੁਣਿਆ ਹੋਗੁ ਕਦੀ ।
ਅੱਗੇ ਮੇਰੀ ਗੁਰਜ਼ ਦੇ ਵਗਦੀ ਖ਼ੂਨ ਨਦੀ ।
ਮੈਂ ਮਰਦਾਂ ਨੂੰ ਮਾਰਦਾਂ ਮਰਦਾਂ ਦੇ ਮਰਦਾਨ* ।
ਪੀਲ ਤਨਾਂ[7] ਦੀਆਂ ਗਰਦਨਾਂ ਮੇਰੇ ਵਿਚ ਫ਼ਰਮਾਨ ।
ਹਮਜ਼ੇ ਜੇਹੇ ਪਹਿਲਵਾਨ ਮੇਰੇ ਖ਼ਿਦਮਤਗਾਰ ।
ਵਿਚ ਮੇਰੇ ਦਰਬਾਰ ਦੇ ਹਾਜ਼ਿਰ ਰਹਿਣ ਹਜ਼ਾਰ ।
ਮੈਂ ਅੰਦਰ ਮੈਦਾਨ ਦੇ ਵੜਦਾ ਆਣ ਜਦੋਂ ।
ਕੌਣ ਕੋਈ ਬਚ ਜਾਂਵਦਾ ਬਾਝ ਅਮਾਨ[8] ਕਦੋਂ ।
ਮੇਰੀ ਤੇਗ਼ ਬਹਾਦੁਰੀ ਕੂਕ ਸੁਣੇ ਵਿੱਚ ਜੱਗ ।
ਸਾਥ ਲਤਾੜੇ ਅਸਾਂ ਦੇ ਫਿਰ ਮੁੜ ਰਲੇ ਨ ਵੱਗ ।
ਮੈਦਾਨਾਂ ਵਿਚ ਅਸਾਂ ਭੀ ਜਿਨ੍ਹਾਂ ਲੁਹਾਈ ਪੱਗ ।
ਫਿਰ ਮੁੜ ਉਨ੍ਹਾਂ ਸ਼ਿਕਾਰੀਆਂ ਦੇਣ ਅਮਾਨ ਨ ਡੱਗ[9] ।
ਰਣ ਵਿਚ ਜੋ ਮੈਂ ਸਾਮ੍ਹਣੇ ਥੀਆ ਮੁਕਾਬਿਲ ਆ ।
ਨੱਕ ਨ ਦਿੱਤਾ ਫੇਰ ਮੁੜ, ਕੰਨ ਗਇਆ ਕਤਰਾ ।
ਝੱਲ ਲਈ ਜਿਸ ਮਰਦ ਨੇ ਇਕ ਦਮ ਮੇਰੀ ਝਾਲ ।
ਮੋੜ ਨ ਮੱਥਾ ਜੋੜਿ ਤੂੰ ਕਿਸੇ ਬਹਾਦਰ ਨਾਲ ।

---

1. ਲੜਾਈ । 2. ਕਾਰ । 3. ਵੱਡੀ, ਮਹਾਨ । 4. ਅੱਧੀ । 5. ਅੰਨ੍ਹਾ । 6. ਹੁਕਮ । *ਸਰਦ ਦਾ ਬਹੁਵਚਨ, ਅਰਥਾਤ-ਵੱਡੇ ਮਰਦ । 7. ਹਾਥੀ ਵਰਗੇ ਕੱਦ ਵਾਲਿਆਂ । 8. ਪਨਾਹ, ਸ਼ਰਣ । 9. ਰਾਹ ।

ਤੇ ਜੋ ਮੇਰੇ ਜੰਗ ਤੇ ਪਇਆ ਬਹਾਦੁਰ ਧਾਹ ।
ਇੱਕ ਜ਼ਰਬਾ[1] ਖਾਇਕੇ ਨੱਸ ਨ ਲੱਭਾ ਰਾਹ ।
ਮੈਂ ਪਕੜਾਂ ਵਿਚ ਪੰਜਿਆਂ ਸ਼ੇਰ ਕਰਾਂ ਬਰਬਾਦ ।

ਕਰਾਂ ਯਲਾਂ[2] ਦੇ ਤਨਾਂ ਥੀਂ ਲਾਹ ਗਰਦਨ ਆਜ਼ਾਦ ।
ਡਿੱਠਾ ਇਨ੍ਹਾਂ ਛੇੜ ਕੇ ਮੇਰੇ ਨਾਲ ਫ਼ਸਾਦ ।
ਮਾਰੀਂਦੇ ਮਰ ਗਇਆਂ ਦੀ ਕਿਨੇ ਨ ਦਿੱਤੀ ਦਾਦ ।

ਉਹ ਮੇਰਾ ਸ਼ਾਗਿਰਦ ਹੈ ਹਮਜ਼ਾ ਅਰਬੀ ਜ਼ਾਦ ।
ਹੁਣ ਤੂੰ ਆਪੇ ਜਾਣ ਲੈ ਕੌਣ ਹੋਸੀ ਉਸਤਾਦ ।'
ਫ਼ਰਮਾਇਆ ਲੰਧੌਰ ਨੇ ਸੁਣ ਕੇ ਕਿੱਸਾ ਤੂਲ[3] ।

'ਮਰਦ ਬੜਾ ਸ਼ਾਗਿਰਦ ਹੈ, ਤੇਰੀ ਖ਼ਬਰ ਨ ਮੂਲ ।
ਝੱਲ ਮੇਰੀ ਇਕ ਗੁਰਜ਼ ਨੂੰ, ਦੇਖ ਲਵਾਂ ਅਜ਼ਮਾ ।"
ਇਹ ਗੱਲ ਕਹਿ ਲੰਧੌਰ ਚਾ ਪੌਂਦਾ ਗੁਰਜ਼ ਉਠਾ ।

ਗੁਰਜ਼ ਡਿੱਠੀ ਜਾਂ ਸ਼ੂਕਦੀ ਗਸਤਮ ਵਲ ਅਸਮਾਨ ।
ਤਾਂ ਜਾਤਾ ਜੋ, 'ਉਮਰ ਨੇ ਕੀਤਾ ਝੂਠ ਬਿਆਨ ।
ਪੌਂਦੀ ਹੈ ਉਸ ਗੁਰਜ਼ ਦੀ ਬੱਦਲ ਵਾਂਗੂੰ ਸ਼ੂਕ ।
ਮੂਲ ਨਹੀਂ ਇਹ ਹੋਵਣੀ ਵਿਚੋਂ ਪੋਲੀ ਭੂਕ ।
ਕੀਤਾ ਦਗ਼ਾ ਅਯਾਰ ਨੇ ਮੇਰੇ ਮਾਰਨ ਨੂੰ ।

ਮੇਰੀ ਵਿਚ ਮੈਦਾਨ ਦੇ ਪੱਗ ਉਤਾਰਨ ਨੂੰ ।
ਇਹ ਤੇ ਗੁਰਜ਼ ਪਹਾੜ ਹੈ ਜੇ ਸਿਰ ਵੱਜੇ ਆ ।
ਮੇਰੀ ਹੱਡੀ ਪੱਸਲੀ ਹੋਸੀ ਤੁਰਤ ਫ਼ਨਾ ।"
ਇਹ ਗੱਲ ਦਿਲ ਵਿਚ ਸੋਚ ਕੇ ਅਸਪੋਂ[4] ਮਾਰੇ ਛਾਲ ।

ਪਿੱਛੋਂ ਗੁਰਜ਼ ਲੰਧੌਰ ਦੀ ਆਈ ਕੁੱਵਤ ਨਾਲ ।
ਜ਼ੋਰ ਜੁ ਸਾਰਾ ਗੁਰਜ ਦਾ ਉੱਪਰ ਅਸਪ ਪਇਆ ।
ਜ਼ੀਨ ਸਣੇ ਵਿਚ ਧਰਤ ਦੇ ਘੋੜਾ ਧਸ ਗਿਆ ।

ਉਮਰ ਉਮੱਈਆ ਦੇਖ ਕੇ ਗਇਆ ਸ਼ਿਤਾਬੀ ਨਾਲ ।
ਦੇਂਦਾ ਅਸਪ ਲਿਆਇ ਕੇ ਗਸਤਮ ਨੂੰ ਫ਼ਿਲਹਾਲ[5] ।
'ਫ਼ਿਕਰ ਨ ਕਰ ਤੂੰ ਦੇਖਕੇ ਘੋੜੇ ਮੂਏ ਨੂੰ ।

ਘੋੜੇ ਦਿਆਂ ਲਿਆਇ ਕੇ ਜਿਤਨੇ ਚਾਹੇਂ ਤੂੰ ।
ਸ਼ਰਮ ਕਰ ਸ਼ਰਮੀ ਅਸਮ ਤੇ ਹੋ ਗ਼ਸਤਮ ਅਸਵਾਰ ।
ਦਿਲ ਵਿਚ ਕਹਿੰਦਾ, 'ਉਮਰ ਨੂੰ ਪਵੇ ਖ਼ੁਦਾ ਦੀ ਮਾਰ ।

ਲੱਗਾ ਅੱਜ ਕਰਾਵਣੇ ਮੈਂ ਆਜਿਜ਼ ਨੂੰ ਚੂਰ ।
ਵੈਰੀ ਮੁੱਢ ਕਦੀਮ ਦਾ ਕਰਦਾ ਵੈਰ ਜ਼ਰੂਰ ।"

ਦੂਜੀ ਵਾਰ ਉਠਾਇ ਕੇ ਗੁਰਜ਼ ਪਇਆ ਲੰਧੌਰ ।
ਗਸਤਮ ਹੈਬਤ[6] ਖਾਂਵਦਾ, ਗਇਆ ਦਿਲੇ ਦਾ ਡੌਰ ।

---

1. ਚੋਟ । 2. ਜੋਧਿਆਂ । 3. ਲੰਬਾ । 4. ਘੋੜੇ ਤੋਂ । 5. ਭਾਵ-ਤੁਰਤ ਫ਼ੁਰਤ । 6. ਡਰ, ਭੈ ।

ਗਸਤਮ ਮਾਰੇ ਕੋਰੜਾ ਘੋੜੇ ਤਾਈਂ ਝੱਬ ।
ਆ ਵੜਿਆ ਵਿਚ ਫ਼ੌਜ ਦੇ ਮੂਜ਼ੀ ਘੋੜਾ ਦੱਬ ।
ਜਾਂ ਮੈਦਾਨੋਂ ਦੌੜਿਆ ਸੀ ਗਸਤਮ ਮੁਰਦਾਰ ।
ਦੌੜ ਪਿਛਾੜੀ ਓਸਦੇ ਪੌਂਦਾ ਉਮਰ ਅਯਾਰ ।
"ਮੇਹ ਜਾਂਦਾ ਸਿਰ ਪਾਂਵਦਾ, 'ਕਹਿੰਦਾ ਨਾਲ ਜ਼ਬਾਨ ।
'ਲੱਖ ਲਾਨਤ ਐ ਕੁੱਤਿਆ ! ਛੋੜ ਨੱਸੋਂ ਮੈਦਾਨ ।
ਵੜੀ ਨਾ ਸਾਡੀ ਫ਼ੌਜ ਵਿਚ ਛੋਡ ਗਇਓਂ ਜੇ ਜੰਗ ।
ਬੇਸ਼ਰਮਾ ! ਡੁੱਬ ਮਰੇਂ ਤੂੰ ਜੇ ਹੋਵੇ ਕੁਝ ਨੰਗ ।"
ਉਮਰ ਡਿੱਠਾ ਖੇਹ ਖਾਂਵਦਾ, ਵੇਖ ਕਹੇ ਲੰਧੌਰ :
"ਬੇ ਅਦਬਾ ! ਬੇ ਅਦਬੀਓਂ, ਨਾ ਕਰ ਮੰਦਾ ਤੌਰ ।
ਹਮਜ਼ੇ ਦੇ ਉਸਤਾਦ ਦਾ ਕਰਦਾ ਅਦਬ ਨਿਗਾਹ ।
"ਕਿਉਂ ਕਰਵਾਇੰ ਬੇ ਇੱਜ਼ਤੀ, ਮਰਦਾਂ ਨਾਲ ਤਬਾਹ ?"
ਉਮਰ ਕਹੇ ਲੰਧੌਰ ਨੂੰ, 'ਇਹ ਕਾਫ਼ਿਰ ਬਦਜ਼ਾਦ[1] ।
ਵੈਰੀ ਖ਼ਾਸ ਮੀਰ ਦਾ ਕਿਉਂ ਆਖੇਂ ਉਸਤਾਦ ?"
ਫ਼ਰਮਾਇਆ ਲੰਧੌਰ ਨੇ, 'ਮੈਂ ਪੁਛਿਆ, ਹੈਂ ਕੌਣ ।
ਹਮਜ਼ੇ ਦਾ ਉਸਤਾਦ ਹਾਂ, ਕਹਿੰਦਾ ਸੀ ਬੇ ਔਨ[2] ।"
ਉਮਰ ਉਮੱਈਆ ਆਖਦਾ, 'ਝੂਠਾ ਏਹ ਜ਼ਲੀਲ[3] ।
ਹੈ ਉਸਤਾਦ ਅਮੀਰ ਦਾ ਹਜ਼ਰਤ ਜਬਰਾਈਲ ।
ਗ਼ਸਤਮ ਖ਼ੁਦ ਸ਼ੈਤਾਨ ਦਾ ਹੈ ਸ਼ਾਗਿਰਦ ਹਰਾਮ ।
ਜ਼ਾਲਿਮ ਬੱਚਾ ਪਲੀਦ[4], ਹੈ "ਇਹ ਨੀਯਤ ਬਦਨਾਮ ।"
ਫ਼ਰਮਾਇਆ ਲੰਧੌਰ ਨੇ, 'ਜੇ ਹੋਂਦਾ ਮਾਲੂਮ ।
ਮੈਂ ਉਸ ਨੂੰ ਇਕ ਗਰਜ਼ ਥੀਂ ਕਰ ਦੇਂਦਾ ਮਾਦੂਮ[5] ।
ਫੇਰ ਮੁਬਾਰਿਜ਼[6] ਚਾਹਿਆ ਰਣ ਅੰਦਰ ਲੰਧੌਰ ।
ਸੁਣ ਯਲਆਦੀ ਉਠਿੱਆ ਕਰ ਕੇ ਖ਼ੂਨੀ ਤੌਰ ।
ਚਾਹੇ ਇਜ਼ਨ[7] ਅਮੀਰ ਥੀਂ ਕਰ ਆਦਾਬ ਜਵਾਨ ।
"ਯਾ ਹਜ਼ਰਤ ! ਜੇ ਹੁਕਮ ਹੋ, ਮੈ ਜਾਵਾਂ ਮੈਦਾਨ ।"
ਹਮਜ਼ੇ ਨੇ ਫ਼ਰਮਾਇਆ, 'ਤੈਨੂੰ ਖ਼ਬਰ ਨ ਕਾ ।
ਕੇਡਕੁ ਮਰਦ ਲੰਧੌਰ ਹੈ, ਜਾਨ ਨ ਮੂਲ ਗਵਾ ।"
ਉਮਰ ਮਿਅਦੀ ਬਿਨ ਕਰਬ ਨੇ ਅਰਜ਼ ਸੁਣਾਈ ਹੋਰ ।
"ਮੈਂ ਭੀ ਕੱਚਾ ਕਿਧਰੋਂ, ਅਲਾ[8] ਸਾਹਿਬ ਜੋਰ[9] ।"
ਹਮਜ਼ਾ ਸੌਂਪ ਖ਼ੁਦਾਇ ਨੂੰ ਓਵੇਂ ਵਿਦਾ ਕਰੇ ।
ਉਮਰ ਮਿਅਦੀ ਅਸਵਾਰ ਹੋ ਆ ਮੈਦਾਨ ਵੜੇ ।

---

1. ਹਰਾਮਜ਼ਾਦਾ । 2. ਮਦਦ ਤੋਂ ਹੀਨ । 3. ਬੇਇੱਜ਼ਤ । ਖ਼੍ਵਾਰ । 4. ਨਾਪਾਕ, ਅਪਵਿਤ੍ਰ । 5 ਨਾਸ਼ 6. ਮੁਕਾਬਲੇ ਤੇ ਲੜਨ ਵਾਲਾ । 7. ਹੁਕਮ । 8. ਜਾਣ ਲੈ ਤੂੰ । 9. ਤਾਕਤਵਰ, ਬਲਵਾਨ ।

ਯਲਆਦੀ ਅਸਵਾਰ ਹੋ ਜਾਂ ਮੈਦਾਨ ਗਇਆ ।
ਸਿਰ ਉਸਦੇ ਲੰਧੌਰ ਨੇ ਤਾਜ ਪਛਾਣ ਲਇਆ ।
ਫ਼ਰਮਾਇਆ, "ਆ ਚੋਬਰਾ ! ਆਂਦੋ ਕਿਹਾ ਬਿਆਨ ?"
ਕਰਿ ਚੋਰਾਂ ਦਾ ਚੋਰਿਆ, ਕਿਉਂ ਆਇਓਂ ਮੈਦਾਨ ?
ਤਾਜ ਲਿਆਇਓਂ ਦੇਵਣੇ, ਦੇ ਜਾ ਮੁੜ ਫ਼ਿਲਹਾਲ ।"
ਯਲਆਦੀ ਫ਼ਰਮਾਂਵਦਾ, 'ਅਗਲਾ ਰੱਖ ਸਮ੍ਹਾਲ ।
ਤੈਨੂੰ ਰਣ ਵਿਚ ਮਾਰ ਕੇ ਤਾਜ ਉਤਾਰ ਖੜਾਂ ।
ਯਾ ਤੇਰਾ ਸਿਰ ਤਾਜ ਸਣ ਲਾਹਿ ਉਤਾਰ ਖੜਾਂ ।"
ਸੁਣ ਲੰਧੌਰ ਪੁਕਾਰਿਆ, 'ਕੌਣ ? ਕੋਈ, ਕੀ ਨਾਮ ?
ਤੂੰ ਲਸ਼ਕਰ ਵਿਚ ਰੱਖਦੋਂ ਕੇਡਕੁ ਕਦਰ ਮੁਕਾਮ ?"
ਕਹਿਆ, ਪੂਰ ਸ਼ੱਦਾਦ, 'ਹਾਂ, ਯਲਆਦੀ ਸਰਵਾਰ ।
ਲਸ਼ਕਰ ਵਿਚ ਅਮੀਰ ਦੇ ਮੈਂ ਆਹਾ ਮੁਖ਼ਤਾਰ ।"
ਹੱਸ ਕਹਿਆ, ਲੰਧੌਰ ਨੇ, "ਹਾ ਸਰਦਾਰ ! ਉਭਾਰ ।
ਹਮਜ਼ਾ ਭੀ ਫਲ ਪਾਵਸੀ ਕਰ ਤੈਨੂੰ ਮੁਖ਼ਤਾਰ ।
ਤੂੰ ਹੈਂ ਜਿਸ ਦੀ ਫ਼ੌਜ ਦਾ ਸਰਵਰ ਤੇ ਸਰਦਾਰ ।
ਉਹ ਭੀ ਬੈਠਾ ਰੋਵਸੀ ਅਕਲ ਕਯਾਸੋਂ[1] ਹਾਰ ।
ਲਸ਼ਕਰ ਦਾ ਸਰਦਾਰ ਹੈਂ, ਜੇ ਤੂੰ ਬੁਰਜ ਹਿਸਾਰ[2] ।
ਇਕ ਦਿਨ ਲਸ਼ਕਰ ਚੋਬਰਾ ! ਜਾਸੇਂ ਅੰਤ ਨਿਘਾਰ ।
ਲਾਵਨ ਪਾਵਨ ਚਾਹੀਏ ਤਦ ਪਕਾਵਨ ਨੂੰ ।
ਆਇਓਂ ਮੇਰੇ ਸਾਮ੍ਹਣੇ ਢਿੱਡ ਕਟਾਵਨ ਨੂੰ ।
ਸ਼ਿਕਮ[3] ਤੇਰੇ ਦਾ ਅੰਤ ਨਾ, ਖਾਵੇਂ ਲਸ਼ਕਰ ਨੂੰ ।
ਸਾਗ ਸੱਤੂ ਦੀਆਂ ਬੋਰੀਆਂ ਤੇਰੇ ਖਾਵਣ ਨੂੰ ।
ਕਾਹਨੂੰ ਤੈਨੂੰ ਭੇਜਿਆ ਜੰਗ ਕਰਾਵਨ ਨੂੰ ।
ਢਿੱਡ ਚੁਕੇਂ ਯਾ ਫ਼ੌਜ ਦੀ ਕਰੇਂ ਹਿਫ਼ਾਜ਼ਤ[4] ਨੂੰ ।"
ਯਲਆਦੀ ਫ਼ਰਮਾਂਵਦਾ, 'ਐ ਲੰਬੇ, ਬੇ ਡੌਲ ।
ਦੋ ਹੱਥ ਕਰ ਕੁਝ ਵੇਖ ਲੈ, ਸੁੱਕੇ ਛੋੜ ਮਖ਼ੌਲ ।
ਲੱਤਾਂ ਬਾਹਾਂ ਤੇਰੀਆਂ ਠੋਰਾਂ ਵਿਚ ਮੈਦਾਨ ।
ਕਰ ਦਿਖਲਾਵਾਂ ਮੋਟੀਆਂ ਆਪਨੀਆਂ ਦੇ ਹਾਨ ।"
ਹੋ ਕੇ ਖ਼ਫ਼ਾ[5] ਲੰਧੌਰ ਨੇ ਮਾਰੀ ਗੁਰਜ਼ ਉਠਾ ।
ਵੱਜੀ ਅੰਦਰ ਢਾਲ ਦੇ, ਜੰਗਲ ਪਈ ਸਦਾ ।
ਸੁਣ ਫ਼ੌਜਾਂ ਆਵਾਜ਼ ਨੂੰ ਦਿਲ ਵਿਚ ਕਹਿਣ ਜ਼ਰੂਰ ।
ਭਾਵੇਂ ਸੱਦ ਸਿਕੰਦਰੀ, ਉਮਰ ਗਇਆ ਹੋ ਚੂਰ ।
ਹੋ ਮਰਾਦਾਨਾ ਖੜਾ ਸੀ, ਪਰ ਯਲਆਦੀ ਸ਼ੇਰ ।
ਕਹਿਆ ਦੇਖ ਲੰਧੌਰ ਨੇ, "ਸ਼ਾਬਿਸ਼, ਮਰਦ ਦਲੇਰ ।"

1. ਅਨੁਮਾਨ ਤੋਂ । 2. ਕਿਲ੍ਹੇ ਦਾ ਬੁਰਜ । 3. ਪੇਟ । 4. ਰਖਵਾਲੀ । 5. ਕ੍ਰੋਧਵਾਨ ।

ਯਲਆਦੀ ਸੀ ਮਾਰਦਾ ਏਵੇਂ ਗੁਰਜ਼ ਉਠਾ ।
ਗੁਰਜ਼ੋ ਗੁਰਜ਼ੀ ਹੋਂਵਦੇ ਮੁੱਦਤ ਗਈ ਵਿਹਾ ।
ਸੁੱਟ ਗੁਰਜ਼ਾਂ ਹੱਥ ਤੇਗ਼ ਲੈ ਫੇਰ ਕਰਨ ਰਲ ਵਾਰ ।
ਨੇੜੇ ਫੇਰ ਕਮੰਦ[1] ਥੀਂ ਗਰਮ ਕਰਨ ਪੈਕਾਰ[2] ।
ਗ਼ਲਬਾ[3] ਪਇਆ ਨ ਕਿਸੇ ਦਾ, ਤੇ ਮਗ਼ਲੂਬ[4] ਨ ਕੋ ।
ਇਕ ਦੂਜੇ ਨੂੰ ਪਕੜ ਦੇ ਕਮਰ ਬੰਦੋਂ ਹਰ ਦੋ[5] ।
ਘੋੜਾ ਉਮਰ ਜਵਾਨ ਦਾ ਧਰਤੀ ਆਣ ਪਇਆ ।
ਭੀ ਹਾਥੀ ਲੰਧੌਰ ਦਾ ਪਇਆ ਜ਼ਿਮੀ ਤੇ ਆ ।
ਪੈਰ ਪਿਆਦਾ ਹੋਇ ਕੇ ਦੋਵੇਂ ਪਕੜ ਦੁਵਾਲ[6] ।
ਆਪਸ ਅੰਦਰ ਖਿੱਚਦੇ ਸਾਰੀ ਕੁੱਵਤ ਨਾਲ ।
ਆਖ਼ਿਰਕਾਰ ਲੰਧੌਰ ਨੇ ਲਿਆ ਉਮਰ ਨੂੰ ਖਿੱਚ ।
ਦੋਵੇਂ ਜ਼ਾਨੂੰ[7] ਉਮਰ ਦੇ ਖੁੱਭੇ ਧਰਤੀ ਵਿੱਚ ।
ਜਾਣ ਗਇਆ ਵਿਚ ਦਿਲੇ ਦੇ ਯਲਆਦੀ ਸਰਦਾਰ ।
'ਮੈਂ ਥੀਂ ਹਿੰਦੀ ਬਾਦਸ਼ਾਹ ਹੈ ਗ਼ਾਲਿਬ[8] ਪੈਕਾਰ[9] ।
ਮੁੱਕੀ ਬਾਝੋਂ ਉਮਰ ਨੇ ਡਿੱਠਾ ਨਾਹ ਇਲਾਜ ।
ਨਾਲੇ ਤੇਗ਼-ਤੁਫ਼ੰਗ[10] ਦਾ ਨਾ ਹੋਇਆ ਮੁਹਤਾਜ ।
ਤੇ ਹਥਿਆਰ ਚਲਾਵਣਾ ਵਸ ਨ ਰਹਿਆ ਮੂਲ ।
ਮਾਰ ਰਗਾਂ ਵਿਚ ਮੁੱਕੀਆਂ ਕੀਤੁਸੁ ਹਾਲ ਮਲੂਲ[11] ।
ਮਾਰ ਮਾਰ ਕੇ ਮੁੱਕੀਆਂ ਮੂੰਹ ਕਰ ਸੁਟਿਆਂ ਲਾਲ ।
ਮੂੰਹੋਂ ਖ਼ੂਨ ਲੰਧੌਰ ਦੇ ਟੁਰਿਆ ਮੰਦੇ ਹਾਲ ।
ਨੈਨ ਭਰੇ ਫਿਰ ਉਮਰ ਨੂੰ ਛੋੜ ਲੰਧੌਰ ਹਟੇ ।
ਯਲਆਦੀ ਮੁੜ ਚੰਬੜੇ ਫੜ ਫੜ ਰੀਸ਼[12] ਪਟੇ[13] ।
ਫ਼ਰਮਾਇਆ ਲੰਧੌਰ ਨੇ, 'ਹੁਣ ਮਰਦਾ ! ਕਰ ਬੱਸ ।
ਲਸ਼ਕਰ ਦੀ ਵਲ ਟੁਰ ਚਲੋ, ਰਾਤ ਗੁਜ਼ਾਰੋ ਹੱਸ ।"
ਉਮਰ ਕਹੇ, 'ਨਾ ਮੁੜਾਂਗਾ ਜਾਂ ਲਗ ਅੰਦਰ ਜਾਨ ।
ਯਾ ਮੁੜਸਾਂ ਜੇ ਆਪ ਤੂੰ ਛੋੜ ਚਲੇਂ ਮੈਦਾਨ ।"
ਸੁਣ ਕਹਿਆ ਲੰਧੌਰ ਨੇ, "ਨਾ ਹੋ ਏਡ ਫ਼ਜ਼ੂਲ ।
ਲੁਤਫ਼[14] ਕਰਾਂ ਮੈਂ ਲੁਤਫ਼ ਦਾ ਕਦਰ ਨ ਜਾਤੋ[15] ਮੂਲ ।"
ਉਮਰ ਕਹ, "ਇਸ ਲੁਤਫ਼ ਨੂੰ ਮਰਦਾ ਝੁੰਗੇ ਰਖ ।
ਵੱਖ ਨ ਹੋ ਮੈਦਾਨ ਥੀਂ, ਮਜ਼ਾ ਲੜਾਈਓਂ ਚੱਖ ।"
ਕਮਰ ਬੰਦੋਂ ਫੜ ਉਮਰ ਨੂੰ ਫੇਰ ਖਿਚੇ ਲੰਧੌਰ ।
ਉਮਰ ਚਲਾਵੇ ਮੁੱਕੀਆਂ ਉਸ ਨੂੰ ਉਸੇ ਤੌਰ ।

---

1. ਫੰਦਾ । 2. ਲੜਾਈ । 3. ਕਾਬੂ । 4. ਕਾਬੂ ਹੋਇਆ, ਹਾਰਿਆ । 5. ਦੋਵੇਂ ਹੀ । 6. ਚਮੜੇ ਦੇ ਤਸਮੇ । 7. ਗੋਡੇ । 8. ਕਾਬੂ ਪਾਉਣ ਵਾਲਾ । 9. ਲੜਾਈ ਵਿਚ । 10. ਤਲਵਾਰ ਤੇ ਬੰਦੂਕ । 11. ਰੰਜ । 12. ਦਾੜ੍ਹੀ । 13. ਸਿਰ ਦੇ ਵਾਲ । 14. ਮਿਹਰਬਾਨੀ । 15. ਜਾਣਿਆ ।

ਲੈ ਜਾਂਦਾ ਲੰਧੌਰ ਸੀ ਯਲਆਦੀ ਨੂੰ ਖਿੱਚ ।
ਜਾਂ ਵੱਜਣ ਮੂੰਹ ਮੁੱਕੀਆਂ ਛੋੜੇ ਹੋ ਦਿਲ ਜ਼ਿੱਰ[1] ।
ਵੇਖ ਲੜਾਈ ਉਮਰ ਦੀ ਕਹਿੰਦਾ ਹੱਸ ਅਮੀਰ ।
"ਵਾਹ ! ਲੜਾਈ ਉਮਰ ਦੀ ਬਿਨ ਤੇਗ਼ੋਂ, ਬਿਨ ਤੀਰ ।'
ਓੜਕ ਜਾਣ ਲੰਧੌਰ ਭੀ ਹੋਇ ਰਹਿਆ ਦਿਲ ਤੰਗ ।
ਕਹਿੰਦਾ, 'ਮੈਨੂੰ ਪੇਸ਼ ਹੈ ਭਲਕੇ ਕਰਨਾ ਜੰਗ ।
ਮੈਂ ਤੇ ਵਾਲੀ ਮੁਲਕ ਦਾ ਜਾਣੇ ਕੁੱਲ ਜਹਾਨ ।
ਜੇ ਨਾ ਲੜਸਾਂ ਭਲਕ ਨੂੰ ਲੱਗੇ ਨੰਗ[2] ਅਯਾਨ[3] ।
ਤੂੰ ਨੌਕਰ ਹੈਂ ਅਰਬ ਦਾ, ਤੈਨੂੰ ਜਾਣੇ ਕੌਣ ?
ਨੰਗ ਨਹੀਂ ਜੇ ਹਟ ਰਹੇਂ ਭਲਕੇ ਆਵਾਗੌਣ ।
ਤੇਰੀ ਜਾਹਗਾ[4] ਆਵਸੀ ਭਲਕੇ ਕੋਈ ਹੋਰ ।
ਮੇਰੇ ਲਸ਼ਕਰ ਕੌਣ ਹੈ ਮੈਂ ਬਾਝੋਂ ਪੁਰ ਜ਼ੋਰ । ?
ਮੈਂ ਕਿਉਂ ਤਿਨਹਾ[5] ਮਰ ਰਹਾਂ ਰਾਤ ਦਿਨੇ ਕਰ ਜੰਗ ।
ਤੈਨੂੰ ਹਟਣਾ ਸਹਿਲ[6] ਹੈ, ਮੈਨੂੰ ਹਟਣਾ ਨੰਗ[7] ।"
ਦਿਲ ਵਿਚ ਕਹਿਆ ਅਮੀਰ ਨੇ, 'ਜੇ ਅਜ ਮੁੜਾਂ ਹਯਾਤ[8] ।
ਲੜਨੇ ਦੀ ਮੁੜ ਏਸ ਥੀਂ ਕਦੇ ਨ ਕਰਸਾਂ ਬਾਤ ।
ਬਾਰਿ ਖ਼ੁਦਾਯਾ[9] ਏਸ ਦੇ ਦਿਲ ਵਿਚ ਮਿਹਰ ਪਵੇ ।
ਇਹ ਪਹਿਲੇ ਮੈਦਾਨ ਥੀਂ ਹਾਥੀ ਮੋੜ ਲਵੇ ।"
ਪਸ[10] ਹਾਥੀ ਨੂੰ ਫੇਰ ਕੇ ਮੁੜ ਜਾਂਦਾ ਲੰਧੌਰ ।
ਉਮਰ ਮਿਅਦੀ ਬਿਨ ਕਰਬ ਦੇ ਦਿਲ ਨੂੰ ਆਇਆ ਠੌਰ[11] ।
ਉਮਰ ਪਿਛੋਂ ਮੈਦਾਨ ਥੀਂ ਮੁੜਿਆ ਤਰਫ਼ ਮੁਕਾਮ ।
ਹਜ਼ਰਤ ਅਰਬ ਅਮੀਰ ਨੂੰ ਕਰਦਾ ਆਣ ਸਲਾਮ ।
ਏਧਰ ਹਮਜ਼ਾ ਉਮਰ ਤੇ ਕਰਦਾ ਬਹੁਤ ਪਿਆਰ ।
ਓਧਰ ਰਾਤ ਗੁਜ਼ਾਰਦਾ ਸਰਨਦੀਪੀ ਸਰਦਾਰ ।
ਅਗਲੀ ਫ਼ਜਰ[12] ਲੰਧੌਰ ਫਿਰ ਆਣ ਖੜਾ ਮੈਦਾਨ ।
"ਆਵੇ ਮੇਰੇ ਜੰਗ ਨੂੰ ਕੋਈ ਮਰਦ ਜਵਾਨ ।"
ਅਰਜਦ ਉੱਠ ਅਮੀਰ ਥੀਂ ਕਰਦਾ ਅਰਜ਼ ਖਲੋ ।
"ਜਾਵਾਂ ਵਿਚ ਮੈਦਾਨ ਦੇ ਜੇ ਤੇ ਹੁਕਮ ਕਰੋ ?"
ਕਹਿਆ, 'ਪੁੱਛ ਮੈਦਾਨ ਦਾ ਭਾਈ ਥੀਂ ਅਹਿਵਾਲ ।
ਮੁਸ਼ਕਿਲ ਸਖ਼ਤ ਮੁਕਾਬਲਾ ਏਸ ਬਹਾਦੁਰ ਨਾਲ ।"
"ਭਾਈ ਥੀਂ ਕੀ ਪੁੱਛਣਾ ?" ਅਰਜਦ ਕਰਦਾ ਅਰਜ਼ ।
"ਭਾਈ ਥੀਂ ਮੈਂ ਕੰਮ ਨਹੀਂ, ਨਾਲ ਲੜਾਈ ਗ਼ਰਜ਼ ।"

---

1. ਦੁਖੀ । 2. ਨੰਗ ਨਮੂਜ਼ । 3. ਪ੍ਰਗਟ । 4. ਥਾਵੇਂ । 5. ਇਕੱਲਾ । 6. ਸੌਖਾ, ਸੁਖਾਲਾ । 7. ਸ਼ਰਮ । 8. ਜੀਉਂਦਾ । 9. ਹੇ ਪੈਦਾ ਕਰਨ ਵਾਲੇ ਰੱਬ । 10. ਬਸ, ਫੇਰ । 11. ਅਰਾਮ, ਚੈਨ । 12. ਭਲਕ, ਸਵੇਰ ।

ਕਰੇ ਹਵਾਲੇ ਰੱਬ ਦੇ, ਹਮਜ਼ਾ ਵਿਦਾ ਕਰੇ ।
ਕਰਦਾ ਆਣ ਮੁਕਾਬਲਾ ਉਸ ਥੀਂ ਜਿਵੇਂ ਸਰੇ ।
ਅਰਜਦ ਨੂੰ ਲੰਧੌਰ ਨੇ ਕਹਿਆ, 'ਦੱਸੀਂ; ਨਾਮ ?"
ਅਰਜਦ ਆਖ ਸੁਣਾਂਵਦਾ ਨਾਮ ਨਿਸ਼ਾਣ ਤਮਾਮ ।
ਮਾਰੀ ਗੁਰਜ਼ ਲੰਧੌਰ ਨੇ, ਅਰਜਦ ਰੱਖੀ ਢਾਲ ।
ਜੋ ਅਰਜਦ ਸਿਰ ਗੁਜ਼ਰਿਆ ਅੱਲਾ ਜਾਣੇ ਹਾਲ ।
ਫਿਰ ਮਾਰੇ ਲੰਧੌਰ ਨੂੰ ਅਰਜਦ ਗੁਰਜ਼ ਉਠਾ ।
ਹੱਸ ਕਹਿਆ ਲੰਧੌਰ ਨੇ, 'ਮੈਨੂੰ ਖ਼ਤਰ[1] ਨ ਕਾ ।"
ਓੜ ੧ ਰੋਜ਼[2] ਗੁਜ਼ਾਰਿਆ ਅਰਜਦ ਉਸਦੇ ਨਾਲ ।
ਫ਼ਤਹਿ ਨ ਹੋਈ ਕਿਸੇ ਦੀ, ਰਹੇ ਬਰਾਬਰ ਹਾਲ ।
ਫ਼ਰਮਾਇਆ ਲੰਧੌਰ ਨੇ ਅਰਜਦ ਨੂੰ ਖ਼ੁਸ਼ ਹੋ ।
'ਤੂੰ ਮਰਦਾ ! ਮਜ਼ਬੂਤ ਹੈਂ, ਜ਼ੋਰੋਂ ਸਿਫ਼ਤ ਨ ਕੋ ।
ਉਤੋਂ ਆਈ ਰਾਤ ਹੈ, ਚੱਲ ਕਰੋ ਆਰਾਮ ।
ਫ਼ਜਰੇ[3] ਫੇਰ ਮੁਕਾਬਲਾ ਕਰੀਏ ਏਤ[4] ਮੁਕਾਮ ।"
ਅਰਜਦ ਕਹਿੰਦਾ, 'ਪੁਸ਼ਤ[5] ਨ ਅੱਵਲ[6] ਫੇਰਾਂ ਮੈਂ ।
ਮੁੜ ਪਹਿਲੇ ਮੈਦਾਨ ਥੀਂ ਜੇ ਹੈ ਖ਼੍ਵਾਹਿਸ਼[7] ਤੈਂ ।"
ਮੁੜ ਅਵੱਲ ਲੰਧੌਰ ਜਾਂ ਆਇਆ ਲਸ਼ਕਰ ਵੱਲ ।
ਪਿੱਛੋਂ ਤਰਫ਼ ਅਮੀਰ ਦੇ ਆਇਆ ਅਰਜਦ ਚੱਲ ।
ਅਰਜਦ ਤਾਈਂ ਦੇਂਵਦਾ ਖ਼ਿਲਅਤ[8] ਅਮੀਰ ਸਵਾਰ ।
ਫਿਰ ਫ਼ਜਰੇ ਲੰਧੌਰ ਨੇ ਕੀਤੀ ਆਣ ਪੁਕਾਰ ।
ਘੱਲ ਮੁਬਾਰਿਜ਼[9] ਅਰਬੀਆ ! ਆਣ ਲੜੇ ਮੈਦਾਨ ।
ਆਇਆ ਵਿਚ ਮੈਦਾਨ ਦੇ ਜ਼ੁਲਹਮਾਰ ਜਵਾਨ ।
ਜੰਗ ਕਰੇਂਦਾ ਰਾਤ ਤੀਕ ਭਾਈਆਂ ਵਾਂਗੁ ਦਲੇਰ ।
ਪੁਸ਼ਤ ਨ ਪਹਿਲੇ ਫੇਰਦਾ ਰਣ ਥੀਂ ਹਰਗਿਸ਼ ਸ਼ੇਰ ।
ਫਿਰ ਅਗਲੇ ਦਿਨ ਆਇਆ ਅਸਦ ਯਮਾਨੀ ਝੱਬ ।
ਦਿਨ ਸਾਰਾ ਲੜ ਮੁੜ ਗਏ ਫੌਜੀ ਵੇਲੇ ਸ਼ਬ[10] ।
ਏਵੇਂ ਗਏ ਅਮੀਰ ਦੇ ਵਾਰੋ ਵਾਰ ਰਫ਼ੀਕ[11] ।
ਫ਼ਤਹਿ ਨ ਪਾਈ ਕਿਸੇ ਨੇ ਦੋਂਹ ਥੀਂ ਇੱਕ ਫ਼ਰੀਕ[12] ।
ਇਕ ਦਿਨ ਆ ਲੰਧੌਰ ਜੋ ਮੱਲ ਖੜਾ ਮੈਦਾਨ ।
ਕਹੇ ਬੁਲੰਦ[13] ਪੁਕਾਰ ਕੇ ਸੁਣੇ ਅਮੀਰ ਜਵਾਨ ।
"ਕਾਹਨੂੰ ਹਜ਼ਰਤ ਹਮਜ਼ਿਆ ! ਘੱਲੇਂ ਹੋਰਾਂ ਨੂੰ ?
ਮੇਰੇ ਅੱਜ ਮੁਕਾਬਲੇ ਚੜ੍ਹ ਕਰ ਆਵੀਂ ਤੂੰ ।"

---

1. ਖ਼ਤਰਾ, ਡਰ । 2 ਦਿਨ । 3. ਭਲਕੇ, ਸਵੇਰ । 4. ਇਸੇ । 5. ਪਿੱਠ । 6. ਪਹਿਲਾਂ । 7. ਲੋੜ । 8. ਸਿਰੇ-ਪਾਉ । 9. ਮੁਕਾਬਲੇ ਤੇ ਲੜਨ ਵਾਲਾ ਸਿਪਾਹੀ । 10. ਰਾਤ । 11. ਮਿਤ੍ਰ । 12. ਧੜਾ । 13. ਉੱਚੀ ।

ਸੁਣ ਹਮਜ਼ਾ ਆਵਾਜ਼ ਨੂੰ ਹੋਇਆ ਝੱਬ ਤਿਆਰ ।
ਇਸਮਾਈਲੀ ਪੈਰਹਨ[1] ਤਨ ਪਹਿਨੇ ਸਰਦਾਰ ।
ਜ਼ਿਰਹ[2] ਨਬੀ ਦਾਊਦ ਦੀ ਮੋਜ਼ਹ[3] ਸਾਲਿਹ ਜਾਣ ।
ਕਮਰ ਬੰਦ ਅਸਹਾਕ ਦਾ ਬੰਨ੍ਹੇ ਕਮਰ ਜਵਾਨ ।
**ਹਦ** ਨਬੀ ਦੇ ਖੋਦ[4] ਨੂੰ ਸਿਰ ਤੇ ਰੱਖੇ ਸ਼ੇਰ ।
ਉਪਰ ਖ਼ਿੰਗ ਅਸਹਾਕ ਦੇ ਕਰੇ ਸਵਾਰੀ ਫੇਰ ।
ਪਹਿਨੇ ਬਦਨ ਅਮੀਰ ਨੇ ਚੌਤਾਲੀ ਹਥਿਆਰ ।
ਆਇਆ ਵਿਚ ਮੈਦਾਨ ਦੇ ਮੱਕੇ ਦਾ ਸਰਦਾਰ ।
ਦੇਖ ਲੰਧੌਰ ਅਮੀਰ ਤੇ ਗੁਰਜ਼ ਚਲਾਵੇ ਵਾਰ ।
ਰੱਖੀ ਢਾਲ ਅਮੀਰ ਨੇ ਗੁਰਜ਼ ਨ ਆਈ ਕਾਰ ।
ਹਮਜ਼ੇ ਕਹਿਆ, "ਵਾਰ ਦੋ ਕਰ ਲੈ ਹੋਰ ਲੰਧੌਰ ।"
ਗੁਰਜ਼ਾਂ ਹੋਰ ਦੋ ਮਾਰੀਆਂ ਉਸਨੇ ਓਸੇ ਤੌਰ ।
ਫਿਰ ਹਮਜ਼ੇ ਵਲ ਓਸਨੇ ਮਾਰੀ ਗੁਰਜ਼ ਚਲਾ ।
ਓਵੇਂ ਗੁਰਜ਼ ਅਮੀਰ ਨੇ ਬੋਚੀ ਵਿਚ ਹਵਾ ।
ਢਾਲ ਰੱਖੀ ਲੰਧੌਰ ਨੇ, ਮਾਰੀ ਗੁਰਜ਼ ਅਮੀਰ ।
ਫ਼ੀਲ[5] ਦੋ ਟੁਕੜੇ ਹੋਇਕੇ ਝੜਿਆ ਹਾਲ ਜ਼ਹੀਰ[6] ।
ਡਿਗਦੇ ਸਾਰ ਲੰਧੌਰ ਨੇ ਹੱਥ ਲਈ ਤਲਵਾਰ ।
ਚਾਹਿਆ ਕਦਮ ਜੁ ਖ਼ਿੰਗ ਦੇ ਕਲਮ ਕਰੇ ਸਰਦਾਰ[7] ।
ਮਾਰੀ ਛਾਲ ਅਮੀਰ ਨੇ ਅਸਪੋਂ ਆਇਆ ਜ਼ੇਰ[8] ।
ਕਰੇ ਪਿਛਾਲੀ ਅਸਪ ਨੂੰ ਖੜਾ ਮੁਕਾਬਿਲ ਸ਼ੇਰ ।
ਮਾਰੀ ਤੇਗ ਲੰਧੌਰ ਨੇ, ਹਮਜ਼ੇ ਰੱਖੀ ਢਾਲ ।
ਚਾਰ ਉਂਗਲ ਵਿਚ ਢਾਲ ਦੇ ਤੇਗ ਰਹੀ ਧਸ ਨਾਲ ।
ਹਮਜ਼ੇ ਫੇਰੇ ਢਾਲ ਨੂੰ ਟੁੱਟ ਗਈ ਤਲਵਾਰ ।
ਮਾਰੇ ਕਬਜ਼ਾ ਸ਼ੇਰ ਨੂੰ ਸ਼ਰਨਦੀਪੀ ਸਰਦਾਰ ।
ਹਮਜ਼ੇ ਕਬਜ਼ਾ ਰੱਦਿਆ ਧਰਤੀ ਆਣ ਪਇਆ ।
ਦੌੜ ਅਯਾਰ ਤਰਾਰ[9] ਨੇ ਕਬਜ਼ਾ ਚੁੱਕ ਲਇਆ ।
ਪਾਇਆ ਅੰਦਰ ਤੋਬਰੇ ਲੈ ਵਗਿਆ ਵਲ ਫ਼ੌਜ ।
ਦਿਲ ਧਸਦਾ ਅਯਾਰ ਦਾ ਫ਼ਰਹਤ[10] ਦੀ ਵਿਚ ਮੌਜ ।
ਵੇਖ ਲੰਧੌਰ ਪੁਕਾਰਿਆ ਹੈਰਾਨੀ ਵਿਚ ਆ ।
"ਕਬਜ਼ਾ ਮੇਰਾ ਕੀਮਤੀ ਲੈ ਚਲਿਓਂ ਕਿਤ ਦਾ[11] ।
ਤੋਬਰਿਓਂ ਕਢ ਸੁੱਟ ਦੇਹ ਕਬਜ਼ਾ ਵਿਚ ਮੈਦਾਨ ।
ਤਾਹੀਂ ਵਿਚ ਮੈਦਾਨ ਦੇ ਰਹੇ ਸਲਾਮਤ ਜਾਨ ।

1. ਵਰਦੀ । 2. ਜ਼ਿਰਹ ਬਕਤਰ । 3. ਜੋੜਾ । 4. ਲੋਹ-ਟੋਪ । 5. ਹਾਥੀ । 6. ਤਬਾਹ ਹਾਲ । 7. ਕਲਮ-ਕਰਨਾ. ਟੁਕੜੇ ਕਰਨਾ । 8. ਹੇਠਾਂ । 9. ਚਲਾਕ (ਉਮਰ ਅਯਾਰ) । 10. ਖ਼ੁਸ਼ੀ । 11. ਕਿਸ ਤਰਫ਼ ।

ਚੋਰਾ ! ਦੂਹਰਾ ਜ਼ਖ਼ਮ ਨਾ ਦਿਲ ਮੇਰੇ ਵਿਚ ਲਾ ।
ਤਾਜ ਅੱਗੇ ਇਕ ਲੈ ਗਇਓਂ ਤੇ ਹੁਣ ਕਬਜ਼ਾ ਚਾ ।
ਚੋਰੀ ਕਰਨ ਸਿਖਾਲਿਓਂ ਹਮਜ਼ੇ ਨੇ ਵਿਚ ਜੱਗ ।
ਕਦੇ ਨ ਡਿੱਠਾ ਤੈਂ ਜਿਹਾ ਚੋਰ ਮਕਾਰੀ ਠੱਗ ।
ਦੇਹ ਆਪੇ ਯਾ ਗੁਰਜ਼ ਲੈ ਆਵਾਂ ਲੇਵਣ ਨੂੰ ।
ਆਇਓਂ ਅਗਲੇ ਤਾਜ ਦਾ ਬਦਲਾ ਦੇਵਣ ਨੂੰ ।
ਚੋਰਾ ! ਕੁਬਜ਼ਾ ਕੀਮਤੀ ਮੈਂ ਲੈਸਾਂ ਕਰ ਜ਼ੋਰ ।
ਇਸ ਕਬਜ਼ੇ ਦਾ ਮੂਲ ਹੈ ਤੈਂ ਜੇਹਾ ਸੌ ਚੋਰ ।"
ਉਮਰ ਉਮਈਆ ਆਖਦਾ, 'ਰੱਖ ਸਮ੍ਹਾਲ ਜ਼ਬਾਨ ।
ਮਾਲਿਕ ਹਾਂ ਉਸ ਚੀਜ਼ ਦਾ ਜੋ ਡਿਗੇ ਵਿੱਚ ਮੈਦਾਨ ।
ਇਹ ਸਭ ਮੇਰਾ ਹੱਕ਼ ਹੈ, ਮਖ਼ਫ਼ੀ[1] ਨਾਹੀ ਹਾਲ ।
ਪਰ ਜੇ ਹੈ ਕੁਝ ਮਰਦਮੀ[2] ਲੈ ਲੈ ਕੁੱਵਤ ਨਾਲ ।"
ਗੁੱਸੇ ਹੋ ਲੰਧੌਰ ਨੇ ਪਕੜੀ ਹੱਥ ਕਮਾਨ ।
ਤੀਰ ਧਰੇ ਵਿਚ ਸ਼ਿਸਤ[3] ਦੇ ਤਰਫ਼ੇ ਉਮਰ ਜਵਾਨ ।
ਪੇਸ਼ ਗੁਜ਼ਾਰੇ ਕਾਗਜ਼ੀ ਉਮਰ ਉਮੱਈਆ ਢਾਲ ।
ਵੇਲੇ ਤੀਰ ਲੰਧੌਰ ਦੇ ਮਾਰ ਗਇਆ ਸੀ ਛਾਲ ।
ਮੁੜ ਗਰਦਨ ਲੰਧੌਰ ਦੀ ਗੱਤਕ ਮਾਰ ਗਇਆ ।
ਫੇਰ ਪਿਛਾਹਾਂ ਹਟ ਗਇਆ, ਤੇ ਲੰਧੌਰ ਪਇਆ ।
ਜਾਂ ਜਾਤਾ ਲੰਧੌਰ ਨੇ ਉਡਦਾ ਇਹ ਬੁਲੰਦ[4] ।
ਤੀਰ ਉਤਾਹਾਂ ਮਾਰਿਆ ਉਡਦੇ ਨੂੰ ਕਰ ਫ਼ੰਦ[5] ।
ਸੱਜੀ ਤਰਫ਼ ਲੰਧੌਰ ਦੇ ਉਮਰ ਗਇਆ ਲਾ ਛਾਲ ।
ਚੱਕ ਪੱਥਰ ਸਿਰ ਮਾਰਿਆ, ਮਰਦ ਪਇਆ ਬੇਹਾਲ ।
ਤੀਜਾ ਤੀਰ ਲੰਧੌਰ ਦਾ ਏਵੇਂ ਗਇਆ ਖ਼ਤਾ ।
ਜ਼ਖ਼ਮ ਨ ਪਹੁਤਾ ਉਮਰ ਨੂੰ, ਖ਼ੁਦ ਮੂੰਹ ਲਇਆ ਭੰਨਾ ।
ਚਾ ਲੰਧੌਰ ਅਮੀਰ ਨੂੰ ਫਿਰ ਮਾਰੀ ਤਲਵਾਰ ।
ਓਵੇਂ ਕਬਜ਼ਾ ਓਸ ਦਾ ਟੁੱਟਾ ਦੂਜੀ ਵਾਰ ।
ਹੁਣ ਕੁਬਜ਼ਾ ਲੰਧੌਰ ਨੇ ਪਾਇਆ ਵਿਚ ਮੈਦਾਨ ।
ਨਾਅਰੇ ਕੀਤੇ ਉਮਰ ਨੇ, ਲੋਕ ਰਹੇ ਹੈਰਾਨ ।
'ਐ ਲੰਧੌਰ ! ਨ ਮੂਲ ਕਰ ਬੇਇਨਸਾਫ਼ੀ ਏਹ ।
ਹੱਕ਼ ਮੇਰਾ ਨਾ ਹੱਕਿਆ ਸਮਝ ਸ਼ਿਤਾਬੀ ਦੇਹ ।
ਨਾ ਕਰ ਏਡ ਦਲੇਰੀਆਂ ਹੱਕ਼ਦਾਰਾਂ ਦੇ ਨਾਲ ।
ਕੁਬਜ਼ਾ ਕਿਸ ਇਨਸਾਫ਼ ਤੇ ਆਪੇ ਲਇਓ ਸਮ੍ਹਾਲ ?"
ਫ਼ਰਮਾਇਆ ਲੰਧੌਰ ਨੇ, 'ਬਸ ਕਰ, ਐ ਕੰਗਾਲ !
ਕਬਜ਼ਾ ਮੇਰੀ ਮਿਲਕ[6] ਹੈ ਯਾ ਪਿਓ ਤੇਰੇ ਦਾ ਮਾਲ ?"

---

1. ਲੁਕਿਆ, ਗੁਪਤ 2. ਬਹਾਦੁਰੀ 3. ਨਿਸ਼ਾਨਾ 4. ਉਚਾ 5. ਫ਼ਰੇਬ 6. ਮਲਕੀਅਤ ।

ਸੁਣ ਕੇ ਉਮਰ ਲੰਧੌਰ ਨੂੰ ਮਾਰੇ ਸੰਗ[1] ਉਠਾ ।
ਮਾਰੇ ਭਾਰੇ ਪੱਥਰਾਂ ਦਿਤੁਸੁ ਖ਼ੂਨ ਚਲਾ ।
ਸਿਰ ਮੂੰਹ ਕੰਨ ਭੰਨਾਇਕੇ ਸੁੱਟ ਕਬਜ਼ਾ ਲੰਧੌਰ ।
ਕਹਿੰਦਾ, 'ਐ ਲੈ ਜ਼ਾਲਿਆਂ ! ਵੱਧ ਕਰ ਹੁਣ ਜੌਰ[2] ।
ਨਾਲ ਤੇਰੇ ਹੈ ਹਮਜ਼ਿਆ ! ਇਹ ਅਯਾਰ ਬਲਾ ।"
ਉਮਰ ਉਮੱਈਆ ਹੱਸਕੇ ਕਬਜ਼ਾ ਖੜੇ ਉਠਾ ।
ਫਿਰ ਨੇਜ਼ਾ ਚਾ ਮਾਰਦਾ ਯਲ[3] ਹਿੰਦੀ ਦਿਲਗੀਰ ।
ਅੱਗੋਂ ਨੇਜ਼ਾ ਆਂਵਦਾ ਪਕੜੇ ਅਰਬ ਅਮੀਰ ।
ਫ਼ਰਮਾਇਆ ਲੰਧੌਰ ਨੇ, 'ਹਮਜ਼ਾ ! ਡਰਿਓਂ ਤੂੰ ।
ਤਾਹੀਂ ਹੈਂ ਤੂੰ ਪਕੜਿਆ ਅੱਗੋਂ ਨੇਜ਼ੇ ਨੂੰ ।"
ਹਮਜ਼ਾ ਕਹਿੰਦਾ, 'ਖੋਹ ਲੈ ਨੇਜ਼ਾ ਕੁੱਵੱਤ ਨਾਲ ।"
ਕੀਤਾ ਜ਼ੋਰ ਲੰਧੌਰ ਨੇ, ਨੇਜ਼ਾ ਰਹਿਆ ਬਹਾਲ ।
ਕੀਤਾ ਜ਼ੋਰ ਅਮੀਰ ਨੇ, ਨੇਜ਼ਾ ਖੜਿਆ[4] ਖਿੱਚ ।
ਤੋੜ ਮੁਖੀ ਲੰਧੌਰ ਦੇ ਚਾ ਮਾਰੇ ਲਕ ਵਿੱਚ ।
ਰੇਜ਼ਾ ਰੇਜ਼ਾ[5] ਹੋਇਕੇ ਨੇਜ਼ਾ ਧਰਤ ਪਇਆ ।
ਤੇ ਇਹ ਸੱਟ ਲੰਧੌਰ ਨੇ ਮੂਲ ਨ ਜਾਣੀ ਕਾ ।
ਆਪਸ ਅੰਦਰ ਦੋਹਾਂ ਨੇ ਕਮਰੋਂ ਫੜੀ ਦੁਵਾਲ[6] ।
ਦੋਹਾਂ ਦੁਵਾਲਾਂ ਤੋੜੀਆਂ ਖਿੱਚ ਖਿੱਚ ਕੁੱਵਤ ਨਾਲ ।
ਰੋਜ਼[7] ਸਤਾਰਾਂ ਦੋਹਾਂ ਨੇ ਏਵੇਂ ਕੀਤਾ ਜੰਗ ।
ਫ਼ਤਹਿ ਨ ਹੋਈ ਕਿਸੇ ਦੀ, ਨਾ ਹੋਏ ਦਿਲ ਤੰਗ ।
ਕਹਿੰਦੇ ਰੋਜ਼ ਸਤਾਰ੍ਹਵੇਂ ਹਜ਼ਰਤ ਅੱਮ ਰਸੂਲ* ।
"ਕੀਤੇ ਸਾਰੇ ਜ਼ੋਰ ਤੇ ਫ਼ਤਹਿ ਨ ਹੋਈ ਮੂਲ ।
ਹੁਣ ਬਾਕੀ ਇਕ ਜ਼ੋਰ ਹੈ ਉਹ ਭੀ ਦੇਖ ਲਗਾ ।
ਲੈ ਲੰਧੌਰਾ ! ਕਮਰ ਥੀਂ ਮੈਨੂੰ ਪਕੜ ਉਠਾ ।"
ਕਮਰੋਂ ਪਕੜ ਅਮੀਰ ਨੂੰ ਜ਼ੋਰ ਕਰੇ ਲੰਧੌਰ ।
ਹਮਜ਼ਾ ਮੂਲ ਨ ਹੱਲਿਆ, ਰਹਿਆ ਓਸੇ ਤੌਰ ।
ਉਂਗਲੀਆਂ ਥੀਂ ਫੱਟ ਕੇ, ਚੱਲੇ ਕ਼ਤਰੇ ਖ਼ੂਨ[8] ।
ਦਿੱਤਾ ਛੋੜ ਲੰਧੌਰ ਨੇ ਹੋ ਕੇ ਹਾਲ ਜ਼ਬੂਨ[9] ।
ਡਿੱਠਾ ਜਦੋਂ ਅਮੀਰ ਨੂੰ ਧਸਿਆ ਵਿਚ ਜ਼ਮੀਨ ।
ਕਹੇ ਲੰਧੌਰ ਅਮੀਰ ਨੂੰ ਹੋਕੇ ਹੈਰਤ ਗੀਨ[10] ।
"ਮੈਂ ਉਪਰਾਹਾਂ[11] ਖਿੱਚਿਆ, ਤੂੰ ਧਸ ਧਰਤਿ ਗਇਆ ।
ਹੁਣ ਮੈਂ ਤੇਰੇ ਜ਼ੋਰ ਦੀ ਆਖਾਂ ਸਿਫ਼ਤ ਕਿਆ ?"

---

1. ਪੱਥਰ 2. ਸਿਤਮ, ਜ਼ੁਲਮ 3. ਜੋਧਾ, ਲੜਾਕਾ 4. ਲਇਆ 5. ਟੁਕੜੇ ਟੁਕੜੇ 6. ਪੇਟੀ (ਚਮੜੇ ਦੀ) 7. ਦਿਨ । *ਚਾਚਾ (ਰਸੂਲ-ਹਜ਼ਰਤ ਮੁਹੰਮਦ ਸਾਹਿਬ ਦਾ) 8. ਲਹੂ 9. ਤਬਾਹ 10. ਹੈਰਤਮੰਦ, ਹੈਰਾਨ, ਅਸਚਰਜ 11. ਉਪੱਰ ਵੱਲ ।

ਹਮਜ਼ੇ ਨੇ ਲੰਧੌਰ ਨੂੰ ਕਮਰੋਂ ਪਕੜ ਲਇਆ ।
ਨਾਲ ਇਸ਼ਾਰਤ[1] ਉਮਰ ਭੀ ਹਾਲਤ ਸਮਝ ਗਇਆ ।
ਲਾਹ ਸਿਰੇ ਥੀਂ ਸੁੱਟਦਾ ਟੋਪੀ ਵਿਚ ਹਵਾ ।
ਲਸ਼ਕਰ ਸਭ ਅਮੀਰ ਦਾ ਖ਼ੁਦ ਨੂੰ ਕਹੇ ਬਕ਼ਾ[2] ।
ਹਮਜ਼ੇ ਨਾਅਰਾ ਮਾਰਿਆ, ਧਰਤੀ ਕੰਬ ਗਈ ।
ਜਿਉਂ ਬਿਜਲੀ ਅਸਮਾਨ ਥੀਂ ਕੰਨਾਂ ਵਿਚ ਪਈ ।
ਸਾਰੇ ਜੁੰਬਿਸ਼[3] ਪੈ ਗਈ ਅੰਦਰ ਕੋਹਿਸਤਾਨ[4] ।
ਵਿੱਚ ਪੰਜਾਹਾਂ ਕੋਹਾਂ ਦੇ ਥਰ ਥਰ ਕਰੇ ਜਹਾਨ ।
ਆਹੀ ਜੋ ਜੋ ਵਸਦੀ ਜੰਗਲ਼ ਵਿਚ ਬਲਾ ।
ਛੋੜ ਟਿਕਾਣੇ ਦੌੜ ਕੇ ਵੜੀ ਪਹਾੜੀਂ ਜਾ ।
ਸਭ ਘੋੜੇ ਸਰਨਦੀਪ ਦੇ ਸੁੱਟ ਨਸੇ ਅਸਵਾਰ ।
ਪਕੜ ਲਿਆਏ ਉਮਰ ਦੋ ਜੰਗਲ ਥੀਂ ਸਰਦਾਰ ।
ਨਾਅਰਾ ਸੁਣ ਲੰਧੌਰ ਦੇ ਸੁਸਤ ਪਏ ਐਜ਼ਾ[5] ।
ਹਮਜ਼ੇ ਨੇ ਲੰਧੌਰ ਨੂੰ ਇਕ ਹਥ ਖੜਿਆ ਚਾ ।
ਸਿਰ ਦੇ ਉਪਰ ਫੇਰ ਕੇ ਸ਼ਾਬਸ਼[6] ਕਹੇ ਜਹਾਨ ।
ਫੇਰ ਜ਼ਿਮੀਂ ਤੇ ਮਾਰਿਆ, ਕੀਤਾ ਕੈਦ ਜਵਾਨ ।
ਉਮਰ ਉਮੱਈਆ ਲੈ ਗਇਆ ਅੰਦਰ ਫ਼ੌਜ ਉਠਾ ।
ਲਸ਼ਕਰ ਫਿਰ ਲੰਧੌਰ ਦਾ ਚਾਹੇ ਪਵੇ ਜੁ ਧਾ ।
ਨਾਲ ਇਸ਼ਾਰ[7] ਲੰਧੌਰ ਨੇ ਕੀਤੇ ਮਨਾ ਤਮਾਮ ।
ਹਟ ਸਾਰੇ ਹੈਰਾਨ ਹੋ ਅਟਕੇ ਰਹੇ ਮੁਕ਼ਾਮ ।
ਮੁੜ ਲਸ਼ਕਰ ਵਿਚ ਆਂਵਦਾ ਹਮਜ਼ਾ ਆਲੀਜ਼ਾਦ[8] ।
ਅਰਬੀ ਅੰਦਰ ਖ਼ੁਸ਼ੀ ਦੇ ਜਸ਼ਨ ਕਰੇ ਦਿਲਸ਼ਾਦ[9] ।
ਅੰਦਰ ਜਸ਼ਨ[10] ਅਮੀਰ ਨੇ ਇਕ ਕੀਤੀ ਦਿਨ ਰਾਤ ।
ਅਰਬ ਅਜਮ[11] ਦੇ ਪਹਿਲਵਾਂ[12] ਸਾਰੇ ਆਲੀਜ਼ਾਤ[13] ।
ਵਿੱਚ ਗ਼ਸਤਮ ਉਨ੍ਹਾਂ ਦੇ ਅੰਦਰ ਜਸ਼ਨ ਸ਼ਰੀਕ[14] ।
ਵੇਲਾ ਉਸਦੇ ਦਗੇ ਦਾ ਆ ਪਹੁਤਾ ਨਜ਼ਦੀਕ ।
ਅੰਦਰ ਬਦ ਅਮੀਰ ਦੇ ਰਹਿਆ ਲੰਧੌਰ ਅਸੀਰ[15] ।
ਘੱਲ ਤੁਆਮ[16] ਲੰਧੌਰ ਨੂੰ ਰੱਖੇ ਸ਼ਾਦ[17] ਅਮੀਰ ।
ਕਰੇ ਤਸੱਲੀ ਅਜਕਲ ਤੈਨੂੰ ਕਰਾਂ ਖ਼ਲਾਸ[18] ।
ਹੋਸੇਂ ਵਿਚ ਹਜ਼ੂਰ ਦੇ ਮਰਦਾਂ ਅੰਦਰ ਖ਼ਾਸ ।

---

1. ਇਸ਼ਾਰਾ 2, ਅਟਲ, ਅਚਲ 3. ਹਰਕਤ, ਖਲਬਲੀ,ਥਰਰਾਹਟ 4. ਇਲਾਕਾ, ਪਹਾੜ 5. ਅੰਗ (ਸ਼ਰੀਰ ਦੇ) 6. ਸ਼ਾਬਾਸ਼., ਆਫ਼ਰੀਨ 7. ਇਸ਼ਾਰੇ ਨਾਲ 8. ਉੱਚੀ ਕੁਲ ਦਾ 9. ਆਨੰਦ ਚਿਤ 10. ਉਤਸਵ 11. ਈਰਾਨ 12. ਪਹਿਲਵਾਨ 13. ਉੱਚੀ ਕੁਲ 14, ਸ਼ਾਮਿਲ 15. ਕੈਦੀ 16. ਭੋਜਨ 17. ਖੁਸ਼ 18.ਆਜ਼ਾਦ ।

ਗਸਤਮ ਦੀਆਂ ਨੌਕਰਾਣੀਆਂ ਦਾ ਅਮੀਰ ਹਮਜ਼ਾ ਨੂੰ ਜ਼ਹਿਰ ਦੇਣਾ, ਉਮਰ ਉਮਈਆ ਦਾ ਹਕੀਮ ਇਕਲੀਮੂੰ ਨੂੰ ਇਲਾਜ ਵਾਸਤੇ ਲਿਆਉਣਾ ਤੇ ਅਮੀਰ ਹਮਜ਼ਾ ਦਾ ਤੰਦਰੁਸਤ ਹੋਣਾ, ਲੰਧੌਰ ਦਾ ਅਧੀਨ ਹੋਣਾ ਅਤੇ ਸਰਨਦੀਪ ਤੋਂ ਗਸਤਮ ਦਾ ਆਪਣੇ ਪੁਤ੍ਰਾਂ ਸਮੇਤ ਹੈਰਾਨ ਪਰੇਸ਼ਾਨ ਹੋ ਕੇ ਫ਼ਕੀਰਾਂ ਦੀ ਹਾਲਤ ਵਿਚ ਮਦਾਇਨ ਵਲ ਦੌੜਨਾ ਅਤੇ ਲੰਧੌਰ ਦੀ ਮਦਦ ਨਾਲ ਉਮਰ ਉਮੱਈਆ ਜ਼ੁਮਰੀ ਨੇ ਸ਼ਾਹ ਨੌਸ਼ੀਰਵਾਂ ਦੇ ਭਾਣਜੇ ਮਰਜ਼ਬਾਨ ਦੀ ਸੰਤਾਨ ਨੂੰ ਲੰਧੌਰ ਦੀ ਮਦਦ ਨਾਲ ਫੜਨਾ ਤੇ ਨੌਸ਼ੀਰਵਾਂ ਦਾ ਉਜ਼ਰ ਕਰਨਾ ।

ਨਿੱਤ ਅਮੀਰੁਲ ਮੋਮਨੀਨ[1] ਹਮਜ਼ਾ ਫ਼ੱਰੁਖ਼[2] ਫ਼ਾਲ[3] ।
ਰਹਿੰਦਾ ਅੰਦਰ ਜਸ਼ਨ ਦੇ ਸ਼ਾਦਾਂ[4] ਤੇ ਖ਼ੁਸ਼ਹਾਲ ।
ਗਸਤਮ ਨੂੰ ਫ਼ਰਮਾਂਵਦਾ ਇਕ ਦਿਨ ਅਰਬ ਅਜ਼ੀਜ਼[5] ।
"ਗਾਵਣ ਵਾਲੀ ਪਾਸ ਤੈਂ ਹੈ ਯਾ ਨਹੀਂ ਕਨੀਜ਼[6] ?
ਅਰਜ਼ ਕਰੇ, ਹੱਥ ਬੰਨ੍ਹ ਕੇ ਗਸਤਮ ਬਦ ਉਸਲੂਬ[7] ।
'ਪਾਸ ਮੇਰੇ ਹਨ ਮੁਤਰਬਾਂ[8] ਸੱਤ ਕਨੀਜ਼ਾਂ ਖ਼ੂਬ ।"
ਹਮਜ਼ੇ ਨੇ ਫ਼ਰਮਾਇਆ, 'ਦੇਹ ਸਾਡੇ ਵਲ ਘੱਲ ।
ਜਾਣ ਸਰੋਦ ਸੁਣਾਇ ਕੇ, ਆਵਣ ਵਿਚ ਮਹੱਲ ।"
"ਦਿਲ ਵਿਚ ਕਿਤਨੇ ਰੋਜ਼ ਦੀ ਮੈਂ ਉਡੀਕ ਤਮਾਮ ।
ਸੱਦ ਅਰਬ[9] ਨੂੰ ਦਾਵਤੋਂ ਦੇਵਾਂ ਜ਼ਹਿਰ ਤੁਆਮ ।"
ਜਾ ਗਸਤਮ ਦੋ ਲੌਂਡੀਆਂ, ਓਵੇਂ ਕਰੇ ਤਿਆਰ ।
ਦੋਹਾਂ ਨੂੰ ਸਮਝਾਂਵਦਾ ਬਹਿ ਗੋਸ਼ੇ[10] ਮੁਰਦਾਰ ।
"ਹੁਣ ਨਾ ਪਿਆ-ਬੁਲਾਵਣਾ ਹਮਜ਼ੇ ਨੂੰ ਦਰਬਾਰ ।
ਤੇ ਤੁਸੀਂ ਜ਼ਹਿਰ ਖਿਲਾਵਣਾ ਪਾ ਵਿਚ ਜਾਮ[11] ਖ਼ੁਮਾਰ[12] ।"
ਕਰਨ ਕ਼ਬੂਲ ਕਨੀਜ਼ਕਾਂ ਗਸਤਮ ਦਾ ਫ਼ਰਮਾਨ ।
ਜ਼ਹਿਰ ਹਲਾਹਲ ਉਨ੍ਹਾਂ ਨੂੰ ਗਸਤਮ ਦੇਵੇ ਆਨ ।
ਲੈ ਕੇ ਜ਼ਹਿਰ ਕਨੀਜ਼ਕਾਂ[13] ਆ ਵੜੀਆਂ ਦਰਬਾਰ ।
ਰਾਗ ਸੁਣਾਵਨ ਰਾਤ ਦਿਨ ਹਮਜ਼ੇ ਨੂੰ ਮੁਰਦਾਰ ।
ਗਾਵਨ ਹਰਫ਼ ਵਫ਼ਾਇ[14] ਦਾ ਦਿਲ ਵਿਚ ਦਗਾ ਤਮਾਮ ।
ਤਾਰ ਹਿਲਾਵਣ ਖ਼ੁਸ਼ੀ ਦੀ ਮਾਤਮ[15] ਦਾ ਅੰਜਾਮ[16] ।
ਕਿਤਨੇ ਰੋਜ਼ ਅਮੀਰ ਦੇ ਰਹੀਆਂ ਵਿਚ ਮੁਕ਼ਾਮ ।
ਜ਼ਹਿਰ ਪਿਆਲੀ ਰਾਤ ਇਕ ਦੇਵਣ ਘੋਲ ਹਰਾਮ ।
ਹਮਜ਼ੇ ਦਾ ਹੱਥ ਕੰਬਿਆ ਜਾਂ ਹੱਥ ਫੜਿਆ ਜਾਮ ।
ਹੈਰਤ[17] ਦੇ ਵਿਚ ਰਹਿ ਗਇਆ ਹਜ਼ਰਤ ਅਰਬ ਇਮਾਮ ।

---

1. ਮੋਮਨਾਂ (ਮੁਸਲਮਾਨਾਂ ਦਾ ਅਮੀਰ (ਸਰਦਾਰ) 2. ਸ਼ੁਭ 3. ਸ਼ਗੁਨ 4. ਪ੍ਰਸੰਨ 5. ਅਰਬੀ ਪਿਆਰਾ 6. ਲੌਂਡੀ, ਟਹਿਲਣ 7. ਬਦ (ਭੈੜੇ) ਉਸਲੂਬ (ਤੌਰ-ਤਰੀਕੇ) ਵਾਲਾ 8. ਗਾਉਣ ਵਾਲੀਆਂ 9. ਭਾਵ–ਅਮੀਰ–ਹਮਜ਼ਾ 10. ਨੁੱਕਰ, ਕਿਨਾਰੇ, ਇਕ ਪਾਸੇ 11. ਪਿਆਲਾ 12. ਖ਼ੁਮਾਰੀ, ਅਰਥਾਤ–ਨਸ਼ੇ (ਸ਼ਰਾਬ) 13. ਗੋਲੀਆਂ, ਟਹਿਲਣਾ 14. ਵਫ਼ਾਦਾਰੀ 15. ਸੋਗ 16. ਫਲ, ਨਤੀਜਾ 17. ਹੈਰਾਨੀ, ਅਸਚਰਜ ।

ਅੱਗੇ ਕਦੀ ਨ ਕੰਬਿਆ ਭਾਰੀ ਗੁਰਜ਼ੋਂ ਹਾਥ ।
ਕਿਉਂ ਡੋਲੇ ਹੱਥ ਅਸਾਂ ਦਾ ਅੱਜ ਪਿਆਲੇ ਸਾਥ ।
ਆਈ ਯਾਦ ਅਮੀਰ ਨੂੰ ਦਿਲਬਰ ਮਿਹਰ ਨਿਗਾਰ ।
ਅੰਦਰ ਮਸਤੀ ਇਸ਼ਕ਼ ਦੇ ਕਹੇ ਬੁਲੰਦ ਪੁਕਾਰ ।
ਵਿੱਚ ਪਿਆਲੇ ਜ਼ਹਿਰ ਹੈ ਭਾਵੇਂ ਯਾਰੋ ਅੱਜ ।
ਮਹਬੂਬਾ[1] ਦੀ ਯਾਦ ਤੇ ਨੋਸ਼ ਕਰਾਂ[2] ਮੈਂ ਰੱਜ ।
ਅੱਮ[3] ਰਸੂਲ ਕਰੀਮ ਨੇ ਪੀਤਾ ਸ਼ਰਬਤ ਕੁੱਲ ।
ਜ਼ਹਿਰ ਬਦਨ ਵਿਚ ਰਚ ਗਈ, ਜੋਸ਼ ਪਿਆ ਸੌ ਝੁੱਲ ।
ਪਿਆ ਤੜਾਕ ਜ਼ਿਮੀਨ ਤੇ ਹੋਸ਼ ਗਈ ਸਭ ਦੂਰ ।
ਜ਼ਹਿਰ ਹਲਾਹਲ ਬਦਨ ਤੇ ਕੀਤਾ ਅਸਰ ਜ਼ਹੂਰ[4] ।
ਡਿੱਠਾ ਜਦੋਂ ਕਨੀਜ਼ਕਾਂ ਹੋ ਗਈਆਂ ਹੁਸ਼ਿਆਰ ।
ਗਸਤਮ ਦੀ ਵਲ ਚੱਲੀਆਂ, ਛੋੜ ਗਈਆਂ ਦਰਬਾਰ ।
ਅੱਗੇ ਆਹੇ ਉਮਰ ਦੇ ਰਾਹ ਅੰਦਰ ਅਯਾਰ ।
ਦੇਖਣ ਜਾਵਣ ਨੱਸੀਆਂ ਸਰਗਤਦਾਂ[5] ਮੁਰਦਾਰ ।
ਪਕੜ ਲਿਆਏ ਦੁਹਾਂ ਨੂੰ ਅੱਗੇ ਉਮਰ ਦਲੇਰ ।
"ਸੀ ਇਹ ਨੱਸੀਆਂ ਜਾਂਦੀਆਂ ਅਸੀਂ ਲਿਆਏ ਘੇਰ ।"
ਉਮਰ ਉਮੱਈਆ ਪਕੜ ਕੇ ਹੱਥ ਨੰਗੀ ਤਲਵਾਰ ।
ਕਹਿੰਦਾ, ਸੱਚ ਸੁਣਾ ਦਿਓ, ਕੀ ਆਈਓਂ ਕਰ ਕਾਰ ।"
ਉਨ੍ਹਾਂ ਕੁਝ ਨ ਦੱਸਿਆ, ਉਮਰ ਗਵਾਈਆਂ ਮਾਰ ।
"ਜੇ ਨਾਹੀਂ ਕੁਝ ਦਸਦੀਆਂ ਚਲੋ ਜਲੋ ਵਿਚ ਨਾਰ[6] ।
ਤੇ ਆਇਆ ਖ਼ੁਦ ਦੌੜਿਆ ਹਮਜ਼ੇ ਦੇ ਦਰਬਾਰ ।
ਡਿੱਠਾ ਤਿਨਹਾ[7] ਪਇਆ ਹੈ ਬੇਖ਼ੁਦ[8] ਹੋ ਸਰਦਾਰ ।
ਚਿਹਰੇ ਸੁਰਖ਼ ਅਮੀਰ ਤੇ ਫਿਰੀ ਸਿਆਹੀ ਕੁੱਲ ।
ਹਾਲਤ ਦੇਖ ਅਮੀਰ ਦੀ ਐਸ਼ ਗਈ ਸਭ ਭੁੱਲ ।
ਜਾਤਾ ਉਮਰ ਜੁ ਲੌਂਡੀਆਂ ਗਈਆਂ ਜ਼ਹਿਰ ਖਿਲਾ ।
ਹੋਸ਼ ਨਾ ਕੁਝ ਅਮੀਰ ਨੂੰ ਸੀ ਬੇਹੋਸ਼ ਪਇਆ ।
ਉਮਰ ਕੱਰੇਂਦਾ ਜਾਇਕੇ ਮੁਕ਼ਬਿਲ ਨੂੰ ਬੇਦਾਰ* ।
ਮੁਕ਼ਬਿਲ ਹਲਬੀ ਖ਼੍ਵਾਬ ਥੀਂ ਹੋ ਬੈਠਾ ਹੁਸ਼ਿਆਰ ।
ਉਮਰ ਖ਼ਫ਼ਾ ਹੋ ਆਖਦਾ ਮੁਕ਼ਬਿਲ ਨੂੰ ਇਹ ਗੱਲ ।
"ਹਮਜ਼ੇ ਨੂੰ ਕਿਉਂ ਛੋੜਿਓ ਤਿਨਹਾਈ[9] ਵਿਚ ਕਲ ?"
ਹਾਲਤ ਦੇਖ ਅਮੀਰ ਦੀ ਮੁਕ਼ਬਿਲ ਕਰੇ ਖ਼ਰੋਸ਼[10] ।
ਜ਼ਾਰੋ ਜ਼ਾਰੀ ਰੋਂਵਦਾ ਹੋ ਜਾਂਦਾ ਬੇਹੋਸ਼ ।

---

1. ਪਿਆਰੀ 2. ਨੋਸ਼ ਕਰਨਾ, ਪੀਣਾ 3. ਚਾਚਾ 4. ਪ੍ਰਗਟ 5. ਬੜੀ ਤੇਜ਼ੀ ਨਾਲ 6. ਅੱਗ (ਦੋਜ਼ਖ਼ ਦੀ) 7. ਇਕੱਲਾ 8. ਬੇਸੁੱਧ, ਜਾਗ੍ਰਿਤ ਅਵਸਥਾ ਵਿਚ । *ਨੀਂਦ 9. ਇਕੱਲ 10. ਸ਼ੋਰ, ਗੁਲ ।

ਉਮਰ ਕਹੇ, "ਕੁਝ ਹੋਸ਼ ਕਰ, ਬੇ ਅਕਲਾ ! ਮਤ ਰੋ ।
ਵਿਚ ਪੋਸ਼ੀਦਾ[1] ਦੋਸਤਾਂ ਤਾਈਂ ਖ਼ਬਰ ਕਰੋ ।
ਦਸ ਨਾਲੇ ਸ਼ਹਿਪਾਲ ਨੂੰ ਕਰੋ ਇਲਾਜ ਸ਼ਿਤਾਬ ।
ਜਾ ਜਾਣਨ ਇਸ ਹਾਲ ਨੂੰ ਦੁਸ਼ਮਨ ਹਾਲ ਖ਼ਰਾਬ ।"
ਯਾਰਾਂ ਨੂੰ ਲੈ ਆਂਵਦਾ ਮੁਕ਼ਬਿਲ ਸਣ ਸ਼ਹਿਪਾਲ ।
ਖੜਦੇ ਵਿਚ ਹਿਸਾਰ[2] ਦੇ ਹਮਜ਼ੇ ਨੂੰ ਫ਼ਿਲਹਾਲ[3] ।
ਅੰਦਰ ਵਾਰ ਹਿਸਾਰ ਦੇ ਆਈ ਫ਼ੌਜ ਤਮਾਮ ।
ਬੇਹੋਸ਼ੀ ਵਿਚ ਫ਼ਰਸ਼ ਤੇ ਪਾਇਆ ਅਰਬ ਇਮਾਮ ।
ਕਰ ਖ਼ੰਦਕ਼ ਪੁਰ ਆਬ[4] ਤੇ ਮੁਹਕਮ[5] ਕਰਨ ਦਰੇ[6] ।
ਹਰ ਇਕ ਯਾਰ ਅਮੀਰ ਦਾ ਹਰਦਮ ਆਹ ਕਰੇ ।
ਫ਼ਜਰ ਹੋਈ ਤੇ ਉਠਿਆ ਜਾਂ ਗਸਤਮ ਮੁਰਦਾਰ ।
ਖ਼ਿਦਮਤ ਕਰਨ ਅਮੀਰ ਦੀ ਟੁਰਿਆ ਵਲ ਦਰਬਾਰ ।
ਡਿੱਠਾ ਫ਼ੌਜ ਅਮੀਰ ਦਾ ਤੰਬੂ ਰਹਿਆ ਨ ਕੋ ।
ਜਾਤਾ ਰਾਤੀਂ ਵੈਰ ਦਾ ਅਸਰ ਗਇਆ ਕੁਝ ਹੋ ।
ਵੈਰੀ ਉਮਰ ਜਵਾਨੀਓਂ ਰਾਤ ਗਇਆ ਹਥ ਧੋ ।
ਵਿੱਚੇ ਰਹੇ ਮੁਆਮਲੇ ਯਾਰ ਉਰਾਰ[7] ਖਲੋ ।
ਚੜ੍ਹਿਆ ਸਿਰ ਇਕ਼ਬਾਲ ਦੇ ਮਕ਼ਸਦ[8] ਦਿਲ ਦਾ ਅੱਜ ।
ਵੈਰੀ ਨੂੰ ਤਕ਼ਦੀਰ ਦਾ ਗਇਆ ਦੁਗਾੜਾ ਵੱਜ ।
ਇਸ ਦੁਨੀਆਂ ਦੇ ਜ਼ੌਕ਼[9] ਨੂੰ ਗਇਆ ਹੰਢਾ ਨਾ ਰੱਜ ।
ਹੋ ਬਿਜਲੀ ਲੈ ਫ਼ੌਜ ਨੂੰ ਪਵਾਂ ਕ਼ਿਲੇ ਤੇ ਗੱਜ ।
ਨਾਲੇ ਡਿੱਠੀਆਂ ਲੌਂਡੀਆਂ ਕ਼ਤਲ ਪਈਆਂ ਵਿਚ ਰਾਹ ।
ਰਾਜ਼ੀ ਹੋਇਆ ਦੇਖ ਕੇ ਦਿਲ ਅੰਦਰ ਗੁਮਰਾਹ[10] ।
ਜਾਤਾ ਜ਼ਹਿਰ ਅਮੀਰ ਨੂੰ ਆਈਆਂ ਠੀਕ ਖਿਲਾ ।
ਏਸੇ ਕਰਕੇ ਮਾਰੀਆਂ ਪਕੜ ਕਿਸੇ ਨੇ ਆ ।
ਹਮਜ਼ਾ ਹੋਸੀ ਮਰ ਗਇਆ, ਖ਼ਾਲੀ ਪਏ ਮੁਕ਼ਾਮ ।
ਮੈਥੋਂ ਡਰਦੀ ਕਿਲੇ ਵਿਚ ਆਈ ਫ਼ੌਜ ਤਮਾਮ ।
ਮੁੜ ਫ਼ਰਜ਼ੰਦਾਂ ਪਾਸ ਜਾ ਕਰਕੇ ਫ਼ੌਜ ਤਿਆਰ ।
ਧਾ ਪਇਆ ਵਲ ਕਿ਼ਲੇ ਦੇ ਬੈਠਾ ਘੇਰ ਹਿਸਾਰ ।
ਬਾਜ਼ੂ ਪਕੜ ਹਿਸਾਰ ਦੇ ਕਰਨ ਬਹਾਦੁਰ ਜੰਗ ।
ਕੁਫ਼ਾਰਾਂ ਨੂੰ ਅੰਦਰੋਂ ਮਾਰਨ ਤੀਰ ਤੁਫ਼ੰਗ ।
ਫ਼ਰਮਾਵੇ ਸ਼ਹਿਪਾਲ ਨੂੰ ਦਾਨਾ ਉਮਰ ਅਯਾਰ ।
"ਹੈ ਯਾ ਨਹੀਂ ਤਬੀਬ[11] ਕੋ ਤੇਰੇ ਵਿਚ ਦਰਬਾਰ ?"

1. ਗੁਪਤ 2. ਕਿਲਾ 3. ਹਾਲੇ, ਹੁਣ 4. ਪਾਣੀ ਨਾਲ ਭਰਪੂਰ 5. ਮਜ਼ਬੂਤ 6. ਰਸਤੇ 7. ਉਹਲੇ ਪਾਸੇ 8. ਮੁਰਾਦ 9. ਮੌਜ ਮੇਲਾ 10. ਭੁੱਲੜ 11. ਹਕੀਮ, ਚਿਕਿਤਸਕ ।

"ਰਾਹ ਇਹੀ ਸਤ ਰੋਜ਼ ਦਾ 'ਅਰਜ਼ ਕਰੇ ਸ਼ਹਿਪਾਲ।
"ਇਕਲੀਮੂ ਹਕੀਮ ਹੈ ਦਾਨਿਸ਼ ਮੰਦ[1] ਕਮਾਲ[2]।"
"ਅਜੇ ਨ ਪਈ ਅਮੀਰ ਦੇ ਬਦਨ ਉਤੇ ਕੁਝ ਸੋਜ਼।
ਭਲਾ ਹੋਵੇ ਜੇ ਆ ਫਿਰੇ ਉਹ ਅੰਦਰ ਦੋ ਰੋਜ਼।
ਚੌਦਾਂ ਰਾਤਾਂ ਦਿਨਾਂ ਦਾ ਆਵਣ ਜਾਵਨ ਰਾਹ।
ਦੋ ਦਿਨ ਵਿਚ ਲਿਆਵਣਾ ਇਹ ਹੈ ਕਿਸ ਦੀ ਜਾਹ।
ਜੇ ਕੋ ਕਾਸਿਦ[3] ਤੇਜ਼ ਰੌ[4] ਵਿਚ ਤੇਰੇ ਦਰਬਾਰ।
ਇਕਲੀਮੂੰ ਵਲ ਭੇਜਿਓ ਝਬਦੇ ਹੋ ਹੁਸ਼ਿਆਰ।'
ਫ਼ਰਮਾਇਆ ਸ਼ਹਿਪਾਲ ਨੇ, "ਹੈ ਬਹਿਰਾਮ ਅਯਾਰ।"
ਝਬਦੇ ਸੱਦ ਮੰਗਾਇਆ, ਕੀਤਾ ਜਲਦ ਤਿਆਰ।
ਉਮਰ ਕਹੇ ਬਹਿਰਾਮ ਨੂੰ, "ਝਬਦੇ ਕਦਮ ਉਠਾ।
ਇਕਲੀਮੂੰ ਹਕੀਮ ਨੂੰ ਦੋ ਦਿਨ ਵਿਚ ਲਿਆ।"
ਟੁਰ ਵਗਿਆ ਬਹਿਰਾਮ ਤੇ ਉਮਰ ਵਿਚਾਰ ਕਰੇ।
"ਖ਼ਬਰ ਨਹੀਂ ਬਹਿਰਾਮ ਜੋ ਕੀ ਕੁਝ ਕਾਰ ਕਰੇ।"
ਮਗਰੇ ਉਸ ਦੇ ਆਪ ਭੀ ਉਮਰ ਅਯਾਰ ਗਇਆ।
ਵਾਂਗੂ ਹਵਾਇ ਬਹਾਰ ਦੇ ਮਾਰ ਉਡਾਰ ਗਇਆ।
ਪਹੁਤਾ ਵਕਤ ਦੁਪਹਿਰ ਦੇ ਵਿਚ ਜੰਗਲ ਬਹਿਰਾਮ।
ਚਾਹਿਆ ਹੇਠ ਦਰਖ਼ਤ ਦੇ ਸਾਇਤ[5] ਕਰੇ ਅਰਾਮ।
ਸਕਲ ਬਣੀ ਚਰਵਾਲਿਆਂ ਉਮਰ ਉਮੱਈਆ ਰਾਸ।
ਬੈਠਾ ਜਾ ਬਹਿਰਾਮ ਦੇ ਚਾਰ ਜ਼ਾਨੂੰ[6] ਹੋ ਪਾਸ।
ਮੇਵੇ ਕੱਢੇ ਤੋਬਰੇ ਵਿਚੋਂ ਨਕਲ ਕਰੇ।
ਮੇਵੇ ਦੇਹ ਚਰਵਾਲਿਆਂ ਕਾਸਿਦ ਅਰਜ਼ ਕਰੇ।
ਬੇਹੋਸ਼ੀ ਦਾ ਦੇਂਵਦਾ ਦਾਰੂ ਵਿਚ ਰਲਾ।
ਜਾਂ ਖਾਧਾ ਬਹਿਰਾਮ ਨੇ ਹੋ ਬੇਹੋਸ਼ ਗਇਆ।
ਉਮਰ ਉਤਾਰੇ ਕੱਪੜੇ ਉਸ ਦੇ ਤਨੋਂ ਤਮਾਮ।
ਪਹਿਨ ਬਦਨ ਤੇ ਆਪਣੇ ਖ਼ੁਦ ਬਣਿਆ ਬਹਿਰਾਮ।
ਟੰਗ ਦਿੱਤਾ ਬਹਿਰਾਮ ਨੂੰ ਉਮਰ ਓਸ ਦਰਖ਼ਤ।
ਟੁਰਿਆ ਆਪ ਤਬੀਬ[7] ਵਲ, ਕਸਦ[8] ਉਠਾਇਆ ਸਖ਼ਤ।
ਅੰਦਰ ਇਕੋ ਘੜੀ ਦੇ ਜਾ ਵੜਿਆ ਦਰਬਾਰ।
ਦਰਬਾਨਾਂ ਨੂੰ ਆਖਦਾ, 'ਝਬਦੇ ਕਹੋ ਪੁਕਾਰ।
ਇਹ ਕਾਸਦ[9] ਸ਼ਹਿਪਾਲ ਦਾ ਆਇਆ ਹੈ ਬਹਿਰਾਮ।"
ਦਿੱਤਾ ਇਜ਼ਨ[10] ਤਬੀਬ ਨੇ, 'ਆਵੇ ਵਿੱਚ ਮੁਕਾਮ।"

---

1. ਅਕਲ 2. ਪੂਰਾ 3. ਚਿੱਠੀ ਰਸਾਂ ਅਥਵਾ ਦੂਤ 4. ਤੇਜ਼ ਚਾਲ 5. ਘੜੀ, ਪਲ 6. ਘੁਟਨੇ–ਟੇਕ ਕੇ 7. ਹਕੀਮ, ਵੈਦ 8. ਇਰਾਦਾ 9. ਦੂਤ 10. ਹੁਕਮ।

ਉਮਰ ਉਮੱਈਆ ਜਾਇਕੇ ਕਰਦਾ ਤਿੰਨ ਸਲਾਮ ।
ਪੁੱਛਿਆ ਇਕਲੀਮੂਨ ਨੇ, 'ਰਾਜ਼ੀ ਹਨ ਬਹਿਰਾਮ ?''
ਕਹਿਆ, 'ਹਾਜ਼ਿਰ ਪਾਸ ਹਾਂ, ਜੇਹਾ ਕੇਹਾ ਹਾਂ ।
ਘੱਲਿਆ ਹਾਂ ਸ਼ਹਿਪਾਲ ਨੇ, ਮੈਂ ਆਇਆ ਹਾਂ ਤਾਂ।''
ਪਈ ਮੁਸੀਬਤ ਜਿਸ ਤਰਹ ਆਖ ਸੁਣਾਇਆ ਸੀ ।
ਹਮਜ਼ੇ ਤਾਈਂ ਦੁਸ਼ਮਨਾਂ ਜ਼ਹਿਰ ਖਿਲਾਇਆ ਸੀ ।
ਕਹਿਆ ਇਕਲੀਮੂਨ ਨੇ, 'ਕਹਿ ਸੱਚੀ ਤਕਰੀਰ[1] ।
ਜ਼ਿੰਦਾ ਹੈ ਯਾ ਮਰ ਗਇਆ ਹਜ਼ਰਤ ਅਰਬ ਅਮੀਰ ?''
ਉਮਰ ਕਹੇ, 'ਮੈਂ ਆਂਵਦੇ ਤਾਈਂ ਜ਼ਿੰਦਾ ਸੀ।
ਪਿੱਛੇ ਮੇਰੇ ਖ਼ਬਰ ਨਾ ਹਾਲਤ ਗੁਜ਼ਰੀ ਕੀ ।''
ਕਹਿਆ ਇਕਲੀਮੂਨ ਨੇ, 'ਝੂਠ ਨ ਕਹਿ ਬਹਿਰਾਮ ।
ਜ਼ਹਿਰ ਹਲਾਹਲ ਦੇਂਵਦੀ ਸਾਇਤ[2] ਨਾ ਆਰਾਮ ।
ਨੀ ਕੋ ਗੱਲਾਂ ਝੂਠੀਆਂ, ਨਾ ਲੱਗੇ ਦਿਲ ਬਾਤ ।
ਜ਼ਹਿਰ ਹਲਾਹਲ ਖਾਇ ਕੇ ਕਿਉਂਕਰ ਰਹੇ ਹਯਾਤ[3] ।''
ਉਮਰ, 'ਕਹੇ ਕੀ ਘਟਨਾ ਕਰਕੇ ਝੂਠ ਬਿਆਨ ।
ਮੈਂ ਆਇਆ ਹਾਂ ਛੋੜ ਕੇ ਜ਼ਿੰਦਾ ਅਰਬ ਜਵਾਨ ।''
ਕਹਿਆ ਫੇਰ ਤਬੀਬ ਨੇ, ''ਝੂਠਾ ਹੈਂ ਬਹਿਰਾਮ !
ਮੈਨੂੰ ਮੂਲ ਨ ਭਾਂਵਦੀ ਤੇਰੀ ਝੂਠ ਕਲਾਮ ।
ਜੇ ਕੁਝ ਨਾਹੀ ਇਤਬਾਰ, ਦਿਆਂ ਹੁਣੇ ਦਿਖਲਾ ।''
ਥੋੜੀ ਇਕਲੀਮੂਨ ਨੇ ਜ਼ਹਿਰ ਲਈ ਮੰਗਵਾ ।
ਪੱਥਰ ਉੱਪਰ ਪਾਂਵਦਾ ਓਹੋ ਜ਼ਹਿਰ ਨਿਸੰਗ ।
ਟੁਕੜੇ ਟੁਕੜੇ ਹੋ ਗਇਆ ਇਕ ਦਮ ਅੰਦਰ ਸੰਗ[4] ।
ਫ਼ਰਮਾਇਆ, 'ਲੈ ਦੇਖ ਲੈ ਜ਼ਹਿਰ ਕਹਿਰ ਦਾ ਰੰਗ ।
ਬਾਝ ਹਲਾਹਲ ਵੈਰੀਆਂ ਕੀਤਾ ਹੋਗੁ ਨ ਜੰਗ ।
ਦਮ ਵਿਚ ਪੱਥਰ ਪਾੜਿਆ, ਦੇਖ ਨ ਰੱਖ ਜਨੂਨ[5] ।
ਹਮਜ਼ਾ ਹੋਗੁ ਨ ਜੀਂਵਦਾ, 'ਕਹਿੰਦਾ ਇਕਲੀਮੂਨ ।
''ਤੂੰ ਮੁੜ ਜਾਕੇ ਵੇਖ ਲੈ ਮੇਰਾ ਹੱਕ ਬਿਆਨ ।
ਤੇ ਹੁਣ ਮੇਰੇ ਜਾਵਣੋਂ ਕੀ ਹੈ ਨਫ਼ਾ ਅਯਾਨ[6] ?''
ਹਾਲ ਪੱਥਰ ਦਾ ਵੇਖਕੇ ਉਮਰ ਕਰੇਂਦਾ ਆਹ ।
ਜਾਤਾ, 'ਛੋੜ ਜਹਾਨ ਨੂੰ ਗਇਆ ਅਸਾਡਾ ਸ਼ਾਹ ।
ਹਮਜ਼ਾ ਵਾਲੀ ਅਰਬ ਦਾ ਗਇਆ ਜਹਾਨੋਂ ਮਰਦ ।
ਜਿਸਦੇ ਬਾਝੋਂ ਗੁਜ਼ਰਨੀ ਉਮਰ ਮੇਰੀ ਵਿਚ ਦਰਦ ।

1. ਬਿਆਨ 2. ਘੜੀ, ਪਲ 3. ਜ਼ਿੰਦਗੀ 4. ਪੱਥਰ 5. ਪਾਗਲਪਣ 6. ਪ੍ਰਗਟ

ਗਸਤਮ ਜ਼ਾਲਿਮ ਜ਼ਾਦਿਆ ! ਕਿਹਾ ਕਮਾਇਆ ਧ੍ਰੋ[1] ।
ਅੰਤ ਜਹੱਨਮ[2] ਜਾਵਸੇਂ ਤੂੰ ਭੀ ਫ਼ਾਨੀ* ਹੋ ।"
ਆਹਾ ਅਜੇ ਨ ਉਮਰ ਦੇ ਦਿਲ ਨੂੰ ਜ਼ਰਾ ਕਰਾਰ ।
ਇਕ਼ਲੀਮੂਨ ਤਬੀਬ ਨੂੰ ਚਾਹੇ ਕਰੇ ਤਿਆਰ ।
ਅਰਜ਼ ਬਥੇਰਾ ਕਰ ਰਹਿਆ, ਟੁਰੇ ਨ ਇਕ਼ਲੀਮੂਨ ।
ਪੋਸ਼ੀਦਾ[3] ਖ਼ਦ ਰੋਂਵਦਾ ਉਮਰ ਅੱਖੀਂ ਭਰ ਖ਼ੂਨ ।
ਓੜਕ ਕਹਿਆ ਅਮੀਰ ਨੇ, 'ਯਾ ਹੁਣ ਮੈਥੀਂ ਚੱਲ ।
ਯਾ ਤੇ ਮੈਨੂੰ ਰੱਖ ਲੈ ਏਵੇਂ ਮੂਲ ਨ ਘੱਲ ।"
ਓੜਕ ਹੋਈ ਹੱਦ ਜਾਂ, ਹੋਇਆ ਨਾ-ਉਮੈਦ ।
ਉਮਰ ਕਜ਼ੀਆ[4] ਕਰ ਰਹਿਆ, ਮੂਲ ਨ ਟੁਰਿਆ ਵੈਦ ।
"ਜੇ ਖ਼ਾਲੀ ਮੁੜ ਜਾਵਸਾਂ ਹਮਜ਼ੇ ਦੇ ਦਰਬਾਰ ।
ਕ਼ਤਲ ਕਰਨਗੇ ਪਕੜਕੇ ਮੈਨੂੰ ਉਸ ਦੇ ਯਾਰ ।
ਯਾ ਤੇ ਮੇਰੇ ਨਾਲ ਚਲ, ਯਾ ਤੇ ਪਾਸ ਰਹਾਂ ।
ਮੈਂ ਖ਼ਾਲੀ ਜਾ ਉਨ੍ਹਾਂ ਨੂੰ ਕਿਆ ਜਵਾਬ ਕਹਾਂ ?"
ਕਹਿਆ ਇਕ਼ਲੀਮੂਨ ਨੇ 'ਜਿਉਂ ਖ਼੍ਵਾਹਿਸ਼[5] ਤਿਉਂ ਕਹਿ ।
ਮੈਂ ਤੇ ਮੂਲ ਨ ਜਾਵਸਾਂ, ਤੂੰ ਜਾਹ ਭਾਵੇਂ ਰਹਿ ।"
ਓੜਕ ਏਥੇ ਰਹਿਣ ਦੀ ਕੀਤੀ ਉਮਰ ਸਲਾਹ ।
ਇਕ਼ਲੀਮੂਨ ਉਡਾਂਵਦਾ ਨੁਕ਼ਲ[6] ਸ਼ਰਾਬ ਮੁੱਬਾਹ[7] ।
ਪੀ ਸ਼ਰਾਬਾਂ ਉਮਰ ਨੇ ਮਸਤੀ ਦੇ ਵਿਚ ਆ ।
ਚੰਗ ਖ਼ਤਾਈ[8] ਕੱਢ ਕੇ ਦਿੱਤੀ ਤਾਰ ਵਜਾ ।
ਮੁਤਰਬ[9] ਬਣਕੇ ਬਹਿ ਗਇਆ, ਕਰੇ ਸਰੋਦ[10] ਅਗ਼ਾਜ਼[11] ।
ਜੋਸ਼ ਪਇਆ ਵਿਚ ਮਜਲਿਸੇ ਸੁਣ ਮੌਜ਼ੂੰ[12] ਆਵਾਜ਼ ।
ਏਡਕ[13] ਸੋਹਣਾ ਗਾਵਿਆ, ਲੋਕ ਰਹੇ ਹੈਰਾਨ ।
ਵਜਦ[14] ਪਇਆ ਵਿਚ ਹਾਜ਼ਿਰਾਂ, ਹੋ ਜਾਦੇ ਗ਼ਲਤਾਨ[15] ।
ਕਹਿਆ ਇਕ਼ਲੀਮੂਨ ਨੇ, 'ਹਾਲਤ ਕਹਿ ਬਹਿਰਾਮ ।
ਅੱਗੇ ਨਾ ਸੀ ਜਾਣਦਾ ਤੂੰ ਗਾਵਣ ਦਾ ਨਾਮ ।
ਹੁਣ ਤੂੰ ਕਿੱਥੋਂ ਸਿੱਖਿਓਂ, ਕੌਣ ਤੇਰਾ ਉਸਤਾਦ ?
ਤੈਨੂੰ ਇਲਮ ਸਰੋਦ[16] ਦਾ ਅੱਗੇ ਨਾ ਸੀ ਯਾਦ ।"
'ਉਮਰ ਉਮਈਆ ਨਾਮ ਹੈ "ਕਹਿਆ" ਨਾਲ ਅਮੀਰ ।
ਇਹ ਉਸ ਥੀਂ ਮੈਂ ਸਿਖਿੱਆ, ਉਹ ਹੈ ਮੇਰਾ ਪੀਰ ।"
ਏਵੇਂ ਰੋਜ਼ ਗੁਜ਼ਾਰਿਆ, ਉਤੋਂ ਆਈ ਸ਼ਾਮ ।
ਲੋਕ ਘਰਾਂ ਨੂੰ ਜਾਂਵਦੇ ਹੋ ਕੇ ਵਿਦਾ ਤਮਾਮ ।

---

1. ਧ੍ਰੋਹ, ਧੋਖਾ 2. ਨਰਕ, ਨਾਸ਼ 3, ਗੁਪਤ 4. ਝਗੜਾ 5. ਚਾਹ, ਲੋੜ 6. ਸ਼ਰਾਬ ਦੇ ਦੌਰ ਸਮੇ ਖਾਣ ਵਾਲੀ ਇਕ ਪ੍ਰਕਾਰ ਦੀ ਮਿਠਾਈ 7. ਵਾਜਿਬ 8. ਇਕ ਪ੍ਰਕਾਰ ਦਾ ਵਾਜਾ 9. ਗਵੱਈਆ 10. ਗੀਤ 11. ਸ਼ੁਰੂ 12. ਵਜ਼ਨਦਾਰ 13. ਇਤਨਾ 14. ਮਸਤੀ 15. ਮਸਤ, ਮਦਹੋਸ 16. ਸੰਗੀਤ ।

ਉਮਰ ਉਮਈਆ ਰਹਿ ਗਇਆ ਦੂਜਾ ਇਕਲੀਮਨੂ ।
ਉਮਰ ਤਕੇ ਦਾ ਆਪਣਾ ਮਕਰ ਲਭੇ ਮੌਜੂਨ[1] ।
ਬੇਹੋਸ਼ੀ ਦਾ ਪਾਇ ਕੇ ਦਾਰੂ ਵਿਚ ਸ਼ਰਾਬ ।
ਦੇਂਦਾ ਉਮਰ ਤਬੀਬ ਦੇ ਅੰਦਰ ਹੱਥ ਸ਼ਿਤਾਬ ।
ਕਹਿਆ ਦੇਖ ਤਬੀਬ ਨੇ, 'ਮਕਰ ਨ ਕਰ ਬਹਿਰਾਮ ।
ਬੇਹੋਸ਼ੀ ਦਾ ਪਾਇਓ ਦਾਰੂ ਅੰਦਰ ਜਾਮ[2] ।"
ਉਮਰ ਕਹੇ ਹੱਥ ਬੰਨ੍ਹ ਕੇ, ਮੇਰੀ ਕਿਆ ਮਜਾਲ ?
ਮਕਰ ਕਰਾਂ ਮੈਂ ਕਉਣ ਹਾਂ, ਆਜਿਜ਼ ਹਾਲ ਕੰਗਾਲ ।"
ਕਹਿਆ ਇਕਲੀਮੂਨ ਨੇ, "ਦਾਰੂ ਹੈ ਵਿਚ ਜਾਮ ।
ਪੀ ਖ਼ੁਦ ਜਾਮ ਸ਼ਰਾਬ ਦਾ ਏਹੋ ਹੀ ਬਹਿਰਾਮ ।"
ਉਮਰ ਉਮੱਈਆ ਜਾਮ ਲੈ, ਵੈਦੋਂ ਨਜ਼ਰ ਬਚਾ ।
ਅੰਦਰ ਅਪਨੇ ਤੋਬਰੇ ਸਭ ਲਇਆ ਉਲਟਾ ।
ਜਾਤਾ ਇਕਲੀਮੂਨ ਨੇ ਉਸ ਨੇ ਪੀਤਾ ਜਾਮ ।
ਤੇ ਹੋਇਆ ਬੇਹੋਸ਼ ਨਾ, ਦਾਰੂ ਥੀਂ ਬਹਿਰਾਮ ।
ਦਾਰੂ ਫੇਰ ਰਲਾਇਕੇ ਦੇਵੇ ਉਮਰ ਸ਼ਰਾਬ ।
ਅੱਗੇ ਵਾਂਗੂੰ ਤਬੀਬ ਨੇ ਕੀਤੇ ਵੇਖ ਜਵਾਬ ।
ਉਹ ਭੀ ਪਾਵੇ ਤੋਬਰੇ ਚੋਰੀ ਉਮਰ ਅਯਾਰ ।
ਜਾਣੇ ਵੈਦ ਜੁ ਏਸ ਨੇ ਪੀਤਾ ਦੂਜੀ ਵਾਰ ।
ਫਿਰ ਹੈਰਾਨ, ਜੁ ਇਹ ਨਹੀਂ ਕਿਉਂ ਹੋਇਆ ਬੇਹੋਸ਼ ।
ਦਾਰੂ ਨੇ ਵਿਚ ਬਦਨ ਦੇ ਕਿਉਂ ਨਾ ਕੀਤਾ ਜੋਸ਼ ?
ਤੀਜੀ ਵਾਰੀ ਉਮਰ ਨੇ ਫਿਰ ਦਿੱਤਾ ਭਰ ਜਾਮ ।
ਡਿੱਠਾ ਇਕਲੀਮੂਨ ਨੇ ਨਾਲ ਕਿਆਸ[3] ਤਮਾਮ ।
ਜ਼ਾਹਿਰ ਨਜ਼ਰੀ ਆਂਵਦੀ ਦਾਰੂ ਦੀ ਵਿਚ ਲਾਗ ।
ਹੈਰਤ[4] ਨਾਲ ਤਬੀਬ ਦੀ ਗਈ ਅਕਲ ਦੀ ਵਾਂਗ ।
ਏਹੋ ਜੇਹੇ ਪੀ ਗਇਆ ਦੋ ਛੰਨੇ ਬਹਿਰਾਮ ।
ਫਿਰਦਾ ਟੁਰਦਾ ਹੋਸ਼ ਥੀਂ ਰਹਿਆ ਨਾਲ ਅਰਾਮ ।
'ਮੈਂ ਹੁਣ ਬੁੱਢਾ ਹੋਇਆ ਫ਼ਰਕ ਨਜ਼ਰ ਵਿਚ ਹੋਗ ।
ਹੋਸੀ ਸਾਫ਼ ਸ਼ਰਾਬ ਤੇ ਨਜ਼ਰ ਮੇਰੀ ਵਿਚ ਰੋਗ ।"
ਪੜ੍ਹ ਬਿਸਮਿੱਲਾ ਵੈਦ ਨੇ ਜਾਮ ਲਇਆ ਕਰ ਨੋਸ਼ ।
ਦਾਰੂ ਜੋਸ਼ ਖਿਲਾਰਿਆ, ਵੈਦ ਪਇਆ ਬੇਹੋਸ਼ ।
ਬਸਤਰ ਉਮਰ ਲਪੇਟ ਕੇ ਗਠੜੀ ਖ਼ੂਬ ਕਰੇ ।
ਇਕਲੀਮੂਨ ਤਬੀਬ ਨੂੰ ਸਿਰ ਤੇ ਪਕੜ ਧਰੇ ।
ਲੈ ਧਾਇਆ ਪੰਡ ਬੰਨ੍ਹ ਕੇ, ਆਇਆ ਅੰਦਰ ਰਾਹ ।
ਜਿਥੇ ਸੀ ਬਹਿਰਾਮ ਨੂੰ ਬੰਨ੍ਹ ਗਇਆ ਦਿਲ-ਖ਼ਵਾਹ ।

1. ਢੂੰਢਵਾਂ 2. ਪਿਆਲਾ 3. ਅਨੁਮਾਨ, ਅੰਦਾਜ਼ਾ 4. ਹੈਰਾਨੀ ।

ਸਿਰਕਾ ਕੁਹਨਾ[1] ਪਾਇਕੇ ਵਿਚ ਬੀਨੀ[2] ਬਹਿਰਾਮ ।
ਰਖੂੰ ਖੋਲ੍ਹ ਜਗਾਇਕੇ ਹਾਲਤ ਕਹੀ ਤਮਾਮ ।
ਆਂਦਾ ਇਕ਼ਲੀਮੂਨ ਨੂੰ ਕਿਲਿਓਂ ਅੰਦਰ ਵਾਰ ।
ਨੱਕ ਵਿੱਚ ਸਿਰਕਾ ਪਾਇਕੇ ਕਰ ਦਿੱਤਾ ਬੇਦਾਰ ।
ਅੱਖੀਂ ਖੋਲ੍ਹ ਤਬੀਬ ਨੇ ਕਹਿਆ, 'ਐ ਬਹਿਰਾਮ ।
ਇਹ ਕੀ ਕੀਤਾ ਸਿਹਰ[3] ਹੈ ਮੇਰੇ ਨਾਲ ਤਮਾਮ ?"
ਅਰਜ਼ ਕੀਤੀ ਬਹਿਰਾਮ ਨੇ, 'ਮੇਰਾ ਕੀ ਮਕ਼ਦੂਰ[4] ?
ਆਂਦਾ ਉਮਰ ਅਯਾਰ ਨੇ ਤੈਨੂੰ ਨਾਲ ਸ਼ਊਰ[5] ।"
ਵੇਖ ਉਮਰ ਨੂੰ ਵੈਦ ਨੇ ਕਹਿਆ ਉਸ ਥੀਂ ਸੱਚ ।
"ਪੱਕੇ ਇਸ ਦੇ ਕੰਮ ਹਨ, ਜ਼ਰਾ ਨਹੀਂ ਕੁਝ ਕੱਚ ।"
ਫਿਰ ਹਮਜ਼ੇ ਵਲ ਵੇਖਕੇ ਕਹਿੰਦਾ ਇਕ਼ਲੀਮੂਨ ।
"ਜ਼ਿੰਦਾ ਅਜੇ ਅਮੀਰ ਹੈ, ਪਰ ਸੁੱਕਾ ਹੈ ਖ਼ੂਨ ।
ਜੇ ਸ਼ਾਹ ਮੁਹਰਾ ਹੋਂਵਦਾ, ਹੁੰਦਾ ਭਲਾ ਅਮੀਰ ।
ਸ਼ਾਹ ਮੁਹਰੇ ਬਿਨ ਹੋਰ ਦੀ ਨਾ ਹੋਸੀ ਤਾਸੀਰ ।"
ਸ਼ਾਹ ਮਹਰੇ ਦੀ ਆਖਦਾ ਸੁਣ ਮੁਕਬਿਲ ਤਕ਼ਰੀਰ ।
ਪਾਇਆ ਬੁਜ਼ੁਰਜਮਿਹਰ ਨੇ ਜਿਉਂ ਬਾਜ਼ੂ ਵਿਚ ਚੀਰ ।
ਹਮਜ਼ੇ ਨੂੰ ਉਲਟਾਂਵਦੇ ਹੁਕਮੋਂ ਰਲ ਮਿਲ ਯਾਰ ।
ਡਿੱਠਾ ਪਾਸਾ ਹੇਠ ਦਾ ਉਸ ਦਾ ਬੇ ਆਜ਼ਾਰ[6] ।
ਆਹਾ ਰੰਗ ਅਮੀਰ ਦਾ ਸੀ ਜਿਉਂ ਸੁਰਖ਼ ਅਯਾਨ[7] ।
ਸ਼ਾਹ ਮੁਹਰੇ ਦੀ ਤਰਫ਼ ਦਾ ਪਾਸਾ ਬੇ ਨੁਕ਼ਸਾਨ ।
ਤਾਸੀਰੋਂ ਸੀ ਜ਼ਹਿਰ ਦੇ ਦੂਜੀ ਤਰਫ਼ ਸਿਆਹ ।
ਕਹਿੰਦੇ ਬੁਜ਼ੁਰਜਮਿਹਰ ਨੂੰ ਸ਼ਾਬਿਸ਼ ਤੇ ਵਾਹ ਵਾਹ ।
ਕਹਿਆ ਇਕ਼ਲੀਮੂਨ ਨੇ, 'ਏਹੋ ਸੀ ਤਾਸੀਰ ।
ਸ਼ਾਹ ਮੁਹਰੇ ਦੇ ਅਸਰ ਥੀਂ ਜ਼ਿੰਦਾ ਰਹਿਆ ਅਮੀਰ ।"
ਸ਼ਾਹ ਮੁਹਰਾ ਕੱਢ ਬਾਜ਼ੂਓਂ ਦਿੱਤਾ ਘੋਲ ਪਿਲਾ ।
ਕੈ ਹਮਜ਼ੇ ਨੂੰ ਆਂਵਦੀ ਪਲ ਪਲ ਜੋਸ਼ ਉਠਾ ।
ਏਵੇਂ ਰਹੇ ਪਿਲਾਂਵਦੇ ਸ਼ਾਹ ਮੁਹਰਾ ਸਤ ਰੋਜ਼ ।
ਕੈ[8] ਹਰਵਾਰੀ ਆਂਵਦੀ ਗਈ ਬਦਨ ਥੀਂ ਸੋਜ਼ ।
ਹੋਈ ਬਦਨ ਮੁਬਾਰਕੋਂ ਜ਼ਹਿਰ ਹਲਾਹਲ ਦੂਰ ।
ਰੰਗ ਸਿਆਹੋਂ ਕਰ ਗਇਆ ਅਸਲੀ ਰੰਗ ਜ਼ਹੂਰ ।
ਅੱਖੀ ਦਿਨ ਬਾਈਸਵੇਂ ਵੇਖੇ ਖੋਲ ਅਮੀਰ ।
ਪੁੱਛੇ ਨਾਲ ਇਸ਼ਾਰਤਾਂ, 'ਹਾਂ ਕਿਉਂ ਹਾਲ ਜ਼ਹੀਰ ?'
ਅਜੇ ਜ਼ਬਾਨ ਮੁਬਾਰਕੋਂ ਬੋਲ ਨ ਸੱਕੇ ਮੂਲ ।
ਨਾਲ ਇਸ਼ਾਰਤ ਪੁੱਛਿਆ ਯਾਰਾਂ ਨੂੰ ਮਕ਼ਬੂਲ[9] ।

---

1. ਪੁਰਾਣਾ 2. ਨੱਕ 3. ਜਾਦੂ 4. ਭਾਵ–ਤਾਕਤ 5. ਸਿਆਣਪ 6. ਦੁੱਖ–ਤਕਲੀਫ਼ ਤੋਂ ਰਹਿਤ 7. ਪ੍ਰਗਟ 8. ਉਲਟੀ 9. ਜੋ ਕਬੂਲ ਹੋ ਚੁੱਕਾ ਹੈ, ਮਨਜ਼ੂਰ ਹੋਇਆ ।

ਇਕ਼ਲੀਮੂਨ ਤਬੀਬ ਨੇ ਕਹਿਆ ਜਵਾਬ ਵਿਚਾਰ ।
' ਵਿਚ ਬੀਮਾਰੀ ਤਾਬ ਦੇ ਹਾਲ ਤੇਰਾ ਲਾਚਾਰ ।"
ਏਹੋ ਹਾਲ ਅਮੀਰ ਦਾ ਰਹਿਆ ਚਾਲੀ ਰੋਜ਼ ।
ਦਿਲ ਚਾਲੀਵੇਂ ਉੱਠ ਕੇ ਹੋਇਆ ਬਜ਼ਮ-ਅਫ਼ਰੋਜ਼[1] ।
ਐਪਰ ਲਾਇਆ ਢਾਸਣਾ ਨਾਲ ਸੀ ਵੱਧ ਤਵਾਨ[2] ।
ਉਮਰ ਉਮੱਈਆ ਪਾਸ ਬਹਿ ਕਰਦਾ ਤਦੋਂ ਬਿਆਨ ।
ਜਿਉਂ ਜਿਉਂ ਘੋਲ ਕਨੀਜ਼ਕਾਂ[3] ਜ਼ਹਿਰ ਪਿਲਾਇਆ ਸੀ ।
ਜਿਉਂ ਜਿਉਂ ਬੰਨ੍ਹ ਤਬੀਬ ਨੂੰ ਆਪ ਲਿਆਇਆ ਸੀ ।
ਪੁੱਛਿਆ "ਕਿੱਥੇ ਗਇਆ ਹੈ ਹੁਣ ਗਸਤਮ ਮੁਰਦਾਰ ।"
ਕਹਿੰਦੇ "ਹਿਸਾਰ ਦੇ ਗਿਰਦ ਘੱਤੀ ਪੈਕਾਰ[4] ।"
ਪੁੱਛਿਆ ਫੇਰ ਅਮੀਰ ਨੇ 'ਕਿੱਥੇ ਹੈ ਲੰਧੌਰ ?"
ਕਹਿੰਦੇ, 'ਬੰਦੀ[5] ਵਿਚ ਹੈ ਬੱਧਾ ਓਸੇ ਤੌਰ ।"
ਤਦੋਂ ਅਮੀਰ ਲੰਧੌਰ ਨੂੰ ਕਹਿੰਦਾ ਪਾਸ ਬੁਲਾ ।
"ਕਹਿ ਲੰਧੌਰਾ ! ਇੱਕ ਹੈ ਮਾਲਿਕ ਮੁਲਕ ਖ਼ੁਦਾ ।
ਸੱਚਾ ਦੀਨ ਖ਼ਲੀਲ[6] ਦਾ ਝੂਠਾ ਕੁਫ਼ਰ ਤਮਾਮ ।"
ਮੰਨ ਲਿਆ ਲੰਧੌਰ ਨੇ, ਆਇਆ ਵਿਚ ਇਸਲਾਮ ।
ਹਮਜ਼ੇ ਨੇ ਲੰਧੌਰ ਨੂੰ ਲਾਇਆ ਸੀਨੇ ਨਾਲ ।
ਖਿਲਅਤ ਦੇਵੇ ਫ਼ਾਖ਼ਰਾ[7] ਛੋੜ ਬੰਦੋਂ ਫ਼ਿਲਹਾਲ ।
ਨਾਲੇ ਕਹਿਆ, 'ਪਹਿਨ ਲੈ ਜੰਗਾਂ ਦੇ ਹਥਿਆਰ ।
ਗਸਤਮ ਤਾਈਂ ਮਾਰ ਕੇ ਝੱਬ ਛੁੜਾਇ ਹਿਸਾਰ[8] ।"
ਸੁਣਕੇ ਹਿੰਦੀ ਤਾਜਵਰ[9] ਮੁੱਛੀਂ ਦੇਵੇ ਤਾ ।
ਬਾਹਿਰ ਨਿਕਲ ਕ਼ਿਲਾ ਥੀਂ ਪਿਆ ਯਲਾਂ[10] ਵਿਚ ਧਾ ।
ਭੀ ਹਮਰਾਹ ਲੰਧੌਰ ਦੇ ਸਭ ਅਰਬੀ ਮਰਦਾਨ[11] ।
ਕਰਕੇ ਤੇਗਾਂ ਨੰਗੀਆਂ ਆਏ ਵਿਚ ਮੈਦਾਨ ।
ਇੱਕੋ ਘਤ ਲੰਧੌਰ ਨੇ ਗੁਰਜ਼ ਫੜੀ ਵਿਚ ਹੱਥ ।
ਝੰਬ ਸੁਟੇ ਸਭ ਲਾਨਤੀ, ਜਾਂਦੇ ਆਹੂ ਲੱਥ ।
ਨਾਅਰੇ ਕੀਤੇ ਯਲਾਂ ਨੇ ਸ਼ੋਰ ਗਇਆ ਅਸਮਾਨ ।
ਹੜ੍ਹ ਵਗ ਚੱਲੇ ਖ਼ੂਨ ਦੇ ਹੋਇਆ ਕ਼ਤਲ ਜਹਾਨ ।
ਜਿੱਧਰ ਪੌਂਦਾ ਗੱਜ ਕੇ ਸ਼ੇਰ ਸਿਯਹ[12] ਲੰਧੌਰ ।
ਭੇਡਾਂ ਵਾਂਗੂ ਨੱਸਦੇ, ਕਾਫ਼ਿਰ ਟੁੱਟੇ ਠੌਰ । ।
ਦਿੱਤੀ ਫ਼ਤਿਹ ਖ਼ੁਦਾਇ ਨੇ ਪਏ ਬਹਾਦੁਰ ਵੱਗ ।
ਉਮਰ ਉਮੱਈਆ ਇਕ ਧਿਰੇ ਲਾਂਬੂ ਲਾਏ ਅੱਗ ।

---

1. ਦਰਬਾਰ ਨੂੰ ਰੌਣਕ ਦਿੱਤੀ 2. ਤਾਕਤ, ਬਲ 3. ਗੋਲੀਆਂ 4. ਲੜਾਈ 5. ਕੈਦ 6. ਹਜ਼ਰਤ ਇਬਰਾਹੀਮ 7. ਫ਼ਖ਼ਰ (ਮਾਣ) ਦਾ ਖ਼ਿਲਅਤ (ਪੁਸ਼ਾਕਾ) 8. ਕਿਲਾ 9. ਤਾਜਦਾਰ 10. ਜੋਧਿਆਂ 11. ਬਹਾਦੁਰ 12. ਸਿਆਹ, ਕਾਲਾ (ਰੰਗ ਦਾ) ।

ਅੱਗੇ ਗੁਰਜ਼ ਲੰਧੌਰ ਦੇ ਕਾਫ਼ਿਰ ਪਵਨ[1] ਚੁਫਾਲ ।
ਤਬਕ[2] ਜ਼ਿਮੀਂ ਦਾ ਤੋੜਿਆ ਸ਼ੇਰਾਂ ਗੁਰਜ਼ਾਂ ਨਾਲ।
ਇਕ ਧਿਰ ਪੁਰ ਸ਼ੱਦਾਦੀਆਂ ਭੁੱਖਾ ਬਾਜ਼ ਪਇਆ।
ਚਿੜੀਆਂ ਵਾਂਗੂੰ ਕਾਫ਼ਿਰਾਂ ਤਾਈਂ ਝੱਪ ਲਇਆ ।
ਨਾਅਰਾ ਸੁਣ ਲੰਧੌਰ ਦਾ ਹੱਲੇ ਬੰਦ ਜ਼ਿਮੀਨ।
ਗਸਤਮ ਮੂਹਰਾ ਮੋੜਿਆ ਹੋ ਕੇ ਹੈਰਤ ਗੀਨ[3] ।
ਸਣ ਪੁੱਤਾਂ ਖ਼ੁਦ ਦੌੜਿਆ, ਫ਼ੌਜ ਰਹੀ ਮੈਦਾਨ।
ਨਾ ਕੋ ਬਚਿਆ ਫ਼ੌਜ ਥੀਂ, ਮਿਲਿਆ ਨਾਹ ਅਮਾਨ[4] ।
ਗਸਤਮ ਨੇ ਸਣ ਪੁਤ੍ਰਾਂ ਲੀੜੇ ਲਏ ਉਤਾਰ ।
ਭੇਸ ਵਟਾਏ ਜੋਗੀਆਂ ਨੱਸ ਟੁਰੇ ਮੁਰਦਾਰ ।
ਹੋਈ ਫ਼ਤਿਹ ਅਮੀਰ ਦੀ ਕਾਫ਼ਿਰ ਹਾਰ ਗਇਆ ।
ਕੁੱਲ ਲਸ਼ਕਰ ਮਰਵਾਇਕੇ ਨੱਸ ਮੁਰਦਾਰ ਗਇਆ ।
ਮਾਲ ਮਤਾਹ ਕੁਫ਼ਾਰ[5] ਦਾ ਅਰਬੀ ਲੈਂਦੇ ਲੁੱਟ ।
ਘੋੜੇ ਊਠ ਹਜ਼ਾਰਹਾ ਤੰਬੂ ਖੜਦੇ ਪੁੱਟ ।
ਓਧਰ ਗਸਤਮ ਦੌੜਿਆ, ਚੜ੍ਹਿਆ ਤੁਰਤ ਜਹਾਜ਼ ।
ਡੋਬ ਦਗੇ ਦੀਆਂ ਬੇੜੀਆਂ ਪਾਰ ਲਥਾ ਬੇ ਸਾਜ਼ ।
ਆਇਆ ਮੰਗਦਾ ਖਾਂਵਦਾ, ਗਇਆ ਮਦਾਇਨ ਨੂੰ ।
ਖ਼ੈਰ ਮੰਗੇਂਦਾ ਦਰਾਂ ਦੇ ਰੋੜ੍ਹ ਖ਼ਜ਼ਾਇਨ[6] ਨੂੰ ।
ਕਟਦਾ ਗਇਆ ਮੁਸੀਬਤਾਂ ਮੰਜ਼ਲ ਮੰਜ਼ਲ ਚੱਲ ।
ਸਣ ਫ਼ਰਜ਼ੰਦਾਂ ਰੋਂਵਦਾ ਗਇਆ ਮਦਾਇਨ ਵਲੋਂ ।
ਖ਼ਬਰ ਸੁਣੀ ਨੌਸ਼ੀਰਵਾਂ ਮੰਗਤਿਆਂ ਦੇ ਹਾਲ ।
ਜੋਗੀ ਬਣਿਆਂ ਆਂਵਦਾ ਗਸਤਮ ਪੁੱਤਾਂ ਨਾਲ ।
ਸੱਦ ਪੁੱਛੇ ਨੌਸ਼ੀਰਵਾਂ ਗਸਤਮ ਨੂੰ ਅਹਿਵਾਲ ।
"ਦੱਸ ਪਿਆਰੇ ਮੇਰਿਆ ! ਕੀ ਕੀ ਪਇਆ ਵਬਾਲ[7] ?
ਕੀ ਕੀ ਹਾਲਾ ਗੁਜ਼ਰਿਆ, ਕਿਉਂ ਹੋ ਗਇਓਂ ਫ਼ਕੀਰ ?
ਮਾਰ ਲਇਆ ਯਾ ਜੀਂਵਦਾ ਵਾਲੀ ਅਰਬ ਅਮੀਰ ?"
ਜਿਉਂ ਕਰ ਹਾਲਾ[8] ਗੁਜ਼ਰਿਆ, ਗਸਤਮ ਕਰੇ ਬਿਆਨ ।
"ਜ਼ਿੰਦਾ ਪਕੜ ਅਮੀਰ ਨੇ ਲਿਆ ਲੰਧੌਰ ਜਵਾਨ ।
ਜ਼ਹਿਰ ਦਿਤੀ ਮੈਂ ਅਮੀਰ ਨੂੰ ਲਸ਼ਕਰ ਲਇਆ ਦਬਾ ।
ਨਿਕਲਿਆ ਲੰਧੌਰ ਤੇ ਪਇਆ ਅਸਾਂ ਪਰ ਧਾ ।
ਮਾਰ ਗਵਾਈਆਂ ਮੇਰੀਆਂ ਫ਼ੌਜਾਂ ਵਿਚ ਮੈਦਾਨ ।
ਮੈਂ ਬਚਿਆ ਸਣ ਪੁਤਰਾਂ ਆਇਆ ਸਰਗਰਦਾਨ[9] ।

1. ਪੌਣ 2. ਹੈਰਾਨੀ ਨਾਲ 3. ਅਸਚਰਜ 4. ਪਨਾਹ, ਸਹਾਰਾ 5. ਕਾਫ਼ਿਰ, ਬੇਈਮਾਨ 6. ਖ਼ਜ਼ਾਨੇ 7. ਕਸ਼ਟ 8. ਹੁਣ, ਇਸੇ ਸੂਐਂ 9. ਪਰੇਸ਼ਾਨੀ ਨਾਲ ਦੌੜਕੇ ।

ਏਹੋ ਮੇਰਾ, ਮਾਜਰਾ[1] ਜੰਗਾਂ ਦੀ ਤਫ਼ਸੀਰ[2]।
ਤੇ ਮੈਂ ਏਸੇ ਠੋਕਰੋਂ ਹੋਇਆ ਹਾਲ ਫ਼ਕੀਰ ।
ਉਹ ਹਿੰਦੀ ਲੰਧੋਰ ਹੈ ਉਸ ਰਸਤੇ ਦਾ ਪੀਰ[3]।
ਉਸ ਦਾ ਪੀਰ ਅਮੀਰ ਹੈ ਹਮਜ਼ਾ ਆਲਿਮਗੀਰ[4]
ਹਾਲ ਫ਼ਕੀਰੀ ਦੇਖ ਲੈ, ਤੈਂ ਦਰ ਆਇਆ ਹਾਂ ।
ਮੈਨੂੰ ਹੋਰ ਪਨਾਹ ਨੂੰ ਨਜ਼ਰ ਨ ਆਵੇ ਥਾਂ ।
ਪਰ ਕੁਝ ਹਾਲ ਅਮੀਰ ਦਾ ਮੈਨੂੰ ਨਾ ਮਾਲੂਮ ।
'ਖ਼ਬਰ ਨਹੀਂ ਹੈ ਜੀਂਵਦਾ ਯਾ ਹੋਇਆ ਮਾਦੂਮ[5] ।
ਵਿੱਚ ਹਿਸਾਰ[6] ਅਮੀਰ ਨੂੰ ਯਾਰਾਂ ਖੜਿਆ[7] ਚਾ ।
ਕੀ ਜਾਣਾਂ, ਹੈ ਜੀਂਵਦਾ ਯਾ ਹੋ ਗਇਆ ਫ਼ਨਾ ।
ਜੇ ਤੇ ਹਮਜ਼ਾ ਹੋਸੀਆ ਜ਼ਿੰਦਾ ਸਿਹਤ ਨਾਲ ।
ਮੇਰਾ ਏਥੇ ਵੱਸਣਾ ਤਾਂ ਹੋ ਗਇਆ ਮੁਹਾਲ[8] ।
ਜੇ ਉਹ ਹੋਸੀ ਮਰ ਗਇਆ, ਏਵੇਂ ਕਰੇ ਖ਼ੁਦਾ ।
ਖ਼ਿਦਮਤ ਵਿਚ ਹਜ਼ੂਰ ਦੇ ਤਾ ਮੈਂ ਰਹਾਂ ਸਦਾ ।"
ਸੁਣ ਹਾਲਤ ਨੌਸ਼ੀਰਵਾਂ, ਹੋ ਰਹਿਆ ਦਿਲਗੀਰ ।
"ਹੋਵੇਗੀ ਬੇਇੱਜ਼ਤੀ, ਜੇ ਬਚ ਰਹਿਆ ਅਮੀਰ ।"
ਤਾਹੀਂ ਫੇਰ ਜੋ ਪਹੁੰਚੀਆਂ ਆ ਖ਼ਬਰਾਂ ਫਿਲਫ਼ੌਰ[9] ।
"ਵਾਲੀ ਅਰਬ ਅਮੀਰ ਨੇ ਫੜ ਆਂਦਾ ਲੰਧੌਰ।"
ਅੰਦਰ ਦਲਾਂ ਕੁਫ਼ਾਰ ਦੇ ਸੁਣ ਕੇ ਫ਼ਿਕਰ ਪਇਆ ।
ਗਸਤਮ ਸੁਣਦੇ ਸਾਰ ਹੀ ਸ਼ਹਿਰੋਂ ਦੌੜ ਗਇਆ ।
ਜਾਂਦੀ ਵਾਰੀ ਸ਼ਾਹ ਨੂੰ ਕਰਕੇ ਗਇਆ ਸਲਾਮ ।
"ਜਿਤ ਕਿਤ[10] ਹਾਲ ਗੁਜ਼ਾਰਿਆ, ਤੇਰਾ ਹਾਂ ਗ਼ੁਲਾਮ ।"
"ਡਰਦਾ ਅਰਬ ਅਮੀਰ ਥੀਂ ਗਇਆ ਮਦਾਇਨ ਛੋੜ ।
ਵੈਰੋਂ ਜੜਾਂ ਉਖੇੜੀਆਂ, ਗਇਆ ਮੁਹਾਰਾਂ ਮੋੜ ।
ਝੁੱਗਾ ਚੌੜ ਹਰੀਫ਼[11] ਦਾ ਹੈਬਤ[12] ਗਈ ਨ ਘੋੜ[13] ।
ਕੀਤੇ ਅਮਲ ਤਬਾਹ ਤੇ ਗਰਦਨ ਗਈ ਮਰੋੜ ।
ਤੇ ਦੋ ਨੈਣ ਦਿਖਾਂਵਦੇ ਦਿਲ ਦਾ ਖ਼ੂਨ ਨਿਚੋੜ ।
ਵੈਰੀ ਨੇ ਖੇਹ ਛਾਣਕੇ ਦੰਦ ਦਬਾਏ ਤੋੜ ।
ਹੁਣ ਦਮ ਕੱਟ ਨ ਸੱਕਦਾ, ਦਿਲ ਹੋਇਆ ਅਨਮੋੜ ।
ਬਾਜ਼ਾਰਾਂ ਵਿਚ ਚੁਗਲ ਦੀ ਹੁਣ ਕੋ ਧਰੇ ਨ ਲੋੜ ।
ਅਮਲ ਵਗਾਏ ਤਾਲਿਆ[14] ਲੈ ਡੋਬੂ ਵਿਚ ਬੋੜ ।
ਨਾਲ ਹਰੀਫ਼ ਬਹਾਦੁਰਾਂ ਕੌਣ ਘੱਤੇ ਹੱਥ ਜੋੜ ।
ਦਮ ਹਾਰੇ ਸਤ ਦਿਸਦੇ ਕਿਸ ਦੀ ਤੱਕੇ ਓੜ ।
ਵੈਰ ਪਏ ਘੱਰ ਸੱਖਣੇ ਕਿਤਨੇ ਲੱਖ ਕਰੋੜ ।

---

1. ਹਾਲ 2. ਵਿਆਖਿਆ 3. ਮੋਢੀ, ਭਾਵ–ਜਾਣੂ 4. ਵਿਸ਼ਵਵਿਜਈ 5. ਨਾਸ਼, ਫ਼ਨਾ 6. ਕਿਲਾ 7. ਲਿਆਂਦਾ 8. ਔਖਾ 9. ਤੁਰਤ ਫ਼ੁਰਤ 10. ਜਿਸ ਕਿਸ ਤਰ੍ਹਾਂ ਵੀ 11. ਪੇਸ਼ਾ 12. ਡਰ, ਡਿਮਾਰ 13. ਨਿਘਾਰ 14. ਕਿਸਮਤ, ਨਸੀਬ ।

ਦੁਸ਼ਮਨੀਆਂ ਵਿਚ ਮੁੱਦਤਾਂ ਮਗਜ਼ ਗਵਾਇਆ ਫੋੜ ।
ਗਸਤਮ ਤਾਜ ਮਦਾਇਨੋਂ ਗਇਆ ਉਮੈਦਾਂ ਛੋੜ ।
ਲਸ਼ਕਰ ਨਾਲ ਤਿਆਰ ਕਰ ਹੋਇਆ ਜਲਦ ਰਵਾਨ ।
ਫ਼ੌਜ ਸਣੇ ਤੇ ਪੁੱਤਰਾਂ ਜਾਂਦਾ ਤੁਰਕਿਸਤਾਨ ।
ਸੀ ਮੁਗਲਾਂ ਦਾ ਬਾਦਸ਼ਾਹ ਮੁਲਕ ਅੰਦਰ ਤਾਤਾਰ ।
ਨਾਮ ਜੁਪੀਨ ਕਾਊਸ ਤੇ ਕੁੱਵਤ ਬਾਝ ਸ਼ੁਮਾਰ ।
ਸੁਣਿਆ ਗਸਤਮ ਆਂਵਦਾ ਇਤਵਲ[1] ਹਾਲ ਤਬਾਹ ।
ਆਇਆ ਇਸਤਕ਼ਬਾਲ[2] ਨੂੰ, ਆ ਮਿਲਿਆ ਵਿਚ ਰਾਹ ।
ਲੈ ਗਇਆ ਵਿਚ ਬਾਰਗਾਹ[3], ਇੱਜ਼ਤ ਹੁਰਮਤ[4] ਨਾਲ ।
ਪੁੱਛਿਆ, "ਕਿਉਂ ਫ਼ਰਮਾਇਆ ਕ਼ਦਮ ਰੰਜਾ[5] ਇਤ ਹਾਲ[6] ?"
ਗਸਤਮ ਗੱਲ ਅਮੀਰ ਦੀ ਕਰਦਾ ਕੁੱਲ ਬਿਆਨ ।
ਉਸ ਦੇ ਹੱਥੋਂ ਬਾਦਸ਼ਾਹ ! ਮੈਂ ਹਾਂ ਸਰਗਰਦਾਨ[7] ।"
ਉਸ ਕਹਿਆ, 'ਨੌਸ਼ੀਰਵਾਂ ਅਹਿਦ[8] ਕਿਤਾਰ ਕਰੇ ।
ਦੇਣੇ ਮਿਹਰ ਨਿਗਾਰ ਦੇ ਜੇ ਇਕ਼ਰਾਰ ਕਰੇ ।
ਹਮਜ਼ਾ ਅਰਬੀ ਜ਼ਾਦ ਨੂੰ ਮੈਂ ਮਾਰਾਂ ਮੈਦਾਨ ।
ਸੁਣ ਯਾਰਾਂ ਤੇ ਦੋਸਤਾਂ ਘੜੀ ਨ ਦਿਆਂ ਅਮਾਨ ।
ਬੇ ਅਦਬਾਂ ਦੀ ਤੇਗ਼ ਥੀਂ ਉਲਟੀ ਲਾਹਾਂ ਖੱਲ ।
ਜੇ ਰੁੱਕਾ ਨੌਸ਼ੀਰਵਾਂ ਘੱਲੇ ਮੇਰੇ ਵੱਲ ।"
"ਮੇਰਾ ਜ਼ਿਮਾ" ਆਖਦਾ ਸੁਣ ਗਸਤਮ ਗਮਰਾਹ ।
"ਅੰਦਰ ਘਰ ਨੌਸ਼ੀਰਵਾਂ ਤੇਰਾ ਕਰਾਂ ਵਿਆਹ ।
ਮਾਰ ਕਿਵੇਂ ਤੂੰ ਅਰਬ ਨੂੰ ਲੈ ਲੈ ਮਿਹਰ ਨਿਗਾਰ ।
ਰਾਜ਼ੀ ਹੈ ਨੌਸ਼ਰਿਵਾਂ ਕੀ ਕਰਨਾ ਇਕ਼ਰਾਰ ।
ਵਾਲੀ[9] ਹਫ਼ਤ ਇਕ਼ਲੀਮ[10] ਦੇ ਵੈਰੀ[11] ਦਾ ਸਿਰ ਲਾਹ ।
ਘਰ ਉਸ ਦੇ ਵਿਚ ਆਪਣਾ ਹੋਇਆ ਜਾਣ ਵਿਆਹ ।"
ਖ਼ੁਸ਼ ਹੋ ਕਰਨੇ ਜੰਗ ਨੂੰ ਹੋਇਆ ਮੁਗਲ ਤਿਆਰ ।
ਅੰਦਰ ਜੰਗ ਅਮੀਰ ਦੇ ਲੱਗਾ ਹੋਣ ਖ਼ੁਆਰ ।
ਦਾੜ੍ਹੀ ਤੇ ਹੱਥ ਫੇਰਿਆ ਜੰਗ ਮਚਾਵਣ ਨੂੰ ।
ਦੋਵੇਂ ਮੁੱਛਾਂ ਤਾੜੀਆਂ ਰੀਸ਼[12] ਮੁਨਾਵਣ ਨੂੰ ।
ਸ਼ਾਦੀ ਮਿਹਰ ਨਿਗਾਰ ਥੀਂ ਪਿਆ ਕਰਾਵਨ ਨੂੰ ।
ਦੇਹ ਬਦਲੇ ਵਿਚ ਘਰ ਦਿਆਂ ਲੀਕ ਲਵਾਵਨ ਨੂੰ ।
ਕਰ ਕਰ ਜੋਸ਼ ਪੁਕਾਰਿਆ, 'ਸ਼ੇਰ ਬਹਾਦੁਰ ਨੂੰ ।
ਮਾਰਾਂ ਵਿਚ ਮੈਦਾਨ ਦੇ ਅਰਬ ਦਿਲਾਵਰ ਨੂੰ ।
ਜਿਸ ਦਿਨ ਫ਼ੌਜਾਂ ਮੇਰੀਆਂ ਚੜ੍ਹ ਵਗੀਆਂ ਵਿਚ ਜੱਗ ।
ਬਦ-ਖ਼੍ਵਾਹਾਂ[13] ਦੇ ਦਿਲਾਂ ਨੂੰ ਜਾਣ ਅਲੰਬੇ ਲੱਗ ।

---

1. ਇਸ ਪਾਸੇ 2. ਸੁਾਗਤ 3. ਦਰਬਾਰ 4. ਪਤ 5. ਭਾਵ-ਤਸ਼ਰੀਫ਼ ਲਿਆਏ, ਪਧਾਰੇ 6. ਇਸ ਹਾਲਤ ਵਿਚ 7. ਪਰੇਸ਼ਾਨ 8. ਇਕਰਾਰ 9. ਮਾਲਿਕ 10. ਹਫ਼ਤ (ਸੱਤ) ਇਕਲੀਮ (ਮੁਲਕ) 11. ਭਾਵ-ਅਮੀਰ 12. ਮੁੱਛ 13. ਅਸ਼ੁਭ ਚਿੰਤਕ ।

ਜਾਂ ਅੰਦਰ ਮੈਦਾਨ ਦੇ ਵਗੇ ਮੇਰੀ ਤਲਵਾਰ ।
ਜ਼ਿਬਹ[1] ਹੋਇਆਂ ਦੇ ਖ਼ੂਨ ਦੇ ਨਕਸ਼ ਖਿਲਨ ਵਿਚਕਾਰ ।
ਜਾਣ ਅਰਬ ਦੀਆਂ ਸ਼ੋਖ਼ੀਆਂ ਦੇਖ ਮੇਰੀ ਪੈਕਾਰ[2] ।
ਜਾਨਾਂ ਕਲਮਲ[3] ਆਵਸਨ ਦੇਖ ਮੇਰੇ ਹਥਿਆਰ ।
ਖ਼ਾਕ ਉਡੇ ਮੈਦਾਨ ਦੀ, ਅਰਬ ਉਡੇ ਵਿਚ ਗਰਦ ।
ਮੈਂ ਜ਼ੂਪੀ ਕਾਊਸ ਹਾਂ ਸਿਰ ਮਰਦਾਂ ਦੇ ਮਰਦ ।
ਵਿਚ ਮਿਆਨ ਸਮਾਂਵਦੀ ਨਾ ਮੇਰੀ ਤਲਵਾਰ ।
ਹੋਣ ਲਗੇ ਹੁਣ ਕਿਸੇ ਦੇ ਰਣ ਵਿਚ ਟੁਕੜੇ ਚਾਰ ।"
ਸੁਣ ਗਸਤਮ ਦਿਲ ਸ਼ਾਦ ਹੋ ਆਪ ਘਲੇ ਜਾਸੂਸ ।
ਝੂਠੇ ਮਕਰ ਸਿਖਾਇ ਕੇ ਵਲ ਜ਼ੂਪੀ ਕਾਊਸ ।
ਕਹਿਣ, 'ਵਲੋਂ ਨੌਸ਼ੀਰਵਾਂ ਆਏ ਹਾਂ ਤੈਂ ਵਲ ।
ਹਮਜ਼ਾ ਅਰਬੀ ਫ਼ੌਜ ਲੈ ਚੜ੍ਹਿਆ ਮੈਂ ਪਰ ਚਲ ।
ਫ਼ਰਜ਼ੰਦਾ ਮੁਗਲੇਟਿਆ ! ਸੁਣ ਮੇਰੇ ਔਸਾਫ਼[4] ।
ਧਰੀ ਉਮੈਦ ਜੋ ਮਾਰਸੇਂ ਉਸਨੂੰ ਵਿਚ ਮੁਸਾਫ਼[5] ।
ਕਟਕ ਖਲੋਤਾ ਤਾੜਦਾ ਮਾਰੋ ਅਰਬੀ ਨੂੰ ।
ਲੈ ਫ਼ੌਜਾਂ ਚੜ੍ਹ ਆਵਣਾ ਤੁਰਕਿਸਤਾਨੋਂ ਤੂੰ ।
ਤੂੰ ਹਮਜ਼ੇ ਨੂੰ ਮਾਰਨਾ ਕਰਕੇ ਜੰਗ ਜਦਾਲ[6] ।
ਵਿਚ ਮੈਦਾਨ ਨਿਘਾਰਨਾ ਤੂੰ ਅਰਬੀ ਦਾ ਲਾਲ ।
ਮੇਰਾ ਕੰਮ ਸਵਾਰਨਾ ਤੂੰ ਕਰ ਜ਼ੋਰ ਕਮਾਲ ।
ਸਿਰ ਤੇਰੇ ਥੀਂ ਵਾਰਨਾ ਮੈਂ ਦੌਲਤ ਤੇ ਮਾਲ ।
ਮੇਰਾ ਹੁਕਮ ਵਿਚਾਰਨਾ ਤੂੰ ਦਾਨਾਈ[7] ਨਾਲ ।
ਕਹਿ ਫ਼ਰਜ਼ੰਦ ਪੁਕਾਰਨਾ ਮੈਂ ਤੈਨੂੰ ਹਰ ਹਾਲ ।"
ਸੁਣ ਜ਼ੂਪੀਂ ਕਾਊਸ ਦਾ ਸ਼ਾਦ ਹੋਇਆ ਦਿਲਜਾਨ ।
"ਹੁਣ ਮੈਨੂੰ ਸੁਲਤਾਨ ਦਾ ਆ ਪਹੁਤਾ ਫ਼ਰਮਾਨ ।
ਫ਼ਰਜ਼ ਹੋਇਆ ਮੈਂ ਸਿਰੇ ਤੇ ਮਾਰਨ ਅਰਬੀ ਦਾ ।
ਲਾਜ਼ਿਮ[8] ਪਇਆ ਵਜਾਵਣਾ ਤਬਲੇ ਹਰਬੀ[9] ਦਾ ।
ਇਸ ਫ਼ਰਮਾਨੋਂ ਮਗ਼ਜ਼ ਦੀ ਹੋਰ ਵਧੀ ਕੁਝ ਵਾ ।
ਦੋ ਤਿੰਨ ਸੇਰ ਗ਼ਰੂਰ ਥੀਂ ਮਨ ਥੀਂ ਗਇਆ ਵਧਾ ।
ਜੋਸ਼ ਤਕੱਬਰ[10] ਅੱਧ-ਪਾ ਹੋਇਆ ਧਣੀਆਂ ਚਾਰ ।
ਹੁਣ ਉਹ ਨਕਦ ਦਸਾਂਵਦਾ ਦਿਲ ਦਾ ਕਸਦ[11] ਉਧਾਰ ।
ਐਵੇਂ ਪੀਹੇ ਦੰਦੀਆਂ ਘਰ ਬੈਠਾ ਮੁਰਦਾਰ ।
ਵੈਰੀ ਨੂੰ ਝਪ ਜਾਵਣਾ ਜਿਉਂ ਬਰਫ਼ੀ ਬਾਜ਼ਾਰ ।

1. ਕਤਲ 2 ਲੜਾਈ 3. ਦੁਖੀ ਹੋਣਾ 4. ਸਿਫ਼ਤਾਂ 5. ਜੰਗ 6. ਲੜਾਈ ਭਿੜਾਈ 7. ਅਕਲਮੰਦੀ ਖ਼ੁਸ਼ 8. ਆਵੱਸ਼ਕ 9. ਜੋਗੀ 10. ਗੁਮਾਨ, ਅਭਿਮਾਨ 11. ਇਰਾਦਾ ।

ਤੇ ਅਜੇ ਅਰਬ ਅਮੀਰ ਦੇ ਨਾ ਡਿਠੇ ਹਥਿਆਰ ।
ਪੁੱਛ ਨ ਲਇਆ ਨਸੀਬ ਥੀਂ ਜੀਤ ਮਿਲੇ ਯਾ ਹਾਰ ।
ਵਾਂਗੂ ਕਮਲੀ ਮੱਕੜੀ ਚਾਹਿਆ ਬੜਾ ਸ਼ਿਕਾਰ ।
ਤਨ ਗਿਰਦੇ ਸ਼ਰਬਾਜ਼ ਦੇ ਤੋੜ ਗਵਾਈ ਤਾਰ ।
ਨਦੀ ਵੁੜੀਂਦੇ ਸ਼ੇਰ ਨੂੰ ਕੰਬਲ ਸਮਝ ਵਿਚਾਰ ।
ਲੱਗਾ ਜੱਫਾ ਪਾਵਣੇ ਡੁੱਬ ਮਰੇ ਵਿਚਕਾਰ ।
ਹਮਜ਼ੇ ਦੀ ਵਲ ਬਾਰਗਾਹ[1] ਉਲਟ ਚਲੇ ਤਾਤਾਰ ।
ਤੇ ਤਾਤਾਰੀ ਹਰਨ ਦੀ ਰਹੀ ਵਿਛੁੰਨੀ ਡਾਰ ।
ਲੱਗਾ ਅਰਬ ਪਚਾਵਣੇ ਤੋੜ ਗਿਜ਼ਾਲੋਂ[2] ਮੁਸ਼ਕ[3] ।
ਕਾਣੇ ਪੰਜ ਨ ਅੰਦਰੋਂ ਬਾਹਰੋਂ ਲਾਫ਼ਾਂ[4] ਖ਼ੁਸ਼ਕ ।
ਗਿਣਤੀ ਗੁਜ਼ਰੀ ਹੱਦ ਥੀਂ ਇਸ ਮਗ਼ਰੂਰੀ ਦੀ ।
ਅਰਬੀ ਜ਼ਾਦੋਂ[5] ਪਾਵਣੀ ਬੂ ਕਸਤੂਰੀ ਦੀ ।
ਆਹੇ ਹਮਜ਼ਾ ਪਾਂਵਦਾ ਆਫ਼ੱਯਤ[6] ਜਿਸ ਰੋਜ਼ ।
ਸਦ ਸ਼ਹਿਪਾਲ ਲੰਧੌਰ ਨੂੰ ਹੋਇਆ ਬਜ਼ਮ ਫ਼ਰੋਜ਼[7] ।
ਲੰਧੌਰੋਂ ਸ਼ਹਿਪਾਲ ਨੂੰ ਦਿੱਤਾ ਅੱਧ ਵੰਡਾ ।
ਆਪਸ ਅੰਦਰ ਦੁਹਾਂ ਦੀ ਕੀਤੀ ਸੁਲਹ ਸਫ਼ਾ ।
ਦੋਵੇਂ ਰਾਜ਼ੀ ਹੋਇ ਕੇ ਰਲ ਬੈਠੇ ਇਕ ਜਾ ।
ਅੰਦਰ ਹੱਕ਼ ਅਮੀਰ ਦੇ ਕਰਦੇ ਨੇਕ ਦੁਆ ।
ਨਾਲ ਸੁਲਹ ਦੇ ਹੋ ਗਏ ਜਾਂ ਰਾਜ਼ੀ ਸਰਦਾਰ ।
ਕੂਚ ਨਕ਼ਾਰਾ[8] ਵੱਜਿਆ ਹਮਜ਼ੇ ਦੇ ਦਰਬਾਰ ।
ਲੈ ਜ਼ੌਜਾ ਨੂੰ ਚੜ੍ਹ ਪਇਆ ਅੱਮ ਰਸੂਲ ਕਰੀਮ[9] ।
ਫ਼ੌਜਾਂ ਦੇ ਵਿਚ ਜ਼ੀਨਤਾਂ[10] ਲਸ਼ਕਰ ਸ਼ਾਨ ਅਜ਼ੀਮ[11] ।
ਨਾਲ ਲਇਆ ਲੰਧੌਰ ਨੂੰ ਕਰ ਨਾਇਬ ਬਾਦਸ਼ਾਹ ।
ਤੇ ਔਰੰਗ ਕੌਰੰਗ ਭੀ ਹੋ ਚੱਲੇ ਹਮਰਾਹ[12] ।
ਮਾਲਿਕ ਅੱਧੇ ਮੁਲਕ ਦਾ ਹੋ ਰਹਿਆ ਸ਼ਹਿਪਾਲ ।
ਖ਼ਿਦਮਤ ਵਿਚ ਚਪੂਲ ਭੀ ਟੁਰਿਆ ਹਮਜ਼ੇ ਨਾਲ ।
ਜੁੰਬਿਸ਼[13] ਕੀਤੀ ਲਸ਼ਕਰਾਂ ਚੜ੍ਹ ਜਹਾਜ਼ੀਂ ਆ ।
ਖ਼ੁਸ਼ਕੀ ਲੱਗੇ ਆਇ ਕੇ ਉੱਤਰ ਵਗੇ ਸਿਧਾ ।
ਦੋ ਮੰਜ਼ਲ ਨੂੰ ਇੱਕ ਕਰ ਜਾਂਦਾ ਅਰਬ ਅਮੀਰ ।
ਸ਼ੌਕੇ ਦੇ ਗਲ ਪਾਵਣੇ ਜ਼ੁਲਫ਼ਾਂ ਦੇ ਜ਼ੰਜੀਰ ।
ਢੁੱਕਾ ਸ਼ਹਿਰ ਮਦਾਇਨੋਂ ਓੜਕ ਆਣ ਕ਼ਰੀਬ ।
ਜਿੱਥੇ ਦਿਲ ਬੀਮਾਰ ਦਾ ਵਾਕਿਫ਼ ਦਿਸੇ ਤਬੀਬ ।

---

1. ਸ਼ਾਹੀ ਤੰਬੂ, ਕੈਂਪ 2. ਹਰਨ ਦੇ ਬੱਚੇ ਤੋਂ 3. ਕਸਤੂਰੀ 4. ਗੱਪਾਂ 5. ਅਮੀਰ ਹਮਜ਼ੇ ਤੋਂ 6. ਆਰਾਮ 7. ਮਜਲਿਸ ਕੀਤੀ 8. ਵਾਜਾ 9. ਹਜ਼ਰਤ ਮੁਹੰਮਦ ਸਾਹਿਬ ਦਾ ਚਾਚਾ 10. ਸਜਾਵਟਾਂ 11. ਵੱਡੀ,-ਮਹਾਨ 12. ਸਾਥੀ 13 ਹਰਕਤ ।

ਆਹੇ ਵਿਚ ਮਦਾਇਨੇ ਅੱਗੇ ਹੋਰ ਫ਼ਸਾਦ ।
ਵਾਲੀ ਹਫ਼ਤ ਇਕ੍ਲੀਮ[1] ਦਾ ਸੀ ਇਕ ਖ਼੍ਵਾਹਿਰ ਜ਼ਾਦ[2] ।
ਏਹ ਨੌਸ਼ਤ ਦਾ ਬਾਦਸ਼ਾਹ ਨਾਮ ਇਸਦਾ ਔਲਾਦ ।
ਸੁਣਿਆ ਇਸ ਔਲਾਦ ਨੇ ਮੋਇਆ ਅਰਬੀਜ਼ਾਦ[3] ।
ਗਸਤਮ ਜ਼ਹਿਰ ਖਿਲਾਇਕੇ ਪਰਦੇਸਾਂ ਵਿਚ ਜਾ ।
ਹਮਜ਼ਾ ਅਰਬੀ ਜ਼ਾਦ ਦੀ ਆਇਆ ਜਾਨ ਗਵਾ ।
ਏਵੇਂ ਵਿਚ ਜਹਾਨ ਦੇ ਪਈ ਚੌਫੇਰ ਪੁਕਾਰ ।
ਹਜ਼ਰਤ ਅਰਬ ਅਮੀਰ ਨੂੰ ਗਸਤਮ ਆਇਆ ਮਾਰ ।
ਏਹ ਔਲਾਦ ਸਵਾਰ ਹੋ ਚੰਗੀ ਫ਼ਾਲ[4] ਵਿਚਾਰ ।
ਵਾਲੀ ਹਫ਼ਤ ਇਕ੍ਲੀਮ ਦੇ ਆ ਵੜਿਆ ਦਰਬਾਰ ।
ਪੇਸ਼ਾਨੀ[5] ਧਰ ਅਜਜ਼[6] ਥੀਂ ਤਖ਼ਤ ਅੱਗੇ ਮੁਰਦਾਰ ।
ਹੋਇਆ ਅਰਜ਼ ਗੁਜ਼ਾਰ ਤੇ ਚਾਹੀ ਮਿਹਰ ਨਿਗਾਰ ।
ਕਹਿੰਦਾ ਬਖ਼ਤਕ ਬਖ਼ਤਿਆਰ ਅਰਜ਼ ਹਜ਼ੂਰ ਗੁਜ਼ਾਰ ।
"ਸੁਲਤਾਨਾ ਏਹ ਭਾਣਜਾ ਹੋਂਦਾ ਮਿੰਨਤਦਾਰ ।
ਇਸ ਦੀ ਅਰਜ਼ ਕ੍ਬੂਲ ਕਰ ਇਸ ਵਿਚ ਨੰਗ ਨ ਆਰ[7] ।
ਆ ਢੁੱਕਾ ਦਰਬਾਰ ਤੇ ਮੋੜ ਨ ਹਾਲ ਖ਼ੁਆਰ ।
ਹਮਜ਼ੇ ਥੀਂ ਇਕ੍ਰਾਰ ਸੀ ਸੋ ਹੈ ਗਇਆ ਫ਼ਨਾ ।
ਗਸਤਮ ਜ਼ਹਿਰ ਖਿਲਾਇਕੇ ਆਇਆ ਸ਼ੋਰ ਮਿਟਾ ।
ਪਿੱਛੋਂ ਉਸਦੀ ਫ਼ੌਜ ਨੇ ਨਾਲ ਲਇਆ ਲੰਧੌਰ ।
ਲਸ਼ਕਰ ਗਸਤਮ ਸ਼ੇਰ ਦਾ ਮਾਰ ਦਿੱਤਾ ਕਰ ਜੌਰ[8] ।"
ਸੁਣ ਗਸਤਮ ਨੇ ਆਖਿਆ, "ਇਹ ਸੱਚੀ ਤਕਰੀਰ ।
ਫ਼ੌਜ ਪਈ ਜਾਂ ਹੋ ਗਇਆ ਆਪ ਸ਼ਹੀਦ ਅਮੀਰ ।"
ਬਖ਼ਤਕ ਅਰਜ਼ ਗੁਜ਼ਾਰਦਾ ਮੁੜਕੇ ਦੂਜੀ ਵਾਰ ।
"ਅਰਬ ਹੁੰਦਾ ਜੇ ਜੀਂਵਦਾ, ਆ ਲੈਂਦਾ ਇਕਰਾਰ ।
ਹੁਣ ਉਹ ਗਇਆ ਜਹਾਨ ਥੀਂ ਤੋੜ ਮਿਲਣ ਦੀ ਆਸ ।
ਦਰਬਾਰੋਂ ਔਲਾਦ ਨੂੰ ਰੱਦ ਨ ਕਰੋ ਨਿਰ੍ਾਸ" ।
ਸੁਣ ਵਲ ਬੁਜ਼ੁਰਜਮਿਹਰ ਦੇ ਕਰਦਾ ਸ਼ਾਹ ਧਿਆਨ ।
"ਹਮਜ਼ੇ ਦੇ ਅਹਿਵਾਲ ਥੀਂ ਤੂੰ ਕੁਝ ਆਖ ਬਿਆਨ ।"
ਕਹਿਆ ਬੁਜ਼ੁਰਜਮਿਹਰ ਨੇ "ਜ਼ਿੰਦਾ ਅਜੇ ਅਮੀਰ ।
ਅਜ ਕਲ ਦੇਖੋਂ ਆਵਸੀ ਲੈ ਕੇ ਫ਼ੌਜ ਕਸੀਰ[9] ।
ਫਿਰਨਾ ਕੌਲ ਕਰਾਰ ਥੀਂ, ਹਰਗਿਜ਼ ਨਹੀਂ ਰਵਾ[10] ।
ਮਤਾ ਰਕ੍ਬਿ[11] ਅਮੀਰ ਥੀਂ ਬੈਠੇ ਜਾਨ ਗਵਾ ।"

---

1. ਸ਼ਾਹ ਨੌਸ਼ੀਰਵਾਂ 2. ਭਾਣਜਾ 3. ਅਮੀਰ ਹਮਜ਼ਾ 4. ਸਗਨ 5. ਮੱਥਾ 6. ਅਧੀਨਗੀ 7. ਸ਼ਰਮ ਜਾਂ ਐਬ 8. ਲੜਾਈ 9. ਬਹੁਤ ਜ਼ਿਆਦਾ 10. ਵਾਜਿਬ 11. ਇਕ ਆਸ਼ਿਕ ਦੇ ਮੁਕਾਬਲੇ ਤੇ ਦੂਜਾ ਆਸ਼ਿਕ ।

ਬਖ਼ਤਕ ਕਹਿੰਦਾ, ਮੂਲ ਨਾ ਜ਼ਿੰਦਾ ਅਜੇ ਅਮੀਰ ।
ਜੇ ਜ਼ਿੰਦਾ ਬਿਲਫ਼ਰਜ਼ *ਹੈ ਤਾਂ ਵੀ ਹੈ ਤਦਬੀਰ ।
ਆਏ ਤਾਈਂ ਦਿਆਂਗੇ ਇਹ ਤਕ਼ਰੀਰ[1] ਸੁਣਾ ।
ਸੁਣਿਆ ਤੈਨੂੰ ਮਾਰਿਆ ਗਸਤਮ ਜ਼ਹਿਰ ਖਿਲਾ ।
ਤੇਰੇ ਵਿਚ ਅਫ਼ਸੋਸ ਦੇ ਕੀਤੀ ਗਿਰੀਆ ਜ਼ਾਰ[2] ।
ਮਾਤਮ[3] ਤੇਰਾ ਰੱਖਿਆ ਅਸੀਂ ਅੰਦਰ ਦਰਬਾਰ ।
ਚਾਹਿਆ ਫਿਰ ਔਲਾਦ ਨੇ ਆਣ ਸਵਾਲੀ ਹੋ ।
ਕੀਤਾ ਮਿਹਰ ਨਿਗਾਰ ਦਾ ਨਾਲ ਏਸ ਦੇ ਢੋ[4] ।
ਮੁਸਲਿਮ[5] ਹੁੰਦਾ ਜੀਂਵਦਾ ਨਾ ਕਰਦੇ ਇਹ ਕਾਰ ।
ਹੁਣ ਹੋਇਆ ਸੋ ਹੋ ਗਇਆ ਕਰਦ ਸੌਂ ਹੋ ਪਾਰ ।
ਭੀ ਬਖ਼ਤਕ ਨੇ ਅਰਜ਼ ਕਰ ਰਮਜ਼ ਰੱਖੀ ਇਕ ਹੋਰ ।
ਅਰਬੀ ਅੰਤ ਨਾਚੀਜ਼ ਹੈ ਭਾਵੇਂ ਸਾਹਿਬ ਜ਼ੋਰ ।
ਯਾਦ ਰਹੇ ਵਿਚ ਜੱਗ ਦੇ ਨਾਮ ਤੇਰੇ ਇਹ ਨੰਗ ।
ਸਾਕ ਗਇਆ ਲੈ ਸ਼ਾਹ ਥੀਂ ਅਰਬੀ ਕਰਕੇ ਜੰਗ ।
ਬਖ਼ਤਕ ਦੇ ਇਸ ਮੰਤਰੋਂ ਹੋਇਆ ਅਸਰ ਤਮਾਮ ।
ਮੰਨ ਗਇਆ ਨੌਸ਼ੀਰਵਾਂ ਹੋਵਣ ਨੂੰ ਬਦਨਾਮ ।
ਚਾਹਿਆ ਹੁਣ ਔਲਾਦ ਨੂੰ ਦੇਵੇ ਮਿਹਰ ਨਿਗਾਰ ।
ਤੇ ਇਹ ਮਿਹਰ ਨਿਗਾਰ ਦੇ ਕੰਨੀ ਪਈ ਪੁਕਾਰ ।
ਸੁਣ ਰੋਈ, ਕਿਉਂ ਬਾਪ ਨੇ ਡੋਬੇ ਕੌਲ ਕਰਾਰ ?
ਲਾ ਲਾਰੇ ਗੁਲਜ਼ਾਰ ਦੇ ਬੈਠਾ ਖ਼ਾਰ[6] ਖਿਲਾਰ ।
ਕਿਉਂ ਹੁਣ ਲੱਗਾ ਪਾਵਣੇ ਨਾ ਮਹਿਰਮ ਦੇ ਵੱਸ ?
ਕਿਉਂ ਲੱਗਾ ਦੁੱਖ ਚਾਵਨੇ ਕੌਲ ਕ਼ਰਾਰੋਂ ਨੱਸ ?''
ਅੰਦਰ ਇਸ਼ਕ ਅਮੀਰ ਦੇ ਗਇਆ ਕਲੇਜਾ ਚੂਰ ।
ਦਿਲਬਰ ਦਾ ਵਿਚ ਦਿਲੇ ਦੇ ਕਰਦਾ ਨੂਰ[7] ਜ਼ਹੂਰ[8] ।
ਕਹੇ ਪੁਕਾਰਾਂ, 'ਹਮਜ਼ਿਆ ! ਕਿਤੇ ਸ਼ਿਤਾਬੀ ਆ ।
ਕੂੰਜ ਪਈ ਵਸ ਬਾਜ਼ ਦੇ ਚੰਗੁਲ[9] ਘੱਤ ਛੁੜਾ ।
ਚੋਰ ਪਇਆ ਲੈ ਚੱਲਿਆ ਅੱਜ ਇਮਾਨਤ ਨੂੰ ।
ਬਹੁੜ ਇਮਾਨਤ ਵਾਲਿਆ ! ਖ਼ਬਰ ਲਵੀਂ ਝਬ ਤੂੰ ।
ਨਾਲ ਦੁ ਚਸ਼ਮਾਂ[10] ਤੇਰੀਆਂ ਦਿਲ ਨੂੰ ਪਈ ਪ੍ਰੀਤ ।
ਮੈਂ ਰੋਂਦੀ ਨੂੰ ਜੁੱਗੜੇ ਗਏ ਗ਼ਮਾਂ ਦੇ ਬੀਤ ।
ਪਹੁੰਚ ਮਿਆਨੋਂ ਕੱਢ ਕੇ ਤੇਜ਼ ਖੰਡਾ ਫ਼ੌਲਾਦ ।
ਕਰ ਬਰਬਾਦ ਫ਼ਸਾਦ ਨੂੰ, ਜ਼ਾਲਿਮ ਨੂੰ ਨਾਸ਼ਾਦ[11] ।
ਵੈਰੀ ਦੀ ਔਲਾਦ ਨੂੰ ਨਾਮ ਜਿਹਦਾ ਔਲਾਦ ।
ਰਣ ਵਿਚ ਮਾਰ ਜੁ ਬਦਨ ਥੀਂ ਕਰ ਗਰਦਨ ਆਜ਼ਾਦ ।''

---

*ਫ਼ਰਜ਼ ਕਰੋ 1. ਬਿਆਨ 2. ਵਿਰਲਾਪ 3. ਸ਼ੋਕ-ਸਮਾਗਮ 4. ਸੰਬੰਧ 5. ਮੁਸਲਿਮ, ਪੱਕੇ ਤਰ ਤੇ 6. ਕੰਡੇ 7. ਪ੍ਰਕਾਸ਼ 8. ਪ੍ਰਗਟ 9. ਪੰਜਾ 10. ਦੋ ਅੱਖਾਂ 11. ਨਾ-ਖ਼ੁਸ਼ ।

ਆਹੇ ਜਾਂ ਔਲਾਦ ਨੇ ਚਾਹਿਆ ਹੋ ਤੱਯਾਰ ।
ਲੈ ਕੇ ਮਿਹਰ ਨਿਗਾਰ ਨੂੰ ਜਾਵੇ ਤਰਫ ਦਿਆਰ[1] ।
ਕਹਿਆ ਮਿਹਰ ਨਿਗਾਰ ਨੇ, ਹੋ ਆਜ਼ਾਦਹ[2] ਤਾਂ ।
'ਮੁਹਲਤ ਛਇਆਂ ਮਹੀਨਿਆਂ ਦੀ ਮੈਂ ਮੰਗਦੀ ਹਾਂ ।
ਰੱਖ ਤੰਬੂ ਵਿਚ ਜੰਗਲੇ ਸ਼ਹਿਰੋਂ ਚੁੱਕ ਮੁਕ਼ਾਮ ।
ਲੈ ਜਾ ਕੱਢ ਮਦਾਇਨੋਂ ਅਪਨੀ ਫ਼ੌਜ ਤਮਾਮ ।
ਦਸਤ ਅੰਦਾਜ਼ੀ[3] ਜੇ ਕਰੇਂ ਤੂੰ ਮੇਰੇ ਵਲ ਆ ।
ਮੈਨੂੰ ਕਸਮ ਖ਼ੁਦਾਇ ਦੀ ਮਰਾਂ ਕਟਾਰੀ ਖਾ ।'!
ਤਾਂ ਔਲਾਦ ਜ਼ਰੂਰਤੋਂ ਆਇਆ ਬਾਹਰਵਾਰ ।
ਗਿਰਦ ਮਦਾਇਨ ਜੰਗਲੇ ਬੈਠਾ ਤੰਬੂ ਮਾਰ ।
ਮੁਹਲਤ ਵਕ਼ਤ ਉਡੀਕਦਾ ਦਿਨ ਦਿਨ ਕਰੇ ਸ਼ੁਮਾਰ ।
ਵਿੱਚ ਮਹੱਲਾਂ ਆਪਣੇ ਰਹਿੰਦੀ ਮਿਹਰ ਨਿਗਾਰ ।
ਇਹ ਸਾਰੇ ਵਿਚ ਮੁਲਕ ਦੇ ਖ਼ਬਰ ਹੋਈ ਇਜ਼ਹਾਰ[4] ।
'ਸ਼ਹਿਜ਼ਾਦੀ ਨੇ ਰੱਖਿਆ ਨਾਲ ਔਲਾਦ ਉਧਾਰ ।"
ਤਦ ਨੂੰ ਅਰਬ ਅਮੀਰ ਭੀ ਨੇੜੇ ਢੁੱਕਾ ਆ ।
ਦੋ ਤਿੰਨ ਮੰਜ਼ਲਾਂ ਘੱਲਿਆ, ਅੱਗੇ ਉਮਰ ਦੁੜਾ ।
"ਜਾਕੇ ਵਿਚ ਮਦਾਇਨੇ ਮੇਰੀ ਖ਼ਬਰ ਸੁਣਾ ।
ਸੁਖ ਸੁਨੇਹਾ ਯਾਰ ਦਾ ਲੈ ਮੇਰੇ ਵਲ ਆ ।
ਗਿਰਦ ਨਵਾਹੀ[5] ਸ਼ਹਿਰ ਦੇ ਪਹੁਤਾ ਉਮਰ ਅਯਾਰ ।
ਡਿੱਠੇ ਗਿਰਦ ਮਦਾਇਨੇ ਤੰਬੂ ਕਈ ਹਜ਼ਾਰ ।
ਉਮਰ ਪੁੱਛੇ ਇਕ ਮਰਦ ਥੀਂ, 'ਇਹ ਕਿਹੜਾ ਸਰਦਾਰ ?
ਗਿਰਦ ਮਦਾਇਨ ਕਾਸ ਨੂੰ ਬੈਠਾ ਤੰਬੂ ਮਾਰ ?"
ਕਹਿਆ, 'ਹੈ ਸੁਲਤਾਨ ਦਾ ਸ਼ਾਹਜ਼ਾਦਾ ਦਾਮਾਦ[6] ।
ਇਹ ਨੌਸ਼ਤ ਦਾ ਬਾਦਸ਼ਾਹ ਨਾਮ ਉਸਦਾ ਔਲਾਦ ।"
ਪੁੱਛੇ, "ਧੀਆਂ ਕਿਤਨੀਆਂ ਹਨ ਅੰਦਰ ਘਰ ਸ਼ਾਹ ।"
ਕਹਿਆ "ਮਿਹਰ ਨਿਗਾਰ ਹੈ ਇੱਕੋ ਵਾਂਗੂ ਮਾਹ[7] ।
ਉਸਦਾ ਅਕ਼ਦ[8] ਅਮੀਰ ਥੀਂ ਸੀ ਅੱਗੇ ਦਿਲ ਖ਼ਾਰ[9] ।
ਜਾਂ ਹੁਣ ਹਮਜ਼ਾ ਮਰ ਗਇਆ, ਉਸ ਨੇ ਲਈ ਵਿਆਹ ।"
ਜਾਂ ਇਹ ਉਮਰ ਅਯਾਰ ਨੇ ਸੁਣੀ ਹਕੀਕ਼ਤ ਸਾਰ ।
ਗ਼ੱਦਾਰਾਂ ਦੇ ਅਮਲ ਨੂੰ ਬੁਰਾ ਕਹੇ ਸੌ ਵਾਰ ।
'ਜੇ ਹਮਜ਼ੇ ਬਿਨ ਬਾਦਸ਼ਾਹ ਬੈਠਾ ਸਾਕ ਸਹੇੜ ।
ਸਕੇ ਪਿਆਰੇ ਸਾਕ ਦੀ ਮੈਂ ਜੜ ਲਵਾਂ ਉਖੇੜ ।

---

1. ਆਪਣੇ ਦੇਸ਼ ਵਲ 2. ਆਜ਼ਾਦ ਹੋਕੇ 3. ਹੱਥੋਂ ਪਾਈ 4. ਮਸ਼ਹੂਰ 5· ਨੇੜੇ ਤੇੜੇ. ਇਰਦ ਗਿਰਦ 6. ਜਵਾਈ 7. ਚੰਦ੍ਰਮਾ 8. ਵਿਆਹ 9. ਮਨ ਦੀ ਇੱਛਾ ।

ਜੇ ਪਹਿਲੇ ਨੌਸ਼ੀਰਵਾਂ ਛੇੜ ਚੜ੍ਹਾਏ ਛੇੜ ।
ਇਕ ਪਲ ਕਰਦੇ ਹਾਕਮੀ ਲਵਾਂ ਨਿਆਉਂ ਨਿਖੇੜ ।
ਜਾਵਾਂ ਕਲ੍ਹਾ ਮਕਾਇ ਕੇ ਵੈਰੀ ਦੀ ਰੜ ਖੇੜ ।
ਲੌਂਦੀ[1] ਖਾਖ[2] ਨਕੀਬ[3] ਦੀ, ਮੁੜ ਜੜ ਚਲਾਂ ਚੁਪੇੜ ।
ਇਸ ਦੇ ਨਵੇਂ ਨਿਕਾਹ[4] ਨੂੰ ਫਿਰ ਮੁੜ ਦਿਆਂ ਉਖੇੜ ।
ਯਾਦ ਕਰੇ ਜਾਂ ਜੀਵਸੀ ਜੋ ਅੱਜ ਧਰਾਂ ਦਰੇੜ[5] ।
ਰਖਦਾ ਫਿਰਦਾ ਬਾਦਸ਼ਾਹ ਦਾਮਾਦਾਂ[6] ਦੀ ਹੇੜ੍ਹ ।
ਜਲੇ ਰਕੀਬ ਜੱਹਨਮੀ[7] ਫੂਕ ਜਲਾਏ ਫੇੜ ।
ਮਗਰੋਂ ਮਰਦਾਂ ਗਇਆਂ ਦੇ ਜੋ ਪੈ ਗਈ ਤਰੇੜ।
ਦਰਜ਼[8] ਮਿਲਾ ਦੁਖ ਪੂਰਸਾਂ ਰਵਾ ਰਵੀ ਵਿਚ ਭੇੜ ।
ਢੋਲ ਲੱਗਾ ਹੱਥ ਉਮਰ ਨੂੰ, ਲਇਆ ਗਲ ਵਿਚ ਪਾ ।
ਘੱਤ ਕਹਾ ਧਰ ਡਗੇ ਦੀ, ਲਸ਼ਕਰ ਵੜਿਆ ਆ ।
ਕਿਬਣ ਬਾਜ਼ੀਗਰ ਗੱਡਿਆ ਆ ਨੇਜ਼ਾ ਮੈਦਾਨ ।
ਨੇਜ਼ੇ ਦੇ ਸਿਰ ਚੜ੍ਹ ਗਇਆ ਢੋਲ ਸਣੇ ਮਟਦਾਨ[9] ।
ਮਾਰ ਹੁਲਾਰੇ ਢੋਲ ਨੂੰ ਚਰਖ਼[10] ਵਗਾਇਆ ਘੁੱਮ ।
ਲਸ਼ਕਰ ਵਿਚ ਔਲਾਦ ਦੇ ਪਈ ਚੁਫ਼ੇਰੇ ਧੁੱਮ ।
ਆ ਵੜਿਆ ਵਿਚ ਫ਼ੌਜ ਦੇ ਬਾਜ਼ੀਗਰ ਤੱਰਾਰ[11] ।
ਫ਼ੌਜ ਢੱਕੀ ਔਲਾਦ ਦੀ ਵੇਖਣ ਨੂੰ ਮੁਰਦਾਰ ।
ਛਾਲਾਂ ਲਾਈਆਂ ਉਮਰ ਨੇ ਉਡਿਆ ਵਿਚ ਹਵਾ ।
ਕੱਲੇ ਨੇ ਸੌ ਮਰਦ ਥੀਂ ਘੱਤੀ ਵੱਧ ਕਹਾ[12] ।
ਨੇਜ਼ੇ ਤੇ ਚੜ੍ਹ ਜਾਂਵਦਾ ਸਿਰਿਉਂ ਮਾਰੇ ਛਾਲ ।
ਚੜ੍ਹ ਨੋਕਾਂ ਦੇ ਸਿਰੇ ਤੇ ਵਾਹੇ ਚਰਖ਼[13] ਕੁਲਾਲ[14] ।
ਤੜਫ ਤੜਫ਼ ਕਰ ਫੁਰਤੀਆਂ ਬਾਜ਼ੀਗਰ ਤੱਰਾਰ ।
ਤੰਦ ਕੱਚੀ ਪਰ ਖੇਲ੍ਹਿਆ ਸਰਿ ਅੰਗੁਸ਼ਤਾਂ[15] ਭਾਰ ।
ਤੰਦੋਂ ਪੈਰ ਨ ਡੋਲਦਾ ਮੂਲ ਨ ਡੋਲੇ ਤਾਨ ।
ਪੈਰ ਸਿਰੋਂ ਸਿਰ ਪੈਰ ਥੀਂ ਕਰਨ ਨ ਲੋਕ ਪਛਾਨ ।
ਵਗੇ ਵਰੋਲਾ ਵਾ ਦਾ ਖਾ ਖਾ ਕੇ ਘੁਮਘੇਰ ।
ਘੁਮਘੇਰਾਂ ਦੇ ਹੇਰ ਫੇਰ ਜ਼ਬਰ ਦਿਸਨ ਦੁਝ ਜ਼ੇਰ[16] ।
ਛਾਲ ਲਗਾਵੇ ਲੋਟਨੀ, ਲੋਟ ਢਗੇ ਵਿਚ ਛਾਲ ।
ਵੇਖ ਸਿਪਾਹ ਔਲਾਦ ਦੀ ਹੋ ਹੋ ਗਈ ਨਿਹਾਲ ।
ਕਰਨ ਖ਼ਬਰ ਔਲਾਦ ਨੂੰ ਬਾਜ਼ੀਗਰ ਦੇ ਰੰਗ ।
ਰੰਗ ਰੰਗਾਂ ਵਿਚ ਦਿੱਸਦੇ ਵਾਂਗੂ ਫ਼ਰੇਬ ਫ਼ਰੰਗ[17] ।
ਅਪਨੇ ਪਾਸ ਔਲਾਦ ਨੇ ਲਇਆ ਬੁਲਾ ਨਿਸੰਗ ।
ਉਮਰ ਵਿਖਾਈਆਂ ਬਾਜ਼ੀਆਂ ਵੇਖ ਹੋਇਆ ਦਿਲ ਦੰਗ ।

---

1. ਢਰਕਦੀ 2. ਗਲ੍ਹ 3. ਮੁਕਾਬਲੇ ਦਾ ਆਸ਼ਕ 4. ਵਿਆਹ 5. ਦਬਾਉ 6. ਜਵਾਈਆਂ 7. ਨਰਕੀ
8. ਤਰੇੜ 9. ਬਹਾਦੁਰ 10. ਚਰਖ਼ੀ ਵਾਂਗੂੰ 11. ਚਲਾਕ 12. ਸ਼ੋਰ 13. ਦਕਰ 14. ਘੁਮਾਰ
15. ਉਂਗਲੀਆਂ (ਅੰਗੁਸ਼ਤਾਂ) ਦੇ ਸਰ (ਸਿਰਿਆਂ) ਦੇ ਭਾਰ ਤੇ 16. ਉਪਰ ਤੋਂ ਹੇਠਾਂ, ਉਚੇ ਨੀਵੇਂ
17. ਇੰਗਲਿਸਤਾਨ।

ਦੇਂਦਾ ਉਮਰ ਅਯਾਰ ਨੂੰ ਬਾਝ ਸ਼ੁਮਾਰ ਇਨਾਮ ।
ਆਪ ਪੁਕਾਰੇ ਆਫ਼ਰੀ[1] ਤੇ ਤਾਰੀਫ਼ ਤਮਾਮ ।
"ਬਾਜ਼ੀਗਰ ਬਹਾਦੁਰਾ ! ਸਿਹਰ[2] ਤੇਰਾ ਸਭ ਕਾਰ ।
ਹੈਂ ਗੁਰੂਆਂ ਦਾ ਚੰਡਿਆ ਤੂੰ ਅਯਾਰ ਤਰਾਰ ।
ਤੇਰੇ ਜੋਗ ਮੁਕਾਬਿਲੇ ਹੋਗੁ ਨ ਵਿਚ ਜਹਾਨ ।
ਬਾਜ਼ੀਗਰੀਆਂ ਤੇਰੀਆਂ ਫ਼ਰਹਤ[3] ਦਾ ਸਾਮਾਨ ।"
ਉਮਰ ਕਹੇ ਹੱਥ ਬੰਨ੍ਹ ਕੇ ਆ ਅੱਗੇ ਅਉਲਾਦ ।
"ਹੁਕਮ ਕਰੋ, ਦਿਖਲਾਵਸਾਂ ਬਾਜ਼ੀ ਹੋਰ ਅਪਰਾਧ[4] ।
ਲੱਕੜ ਦਾ ਇਕ ਆਦਮੀ ਦਿਆਂ ਬਣਾ ਦਿਖਲਾ ।
ਇਕ ਸੌਹ[5] ਗਜ਼ ਓਸਦਾ ਹੋਸੀ ਕੱਦ ਉਚਾ ।
ਫੇਰਾਂ ਘੇਰਾਂ ਓਸ ਨੂੰ ਉਪਰ ਹਟ[6] ਤਮਾਮ ।
ਜੇ ਆਖਾਂ ਤੇ ਉੱਠ ਕੇ ਤੈਨੂੰ ਕਰੇ ਸਲਾਮ ।"
ਫ਼ਰਮਾਇਆ, ਅਉਲਾਦ ਨੇ, "ਇਹ ਭੀ ਖੇਲ ਦਿਖਾ ।
ਛੋੜ ਕਬੂਤਰ ਬਾਜ਼ੀਆਂ, ਬਾਜ਼ੀ ਬਾਜ਼ ਮਚਾ ।"
ਅਪਨੇ ਲਸ਼ਕਰ ਮੁੜ ਗਇਆ, ਸੱਦ ਲਿਆ ਲੰਧੌਰ ।
ਖ਼ਬਰ ਨ ਕੀਤੀ ਕਿਸੇ ਨੂੰ ਲੈ ਮੁੜਿਆ ਫ਼ਿਲਫ਼ੌਰ[7] ।
ਜੋ ਕੁਝ ਸੀ ਸਮਝਾਵਣਾ ਲਇਆ ਅੱਵਲ ਸਮਝਾ ।
ਪਾ ਲੰਮਾ ਲੰਧੌਰ ਨੂੰ ਲਇਆ ਲਪੇਟ ਛੁਪਾ ।
ਖ਼ੂਬ ਲਪੇਟ ਲਪਾਟ ਕੇ ਟੱਲੇ[8] ਦੋ ਵਿਚ ਪਾ ।
ਘੱਤ ਰੱਸਾ ਵਿਚ ਗਲੇ ਦੇ ਖਿੱਚ ਲਿਆਵੇ ਧਾ ।
ਖਿੱਚ ਖੜਿਆ[9] ਵਿਚ ਫ਼ੌਜ ਦੇ ਲੱਕੜ ਵਾਂਗ ਲੰਧੌਰ ।
ਹਿੱਲੇ ਜੁੱਲੇ ਮੂਲ ਨਾ, ਓਹ ਰਹਿਆ ਇਕ ਤੌਰ ।
ਜਾ ਅੱਗੇ ਅਉਲਾਦ ਦੇ, ਬਾਜ਼ੀ ਸ਼ੁਰੂ ਕਰੇ ।
ਫੜੇ ਕਦੀ ਲੰਧੌਰ ਨੂੰ, ਸਿਰ ਤੇ ਕਦੀ ਧਰੇ ।
ਚੜ੍ਹੇ ਕਦੀ ਖ਼ੁਦ ਓਸ ਦੇ ਸਿਰ ਤੇ ਪੁੱਜੇ ਜਾ ।
ਫੇਰ ਕਦੀ ਸਿਰ ਹੇਠ ਹੋ ਸਿਰ ਪੁਰ ਲਵੇ ਉਠਾ ।
ਲੱਕੜ ਵਾਂਗੂੰ ਹੋ ਰਹਿਆ ਭੀ ਲੰਧੌਰ ਕਬੂਲ ।
ਬਾਝ ਹਿਲਾਏ ਉਮਰ ਦੇ ਜ਼ਰਾ ਨ ਹਿੱਲੇ ਮੂਲ ।
"ਐ ਲੱਕੜ ਦੇ ਆਦਮੀ !" ਉਮਰ ਕਰੇ ਫ਼ਰਮਾਨ ।
"ਚੁੰਮ ਕਦਮ ਸੁਲਤਾਨ ਦੇ, ਹੋ ਵਾਂਗੂੰ ਇਨਸਾਨ ।"
ਉੱਠ ਲੱਕੜ ਦੇ ਆਦਮੀ, ਯਾਨੀ[10] ਸ਼ਾਹ ਲੰਧੌਰ ।
ਉੱਠ ਲੱਤੋਂ ਸੁਲਤਾਨ ਨੂੰ ਪਕੜ ਲਵੇ ਫ਼ਿਲਫ਼ੌਰ ।

---

1. ਸ਼ਾਬਾਸ਼, ਬਲਿਹਾਰ 2. ਜਾਦੂ ਦਾ ਖੇਲ 3. ਆਨੰਦ, ਖ਼ੁਸ਼ੀ 4. ਅਪਰਾਂਹ (ਉਪਰਾਂਹ) ਅਰਥਾਤ ਉੱਪਰਲੀ 5. ਸੌ (hundred) 6. ਉਪਰਲੇ ਪਾਸੇ ਜਾਂ ਹੇਠਾਂ 7. ਤੁਰਤ ਫੁਰਤ, ਛੇਤੀ ਹੀ 8. ਫੱਟੇ ਕੱਪੜੇ 9. ਲਿਆਂਦਾ 10. ਅਰਥਾਤ ।

ਚੁੱਕ ਉਤਾਹਾਂ ਲੈ ਗਇਆ ਵਾਂਗੂ ਮਮੋਲੇ ਚਾ ।
ਪੰਜੇ ਵਿਚ ਉਲਾਦ ਦੀ ਚੱਲੀ ਜਾਨ ਹਵਾ ।
ਹੋ ਬੇਦਿਲ ਅਉਲਾਦ ਨੇ ਕੀਤਾ ਸ਼ੋਰ ਪੁਕਾਰ ।
"ਐ ਬਾਜ਼ੀਗਰ ਕਾਮਲਾ ! ਡੁਬਦੇ ਲਈਂ ਉਤਾਰ ।
ਡਿੱਠੀ ਬਾਜ਼ੀ ਤੁੱਧ ਦੀ, ਹੁਨਰ ਤੇਰੇ ਦੀ ਕਾਰ ।
ਹੁਨਰ ਤੇਰੇ ਨੂੰ ਆਫ਼ਰੀਂ[1], ਤੇ ਤੂੰ ਖ਼ੂਬ ਤ੍ਰਾਰ[2] ।"
ਨਾਅਰਾ ਮਾਰ ਅਯਾਰ ਨੇ, ਕੀਤੀ ਬੜੀ ਪੁਕਾਰ ।
'ਹੋ ਜ਼ਾਲਿਮ' ਮੈਂ ਉਮਰ ਹਾਂ, ਬਾਜ਼ੀ ਪਾਵਨਹਾਰ ।
ਏਹ ਲੱਕੜ ਦਾ ਆਦਮੀ ਸਰਨਦੀਪੀ ਸਰਦਾਰ ।
ਇਸ ਲੰਧੌਰ ਜਵਾਨ ਹੈ ਹਿੰਦੀ ਤੇਗ਼ ਗੁਜ਼ਾਰ[3] ।
ਰੋ ਉਮਰਾਂ ਕੱਟ ਦੁਖੜੇ, ਗਿਣ ਗੰਢਾਂ ਦੇ ਦਿਨ ।
ਮਰ ਜੰਞਾਂ ਦਿਆ ਲਾੜਿਆ, ਤੇਲ ਚੜ੍ਹਾਇਓ ਗਿਨ ।
ਬਾਜ਼ੀਗਰ ਦੇ ਹੁਨਰ ਦੀ ਕਰ ਰੋ ਰੋ ਤਾਰੀਫ਼ ।
ਬਾਜ਼ੀ ਹਾਰ ਸਿਧਾਰਿਓਂ ਗ਼ਾਲਿਬ[4] ਪਇਆ ਹਰੀਫ਼[5] ।
ਰੱਬ ਤੇਰੇ ਵਿਚ ਕੰਗਨਾ, ਹੁਣ ਓਹੋ ਹੱਥ ਧੋ ।
ਅਸੀਂ ਤੈਨੂੰ ਫੜ ਟੰਗਿਆ, ਸੁਣ ਓਹੋ ਦੁਖ ਰੋ ।
ਮਹਿੰਦੀ ਹੱਥੀਂ ਰੰਗਿਆਂ ਮਲ ਨੌਸ਼ਹ[6] ਖ਼ੁਸ਼ਬੂ ।
ਅਸੀਂ ਨਾ ਹਰਗਿਜ਼ ਟੰਗਣਾ ਸੀਖਾਂ ਵਿਚ ਪਿਰੋ ।
ਹਜ਼[7] ਆਜ਼ਾਦੀ ਮੰਗਨਾ ਤੂੰ ਨਿਤ ਅਰਜ਼ੀ ਹੋ ।
ਅਸੀਂ ਤੇਰੇ ਸਿਰ ਹੱਗਨਾ, ਗਰਦਨ ਪੈਰ ਅੜੋ ।
ਖ਼ੂਨ ਤੇਰੇ ਥੀਂ ਰੰਗਨੇ ਹੱਥ ਤੇਰੇ ਹਰ ਦੋ[8] ।
ਸਿਹਰਾ ਸੋਨ ਕੁਮੰਦ ਦਾ ਗਰਦਨ ਦੇ ਵਿਚ ਢੋ ।
ਝੁੱਗਾ ਤੇਰਾ ਲੁੱਟਣਾ, ਕਰ ਦੀਵੇ ਦੀ ਲੋ ।
ਮਿਹਰ ਨਿਗਾਰ ਵਿਆਹੁਣੀ ਜਗ ਸੌਖੇਰੇ[9] ਹੋ ।
ਉਮਰ ਦਾੜ੍ਹੀ ਆ ਪਇਓਂ, ਐ ਬਦਜ਼ਾਦ[10] ਔਲਾਦ ।
ਢੁੱਕੋ ਸਗਨ ਮਨਾਇ ਕੇ ਲੱਖ ਮੁਬਾਰਕ ਬਾਦ ।
ਅਸੀਂ ਤੇਰੇ ਸਿਰ ਮਾਰਨੀ ਨਿਤ ਸੌ ਸੌ ਪੈਜ਼ਾਰ[11] ।
ਤੇ ਤੂੰ ਉਮਰ ਗੁਜ਼ਾਰਨੀ ਕਰ ਕਰ ਗਿਰੀਆਜ਼ਾਰ[12] ।
ਆਪ ਔਲਾਦਾਂ ਮੰਗਿਆਂ ਪਿਉ ਦੀ ਗਈ ਔਲਾਦ ।
ਪੰਜੇ ਵਿਚ ਲੰਧੌਰ ਦੇ ਲੈ ਹੁਣ ਚੱਖ ਸਵਾਦ ।"
ਆਹੋ ਨਾਮ ਲੰਧੌਰ ਦਾ ਸੁਣ ਨੱਸੇ ਕੁਫ਼ਾਰ[13] ।
ਇਕ ਪੰਜੇ ਵਿਚ ਰਹਿ ਗਇਆ ਕਾਫ਼ਿਰ ਬਦ ਕਿਰਦਾਰ[14] ।

---

1. ਸ਼ਾਬਾਸ਼ 2. ਚੁਸਤ, ਚਲਾਕ 3. ਤੇਗ਼ਾਂ ਮਾਰਨ ਵਾਲਾ, ਤਲਵਾਰ ਦਾ ਧਨੀ 4. ਭਾਰੂ 5. ਭਾਵ-ਵਿਰੋਧੀ 6. ਲਾੜਾ 7. ਲਾਭ 8. ਦੋਵੇਂ 9. ਸੁਖਾਲੇ 10. ਬਦਮਾਸ਼, ਬਦ ਤੁਖ਼ਮ 11. ਜੁੱਤੀਆਂ 12. ਵਿਰ-ਲਾਪ 13. ਕਾਫ਼ਰ (ਬਹੁਵਚਨ) 14. ਭੈੜੇ ਕੰਮ ਕਰਨ ਵਾਲਾ ।

ਫ਼ੌਜ ਨੱਸੀ ਅਉਲਾਦ ਦੀ, ਆਈ ਵਿਚ ਦਰਬਾਰ ।
ਆ ਅੱਗੇ ਨੌਸ਼ੀਰਵਾਂ ਕੀਤੀ ਹਾਲ ਪੁਕਾਰ ।
'ਵਾਲੀ ਹਫ਼ਤ ਇਕਲੀਮ ਦਾ ਸੁਣ ਰਹਿਆ ਹੈਰਾਨ ।
ਵਿੱਚ ਦਿਲੇ ਸ਼ਰਮਿੰਦਗੀ ਹਸਰਤ[1] ਅੰਦਰ ਜਾਨ ।
ਕੀਤੇ ਥੀਂ ਪਛੁਤਾਂਵਦਾ, ਬੈਠਾ ਹੋ ਦਿਲਗੀਰ ।
ਬਦਨਾਮੀ ਸਿਰ ਆ ਗਈ, ਵੈਰੀ ਥੀਆ[2] ਅਮੀਰ ।
ਤੇ ਓਧਰ ਅਉਲਾਦ ਨੂੰ ਖੜਿਆ ਪਕੜ ਉਠਾ ।
ਅੱਗੇ ਅਰਬ ਅਮੀਰ ਦੇ ਧਰੇ ਲੰਧੋਰਾ ਜਾ ।
ਸੁਣ ਹਮਜ਼ਾ ਫ਼ਰਮਾਂਵਦਾ, "ਇਹ ਕੀ ਕਹਿਣ ਕਲਾਮ ?"
ਉਮਰ ਉਮੱਈਆ ਮਾਜਰਾ, ਦਸੇ ਫੋਲ ਤਮਾਮ ।
ਕੀਤਾ ਹੁਕਮ ਅਮੀਰ ਨੇ ਪੁਰ ਸ਼ੱਦਾਦੀ ਨੂੰ ।
"ਲੈ ਇਸ ਨੂੰ ਯਲਆਦੀਆ ! ਰੱਖ ਬੰਦੀ ਵਿਚ ਤੂੰ ।
ਕੱਟ ਰਕੀਬਾ ਮੇਰਿਆ, ਬਣੀ ਜਿਵੇਂ ਤੈਂ ਭਾਹ ।
ਅੰਦਰ ਖ਼ਾਸੇ ਖ਼ਾਨਦਾਨ, ਕੀਤੋ ਨਵਾਂ ਵਿਆਹ ।"
ਤਰਫ਼ ਮਦਾਇਨ ਟੁਰ ਪਇਆ, ਹਮਜ਼ਾ ਲਸ਼ਕਰ ਨਾਲ ।
ਖ਼ਬਰ ਸੁਣੀ ਨੌਸ਼ੀਰਵਾਂ ਆਇਆ ਇਸਤਕ਼ਬਾਲ[3] ।
ਗਲੀਂ ਮਿਲੇ ਜਿਉਂ ਮਿਲੀਦਾ ਰਲ ਮਿਲ ਯਾਰਾਂ ਨੂੰ ।
ਸ਼ਾਹ ਦੇਵੇ ਖ਼ੁਦ ਖ਼ਿਲਅਤਾਂ ਸਭ ਸਰਦਾਰਾਂ ਨੂੰ ।
ਫ਼ਰਮਾਵੇ ਨੌਸ਼ੀਰਵਾਂ, ਗਸਤਮ ਆਇਆ ਸੀ ।
ਮੈਂ ਹਮਜੇ ਨੂੰ ਮਾਰਿਆ,ਆਖ ਸੁਣਾਈਆਂ ਸੀ ।
"ਰਹੇ ਅਸੀਂ ਪਛੁਤਾਂਵਦੇ ਸੁਣ ਕੇ ਹਾਲ ਜਫ਼ਾ[4] ।
ਗਸਤਮ ਤਾਈਂ ਸ਼ਹਿਰ ਥੀਂ ਦਿੱਤਾ ਅਸਾਂ ਕਢਾ ।
ਆਏ ਅੰਦਰ ਬਾਰਗਾਹ[5], ਕੀਤਾ ਜਸ਼ਨ[6] ਤਮਾਮ ।
ਚਾਲੀ ਰੋਜ਼ ਗੁਜ਼ਾਰਦੇ ਵਿਚ ਖ਼ੁਸ਼ੀ ਆਰਾਮ ।
ਬਖ਼ਤਕ ਨੂੰ ਨੌਸ਼ੀਰਵਾਂ ਕਹਿੰਦਾ ਹੋ ਦਿਲਗੀਰ ।
"ਹੈ ਜੋ ਸ਼ਰਤ ਅਮੀਰ ਥੀਂ, ਕੀ ਕਰੀਏ ਤਕ਼ਦੀਰ ?"
ਕਰਕੇ ਅਰਜ਼ ਸੁਣਾਂਵਦਾ ਬਖ਼ਤਕ ਇਹ ਤਕ਼ਰੀਰ ।
'ਚਾਹੇ ਮਿਹਰ ਨਿਗਾਰ ਨੂੰ ਜਾਂ ਹੁਣ ਅਰਬ ਅਮੀਰ ।
ਕਹਿਣਾ ਸਿਰ ਲੰਧੌਰ ਦਾ ਸ਼ਰਤ ਹੋਇਆ ਇਕ਼ਰਾਰ ।
ਸਿਰ ਦੇਹੋ ਲੰਧੌਰ ਦਾ, ਬਖ਼ਸ਼ਾਂ ਮਿਹਰ ਨਿਗਾਰ ।
ਹਮਜ਼ਾ ਸਿਰ ਲੰਧੌਰ ਦਾ, ਕੱਟ ਨ ਦੇਸੀ ਮੂਲ ।
ਸਾਕ ਤੁਸਾਂ ਥੀਂ ਸ਼ਰਤ ਬਿਨ ਹੋਸੀ ਨ ਵਸੂਲ ।"
ਏਵੇਂ ਜਾਂ ਦਿਨ ਦੂਸਰੇ ਤਖ਼ਤ ਬਹੇ ਸੁਲਤਾਨ ।
ਅਰਜ਼ ਕਰੇਂਦਾ ਉੱਠ ਕੇ ਉਮਰ ਅਯਾਰ ਜਵਾਨ ।

1. ਅਫ਼ਸੋਸ 2. ਹੋਇਆ 3. ਸੁਾਗਤ, 'ਜੀਉ ਆਇਆ ਨੂੰ' ਕਹਿਣਾ 4. ਜ਼ੁਲਮ ਸਿਤਮ 5. ਦਰਬਾਰ 6. ਉਤਸਵ ।

"ਵਾਅਦੇ ਵਿਚ ਕਰੀਮ[1] ਦੇ ਹੋਂਦਾ ਰੰਗ ਦੁਆ[2] ।
ਹਮਜ਼ੇ ਨੂੰ ਫ਼ਰਜ਼ੰਦੀਓਂ[3] ਕਰਨਾ ਫ਼ਖ਼ਰ[4] ਅਤਾ[5] ।"
ਫ਼ਰਮਾਵੇ ਨੌਸ਼ੀਰਵਾਂ, 'ਸੁਣ, ਐ ਉਮਰ ! ਕ਼ਬੂਲ ।
ਕਰਨ ਅਸੀਰ[6] ਲੰਧੌਰ ਨੂੰ ਸਾਡੀ ਸ਼ਰਤ ਨ ਮੂਲ ।
ਦੇਹੋ ਸਿਰ ਲੰਧੌਰ ਦਾ, ਕਹਿਓ ਸ਼ਰਤ ਤਮਾਮ ।
ਮੈਂ ਹਮਜ਼ੇ ਨੂੰ ਦੇਵਸਾਂ ਦੁਖ਼ਤਰ[7] ਤੇ ਇਨਾਮ ।"
ਇਹ ਗੱਲ ਸੁਣ ਲੰਧੌਰ ਨੇ ਕੁਰਸੀ ਥੀਂ ਹੋ ਜ਼ੇਰ[8] ।
ਸਿਰ ਨੀਵਾਂ ਕਰ ਆਖਿਆ, 'ਕੱਟੋ ਲੈ ਸ਼ਮਸ਼ੇਰ ।
ਇਸ ਬੰਦੇ ਦੀ ਲੱਖ ਜਾਨ ਹਮਜ਼ੇ ਥੀਂ ਕੁਰਬਾਨ ।
ਹਾਜ਼ਿਰ ਹੈ ਵਿਚ ਹੁਕਮ ਦੇ ਮੈਂ ਆਜਿਜ਼[9] ਦੀ ਜਾਨ ।"
ਬਖ਼ਤਕ ਅਰਜ਼ ਗੁਜ਼ਾਰਦਾ, 'ਹੁਕਮ ਦਿਹੋ ਫ਼ਰਮਾ ।
ਕਰੇ ਜਲਾਦ ਲੰਧੌਰ ਦਾ ਤੇਗੋਂ ਸੀਸ ਜੁਦਾ ।"
ਹੁਕਮ ਦਿੱਤਾ ਸੁਲਤਾਨ ਨੇ ਆਣ ਖੜਾ ਜੱਲਾਦ ।
ਲੱਗਾ ਸੀਸ ਲੰਧੌਰ ਦਾ ਕਰਨ ਜੁਦਾ ਬਦਜ਼ਾਦ[10] ।
ਤੇਗ ਮੁਕਾਬਿਲ ਗਰਦਨੇ ਜਾਂ ਲੈ ਗਇਆ ਹਰਾਮ ।
ਜੋਸ਼ ਪਇਆ ਵਿਚ ਅਰਬੀਆਂ, ਸੀਨੇ ਤਪੇ ਤਮਾਮ ।
ਹਮਜ਼ਾ ਕੁਰਸੀ ਉਪਰੋਂ ਕਰਕੇ ਜੋਸ਼ ਪਿਆ ।
ਤੇਗ ਵਾਲਾ ਹੱਥ ਆਂਵਦਾ ਰਾਹ ਵਿਚ ਪਕੜ ਲਿਆ ।
ਹਮਜ਼ੇ ਨੇ ਜੱਲਾਦ ਥੀਂ ਖੋਹਿ ਲਈ ਤਲਵਾਰ ।
ਮੁੱਕੀ ਮਾਰੀ ਗਰਦਨੇ, ਓਹ ਮੋਇਆ ਮੁਰਦਾਰ ।
"ਬਖ਼ਤਕ ਫੜਕੇ ਮਾਰ ਲੌ" ਹਮਜ਼ਾ ਹੁਕਮ ਕਰੇ ।
ਇਹ ਗੱਲ ਸੁਣ ਨੌਸ਼ੀਰਵਾਂ ਮਹਿਲੀਂ ਨੱਸ ਵੜੇ ।
ਉਮਰ ਉਮੱਈਆ ਪਕੜਦਾ ਬਖ਼ਤਕ ਤਾਈਂ ਜਾ ।
ਮਾਰੇ ਸੌ ਸੌ ਜੁੱਤੀਆਂ ਸਿਰ ਨੰਗਾ ਕਰਵਾ ।
ਜਾਂ ਪਾਈ ਬੇਇਜ਼ਤੀ, ਬਖ਼ਤਕ ਰੋਂਦਾ ਜ਼ਾਰ ।
ਸਾਹਿਬ[11] ਬਦਲੇ ਖ਼ਾਦਿਮਾਂ[12] ਪਈ ਛਿੱਤਰ ਦੀ ਮਾਰ ।
ਵਾਲੀ[13] ਦੀ ਵਿਚ ਮਸਲਹਤ[14] ਸਿਰ ਪਰ ਚਾਇਆ ਭਾਰ ।
ਹਾਕਿਮ ਕਰਨ ਕਵੱਲੀਆਂ, ਰੋਵਨ ਖ਼ਿਦਮਤਗਾਰ ।
ਮਕਰ ਕਰਨ ਜੇ ਬਾਦਸ਼ਾਹ ਨੌਕਰ ਖਾਵਣ ਮਾਰ ।
ਸਿਰ ਪਰ ਝੱਲਣ ਸ਼ਾਦ[15] ਹੋ, ਦੋ ਲੱਗਣ ਯਾ ਚਾਰ ।
ਨਮਕ ਹਲਾਲ ਵਜ਼ੀਰ ਦੇ ਮਗ਼ਜ਼ੋਂ ਗਇਆ ਬੁਖ਼ਾਰ ।
ਨੰਗਾ ਟੋਟਰ ਠੋਕਿਆ ਮੂਹਲੀ ਨਾਲ ਅਯਾਰ ।

---

1. ਕ੍ਰਿਪਾਲੂ 2. ਅਰਦਾਸ 3. ਪੁਤ੍ਰਪਣੇ ਤੋਂ ਅਰਥਾਤ-ਜਵਾਈ ਬਣਾ ਕੇ 4. ਮਾਣ 5. ਪ੍ਰਦਾਨ 6. ਕੈਦ 7. ਬੇਟੀ, ਸੀ 8. ਹੇਠ 9. ਅਧੀਨ 10. ਬਦਤੁਖ਼ਮ 11. ਮਾਲਿਕ 12. ਨੌਕਰਾਂ 13. ਸੁਆਮੀ 14. ਸਲਾਹ 15. ਖ਼ੁਸ਼ ।

ਉਠ ਅਪਨੀ ਵਲ ਬਾਰਗਾਹ[1] ਆਇਆ ਅਰਬ ਅਮੀਰ ।
ਥਾਉਂ ਥਾਈਂ ਘਰਾਂ ਨੂੰ ਸਭ ਟੁਰ ਗਏ ਵਜ਼ੀਰ ।
ਜਾਨਾਂ ਦੇ ਵਿਚ ਹਸਰਤਾਂ, ਅੰਦਰ ਦਿਲਾਂ ਫ਼ਸਾਦ ।
"ਸਿਰ ਪਰ ਚੜ੍ਹਿਆ ਜਾਂਵਦਾ, "ਕਹਿੰਦੇ, ਅਰਬੀ-ਜ਼ਾਦ[2] ।"
ਆਵਨ ਜਾਵਨ ਜ਼ਾਹਿਰੀ ਸਾਰੇ ਵਿਚ ਦਰਬਾਰ ।
ਆਪਸ ਅੰਦਰ ਦਿਲਾਂ ਦੇ ਵੱਟ ਨ ਗਏ ਬੁਖ਼ਾਰ ।
ਦੁਸ਼ਮਨ ਕਰਕੇ ਜਾਣਦੇ ਹਮਜ਼ੇ ਨੂੰ ਉਮਰਾ[3] ।
ਬਾਝੋਂ ਬੁਜ਼ੁਰਜਮਿਹਰ ਦੇ ਸਭ ਵੈਰੀ ਹਰ ਜਾ[4] ।
ਇਕ ਦਿਨ ਕਹਿੰਦਾ ਬਾਦਸ਼ਾਹ ਬਹਿ ਗੋਸ਼ੇ ਵਿਚ ਫੇਰ ।
"ਕਰ ਮਸਲਾਹਿਤ[5] ਬਖ਼ਤਕਾ ! ਅਰਬੀ ਹੋਵਨ ਜ਼ੇਰ[6] ।
ਜ਼ੋਰਾ ਪਾਇਆ ਅਰਬੀਆਂ, ਹੋਏ ਹਾਂ ਨਾਸ਼ਾਦ[7] ।
ਜ਼ੋਰੋਂ ਦੁਖ਼ਤਰ[8] ਚਾਂਹਵਦਾ ਸਾਥੋਂ ਅਰਬੀਜ਼ਾਦ[9] ।
ਜੇ ਮੈਂ ਦੁਖ਼ਤਰ ਨਾ ਦਿਆਂ, ਅਰਬੀ ਕਰਸੀ ਜੰਗ ।
ਜੇ ਦੇਵਾਂ ਵਿਚ ਖ਼ਲਕ਼ ਤੇ ਮੈਨੂੰ ਲਗਦਾ ਨੰਗ[10] ।
ਸਿਰ ਧੁਖਦੇ ਸੁਣ ਬਖ਼ਤਕੇ ਹੋਰ ਦਸੀ ਤਦਬੀਰ ।
"ਇਸ ਹੀਲੇ ਥੀਂ ਮਰੇਗਾ ਆਪੇ ਅਰਬ ਅਮੀਰ ।
ਰੱਖੋ ਮਿਹਰ ਨਿਗਾਰ ਨੂੰ ਗੋਸ਼ੇ[11] ਕਿਤੇ ਟਿਕਾ ।
ਇਕ ਬੁੱਢੀ ਨੂੰ ਮਾਰ ਕੇ ਚਾ ਦੇਹੋ ਦਫ਼ਨਾ[12] ।
ਜ਼ਾਹਿਰ ਕਰਿਓ ਆਪ ਵਿਚ ਮੋਈ ਮਿਹਰ ਨਿਗਾਰ ।
ਹਮਜ਼ੇ ਦੇ ਦਿਲ ਇਸ਼ਕ਼ ਹੈ, ਸੁਣ ਮਰਧੀ ਲਾਚਾਰ ।"
ਫ਼ਰਮਾਵੇ ਨੌਸ਼ੀਰਵਾਂ, 'ਜੇ ਇਹ ਜ਼ਾਹਿਰ ਹੋ ।
ਆਖਾਂ ਕਿਆ ਅਮੀਰ ਨੂੰ, ਇੱਜ਼ਤ ਰਹੇ ਨ ਕੋ ।
ਚਾਇਆ ਜਾਸੀ ਏਤਬਾਰ, ਹੋਵਾਂਗੇ ਬਦਨਾਮ ।
ਇਸ ਵਿਚ ਭਾਰੀ ਨੰਗ ਹੈ, ਕਹਿਸਨ ਬੁਰਾ ਤਮਾਮ ।"
ਬਖ਼ਤਕ ਕਹਿੰਦਾ, 'ਮੈਂ ਕਹਾਂ ਚੰਗਾ ਇਕ ਜਵਾਬ ।"
ਸ਼ਾਹ ਕਹੇ, 'ਉਹ ਕਿਆ ਹੈ, ਆਖ ਜਵਾਬ ਸ਼ਿਤਾਬ ।"
ਅਰਜ਼ ਕਰੇ, 'ਜੇ ਕਹਾਂਗੇ ਹੀਲਾ ਚਾਇਆ ਸੀ ।
ਇਸ ਹੀਲੇ ਥੀਂ ਤੁੱਧਦਾ ਇਸ਼ਕ਼ ਅਜ਼ਮਾਇਆ ਸੀ ।"
ਬਖ਼ਤਕ ਦੀ **ਤਦਬੀਰ** ਨੂੰ ਮੰਨ ਗਇਆ ਸੁਲਤਾਨ ।
ਰਾਤੀਂ ਜ਼ਹਿਰ ਖਿਲਾਂਵਦੇ ਇਕ ਬੁੱਢੀ ਨੂੰ ਆਨ ।
ਬੁੱਢੀ ਮੋਈ ਜ਼ਹਿਰ ਥੀਂ, ਰੋਣਾ ਪਿਆ ਤਮਾਮ ।
ਮਰਨੇ ਮਿਹਰ ਨਿਗਾਰ ਦੀ ਖ਼ਬਰ ਗਈ ਹੋ ਆਮ ।

---

1. ਰਿਹਾਇਸ਼ 2. ਅਮੀਰ ਹਮਜ਼ਾ 3. ਅਮੀਰ 4. ਹਰ ਥਾਵੇਂ 5. ਸਲਾਹਾਂ 6. ਅਧੀਨ 7. ਦੁੱਖੀ 8. ਬੇਟੀ, ਧੀ 9. ਅਮੀਰ ਹਮਜ਼ਾ 10. ਸ਼ਰਮਿੰਦਗੀ 11. ਕਿਨਾਰੇ, ਨੁੱਕਰ ਵਿਚ 12. ਦਬਵਾ ।

ਖ਼ੁਦ ਬੈਠਾ ਆ ਬਾਦਸ਼ਾਹ, ਮਾਤਮ[1] ਸਫ਼ਾਂ ਵਿਛਾ ।
ਤਾਜ਼ੀਯਤ[2] ਲਈ ਆਂਵਦੇ, ਜੋ ਸਾਰੇ ਉਮਰਾ[3] ।

ਜਾਂ ਹਮਜ਼ਾ ਵਿੱਚ ਬਾਰਗਾਹ[4], ਆਇਆ ਵਾਂਗੁ ਮੁਦਾਮ[5] ।
ਮਰਨੇ ਮਿਹਰ ਨਿਗਾਰ ਦੀ, ਖ਼ਬਰ ਸੁਣੀ ਵਿੱਚ ਆਮ ।

ਤਾਜ ਸਿਰੋਂ ਲਾਹ ਮਾਰਿਆ, ਹੋ ਡਿਗਿਆ ਬੇਹੋਸ਼ ।
ਹੋਸ਼ ਪਈ ਦਿਲ ਦਰਦ ਨੇ, ਚ ਹਿਆ ਜੋਸ਼ ਖ਼ਰੋਸ਼[6] ।

ਵਿੱਚ ਫ਼ਿਰਾਕ[7] ਅਮੀਰ ਦੇ ਨਾਅਰੇ ਲਗੇ ਹਜ਼ਾਰ ।
ਗਿਰਦ ਬਗਿਰਦ ਮਦਾਇਨੇ ਪਹੁਤੀ ਕੂਕ ਪੁਕਾਰ ।
ਡਿਗਦਾ ਉਠਦਾ ਬੈਠਦਾ, ਬਾਝੋਂ ਸਬਰ ਕ਼ਰਾਰ ।
ਜਾਨ ਲੱਬੇ[8], ਦਮ ਅਟਕਦਾ, ਹੋਸ਼ ਗਿਆ ਗ਼ਮ ਮਾਰ ।

ਬੇ ਹੋਸ਼ੀ ਵਿੱਚ ਬਦਨ ਦੇ ਜਾਪੇ ਚੀਰੇ ਕੁੱਲ ।
ਸਬਰ ਗਇਆ ਦੁਖ ਆ ਪਇਆ, ਗਈ ਮੁਸੀਬਤ ਝੁੱਲ ।
ਹੋਸ਼ ਪਈ ਉਠ ਬੈਠਦਾ, ਮਾਤਮ ਵਿੱਚ ਅਮੀਰ ।
ਸਾਰੇ ਯਾਰ ਅਮੀਰ ਦੇ ਰੋਂਦੇ ਹੋ ਦਿਲਗੀਰ ।

ਤਾਜ਼ਾ ਆਹੀਂ ਮਾਰਦਾ, ਯਾਰ ਕਰੇਂਦੇ ਜ਼ਾਰ[9] ।
ਪਰ ਲੰਧੌਰ ਨ ਰੋਂਵਦਾ, ਤਿਨਹਾ ਵਿੱਚ ਦਰਬਾਰ ।
ਬਿਤਰ ਬਿਤਰ ਵਲ ਰੋਂਦਿਆਂ, ਦੇਖੇ ਹੋ ਹੈਰਾਨ ।
ਨਾ ਬੋਲੇ, ਨਾ ਕਿਸੇ ਨੂੰ ਆਪ ਬੁਲਾਵੇ ਆਨ ।

ਉਮਰ ਉਮੱਈਆ ਤਾੜਦਾ, ਦਰਦੋਂ ਉਸਦਾ ਹਾਲ ।
ਜ਼ਾਹਿਰ ਨਜ਼ਰੀਂ ਆਂਵਦਾ, ਬੈਠਾ ਫ਼ਰਹਤ[10] ਨਾਲ ।

ਉਮਰ ਉਮੱਈਆ ਆਖਦਾ, ਆ ਉਸਦੇ ਵਿੱਚ ਗੋਸ਼ ।
"ਤੂੰ ਕਿਹੜੇ ਅੰਧੇਰ ਤੇ ਹੋ ਰਹਿਆ ਖ਼ਾਮੋਸ਼[11] ?
ਬੇਦਰਦਾ ਲਮ ਕੱਦਿਆ ਬੈਠੋਂ ਚੁੱਪ ਕਿਆ ?
ਲੀੜਾ ਲੱਤਾ ਲਾਹਿਕੇ ਐਵੇਂ ਰਬਤ[12] ਪਇਆ ।
ਦੇਖੀਂ ਅੱਖੀਂ ਮੇਰੀਆਂ ਹੋ ਰਹੀਆਂ ਪੁਰ ਆਬ[13] ।
ਹਮਜ਼ੇ ਦੇ ਵਲ ਵੇਖ ਲੈ ਹੋ ਰਹਿਆ ਬੇਤਾਬ[14] ।
ਤੈਂ ਦਿਲ ਦਰਦ ਨ ਆਂਵਦਾ, ਦੇਖ ਇਨ੍ਹਾਂ ਦਾ ਹਾਲ ।
ਬੈਠ ਤਮਾਸ਼ਾ ਦੇਖਦਾ, ਹੈਂ ਤੂੰ ਖ਼ੁਸ਼ੀਆਂ ਨਾਲ ।
ਤੈਨੂੰ ਲਾਜ਼ਮ[15] ਮੂਲ ਨਾ, ਰਹੇਂ ਚੁਪਾਤਾ ਤੂੰ ।
ਹੁਣ ਤੈਂ ਭੀ ਸੀ ਚਾਹੀਏ, ਹੋਂਵਦੋਂ ਹਾਲ ਜ਼ਬੂੰ[16] ।

ਮਰ ਜਾਣਾ, ਛੱਡ ਜਾਵਣੀ, ਇਹ ਦੁਨੀਆ ਮੁਰਦਾਰ ।
ਇਕ ਦਿਨ ਤੇ ਵਿੱਚ ਮਜਲਿਸੇ ਦਿਲ ਦਾ ਕੱਢ ਬੁਖ਼ਾਰ ।

ਰੋਵਣ ਦਾ ਅੱਜ ਰੋਜ਼ ਹੈ ਜਿਤਨਾ ਰੋਵੇਂ ਘੱਟ ।
ਇਤਨਾ ਰੋ ਜੋ ਰੋਂਦਿਆਂ ਹੋਵੇਂ ਚੌੜ ਚਪੱਟ ।

---

1. ਸ਼ੋਕ 2. ਮਾਤਮ ਪੁਰਸੀ 3. ਅਮੀਰ 4. ਦਰਬਾਰ 5. ਹਮੇਸ਼ਾ 6. ਜੋਸ਼ ਨਾਲ ਭਰਪੂਰ 7. ਵਿਜੋਗ 8. ਬੁਲ੍ਹਾਂ ਉਤੇ 9. ਵਿਰਲਾਪ 10. ਖ਼ੁਸ਼ੀ, ਆਨੰਦ 11. ਚੁੱਪ 12. ਰਿਵਾਜ 13. ਹੰਜੂਆਂ ਨਾਲ ਭਰਪੂਰ 14. ਨਿਢਾਲ 15. ਜ਼ਰੂਰਤ 16. ਬੁਰਾ ਹਾਲ।

ਹਸ ਰਸ ਵਕ਼ਤ ਗੁਜ਼ਾਰਨਾ ਬੇਦਰਦਾਂ ਦਾ ਕੰਮ ।
ਰੋ ਜ਼ਾਲਿਮ ! ਦੁਖ ਪਝੇ ਤੇ, ਇਹ ਦੁਖ ਹੋਣ ਨ ਗ਼ਮ ।"
ਫ਼ਰਮਾਇਆ ਲੰਧੌਰ ਨੇ, 'ਸੁਣ, ਐ ਉਮਰ ਭਰਾ ।
ਰੋਣਾ ਨਾਹੀਂ ਆਂਵਦਾ ਮੈਨੂੰ ਮੂਲ ਜ਼ਰਾ ।
ਮੇਰਾ ਭੀ ਦਿਲ ਚਾਂਹਵਦਾ ਕਰਸਾਂ ਗਿਰੀਆ ਜ਼ਾਰ[1] ।
ਅੱਖੀਂ ਦਾਦ ਨ ਦੇਂਦੀਆਂ ਮਜਲਿਸ ਦੇ ਵਿਚਕਾਰ ।
ਮੈਨੂੰ ਵਲ ਨ ਰੋਣ ਦਾ, ਰੋਵਾਂ ਕਿਵੇਂ ਬਤਾ ?
ਰੋਵਣ ਦੀ ਕੁਝ ਫੂਕ ਨ ਮੇਰੇ ਮਗ਼ਜ਼ ਦਵਾ ।
ਦਰਦ ਭਰੀ ਕੋ ਜੰਗਲੋਂ ਬੂਟੀ ਪੁੱਟ ਸੁੰਘਾ ।
ਯਾ ਅਪਨਾ ਦਿਲ ਕੱਢ ਕੇ ਤੂੰ ਮੇਰੇ ਵਿੱਚ ਪਾ ।"
ਉਮਰ ਕਹੇ ਡੰਡ ਘੱਤ ਦੇ[2], ਲੰਗਰ ਕੁੱਲ ਉਡਾ ।
ਲੱਕੜ ਕਾਠ ਜੁ ਪਾਵਸੇਂ ਮਾਰ ਸਿਰੇ ਤੇ ਚਾ ।
ਘੱਤ ਅਰਾਟ[3] ਪਿਆਰਿਆ,ਹੋਕੇ ਖੜਾ ਅੜਾ[4] ।
ਸਿਰ ਤੇ ਮਾਰ ਦੁਹੱਥੜਾਂ, ਕਰਕੇ ਸ਼ੋਰ ਮਚਾ ।
ਪੱਟ ਸਰੂ ਸਿਰ ਕੜਕ ਕੇ, ਤੇ ਮਜਲਿਸ ਕੜਕਾ ।
ਬੇ ਦਰਦਾਂ ਦੇ ਦਿਲਾਂ ਵਿੱਚ ਦਰਦਾਂ ਨੂੰ ਰੜਕਾ ।
ਘੱਤ ਦੁਹਾਈਆਂ ਲੰਬੀਆਂ ਬਲਦੀ ਨੂੰ ਭੜਕਾ ।
ਢਾਹਾਂ ਮਾਰ ਬਥੇਰੀਆਂ, ਤੇ ਜਿਗਰੇ ਧੜਕਾ ।
ਧਾ ਅੰਦਰ ਦਰਬਾਰ ਦੇ ਨਵੀਂ ਕਲਾ ਖੜਕਾ ।
ਪਕੜ ਮਰੋੜ ਮਰਾੜ ਕੇ ਸਭ ਦਾ ਤਨ ਤੜਕਾ ।
ਜੋ ਤੇਰੇ ਹੱਥ ਆਸੀਆ, ਤੋੜ ਸਿਰੇ ਕਰ ਤਾਨ ।
ਏਹੋ ਤੇਰਾ ਰੋਵਣਾ, ਮਾਤਮ ਦਾ ਸਾਮਾਨ ।"
ਲੈ ਕੇ ਮੱਤ ਲੰਧੌਰ ਭੀ ਧਾ ਪਇਆ ਦਰਬਾਰ ।
ਚੀਕ ਚਿਹਾੜਾ ਘੱਤਿਆ, ਕੰਬ ਉਠੇ ਸਰਦਾਰ ।
ਲੰਗਰ ਖ਼ਾਨੇ ਜਾ ਪਿਆ, ਕੀਤਾ ਚੌੜ ਚੁਪੱਟ ।
ਭਰੇ ਕਲਾਵੇ[5] ਲੰਗਰੋਂ ਮਾਰੇ ਕੁੱਲ ਉਲੱਟ ।
ਬਦਖ਼੍ਵਾਹਾਂ ਦੇ ਸਿਰਾਂ ਦੇ ਕੂਕ ਵਗਾਈ ਸੱਟ ।
ਬੇ ਦਰਦਾਂ ਦੇ ਦਿਲਾਂ ਦੇ ਖੋਲ ਵਿਖਾਏ ਫੱਟ ।
ਬਹੁਤ ਅੜਾਇਆ ਪਿੱਟਿਆ, ਦਿੱਤੀ ਘੱਤ ਕਹਾ[6] ।
ਬੜੀਆਂ ਢਾਹਾਂ ਮਾਰੀਆਂ, ਸ਼ਹਿਰੀਂ ਪਈ ਸਦਾ[7] ।
ਕਈਆਂ ਦੇ ਸਿਰ ਤੋੜਦਾ, ਨੱਕ ਕਈਆਂ ਦੇ ਲੱਕ ।
ਜਾਨ ਗਵਾਈ ਬਾਜ਼ਿਆਂ ਦੀ ਵਿੱਚ ਧੱਕੋ ਧੱਕ ।
ਲੋਕਾਂ ਤਾਈਂ ਦੇਖ ਕੇ ਹਾਸਾ ਖੁਲ੍ਹ ਪਇਆ ।
ਸਾਰੀ ਮਜਲਿਸ ਹੱਸਦੀ, ਰੋਣਾ ਭੁੱਲ ਗਇਆ ।

---

1. ਵਿਰਲਾਪ 2. ਡੰਡ ਘੱਤ ਦੇਣੀ, ਰੌਲਾ ਜਾਂ ਸ਼ੋਰ ਪਾਉਣਾ 3. ਉਚੀ ਚੀਕ ਕੇ ਸ਼ੋਰ ਪਾਉਣਾ 4. ਮੂੰਹ ਅੱਡ ਕੇ ਉੱਚੀ ਰੋਣਾ 5. ਬੁੱਕਾ, ਟੁੱਗ 6. ਚੀਕ-ਚਿਹਾੜਾ 7. ਅਵਾਜ਼ ।

ਹਮਜ਼ੇ ਬਾਝੋਂ ਸਾਰਿਆਂ ਹਾਸਾ ਬੰਦ ਨ ਹੋ ।
ਏਹ ਤਮਾਸ਼ਾ ਵੇਖ ਕੇ ਰੋ ਨਾ ਸੱਕੇ ਕੋ ।
ਗ਼ੁੱਸੇ ਹੋ ਕੇ ਉਮਰ ਨੂੰ ਕਹਿੰਦਾ ਅਰਬੀ ਸ਼ੇਰ ।
"ਵਕ਼ਤ ਕੁਵਕ਼ਤ ਨ ਦੇਖਦੋਂ ਹੋਇਓਂ ਏਡ ਦਲੇਰ ।"
ਉਮਰ ਕਹੇ, 'ਕਿਨ ਆਖਿਆ, ਮਾਤਮ ਦਾ ਦਰਬਾਰ ?
ਵਿੱਚ ਮਹੱਲਾਂ ਜੀਂਵਦੀ ਆਹੀ ਮਿਹਰ ਨਿਗਾਹ !
ਮੈਨੂੰ ਏਹ ਮਾਲੂਮ ਹੈ ਵਲਾਂ ਛਲਾਂ ਦਾ ਹਾਲ ।
ਤੈਥੀਂ ਮਕਰ ਬਣਾਂਵਦੇ ਦੁਸ਼ਮਨ ਬਦ ਇੱਫ਼ਆਲ[1] ।"
ਇਹ ਗੱਲ ਸੁਣੀ ਅਮੀਰ ਨੇ, ਕੀਤਾ ਕੁੱਝ ਕ਼ਰਾਰ ।
ਸ਼ੱਕ ਰਹੇ ਵਿੱਚ ਦਿਲੇ ਦੇ ਪਰ ਹੁਣ ਨਾ ਇਤਬਾਰ ।
ਤਦ ਨੂੰ ਚਾ ਤਬੂਤ[2] ਨੂੰ ਆਂਦਾ ਬਾਹਰਵਾਰ ।
ਜਾਂ ਦਫ਼ਨਾਵਣ ਮਕ਼ਬਰੇ ਸ਼ਾਹ ਸਣੇ ਦਰਬਾਰ ।
ਕਰਕੇ ਆਏ ਘਰਾਂ ਨੂੰ ਪੁਖ਼ਤਾ[3] ਕ਼ਬਰ ਤਿਆਰ ।
ਮਰਮਰ ਸੰਗ[4] ਲਗਾਇ ਕੇ ਕੀਤੇ ਜ਼ੇਬ[5] ਹਜ਼ਾਰ ।
ਹਮਜ਼ਾ ਲੈ ਕੇ ਦੋਸਤਾਂ ਆਇਆ ਵਿੱਚ ਦਰਬਾਰ ।
ਮਰਨੇ ਮਿਹਰ ਨਿਗਾਰ ਦੇ ਦਿਲ ਅੰਦਰ ਇਤਬਾਰ ।
ਰੋਵਣ ਸਬਰ ਨ ਆਂਵਦਾ, ਰੋਂਦਾ ਜ਼ਾਰੋ ਜ਼ਾਰ ।
ਸਾਇਤ[6] ਬਾਦ ਬੁਲਾਇਆ ਅਪਨੇ ਪਾਸ ਅਯਾਰ[7] ।
'ਕਿਉਂ ਕਰ ਜਾਤੋ ਜੀਂਵਦੀ ਆਹੀ ਮਿਹਰ ਨਿਗਾਰ ?
ਤੇ ਇਹ ਕਿਸਦਾ ਮਕ਼ਬਰਾ ਬਣਿਆ ਜ਼ੀਨਤਦਾਰ[8] ?"
ਉਮਰ ਕਹੇ, 'ਮੈਂ ਕ਼ਬਰ ਥੀਂ ਲੈ ਆਵਾਂ ਤਾਬੂਤ ।
ਆਪੇ ਅੱਖੀਂ ਆਪਣੀ ਮੁਰਦਾ ਕਰੇਂ ਸਬੂਤ ।"
ਆਹਾ ਵੇਲਾ ਸ਼ਾਮ ਦਾ ਧਾਇਆ ਉਮਰ ਅਯਾਰ ।
ਜਾਂਦੀ ਡਿੱਠੀ ਕਬਰ ਵੱਲ ਇਕ ਬੁੱਢੀ ਮੁਰਦਾਰ ।
ਆਹੀ ਮਿਹਰ ਨਿਗਾਰ ਦੀ ਏਹੋ ਦਾਈ ਸੀ ।
ਕੁੱਟ ਕ਼ਬਰ ਵਲ ਚੂਰੀਆਂ ਲੈ ਕੇ ਆਈ ਸੀ ।
ਆਣ, ਮੁਕ਼ਾਬਿਲ ਉਮਰ ਨੇ ਗਲੋਂ ਫੜੀ ਮੁਰਦਾਰ ।
ਤਾਹੀਂ ਛੱਡੀ ਹੋ ਗਈ ਜਾਨ ਵਲੋਂ ਜਦ ਪਾਰ ।
ਲੀੜੇ ਲਾਹੇ ਓਸ ਦੇ ਖ਼ੁਦ ਪਹਿਲੇ ਅਯਾਰ ।
ਪਕੜ ਓਹੋ ਹੱਥ ਚੂਰੀਆਂ ਕਬਰੇ ਗਿਆ ਤ਼ਰਾਰ[9] ।
ਆਹੇ ਉੱਪਰ ਕ਼ਬਰ ਦੇ ਰਾਖੇ ਪਹਿਰੇਦਾਰ ।
ਦਾਈ ਜਾਤੀ ਉਨ੍ਹਾਂ ਨੇ, ਕਰਨ ਅਦਬ ਸੌ ਵਾਰ ।

---

1. ਬਦ ਕਰਮੀ, ਬਦਮਾਸ਼ 2. ਮੁਰਦੇ ਦਾ ਸੰਦੂਕ, ਸਿੜ੍ਹੀ 3. ਪੱਕੇ 4. ਸੰਗਮਰਮਰ, ਸਫ਼ੇਦ ਪੱਥਰ 5. ਬਣਾਉ, ਠਣਾਉ 6. ਘੜੀ, ਪਲ 7. ਉਮਰ ਉਮੱਈਆ 8. ਸਜਧਜ ਵਾਲਾ 9. ਚੁਸਤ ਚਲਾਕ ।

ਦਾਈ ਵਾਂਗੂ ਉਨ੍ਹਾ ਤੇ ਕਰਦਾ ਉਮਰ ਅਯਾਰ ।
ਦਰਦੋਂ ਮਿਹਰ ਨਿਗਾਰ ਦੇ ਰੋਵੇ ਜ਼ਾਰੋ ਜ਼ਾਰ ।
ਰਾਖੇ ਗਿਰਦੇ ਓਸ ਦੇ ਆ ਬੈਠੇ ਰੋ ਰੋ ।
ਉਮਰ ਕਹੇ, "ਹੁਣ ਬਚੜਿਓ ! ਰੋਣੋ ਸਬਰ ਕਰੋ ।"
ਪਾ ਦਾਰੂ ਵਿਚ ਚੂਰੀਆਂ, ਸਭਨਾਂ ਨੂੰ ਵਰਤਾ ।
ਪਕੜ ਡੰਗੋਰੀ ਹੂੰਘਦਾ ਲਾਂਭੇ ਗਿਆ ਚਿਲਾ ।
ਸਭ ਰਾਖੇ ਬੇਹੋਸ਼ ਹੋ ਪਏ ਜ਼ਿਮੀਂ ਤੇ ਆ ।
"ਖਾ ਘੀ ਹਾਰੀ ਬੁੱਢੀਏ ! ਗਈਓਂ ਕਿਆ ਖਿਲਾ ?"
ਉਮਰ ਕਹੀ ਲੈ ਜਾ ਪਇਆ, ਪੱਟੀ ਕ਼ਬਰ ਸਬੂਤ ।
ਖੜਿਆ ਪਾਸ ਅਮੀਰ ਦੇ ਕੱਢ ਕ਼ਬਰੋਂ ਤਾਬੂਤ ।
ਖੋਲ੍ਹ ਡਿਠਾ ਤਾਬੂਤ ਨੂੰ ਹਮਜ਼ੇ ਨੇ ਹੱਥ ਪਾ ।
ਹੱਡ ਪੁਰਾਣੇ ਖੜਕਦੇ ਮਗਜ਼ੋਂ ਸਫ਼ਨ ਸਫ਼ਾ[1] ।
ਬਾਹਾਂ ਵਿੰਗ ਤੜਿੰਗੀਆਂ, ਦੋ ਡੋਈਆਂ ਹੱਥ ਦੋ ।
ਲਟਕਣ ਜੋਕਾਂ ਸੁੱਕੀਆਂ, ਸੰਗਲੀਆਂ ਬਦਰੋ ।
ਕਿੱਕਰ ਦੇ ਸੱਕ ਵੀਣੀਆਂ, ਡੌਲੇ ਦੋ ਅਣਡੌਲ ।
ਚਿਹਰਾ ਜਿਉਂ ਇਬਲੀਸ[2] ਦਾ, ਵੇਖ ਪੜ੍ਹੇ ਲਾਹੌਲ ।
ਟੋਏ ਵਿਚ ਰੁਖ਼ਸਾਰਿਆਂ[3] ਨੱਕ ਦੋ ਨਾਸਾਂ ਤੰਗ ।
ਮੱਥੇ ਚਮਕਾਂ ਮਾਰਦਾ ਦੋਜ਼ਖ਼ੀਆਂ ਦਾ ਰੰਗ ।
ਹੂਰਾਂ ਭਵਾਂ ਕਮਾਨ ਤੇ ਉਸ ਦੀ ਅਬਰੂ[4] ਤੀਰ ।
ਸੜੀਆਂ ਗਲੀਆਂ ਅੱਖੀਆਂ ਨੂਰੋਂ ਬੇ-ਤਾਸੀਰ ।
ਰੰਗ ਬੁਢੇਪੇ ਲੁੱਟਿਆ, ਮਰਗ ਲਇਆ ਲੁਟ ਨੂਰ ।
ਮੂੰਹ ਖੁਲ੍ਹਾ ਮੁਰਦਾਰ ਦਾ ਭਰਿਆ ਦਰਦ ਤਨੂਰ ।
ਕੰਨ ਕੋਹਨ ਦੋ ਸੁੱਕੜੇ, ਕਿਸ਼ਰ[5] ਤੁਰੰਜ[6] ਮਿਸਾਲ[7] ।
ਤੂੰਬੇ ਬੇਖ਼[8] ਉਡਾਂਵਦੇ ਵਾਹ ਬੁੱਢੇ ਦੇ ਲਾਲ ।
ਜ਼ੁਲਫ਼ਾ ਦੇ ਜ਼ੰਜ਼ੀਰ ਨੂੰ ਤੋੜ ਵਗੀ ਤਕ਼ਦੀਰ ।
ਪਇਆ ਕਮੰਦ ਜੁ ਮਰਗ ਦਾ, ਕੀਤੀ ਲਹਦ[9] ਅਸੀਰ[10] ।
ਨਾ ਵਾਲਾਂ ਵਿਚ ਚੀਰਨੀ, ਨਾ ਉਹ ਰੰਗ ਸਿਆਹ ।
ਜਾਂ ਤੇ ਚੋਗ ਨਿਖੁੱਟੜੀ, ਕੰਘੀ ਗਈ ਨ ਵਾਹ ।
ਤੇ ਉਹ ਬਾਝ ਪਰਾਂਦਿਆਂ, ਵਾਂਗੂ ਛਤੇ[11] ਦੀ ਜੱਤ ।
ਇਸ ਅਨਕਤਰੀ ਉਨ ਨੂੰ ਚਰਖ਼ੀ ਗਈ ਨ ਕੱਤ ।
ਤੇ ਰੋਗਨ ਦੇ ਰੰਗ ਥੀਂ ਕਦੇ ਨ ਪਾਵੇ ਬੂ ।
ਜਾਂ ਤੇ ਢਿੱਲੀ ਜੁਆਨੀਓਂ, ਕਦੇ ਨ ਡਿੱਠਾ ਧੂ ।

---

1. ਭਾਵ-ਸਿਰ ਦੇ ਵਾਲ ਸਫ਼ਾ ਚੱਟ 2. ਸ਼ੈਤਾਨ 3. ਗਲ੍ਹਾਂ 4. ਭਵਾਂ, ਭੌਂਹਾਂ 5. ਛਿੱਲ 6. ਇਕ ਫਲ 7. ਵਾਂਗ 8. ਜੜ੍ਹ 9. ਕਬਰ 10. ਕੈਦ 11. ਮੀਢਾ ।

ਗੁੰਦ ਨ ਧਰੀਆਂ ਮੀਢੀਆਂ, ਗੁੱਤ ਨ ਲਟਕੇ ਜ਼ੇਰ[1] ।
**ਹਵਾਨ**[2] ਖੋਪੜ ਠੋਰਿਆ, ਵਾਲ ਸੁਟਾਏ ਕੇਰ ।
ਮੱਥੇ ਵੱਲੋਂ ਉੱਲਰੇ ਵਾਲ ਪਏ ਬੇ ਬੱਸ ।
ਨਹੁੰ ਸੁੱਕੇ ਸ਼ੈਤਾਨ ਦੇ, ਵਲਾਂ ਛਲਾਂ ਦੀ ਸੱਸ ।
ਸੌਂਕਣ ਦਰਦ ਫ਼ਿਰਾਕ਼ ਦੀ, ਬੇਜ਼ਾਰੀ ਦੀ ਮਾਂ ।
ਬਦਰੋਈ[3] ਦੀ ਢਪ ਤੂੰ ਦਾਦ ਤਪੀ ਦੀ ਛਾਂ ।
ਹਮ ਦਮ[4] ਦੁਮ ਬੇਕ਼ਦਰ ਦੀ ਗਈ ਅਦਮ ਥੀਂ ਪਾਰ ।
ਆਫ਼ਤ ਕਾਲੀ ਰਾਤ ਦੀ ਉਹ ਹੈਸੀ ਬਦਕਾਰ ।
ਦੋ ਸ਼ਾਨੇ[5] ਦੋ ਕੰਘੀਆਂ ਦੰਦੀ ਹੜੇ ਪਏ ।
ਜੋ ਪਿਸਤਾਨ[6] ਟਿਕਾਣਿਓਂ ਦੋ ਹੱਥ ਉਰੇ ਪਏ ।
ਜੋੜ ਅਨਜੋੜ ਪਲੀਦ ਦੇ ਹੋਏ ਸਿਰੇ ਪਏ ।
ਵਿਚ ਮਿਆਨ ਦੋ ਰਾਨ[7] ਦੇ ਹੱਡ ਦੇ ਛੁਰੇ ਪਏ ।
ਸੂਰਤ ਸ਼ਕਲ ਡਰਾਵਣੀ ਡਿਠੀ ਅੱਮ ਨਬੀ ।
ਆਹੀ ਮਿਹਰ ਨਿਗਾਰ ਥੀਂ ਉਸ ਨੂੰ ਨਿਸਬਤ[8] ਕੀ ।
ਮਾਰ ਦਬਾਈ ਬਾਂਦਰੀ, ਲਇਆ ਪਰੀ ਦਾ ਨਾਮ ।
ਮਕਰ ਫ਼ਰੇਬ ਤਮਾਮ ਹੈ, ਇਹ ਬਖ਼ਤਕ ਦਾ ਕਾਮ ।
ਦੂਜੇ ਰੋਜ਼ ਅਮੀਰ ਜਾਂ ਆਇਆ ਵਿਚ ਦਰਬਾਰ ।
ਹਾਜ਼ਿਰ ਸਬ ਸੁਣ ਬਾਦਸ਼ਾਹ ਕਹੇ ਅਮੀਰ ਪੁਕਾਰ ।
"ਕੀਤਾ ਕਿਤਨੀ ਵਾਰ ਹੈ ਨਾਲ ਮੇਰੇ ਇਕ਼ਰਾਰ ।
ਕਰਕੇ ਰੱਦ ਬਹਾਂਵਦੇ ਮਕਰ ਜਗਾ ਵਿਚਕਾਰ ।
ਏਹ ਮੇਰੀ ਬੇਇੱਜ਼ਤੀ ਹੋਂਦੀ ਹੈ ਇਜ਼ਹਾਰ[9] ।
ਹੁਣ ਨਾਲਾਇਕ ਹੋਵਣਾ ਮੈਨੂੰ ਨਾ ਦਰਕਾਰ[10] ।
ਸਿਰੋਂ ਪਰੇ ਕਦ ਖ਼ੂਨ ਹੈ, ਘਰੋਂ ਪਰੇ ਕਦ ਵੰਨ ।
ਜੋ ਕਹਿਆ ਸੁਲਤਾਨ ਹੈ, ਮੈਂ ਧਰਿਆ ਸਿਰ ਮੰਨ ।
ਬਖ਼ਤਕ ਮਕਰ ਜਗਾਂਵਦਾ, ਕਰੇ ਫ਼ਸਾਦ ਤਿਆਰ ।
ਮੈਂ ਰਹਿਸਾਂ ਯਾ ਰਹੇਗਾ, ਏਹ ਬਖ਼ਤਕ ਮੁਰਦਾਰ ।"
ਇਹ ਗਲ ਆਖ ਪੁਕਾਰਦਾ ਹਮਜ਼ਾ ਆਲੀ ਜਾਹ[11] ।
"ਬਖ਼ਤਕ ਤਾਈਂ ਪਕੜਕੇ ਮਰਦੋ ! ਕਰੋ ਫ਼ਨਾਹ ।"
ਸੁਣ ਹਮਜ਼ੇ ਦੇ ਹੁਕਮ ਨੂੰ ਉੱਠ ਪਏ ਅਯਾਰ ।
ਹੱਥ ਖਲੋਤਾ ਬੰਨ੍ਹ ਕੇ ਬਖ਼ਤਕ ਅਰਜ਼ ਗੁਜ਼ਾਰ ।
"ਮੈਂ ਨਾ ਦੁਸ਼ਮਨ ਤੁਸਾਂ ਦਾ, ਮੁਫ਼ਤ ਨ ਕਰੋ ਖ਼ੁਆਰ ।
ਸੀ ਅਜ਼ਮਾਵਨ ਵਾਸਤੇ ਏਹ ਸਿਰ ਚਾਇਆ ਕਾਰ ।"

---

1. ਹੇਠਾਂ 2. ਖ਼ੁਆਰੀ, ਬੇਇੱਜ਼ਤੀ 3. ਬਦਰਲਨੀ 4. ਮਿੱਤ੍ਰ 5. ਮੋਢੇ 6. ਮੰਮੇ 7. ਜੰਘ, ਪੱਟ 8. ਲਗਾਉ, ਸੰਬੰਧ 9. ਪ੍ਰਗਟ 10. ਲੋੜੀਂਦਾ 11. ਵੱਡੇ ਰੁਤਬੇ ਵਾਲਾ ।

ਕਹਿੰਦਾ ਉਮਰ ਅਯਾਰ ਨੂੰ ਰਮਜ਼ੋਂ ਮਾਰ ਇਸ਼ਾਰ ।
"ਲੈ ਟਕਾ ਮੈਂ ਦਿਆਂਗਾ, ਤੂੰ ਨ ਮੈਨੂੰ ਮਾਰ ।"
ਨਾਲ ਸਿਫ਼ਾਰਿਸ਼ ਉਮਰ ਨੇ ਕਰ ਗੱਲਾਂ ਦੋ ਚਾਰ ।
ਹਜ਼ਰਤ ਅਰਬ ਅਮੀਰ ਥੀਂ ਰੱਖ ਲਇਆ ਮੁਰਦਾਰ ।
ਦਿਨ ਅਗਲੇ ਬਹਿ ਖ਼ਿਲਵਤੇ, ਟਕੇ ਗਿਣਾਇ ਲਏ ।
ਰਿਸ਼ਵਤ ਖ਼ੁਆਰ ਅਯਾਰ ਦੇ ਸਭ ਕੰਮ ਸੌਰ ਗਏ ।25।

**ਸ਼ਾਹ ਨੌਸ਼ੀਰਵਾਂ ਦਾ ਅਮੀਰ ਹਮਜ਼ੇ ਨੂੰ ਯੂਨਾਨ, ਰੂਮ ਤੇ ਮਿਸਰ ਦਾ ਖ਼ਿਰਾਜ ਵਸੂਲਣ ਦੇ ਬਹਾਨੇ ਭੇਜਣਾ ਤੇ ਕਾਰਨ ਦੇਵ ਬੰਦ ਨੂੰ ਅਮੀਰ ਦੇ ਨਾਲ ਰਵਾਨਾ ਕਰਨਾ ਅਤੇ ਕਾਰਨ ਦੇਵ ਬੰਦ ਦਾ ਅਮੀਰ ਹਮਜ਼ੇ ਨੂੰ ਧੋਖਾ ਦੇਣਾ ।**

ਕਰ ਥੱਕਾ ਨੌਸ਼ੀਰਵਾਂ ਹੀਲਾ ਤੇ ਤਦਬੀਰ ।
ਦਿਨ ਦਿਨ ਨਜ਼ਰੀ ਆਂਵਦਾ ਗ਼ਾਲਿਬ[1] ਅਰਬ ਅਮੀਰ ।
ਬਖ਼ਤਕ ਨੂੰ ਲੈ ਬਹਿ ਗਇਆ ਵਿਚ ਗੋਸ਼ੇ[2] ਸੁਲਤਾਨ ।
"ਇਸ ਹੀਲੇ ਥੀਂ ਬਖ਼ਤਕਾ ! ਪਾਇਆ ਅਸੀਂ ਜ਼ਿਆਨ[3] ।
ਹਮਜ਼ਾ ਅਰਬ ਅਮੀਰ ਦੀ ਕਿਵੇਂ ਗਵਾਓ ਜਾਨ ।
ਜਿਸ ਦਾ ਮੇਰਾ ਹੋਵਣਾ ਇੱਜ਼ਤ ਦਾ ਨੁਕਸਾਨ ।
ਬਹਿ ਬਖ਼ਤਕ ਵਿਚ ਮਸਲਹਤ ਕਹਿੰਦਾ, "ਪਈ ਵਿਚਾਰ ।
ਜਾਂ ਹੁਣ ਹਮਜ਼ਾ ਆਵਸੀ ਭਲਕੇ ਵਿਚ ਦਰਬਾਰ ।
ਰੂਮ, ਮਿਸਰ, ਯੂਨਾਨ ਦੇ ਦਫਤਰ ਕਰਾਂ ਸ਼ੁਮਾਰ ।
ਪਏ ਕਸੂਰ ਖ਼ਿਰਾਜ ਦੀ ਹਾਲ ਕਰਾਂ ਇਜ਼ਹਾਰ ।
ਐਜੀ ਕਰਾਂ ਕਲਾਮ ਜੋ ਹੋਵੇ ਅਰਬ ਸਵਾਰ ।
ਜਾਂ ਵਿੱਚ ਇਨ੍ਹਾਂ ਵਿਲਾਇਤਾਂ ਜੰਗ ਘੱਤੇ ਪੈਕਾਰ[4] ।
ਅੰਦਰ ਇਨ੍ਹਾਂ ਵਲਾਇਤਾਂ, ਅੱਗੇ ਬੜੇ ਜਵਾਨ ।
ਜਾਂਦੇ ਦਾ ਸਿਰ ਤੋੜਸਨ, ਮਾਰਨ ਵਿੱਚ ਮੈਦਾਨ ।
ਫ਼ੌਜ ਤਮਾਮੀ ਅਰਬ ਦੀ ਕਰਸਨ ਤਹਿ ਤਲਵਾਰ ।
ਹਮਜ਼ਾ ਮਰੇ ਜਹਾਨ ਥੀਂ ਸੁਖ ਪਾਵੇ ਦਰਬਾਰ ।
ਭੀ ਅਵੱਲ ਲਿਖ ਘੱਲੀਏ ਰੂਮ ਮਿਸਰ ਯੂਨਾਨ ।
ਮਰਦੋ ! ਅਰਬੀਜ਼ਾਰ ਨੂੰ ਮਾਰੋ ਵਿੱਚ ਮੈਦਾਨ ।
ਨਾਲੇ ਅਰਬ ਅਮੀਰ ਦੀ ਫ਼ੌਜ ਕਰੇ ਕਤਲਾਮ ।
ਚੁਣ ਚੁਣ ਕੇ ਚਾ ਮਾਰਿਓ, ਇਸ ਦੇ ਯਾਰ ਤਮਾਮ ।"
ਖ਼ੁਸ਼ ਹੋਇਆ ਨੌਸ਼ੀਰਵਾਂ, ਸੁਣਕੇ ਇਹ ਤਦਬੀਰ ।
"ਵੇਖਾਂ ਏਸ ਫ਼ਰੇਬ ਦੀ ਕੀ ਹੋਸੀ ਤਾਸੀਰ ।"
ਤਰਫੇ ਇਨ੍ਹਾਂ ਵਲਾਇਤਾਂ ਲਿਖ ਘੱਲੇ ਫ਼ਰਮਾਨ ।
"ਮਾਰੋ ਅਰਬ ਅਮੀਰ ਨੂੰ ਮਰਦੋ ਵਿੱਚ ਮੈਦਾਨ ।

1. ਭਾਰੂ, ਜੇਤੂ 2. ਨੁੱਕਰ 3. ਨੁਕਸਾਨ 4. ਲੜਾਈ ।

ਆਹੇ ਜਾਂ ਓਹ ਬਾਰਗਾਹ[1], ਫ਼ਜਰੇ ਗਏ ਤਮਾਮ ।
ਹਮਜ਼ਾ ਭੀ ਆ ਬੈਠਿਆ ਉਪਰ ਕੁਰਸੀ ਸਾਮ[2] ।
ਬਖ਼ਤਕ ਨੇ ਹਰ ਮੁਲਕ ਦੇ ਕਾਗਜ਼ ਕੱਢ ਲਏ ।
ਕਹਿੰਦਾ, "ਟਕੇ ਖ਼ਿਰਾਜ ਦੇ ਸਭ ਥੀਂ ਪਹੁੰਚ ਗਏ ।
ਪਰ ਇਕ ਤਰਫ਼ ਕਸੂਰ ਹੈ ਗੁਜ਼ਰ ਗਏ ਤਿੰਨ ਸਾਲ ।
ਰੂਮ, ਮਿਸਰ, ਯੂਨਾਨ ਥੀਂ ਆਇਆ ਨਾਹੀਂ ਮਾਲ ।"
ਫ਼ਰਮਾਵੇ ਨੌਸ਼ੀਰਵਾਂ, 'ਇਸ ਦਾ ਕਿਆ ਸਬੱਬ ?
ਮਾਲ ਗੁਜ਼ਾਰ ਕਦੀਮ ਦੇ ਦੇਸ ਰਹੇ ਇਹ ਸੱਬ ।"
ਬਖ਼ਤਕ ਕਹਿੰਦਾ, "ਹੋਂਵਦਾ ਅੱਗੇ ਬਖ਼ਤਕ ਸ਼ੇਰ ।
ਮਾਲ ਖ਼ਿਰਾਜ ਲਿਆਂਵਦਾ ਬਾਗ਼ੀ ਨੂੰ ਕਰ ਜ਼ੇਰ[3]" ।
ਹੁਣ ਸੁਣ ਬੈਠੇ ਬਾਦਸ਼ਾਹ ! ਗਸਤਮ ਹੋਇਆ ਦੂਰ ।
ਖ਼ੌਫ਼ ਗਇਆ ਚੁਕ ਜੰਗ ਦਾ, ਹੋ ਬੈਠੇ ਮਗ਼ਰੂਰ[4] ।
ਇਹ ਨਾ ਜਾਤਾ ਇਨ੍ਹਾਂ ਨੇ ਕਰ ਦਿਲ ਦੀ ਤਦਬੀਰ ।
ਕੀ ਕੁਝ ਹਾਲਾ ਕਰੇਗਾ ਹਮਜ਼ਾ ਅਰਬ ਅਮੀਰ ।
ਡੋਬ ਗਵਾਏ ਬਖ਼ਤ[5] ਨੇ, ਅਕਲੋਂ ਹਾਰ ਗਏ ।
ਹੁਣ ਜਾਣੋ ਕੋ ਰੋਜ਼ ਨੂੰ ਤਹਿ ਤਲਵਾਰ ਗਏ ।
ਜੇ ਇਕ ਗਸਤਮ ਪਹਿਲਵਾਂ[6] ਨਾਹੀਂ ਵਿਚ ਦਰਬਾਰ ।
ਸਾਨੂੰ ਭੀ ਵਿੱਚ ਬਾਰਗਾਹ[7] ਉਹ ਨਾਹੀਂ ਦਰਕਾਰ ।
' ਤੁਲ ਨਾ ਅਰਬ ਅਮੀਰ ਦੇ ਗਸਤਮ ਕਿਹਾ ਹਜ਼ਾਰ ।
ਕਾਫ਼ੀ ਹੈ ਇਕ ਮੁਲਕ ਤੇ ਤਿਨਹਾ[8] ਅਰਬ ਸਵਾਰ ।
ਗਸਤਮ ਵਾਰੇ ਮਾਲ ਜੋ ਨਾ ਪੈ ਗਇਆ ਕਸੂਰ ।
ਵਾਰੇ ਅਰਬ ਅਮੀਰ ਦੇ ਕਿਸਦਾ ਹੈ ਗ਼ਰੂਰ ।"
ਸੁਣ ਹਮਜ਼ਾ ਵਿੱਚ ਜੋਸ਼ ਦੇ ਖਾ ਜਾਂਦਾ ਸੌਗੰਦ ।
'ਜਾਂ ਲਗ ਕਰਾਂ ਮੁਹਿੰਮ ਨਾ ਸ਼ਾਦੀ ਰੱਖਾਂ ਬੰਦ ।
ਮੈਂ ਗਸਤਮ ਦੇ ਥਾਉਂ ਤੇ ਹੋਇਆ ਹਾਂ ਜਾਗੀਰ ।
ਮੇਰੇ ਵਾਰੇ ਕਿਉਂ ਰਹੇ ਮਾਲ ਅੰਦਰ ਤਕਸੀਰ ।"
ਹਮਜ਼ਾ ਅਰਜ਼ ਗੁਜ਼ਾਰਦਾ ਅੱਗੇ ਤਖ਼ਤ ਖਲੋ ।
'ਵਾਕਿਫ਼ ਕੋਈ ਰਾਹ ਦਾ ਸਾਥੀ ਰਵਾਂ ਕਰੋ[9] ।
ਹੁਕਮ ਕਰੇ ਨੌਸ਼ੀਰਵਾਂ, 'ਹੈ ਕਾਰਨ ਦੇਉ ਬੰਦ ।
ਹਰ ਹਰ ਮੁਲਕ ਮੁਕਾਮ ਦਾ ਉਸ ਨੂੰ ਮਾਲੂਮ ਪੰਧ ।
ਰਹਿਬਰ[10] ਕਰਕੇ ਲੈ ਟੁਰੋ ਕਾਰਨ ਤਾਈਂ ਨਾਲ ।
ਮਾਰ ਗਵਾਓ ਬਾਗ਼ੀਆਂ, ਤੋੜ ਪੁਚਾਓ ਮਾਲ ।"

---

1. ਦਰਬਾਰ 2. ਸੋਨੇ ਚਾਂਦੀ ਦੀ 3. ਅਧੀਨ 4. ਅਭਿਮਾਨੀ 5. ਕਿਸਮਤ 6. ਘੁਲਾਰਾ, ਮੱਲ 7. ਦਰਬਾਰ 8. ਇਕੱਲਾ 9. ਰਵਾਨਾ ਕਰਨਾ, ਤੋਰਨਾ 10. ਰਾਹ ਦੱਸਣ ਵਾਲਾ ।

ਅੱਗੇ ਅਰਬ ਅਮੀਰ ਦੇ ਕਾਰਨ ਨੂੰ ਮੰਗਵਾ ।
ਖ਼ਿਦਮਤ ਅੰਦਰ ਰਹਨੁਮਾ[1] ਦਿੱਤਾ ਪੇਸ਼[2] ਝੁਕਾ ।
ਕੀਤਾ ਹੁਕਮ ਅਮੀਰ ਨੇ ਪੁਰ ਸ਼ੱਦਾਦੀ ਨੂੰ ।
'ਚੜ੍ਹ ਮਰਦੋ !ਚਲ ਤਹਿ ਕਰੋ, ਹਾਇਲ[3] ਵਾਦੀ ਨੂੰ ।
ਜ਼ਾਹਿਰ ਕਰੋ ਜਹਾਨ ਤੇ 'ਫ਼ਰਹਤ[4] ਸ਼ਾਦੀ ਨੂੰ ।
ਸਫ਼ਰ ਝਲੋ ਦੁਸ਼ਵਾਰੀਆਂ[5] ਮੰਨ ਆਜ਼ਾਦੀ ਨੂੰ ।
ਝਬਦੇ ਕਰੋ ਸਵਾਰੀਆਂ, ਚਲ ਮਾਰੋ ਯੂਨਾਨ ।
ਸਿਰ ਸਾਡੇ ਪਰ ਕੂਕਦਾ ਵੈਰੀ ਦਾ ਮੈਦਾਨ ।''
ਯਲ ਆਦੀ ਨੇ ਕੂਚ ਦੀ ਧਰੀ ਨਕ਼ਾਰੇ ਜ਼ਰਬ[6] ।
ਲੈ ਭਾਈਆਂ ਨੂੰ ਚੜ੍ਹ ਪਿਆ ਉਮਰ ਮਿਅਦੀ ਬਿਨ ਕਰਬ ।
ਚੜ੍ਹੇ ਬਹਾਦਰ ਅਰਬ ਦੇ, ਅਰਬੀ[7] ਦੇ ਅਰਕਾਨ[8] ।
ਖ਼ਾਸੇ ਖ਼ਿਦਮਤਗਾਰ ਭੀ, ਨਾਲ ਲੰਧੌਰ ਜਵਾਨ ।
ਬੰਨ੍ਹ ਕ਼ਤਾਰਾਂ[9] ਹਾਥੀਆਂ ਧਰਤਿ ਧਰੀ ਧਮਕਾਰ ।
ਹਮਜ਼ਾ ਵਾਲੀ ਅਰਬ ਦਾ ਹੋਇਆ ਆਪ ਸਵਾਰ ।
ਤੇ ਗੋਸ਼ੇ ਵਿੱਚ ਲੈ ਗਇਆ ਬਖ਼ਤਕ ਕ਼ਾਰਨ ਨੂੰ ।
'ਜ਼ਹਿਰ ਹਲਾਹਲ' ਆਖਦਾ, 'ਲੈ ਦੋ ਤੋਲੇ ਤੂੰ ।
ਰਾਹ ਅੰਦਰ ਯੂਨਾਨ ਦੇ ਜਾਰੀ ਹਨ ਦੋ ਰਾਹ ।
ਇਕ ਨੇੜੇ ਇਕ ਦੂਰ ਹੈ, ਨੇੜੇ ਹਾਲ ਤਬਾਹ ।
ਤਿੰਨ-ਮੰਜ਼ਲ ਵਿੱਚ ਓਸਦੇ ਪਾਣੀ ਮਿਲੇ ਨ ਮੂਲ ।
ਇਹ ਰਾਹੇ ਲੈ ਜਾਵਣਾ ਹਮਜ਼ੇ ਨੂੰ ਹਰ ਸੂਲ[10] ।
ਰੱਖੀਂ ਆਪਣੇ ਪਾਸ ਤੂੰ ਹਰ ਦਮ ਆਬ[11] ਜ਼ਲਾਲ[12] ।
ਦੇਵੀਂ ਵਕ਼ਤ ਪਿਆਸ ਦੇ ਹਮਜ਼ੇ ਨੂੰ ਹਰ ਹਾਲ ।
ਅੰਦਰ ਜ਼ਹਿਰ ਰਲਾਇਕੇ ਦੇਵੀਂ ਆਬ ਪਿਲਾ ।
ਪਾ ਵੈਰੀ ਦੇ ਸਿਰੇ ਤੇ ਜੰਗਲ ਵਿੱਚ ਬਲਾ ।''
ਪਹੁੰਚ ਦੁਰਾਹੇ ਹੋਂਵਦਾ, ਕ਼ਾਰਨ ਅਰਜ਼ ਗੁਜ਼ਾਰ ।
''ਰਾਹ ਦੇ ਨੇੜੇ ਤੇ ਦੂਰ ਦਾ ਹਾਲ ਕਰੇ ਇਜ਼ਹਾਰ ।
ਅੰਦਰ ਰਾਹ ਨਜ਼ਦੀਕ ਦੇ ਇਕ ਮੰਜ਼ਲ ਬੇਆਬ[13] ।
ਜਿਤ ਵਲ ਹੁਕਮ ਹਜ਼ੂਰ ਦਾ ਉਤਵਲ ਚਲਾ ਸ਼ਿਤਾਬ ।
ਸੁਣ ਅਪਨੀ ਵਿੱਚ ਫ਼ੌਜ ਦੇ ਕਰਦਾ ਹੁਕਮ ਅਮੀਰ ।
ਪਰ ਕਾਰਨ ਖ਼ੁਦ ਲਿਆ ਸੀ ਤਿੰਨ ਦਿਨਾਂ ਦਾ ਆਬ ।
ਖ਼ਬਰ ਨ ਦੇਂਦਾ ਕਿਸੇ ਨੂੰ ਮੂਜ਼ੀ ਹਾਲ ਖ਼ਰਾਬ ।

---

1. ਆਗੂ 2. ਸਾਮ੍ਹਣੇ 3. ਰੋਕ ਪਾਉਣ ਵਾਲੀ 4.ਖ਼ੁਸ਼ੀ 5. ਮੁਸ਼ਕਿਲਾਂ 6. ਨਗਾਰੇ ਤੇ ਚੋਟ ਲਗਾਈ 7. ਅਮੀਰ ਹਮਜ਼ਾ 8. ਕਾਰਕੁਨ, ਕਾਰਿੰਦੇ 9.ਪਾਲਾਂ 10. ਹਰ ਹਾਲ 11. ਪਾਣੀ 12. ਮਿੱਠਾ ਸਰਬਤ ਵਟਗਾ ਪਾਣੀ 13. ਬਿਨਾਂ ਪਾਣੀ ।

ਇਕ ਸੌ ਆਹਾ ਆਦਮੀ ਉਸ ਦੇ ਨਾਲ ਰਵਾਨ ।
ਭੀ ਨ ਕੀਤਾ ਉਨ੍ਹਾਂ ਥੀਂ ਹਰਗਿਜ਼ ਭੇਦ ਅਯਾਨ[1] ।
ਪਹਿਲੀ ਮੰਜ਼ਲ ਖ਼ਰਚਿਆ ਸਭਨਾ ਆਬ ਤਮਾਮ ।
ਦੂਜੀ ਮੰਜ਼ਲ ਜਾ ਕਰਨ ਦੂਜੇ ਰੋਜ਼ ਮੁਕ਼ਾਮ ।
ਪਾਣੀ ਦਾ ਕੁਝ ਨਾਮ ਨ ਓਥੇ ਲੱਭੇ ਮੂਲ ।
ਹਮਜ਼ੇ ਕਹਿਆ, 'ਕਰਨਾ ! ਪਾਣੀ ਕਰੋ ਵਸੂਲ ।''
''ਛੱਪੜ ਟੋਏ ਦੱਸਦਾ 'ਕ਼ਾਰਨ, 'ਖੁਸ਼ਕ ਪਏ ।''
ਪਸ[2] ਓਥੇ ਨਾ ਉਤਰੇ ਮੰਜ਼ਲ ਪੇਸ਼[3] ਗਏ ।
ਨਾਲੇ ਕ਼ਾਰਨ ਆਖਦਾ, ਸੀ ਉਮੈਦ ਤਮਾਮ ।
ਪਾਣੀ ਹੋਸੀ ਛੱਪੜਾਂ ਅੰਦਰ ਏਸ ਮੁਕ਼ਾਮ ।
ਜੇ ਹੁੰਦੇ ਅਸੀਂ ਜਾਣਦੇ ਆਬ ਨ ਮਿਲੇ ਜ਼ਲਾਲ[4] ।
ਦੋ ਦਿਨ ਰਾਤਾਂ ਵਾਸਤੇ ਪਾਣੀ ਲੈਂਦੇ ਨਾਲ ।
ਹੁਣ ਅਗਲੇ ਸਿਰ ਮੰਜ਼ਲੇ ਕਰੀਏ ਚੱਲ ਮੁਕਾਮ ।
ਪਾਣੀ ਓਥੇ ਬਹੁਤ ਹੈ, ਪਾਵਾਂਗੇ ਆਰਾਮ ।''
ਕਰ ਦੂਜੇ ਸਿਰ ਮੰਜ਼ਲੇ ਕਰਨ ਤਲਾਸ਼ ਤਮਾਮ ।
ਛੱਪੜ ਖ਼ੁਸ਼ਕ ਵਿਖਾਂਵਦਾ ਓਵੇਂ ਫੇਰ ਹਰਾਮ ।
ਹੋਇਆ ਲਸ਼ਕਰ ਅਰਬ ਦਾ ਬੇ-ਤਾਕ਼ਤ ਬੇਆਬ ।
ਹੋਏ ਘੋੜੇ ਆਦਮੀ ਤ੍ਰਿਹਾਏ ਬੇ ਤਾਬ ।
ਅੰਦਰ ਲਾਟ ਪਿਆਸ ਦੀ ਦਿਲ ਹੋਏ ਕਬਾਬ ।
ਏਥੇ ਭੀ ਨਾ ਉਤਰੇ ਚਲ ਵਗ ਟੁਰੇ ਸ਼ਿਤਾਬ ।
ਤੀਜੀ ਮੰਜ਼ਲ ਲਸ਼ਕਰੀ ਪਹੁੰਚੇ ਵਿੱਚ ਪਿਆਸ ।
ਤੇ ਹੁਣ ਰਹਿਣੇ ਜਾਣ ਥੀਂ ਤੋੜ ਹਟਾਵਣ ਆਸ ।
ਗ਼ਾਲਿਬ ਹੋਈ ਤਿਸ਼ਨਗੀ[5] ਹੋਏ ਕ਼ੁਦ ਹਵਾਸ ।
ਤਾਲੂ ਦੇ ਵਿਚ ਚੰਬੜੇ ਖ਼ੁਸ਼ਕ ਜ਼ਬਾਨੋਂ ਮਾਸ ।
ਖ਼ੁਸ਼ਕ ਹੋਏ ਤਨ ਯਲਾਂ[6] ਦੇ ਹੋਈ ਜਾਨ ਉਦਾਸ ।
ਅਸਪ ਪਏ ਬੇਹੋਸ਼ ਹੁਣ ਬਿਨ ਪਾਣੀ ਬਿਨ ਘਾਸ ।
ਡਿਗ ਡਿਗ ਮਰਨ ਜ਼ਿਮੀਨ ਤੇ ਹੋ ਅਸਵਾਰ ਨਿਰਾਸ ।
ਅੰਦਰ ਦਿਲਾਂ ਪਿਆਸ ਦੀ ਲਾਟ ਛਿੜਾਵੇ ਲਾਸ ।
ਪਛੁਤਾਵਣ ਭੁਲ ਦਈਂ ਕਰ ਬੈਠੇ ਨਿਗਲ ਕਪਾਸ ।
ਵੈਰੀ ਦੀ ਤਦਬੀਰ ਤੇ ਨਾ ਕਰ ਲਇਆ ਕਿਆਸ ।
ਲਸ਼ਕਰ ਮਰਦਾ ਜਾਂਵਦਾ, ਸਭਨਾ ਪਿਆ ਹਰਾਸ[7] ।
ਪਾਣੀ ਥੱਕੇ ਲੱਭ ਕੇ ਕੰਮ ਨ ਬੈਠਾ ਰਾਸ ।

---

1. ਪ੍ਰਗਟ- ਜ਼ਾਹਿਰ 2. ਬਸ 3. ਸਾਮ੍ਹਣੇ, ਭਾਵ ਅਗਲੀ 4. ਮਿੱਠਾ ਪਾਣੀ 5. ਤ੍ਰੇਹ. ਪਿਆਸ 6. ਜੋਧਿਆਂ 7. ਡਰ ।

ਛੁਰੀ ਵਗੀ ਚੜ੍ਹ ਗਰਮੀਓਂ, ਨਾ ਦਮਾਂ ਵਿਚ ਨਾਸ।
ਦਿਲ ਵਿਚ ਜਾਤਾ ਸਾਰਿਆਂ ਅੱਜ ਕਜ਼ਾ[1] ਵਿੱਚ ਵਾਸ।
ਸਾੜ ਗਇਆ ਦਿਲ ਜਿਗਰ ਨੂੰ ਦੁਸ਼ਮਨ ਦਾ ਵਿਸ਼ਵਾਸ਼।
ਆਤਿਸ਼[2] ਜਾਮੇ ਦੋਜ਼ਖ਼ੋਂ[3] ਉਪਰ ਤਿਨਾਂ ਲਿਬਾਸ।
ਬਾਜ਼ ਹਵਾਸ ਪਿਆਸ ਥੀਂ ਤਨ ਮਨ ਸੁਸਤ ਅਸਾਸ[4]।
ਹੋਰ ਪਿਆਸੇ ਤੜਫਦੇ ਪਾਣੀ ਵੈਰੀ ਪਾਸ।
ਗ਼ਲਬਾ[5] ਕੀਤਾ ਤਿਸ਼ਨਗੀ[6] ਮਰਦ ਪਏ ਬੇਹਾਲ।
ਆ ਹੇਠਾਂ ਇਕ ਰੁੱਖ ਦੇ ਹਮਜ਼ਾ ਪਿਆ ਨਿਢਾਲ।
ਆਪਣੇ ਪਾਸ ਬੁਲਾਂਵਦਾ, ਉਮਰ ਉਮੱਈਆ ਨੂੰ।
'ਹਾਲ ਮੇਰਾ ਹੁਣ ਵੇਖ ਲੈ ਬਹਿ ਗ਼ਮ ਖ਼ਵਾਰਾ! ਤੂੰ।
ਕਰ ਯਾਰਾ! ਹੁਣ ਮਰਦੁਮੀ ਕਿਤਿਓਂ, ਆਬ ਪਿਲਾ।
ਪਾਣੀ ਬਾਝੋਂ ਵੇਖ ਲੈ ਮੈਂ ਬੇਹੋਸ਼ ਪਿਆ।"
ਸੁਣ ਫ਼ਰਮਾਨ ਅਮੀਰ ਦਾ ਹੋਇਆ ਉਮਰ ਰਵਾਨ।
ਵਿੱਚ ਉਜਾੜਾਂ ਲੱਭਦਾ ਆਬੋਂ[7] ਕੁਝ ਨਿਸ਼ਾਨ।
ਹਮਜ਼ਾ ਪਿਛੇ ਉਮਰ ਦੇ ਕਾਰਨ ਨੂੰ ਸਦਵਾ
ਕਹਿੰਦਾ, 'ਇਕ ਘੁੱਟ ਆਬ ਦੇਹ, ਚਲੀ ਜਾਨ ਹਵਾ।"
ਕਾਰਨ ਪਾਇਆ ਢਿੱਲ ਕੁਝ, ਓੜਕ ਭਰਿਆ ਜਾਮ[8]।
ਅੰਦਰ ਜ਼ਹਿਰ ਰਲਾਇਕੇ ਤੇ ਆਇਆ ਬਦਨਾਮ।
ਹਮਜ਼ੇ ਨੂੰ ਵਿੱਚ ਨਜ਼ਾ ਦੇ ਕੀਤਾ ਜਦੋਂ ਧਿਆਨ।
ਪਕੜ ਪਿਆਲਾ ਆਬ ਦਾ ਆਣ ਖੜਾ ਸ਼ੈਤਾਨ।
ਆਣ ਪਿਆਲਾ ਦੇਂਵਦਾ ਕਾਰਨ ਹਮਜ਼ੇ ਨੂੰ।
ਜ਼ਾਹਿਰ ਸੌ ਆਦਾਬ ਥੀਂ ਕਰਕੇ ਸੀਸ ਨਿਗੂੰ[9]।
ਜਦੋਂ ਪਿਆਲਾ ਪਕੜਿਆ ਹੱਥ ਅਮੀਰ ਜਵਾਨ।
ਫੇਰ ਓਵੇਂ ਦਿਲ ਕੰਬਿਆ ਵੇਖ ਰਹਿਆ ਹੈਰਾਨ।
ਹਮਜ਼ੇ ਨੇ ਵਿੱਚ ਦਿਲੇ ਦੇ ਰਮਜ਼ ਲਈ ਸਭ ਪਾ।
ਵੈਰੀ ਨੇ ਵਿੱਚ ਆਬ ਦੇ ਆਂਦੀ ਘੋਲ ਬਲਾ।
ਹੱਥ ਕੰਬੇ ਅੱਜ ਫੇਰ ਜੋ ਬਾਝੋਂ ਜ਼ਹਿਰ ਨਹੀਂ।
ਐ ਦਿਲ! ਐਸੇ ਪਾਣੀਓਂ ਤਿਸ਼ਨਾ[10] ਬੈਠ ਰਹੀਂ।"
ਕਾਰਨ ਵੇਖ ਅਮੀਰ ਨੂੰ ਕਹਿੰਦਾ, ਦਗਾ ਨਾ ਏਹ।
ਹੱਥ ਤੁਸਾਡਾ ਕੰਬਦਾ ਬਾਇਸ[11] ਜ਼ੋਫ਼[12] ਤ੍ਰੇਹ।
ਪੀ ਪਾਣੀ ਦਿਲ ਜਾਨ ਤੂੰ ਸਬਰ ਤਸੱਲੀ ਦੇਹ।"
ਤਦ ਨੂੰ ਪਹੁਤਾ ਉਮਰ ਭੀ ਵੈਰੀ ਦੇ ਸਿਰ ਖੇਹ।

1. ਮੌਤ 2. ਅੱਗ 3. ਨਰਕੋਂ 4. ਜੜ, ਨਿੱਤ ਮੁੱਢ 5. ਜ਼ੋਰ 6. ਪਿਆਸੀ 7. ਪਾਣੀ ਦੇ 8. ਪਿਆਲਾ 9. ਨੀਵਾਂ ਸਿਰ ਕਰਕੇ 10. ਪਿਆਸ 11. ਕਾਰਣ 12. ਕਮਜ਼ੋਰੀ।

ਦੂਰੋਂ ਡਿੱਠਾ ਉਮਰ ਨੇ ਇਹ ਅਹਿਵਾਲ ਤਮਾਮ ।
ਲੱਗਾ ਪਾਣੀ ਪੀਵਣੇ ਹਜ਼ਰਤ ਅਰਬ ਇਮਾਮ ।
ਮਾਰ ਅਵਾਜ਼ ਪੁਕਾਰਿਆ, "ਹਜ਼ਰਤ ! ਸਬਰ ਕਰੀਂ ।
ਇਸ ਪਾਣੀ ਵਿੱਚ ਜ਼ਹਿਰ ਹੈ, ਘੁੱਟ ਨ ਮੂਲ ਭਰੀਂ ।
ਮੈਂ ਪਾਣੀ ਦੀ ਮੁਸ਼ਕ ਲੈ ਆ ਪਹੁਤਾ ਹਾਂ ਵੇਖ ।
ਕਾਰਨ ਦੇ ਚਾ ਰੋਹੜਨੇ ਕਤਲ ਕਦੀ ਵਿੱਚ ਲੇਖ ।"
ਉਮਰ ਪਿਲਾਵੇ ਆਣ ਕੇ ਹਮਜ਼ੇ ਨੂੰ ਭਰ ਜਾਮ ।
ਪੀਂਦੇ ਸਾਰ ਅਮੀਰ ਦੇ ਦਿਲ ਨੂੰ ਪਇਆ ਆਰਾਮ ।
ਉਮਰ ਕਹੇ, 'ਵਿੱਚ ਜੰਗਲੇ ਲੱਭ ਥੱਕਾ ਮੈਂ ਆਬ ।
ਆਸ ਟੁੱਟੀ ਫਿਰ ਰੋਂਵਦਾ ਮੁੜਿਆ ਹਾਲ ਖ਼ਰਾਬ ।
ਮੈਨੂੰ ਅੰਦਰ ਜੰਗਲੇ ਬੁੱਢਾ ਮਿਲਿਆ ਖ਼ੂਬ ।
ਹਾਲ ਪੁੱਛੇ ਕਹਿ ਬਚਿਆ, ਤੈਨੂੰ ਕੀ ਮਤਲੂਬ[1] ।
ਮੈਂ ਕਹਿਆ ਵਿੱਚ ਤਿਸ਼ਨਗੀ ਹਮਜ਼ਾ ਹੈ ਬੇਹਾਲ ।
ਪਾਣੀ ਉਸ ਦੇ ਵਾਸਤੇ ਬੜਾ ਥੱਕਾ ਮੈਂ ਭਾਲ ।
ਸੁਣ ਬੁੱਢੇ ਨੇ ਮਾਰਿਆ ਆਸਾ ਧਰਤ ਉਠਾ ।
ਬਹੁਤ ਅਜਾਇਬ ਜ਼ਿਮੀਂ ਥੀਂ ਪਾਣੀ ਚੱਲ ਪਇਆ ।
ਮਸ਼ਕ ਭਰੀ ਮੈਂ ਪਾਣੀਓਂ ਹੋਇਆ ਜਲਦ ਰਵਾਨ ।
ਬੁੱਢਾ ਪਿੱਛੇ ਆਇ ਕੇ ਫੇਰ ਕਰੇ ਫ਼ਰਮਾਨ ।
ਖ਼ਬਰ ਲਈ ਝਟ ਜਾਇਕੇ ਹਜ਼ਰਤ ਹਮਜ਼ੇ ਦੀ ।
ਜ਼ਹਿਰ ਪਿਆਲਾ ਘੋਲ ਕੇ ਕਾਰਨ ਦੇਂਦਾ ਹੀ ।
ਉਸ ਪਾਣੀ ਦੇ ਪੀਣ ਤੋਂ ਜਾ ਕੇ ਝੱਬ ਹਟਾ ।
ਇਹ ਗਲ ਸੁਣ ਮੈਂ ਦੌੜਿਆ ਤੁਸਾਂ ਹਟਾਇਆ ਆ ।"
ਹਮਜ਼ਾ ਕਹਿੰਦਾ, 'ਕਾਰਨਾ, ਜ਼ੁਲਮ ਕਮਾਇਆ ਕੀ ?
ਪਾਣੀ ਏਹ ਹਰਾਮੀਆ, ਪਕੜ ਪਿਆਲਾ ਪੀ ।"
ਹੱਥੋਂ ਜਾਮ ਅਮੀਰ ਦੇ ਪਕੜ ਕਹੇ ਮੁਰਦਾਰ ।
"ਉੱਪਰ ਮੇਰੀ ਜ਼ਿੰਦਗੀ ਲਾਨਤ ਲੱਖ ਹਜ਼ਾਰ ।"
ਇਹ ਗੱਲ ਕਹਿਕੇ ਮਾਰਿਆ ਚਾ ਧਰਤੀ ਪਰ ਜਾਮ ।
ਭੱਜ ਪਿਆਲਾ ਜ਼ਿਮੀਂ ਤੇ ਡੁਲ੍ਹਾ ਆਬ ਤਮਾਮ ।
ਉਮਰ ਉਮੱਈਆ ਵੇਖ ਕੇ ਕਹਿੰਦਾ, "ਐ ਮਲਔਨ[2] ।
ਨਾ ਕਰ ਮਕਰ ਹਰਾਮੀਆਂ ਸਾਨੂੰ ਜਾਤੋ ਕਉਣ ?
ਗਿੱਲੀ ਮਿੱਟੀ ਘੁੱਟ ਕੇ ਉੱਮਰ ਨਿਚੋੜੇ ਆਬ[3] ।
ਕਾਰਿੰਦੇ[4] ਇਕ ਨਫ਼ਰ[5] ਨੂੰ ਦੇਵੇ ਆਬ[6] ਸ਼ਿਤਾਬ ।
ਨਫ਼ਰ ਮੋਇਆ ਘੁਟ ਪੀਇਕੇ ਫੱਟ ਗਇਆ ਅੰਦਾਮ[7] ।
ਦੇਰ ਨ ਲੱਗੀ ਘੜੀ ਭੀ ਝੜਿਆ ਬਦਨ ਤਮਾਮ ।

---

1. ਲੋੜ 2. ਮਲਊਨ, ਲਾਨਤੀ 3. ਪਾਣੀ 4. ਕਰਮਚਾਰੀ 5. ਸੇਵਾਦਾਰ 6. ਪਾਣੀ 7. ਸਰੀਰ ।

ਯਲਆਦੀ ਇਹ ਦੇਖ ਕੇ ਤੰਗ ਪਇਆ ਲੈ ਧਾ ।
ਕਾਰਨ ਕਹੇ ਅਮੀਰ ਨੂੰ, 'ਮੇਰਾ ਬਖ਼ਸ਼ ਗੁਨਾਹ[1] ।"
ਪੈਰੀਂ ਪਇਆ ਅਮੀਰ ਦੇ, ਕਹਿੰਦਾ, 'ਬਖ਼ਸ਼ ਖ਼ਤਾ ।"
ਪੁਰ ਸ਼ੱਦਾਦੀ ਸ਼ੇਰ ਨੂੰ ਹਮਜ਼ੇ ਵਰਜ ਲਇਆ ।
ਫ਼ਰਮਾਇਆ, 'ਇਹ ਕਾਰਨਾ ! ਬਖ਼ਸ਼ੀ ਅਸਾਂ ਖ਼ਤਾ ।
ਅੱਗੇ ਹੋਸ਼ ਸੰਭਾਲਣੀ, ਕਰਨਾ ਨਹੀਂ ਦਗ਼ਾ ।"
ਕਾਰਨ ਰੋ ਰੋ ਆਖਦਾ, 'ਤੇਰੇ ਲੇਖ ਬੜੇ ।
ਨਾਲ ਤੇਰੇ ਇਕਬਾਲ ਦੇ ਦੁਸ਼ਮਨ ਕੌਣ ਲੜੇ ?
ਦੇਖ ਲਇਆ ਅਜ਼ਮਾਇਕੇ ਕਰਮ[2] ਤੇਰਾ ਇਕ ਵਾਰ ।
ਸੱਟ ਕਰਾਂ ਜੇ ਦੂਸਰੀ ਹੋਵਾਂ ਸੂਰ ਦੀ ਮਾਰ ।
ਅੰਦਰ ਪਾਣੀ ਮਸ਼ਕ ਦੇ ਬਰਕਤ ਕੀਤੀ ਰੱਬ ।
ਲਸ਼ਕਰ ਅੰਦਰ ਵਰਤਿਆ, ਤਾਜ਼ੇ ਹੋਏ ਸਬ ।
ਪਰ ਜੋ ਇਕ ਸੌ ਮਰਦ ਸੀ, ਕਾਰਨ ਦੇ ਹਮਰਾਹ ।
ਆਬ ਨ ਮਿਲਿਆ ਉਨ੍ਹਾਂ ਨੂੰ ਓਹ ਮੋਏ ਗੁਮਰਾਹ ।
ਪਾਣੀ ਕਾਰਨ ਪਾਸ ਸੀ, ਉਹ ਬਚਿਆ ਮੁਰਦਾਰ ।
ਫੇਰ ਟੁਰੇ ਅਸਵਾਰ ਹੋ ਵਲ ਯੂਨਾਨ ਦਯਾਰ[3] ।
ਚਹੁੰ ਕੋਹਾਂ ਤੇ ਸ਼ਹਿਰ ਥੀਂ ਕੀਤਾ ਆਣ ਮੁਕਾਮ ।
ਸ਼ਹਿਰ ਅੰਦਰ ਯੂਨਾਨ ਦੇ ਹੈਬਤ[4] ਪਈ ਤਮਾਮ ।
ਮਾਰ ਨਕਾਰਾ ਜੰਗ ਦਾ ਆਇਆ ਅਰਬ ਇਮਾਮ[5] ।
ਕੀ ਜਾਣਾ ਕੀ ਹੋਸੀਆ ਜੰਗਾਂ ਦੇ ਹੰਗਾਮ[6] ।
ਸੀ ਯੂਨਾਨੀ ਬਾਦਸ਼ਾਹ, ਜਿਸ ਦਾ ਨਾਮ ਵਰੀਸ ।
ਅੰਦਰ ਸ਼ੌਕਤ[7] ਸ਼ਾਨ ਦੇ ਕੌਣ ਕਰੇ ਤਿਸ ਰੀਸ ?
ਦੋ ਭਤਰੀਜੇ ਓਸ ਦੇ ਖ਼ਾਸ ਸਿਪਹ ਸਾਲਾਰ[8] ।
ਇਕ ਇਕ ਦੀ ਵਿੱਚ ਤਾਬਿਆ ਆਦਮ ਵੀਹ ਹਜ਼ਾਰ ।
ਛੱਤੀ ਛੱਤੀ ਗਜ਼ਾਂ ਦਾ ਇਕ ਇਕ ਕੱਦ ਬੁਲੰਦ ।
ਜ਼ੱਰੀਂ[9] ਕੁਰਸੀ ਸ਼ਾਹ ਦੀ ਅੱਗੇ ਬਹਿਨ ਪਸੰਦ ।
ਨਾਮ ਸਦਸ ਤਫ਼ਨੂਸ ਤੇ ਇਕ ਇਸਤਫ਼ਾਨੂਸ ।
ਮਾਰੇ ਹੈਬਤ ਦੋਹਾਂ ਦੀ ਸ਼ਾਮ ਅੰਦਰ ਤੇ ਰੂਸ ।
ਹਮਜ਼ਾ ਕਹੇ ਅਬਾਸ ਨੂੰ ਲਿਖ ਘੱਲੋ ਮਕਤੂਬ[10] ।
ਮਿਲੇ ਵਰੀਸ ਜੁ ਸੁਲਹ ਥੀਂ, ਜੰਗ ਨਹੀਂ ਮਤਲੂਬ[11] ।
ਜੇ ਇਨਕਾਰ ਲਿਆਵਸੀ ਫ਼ਜਰੇ[12] ਮਾਰਾਂ ਜੰਗ ।
ਜ਼ਖ਼ਮ ਖੁਲ੍ਹਣ ਬਦ-ਖ਼ਵਾਹ[13] ਦੇ ਜਿਗਰ ਗੁਲਾਂ[14] ਦੇ ਰੰਗ ।

1. ਗੁਨਾਹ 2. ਕ੍ਰਿਪਾਭਾਵ 3. ਦੇਸ 4. ਘਬਰਾਹਟ 5. ਆਗੂ, ਮੋਢੀ 6. ਸਮੇਂ 7. ਸਜਧਜ 8. ਫ਼ੌਜ ਦੇ ਮੁਖੀ 9. ਸੁਨਹਿਰੀ 10. ਖ਼ਤ, ਪਤ੍ਰ 11. ਲੋੜੀਂਦਾ 12. ਸਵੇਰ ਹੀ 13. ਅਸ਼ੁਭ ਚਿੰਤਕ 14. ਫੁੱਲਾਂ ।

ਲਈ ਕਲਮ ਅੱਬਾਸ ਨੇ ਕਿਲਕ[1] ਈਰਾਨੀ ਦੀ ।
ਧਰੀ ਅਸਾਸ[2] ਕਲਾਮ ਥੀਂ ਨਗ਼ਜ਼ ਕਿਆਨੀ[3] ਦੀ ।
ਕਾਗ਼ਜ਼ ਦੇ ਮੈਦਾਨ ਤੇ ਵਗੀ ਕ਼ਲਮ ਦੀ ਨੋਕ ।
ਮਾਅਨੇ ਅੰਦਰ ਲਫ਼ਜ਼[4] ਦੇ ਰਸਾ ਜਿਵੇਂ ਵਿੱਚ ਫੋਕ । 26 ।

## ਅਮੀਰ ਹਮਜ਼ੇ ਦਾ ਸ਼ਾਹ ਯੂਨਾਨ ਵਲ ਪਤ੍ਰ

"ਅੱਵਲ ਹਮਦ[5] ਖ਼ੁਦਾਇ ਨੂੰ ਜਿਸਦਾ ਕੁੱਲ ਜਹਾਨ ।
ਵਾਹਿਦ[6] ਹ਼ਈ[7] ਕ਼ਦੀਮ[8] ਹੈ, ਖ਼ਾਲਿਕ[9] ਮਾਲਿਕ ਜਾਨ ।
ਅੰਦਰ ਉਸ ਦੇ ਹੁਕਮ ਦੇ ਨਾਹੀਂ ਹੋਰ ਸ਼ਰੀਕ ।
ਇਨਦ[10] ਜਿਨਸ[11] ਦੀ ਸੁਹਬਤੋਂ ਪਾਕ[12] ਹਮੇਸ਼ਾ ਠੀਕ ।
ਖ਼ਾਲਿਕ ਖ਼ੈਰ[13] ਸ਼ਰੂਰ ਦਾ ਖ਼ਲਾ[14] ਹਲੂਲੋਂ[15] ਪਾਕ ।
ਜ਼ਨ[16] ਫ਼ਰਜ਼ੰਦੋਂ[17] ਪਾਕ ਹੈ ਨਾ ਕੋ ਉਸ ਦਾ ਸਾਕ ।
ਅਦਮ[18] ਵਜੂਦ[19] ਜਹਾਨ ਦਾ ਉਸ ਨੂੰ ਇਕੋ ਜੇਡ ।
ਉਸ ਦੇ ਅੱਗੇ ਹੇਚ[20] ਹੈ ਜੋ ਕਾ ਕ਼ਦਰੋਂ ਕੇਡ ।
ਉਹ ਮਕ਼ਬੂਲ ਬਹੱਕ[21] ਹੈ ਗ਼ੈਰ ਸਭੇ ਨਾ-ਹੱਕ਼ ।
ਚਾਇਆ ਜੈਂ ਨਾਹੱਕ ਨੂੰ ਹੱਨ[22] ਜਿਗਰ ਦੋ ਸ਼ੱਕ਼[23] ।
ਵਾਲੀ ਹਫ਼ਤ ਇਕ਼ਲੀਮ[24] ਨੂੰ ਭਰਦਾ ਸੀ ਖ਼ਿਰਾਜ ।
ਹੁਣ ਹੋਏ ਤਿੰਨ ਸਾਲ ਹਨ ਕੀਤੋ ਬੰਦ ਖ਼ਿਰਾਜ ।
ਮੈਨੂੰ ਕਰਕੇ ਨਾਮਜ਼ਦ[25] ਘੱਲ ਦਿੱਤਾ ਸੁਲਤਾਨ ।
ਲੈ ਹੱਥੀਂ ਵਲ ਸ਼ਾਹ ਦੇ ਕਰਾਂ ਖ਼ਿਰਾਜ ਰਵਾਨ ।
ਜਾਂ ਦੇਖੇਂ ਫ਼ਰਮਾਨ ਨੂੰ ਹਾਜ਼ਿਰ ਹੋਵੇ ਆ ।
ਮੰਨੇਂ ਦੀਨ ਖ਼ਲੀਲ ਦਾ, ਹਾਲਾ ਕਰੇਂ ਅਦਾ ।
ਬਖ਼ਸ਼ਾਂ ਤੇਰੀ ਜਾਨ ਤੇ ਓਵੇਂ ਰਾਜ਼ ਕਰੇਂ ।
ਵਾਲੀ ਹਫ਼ਤ ਇਕ਼ਲੀਮ ਦੇ ਦਰੇ ਖ਼ਿਰਾਜ ਭਰੇਂ ।
ਜੇ ਇਨਕਾਰ ਲਿਆਵਸੇਂ ਫਿਰ ਵਿੱਚ ਮਗ਼ਜ਼ ਹਵਾ ।
ਢੋ ਲਸ਼ਕਰ ਸਿਰ ਚਾੜ੍ਹਸਾਂ, ਦੇਵਾਂ ਮਗ਼ਜ਼ ਉਡਾ ।
ਇਕ ਇਕ ਤੇਰੇ ਕੋਟ ਦੀ ਇਟ ਇਟ ਕਰਾਂ ਜੁਦਾ ।
ਤੈਨੂੰ ਜ਼ਿੰਦਾ ਪਕੜ ਕੇ ਸੂਲੀ ਦਿਆਂ ਚੜ੍ਹਾ ।
ਕਾਫ਼ੀ ਏਹੋ ਸਮਝ ਲੈ ਦੂਰ-ਅੰਦੇਸ਼ਾਂ ਵਾਂਗੁ ।
ਬਸ ਇਸ਼ਾਰ ਇਰਾਕ਼ੀਆ ਤੇ ਸੱਦੋ ਨੂੰ ਡਾਂਗ ।"

---

1. ਕਾਮੀ, ਕਾਮਾ 2. ਜੜ੍ਹ, ਬੁਨਿਆਦ 3. ਦੁਰਲਭ ਚੀਜ਼ 4. ਸ਼ਬਦ 5. ਸਿਫ਼ਤ, ਉਪਮਾ 6. ਇਕ 7. ਜ਼ਿੰਦਾ 8. ਪੁਰਖ ਪੁਰਾਤਨ 9. ਕਰਤਾਰ 10. ਨਜ਼ਦੀਕ, ਨੇੜੇ 11. ਜਿਸਦੇ ਅੰਦਰ ਕਈ ਕਿਸਮਾਂ ਸ਼ਾਮਲ ਹਣ 12. ਪਵਿਤ੍ਰ 13. ਬੰਦੀ, ਸ਼ਰਾਰਤ 14. ਖ਼ਾਲੀ ਥਾਂ, ਆਕਾਸ਼ 15. ਹੱਲ ਹੋਣਾ 16. ਔਰਤ 17. ਪੁਤਰ 18. ਨਹੀਂ, ਨਾ ਹੋਣਾ 19. ਹਸਤੀ, ਹੋਂਦ 20. ਨੀਵਾਂ 21. ਦਰੁਸਤ, ਵਾਜਿਬ, ਰੱਬ 22. ਰੇਣ 23. ਟੁਕੜੇ 24. ਸ਼ਾਹ ਨੌਸ਼ੀਰਵਾਂ 25. ਨਿਯਤ ।

ਜਦੋਂ ਮੁਰੱਤਿਬ[1] ਹੋ ਗਿਆ ਇਹ ਮਕਤੂਬ[2] ਤਮਾਮ ।
'ਲੈ ਜਾਵੇ ਕੋ ਖ਼ਤ ਨੂੰ,' ਕਹਿੰਦਾ ਅਰਬ ਇਮਾਮ ।
ਕ਼ਾਰਨ ਅਰਜ਼ ਗੁਜ਼ਾਰਦਾ, ਮੈਂ ਖੜਸਾਂ[3] ਮਕ਼ਤੂਬ ।
ਸ਼ਾਹ ਅਦੀਸ ਖ਼ਬੀਸ ਨੂੰ ਜਾ ਸਮਝਾਵਾਂ ਖ਼ੂਬ ।
ਕ਼ਾਰਨ ਤਾਈਂ ਦੇਂਵਦਾ ਖ਼ਤ ਅਮੀਰ ਜਵਾਨ ।
ਨਾਲੇ ਇਕ ਸੌ ਆਦਮੀ ਕੀਤੇ ਝਬ ਰਵਾਨ ।
ਅੱਗੇ ਸ਼ਾਹ ਅਦੀਸ ਦੇ ਕ਼ਾਰਨ ਜਦੋਂ ਗਇਆ ।
ਭੀ ਜੋ ਇਕ ਸੌ ਆਦਮੀ ਫ਼ੌਜਾਂ ਨਾਲ ਲਇਆ ।
ਕ਼ਾਰਨ ਤਾਈਂ ਵੇਖਕੇ ਤਖ਼ਤੋਂ ਲਹੇ ਅਦੀਸ ।
ਪਕੜੇ ਵਿੱਚ ਕਿਨਾਰ[4] ਦੇ ਸ਼ਫ਼ਕ਼ਤ[5] ਕਰੇ ਖ਼ਬੀਸ[6] ।
ਜਾ ਬੈਠਾ ਮਿਲ ਸ਼ਾਹ ਨੂੰ ਏਹ ਕ਼ਾਰਨ ਮੁਰਦਾਰ ।
ਤਾਜ ਸਿਰੋਂ ਲਾਹ ਮਾਰਿਆ ਕਰ ਫ਼ਰਿਯਾਦ ਪੁਕਾਰ ।
ਕਹਿਆ ਦੇਖ ਅਦੀਸ ਨੇ, ਐ ਕ਼ਾਰਨ ਦੇਉਬੰਦ ।
ਏਹ ਕੇਹੀ ਫ਼ਰਿਯਾਦ ਹੈ, ਸ਼ੋਰ ਪੁਕਾਰ ਬੁਲੰਦ ?
ਕਿਨ ਤੈਨੂੰ ਰੰਜਾਣਿਆ[7] ਕਿਸ ਥੀਂ ਪਾਇਉ ਦੁੱਖ ?
ਕਿਸ ਆਫ਼ਤ ਨੇ ਮਾਰਿਓਂ, ਕਿਸ ਰੁਤਬੇ ਦੀ ਭੁੱਖ ?"
ਕਹਿਆ, ਅਰਬ ਅਮੀਰ ਥੀਂ ਹੈ ਫ਼ਰਿਯਾਦ ਰਸਾਂ[8] ।
ਛੁਟ ਜਿਸਦੇ ਮੈਂ ਪੰਜਿਓਂ ਬਚਿਆ ਮਸਾਂ ਮਸਾਂ ।
ਗ਼ਾਫ਼ਿਲ ਹੋਇਆ ਬਾਦਸ਼ਾਹ ਅੱਖੀਂ ਮੀਟ ਅੰਜਾਮ[9] ।
ਅਰਬੀ ਜ਼ੋਰਾ ਪਾ ਗਇਆ, ਹਰ ਹਰ ਮੁਲਕ ਤਮਾਮ ।
ਕੀਤਾ ਸ਼ਾਹਨਸ਼ਾਹ ਨੂੰ ਵਿੱਚ ਦੁਨੀਆਂ ਬਦਨਾਮ ।
ਸਾਹਿਬ ਇੱਜ਼ਤ ਆਦਮੀ ਕੀਤੇ ਬੇ-ਆਰਾਮ ।
ਮੁਫ਼ਲਿਸ[10] ਦੀ ਵਿੱਚ ਜੱਗ ਦੇ ਹੁਣ ਵਡਿਆਈ ਦਾਮ[11] ।
ਗਸਤਮ ਮੁਲਕੋਂ ਕੱਢਿਆ, ਮੱਲੀ ਕੁਰਸੀ ਸਾਮ ।
ਜ਼ੋਰੋਂ ਸ਼ਾਹਨਸ਼ਾਹ ਦਾ ਹੋਣ ਲਗਾ ਦਾਮਾਦ ।
ਪਾ ਬੈਠਾ ਵਿੱਚ ਮੁਲਕ ਦੇ ਸ਼ੋਰ ਇਨਾਦ[12] ਫ਼ਸਾਦ ।
ਸਾਹਿਬ ਕ਼ਦਰ ਜਹਾਨ ਦੇ ਝਾੜ ਬਹਾਏ ਸੋ ।
ਲੁੱਟੇ ਝੱਗੇ ਯਲਾ[13] ਦੇ ਫ਼ੌਜ ਗ਼ਜ਼ਬ ਦੀ ਢੋ ।
ਖ਼ਾਦਿਮ[14] ਕੀਤੇ ਪਹਿਲਵਾਂ[15] ਕਰ ਰਣ ਵਿੱਚ ਹੱਥ ਦੋ ।
ਚੜ੍ਹ ਵਗਿਆ ਵਿੱਚ ਜੱਗ ਦੇ ਜਿਉਂ ਨਾਫ਼ੇ[16] ਦੀ ਬੋ ।
ਉਸ਼ ਥੀਂ ਵਿੱਚ ਘਰਾਣਿਆਂ ਮੱਧਮ ਹੋਈ ਲੋ ।
ਬੰਦੀ ਕੀਤੇ ਬਾਦਸ਼ਾਹ ਨੱਕ ਨਕੇਲ ਪਰੋ ।

---

1. ਤਿਆਰ 2. ਖ਼ਤ. ਪਤ੍ਰ 3. ਲੈ ਜਾਵਾਂਗਾ 4. ਕੁੱੜ 5. ਮਿਹਰਬਾਨੀ, ਕ੍ਰਿਪਾ 6. ਨਾਪਾਕ, ਪਲੀਦ 7. ਦੁਖੀ ਕੀਤਾ 8. ਫ਼ਰਿਆਦੀ 9. ਨਤੀਜੇ ਤੋਂ 10. ਕੰਗਾਲ 11. ਫੰਦੇ ਵਾਂਗੂ ਫੈਲੀ ਹੋਈ 12. ਵੈਰ, ਵਿਰੋਧ 13. ਜੋਧਿਆਂ 14. ਟਹਿਲੀਏ 15. ਘੁਲਾਟੇ, ਮੱਲ 16, ਕਸਤੂਰੀ ਦਾ ਨਾਫ਼ਾ ।

ਹਰਦਮ ਜ਼ੁਲਮ ਕਮਾਵਣਾ ਹੈ ਅਰਬੀ ਦੀ ਖ਼ੋ[1] ।
ਵਿੱਚ ਮਹੱਲਾਂ ਸ਼ਾਹਾਂ ਦੇ ਪਾਇਆ ਅਲੰਬਾ ਹੋ ।
ਜਾ ਹੁਣ ਓਧਰ ਨ ਰਹਿਆ ਮਰਦ ਮੁਕ਼ਾਬਿਲ ਕੋ ।
ਤੇਰੇ ਮੇਰੇ ਦੁਹਾਂ ਦੇ ਮਗਰ ਪਇਆ ਹੱਥ ਧੋ ।
ਪਿਛਾ ਹਾਰਿਆ ਕਿਸਮਤੇ, ਰਹੇ ਨਸੀਬ ਖਲੋ ।
ਮਗਰ ਪਈ ਬਦ ਕ਼ਿਸਮਤੀ, ਲੈ ਪੱਛੀਵੀ[2] ਲੋ ।
ਜਾਂ ਹੁਣ ਭਲਕੇ ਦੁੱਧ ਥੀਂ ਤੇਗ ਵਜਾਵੇਗਾ ।
ਗ਼ਾਲਿਬ ਹੈ ਮੈਦਾਨ ਦੀ ਖ਼ਾਕ ਉਡਾਵੇਗਾ ।

ਬਿਜਲੀ ਪਈ ਅਚਾਣਕੇ ਤੈਂ ਮੈਂ ਦੇ ਸਿਰ ਆ ।
ਤੇਰੀ ਮਰਜ਼ੀ ਕਿਆ ਹੈ, ਤੂੰ ਭੀ ਆਖ ਸੁਣਾ ।
ਜੇ ਕੁਝ ਦਿਲ ਵਿੱਚ ਹੌਸਲਾ ਕ਼ਦਮ ਧਰੀਂ ਮੈਦਾਨ।
ਜੇ ਡਰਦੇ ਨਸ ਆਵਣਾ, "ਚੜ੍ਹਾਂ ਨ ਮੇਰੀ ਜਾਨ ।"
ਸੁਣ ਕਹਿਆ ਅਦੀਸ ਨੇ, ਐ ਕ਼ਾਰਨ ਦੇਉ ਬੰਦ ।
ਸੁੰਬਾਂ ਹੇਠ ਲਤਾੜਸਾਂ ਅਰਬੀ ਦਾ ਫ਼ਰਜ਼ੰਦ[3] ।
ਭਾਵੇਂ ਹਮਜਾ ਲੱਖ ਹੈ, ਜਾਂ ਕੱਢਾਂ ਤਲਵਾਰ ।
ਇਕ ਨ ਜ਼ਿੰਦਾ ਜਾਵਸੀ ਲਸ਼ਕਰ ਥੀਂ ਅਸਵਾਰ ।
ਮਾਰਾਂ ਵਿੱਚ ਮੈਦਾਨ ਦੇ ਯਲ[4] ਅਰਬੀ ਦੀ ਜਾਨ ।
ਮੇਰੀ ਤੇਗ ਬਹਾਦੁਰੀ ਸ਼ੁਹਰਤ ਵਿੱਚ ਜਹਾਨ ।
ਭਲਕੇ ਦੇਖ ਮੁਕ਼ਾਬਿਲਾ ਤੇਗ਼ ਮੇਰੀ ਦੀ ਜੇਤ ।
ਲੈ ਕੇ ਲਸ਼ਕਰ ਕ਼ਾਹਿਰਾ[5] ਹੋਕੇ ਪਵਾਂ ਸੁਚੇਤ ।
ਵੇਖ ਜੁ ਮੇਰੀ ਮਰਦਮੀ[6] ਕਿਸ ਹਿਕਮਤ ਦਾ ਭੇਤ ।
ਨਦੀਆਂ ਕੰਬਣ ਖ਼ੌਫ਼ ਥੀਂ ਸੁਣ ਸੰਸਾਰ ਪਰੇਤ ।
ਖੌਫ਼ਵੰਦੀ ਬਦਖ਼ਵਾਹ ਦੀ ਪਰ ਪਰ ਝਾੜੇ ਰੇਤ ।
ਮੇਰੇ ਇੱਕੋ ਹਮਲਿਓਂ ਅਰਬ ਆਹੇ ਵਿੱਚ ਖੇਤ ।
ਹੁਣ ਦੱਸ ਭਾਈ ਕ਼ਾਰਨਾ ! ਇਹ ਕਿਸ ਦੇ ਅਸਵਾਰ ?
ਤੇਰੇ ਹਨ ਯਾ ਅਰਬ ਦੇ, ਯਾ ਕੋ ਚੋਰ ਚਕਾਰ ?"
ਕਹਿਆ, 'ਖ਼ਾਦਿਮ[7] ਅਰਬ ਦੇ ਅ ਏ ਮੇਰੇ ਨਾਲ ।
ਘੱਲੇ ਅਰਬ ਅਮੀਰ ਨੇ ਲੈਣ ਹਕ਼ੀਕ਼ਤ ਹਾਲ ।"
ਕਹਿਆ ਸ਼ਾਹ ਅਦੀਸ ਨੇ, 'ਇਹ ਭੀ ਆਖ ਸੁਣਾ ।
ਨਾਲ ਇਨ੍ਹਾਂ ਕੀ ਵਰਤੀਏ ਵਰਤਾਰਾ ਫ਼ਰਮਾ ?"
ਕ਼ਾਰਨ ਕਹਿੰਦਾ, 'ਕ਼ਤਲ ਥੀਂ ਜਾਨ ਇਨ੍ਹਾਂ ਦੀ ਛੱਡ ।
ਨੱਕ ਸਣੇ ਕੰਨ ਵੱਢ ਕੇ ਦੇ ਦਰਬਾਰੋਂ ਕੱਢ ।"

---

1. ਖ਼ਸਲਤ, ਸੁਭਾਓ 2. ਮਕਾਰੀ, ਦਗ਼ਾਬਾਜ਼ੀ 3. ਭਾਵ-ਅਮੀਰ ਹਮਜ਼ਾ 4. ਜੋੜੇ 5. ਕਹਿਰੀ 6. ਬਹਾਦੁਰੀ 7. ਨੌਕਰ ।

ਸੁਣ ਇਸਤ ਫ਼ਤਾਨੂਸ ਨੇ ਕਹਿਆ ਹੋ ਖ਼ਫ਼ਾ[1] ।
'ਕਿਸ ਸ਼ੇਖ਼ੀ ਤੇ ਕ਼ਾਰਨਾ ! ਕਰਦੋਂ ਏਡ ਜਫ਼ਾ[2] ?
ਨਰਮੀ ਵੇਖ ਅਮੀਰ ਦੀ, ਬਖ਼ਸ਼ੀ ਤੇਰੀ ਜਾਨ ।
ਨਾਲੇ ਇਕ ਸੌ ਆਦਮੀ ਕੀਤਾ ਨਾਲ ਰਵਾਨ ।
ਹੱਕ਼ ਅਦਾਈ[3] ਲੁਤਫ਼[4] ਦੀ ਹੁਕਮ ਚੜ੍ਹਾਵੇਂ ਸਖਤ ।
ਕੌਣ ਕੋਈ ਬੇਸ਼ਰਮ ਹੈ, ਤੈਂ ਜੇਹਾ ਬਦ ਬਖ਼ਤ[5] ?"
ਜਾਂ ਇਸਤਫ਼ਤਾਨੂਸ ਨੇ ਆਖੀ ਏਹ ਕਲਾਮ ।
ਕਾਰਨ ਤੇ ਆਦੀਸ ਭੀ ਹੋਏ ਚੁਪ ਤਮਾਮ ।
ਫੇਰ ਇਸਤਫ਼ਾਤਾਨੂਸ ਨੇ ਕਹਿਆ ਦੂਜੀ ਵਾਰ ।
"ਖ਼ਿਲਅਤ ਦੇਹੋ ਇਨ੍ਹਾਂ ਨੂੰ, ਏਹ ਸ਼ਾਹਾਂ ਦੀ ਕਾਰ ।"
ਸੁਣ ਕੇ ਸ਼ਾਹ ਅਦੀਸ ਨੇ ਦੇ ਖ਼ਿਲਅਤ ਇਨਾਮ ।
ਘੱਲੇ ਅਰਬ ਅਮੀਰ ਥੀਂ ਮੋੜ ਸਵਾਰ ਤਮਾਮ ।
ਖ਼ਿਲਅਤ ਲੈ ਕੇ ਆਂਵਦੇ ਪਾਸ ਅਮੀਰ ਸਵਾਰ ।
ਕਹਿੰਦੇ ਆ ਅਮੀਰ ਨੂੰ ਕੁੱਲ ਹਕ਼ੀਕ਼ਤ[6] ਸਾਰ ।
ਸੁਣ ਹਮਜ਼ਾ ਫਰਮਾਂਵਦਾ, 'ਵਾਹ ਵਾ ਇਸਤ਼ਫਤਾਨੂਸ ।
ਐਸੇ ਮਰਦ ਨ ਹੋਵਣੇ, ਰਹਿਮਤ[7] ਥੀਂ ਮਾਯੂਸ[8] ।
ਨਾਲੇ ਕ਼ਸਮ ਅਲਾਹ ਦੀ ਕਹੇ ਅਮੀਰ ਪੁਕਾਰ ।
ਗਸਤਮ ਕ਼ਾਰਨ ਦੋਹਾਂ ਨੂੰ ਮਾਰਾਂ ਬੇ ਹਥਿਆਰ ।
ਹਥਿਆਰੋਂ ਹੈ ਮਰਦ ਦੀ ਨਾਲ ਅਸਾਂ ਪੈਕਾਰ[9] ।
ਨਾ ਮਰਦਾਂ ਦੇ ਵਾਸਤੇ ਕੁਝ ਨਹੀਂ ਦਰਕਾਰ[10] ।
ਓਹੋ ਜਿਹਾ ਲਿਖਿਆ ਰੁੱਕਾ ਹੋਰ ਸ਼ਿਤਾਬ ।
ਦਿੱਤਾ ਉਮਰ ਅਯਾਰ ਨੂੰ, 'ਲੈ ਜਾ, ਲਿਆ ਜਵਾਬ ।"
ਉਮਰ ਉਮੱਈਆ ਖ਼ਤ ਲੈ, ਤੇ ਸਤ ਛਾਲਾਂ ਲਾ ।
ਉੱਪਰ ਦਰੇ ਅਦੀਸ ਦੇ ਕਰਦਾ ਆਣ ਨਿਦਾ[11] ।
'ਜਾ ਕੇ ਕਹੋ ਅਦੀਸ ਨੂੰ ਦਰਬਾਨੋ ! ਝਬ ਜਾ ।
ਉਮਰ ਅਯਾਰ ਤ਼ਰਾਰ[12] ਨੂੰ ਆਂਦਾ ਸੱਦ ਬੁਲਾ ।"
ਕਰਦੇ ਖ਼ਬਰ ਅਦੀਸ ਨੂੰ ਜਾ ਓਵੇਂ ਦਰਬਾਨ ।
"ਉਮਰ ਉਮੱਈਆ ਚਾਹੁੰਦਾ, ਆਵਨ ਦਾ ਫ਼ਰਮਾਨ[13] ।
ਸ਼ਾਹ ਪੁੱਛੇ, 'ਉਹ ਕੌਣ ਹੈ ?" ਕ਼ਾਰਨ ਕਹਿੰਦਾ ਰੋ ।
'ਉਮਰ ਨ ਹੁੰਦਾ, ਹਮਜ਼ਿਓਂ ਖ਼ੌਫ਼ ਨਹੀਂ ਸੀ ਕੋ ।
ਉਸ ਦੇ ਹੱਥੋਂ ਰੋਂਵਦੇ ਬੜੇ ਬੜੇ ਸਰਦਾਰ ।
ਆਫ਼ਤ ਹੈ, ਦੁਖ ਦਰਦ ਹੈ, ਜ਼ਾਲਿਮ ਹੈ ਅੱਯਾਰ ।

1. ਗ਼ੁੱਸੇ 2. ਜ਼ੁਲਮ, ਸਿਤਮ 3. ਹੱਕ ਅਦਾ ਕਰਨਾ, ਹੱਕ ਦੇਣਾ 4. ਕ੍ਰਿਪਾ ਭਾਵ 5. ਮੰਦ ਭਾਗ 6. ਹਾਲ, ਸਮਾਚਾਰ 7. ਬਖ਼ਸ਼ਿਸ਼ 8. ਨਿਰਾਸ 9. ਲੜਾਈ 10. ਲੋੜ 11. ਆਵਾਜ਼ 12. ਚੁਸਤ ਚਾਲਾਕ 13. ਪਰਵਾਨਗੀ ।

ਝਗੜਾ ਹੈ ਯਾ ਜੰਗ ਹੈ, ਚੋਰੀ ਦਾ ਹਥਿਆਰ।
ਨੂਹਾਂ ਹੈ ਯਾ ਸੱਪ ਹੈ, ਲੂੰਬੜ ਸ਼ੇਰ ਸ਼ਿਕਾਰ।
ਚੋਰ ਉਚੱਕਾ ਧਾੜਵੀ ਮਸਖ਼ਰਿਆ ਦਾ ਭੰਡ।
ਹਮਜ਼ੇ ਦਾ ਦਿਲ ਜਾਨ ਹੈ, ਦੁੱਧ ਤਤੇ ਵਿੱਚ ਖੰਡ।
ਦਿੱਤਾ ਇਜ਼ਨ[1] ਅਦੀਸ ਨੇ, ਘਲੋ, ਅੰਦਰ ਵਾਰ।
ਕਿਉਂਕਿ ਹੈ ਜਿਸ ਆਖਦੇ ਲੂੰਬੜ ਸ਼ੇਰ ਸ਼ਿਕਾਰ।
ਅੱਖੀਂ ਵੇਖਾਂ ਉਮਰ ਨੂੰ, ਉਮਰ ਰਹੇ ਦਿਨ ਚਾਰ।
ਯਾ ਤੇ ਮਾਰਾਂ ਜਾਨ ਥੀਂ ਇਹ ਵੈਰੀ ਦਾ ਯਾਰ।"
ਪਾਇਆ ਇਜ਼ਨ ਅਯਾਰ ਨੇ, ਆਇਆ ਅੰਦਰਵਾਰ।
ਜਾਇ ਇਸਤਫ਼ਤਾਨੂਸ ਨੂੰ ਕਹੇ ਸਲਾਮ ਪੁਕਾਰ।
ਵੇਖ ਅਦੀਸ ਖ਼ਸੀਸ[2] ਨੂੰ ਭਰਿਆ ਜੋਸ਼ ਹਜ਼ਾਰ।
"ਕਿਉਂ ਬੇ ਅਦਬਾ ਅਰਬੀਆ ! ਦਿੱਤੋ ਅਦਬ ਵਿਸਾਰ ?
ਕੀਤੋ ਮੇਰੇ ਪਹਿਲਵਾਂ ਤਾਈਂ ਆਣ ਸਲਾਮ ?
ਕਿਉਂ ਮੇਰੀ ਤਾਜ਼ੀਮ[3] ਨਾ ਕੀਤੀ ਆਣ ਗ਼ੁਲਾਮ ?"
ਉਮਰ ਕਹੇ, ਹੈ ਮਰਦ ਨੂੰ ਅਸਾਂ ਸਲਾਮ ਕ਼ਦੀਮ[4]।
ਨਾਮਰਦਾਂ ਦੀ ਕੋਈ ਭੀ ਨਾਂਹ ਕਰੇ ਤਾਜ਼ੀਮ।"
ਲੱਗੀ ਅੱਗ ਅਦੀਸ ਨੂੰ ਹੋਇਆ ਭੁੱਜ ਕਬਾਬ।
ਕਹਿੰਦਾ, "ਮਾਰੋ ਮਸਖ਼ਰੇ ਤਾਈਂ ਪਕੜ ਸ਼ਿਤਾਬ।"
ਚਹੁੰ ਤਰਫ਼ਾਂ ਥੀਂ ਪਹਿਲਵਾਂ ਪਏ ਉਮਰ ਤੇ ਧਾ।
ਤੇਗ਼ ਲਈ ਹੱਥ ਉਮਰ ਨੇ ਕੀਤੇ ਬਹੁਤ ਫ਼ਨਾ।
ਜਾਂ ਜਾਤਾ ਜੋ ਆਂਵਦੇ ਬਾਜ ਨਹੀਂ ਗੁਮਰਾਹ।
ਮਾਰੇ ਸ਼ੀਸ਼ਾ ਨਫ਼ਤ[5] ਦਾ ਕੀਤੇ ਕਈ ਸਵਾਹ।
ਮਰਦ ਬਹਾਦੁਰ ਸ਼ਾਹ ਦੇ ਬਹੁਤ ਜਲੇ ਵਿੱਚ ਨਾਰ[6]।
ਰਹਿੰਦੇ 'ਦੇਉ ਦੇਉ' ਆਖਦੇ ਨੱਸ ਟੁਰੇ ਮੁਰਦਾਰ'।
ਫੇਰ ਉਮਰ ਨੇ ਸੁੱਟਿਆ ਰੁੱਕਾ ਤਰਫ਼ ਅਦੀਸ।
ਕਹਿਆ ਜਵਾਨ ਅਦੀਸ ਨੇ, 'ਜਾਹ, ਐ ਉਮਰ ਰਈਸ !
ਹਮਜ਼ੇ ਨੂੰ ਕਹਿ ਕਰਾਂਗਾ ਭਲਕੇ ਤੈਂਥੀ ਜੰਗ।
ਸੁਲਹ ਨਹੀਂ ਮੈਂ ਚਾਹਵਦਾ, ਹੈ ਇਹ ਮੈਨੂੰ ਨੰਗ।"
ਲਿਆ ਜਵਾਬ ਅਦੀਸ ਦਾ ਟੁਰਿਆ ਉਮਰ ਜਵਾਨ।
ਕੀਤਾ ਸਾਰਾ ਆਇਕੇ ਪਾਸ ਅਮੀਰ ਬਿਆਨ।
ਫ਼ਜਰੇ ਉਠ ਅਦੀਸ ਨੇ ਲਸ਼ਕਰ ਨਾਲ ਲਇਆ।
ਤਬਲ ਵਜਾਏ ਜੰਗ ਦੇ, ਵਿੱਚ ਮੈਦਾਨ ਗਇਆ।
ਏਧਰ ਵਾਲੀ ਅਰਬ ਦਾ ਹੋਇਆ ਦੇਖ ਤਿਆਰ।
ਸਾਰੀ ਫ਼ੌਜ ਅਮੀਰ ਦੀ ਹੋ ਆਈ ਅਸਵਾਰ।

---

1. ਹੁਕਮ 2. ਨਾਲਾਇਕ 3. ਮਾਣ ਸਤਕਾਰ 4. ਪੁਰਾਤਨ 5. ਜਾਦੂ ਦਾ ਸ਼ੀਸ਼ਾ 6. ਅੱਗ।

ਰੰਗਾ ਰੰਗ ਅਮੀਰ ਦੀ ਫ਼ੌਜ ਜਿਵੇਂ ਗੁਲਜ਼ਾਰ ।
ਜਾਲੀ ਜਾਨ ਹਸੂਦ[1] ਦੀ ਜ਼ੀਨਤ ਜ਼ੇਬ[2] ਸ਼ਿੰਗਾਰ ।
ਕਰਨ ਸਫ਼ਾਂ ਆਰਾਸਤਾ[3], ਸਾਫ਼ ਕਰਨ ਮੈਦਾਨ ।
ਤਬਲ ਵਜਾਏ ਜੰਗ ਦੇ ਕਰਦੇ ਜੋਸ਼ ਜਵਾਨ ।
ਰਣ ਅੰਦਰ ਕੁਫ਼ਾਰ[4] ਥੀਂ ਆਇਆ ਇਕ ਸਵਾਰ ।
ਵਿਚ ਮੈਦਾਨੇ ਆਇਕੇ ਉੱਚੀ ਕਰੇ ਪੁਕਾਰ ।
ਮੈਂ ਇਸਤਫ਼ਤਾਨੂਸ ਹਾਂ ਦੋਸਤ ਖ਼ਾਸ ਅਵਾਮ ।
ਵਾਕਿਫ਼ ਤੇ ਨਾਵਾਕਿਫ਼ਾਂ ਤਾਂਈਂ ਦੱਸਾਂ ਨਾਮ ।
ਘੱਲ, ਅਰਬ ਦੇ ਵਾਲੀਆ ! ਮਰਦ ਜਵਾਨ ਲੜੇ ।
ਯਾ ਨੱਸੇ, ਯਾ ਜ਼ਖ਼ਮ ਥੀਂ ਵਿੱਚ ਮੈਦਾਨ ਝੜੇ ।
ਸ਼ੇਰ ਸਿਯਹ[5] ਤਨ ਹਿੰਦ ਦੇ ਸ਼ਰਨ ਦੀਪੀ ਸਰਦਾਰ ।
ਸੁਣ ਆਵਾਜ਼, ਅਮੀਰ ਥੀਂ ਹੋਇਆ ਅਰਜ਼ ਗੁਜ਼ਾਰ ।
'ਜੁਗ ਜੁਗ ਤੇਰੇ ਤਾਲਿਆ[6] ਜਗ ਵਿੱਚ ਰਹਿਣ ਜਵਾਨ ।
ਰੁਖ਼ਸਤ ਦਿਹੋ ਸਵਾਰ ਹੋ ਜਾਵਾਂ ਵਿੱਚ ਮੈਦਾਨ ।
ਉਸ ਯੂਨਾਨੀ ਮਰਦ ਥੀਂ ਕਰਾਂ ਲੜਾਈ ਜਾ ।
ਖੰਡਾ ਜ਼ਰਾ ਵਜਾਇਕੇ ਦੋ ਹੱਥ ਦਿਆਂ ਦਿਖਾ ।"
ਸੌਂਪ ਖ਼ੁਦਾ ਨੂੰ ਟੋਰਿਆ ਹਮਜ਼ੇ ਨੇ ਲੰਧੌਰ ।
ਹਾਥੀ ਉੱਤੇ ਚੜ੍ਹ ਖੜਾ ਕਰਕੇ ਖ਼ੂਨੀ ਤੌਰ ।
ਗੁਰਜ਼ ਲਈ ਵਿੱਚ ਹੱਥ ਦੇ ਨਿਕਲੇ ਖੜਾ ਮੈਦਾਨ ।
ਯੂਨਾਨੀ ਨੇ ਪੁੱਛਿਆ, 'ਹੈਂ ਤੂੰ ਕੌਣ ਜਵਾਨ ?'
ਨਾਮ ਤੇਰਾ ਕੀ, ਕੌਣ ਹੈਂ, ਸੱਚ ਸੁਣਾ, ਮਕ਼ਬੂਲ ?
ਬਾਝ ਦਸਾਏ ਨਾਮ ਦੇ ਮਤ ਹੋਵੇਂ ਮਕ਼ਤੂਲ[7] ।"
ਕਹਿਆ, 'ਮੈਂ ਲੰਧੌਰ ਹਾਂ, ਬਾਪ ਮੇਰਾ ਸਾਦਾਨ ।
ਵਿੱਚ ਜਜ਼ਾਇਰ ਹਿੰਦ ਦੇ ਮੇਰਾ ਹੁਕਮ ਰਵਾਨ[8] ।
ਬਾਰਾਂ ਹਜ਼ਾਰ ਜਜ਼ੀਰਿਆਂ ਉੱਤੇ ਮੇਰਾ ਰਾਜ ।
ਸਰਕਸ਼[9] ਹਰ ਹਰ ਮੁਲਕ ਦੇ ਮੇਰਾ ਭਰਨ ਖ਼ਿਰਾਜ ।
ਨਾਮ ਮੇਰੇ ਦੀ ਧੁੱਮ ਹੈ ਸੁਣ ਲੈ ਵਿੱਚ ਜਹਾਨ ।
ਧਰਤਿ ਕ਼ਦਮ ਥੀਂ ਡੋਲਦੀ ਤੋਂ ਹਮਾਰੀ ਸ਼ਾਨ ।"
ਸੁਣ ਇਸਤਫ਼ਤਾਨੂਸ ਨੇ ਗੁਰਜ਼ ਲਈ ਹੱਥ ਚਾ ।
ਪੂਰੇ ਸੱਤ ਸੌ ਮਣਾਂ ਦੀ ਰਖਦਾ ਗੁਰਜ਼ ਸਦਾ ।
ਚਾ ਮਾਰੀ ਲੰਧੌਰ ਨੂੰ ਆਣ ਵਜੀ ਵਿੱਚ ਢਾਲ ।
ਸ਼ੁਅਲੇ ਆਤਿਸ਼ ਨਿਕਲੇ ਢਾਲੋਂ ਤੁਰਤ ਨਾਲ ।
ਫੇਰ ਮਾਰੀ ਲੰਧੌਰ ਨੇ ਉਸ ਨੂੰ ਗੁਰਜ਼ ਉਠਾ ।
ਵਿੱਚ ਲਸ਼ਕਰ ਯੂਨਾਨ ਦੇ ਗੁਰਜ਼ੋਂ ਗਈ ਸਦਾ[10] ।

---

1. ਹਸਦ ਕਰਨ ਵਾਲੇ (ਵਿਰੋਧੀ) ਦੀ 2. ਸਜਾਵਟ ਤੇ ਸਜਧਜ 3. ਸੰਵਾਰੀਆਂ 4. ਕਾਫ਼ਰਾਂ ਵਿੱਚੋਂ 5. ਸਿਆਹ, ਕਾਲਾ 6. ਰੱਬ ਕਰੇ 7. ਕਤਲ 8. ਚਲਦਾ, ਜਾਰੀ 9. ਬਾਗ਼ੀ 10. ਅਵਾਜ਼ ।

ਕਹਿੰਦੇ, "ਸਦ ਸਿਕੰਦਰੀ ਜੇ ਇਸਤ ਫ਼ਤਾਨੂਸ ।"
ਤਾਂ ਭੀ ਤਨ ਥੀਂ ਜਾਨ ਨੂੰ ਗੁਰਜ਼ ਗਈ ਲੈ ਚੂਸ ।
ਪਰ ਯੂਨਾਨੀ ਰਹਿਆ ਸੀ ਮਰਦਾਂ ਦੇ ਮਰਦਾਨ ।
ਕਹਿੰਦਾ ਹੱਸ ਲੰਧੌਰ ਨੂੰ, ਐ ਲੰਧੌਰ ਜਵਾਨ !
ਤੈਨੂੰ ਵਿੱਚ ਜਹਾਨ ਦੇ ਸੁਣਿਆ ਕੁੱਵਤ ਮੰਦ ।
ਪਰ ਮੈਂ ਜ਼ੋਰੋਂ ਤੁੱਧ ਥੀਂ ਹੋਵਾਂਗਾ ਦੋ ਚੰਦ[1] ।
ਵਾਰੋ ਵਾਰੀ ਦੋਹਾਂ ਨੇ ਖ਼ੂਬ ਚਲਾਏ ਵਾਰ ।
ਰਾਤ ਗਈ ਪੈ ਲੜਦਿਆਂ, ਕਿਨੇ ਨ ਖਾਧੀ ਹਾਰ ।
ਮੁੜ ਆਏ ਵਲ ਲਸ਼ਕਰਾਂ ਮੈਦਾਨੋਂ ਮਰਦਾਨ ।
ਫੇਰ ਇਸਤਫ਼ਤਾਨੂਸ ਭੀ ਸੁਬਹ[2] ਗਇਆ ਮੈਦਾਨ ।
ਪਰ ਸ਼ੱਦਾਦੀ ਏਧਰੋਂ ਯਲਆਦੀ ਸਰਦਾਰ ।
ਉਮਰ ਮਿਅਦੀ ਬਿਨ ਕਰਬ ਨੇ ਪਹਿਨ ਲਏ ਹਥਿਆਰ ।
ਉੱਠ ਇਜਾਜ਼ਤ ਮੰਗਦਾ ਹਮਜ਼ੇ ਦੇ ਦਰਬਾਰ ।
ਯੂਨਾਨੀ ਦੀ ਜਾਇ ਕੇ ਗਰਦ ਉਡਾਵਾਂ ਵਾਰ ।
ਹਮਜ਼ੇ ਨੇ ਫ਼ਰਮਾਇਆ, 'ਜਾਹ, ਐ ਉਮਰ ਜਹਾਨ ।
ਮਦਦ ਤੇਰੀ ਜਾ ਹੋਸੀਆ ਖ਼ਾਲਿਕ[3] ਰੱਬ ਰਹਮਾਨ ।"
ਕਹਿੰਦਾ, 'ਮਰਦਾ ! ਦੱਸ ਲੈ, ਹਮਜ਼ਾ ਤੂੰ ਹੀ ਹੈਂ ?
ਯਲਆਦੀ ਫ਼ਰਮਾਂਵਦਾ, 'ਹਮਜ਼ਾ ਨਾਹੀਂ ਮੈਂ ।
ਮੈਂ ਸਿਰ ਲਸ਼ਕਰ ਅਰਬ ਦਾ ਖ਼ਾਸਾ[4] ਖ਼ਿਦਮਤਗਾਰ ।
ਉਮਰ ਮਿਅਦੀ ਬਿਨ ਕਰਬ ਹਾਂ ਯਲਆਂਦੀ ਸਰਦਾਰ ।'
ਯੂਨਾਨੀ ਨੇ ਆਖਿਆ, 'ਲੜਿਆ ਕਲ ਲੰਧੌਰ ।
ਜਿਸ ਦਾ ਕੱਦ ਅਜ਼ੀਮ[5] ਹੈ, ਹੋਇਆ ਮੰਦਾ ਤੌਰ ।
ਤੈਨੂੰ ਤਾਕ਼ਤ ਲੜਨ ਦੀ ਕਦੋਂ ਅਸਾਡੇ ਨਾਲ ?
ਜਾ ਕੇ ਪੁੱਛ ਲੰਧੌਰ ਨੂੰ ਕੀ ਹੈ ਉਸ ਦਾ ਹਾਲ ।"
ਉਮਰ ਕਹੇ, 'ਯੂਨਾਨੀਆਂ ! ਲਾਫ਼ਾਂ[6] ਮੂਲ ਨ ਮਾਰ ।
ਆਪੇ ਨਜ਼ਰੀਂ ਆਵਸੀ, ਕਰ ਲੈ ਪਹਿਲਾ ਵਾਰ ।"
ਯੂਨਾਨੀ ਨੇ ਗੁਰਜ ਥੀਂ ਵਾਰ ਚਲਾਇਆ ਕਾਰ ।
ਯਲਆਦੀ ਨੇ ਢਾਲ ਤੇ ਲਿਆ ਸਮ੍ਹਾਲ ਸਹਾਰ ।
ਗੁਰਜ਼ ਵੱਜੀ ਵਿਚ ਢਾਲ ਦੇ ਫ਼ੌਜੀਂ ਸ਼ੋਰ ਪਿਆ ।
ਵਿੱਚ ਜ਼ਿਮੀਂ ਦੇ ਉਮਰ ਦਾ ਘੋੜਾ ਧੱਸ ਗਇਆ ।
ਘੋੜਾ ਆਇਆ ਛਾਲ ਥੀਂ ਧਰਤੋਂ ਬਾਹਰਵਾਰ ।
ਵਾਰ ਚਲਾਇਆ ਉਮਰ ਨੇ ਜ਼ਰਾ ਨ ਆਇਆ ਕਾਰ ।
ਗੁਰਜ਼ਾਂ ਬਾਦ ਦੁਪਹਿਰ ਦੇ ਸੁੱਟ ਲੇਵਨ ਤਲਵਾਰ ।
ਏਵੇਂ ਦੋਹਾਂ ਲੜਦਿਆਂ ਦਿੱਤਾ ਰੋਜ਼ ਗੁਜ਼ਾਰ ।

---

1. ਦੁੱਗਣਾ, ਵੱਧ 2. ਸਵੇਰੇ 3. ਖ਼ਲਕਤ (ਦੁਨੀਆਂ) ਦਾ ਮਾਲਿਕ 4. ਖ਼ਾਸ ਸਭ ਤੋਂ ਚੰਗਾ 5. ਵੱਡਾ 6. ਗੱਪਾਂ ।

ਦੋਵੇਂ ਮੁੜ ਕੇ ਫ਼ੌਜ ਵਲ ਆਏ ਵੇਲੇ ਸ਼ਾਮ ।
ਫੇਰ ਯੂਨਾਨੀ ਫ਼ਜਰ ਨੂੰ ਆਇਆ ਛੋੜ ਮੁਕ਼ਾਮ ।
ਨਾਅਰਾ ਮਾਰ ਪੁਕਾਰਿਆ, ਰਣ ਵਿੱਚ ਘੱਤ ਕਹਾ[1] ।
'ਹੋਰਾਂ ਘੱਲ ਨ ਹਮਜ਼ਿਆ ! ਖ਼ੁਦ ਮੇਰੇ ਵਲ ਆ ।
ਤੇਰੀ ਵੀ ਅੱਜ ਮਰਦੁਮੀ ਵੇਖ ਲਵਾਂ ਅਜ਼ਮਾ ।
ਕੇਡਕੁ ਸਾਹਿਬ ਜ਼ੋਰ ਹੈਂ, ਆ ਜਾ ਹੱਥ ਵਿਖਾ ।"
ਸੁਣ ਕੇ ਹਮਜ਼ਾ ਆਖਦਾ, ਮੁਕ਼ਬਿਲ ਹਲਬੀ ਨੂੰ ।
'ਘੋੜਾ ਤੇ ਹਥਿਆਰ ਸਭ ਮੇਰੇ ਲੈ ਆ ਤੂੰ ।"
ਮੁਕ਼ਬਿਲ ਝੱਬ ਲਿਆਂਵਦਾ ਘੋੜਾ ਤੇ ਹਥਿਆਰ ।
ਪਹਿਨ ਅਮੀਰੁਲ ਮੋਮਨੀਂ ਹੋ ਬਹਿੰਦਾ ਅਸਵਾਰ ।
ਹਮਜ਼ਾ ਉਪਰ ਖ਼ਿੰਗ[2] ਦੇ ਖ਼ਿੰਗ ਯਲਕ[3] ਤਵਾਨ[4] ।
ਆਇਆ ਜੌਲ[5] ਮਾਰਦਾ, ਆ ਵੜਿਆ ਮੈਦਾਨ ।
ਯੂਨਾਨੀ ਨੇ ਵੇਖ ਕੇ ਕਹਿਆ ਹਮਜ਼ੇ ਵੱਲ ।
'ਕਿਹੜਾ ਹੈਂ ਤੂੰ ਆਂਵਦਾ[4] ਜਾਹ ਹਮਜ਼ੇ ਨੂੰ ਘੱਲ ।
ਇਹ ਹੈ ਜੰਗ ਬਹਾਦੁਰੀ, ਕਾਰ ਨਹੀਂ ਆਸਾਨ ।
ਕਿਉਂ ਹੋਰਾਂ ਨੂੰ ਘੱਲਦਾ, ਆਪ ਬਚਾਵੇਂ ਜਾਨ !"
ਕਹੇ ਅਮੀਰੁਲ ਮੋਮਨੀਂ ਸੁਣ ਕੇ ਇਹ ਕਲਾਮ ।
'ਹਮਜਾ ਵਾਲੀ ਅਰਬ ਦਾ, ਹੈ ਮੇਰਾ ਹੀ ਨਾਮ ।"
ਸੁਣ ਯੂਨਾਨੀ ਰਹਿ ਗਇਆ ਹੈਰਤ[6] ਵਿੱਚ ਖ਼ਾਮੋਸ਼[7] ।
ਸ਼ੇਰ ਬੜਾ ਸੂ ਸ਼ੇਰ ਥੀਂ, ਕੱਦ ਸਹੇ ਦਾ ਗੋਸ਼[8] ।
"ਮੈਂ ਯੂਨਾਨੀ ਸ਼ੇਰ ਹਾਂ, ਸ਼ੇਰਾਂ ਦਾ ਸਰਦਾਰ ।
ਖਾ ਜਾਵਾਂ ਖ਼ਰਗੋਸ਼ ਨੂੰ ਇਕ ਦਮ ਵਿੱਚ ਸਵਾਰ ।
ਗੁਲ[10] ਰੁਖ਼ਸੀਰਾ[11] ਅਰਬੀਆ, ਨਰਮ ਤੇਰੇ ਹਥਿਆਰ ।
ਕਰ ਲੈ ਪਹਿਲਾ ਵਾਰ ਤੇ, ਲਾਹ ਲੈ ਦਿਲੋਂ ਬੁਖ਼ਾਰ ।
ਤੈਨੂੰ ਵਿੱਚ ਮੈਦਾਨ ਦੇ ਸਾਬਤ ਦਿਆਂ ਨਿਘਾਰ ।
ਮਗ਼ਜ਼ ਤੇਰੇ ਥੀਂ ਕਿਬਰ[12] ਦਾ ਦੇਵਾਂ ਅਸਰ ਉਤਾਰ ।
ਤੇਰੀ ਸ਼ਕਲ ਲਡਿੱਕੜੀ, ਹੋ ਆਇਓਂ ਅਸਵਾਰ ।
ਵਾਰ ਚਲਾ, ਫਿਰ ਦੇਖ ਲੈ ਮਰਦਾਂ ਦੀ ਪੈਕਾਰ ।"
ਹਮਜ਼ਾ ਕਹਿੰਦਾ, 'ਕਦੇ ਨਾ ਅੱਵਲ ਵਾਰ ਕਰਾਂ[13] ।
ਏਹੋ ਰਸਮ ਕ਼ਦੀਮ ਹੈ, ਜਾਂ ਪੈਕਾਰ ਕਰਾਂ[14] ।"
ਚਾ ਇਸਤਫ਼ਤਾਨੂਸ ਨੇ ਗੁਰਜ਼ੋਂ ਕੀਤਾ ਵਾਰ ।
ਹਮਜ਼ੇ ਕੁਝ ਨਾ ਜਾਣਿਆ ਉਪੱਰ ਢਾਲ ਸਹਾਰ ।

---

1. ਰੌਲਾ, ਸ਼ੋਰ ਸ਼ਰਾਬਾ 2. ਘੋੜਾ 3. ਖ਼ਿੰਗ (ਘੋੜਿਆਂ) ਦਾ ਯਲਕ (ਸਿਰਤਾਜ) 4. ਤਾਕਤਵਰ 5, ਹੈਰਾਨਗੀ 6. ਚੁੱਪ 7. ਕੰਨ 8. ਸਹੇ 9. ਫੁੱਲ 10.ਬੁਲ੍ਹ 11.ਹੰਕਾਰ 12. ਪਹਿਲਾਂ 13. ਲੜਾਈ 14. ਤੇਜ਼-ਤਲਵਾਰ ।

ਫੇਰ ਇਸਤਫ਼ਤਾਨੂਸ ਨੇ ਕਹਿਆ ਹਮਜ਼ੇ ਨੂੰ ।
"ਹੁਣ ਸ਼ੇਰਾ ਫ਼ੌਲਾਦੀਆ । ਵਾਰ ਚਲਾ ਲੈ ਤੂੰ ।"
ਹਜ਼ਰਤ ਅਰਬ ਅਮੀਰ ਨੇ ਫ਼ਰਮਾਇਆ, ਐ ਯਾਰ !
ਪੈ ਦਰ ਪੈ ਤਿੰਨ ਵਾਰ ਤੂੰ ਹੁਣ ਕਰ ਲੈ ਇਕਵਾਰ ।"
ਸੁਣ ਯੂਨਾਨੀ ਮਾਰੀਆਂ ਭੀ ਦੋ ਗੁਰਜ਼ਾਂ ਹੋਰ ।
ਹਮਜ਼ੇ ਨੂੰ ਕੁਝ ਖ਼ਬਰ ਨਾ ਯੂਨਾਨੀ ਦਾ ਜ਼ੋਰ ।
ਚਾਈ ਗੁਰਜ਼ ਹੁਸ਼ਾਮ ਦੀ ਹਜ਼ਰਤ ਅਰਬ ਇਮਾਮ ।
ਮਾਰੀ ਲੱਗੀ ਢਾਲ ਤੇ ਹੋਇਆ ਸ਼ੋਰ ਤਮਾਮ ।
ਤੇ ਇਸ਼ਤਫ਼ਤਾਨੂਸ ਦਾ ਅਸਪ ਹੋਇਆ ਟੁਟ ਦੋ ।
ਵਿਚ ਜ਼ਿਮੀਂ ਝੜ ਮਰਦ ਭੀ ਪਿਆ ਅਪੁੱਠਾ ਹੋ ।
ਡਿਗਦੇ ਸਰ ਜਵਾਨ ਨੇ ਧੂਹ ਲਈ **ਸਮਸਾਮ**[1] ।
ਚਾਹਿਆ ਖ਼ਿੰਗ[2] ਅਮੀਰ ਦੇ ਕ਼ਦਮ[3] ਕਰਾਂ ਕ਼ਤਲਾਮ ।
ਹਮਜ਼ਾ ਉਤੋਂ ਘੋੜਿਓਂ ਖੜਾ ਪਿਆਦਾ ਆ ।
ਹੋਇਆ ਆਪ ਮੁਕ਼ਾਬਲੇ, ਦਿੱਤਾ ਅਸਪ[4] ਹਟਾ ।
ਮਾਰੀ ਤੇਗ਼ ਅਮੀਰ ਨੂੰ ਯੂਨਾਨੀ ਦਿਲਗੀਰ ।
ਤੇਗ਼ ਧਸੀ ਵਿਚ ਢਾਲ ਦੇ, ਤੋੜੀ ਫੇਰ ਅਮੀਰ ।
ਯੂਨਾਨੀ ਨੇ ਮਾਰਿਆ, ਕਬਜ਼ਾ ਗੁੱਸੇ ਨਾਲ ।
ਕੀਤਾ ਰੱਦ ਅਮੀਰ ਨੇ ਜ਼ਿਮੀਂ ਪਿਆ ਫ਼ਿਲਹਾਲ[5] ।
ਉਮਰ ਉਮੱਈਏ ਦੌੜ ਕੇ ਕ਼ਬਜ਼ਾ ਲਿਆ ਉਠਾ ।
ਲੈ ਪਾਇਆ ਵਿੱਚ ਤੋਬਰੇ, ਟੁਰਿਆ ਲਸ਼ਕਰ[6] ਦਾ ।
ਯੂਨਾਨੀ ਨੇ ਆਖਿਆ 'ਤੂੰ' ਜ਼ਾਲਮ ਹੈਂ ਕੌਣ ?
ਲੈ ਟੁਰਿਆ ਹੈ ਵੇਖਦੇ ਕ਼ਬਜ਼ਾ ਆਵਾਗੌਣ ।
ਕਹਿਆ, 'ਪੁਛ ਜਹਾਨ ਥੀਂ ਮੇਰਾ ਏਹੋ ਕੰਮ ।
ਜੁ ਕੁਝ ਗਿਰੇ ਮੈਦਾਨ ਮੇਂ ਉਸ ਕੇ ਮਾਲਿਕ ਹਮ ।
ਗਿਰਾ ਯਹੀਂ ਸੋ ਲੀਆ ਹਮ, ਕਮਲੇ ! ਬਕੇਂ ਕਿਆ ?
ਮਤ ਬੋਲੋ ਰੇ ਬਾਵਰੇ[7] ! ਗਿਆ ਸੋ ਅੰਤ ਗਿਆ ।
ਤੁਮਰੀ ਸੂਝਾ ਨਿਰਧਨੀ, ਹਮਰੀ ਚਤੁਰ ਸੁਜਾਨ ।
ਕਬ ਸੁਨਿਆ ਤੈਂ ਜੀਊੜਾ, ਹਮਰਾ ਸੂਝ ਗਿਆਨ ?
ਨਾਹੀਂ ਮਾਲਿਕ ਮੁਲਕ ਦਾ ਨਾਹੀਂ ਪੈਨਸ਼ਨ ਖ਼ਵਾਰ ।
ਤੇ ਨਾ ਅੰਦਰ ਦੇਸ਼ ਦੇ ਮੇਰਾ ਵਣਜ ਵਪਾਰ ।
ਮੈਦਾਨਾਂ ਦੀ ਖਾਂਵਦਾ ਖੱਟੀ ਰਾਤ ਦਿਨੇ ।
ਮੁੱਦਤ ਦਾ ਮੈਂ ਕਾਰ ਇਹ, ਵਰਜਿਆ ਨਾ ਕਿਸੇ ।
ਸਾਨੂੰ ਸੁਖਾਂ ਸੁਖਦਿਆਂ ਏਹ ਦਿਨ ਘੱਲੇ ਰੱਬ ।
ਕੁਝ ਨ ਕਹਿ ਯੂਨਾਨੀਆਂ ! ਲੜ ਹਮਜ਼ੇ ਥੀਂ ਡੱਬ । "

1. ਤੇਜ਼ ਤਲਵਾਰ 2. ਘੋੜੇ 3. ਵੈਰ 4. ਘੋੜਾ 5. ਹੁਣ, ਤੁਰਤ ਹੀ 6. ਵਲ 7. ਪਾਗਲ ।

ਸੁਣ ਯੂਨਾਨੀ ਖ਼ਫ਼ਾ ਹੋ ਸ਼ਿਸ਼ਤੇ ਰੱਖੇ ਤੀਰ ।
'ਮਾਰ ਗਵਾਵਾਂ ਅਰਬੀਆਂ ! ਤਨ ਮਨ ਜਾਸੀ ਚੀਰ ।
ਕਬਜ਼ਾ ਮੇਰਾ ਸੱਟ ਦੇ, ਹੋਰ ਨ ਕਰ ਤਕਰਾਰ ।
ਜੇ ਤੇਰੀ ਅੱਜ ਮੌਤ ਹੈ, ਜੋ ਖ਼ਵਾਹਿਸ਼ ਕਰ ਯਾਰ ।
ਮੁਨਕਿਰ[1] ਹੈਂ ਜੇ ਹੱਕ ਥੀਂ, ਬੈਠੋਂ ਘੱਤ ਅੰਧੇਰ ।
ਹੱਕ ਮੇਰੇ ਤੇ ਝਗੜਦੋਂ, ਹੈਂ ਤੂੰ ਕੌਣ ਦਲੇਰ ?"
ਉਮਰ ਉਮੱਈਆ ਸਾਮ੍ਹਣੇ ਕਰੇ ਜਵਾਬ ਖਲੋ ।
ਢਾਲ ਅੱਗੇ ਰੱਖ ਕਾਗਜ਼ੀ ਖੜਾ ਮੁਕਾਬਿਲ ਹੋ ।
ਵੇਖ ਟੁੱਟੇ ਸਮਾਨ ਨੂੰ ਹਸ ਹਸ ਮਰਦ ਕਹੇ ।
'ਰਹੇ ਨ ਮਾਲਿਕ ਢਾਲ ਦਾ, ਨਾ ਏਹ ਢਾਲ ਰਹੇ ।"
ਉਮਰ ਕਹੇ, 'ਤੂੰ ਹੱਸ ਕੇ ਮੁਫ਼ਤ ਨ ਵਕਤ ਗਵਾ ।
ਸ਼ੇਰ ਵਸ਼ਾਂ[2] ਯੂਨਾਨੀਆਂ ! ਤੀਰ ਚਲਾ ਦਿਖਲਾ ।"
ਸਣ ਇਸਤਫ਼ਤਾਨੂਸ ਨੇ ਕੀਤਾ ਤੀਰ ਰਿਹਾ[3] ।
ਉਮਰ ਲਗਾਈ ਛਾਲ ਤੇ ਝੜਿਆ ਤੀਰ ਖ਼ਤਾ[4] ।
ਉਮਰ ਪੱਤਰ ਚਕ ਮਾਰਿਆ, ਮੂੰਹ ਸਿਰ ਭੱਜ ਗਿਆ ।
ਯੂਨਾਨੀ ਡਿਗ ਜ਼ਿਮੀਂ ਤੇ ਹੋ ਬੇਹੋਸ਼ ਪਿਆ ।
ਹੋਸ਼ ਪਈ ਲੈ ਮਾਰਿਆ ਹੋਰ ਉਮਰ ਨੂੰ ਤੀਰ ।
ਉਹੋ ਹਾਲਾ ਦੇਖਿਆ ਖੜਾ ਰਹਿਆ ਦਿਲਗੀਰ ।
'ਐ ਮਰਦਾ ! ਯੂਨਾਨੀਆ !" ਕਹਿੰਦਾ ਅੱਮ ਰਸੂਲ[5] ।
ਉਮਰ ਬਲਾਇ ਅਜ਼ੀਮ[6] ਹੈ, ਇਸ ਨੂੰ ਛੇੜ ਨ ਮੂਲ ।
ਸ਼ੀਸ਼ ਮਹਲ ਵਿਚ ਬੈਠਿਆਂ ਅੱਵਲ ਸੰਗ ਨ ਮਾਰ ।
ਇਕੋ ਸੰਗ[7] ਹਰੀਫ਼ ਦਾ ਖ਼ਾਨਾ ਕਰੇ ਖ਼ੁਆਰ ।
ਅੱਗੇ ਵਾਰੇ ਉਮਰ ਦੇ ਕਦੇ ਨ ਆਇਆ ਕੋ ।
ਤੇ ਤੂੰ ਕਦੀ ਨ ਆਵਸੇਂ, ਮੁਫ਼ਤ ਖ਼ੁਆਰ ਨਾ ਹੋ ।"
ਯੂਨਾਨੀ ਫ਼ਰਮਾਂਵਦਾ, 'ਇਹ ਸੱਚੀ ਹੈ ਗੱਲ ।
ਇਸ ਆਫ਼ਤ ਨੂੰ ਹਮਜ਼ਿਆ ! ਮੋੜ ਪਿਛਾਂਹਾ ਘੱਲ ।
ਕਬਜ਼ਾ ਇਸ ਨੂੰ ਬਖਸ਼ਿਆ, ਬੇ-ਮਿੰਨਤ ਅਹਿਸਾਨ ।"
ਰਾਜ਼ੀ ਹੋ ਕੇ ਫ਼ੌਜ ਵਲ, ਆਇਆ ਉਮਰ ਜਵਾਨ ।
ਫਿਰ ਯੂਨਾਨੀ ਜੋਸ਼ ਕਰ ਪੌਂਦਾ ਤਰਫ਼ ਅਮੀਰ ।
ਤੇਗੋਂ ਢਾਲ ਅਮੀਰ ਦਾ ਗੋਸ਼ਾ[8] ਸੁੱਟੇ ਚੀਰ ।
ਥੋੜਾ ਜ਼ਖ਼ਮ ਅਮੀਰ ਨੂੰ ਲੱਗਾ ਬੇ-ਮਾਲੂਮ ।
ਚਾਹਿਆ ਪਕੜ ਹਰੀਫ਼[9] ਨੂੰ ਮਾਰ ਕਰੇ ਮਾਦੂਮ[10] ।

---

1. ਇਨਕਾਰੀ 2. ਸ਼ਕਲ, ਸ਼ਬੀਹ 3. ਤੀਰ ਛੱਡਿਆ 4. ਅਜ਼ਾਈਂ ਗਿਆ 5. ਅਮੀਰ ਹਮਜ਼ਾ 6. ਵੱਡੀ ਮੁਸੀਬਤ 7. ਵਿਰੋਧੀ 8. ਨੁੱਕਰ, ਇਕ ਕਿਨਾਰਾ 9. ਵਿਰੋਧੀ 10. ਨਾਸ਼ ।

ਯੂਨਾਨੀ ਦੀ ਕਮਰ ਥੀਂ ਹਮਜ਼ਾ ਪਕੜ ਦੁਵਾਲ[1] ।
ਕਹਿੰਦਾ, 'ਨਾਅਰਾ ਮਾਰਸਾਂ ਰੱਖੀਂ ਸੁਰਤ ਸਮ੍ਹਾਲ ।"
ਯੂਨਾਨੀ ਨੇ ਆਖਿਆ, 'ਤਿਫ਼ਲ[2] ਨਹੀਂ ਮੈਂ ਮੂਲ ।
ਜੋ ਮੈਂ ਤੇਰੇ ਨਾਅਰਿਓਂ ਹੋਵਾਂ ਹਾਲ ਮਲੂਲ[3] ।"
ਉਮਰ ਉਤਾਹਾਂ ਸੁੱਟਦਾ ਸਿਰ ਥੀਂ ਟੋਪ ਉਤਾਰ ।
ਅਪਨਾ ਆਪ ਸਮ੍ਹਾਲਦੇ ਅਰਬੀ ਸਮਝ ਇਸ਼ਾਰ[4] ।
ਹਮਜ਼ੇ ਨਾਅਰਾ ਮਾਰਿਆ, ਸ਼ੋਰ ਗਿਆ ਅਸਮਾਨ ।
ਵਿੱਚ ਪੰਜਾਹਾਂ ਕੋਹਾਂ ਦੇ ਥਰ ਥਰ ਕਰੇ ਜਹਾਨ ।
ਸ਼ੇਰ ਬਘੇਲੇ ਜੰਗਲੋਂ ਨੱਸੇ ਛੋੜ ਮੁਕਾਮ ।
ਲਸ਼ਕਰ ਵਿਚ ਅਦੀਸ ਦੇ ਪਿਆ ਤਜ਼ਲਜ਼ਲ[5] ਆਮ ।
ਭੀ ਇਸ਼ਤਫ਼ਤਾਨੂਸ ਦੇ ਸੁਸਤ ਪਏ ਐਜ਼ਾ[6] ।
ਕਮਰੋਂ ਪਕੜ ਅਮੀਰ ਨੇ ਲਇਆ ਜਵਾਨ ਉਠਾ ।
ਸਿਰ ਦੇ ਉੱਪਰ ਫੇਰ ਕੇ ਧਰਤ ਸੁੱਟੇ ਪਟਕਾ ।
ਉਮਰ ਉਮੱਈਆ ਦੌੜਿਆ ਬੰਨ੍ਹ ਲਿਆਇਆ ਜਾ ।
ਦੂਜਾ ਭਾਈ ਓਸ ਦਾ ਨਾਮ ਸਦਸ ਤਫ਼ਤੂਸ ।
ਜਾਂ ਉਸ ਡਿੱਠਾ ਪਕੜਿਆ ਵੀਰ ਇਸਤਫ਼ਤਾਨੂਸ ।
ਰਣ ਵਿੱਚ ਘੋੜਾ ਫੇਰ ਕੇ ਆਣ ਚਲਾਇਆ ਵਾਰ ।
ਕਮਰੋਂ ਪਕੜ ਕੇ ਲੈ ਗਿਆ ਮੱਕੇ ਦਾ ਸਰਦਾਰ ।
ਫੇਰ ਜ਼ਿਮੀਂ ਤੇ ਸੁੱਟਿਆ ਹੋ ਬੇਹੋਸ਼ ਪਿਆ ।
ਉਮਰ ਉਮੱਈਆ ਬੰਨ੍ਹ ਕੇ, ਲੈ ਕੇ ਦੌੜ ਗਿਆ ।
ਫੇਰ ਨ ਆਇਆ ਸਾਮ੍ਹਣੇ ਮਰਦ ਕੋਈ ਮੈਦਾਨ ।
ਆ ਲੱਥਾ ਵਿੱਚ ਫ਼ੌਜ ਦੇ ਅਰਬੀ ਸ਼ੇਰ ਜਵਾਨ ।
ਦੋਹਾਂ ਨੂੰ ਸਦਵਾਂਵਦਾ ਅਪਨੇ ਪਾਸ ਜਵਾਨ ।
'ਕਿਵੇਂ ਤੁਸਾਂ ਨੂੰ ਪਕੜਿਆ, ਮੈਂ ਮਰਦੋ ! ਮੈਦਾਨ ?"
ਕਹਿੰਦੇ, 'ਸਾਨੂੰ ਪਕੜਿਆ ਮਰਦਾਂ ਦੇ ਮਰਦਾਨ ।
ਉਮਰ ਤੇਰੀ ਮਰਦੁਮੀ[7] ਜਾਨ ਅਸਾਂ ਕੁਰਬਾਨ ।"
ਹਮਜ਼ਾ ਕਹਿੰਦਾ, 'ਆਖਦੇ ਆਲਿਮ[8] ਦੇ ਦਾਨਾ[9] ।
ਮਰਦ ਹੋਵੇ ਯਾ ਮਰਦ ਦੀ ਖ਼ਿਦਮਤ ਦੇ ਵਿੱਚ ਆ ।
ਦੋਹਾਂ ਤਾਈਂ ਪਕੜਦਾ ਹਮਜ਼ਾ ਵਿੱਚ ਕਿਨਾਰ ।
ਦੋਹਾਂ ਨੂੰ ਪਹਿਨਾਂਵਦਾ ਖ਼ਿਲਅਤ[10] ਜ਼ੀਨਤ ਦਾਰ[11] ।
ਉੱਪਰ ਜ਼ੱਰੀ[12] ਕੁਰਸੀਆਂ ਪਕੜ ਬਹਾਏ ਜਾਰ ।

---

1. ਹਮੜੇ ਦੀ ਪੇਟੀ 2. ਬੱਚਾ 3. ਰੰਜ 4. ਇਸ਼ਾਰਾ, ਇੰਗਤ 5. ਭੁਚਾਲ 6. ਅੰਗ 7. ਬਹਾਦੁਰੀ 8. ਦੁਨੀਆਂ 9. ਅਕਲਮੰਦ 10. ਸਿਰਪਾਉ 11. ਮੋਤਨੀਕ 12. ਸੁਨਹਿਰੀ ।

ਬਾਅਦ ਤੁਆਮੋਂ[1] ਆਖਦਾ ਮੱਕੇ ਦਾ ਸਰਦਾਰ ।
'ਐ ਮਰਦੋ ! ਯੂਨਾਨੀਓ ! ਹੋਸੋ ਬਰਖ਼ੁਰਦਾਰ[2] ।
ਦੱਸੋ, ਹੁਣ ਕੀ ਕਰੇਗਾ ਸ਼ਾਹ ਅਦੀਸ ਦਲੇਰ ?
ਸੁਲਹ ਕਰੇ ਯਾ ਕਰੇਗਾ ਜੰਗ ਅਸਾਂ ਥੀਂ ਫੇਰ ?"
ਕਹਿੰਦੇ, 'ਸਾਡੇ ਜ਼ੋਰ ਤੇ ਲੜਦਾ ਸੀ ਉਹ ਸ਼ਾਹ ।
ਸੁਲਹ ਕਰੇਗਾ ਤੁਸਾਂ ਥੀਂ ਹੁਣ ਉਹ ਖ਼ਵਾਹ ਮਖ਼ਵਾਹ[3] ।
ਓਧਰ ਜਾਂ ਮੈਦਾਨ ਥੀਂ ਨੱਸ ਅਦੀਸ ਗਿਆ ।
ਕਾਰਨ ਤਾਈਂ ਆਖਦਾ, 'ਹੁਣ ਤਦਬੀਰ ਕਿਆ ?
ਮੇਰੇ ਦੋਵੇਂ ਪਹਿਲਵਾਂ[4] ਹਮਜ਼ੇ ਪਕੜ ਲਏ ।
ਹੁਣ ਉਹ ਦੋਵੇਂ ਓਸ ਦੇ ਕਾਬੂ ਵਿੱਚ ਪਏ ।
ਸੀ ਓਨ੍ਹਾਂ ਦੇ ਸਿਰੇ ਤੇ ਮੇਰਾ ਜੰਗ ਤਮਾਮ ।
ਹੁਣ ਮੇਰੇ ਪਰ ਆਵਸੀ ਗ਼ਾਲਿਬ ਅਰਬ ਇਮਾਮ[5] ।"
ਕਾਰਨ ਅਰਜ਼ ਗੁਜ਼ਾਰਦਾ, ਬਦ ਬਾਤਨ[6] ਬਦਜ਼ਾਤ[7] ।
ਸਤ ਖੂਹੇ ਮੈਦਾਨ ਵਿੱਚ ਕੱਢੋ ਰਾਤੋ ਰਾਤ ।
ਪਤਲੀ ਛੱਤ ਪਵਾਇ ਕੇ, ਉਪਰ ਖ਼ਾਕ ਪਵਾ[8] ।
ਇੱਕੋ ਜੇਹੀ ਜ਼ਿਮੀਂ ਥੀਂ ਜਾਗਾ ਦਿਓ ਰਲਾ ।
ਫ਼ਜਰੇ ਮੈਂ ਚੜ੍ਹ ਜਾਵਸਾਂ, ਕਹਿਸਾਂ ਹਮਜ਼ੇ ਨੂੰ ।
ਆ ਖ਼ੁਦ ਹਮਜ਼ਾ ਅਰਬੀਆ ! ਮੈਥੀਂ ਲੜ ਲੈ ਤੂੰ ।
ਜਾਂ ਹਮਜ਼ਾ ਚੜ੍ਹ ਆਵਸੀ ਪੌਜੀ ਖੂਹੇ ਵਿੱਚ ।
ਹੁਕਮ ਕਰੀਂ ਤੂੰ ਫ਼ੌਜ ਨੂੰ ਖ਼ਾਕ ਸੁਟਣ ਵਿੱਚ ਖਿੱਚ ।
ਭਰ ਦੇਵਣ ਉਸ ਖੂਹ ਨੂੰ ਵਿੱਚੇ ਦੇਣ ਦਬਾ ।
ਅਰਬੀਜ਼ਾਦਾ ਜ਼ਿਮੀਨ ਦੇ ਹੇਠਾਂ ਹੋਗੁ ਫ਼ਨਾ ।
ਜਾਨ ਜਦੋਂ ਸਰਦਾਰ ਦੀ ਦੇਵਣ ਮੁਫ਼ਤ ਗਵਾ ।
ਬਾਕੀ ਲਸ਼ਕਰ ਓਸ ਦਾ ਮੁੜੇ ਪਿਛਾੜੀ ਦਾ ।"
ਕਾਰਨ ਦੀ ਤਦਬੀਰ ਨੂੰ ਕਰੇ ਅਦੀਸ ਪਸੰਦ ।
'ਤੂੰ ਹੈਂ ਭਾਈ ਕਾਰਨਾਂ ! ਕਾਮਿਲ[9] ਦਾਨਿਸ਼ਮੰਦ[10] ।"
ਖੂਹੇ ਸਤ ਕਢਵਾਂਵਦਾ, ਰਾਤੋ ਰਾਤੀਂ ਸ਼ਾਹ ।
ਫ਼ਜਰੇ ਫੇਰ ਵਜਾਂਵਦਾ ਜੰਗੀ ਤਬਲ ਤਬਾਹ ।
ਸੁਣਕੇ ਸ਼ੋਰ ਨਕਾਰਿਆਂ ਹੋ ਹਮਜ਼ਾ ਅਸਵਾਰ ।
ਵੇਖੇ ਆ ਮੈਦਾਨ ਵਿੱਚ ਕਾਰਨ ਹੈ ਮੁਰਦਾਰ ।
ਜਾਂ ਸੌਗੰਦ ਅਮੀਰ ਨੂੰ ਯਾਦ ਆਈ ਇਕ ਵਾਰ ।
ਬਦਨ ਮੁਬਾਰਕ ਉੱਪਰੋਂ, ਲਾਹ ਸੁੱਟੇ ਹਥਿਆਰ ।
ਢਾਲ ਲਈ ਹੱਥ ਕੋਰੜਾ, ਗਇਆ ਸਵਾਰ ਅਮੀਰ ।
ਸਤ ਖੂਹਾਂ ਥੀਂ ਪਾਰ ਸੀ ਅੱਗੇ ਖੜਾ ਸਰੀਰ[11] ।

---

1. ਰੋਟੀ ਤੋਂ 2. ਵਧਦੇ ਫੁਲਦੇ ਰਹੋ (ਛੋਟਿਆਂ ਵਾਸਤੇ ਵੱਡਿਆਂ ਦੀ ਦੁਆ) 3. ਮੱਲੋਜ਼ੋਰੀ 4. ਘੁਲਾਟਾ, ਜੋਧਾ 5. ਅਮੀਰ ਹਮਜ਼ਾ 6. ਦੁਸ਼ਟ–ਆਤਮਾ 7. ਬਦ ਤੁਖ਼ਮ 8. ਮਿੱਟੀ 9. ਪੂਰਾ 10. ਅਕਲਮੰਦ 11. ਚਲਾਕ, ਬਦਮਾਸ਼ ।

ਪਹਿਲੇ ਜਿਸ ਦਮ ਖੂਹ ਦੇ ਘੋੜਾ ਪਾਸ ਗਇਆ ।
ਅੱਗੇ ਮੂਲ ਨ ਲਹਿਆ ਰਖ,° ਮੋੜ ਪਿਛਾਂਹ ਲਇਆ ।
ਹਮਜ਼ਾ ਪੇਸ਼ ਚਲਾਂਵਦਾ ਘੋੜਾ ਟੁਰੇ ਨ ਮੂਲ ।
ਮਾਰ ਬਥੇਰਾ ਕੋਰੜੇ ਰਹਿਆ ਅੱਮ ਰਸੂਲ[1] ।
ਤਾਜ਼ਿਆਨਾ[2] ਇਕ ਮਾਰਿਆ ਹਮਜ਼ਾ ਗ਼ੁੱਸੇ ਹੋ ।
'ਕੀ ਅੱਜ ਹੋਇਆ ਘੋੜਿਆ ! ਕਿਉਂ ਅੜ ਰਹਿਓਂ ਖਲੋ ?''
ਕਾਰੀ[3] ਲੱਗਾ ਕੋਰੜਾ, ਅਸਪ ਲਗਾਈ ਛਾਲ ।
ਛੇ ਖੂਹੇ ਟੱਪ ਲੈ ਗਇਆ ਕਾਮਲ ਕੁਵਤ ਨਾਲ ।
ਅਗਲੇ ਕ਼ਦਮ ਦੋ ਅਸਪ[4] ਦੇ, ਗਏ ਸਤਾਂ ਥੀਂ ਪਾਰ ।
ਪਿੱਛਲੇ ਕ਼ਦਮ ਦੋ ਰਹਿ ਗਏ, ਖੂਹ ਸੱਤਵੇਂ ਵਿਚਕਾਰ ।
ਉੱਤਰ ਹਮਜ਼ਾ ਘੋੜਿਓਂ ਖੂਹੇ ਵਿੱਚ ਪਇਆ ।
ਕੋਈ ਤਕੱਬਰ[5] ਬੋਲਿਆ ਅੱਗੇ ਆ ਗਇਆ ।
ਪਰ ਕੁਝ ਜ਼ਰਬ[6] ਅਮੀਰ ਨੂੰ ਮੂਲ ਨ ਆਈ ਕਾਰ ।
ਢਾਲ ਸਿਰੇ ਤੇ ਰੱਖ ਕੇ ਜਾਦਾ ਹੋ ਹੁਸ਼ਿਆਰ ।
ਖ਼ੰਜਰ ਨਾਲ ਜ਼ਿਮੀਨ ਨੂੰ ਪੁੱਟ ਲਿਆ ਇਕ ਵੱਲ ।
ਕੀਤਾ ਹੁਕਮ ਅਦੀਸ ਨੇ, ਕਾਫ਼ਿਰ ਪੌਂਦੇ ਚੱਲ ।
ਪਾ ਮਿੱਟੀ ਕੁਫ਼ਾਰ ਨੇ ਦਿੱਤਾ ਖੂਹ ਦਬਾ ।
ਜਾਤਾ ਵਾਲੀ ਅਰਬ ਦਾ ਹੋਇਆ ਹੋਗੁ ਫ਼ਨਾ ।
ਪਰ ਹਮਜ਼ੇ ਨੂੰ ਏਸ ਥੀਂ ਜ਼ੱਰਰ[7] ਨ ਹੋਇਆ ਸੀ ।
ਇਕ ਵਲ ਨਕ਼ਬ[8] ਲਗਾਂਵਦਾ ਹਜ਼ਰਤ ਅੱਮ ਨਬੀ[9] ।
ਜਿਸ ਦਮ ਡਿੱਠਾ ਅਰਬੀਆਂ ਹੋਇਆ ਇਹ ਅਹਿਵਾਲ ।
ਸਾਰੇ ਉੱਪਰ ਘੋੜਿਆਂ ਚੜ੍ਹ ਬੈਠੇ ਫ਼ਿਲਹਾਲ[10] ।
ਨਾਅਰੇ ਕਰਕੇ ਜਾ ਪਏ ਜਿਉਂ ਭੇਡਾਂ ਵਿੱਚ ਸ਼ੇਰ ।
ਲਈ ਅਦੀਸ ਖ਼ਬੀਸ[11] ਦੀ ਫ਼ੌਜ ਚੁਤਰਫ਼ੋਂ ਘੇਰ ।
ਜਾਂ ਮਰਦਾਂ ਕਰ ਤੇਜ਼ੀਆਂ ਧੂਹ ਲਈ ਤਲਵਾਰ ।
ਤਾਬ ਨਾ ਆਂਦੀ ਕਾਫ਼ਿਰਾਂ, ਨੱਸ ਗਏ ਖਾ ਹਾਰ ।
ਫ਼ੌਜ ਵੜੀ ਵਿੱਚ ਕਿ਼ਲੇ ਦੇ ਸਣ ਕ਼ਾਰਨ ਸੁਲਤਾਨ ।
ਬੰਨ੍ਹ ਦਰੇ ਵਿੱਚ ਖ਼ੰਦਕੇ ਕੀਤਾ ਆਬ[12] ਰਵਾਨ[13] ।
ਜਾਂ ਅਰਬੀ ਧਾਹ ਪਏ ਸੀ ਉੱਪਰ ਫ਼ੌਜ ਕੁਫ਼ਾਰ ।
ਸੰਨ੍ਹ ਲਗਾ ਵਿੱਚ ਖੂਹ ਦੇ, ਵੜਿਆ ਉਮਰ ਅਯਾਰ ।
ਡਿੱਠਾ ਅੰਦਰ ਖੂਹ ਦੇ ਹਮਜ਼ਾ ਨਾਹੀਂ ਮੂਲ ।
ਕਿੱਧਰ ਗ਼ਾਇਬ[14] ਹੋ ਗਿਆ ਰਹਿਆ ਉਮਰ ਮਲੂਲ[15] ।

---

1. ਅਮੀਰ ਹਮਜ਼ਾ 2. ਕੋਰੜਾ 3. ਡਾਢਾ 4. ਘੋੜੇ 5. ਹੰਕਾਰ ਦਾ ਵਚਨ 6. ਚੋਟ 7. ਦੁੱਖ 8. ਸੰਨ੍ਹ, ਪਾੜ 9. ਅਮੀਰ ਹਮਜ਼ਾ 10. ਤੁਰਤ ਫੁਰਤ 11. ਪਲੀਦ, ਨਾਪਾਕ 12. ਪਾਣੀ 13. ਚਾਲੂ 14. ਗੁੱਪਤ 15. ਢੰਜ ।

ਤੇਜ਼ ਨਜ਼ਰ ਧਰ ਇਕ ਸਿਰੇ ਦੇਖੇ ਹੈਰਤ ਗੀਨ[1] ।
ਪੁਟਦਾ ਜਾਂਦਾ ਵੇਖਿਆ ਖ਼ੰਜਰ ਨਾਲ ਜ਼ਿਮੀਨ ।
ਵਿੱਚ ਅੰਧੇਰੇ ਉਮਰ ਭੀ ਲੱਭ ਨਿਸ਼ਾਨੀ ਠੀਕ ।
ਪੈਰ ਦਬਾਏ ਪਹੁੰਚਿਆ ਹਮਜ਼ੇ ਦੇ ਨਜ਼ਦੀਕ ।
ਸੂਆ ਕੱਢ ਅਮੀਰ ਦੇ ਚੋਭੇ ਅੰਦਰ ਕੰਨ ।
ਕਿਸ ਆਫ਼ਤ ਨੇ ਡੰਗਿਆ ਹਮਜ਼ਾ ਕਰਦਾ ਜ਼ੰਨ[2] ।
ਚਕ੍ਮਕ[3] ਕੱਢ ਅਮੀਰ ਨੇ ਲੋ[4] ਕਰ ਡਿੱਠਾ ਫੇਰ ।
ਉਮਰ ਉਮੱਈਆ ਦੇਖਿਆ ਪਿੱਛੇ ਖੜਾ ਦਲੇਰ ।
ਕਹਿਆ ਹੱਸ ਅਮੀਰ ਨੇ, 'ਵਾਹ ! ਚੋਰਾ ! ਤੈਂ ਚਾਲ ।
ਬਾਜ਼ੀ ਦੇਣੋਂ ਨਾ ਰਹਿਓਂ ਤੂੰ ਵਿੱਚ ਐਸੇ ਹਾਲ ।"
ਉਮਰ ਪੁੱਛੇ, 'ਕੀ ਕਰ ਰਹੇ ? 'ਕਿਹਾ, 'ਲਾਵਾਂ ਸੰਨ੍ਹ ।
ਤਾਂ ਵਿੱਚ ਕਿਲ੍ਹੇ ਅਦੀਸ ਨੂੰ ਨਿਕਲ ਲੈਸਾਂ ਬੰਨ੍ਹ ।
ਏਥੋਂ ਸ਼ਾਹ ਅਦੀਸ ਦਾ ਆਹਾ ਕਿਲ੍ਹਾ ਕ੍ਰੀਬ ।"
ਇਹ ਤਦਬੀਰ ਅਮੀਰ ਨੇ ਕੀਤੀ ਤਦਾਂ ਅਜੀਬ ।
ਉਮਰ ਉਮੱਈਆ ਆਖਦਾ, 'ਏਹ ਅਸਾਡਾ ਕਾਮ ।
ਵੱਲ ਚੰਗੇਰਾ ਸੰਨ੍ਹ ਦਾ ਮੈਨੂੰ ਯਾਦ ਤਮਾਮ ।"
ਪੁੱਟਣ ਲੱਗਾ ਜ਼ਿਮੀਂ ਨੂੰ ਉਮਰ ਅਯਾਰ ਚਲਾਕ ।
ਹਮਜ਼ਾ ਗਇਆ ਹਟਾਂਵਦਾ ਧੱਕ ਪਿਛਾੜੀ ਖ਼ਾਕ ।
ਤਾਂ ਪਹੁੰਚੇ ਵਿੱਚ ਕਿਲ੍ਹੇ ਦੇ ਖੋਜ ਬਨਾਵਣ ਨੂੰ ।
ਜਾਂਦੇ ਹੇਠ ਜ਼ਿਮੀਨ ਦੇ ਤਖ਼ਤ ਅਦੀਸੇ ਨੂੰ ।
ਪੁੱਟ ਜ਼ਿਮੀਂ ਜਾਂ ਆਂਵਦੇ ਉੱਪਰ ਤਰਫ਼ ਜਵਾਨ ।
ਆਏ ਹੇਠਾਂ ਤਖ਼ਤ ਦੇ ਸੀ ਜਿੱਥੇ ਸੁਲਤਾਨ ।
ਅੱਗੇ ਕਾਰਨ ਫ਼ਖ਼ਰ ਕਰ ਕਹਿੰਦਾ ਸੀ ਮੁਰਦਾਰ ।
'ਸੁਲਤਾਨਾ ! ਏਹ ਅਕ੍ਲ ਥੀਂ ਦੇਖ ਅਸਾਡੀ ਕਾਰ ।
ਕੇਹਾ ਅਰਬੀਜ਼ਾਦ ਨੂੰ ਮਾਰ ਗਵਾਇਆ ਮੈਂ ।
ਹਿਕਮਤ ਨਾਲ ਜ਼ਿਮੀਨ ਦੇ ਵਿੱਚ ਦਬਾਇਆ ਮੈਂ ।"
ਕਿਵੇਂ ਕਿ ਦੁਸ਼ਮਨ ਮਾਰਿਆ ਬਿਨ ਮਾਰੇ ਹਥਿਆਰ ।
ਸੁਣਦੇ ਹੇਠਾਂ ਤਖ਼ਤ ਦੇ ਹਮਜ਼ਾ ਉਮਰ ਅਯਾਰ ।
ਕਾਰਨ ਫ਼ਖ਼ਰ ਚਿਤਾਰਦਾ ਕਰ ਕਰ ਬੜੀ ਪੁਕਾਰ ।
ਤਦ ਨੂੰ ਦੋਨੋ ਮਾਰਦੇ ਹੇਠੋਂ ਤਖ਼ਤ ਉਲਾਰ ।
ਪਏ ਬਹਾਦੁਰ ਧਾ ਕੇ ਦੋਵੇਂ ਵਿੱਚ ਦਰਬਾਰ ।
ਹੈਰਾਨੀ ਵਿਚ ਕਾਫ਼ਿਰਾਂ ਜਾਨ ਚਲੀ ਵਿੱਚ ਨਾਰ[5] ।
ਹੋਸ਼ਾਂ ਗਈਆਂ ਗੁਮ ਹੋ ਬਦਨੋਂ ਗਏ ਤਵਾਨ[6] ।
ਦਿਲ ਬਾਝੋਂ ਸੁਖ ਦਿਲੇ ਥੀਂ ਉਡ ਹੋ ਗਏ ਰਵਾਨ ।

---

1. ਹੈਰਾਨ 2. ਗੁਮਾਨ, ਵਹਿਮ 3. ਚਕਮਾਕ, ਉਹ ਪੱਥਰ ਜਿਸ ਵਿੱਚੋਂ ਅੱਗ ਨਿਕਲਦੀ ਹੈ 4. ਚਾਨਣ 5. ਦੋਜ਼ਖ਼ ਦੀ ਅੱਗ 6. ਬਲ, ਜ਼ੋਰ ।

ਬਾਜ਼ੇ ਨੱਸੇ ਵੇਖਕੇ ਬਾਜ਼ੇ ਰਹੇ ਮੈਦਾਨ ।
ਪਹਿਲੇ ਕ਼ਿਲਿਓਂ ਦੌੜਿਆ ਕ਼ਾਰਨ ਸਰਗਰਦਾਨ[1] ।
ਲਾਫ਼ਾਂ[2] ਫ਼ਖ਼ਰ ਚਿਤਾਰੀਆਂ, ਚਾ ਧਰੀਆਂ ਵਿੱਚ ਤਾਕ਼ ।
ਹੁਣ ਦਿਲ ਥੀਂ ਯੂਨਾਨ ਨੂੰ, ਤਨ ਕਹਿ ਗਿਆ ਤਲਾਕ਼ ।
ਧਾ ਨੱਸਾ ਹੁਣ ਪੂਰੀਆਂ ਅਕ਼ਲ ਸਣੇ ਮੱਕਾਰ ।
ਨਾਲ ਦਿਆਂ ਦਾ ਕਰ ਗਿਆ ਚੌੜ ਝੁੱਗਾ ਸੌ ਵਾਰ ।
ਹਮਜ਼ੇ ਨਾਅਰਾ ਮਾਰਿਆ, 'ਜਾਹ ਨਹੀਂ ਬਦ ਬਖ਼ਤ[3] !"
ਬਦਲੇ ਤੇਰੇ ਕੇਤਿਆਂ ਦਿਆ ਸਜ਼ਾਈਂ ਸਖ਼ਤ ।"
ਉਮਰ ਅਯਾਰ ਅਦੀਸੁ ਨੂੰ ਧਰਤੀ ਮਾਰੇ ਚਾ ।
ਕਰਦਾ ਕੈਦ ਪਲੀਦ[4] ਨੂੰ ਜ਼ੰਜੀਰਾਂ ਵਿੱਚ ਪਾ ।
ਬਾਹਰਵਾਰੋਂ ਅਰਬੀਆਂ ਕਰ ਗ਼ਲਬਾ[5] ਇਕ ਵਾਰ ।
ਦਰਾ[6] ਹਿਸਾਰੋਂ[7] ਤੋੜਿਆ, ਮਾਰੇ ਲੋਕ ਹਜ਼ਾਰ ।
ਨਾਅਰਾ ਜਦੋਂ ਅਮੀਰ ਦਾ ਸੁਣਦੀ ਅਰਬ ਸਿਪਾਹ ।
ਵਿੱਚ ਖ਼ੁਸ਼ੀਆਂ ਦਿਲ ਉੱਛਲੇ ਦੁਸ਼ਮਨ ਪਏ ਤਬਾਹ ।
ਹਮਜ਼ਾ ਉੱਪਰ ਖ਼ਿੰਗ[8] ਦੇ ਆ ਹੋਇਆ ਅਸਵਾਰ ।
ਜਿੱਧਰ ਕ਼ਾਰਨ ਗਿਆ ਸੀ ਮਗਰ ਗਿਆ ਹੁਸ਼ਿਆਰ ।
ਉਮਰ ਉਮੱਈਆ ਭੀ ਗਿਆ ਹਮਜ਼ੇ ਦੇ ਹਮਰਾਹ[9] ।
ਦੋਵੇਂ ਦੌੜੇ ਜਾਂਵਦੇ ਵੇਖਣ ਅੰਦਰ ਰਾਹ ।
ਪਾਲੀ ਡੰਗਰ ਚਾਰਦਾ ਦੋਹਾਂ ਨਜ਼ਰ ਪਿਆ ।
ਜਾਂ ਉਸ ਡਿੱਠਾ ਇਨ੍ਹਾਂ ਨੂੰ ਡਰਦਾ ਦੌੜ ਗਿਆ !
ਹਮਜ਼ਾ ਕਹਿੰਦਾ, 'ਪਾਲੀਆ ! ਤੂੰ ਕਿਉਂ ਡਰਦਾ ਹੈਂ ?
ਤੇਰੇ ਮਾਰਨ ਵਾਸਤੇ ਆਇਆ ਨਾਹੀਂ ਮੈਂ ।"
ਪਾਲੀ ਕਹਿੰਦਾ, 'ਜਾਣ ਦੇਹ ਮੈਂ ਨਾਤਾਣੇ ਨੂੰ ।
ਨੱਸੇ ਵੱਧੀ ਅੱਗ ਵੀ ਵੇਖ਼ ਟਟਾਣੇ ਨੂੰ ।
ਗਿਆ ਅੱਗੇ ਇਕ ਦੌੜਿਆ, ਮਰਦ ਕੋਈ ਨਾ-ਮਰਦ ।
ਜੀਭ ਤੱਤੀ ਦਿਲ ਸੁਲਗਦਾ, ਗਰਮ ਜਿਗਰ, ਦਮ ਸਰਦ ।
ਦੋ ਸੌ ਚਾਬਕ ਮਾਰਿਆ ਮੈਨੂੰ ਉਸ ਨੇ ਚਾ ।
ਪਾਸ ਮੇਰੇ ਸੀ ਰੋਟੀਆਂ, ਖੋਹ ਗਿਆ ਲੈ ਧਾ ।"
ਹਮਜ਼ਾ ਕਹਿੰਦਾ, 'ਪਾਲੀਆ ! ਆ ਜਾ ਮੇਰੇ ਨਾਲ ।
ਉਹ ਕ਼ਾਰਨ ਬਦ ਬਖ਼ਤ ਸੀ, ਜਿਸਦਾ ਮੰਦਾ ਹਾਲ ।
ਬਦਲਾ ਤੇਰਾ ਓਸ ਥੀਂ ਚਲੀਂ, ਦਿਵਾਵਾਂਗਾ ।
ਉਸ ਜ਼ਾਲਿਮ ਮੁਰਦਾਰ ਨੂੰ ਮਾਰ ਗਵਾਂਵਾਂਗਾ ।"
ਆਹਾ ਕ਼ਾਰਨ ਦੌੜਿਆ, ਦਸ ਕੋਹ ਚਲਾ ਗਿਆ ।
ਜਾਤਾ ਹੁਣ ਕਦ ਆਵਸੀ ਹਮਜ਼ਾ ਮਗਰ ਪਿਆ ।

1. ਪਰੇਸ਼ਾਨ 2. ਗੱਪਾਂ 3. ਮੰਦਭਾਗ 4. ਨਾਪਾਕ 5. ਦਬਾਉ ਪਾ ਕੇ 6. ਲਾਂਘਾ 7. ਕਿਲੇ ਤੋਂ 8. ਘੋੜੇ 9. ਨਾਲ ।

ਰਾਹ ਅੰਦਰ ਇਕ ਹੌਜ਼ ਸੀ ਓਥੇ ਲੱਥਾ ਜਾ ।
ਅਟਕ ਗਿਆ ਇਕ ਘੜੀ ਭਰ ਦਿਲ ਦਾ ਖ਼ੌਫ਼ ਹਟਾ ।
ਧੋਵਨ ਲੱਗਾ ਲਾਹ ਕੇ ਜਾਮਾ ਬਦਨ ਤਮਾਮ ।
ਤਦ ਨੂੰ ਆਇਆ ਸਾਮ੍ਹਣੇ ਹਜ਼ਰਤ ਅਰਬ ਇਮਾਮ ।
ਕਹਿਆ ਦੇਖ ਅਮੀਰ ਨੇ, 'ਐ ਜ਼ਾਲਿਮ ਮਲਊਨ ।
ਹੁਣ ਤੂੰ ਲੀੜੇ ਆਪਣੇ ਧੋ ਆਪਣੇ ਵਿੱਚ ਖ਼ੂਨ ।"
ਹੁਣ ਕ਼ਾਰਨ ਲਾਚਾਰ ਹੋ ਅਰਜ਼ ਕਰੇ ਮੁਰਦਾਰ ।
'ਹਜ਼ਰਤ ! ਸਾਇਤ[1] ਖੜਾ ਹੋ, ਪਹਿਨ ਲਵਾਂ ਹਥਿਆਰ ।"
ਫ਼ਰਮਾਇਆ, 'ਐ ਦੁਸ਼ਮਨਾ ! ਨਾ ਦੇਵਾਂ ਆਰਾਮ ।
ਦੋਜ਼ਖ਼ ਦੇ ਹਥਿਆਰ ਜਾ, ਪਹਿਨ ਬਦਨ ਬਦਨਾਮ ।"
ਲੈ ਤਲਵਾਰ ਅਮੀਰ ਤੇ ਹਮਲਾ ਕਰੇ ਹਰਾਮ ।
ਲਾਹ ਹਥਿਆਰ ਅਮੀਰ ਭੀ ਰਹਿਆ ਓਸ ਮੁਕ਼ਾਮ ।
ਕ਼ਾਰਨ ਜਦੋਂ ਅਮੀਰ ਨੂੰ ਤਾਰੇ ਤੇਗ ਉਠਾ ।
ਹਮਜ਼ੇ ਨੇ ਹੱਥ ਆਂਵਦਾ ਫੜਿਆ ਵਿੱਚ ਹਵਾ ।
ਖੋਹਲ ਲਈ ਤਲਵਾਰ ਤੇ, ਟੁਕੜੇ ਕੀਤੇ ਦੋ ।
ਇਸ ਦੁਨੀਆਂ ਨੂੰ ਛੋੜ ਕੇ ਗਿਆ ਮੁਸਾਫ਼ਿਰ ਹੋ ।
ਜਾਨ ਜਹਾਨੋਂ ਕੂਕਦੀ ਗਈ ਮੁਰਾਂਦਾ ਤੋੜ ।
ਆਸਾਂ ਅੰਦਰ ਦਿਲੇ ਦੇ ਗਿਆ ਤੜਫਦੀਆਂ ਛੋੜ ।
ਓੜਕ ਅਪਨੀ ਬਦੀ ਦਾ ਬਦਲਾ ਪਾਇ ਗਿਆ ।
ਜਿਸ ਕੀਤਾ ਤਿਸ ਪਾਇਆ, ਨਾਹੀਂ ਖ਼ਤਾ ਗਿਆ ।
ਮੁਨਇਮ[2] ਵਕ਼ਤ ਚਲਾਇਆ ਤਿਨਹਾ[3] ਹੋਇ ਗਿਆ ।
ਕਾਫ਼ੀ ਰੋਜ਼ ਜਹਾਨ ਤੇ ਸ਼ੋਰ ਮਚਾਇ ਗਿਆ ।
ਹੋਰਾਂ ਜ਼ਹਿਰ ਖਿਲਾਂਵਦਾ ਆਪੇ ਖਾਇ ਗਿਆ ।
ਦਿਨ ਕੋਈ ਵਿੱਚ ਗ਼ਫ਼ਲਤਾਂ ਜਸ਼ਨ[4] ਉਡਾਇ ਗਿਆ ।
ਜਾਂਦੀ ਵਾਰ ਨ ਥਾਉਂ ਦਾ ਪਤਾ ਬਤਾ ਗਿਆ ।
ਜੋ ਵਿੱਚ ਏਸ ਜਹਾਨ ਦੇ ਦੁਆ ਕਮਾ ਗਿਆ ।
ਵਿੱਚ ਹਜ਼ੂਰ ਇਨਸਾਫ਼ ਦੇ ਕ਼ਾਬੂ ਆ ਗਿਆ ।
ਵਿੱਚ ਤਰਾਜ਼ੂ ਅਮਲ ਨੂੰ ਤੋਲ ਟਿਕਾਇ ਗਿਆ ।
ਚੰਗਾ ਪੂਰਾ ਤੋਲਿਆ, ਆਪ ਤੁਲਾਇ ਗਿਆ ।
ਆਕੜ ਦੇ ਸਿਰ ਖ਼ਾਕ ਤੇ ਝਾੜੂ ਝੜਾ ਗਿਆ ।
ਗ਼ਾਲਿਬ ਦੇਖ ਅਮੀਰ ਨੂੰ ਧੂਆਂ ਨਵਾ ਗਿਆ ।
ਇਸ ਦੁਨੀਆਂ ਦੇ ਹਾਲ ਤੇ ਰੋ ਫ਼ਰਮਾ ਗਿਆ ।
ਜੋ ਆਇਆ ਪਿੜ ਬੰਨ੍ਹ ਕੇ ਪੁਸ਼ਤ[5] ਲਵਾ ਗਿਆ ।

1. ਘੜੀ, ਪਲ 2. ਮਾਲਦਾਰ, ਨਿਆਮਤਾਂ ਦਾ ਮਾਲਿਕ 3. ਇਕੱਲਾ 4. ਮੌਜ ਮੇਲੇ । 5. ਪਿੱਠ ।

ਨਦੀ ਫ਼ਨਾ ਵਿਚ ਬੇੜੀਆਂ ਪੂਰ ਰੁੜ੍ਹਾ ਗਿਆ।
ਤੇ ਨਾ ਕਿਸ਼ਤੀ ਦਗ਼ੇ ਦੀ ਬੰਨੇ ਲਾ ਗਿਆ।
ਦੁਨੀਆਂ ਦੇ ਦਰਬਾਰ ਥੀਂ ਦਖ਼ਲ ਉਠਾ ਗਿਆ।
ਦਾਣਾ ਪਾਣੀ ਖ਼ੁਸ਼ੀ ਦਾ ਢੇਰ ਲੁਟਾ ਗਿਆ।
ਰਾਇ ਕਜ਼ੱਈਆ[1] ਜ਼ੁਲਮ ਦਾ ਢੇਰੀ ਢਾਇ ਗਿਆ।
ਗ਼ਮ ਖ਼ੁਸ਼ੀਆਂ ਦੇ ਹਾਲਦਾ ਵਕ਼ਤ ਨਿਭਾਇ ਗਿਆ।

ਸ਼ਹਿਰ ਅੰਦਰ ਬੇਹੂਦਗੀ ਠਾਠ ਚੜ੍ਹਾ ਗਿਆ।
ਕਹਿਣ ਗ਼ੁਲਾਮ ਰਸੂਲ ਨੂੰ ਹੋ ਸੌਦਾ ਗਿਆ।
ਐ ਦਿਲ, ਕੀਤੇ ਕੰਮ ਦੇ ਫਲ ਮਿਲਦੇ ਵਲ ਦੇਖ।
ਰਮਜ਼ੋਂ ਮਤਲਬ ਕੱਢ ਲੈ ਜੋ ਤੇਰੇ ਵਿੱਚ ਲੇਖ।

ਜੋ ਬੀਜੇਂ ਸੋ ਵੱਢਣਾ, ਰਸਮ ਰਮੇਸ਼ਾਂ ਦੀ।
ਕੰਡਾ ਬੀਜ ਨ ਵੱਢਣਾ ਚੰਬਾ ਕਿਨੇ ਕਟੀ।
ਕ਼ਾਰਨ ਦੇ ਹਥਿਆਰ ਤੇ ਨਾਲੇ ਘੋੜਾ ਮਾਲ।
ਪਾਲੀ ਤਾਈਂ ਦੇਂਵਦਾ ਹਮਜ਼ਾ ਫ਼ਰੁੱਖ਼[2] ਫ਼ਾਲ।
ਬਦਲਾ ਤੇਰੀਆਂ ਰੋਟੀਆਂ, ਨਾਲੇ ਤੇਰੀ ਮਾਰ।
ਹਨ ਇਹ ਵੱਡੇ ਕ਼ੀਮਤੀ ਕ਼ਾਰਨ ਦੇ ਹਥਿਆਰ।
ਲੈ ਪਾਲੀ ਖ਼ੁਸ਼ ਹੋਂਵਦਾ, ਦਿਲ ਨੂੰ ਪਿਆ ਅਰਾਮ।
ਨਾਲੇ ਉਸ ਦੀਆਂ ਰੋਟੀਆਂ ਸਾਬਤ ਅਜੇ ਤਮਾਮ।

ਨਾਲੇ ਮਾਲ ਜੁ ਕ਼ਾਰਨੇ ਆਂਦਾ ਖ਼ਰਚ ਸਬੀਲ[3]।
ਉਹ ਭੀ ਪਾਲੀ ਲੈਂਵਦਾ ਮੋਇਆ ਜਦੋਂ ਜ਼ਲੀਲ[4]।
ਕਾਰਨ ਤਾਈਂ ਮਾਰ ਕੇ ਮੁੜਿਆ ਅਰਬ ਅਮੀਰ।
ਲਸ਼ਕਰ ਦੇ ਵਲ ਚੱਲਿਆ ਖ਼ੁਸ਼ ਹੋ ਆਲਿਮਗੀਰ[5]।

ਰਾਹ ਵਿੱਚ ਪਾਲੀ ਪੁੱਛਦਾ ਉਮਰ ਉਮੱਈਆ ਨੂੰ।
"ਇਹ ਕਿਹੜਾ ਸਰਦਾਰ ਹੈ, ਦੱਸ ਹਕ਼ੀਕ਼ਤ ਤੂੰ?"
ਕਹਿਆ, 'ਵਾਲੀ ਅਰਬ ਦਾ ਹਮਜ਼ਾ ਜਿਸਦਾ ਨਾਮ।
ਮੁਲਕਾਂ ਦੇ ਵਿੱਚ ਸੁਣੀਂਦਾ ਜਿਸ ਦਾ ਨਾਮ ਤਮਾਮ।"

ਸੁਣਕੇ ਨਾਮ ਅਮੀਰ ਦਾ ਹੋ ਪਾਲੀ ਦਿਲ ਸ਼ਾਦ[6]।
ਬਾਦ ਦੁਆ ਹੱਥ ਬੰਨ੍ਹ ਕੇ ਅਰਜ਼ ਕਰੇ ਫ਼ਰਿਯਾਦ।
"ਸੁਣਿਆ ਮਿਹਰ ਨਿਗਾਰ ਤੇ ਆਸਿਕ਼ ਅਰਬ ਅਮੀਰ।
ਵਿੱਚ ਕਮੰਦਾਂ ਜ਼ੁਲਫ਼ ਦੇ ਸਾਦਿਕ਼[7] ਦਿਲੋਂ ਅਸੀਰ[8]।

ਸ਼ਖ਼ਸ[9] ਮੁਕੱਦਮ[10] ਏਸ ਥਾਂ ਘਰ ਉਸ ਦੇ ਇਕ ਧੀ।
ਮੈਂ ਭੀ ਆਸ਼ਿਕ਼ ਓਸ ਦੀ, ਸਿਫਤ ਕਹਾਂ ਹੁਣ ਕੀ?
ਜ਼ੁਲਫ਼ ਉਸ ਦੀ ਉਨ ਲੇਲਿਆਂ, ਘੱਟ ਵਸਾਂਦੀ ਰੁੱਤ।
ਵਾਲ ਸਿਆਹ ਮਨ ਭਾਵਣੇ, ਦਿਲ ਲੈ ਗਈ ਅਛੁੱਤ।

1. ਝਗੜਾ 2. ਖ਼ੁਸ਼ ਕਿਸਮਤ 3. ਰਾਹ ਦਾ, ਰਸਤੇ ਦਾ (ਸਫ਼ਰ ਖ਼ਰਚ) 4. ਭੈੜਾ 5. ਵਿਸ਼ਵ ਵਿਜਯੀ 6. ਖ਼ੁਸ਼ੀ, ਆਨੰਦ 7. ਸੱਚਾ 8. ਕੈਦੀ 9. ਇਕ ਆਦਮੀ 10. ਚੌਧਰੀ।

ਜਿਉਂ ਦੁਮ[1] ਕਾਲੀ ਭੇਡ ਦੀ, ਮਹਬੂਬਾ[2] ਦੀ ਗੁੱਤ ।
ਭੇਡੀ ਪੁੱਛੋ ਗੱਦੀਆਂ ਰਹੇ ਅੜੱਤ ਖੜੱਤ ।
ਤੀਰ ਅੱਖੀਂ ਹਰਨੋਟਿਆਂ, ਨਰਮ ਦਿਸੰਦੇ ਲਿੰਗ[3] ।
ਭਵਾਂ ਕਮਾਨਾਂ ਵਿੰਗੀਆਂ ਜਿਉਂ ਮੀਢੇ ਦੇ ਸਿੰਗ ।
ਮੱਥਾ ਸਾਫ਼ ਸਫ਼ਾਈਓਂ ਧਰਿਆ ਸੀਨਾ ਗੁਰਗ[4] ।
ਮੈਂ ਪਰ ਉਸਦੇ ਇਸ਼ਕ ਦਾ ਸਦਮਾ[5] ਪਿਆ ਬੁਜ਼ੁਰਗ[6] ।
ਦੁੱਧੋਂ ਚਿੱਟੇ ਦੰਦ ਤੇ ਨਰਮ ਮੱਖਣ ਰੁਖ਼ਸ਼ਾਰ[7] ।
ਬਦਨ ਮਲਾਈਓਂ ਚੀਕਣਾ, ਰੋਗਨ ਧਰੇ ਨਿਤਾਰ ।
ਵਾਂਗੂ ਹਵਾਨੇ[8] ਬੱਕਰੀ ਸੀਨੇ ਵਿੱਚ ਉਭਾਰ ।
ਪਰ ਕੁਝ ਓਸ ਉਭਾਰ ਦੀ ਮੈਨੂੰ ਖ਼ਬਰ ਨ ਸਾਰ ।
ਸੇਕ ਨ ਦਿੱਤਾ ਇੱਟ ਦਾ ਦਿਲ ਮੇਰੇ ਵਿੱਚ ਵਾਸ ।
ਭੇਡ ਪਛੰਡਾ ਮਾਰਿਆ, ਮਾਰ ਉਭਾਰੀ ਲਾਸ ।
ਕਮਰ ਚਿਤੇ ਦੇ ਹਾਨ ਦੀ ਯਾ ਕੁਝ ਵੱਧ ਮਹੀਨ ।
ਦੋ ਦੁੰਬੇ ਦੀਆਂ ਚੱਕੀਆਂ, ਦੋ ਸੀਮੀਂ[9] ਸੁਰਰੀਨ[10] ।
ਫਿਰੇ ਦੁੜੰਗੇ ਮਾਰਦੀ ਮਸਤ ਪਠੋਰੇ ਵਾਂਗ ।
ਦਿਲ ਦਰਦਾਂ ਵਿੱਚ ਰੋੜ੍ਹਦੀ ਹੁਸਨ ਨਦੀ ਦੀ ਕਾਂਗ ।
ਇਹ ਜ਼ੇਬਾਈ[11] ਓਸ ਦੀ ਮੈਨੂੰ ਪਈ ਪਸੰਦ ।
ਪਾਈ ਉਸਦੇ ਇਸ਼ਕ ਨੇ ਜਾਨ ਮੇਰੀ ਵਿੱਚ ਬੰਦ[12] ।
ਰਾਤ ਦਿਨੇ ਦੁੱਖ ਦੇਂਵਦਾ ਫ਼ੁਰਕ[13] ਸਨਮ[14] ਦਾ ਗ਼ਮ ।
ਜਿਗਰ ਬਿਹੂੰ ਨੇ ਭੁੰਨਿਆਂ ਨਾਰ ਨਾ ਸਮਝੇ ਕੰਮ ।
ਮੈਂ ਪਰ ਨਾਜ਼ੁਕ[15] ਚਸ਼ਮ[16] ਦਾ ਨਾਜ਼ੁਕ ਚੱਲ ਗਿਆ ।
ਜਿਗਰ ਪਰੋ ਤਨ ਚੀਰ ਕੇ ਦਿਲ ਨੂੰ ਸੱਲ ਗਿਆ ।
ਲੁੱਟ ਲਿਆ ਜੀ ਜਾਨ ਤੇ ਪਈ ਗ਼ਜ਼ਬ ਦੀ ਸੱਟ ।
ਤੇ ਮੈਨੂੰ ਕਰ ਛੱਡਿਆ ਬਿਰਹੋਂ ਚੋੜ ਚੁਪੱਟ ।
ਮੈਨੂੰ ਉਸ ਦਾ ਦੇਖਣਾ ਦਰਦੋਂ ਮਿਸਲ[17] ਦਵਾ ।
ਤੇ ਉਹ ਮੈਨੂੰ ਦੇਖਕੇ ਲੈਂਦੀ ਨੈਣ ਛੁਪਾ ।
ਵਿੱਚ ਮਹੱਲੇ ਓਸਦੇ ਜਾਵਾਂ ਕਦੀ ਕਦੀ ।
ਛੋੜਨ ਨੈਣ ਫ਼ਿਰਾਕ[18] ਦੀ ਖ਼ੂਨੋਂ ਨਦੀ ਨਦੀ ।
ਭੇਤ ਮੇਰਾ ਇਹ ਪਰਦਿਓਂ ਬਾਹਰ ਆ ਪਿਆ ।
ਰੌਲਾ ਮੇਰੇ ਇਸ਼ਕ ਦਾ ਹਾਲ ਪੁਕਾਰ ਪਿਆ ।

---

1. ਪੂਛ 2. ਪ੍ਰੇਮਕਾ 3. ਅੰਗ 4. ਬਘਿਆੜ 5. ਦੁੱਖ 6. ਵੱਡਾ 7. ਬੁੱਲ੍ਹ 8. ਢੱਠ 9. ਠੋਡੀ 10. ਨਾਫ਼, ਤੁੰਨ 11. ਜ਼ੀਨਤ, ਸਜਧਜ, 12. ਬੰਦੀ ਖ਼ਾਨੇ, ਕੈਦ ਖ਼ਾਨੇ 13. ਵਿਛੋੜਾ 14. ਮਾਸ਼ੂਕ 15. ਨਰਮ 16. ਅੱਖ 17. ਵਾਂਗੂ 18. ਵਿਜੋਗ ।

ਘਰ ਦੇ ਉਸ ਦੇ ਦੇਖਦੇ ਦਰਦ ਮੇਰੇ ਦਾ ਦਾਗ।
ਮਾਰੇ ਮਾਰੇ ਛਿੱਤਰਾਂ ਪੋਲਾ ਕਰਨ ਦਿਮਾਗ।
ਦੇਖ ਗਲੀ ਵਿੱਚ ਮਾਰਿਆ ਮੈਨੂੰ ਕਿਤਨੀ ਵਾਰ।
ਮੇਰਾ ਗੰਜ ਉਘੇੜਿਆ ਦੇਹ ਛਿੱਤਰ ਦੀ ਮਾਰ।
ਨਾਮ ਖ਼ੁਦਾ ਦੇ ਰਹਿਮ ਕਰ ਮੇਰਾ ਮੰਨ ਸਵਾਲ।
ਲੈ ਦੇ ਮੈਨੂੰ ਯਾਰਨੀ ਚਲ ਕੇ ਮੇਰੇ ਨਾਲ।
ਤੂੰ ਜਾਣੇ ਗ਼ਮ ਹਿਜਰ[1] ਦਾ, ਕੇਡਕੁ ਸਖ਼ਤ ਬਲਾ।
ਕੰਮ ਕਰੇਂ ਜੇ ਅਸਾਂ ਦਾ, ਤੇਰਾ ਕਰੇ ਖ਼ੁਦਾ।"
ਆਇਆ ਰਹਿਮ ਅਮੀਰ ਨੂੰ ਜਾਂ ਸੁਣਿਆ ਅਹਿਵਾਲ।
ਕਹੇ, 'ਮੁਕੱਦਮਾ ਪਾਸ ਤੂੰ ਮੈਨੂੰ ਲੈ ਚਲ ਨਾਲ।
ਦੁਖ਼ਤਰ[2] ਉਸ ਦੀ ਲੈ ਦਿਆਂ, ਚਲ ਤੈਨੂੰ ਫ਼ਿਲ ਹਾਲ[3]।
ਦੇਖ ਮੁਕੱਦਮ ਹੋਂਵਦਾ ਹਮਜ਼ੇ ਥੀਂ ਕੁਰਬਾਨ।
ਖ਼ਿਦਮਤ ਕਰੇ ਅਮੀਰ ਦੀ ਹਾਜ਼ਿਰ ਦਿਲੋਂ ਬਜਾਨ[4]।
ਹਮਜ਼ਾ ਕਹੇ. 'ਮੁਕੱਦਮਾ[5]! ਪਾਲੀ ਨੂੰ ਦੇ ਧੀ।"
ਉਸਨੇ ਹੁਕਮ ਕਬੂਲਿਆ, ਬੱਧਾ ਅਕਦ[6] ਸਹੀ।
ਪਾਲੀ ਤਾਈਂ ਦੇਂਵਦਾ ਹਮਜ਼ਾ ਹੋਰ ਇਨਾਮ।
ਬਾਦ ਤਮਾਮ ਇਸ ਕਾਰ ਦੇ ਆਇਆ ਵਿੱਚ ਮੁਕਾਮ।
ਹਾਜ਼ਿਰ ਤਦੋਂ ਅਦੀਸ ਨੂੰ ਆਂਦਾ ਪੇਸ਼[7] ਅਮੀਰ।
ਬੱਧਾ ਹੋਇਆ ਸੰਗਲੀਂ ਗਲ ਵਿੱਚ ਤੌਕ[8] ਅਸੀਰ[9]।
ਹਮਜ਼ੇ ਨੇ ਫ਼ਰਮਾਇਆ, 'ਮੰਨ ਲੈ ਇਕ ਖ਼ੁਦਾ।
ਮੰਨੀਂ ਮੇਰਾ ਹੁਕਮ ਤੇ ਤੈਨੂੰ ਕਰਾਂ ਰਿਹਾ।"
ਕਹੇ ਅਦੀਸ ਜੋ, 'ਨਾ ਕਹਾਂ, ਭਾਵੇਂ ਕਤਲ ਕਰਾ।
ਬੁਤ ਪੂਜਾਂ, ਬੁਤ ਮੰਨਸਾਂ, ਮੰਨਾਂ ਨਾਂਹ ਖ਼ੁਦਾ।"
ਹਮਜ਼ਾ ਕਹਿੰਦਾ ਬਾਰ ਬਾਰ, ਮੰਨੇ ਨਾ ਅਦੀਸ।
ਤਾਂ ਇਸਤਫ਼ਤਾਨੂਸ ਨੇ ਕੀਤਾ ਕਤਲ ਖ਼ਬੀਸ[10]।
ਮਾਲ ਲਿਆ ਯੂਨਾਨ ਦਾ ਸ਼ੁਤਰਾਂ[11] ਤੇ ਲਦਵਾ।
ਫ਼ਜਰੇ[12] ਕੂਚ ਮੁਕਾਮ ਦਾ ਹੁਕਮ ਦਿੱਤਾ ਫ਼ਰਮਾ।
ਕੂਚ ਨਕਾਰਾ ਮਾਰ ਕੇ ਚੜ੍ਹਿਆ ਅਰਬ ਇਮਾਮ।
ਸਣੇ ਇਸਤਫ਼ਤਾਨੂਸ ਤੇ ਭਾਈ ਬੰਦ ਤਮਾਮ।
ਤਰਫ਼ ਵਿਲਾਇਤ ਰੂਮ ਦੀ ਢੋਈ ਫ਼ੌਜ ਅਮੀਰ।
ਕੱਟ ਮਨਾਜ਼ਿਲ[13] ਪਹੁੰਚਿਆ ਨੇੜੇ ਆਲਿਮ ਗੀਰ[14]।
ਕੀਤਾ ਨੇੜੇ ਸ਼ਹਿਰ ਦੇ ਫ਼ੌਜਾਂ ਆਣ ਮੁਕਾਮ।
ਸੁਣਿਆ ਕੈਸਰ ਰੂਮ ਨੇ ਆਇਆ ਅਰਬ ਇਮਾਮ।
ਕੀਤਾ ਹੁਕਮ ਅਮੀਰ ਨੇ ਖ਼ਤ ਲਿਖ ਦੇਹੋ ਘੱਲ।
ਲਿਖਿਆ ਖ਼ਤ ਅਬਾਸ ਨੇ ਕੈਸਰ ਰੂਮੀ ਵੱਲ। 27 ॥

---

1. ਜੁਦਾਈ (ਪ੍ਰੇਮਕਾ ਦੀ) 2. ਧੀ, ਬੇਟੀ 3. ਹੁਣੇ, ਤੁਰਤ ਫ਼ੁਰਤ 4. ਦਿਲ ਜਾਨ ਤੋਂ, ਤਨੋ ਮਨੋਂ। 5. ਚੌਧਰੀ 6. ਨਿਕਾਹ 7. ਸਾਮ੍ਹਣੇ 8. ਪਟਾ 9. ਕੈਦੀ 10. ਪਲੀਦ, ਨਾਪਾਕ 11. ਊਠਾਂ 12. ਸਵੇਰੇ 13. ਮੰਜ਼ਲਾਂ 14. ਵਿਸ਼ਵ ਵਿਜਈ।

## ਕੈਸਰ ਰੂਮ ਵਲ ਅਮੀਰ ਹਮਜ਼ੇ ਦਾ ਪਤ੍ਰ।

ਅੱਵਲ ਹਮਦ ਖ਼ੁਦਾਇ ਨੂੰ, ਦਾਇਮ[1] ਹਰ ਹਰ ਹਾਲ।
ਮਾਲਿਕ ਜਾਨ ਜਹਾਨ ਦਾ, ਕ਼ਾਦਿਰ[2] ਜੱਲ ਜਲਾਲ[3]।
ਬਾਝ ਖ਼ੁਦਾ ਦੇ ਜਾਣਿਆ ਹੋਰ ਜਿਨ੍ਹਾਂ ਮਾਬੂਦ[4]।
ਰਹਿਮ[5] ਦੇ ਦਰਬਾਰ ਥੀਂ ਸੋ ਹੋਏ ਮਰਦੂਦ[6]।
ਤੈਂ ਵਲ ਕੈਸਰ ਰੂਮੀਆ! ਹਮਜ਼ੇ ਦਾ ਫ਼ਰਮਾਨ।
ਜਿਸ ਦੀ ਤੇਗ ਬਹਾਦਰੀ, ਜਾਣੇ ਕੁੱਲ ਜਹਾਨ।
ਮੈਂ ਹਮਜ਼ਾ, ਐ ਰੂਮੀਆ! ਅਰਬੀ ਦਾ ਫ਼ਰਜ਼ੰਦ[7]।
ਮੈਨੂੰ ਜਗ ਵਿੱਚ ਰੱਬ ਨੇ, ਕੀਤਾ ਨੁਸਰਤ[8] ਮੰਦ।
ਤਿਹੁੰ ਮੁਲਕਾਂ ਪਰ ਟੋਰਿਆ, ਦੇ ਮੈਨੂੰ ਫ਼ਰਮਾਨ।
ਸੁਣਿਆ ਹੋਸੀ ਤੁੱਧ ਭੀ ਮਾਰ ਲਇਆ ਯੂਨਾਨ।
ਵਾਰੀ ਆਈ ਤੁੱਧ ਦੀ ਤੈਂ ਪਰ ਚੜ੍ਹਿਆ ਹੂੰ।
ਨਰਮੀ ਗਰਮੀ ਦੋਹਾਂ ਥੀਂ ਹੁਣ ਜੋ ਚਾਹੇਂ ਤੂੰ।
ਦੇਖ ਮੇਰੇ ਫ਼ਰਮਾਨ ਨੂੰ ਹਾਜ਼ਿਰ ਹੋਵੀਂ ਆ।
ਮੰਨੀ ਮੇਰਾ ਹੁਕਮ ਤੇ ਹਾਲਾ ਕਰੀਂ ਅਦਾ।
ਤੇਰੀ ਇੱਜ਼ਤ ਆਬਰੂ ਰਹੇ ਸਲਾਮਤ ਨਾਂ।
ਲਸ਼ਕਰ ਲੈ ਕੇ ਆ ਪਵਾਂ ਮੁਨਕਿਰ ਹੋਵੇਂ[9] ਜਾਂ।
ਸ਼ਹਿਰ ਤੇਰੇ ਨੂੰ ਸਾੜ ਕੇ ਕਰਸਾਂ ਦੇਸ ਫ਼ਨਾ।
ਤੈਨੂੰ ਸੂਲੀ ਚਾੜ੍ਹਸਾਂ, ਦਿਆਂ ਹਿਸਾਰ[10] ਉਡਾ।
ਨਾਮਾ ਲਿਖ ਲਪੇਟਿਆ ਕੈਸਰ ਤੇ ਫ਼ਰਮਾਨ।
ਉਮਰ ਉਮੱਈਆ ਖ਼ਤ ਲੈ ਹੋਇਆ ਜਲਦ ਰਵਾਨ।
ਕੈਸਰ ਦੇ ਦਰਬਾਰ ਤੇ ਕੀਤੀ ਆਣ ਪੁਕਾਰ।
"ਜਾ ਦਰਬਾਨੋ! ਆਖਿਓ ਉਮਰ ਖੜਾ ਦਰਬਾਰ।
ਹਮਜ਼ੇ ਵਾਲਾ ਆਇਆ ਨਾਮਾ[11] ਤੇਰੇ ਵੱਲ।
ਦਖ਼ਲ ਖੜਾ ਹੈ ਚਾਹੁੰਦਾ ਝੱਬ ਇਜਾਜ਼ਤ ਘੱਲ।"
ਸਣਕੇ ਕੈਸਰ ਰੂਮ ਨੇ ਅੰਦਰ ਲਿਆ ਬੁਲਾ।
ਉਮਰ ਗਿਆ ਤੇ ਦੇਖ ਕੇ ਹੱਸੇ ਸਭ ਉਮਰਾ[12]।
"ਵਾਹਵਾ ਪੈਕ[13] ਅਮੀਰ ਦਾ, ਸ਼ਕਲ ਬਣਾਈ ਖ਼ੂਬ।
ਟੋਪੀ ਦੇ ਸਿਰ ਦੁੰਬ[14] ਹੈ ਲੂੰਬੜ ਦੀ ਮਰਗ਼ੂਬ[15]।"
ਉਮਰ ਦੇਵੇ ਖ਼ਤ ਜਾਇ ਕੇ, ਕੈਸਰ ਪੜ੍ਹੇ ਤਮਾਮ।
ਗ਼ੁੱਸੇ ਤਨ ਮਨ ਸਾੜਿਆ, ਹੋਇਆ ਬੇ ਆਰਾਮ।
ਅੱਗ ਲਈ, ਖ਼ਤ ਚੀਰਿਆ, ਪੁਰਜ਼ੇ ਦਏ ਉਡਾ।
"ਏਡ ਦਿਲਾਵਰ ਕਿੱਧਰੋਂ, ਅਰਜ਼ੀ ਕਿਆ ਬਲਾ?"

---

1. ਸਦਾ, ਹਮੇਸ਼ਾਂ 2. ਕੁਦਰਤ ਦਾ ਵਾਲੀ 3. ਪੁਰਖ ਪੁਰਸ਼ੋਤੱਮ 4. ਪੂਜਣ ਜੋਗ, ਰੱਬ 5. ਰੱਬੀ ਬਖ਼ਸ਼ਿਸ਼ 6. ਜ਼ਲੀਲ, ਬੇਇੱਜ਼ਤ 7. ਪੁਤ੍ਰ 8. ਫ਼ਤਹਿ 9. ਇਨਕਾਰ 10. ਕਿਲ੍ਹਾ 11. ਹੁਕਮ ਨਾਮਾ, ਫ਼ਰਮਾਨ, ਸ਼ਾਹੀ ਖ਼ਤ 12. ਅਮੀਰ 13. ਦੂਤ 14. ਪੂਛ 15. ਮਨ ਭਾਉਂਦੀ।

ਉਮਰ ਕਹੇ, "ਐ ਕੁੱਤਿਆ ! ਹਮਜ਼ੇ ਦਾ ਫ਼ਰਮਾਨ ।
ਕੌਣ ਹੋਵੇਂ, ਕਿਉਂ ਚੀਰਿਆ, ਤੈਂ ਦਿਲ ਕਿਹਾ ਗੁਮਾਨ ?"
ਸੁਣ ਕੈਸਰ ਵਿੱਚ ਕ੍ਰਹਿਰ ਦੇ ਕਹਿੰਦਾ ਨਾਅਰਾ ਮਾਰ ।
"ਮਾਰ ਗਵਾਇਓ ਏਸ ਨੂੰ, ਏਹ ਬੇਅਦਬ ਅਯਾਰ[1] ।"
ਪਏ ਚੁਤਰਫ਼ੋਂ ਲਸ਼ਕਰੀ ਲੈ ਹੱਥੀਂ ਸ਼ਮਸ਼ੇਰ ।
ਕਰ ਗ਼ਲਬਾ[2] ਇਕ ਬਾਰਗੀ ਲਿਆ ਉਮਰ ਨੂੰ ਘੇਰ ।
ਉਮਰ ਉਮੱਈਆ ਡੱਬ ਥੀਂ ਸ਼ੀਸ਼ਾ ਨਫ਼ਤ[3] ਨਿਕਾਲ ।
ਛਾਲ ਲਗਾ ਦਰਬਾਰ ਥੀਂ ਗਿਆ ਕਈਆਂ ਨੂੰ ਮਾਰ ।
ਹਜ਼ਰਤ ਅਰਬ ਅਮੀਰ ਨੂੰ ਆਣ ਸੁਣਾਇਆ ਹਾਲ ।
ਜਾਤਾ ਅਰਬ ਅਮੀਰ ਨੇ ਹੋਸੀ ਜੰਗ ਜਦਾਲ[4] ।
ਫ਼ਜਰੇ[5] ਹਮਜ਼ਾ ਜੰਗ ਨੂੰ ਕਰਦਾ ਸਫ਼ਾਂ ਤਿਆਰ ।
ਕੈਸਰ ਰੂਮੀ ਓਧਰੋਂ ਹੋ ਆਇਆ ਅਸਵਾਰ ।
ਕੈਸਰ ਦਾ ਇਕ ਪਹਿਲਵਾਨ, ਨਾਮੋਂ ਅਸਕ੍ਰੀਲਾਨ ।
ਸ਼ਾਹ ਕੈਸਰ ਦਾ ਭਾਣਜਾ ਆਇਆ ਵਿੱਚ ਮੈਦਾਨ ।
ਉੱਠ ਇਸਤਫ਼ਤਾਨੂਸ ਨੇ ਦੇਖ ਗੁਜ਼ਾਰੀ ਅਰਜ਼ ।
ਅੱਗੇ ਅਰਬ ਅਮੀਰ ਦੇ ਆਖ ਸੁਣਾਈ ਗ਼ਰਜ਼ ।
"ਦੇਹੁ ਰੁਖ਼ਸਤ ਮੈਦਾਨ ਵਿੱਚ ਲੜਾਂ ਬਹਾਦੁਰ ਨਾਲ ।"
ਹਮਜ਼ਾ ਸੌਂਪ ਖ਼ੁਦਾਇ ਨੂੰ ਵਿਦਾ ਕਰੇ ਫ਼ਿਲਹਾਲ[6] ।
ਆਇਆ ਵਿੱਚ ਮੈਦਾਨ ਦੇ ਨਾਅਰਾ ਮਾਰ ਜਵਾਨ ।
ਦੇਖ ਇਸਤਫ਼ਾਤਾਨੂਸ ਨੂੰ ਕਹਿੰਦਾ ਅਸਕ੍ਰੀਲਾਨ ।
"ਕੀ ਹੋਇਆ ਜੋ ਮਾਰਿਆ ਅਪਨਾ ਚਾਚਾ ਤੂੰ ।
ਮੁਫ਼ਲਿਸ[7] ਅਰਬੀ ਨਾਲ ਰਲ ਹੋਸੇਂ ਹਾਲ ਜ਼ਬੂੰ[8] ।
ਵਾਲਾ ਕੰਨੀਂ ਪਾਇਆ, ਉਸਦਾ ਬੰਦਾ ਹੋ ।
ਤੈਨੂੰ ਇਸ ਵਿੱਚ ਆਰ[9] ਹੈ, ਚੰਗਾ ਕਹੇ ਨ ਕੋ ।"
ਸੁਣ ਇਸਤਫ਼ਤ ਨੂਸ ਨੇ ਫ਼ਰਮਾਇਆ, "ਐ ਯਾਰ ।
ਖ਼ਾਦਿਮ[10] ਹੋਣ ਅਮੀਰ ਦਾ ਨਹੀਂ ਕਿਸੇ ਨੂੰ ਆਰ ।
ਤਖ਼ਤਾ ਦਾਤੇ ਤਾਜਦਾਰ ਉਸ ਦੇ ਖ਼ਿਦਮਤਗਾਰ ।
ਹਮਜ਼ੇ ਦੇ ਦਰਬਾਰ ਤੇ ਤੂੰ ਮੈਂ ਕਿਸੇ ਸ਼ੁਮਾਰ[11] ?
ਜੇ ਤੇ ਚਾਚਾ ਆਪਣਾ ਮਾਰ ਗਵਾਇਆ ਮੈਂ ।
ਇਹ ਭੀ ਜਾਣੀਂ ਮੂਲ ਨਾ, ਜ਼ੁਲਮ ਕਮਾਇਆ ਮੈਂ ।
ਕਾਫ਼ਿਰ ਦਾ ਅੱਗ ਕੁਫ਼ਰ ਦੀ ਤਨ ਮਨ ਗਈ ਜਲਾ ।
ਤੇ ਹੁਣ ਤੇਰੇ ਕੁਫ਼ਰ ਦੀ ਦੇਣੀ ਗਰਦ ਉਡਾ ।"

---

1 ਚਲਾਕ 2. ਦਬਾਉ ਪਾਕੇ 3. ਜਾਦੂ ਦਾ ਸ਼ੀਸ਼ਾ 4. ਲੜਾਈ, ਝਗੜਾ 5. ਸਵੇਰੇ ਹੀ 6. ਤੁਰਤ-ਫੁਰਤ 7. ਗ਼ਰੀਬ, ਕੰਗਾਲ 8. ਮੰਦਾ ਹਾਲ, ਬੁਰਾ ਹਾਲ 9. ਐਬ ਸ਼ਰਮ 10. ਸੇਵਾਦਾਰ 11. ਗਿਣਤੀ ਵਿੱਚ ।

ਇਹ ਗੱਲ ਸੁਣਕੇ ਗੁਰਜ਼ ਲੈ ਮਾਰੇ ਅਸਕੀਲਾਨ ।
ਝੱਲ ਇਸਤਫ਼ਤਾਨੂਸ ਨੇ ਕੀਤਾ ਵਾਰ ਅਯਾਰ[1] ।
ਏਵੇਂ ਦੋਵੇਂ ਲੜਦਿਆਂ ਰੋਜ਼[2] ਵਿਹਾ ਗਇਆ ।
ਕੋਈ ਉਪਰ ਕਿਸੇ ਦੇ ਫ਼ਤਿਹ ਨ ਪਾ ਗਇਆ ।
ਰਾਤ ਪਈ ਮੁੜ ਆਂਵਦੇ ਦੋਵੇਂ ਫ਼ੌਜਾਂ ਵੱਲ ।
ਰਾਤ ਸਿਧਾਈ ਸੁੱਤਿਆਂ, ਸੁਬਹ ਵਜਾਏ ਟੱਲ ।
ਦੂਜੇ ਦਿਨ ਮੈਦਾਨ ਵਿੱਚ ਆਇਆ ਅਸਕੀਲਾਨ ।
ਉਧਰ ਵਾਲੀ ਅਰਬ ਦਾ ਹੋਇਆ ਆਪ ਰਵਾਨ ।
ਅਸਕੀਲਾਨ ਸਵਾਰ ਹੋ ਕਹਿੰਦਾ ਦੇਖ ਪੁਕਾਰ ।
"ਕੌਣ ਕੋਈ, ਕੀ ਨਾਮ ਹੈ, ਕਿਵੇਂ ਕਰੇਂ ਪੈਕਾਰ[3] ?
ਤੇਰਾ ਛੋਟਾ ਕੱਦ ਹੈ, ਕਿਉਂ ਆਇਓਂ ਮੈਦਾਨ ?
ਮੇਰੇ ਨਾਲ ਮੁਕਾਬਿਲਾ, ਕੀ ਤੇਰਾ ਇਮਕਾਨ[4] ?
ਕਹਿਆ ਅਰਬ ਅਮੀਰ ਨੇ, "ਹਮਜ਼ਾ ਮੇਰਾ ਨਾਮ ।
ਜਿਸਦੀ ਜ਼ੋਰਾਵਰੀ ਨੂੰ ਜਾਣੇ ਖ਼ਲਕ[5] ਤਮਾਮ ।"
ਸੁਣਕੇ ਨਾਮ ਅਮੀਰ ਦਾ ਕਹਿੰਦਾ ਅਸਕੀਲਾਨ ।
"ਮਰਦਾ ! ਤੇਰੇ ਸੁਖ਼ਨ[6] ਥੀਂ ਰਹਿਆ ਮੈਂ ਹੈਰਾਨ ।
ਅੰਤ ਤੇਰਾ ਇਹ ਕੱਦ ਹੈ ਕੇਡਕੁ ਜ਼ੋਰ ਕਮਾਲ ?
ਪਕੜੇ ਹੋਸਨ ਪਹਿਲਵਾਨ ਮਕਰਾਂ ਜਾਦੂ ਨਾਲ ।"
ਇਹ ਗੱਲ ਸੁਣਕੇ ਆਖਦਾ ਅਰਬ ਅਮੀਰ ਸਵਾਰ ।
"ਜਾਦੂ ਕਰਨੇ ਵਾਲਿਆ ਲਾਨਤ ਲੱਖ ਹਜ਼ਾਰ ।
ਮਾਰਨ ਕਾਰਨ ਮੂਜ਼ੀਆਂ ਤਾਈਂ ਵਿੱਚ ਮੈਦਾਨ ।
ਪੈਦਾ ਕੀਤਾ ਰੱਬ ਨੇ ਮੈਨੂੰ ਵਿੱਚ ਜਹਾਨ ।
ਮੁਨਕਿਰ[7] ਰੱਬ ਰਹੀਮ ਥੀਂ ਜੋ ਹੋਵੇ ਗੁਮਰਾਹ[8] ।
ਉਸਨੂੰ ਰਣ ਵਿੱਚ ਮਾਰਸਾਂ ਕਰਕੇ ਹਾਲ ਤਬਾਹ ।"
ਸੁਣਕੇ ਅਸਕੀਲਾਨ ਨੇ ਮਾਰੀ ਗੁਰਜ਼ ਉਠਾ ।
ਆ ਲੱਗੀ ਵਿੱਚ ਢਾਲ ਦੇ ਜੰਗਲ ਗੂੰਜ ਗਿਆ ।
ਅਰਬੀ ਦੇ ਕੰਨ ਆਖਦਾ ਉਮਰ ਉਮੱਈਆ ਆਣ ।
"ਦੋ ਲੱਖ ਮਰਦ ਸਵਾਰ ਹੈ ਕੈਸਰ ਨਾਲ ਜਵਾਨ ।
ਜੇ ਤੇ ਇਕ ਇਕ ਮਰਦ ਥੀਂ, ਦੋ ਦੋ ਰੋਜ਼ ਲੜੇਂ ।
ਮੈਂ ਵਰ੍ਹਿਆਂ ਵਿੱਚ ਰੂਮ ਨੂੰ ਫ਼ਤਿਹ ਨ ਮੂਲ ਕਰੇਂ ।"
ਹਮਜ਼ਾ ਕਹਿੰਦਾ "ਰੱਬ ਦੀ ਕੁਦਰਤ ਕਰੀਂ ਨਗਾਹ ।
ਬਦ ਖ਼ਵਾਹ[9] ਦਾ ਦੇਖ ਲੈ ਹੁੰਦਾ ਹਾਲ ਤਬਾਹ ।"
ਪਕੜ ਦੁਵਾਲ[10] ਅਮੀਰ ਨੇ ਸੁਟਿਆ ਅਸਕੀਲਾਨ ।
ਤੋੜ ਤਰਾਨ[11] ਜ਼ਮੀਨ ਤੇ ਰੂਮੀ ਪਿਆ ਜਵਾਨ ।

---

1. ਪ੍ਰਗਟ 2. ਦਿਨ 3. ਲੜਾਈ 4. ਹੋ ਸਕਦਾ ਹੈ, ਸੰਭਵ 5. ਜਗਤ 6. ਵਚਨ 7. ਇਨਕਾਰ 8. ਭੁਲੜ 9. ਬੁਰਾ ਚਿਤਵਣ ਵਾਲਿਆਂ 10. ਚਮੜੇ ਦੀ ਪੇਟੀ 11. ਤਾਕਤ ।

ਉਮਰ ਉਮੱਈਆ ਗਰਦਨੋਂ ਆ ਪਕੜੇ ਅਯਾਰ[1] ।
ਉੱਪਰ ਅਸਕ੍ਰੀਲਾਨ ਦੇ ਹੋ ਬੈਠਾ ਅਸਵਾਰ ।
ਮਾਰ ਵੱਖੀ ਵਿੱਚ ਅੱਡੀਆਂ ਘੋੜੇ ਵਾਂਗ ਦੁੜਾ ।
ਆ ਵੜਿਆ ਵਿੱਚ ਫ਼ੌਜ ਦੇ ਕੀਤੁਸੁ ਕੈਦ ਲਿਆ ।
ਦੂਜਾ ਭਾਈ ਓਸਦਾ ਆਇਆ ਤੇਗ ਉਠਾ ।
ਉਹ ਵੀ ਹਮਜ਼ੇ ਪਕੜਿਆ, ਉਮਰ ਲਿਆਇਆ ਚਾ ।
ਜਾਂ ਕੈਸਰ ਨੇ ਦੇਖਿਆ, ਕਹਿਆ ਲਸ਼ਕਰ ਨੂੰ ।
"ਧਾ ਪਵੋ ਇਕ ਬਾਰ ਹੀ ਅਰਬੀ ਹੋਣ ਜ਼ਬੂੰ[2] ।
ਪਏ ਸਵਾਰ ਹਜ਼ਾਰਹਾਂ[3] ਹਮਜ਼ੇ ਤੇ ਕਰ ਧਾ ।
ਹਮਜ਼ੇ ਨਾਅਰਾ ਮਾਰਿਆ, ਡਿਗ ਡਿਗ ਹੋਣ ਫ਼ਨਾ ।
ਅੰਦਰ ਦੋ ਲਖ ਫ਼ੌਜ ਦੇ ਪਇਆ ਅਮੀਰ ਜਵਾਨ ।
ਖ਼ੂਨ ਯਲਾਂ[4] ਥੀਂ ਰੰਗਿਆ ਸ਼ਮਸ਼ੇਰੋਂ[5] ਮੈਦਾਨ ।
ਜਿਤ ਵਲ ਪਇਆ ਉਲਾਰੀਆਂ ਸਫ਼ਾਂ ਹਜ਼ਾਰਾਂ ਹਾ[6] ।
ਜਿੱਧਰ ਵਗਿਆ ਮਾਰੀਆਂ, ਫ਼ੌਜਾਂ ਤੇਗ ਉਠਾ ।
ਧਾਇਆ ਲਸ਼ਕਰ ਅਰਬ ਦਾ ਪਕੜ ਹੱਥੀਂ ਤਲਵਾਰ ।
ਆਣ ਵੜੇ ਵਿੱਚ ਰੂਮੀਆਂ ਕੀਤੇ ਕਤਲ ਕੁਫ਼ਾਰ ।
ਦੋਵੇਂ ਲਸ਼ਕਰ ਮਿਲ ਪਏ ਹੋਇਆ ਧੁੰਧੂ ਕਾਰ ।
ਨਾਅਰੇ ਮਾਰੋ ਮਾਰ ਦੇ, ਪਏ ਚੁਤਰਫ਼ ਪੁਕਾਰ ।
ਬਰਕ[7] ਦਰੱਖ਼ਸ਼ਾਂ[8] ਤੇਗ ਦੀ ਚਮਕ ਗਈ ਅਸਮਾਨ ।
ਸ਼ੇਰ ਦਲਾਂ ਦੇ ਦਲਾਂ ਥੀਂ ਪੁਰ ਹੋਇਆ ਮੈਦਾਨ ।
ਤੀਰੀਂ ਨਾਜ਼ ਵਿਖਾਂਵਦੇ, ਰਮਜ਼ੋਂ ਜਿਗਰ ਪਰੋ ।
ਨਾਜ਼ੁਕ ਨਾਜ਼ੁਕ ਤਨਾਂ ਥੀਂ ਗੁਰਜ਼ ਚਲਨ ਮੁਖ ਧੋ ।
ਤੇਗ ਦਰੇਗ ਨ ਰੱਖਦੀ, ਕਤਲ ਕਰਨ ਵਿੱਚ ਕੋ ।
ਗੁਰਜ਼ ਅਲ ਬੁਰਜ਼[9] ਨਿਘਾਰਦੀ, ਹੇਠ ਜ਼ਿਮੀਂ ਹੱਥ ਦੋ ।
ਫ਼ੰਦ ਕਮੰਦ ਚਲਾਂਵਦਾ ਅਰ ਬੰਦ ਧਰੇ ਵਿਚਕਾਰ ।
ਛੁਰਾ ਬੁਰਾ ਤਨ ਚੀਰਦਾ, ਕਰਦਾ ਜਾਨ **ਫ਼ਿਗਾਰ**[10] ।
ਚਾਇਆ ਜੋਸ਼ ਦਿਲਾਵਰਾਂ, ਥਰ ਥਰ ਕਰੇ ਜ਼ਿਮੀਨ ।
ਵਗਦੇ ਚਸ਼ਮੇ[11] ਖ਼ੂਨ ਦੇ, ਧਰਤਿ ਹੋਈ ਰੰਗੀਨ ।
ਤੀਰ ਚਲਣ ਤੇ ਗੋਲੀਆਂ, ਮੀਂਹ ਵਾਂਗੂ ਵਿੱਚ ਫ਼ੌਜ ।
ਮਾਰੇ ਵਿੱਚ ਮੈਦਾਨ ਦੇ ਖ਼ੂਨ ਚੁਤਰਫ਼ੀਂ ਮੌਜ ।
ਹੜ੍ਹ ਵਗ ਤੁਰਿਆ ਰੱਤ ਦੀ, ਰੁੜ੍ਹਦੇ ਸੀਸ ਹਜ਼ਾਰ ।
ਹਾਥੀ ਘੋੜੇ ਕਤਲ ਜੋ ਨਾਹੀਂ ਕੁਝ ਸ਼ੁਮਾਰ ।

---

1. ਚਲਾਕ, ਫਿਰਤੂ 2. ਖ਼ੁਆਰ 3. ਹਜ਼ਾਰਾਂ 4. ਜੋਧਿਆਂ 5. ਤਲਵਾਰੋਂ 6. ਹੀ 7. ਚਮਕ ਬਿਜਲੀ 8. ਜਗ ਮਗ ਕਰਦੀ ਹੋਈ 9. ਮਾਜ਼ਿੰਦਰਾਂ (ਈਰਾਨ) ਦੇ ਪਹਾੜ–ਭਾਵ–ਵੱਡੇ ਵੱਡੇ ਉੱਚੇ ਲੰਮੇ ਜੋਧੇ 10. ਜ਼ਖ਼ਮੀ 11. ਨਾਲੇ ।

ਫ਼ਜਰੋਂ ਲਾ ਦੋਪਹਿਰ ਤੀਕ ਖ਼ੂਬ ਵਗੀ ਤਲਵਾਰ ।
ਕੈਸਰ ਵਾਲੀ ਰੂਮ ਦਾ ਅੰਤ ਗਇਆ ਖਾ ਹਾਰ ।
ਰੂਮੀ ਮੁਹਰਾ ਮੋੜਿਆ, ਲਸ਼ਕਰ ਦੌੜ ਗਇਆ ।
ਹਮਜ਼ਾ ਲੈ ਕੇ ਫੌਜ ਨੂੰ ਜਾਂਦਾ ਮਗਰ ਪਇਆ ।
ਅੱਗੇ ਲਸ਼ਕਰ ਰੂਮ ਦਾ ਜਾਂਦਾ ਵਾਹੋ ਦਾਹ ।
ਪਿਛੇ ਲਸ਼ਕਰ ਅਰਬ ਦਾ ਮਿਲ ਮਿਲ ਕਰੇ ਫ਼ਨਾਹ ।
ਉਮਰ ਮਿਅਦੀ ਬਿਨ ਕਰਬ ਭੀ ਮਗਰ ਸਿਧਾਰ ਗਇਆ ।
ਕੈਸਰ ਰੂਮੀ ਉਸ ਦੀ ਨਜ਼ਰੀਂ ਆ ਗਇਆ ।
ਘੱਤ ਕਮੰਦ ਲਿਆਂਵਦਾ ਪਾਸ ਅਮੀਰ ਜਵਾਨ ।
ਰਹਿੰਦੇ ਕਾਫ਼ਿਰ ਦੌੜ ਕੇ ਵੜੇ ਕ਼ਿਲੇ ਵਿੱਚ ਆਨ ।
ਮੁੜਿਆ ਵਾਲੀ ਅਰਬ ਦਾ ਲੱਥਾ ਵਿੱਚ ਮੈਦਾਨ ।
ਕੈਸਰ ਨੂੰ ਮੰਗਵਾਇਆ, ਨਾਲੇ ਅਸਕ਼ੀਲਾਨ ।
ਸੱਦ ਉਨ੍ਹਾਂ ਨੂੰ ਪੁੱਛਿਆ, "ਕਿਉਂਕਰ ਫੜਿਆ ਮੈਂ ?"
ਕਹਿੰਦੇ, "ਕਰ ਮਰਦਾਨਗੀ ਸਾਨੂੰ ਫੜਿਆ ਤੈਂ ।"
ਹੋਇਆ ਅਰਬ ਅਮੀਰ ਥੀਂ ਕੈਸਰ ਸ਼ਬ[1] ਮਿਹਮਾਨ ।
ਖ਼ਿਲਅਤ ਦੇਂਦਾ ਰੂਮੀਆਂ, ਹਮਜ਼ਾ ਆਲੀਸ਼ਾਨ ।
ਮਾਲ ਖ਼ਿਰਾਜ ਜੁ ਰੂਮ ਦਾ ਲੈ ਕਰ ਕੁੱਲ ਅਦਾ ।
ਕਹਿ ਘਲਿਆ ਵਲ ਸ਼ਾਹ ਦੇ, "ਮੁਕ਼ਬਿਲ ਨਾਲ ਪੁਚਾ ।"
ਜ਼ੋਰਾ ਕਹਕੇ ਮਾਰਿਆ, ਰੂਮ ਅਤੇ ਯੂਨਾਨ ।
ਇਹ ਲੈ ਹਾਲਾ ਦੁਹਾਂ ਦਾ, ਆਇਆ ਬੇ ਨੁਕ਼ਸਾਨ ।
ਤਰਫ਼ ਮਦਾਇਨ ਆਂਵਦਾ ਮੁਕ਼ਬਿਲ ਲੈਕੇ ਮਾਲ ।
ਟੁਰਿਆ ਤਰਫ਼ੇ ਮਿਸਰ ਦੀ ਹਮਜ਼ਾ ਫ਼ੱਰੁੱਖ਼[2] ਫ਼ਾਲ[3] ।
ਕੈਸਰ ਨੂੰ ਵਿੱਚ ਰੂਮ ਦੇ ਛੋੜ ਗਿਆ ਸੁਲਤਾਨ ।
ਖ਼ਿਦਮਤ ਵਿੱਚ ਅਮੀਰ ਦੇ ਰਹਿਆ ਅਸਕ਼ੀਲਾਨ । 28 ।

## ਮਿਸਰ ਦਾ ਜੁੱਧ ਤੇ ਅਮੀਰ ਹਮਜ਼ੇ ਦੀ ਫ਼ਤਹਿ

ਚੜ੍ਹਿਆ ਤਰਫ਼ੇ ਮਿਸਰ ਦੀ ਲਸ਼ਕਰ ਨਾਲ ਅਮੀਰ ।
ਖ਼ਲਕ ਪੁਕਾਰੇ, "ਹੋਵਣੇ ਮਿਸਰੀ ਲੋਕ ਅਮੀਰ[4] ।"
ਅੱਮ[5] ਨਬੀ[6] ਕੱਟ ਮੰਜ਼ਲਾਂ, ਪਹੁਤਾ ਵੇਲੇ ਸ਼ਾਮ ।
ਚਹੁੰ ਕੋਹਾਂ ਤੇ ਮਿਸਰ ਥੀਂ ਕੀਤਾ ਆਣ ਮੁਕ਼ਾਮ ।
ਵਾਲੀ ਮਿਸਰ ਅਜ਼ੀਜ਼ ਨੇ ਪਾਈ ਖ਼ਬਰ ਤਮਾਮ !
"ਮਾਰ ਨਕ਼ਾਰਾ ਜੰਗ ਦਾ ਆਇਆ ਅਰਬ ਇਮਾਮ ।"
ਸੱਦ ਅਕ਼ਾਬਰ[7] ਆਪਣੇ ਰਾਤ ਕਰੇ ਤਦਬੀਰ ।
"ਕੀ ਵਰਤਾਰਾ ਵਰਤੀਏ ਨਾਲ ਅਮੀਰ ਕਬੀਰ ?

---

1. ਰਾਤਾ 2. ਮੁਬਾਰਕ 3. ਸਗਨ 4. ਕੈਦ 5. ਚਾਚਾ 6. ਹਜ਼ਰਤ ਮੁਹੰਮਦ ਸਾਹਿਬ ਦਾ 7. ਕਬੀਰ (ਵੱਡੇ) ਰਾਜ ਦਰਬਾਣੀ ।

ਗ਼ਾਲਿਬ[1] ਹੈ ਵਿੱਚ ਪ੍ਰਿਥਵੀ ਹਮਜ਼ੇ ਦੀ ਤਲਵਾਰ ।
ਅਰਬੀ ਦੇ ਮੈਦਾਨ ਵਿੱਚ ਮੁਸ਼ਕਿਲ ਹੈ ਪੈਕਾਰ[2] ।
ਉਸ ਦਾ ਕਰੇ ਮੁਕ਼ਾਬਲਾ, ਮਾਈ ਜਾਇਆ ਕੌਣ ?
ਬਣੇ ਹਰੀਫ਼ ਅਮੀਰ ਦਾ ਜਗ ਵਿੱਚ ਆਇਆ ਕੌਣ ?
ਉਸ ਜ਼ੋਰਾਵਰ ਮਰਦ ਦੀ ਕੌਣ ਝੱਲੇ ਸਿਰ ਝਾਲ ?
ਜਿਤ ਵਲ ਚੜ੍ਹਿਆ, ਮਾਰਿਆ ਪਾ ਪਾ ਕ਼ਹਿਰ[3] ਵਬਾਲ[3] ।
ਮਜ਼ਾ ਲਇਆ ਯੂਨਾਨ ਨੇ ਕਰਕੇ ਜੰਗ ਜਦਾਲ[5] ।
ਰੂਮੀ ਦਾ ਵਿੱਚ ਜੰਗ ਦੇ ਕੀ ਕੁਝ ਹੋਇਆ ਹਾਲ ?
ਖ਼ਾਕ ਉਡੇ ਮੈਦਾਨ ਦੀ ਜਾਂ ਕੱਢੇ ਤਲਵਾਰ ।
ਨਦੀ ਵਗਾਏ ਖ਼ੂਨ ਦੀ ਰਣ ਵਿੱਚ ਕਰ ਪੈਕਾਰ ।
ਲਾਹ ਅਸਪਾਂ[6] ਥੀਂ ਯਲਾਂ[7] ਨੂੰ ਦੇਵੇ ਧਰਤਿ ਨਿਘਾਰ ।
ਉਸਦੇ ਵਾਰੇ ਆਵਨਾ ਇਹ ਹੈ ਕਿਸਦੀ ਕਾਰ ?
ਕਿਹੜਾ ਉਸ ਥੀਂ ਲੜੇਗਾ ? ਕਿਸ ਦੀ ਸ਼ਾਮਤ ਆ ?
ਸੁਣਕੇ ਮੇਰੀ ਸਰਕਸ਼ੀ[8] ਕਰਸੀ ਮਿਸਰ ਫ਼ਨਾ ।
ਕਰੇ ਜ਼ਲੀਲ[9] ਅਜ਼ੀਜ਼ ਨੂੰ ਮਾਰ ਲਤਾੜ ਦਬਾ ।
ਆਣ ਅਚਾਣਕ ਸਿਰਾਂ ਤੇ ਅਰਬੀ ਪਏ ਬਲਾ ।
ਦਿੱਤਾ ਇਹ ਨੌਸ਼ੀਰਵਾਂ ਕੇਹਾ ਕ਼ਜ਼ੀਆ[10] ਪਾ ।
ਆਪ ਨਹੀਂ ਲੜ ਸੱਕਦਾ, ਵੇਖੇ ਹੋਰ ਲੜਾ ।
ਅਰਬੀ ਤਾਈਂ ਮਾਰਨਾ ਕਾਰ ਨਹੀਂ ਆਸਾਨ ।
ਸ਼ੇਰ ਅਰਬ ਨੂੰ ਮਾਰਦਾ ਆਪ ਮਰੇ ਮੈਦਾਨ ।"
ਸ਼ਾਹ ਮਿਸਰ ਨੂੰ ਆਖਦੇ ਸਾਰੇ ਦਾਨਿਸ਼ਮੰਦ[11] ।
"ਕਰਕੇ ਫ਼ੰਦ[12] ਅਮੀਰ ਨੂੰ ਚਾ ਪਾਓ ਵਿੱਚ ਬੰਦ[13] ।
ਨਾਲ ਸੁਲਹ ਦੇ ਚੱਲ ਮਿਲੋ ਵਿੱਚ ਦਰਬਾਰ ਬੁਲਾ ।
ਵਿੱਚ ਤੁਆਮ[14] ਰਲਾਇਕੇ ਦਾਰੂ ਦੇਹੋ ਖਿਲਾ ।"
ਕਰਦੇ ਏਹੋ ਮਸਲਹਤ[15] ਰਾਤੀਂ ਮਿਸਰੀ ਸ਼ਾਹ ।
ਫ਼ਜਰੇ ਤੁਹਫ਼ੇ ਨਾਲ ਲੈ ਆ ਮਿਲਿਆ ਵਿੱਚ ਰਾਹ ।
ਹੱਥ ਖਲੋਤੇ ਬੰਨ੍ਹ ਕੇ ਹਮਜ਼ੇ ਦੇ ਦਰਬਾਰ ।
ਕਹਿੰਦਾ ਦਿਲ ਤੇ ਜਾਨ ਥੀਂ, "ਹਾਂ ਮੈਂ ਖ਼ਿਦਮਤਗਾਰ ।
ਮਾਰ ਤੇਰਾ ਤੇ ਜਾਨ ਭੀ, ਅਹਿਲ[16] ਅਯਾਲ[17] ਤਮਾਮ ।
ਚਾਹੇਂ ਹਜ਼ਰਤ ! ਰੱਖ ਤੇ ਚਾਹੇਂ ਕਰ ਕ਼ਤਲਾਮ ।"
ਮਿਸਰੀ ਦੀ ਇਹ ਆਜਿਜ਼ੀ ਕਰੇ ਅਮੀਰ ਕ਼ਬੂਲ ।
ਦੇਵੇ ਖ਼ਿਲਅਤ ਫ਼ਾਖ਼ਰਾ[18] ਹਜ਼ਰਤ ਅੱਮ ਰਸੂਲ ।

---

1. ਭਾਰ, ਦਬਾਉ 2. ਲੜਾਈ 3. ਤਕਲੀਫ਼ਾਂ 4. ਲੜਾਈ ਝਗੜਾ 5. ਘੋੜਿਆਂ 6. ਜੋਧਿਆਂ 7. ਰਾਜ ਧ੍ਰੋਹ 8. ਬਗਾਵਤ 9. ਖ਼ੁਆਰ 10. ਝਗੜਾ 11. ਅਕਲ ਵਾਲੇ 12. ਫ਼ਰੇਬ 13. ਕੈਦ ਵਿੱਚ 14. ਭੋਜਨ 15. ਸਲਾਹ 16. ਘਰ ਦੇ ਲੋਕ 17. ਔਰਤ ਦੇ ਬੱਚੇ 18. ਸਨਮਾਨ ਭਰਿਆ ਸਿਰੋਪਾਉ ।

ਮਿਸਰੀ ਪੇਸ਼ ਅਮੀਰ ਦੇ ਹੋਇਆ ਅਰਜ਼ ਗੁਜ਼ਾਰ ।
'ਮੇਰਾ ਕ਼ਦਮ ਮੁਬਾਰਕੋਂ ਕਰ ਖ਼ਾਨਾ[1] ਗੁਲਜ਼ਾਰ ।
ਘਰ ਮੇਰੇ ਮਿਹਮਾਨ ਚਲ [2]ਕ਼ਦਮ ਰੰਜਾ ਫ਼ਰਮਾ[2] ।
ਮੈਨੂੰ ਵਿੱਚ ਦੋ ਆਲਮਾਂ[3] ਕਰਿਓਂ ਫ਼ਖ਼ਰ[4] ਅਤ੍ਰਾ[5] ।
ਸਣੇ ਜਵਾਨਾਂ ਅਰਬੀਆਂ ਟੁਰਿਆ ਨਾਲ ਅਮੀਰ ।
ਤੇ ਮਿਸਰੀ ਦੇ ਦਿਲੇ ਵਿੱਚ ਪਕੜਨ ਦੀ ਤਦਬੀਰ ।
ਇਕ ਗਰੋਹ[6] ਕੁੱਝ ਅਰਬ ਦਾ ਹਮਜ਼ੇ ਨਾਲ ਲਿਆ ।
ਯੂਨਾਨੀ ਤੇ ਰੂਮੀਆਂ ਪਿੱਛੇ ਛੋੜ ਗਇਆ ।
ਆਇਆ ਵਾਲੀ ਅਰਬ ਦਾ ਮਿਸਰੀ ਦੇ ਦਰਬਾਰ ।
ਖ਼ਿਦਮਤ ਕਹੇ ਅਮੀਰ ਦੀ ਮਿਸਰੀ ਜ਼ਾਹਿਰਦਾਰ[7] ।
ਫਿਰਦਾ ਵਾਂਗੂ ਬਰਦਿਆਂ[8] ਖ਼ਿਦਮਤ ਵਿੱਚ ਉਹ ਆਪ ।
ਲਫ਼ਜ਼ ਜ਼ਬਾਨੋਂ ਆਜਿਜ਼ੀ, ਦਿਲ ਵਿੱਚ ਭਰਿਆ ਪਾਪ ।
ਹਾਜ਼ਿਰ ਖ਼ੁਰਸ਼[9] ਲਿਆਂਵਦਾ ਦਾਰੂ ਵਿੱਚ ਰਲਾ ।
ਹਜ਼ਰਤ ਅਰਬ ਅਮੀਰ ਨੇ ਜਾਤਾ ਨਾਂਹ ਦਗ਼ਾ ।
ਖਾਧਾ ਰਲ ਸਭ ਅਰਬੀਆਂ ਚਾਏ [10]ਦਸਤਰ ਖ਼ਵਾਨ[10] ।
ਕੀਤਾ ਮਜਲਿਸ ਖ਼ੁਸ਼ੀ ਦਾ ਮਿਸਰੀ ਨੇ ਸਾਮਾਨ ।
ਜਾਂ ਮਜਲਿਸ ਲਾ ਬੈਠਦੇ ਜੁੰਬਿਸ਼[11] ਖਾ ਲੰਧੌਰ ।
ਹੋ ਬੇਹੋਸ਼ ਜ਼ਿਮੀਨ ਤੇ ਡਿਗਿਆ ਮੰਦੇ ਤੌਰ ।
ਯਲਆਦੀ ਨੇ ਵੇਖਿਆ ਪਇਆ ਲੰਧੌਰ ਚੁਫ਼ਾਲ ।
ਹੱਸ ਪਇਆ ਤੇ ਡਿਗ ਪਇਆ, ਡਿਗ ਹੋਇਆ ਬੇਹਾਲ ।
ਹੁਣ ਹਮਜ਼ੇ ਨੇ ਜਾਣਿਆ ਮਿਸਰੀ ਕੀਤਾ ਧੋਹ[12] ।
ਲਾਟ ਬਲੀਂ ਦਿਲ ਕ਼ਹਿਰ ਦੀ ਤੇ ਮਿਸਰੀ ਪਰ ਰੋਹ[13] ।
ਕਹਿਆ ਉਮਰ ਅਯਾਰ ਨੂੰ, 'ਮਿਸਰੀ ਨੂੰ ਫੜ ਤੂੰ ।
ਦਗ਼ਾ ਕਮਾਇਆ ਅਸਾਂ ਥੀਂ, ਮਾਰ ਹਰਾਮੀ ਨੂੰ ।''
ਉਮਰ ਗਇਆ ਜਾਂ ਪਕੜਨੇ, ਡਿਗਿਆ ਹੋਸ਼ ਗਵਾ ।
ਵਾਰੋ ਵਾਰੀ ਡਿਗ ਪਏ ਅਰਬੀ ਜੁੰਬਿਸ਼[14] ਖਾ ।
ਪਰ ਇਕ ਹਮਜ਼ਾ ਰਹਿ ਗਿਆ ਜ਼ਬਤ ਕੀਤਾ ਸੀ ਦਮ ।
ਮਿਸਰੀ ਕਹਿੰਦਾ ਦੇਖਕੇ, 'ਮੰਦਾ ਹੋਇਆ ਕੰਮ ।
ਜਿਸ ਨੂੰ ਆਹਾ ਪਕੜਨਾ, ਉਸ ਦੀ ਗਈ ਨ ਹੋਸ਼ ।''
ਕਿਹਾ ਹਕੀਮਾਂ, ''ਹਲਿਆ, ਅਜੇ ਨ ਕਰਕੇ ਜੋਸ਼ ।
ਜਾਂ ਹਿਲੇ ਤੇ ਡਿਗੇਗਾ, ਕਰੋ ਕੋਈ ਤਦਬੀਰ ।
ਜਿਸ ਥੀਂ ਅੰਦਰ ਜੋਸ਼ ਦੇ ਧਰਤੀ ਝੜੇ ਅਮੀਰ ।''

---

1. ਘਰ 2. ਭਾਵ-ਚਰਨ ਪਾਓ 3. ਲੋਕ ਪਰਲੋਕੀ ਦੋ ਆਲਮ (ਲੋਕ) ਅਸਲ ਵਿਚ ਇਹ ਹਨ । (1) ਆਲਮਿ ਗ਼ੈਬ ਅਤੇ (2) ਆਲਮਿ ਸ਼ਹਾਦਤ । ਆਲਮਿ ਗ਼ੈਬ ਦਾ ਨਾਂ ਰੂਹਾਨੀ ਹੈ । ਤੇ ਆਲਮਿ ਸ਼ਹਾਦਤ ਦਾ ਨਾਂ ਆਲਮਿ ਅਜਿਸਾਮ ਅਥਵਾ ਆਲਮਿ ਜਿਸਮਾਨੀ । (ਕਾਲੀਦ ਦਾਨਿਸ਼) 4. ਮਾਣ 5, ਪ੍ਰਦਾਨ 6. ਟੋਲੀ 7. ਪ੍ਰਗਟ ਤੌਰ ਤੇ 8. ਗ਼ੁਲਾਮਾਂ 9. ਭੋਜਨ 10. ਭੋਜਨ ਖਾਣ ਦਾ ਕਪੜਾ 11. ਚਕ੍ਰ, ਭੁਆਟਣੀ 12. ਧ੍ਰੋਹ, ਧੋਖਾ 13. ਗੁੱਸੇ 14. ਚਕ੍ਰ, ਭਵਾਟਣੀ ।

ਘੱਲੇ ਮਿਸਰੀ ਪਹਿਲਵਾਂ ਚਾ ਹੱਥੀਂ ਤਲਵਾਰ ।
ਹਮਲਾ ਕਰਨ ਅਮੀਰ ਤੇ ਮੂਜ਼ੀ ਨਾ-ਹਮਵਾਰ[1] ।
ਜਾਂ ਹਮਜ਼ੇ ਵਲ ਆਂਵਦੇ, ਹਮਜ਼ਾ ਕਰਦਾ ਜੋਸ਼ ।
ਲੈ ਉਠਿਆ ਤਲਵਾਰ ਤੇ, ਹੋ ਡਿਗਿਆ ਬੇਹੋਸ਼ ।
ਤਾਂ ਫਿਰ ਸ਼ਾਹ ਅਜ਼ੀਜ਼ ਨੇ ਮੰਗਵਾਏ ਜ਼ੰਜੀਰ ।
ਕੀਤਾ ਅਰਬ ਅਮੀਰ ਨੂੰ ਯਾਰਾਂ ਸਣੇ ਅਸੀਰ[2] ।
ਵਿੱਚ ਜ਼ੰਜੀਰੇ ਹਲਬ ਦੇ, ਜੋ ਸੀ ਅੰਦਰ ਨੀਲ ।
ਸਭਨਾਂ ਨੂੰ ਬੰਨ੍ਹ ਘੱਲਦਾ, ਕਰਦਾ ਕੈਦ ਜ਼ਲੀਲ[3] ।
ਫਿਰ ਲਿਖਿਆ ਨੌਸ਼ੀਰਵਾਂ ਤਾਈਂ ਏਹ ਮਰਗ਼ੂਬ[4] ।
"ਫੜਿਆ ਅਸੀਂ ਅਮੀਰ ਨੂੰ ਕਰ ਮਸਲਾਹਤ[5] ਖ਼ੂਬ ।
ਹਮਜ਼ਾ ਬੰਦੀਵਾਨ[6] ਹੈ ਯਾਰਾਂ ਸਣੇ ਤਮਾਮ ।
ਹੁਕਮ ਹੋਵੇ ਤੇ ਇਨ੍ਹਾਂ ਨੂੰ ਮਾਰ ਕਰਾਂ ਕਤਲਾਮ ?"
ਜਾਂ ਅੱਗੇ ਨੌਸ਼ੀਰਵਾਂ ਪੜ੍ਹੀ ਗਈ ਤਹਰੀਰ[7] ।
"ਕਿਉਂ ਕਰ ਕਰੀਏ ? ਬਖ਼ਤਕਾ !" ਸ਼ਾਹ ਪੁੱਛੇ ਤਦਬੀਰ ।
ਕਹਿਆ, "ਲਿਖੋ ਅਜ਼ੀਜ਼ ਨੂੰ ਸਿਰ ਸਭਨਾਂ ਦੇ ਲਾਹ ।
ਧਾਸ ਸਿਪਾਹੀਆਂ ਭੇਜਦੇ ਵਿੱਚ ਸਾਡੀ ਦਰਗਾਹ[8] ।
ਫਿਰ ਵਲ ਬੁਜ਼ੁਰਜਮਿਹਰ ਨੇ ਕਰਦਾ ਸ਼ਾਹ ਧਿਆਨ ।
"ਤੇਰੀ ਕੀ ਹੈ ਮਸਲਹਤ[9] ਅੰਦਰ ਏਸ਼ ਬਿਆਨ ?"
ਖ਼ੁਆਜਾ ਕਹਿੰਦਾ, "ਜੀਂਵਦਾ ਰਹਿਸੀ ਅਰਬ ਇਮਾਸ ।
ਇਕ ਸੌ ਬਰਸ ਪਚਾਨਵੇਂ ਅੱਧਾ ਰੋਜ਼ ਤਮਾਮ ।
ਇਤਨੀ ਉਸ ਦੀ ਉਮਰ ਹੈ ਪੂਰੀ ਸਭ ਕਰੇ ।
ਅਜੇ ਕਿਸੇ ਦੇ ਮਾਰਿਆਂ ਹਮਜ਼ਾ ਨਾਂਹ ਮਰੇ ।
ਲਿਖ ਨ ਲਿਖ ਵਲ ਮਿਸਰੀਆਂ ਹੁਕਮ ਚੜ੍ਹਾ ਖ਼ਤ ਖ਼ਾਸ
ਅੱਗੇ ਜਾਣੇ ਖ਼ਤ ਦੇ ਹਮਜ਼ਾ ਹੋਗੁ ਖ਼ਲਾਸ[10] ।"
ਬਖ਼ਤਕ ਬੁਜ਼ੁਰਜਮਿਹਰ ਨੂੰ ਕਹੇ ਜਵਾਬ ਸ਼ਰੀਰ[11] ।
ਸ਼ੱਕ ਰਹੀ ਕੀ ਦੱਸ ਖਾਂ, ਅੰਦਰ ਮਰਗ[12] ਅਮੀਰ ?
ਉਮਰ ਅਮੀਰ ਜਵਾਨ ਦਾ ਜਾਮ[13] ਹੋਇਆ ਲਬਰੇਜ਼[14] ।
ਅੰਦਰ ਲਫ਼ਜ਼ ਤਰਾਜ਼ੀਆਂ ਅਕਲ ਤੇਰੀ ਹੈ ਤੇਜ਼ ।
ਕਹਿਆ ਬੁਜ਼ੁਰਜਮਿਹਰ ਨੇ, "ਲੱਖ ਕਰੋ ਤਦਬੀਰ ।
ਅਜੇ ਨਾ ਜਾਸੀ ਮਾਰਿਆ ਹਮਜ਼ਾ ਅਰਬ ਅਮੀਰ ।
ਦੇਵੇ ਅਰਬ ਅਮੀਰ ਨੂੰ ਅੱਲਾ ਪਾਕ ਅਮਾਨ[15] ।
ਕੀਤੀ ਹੋਂਦੀ ਰੱਬ ਦੀ, ਭਾਵੇਂ ਕਰੇ ਜਹਾਨ ।"
ਸੋਚ ਕਰੇ ਨੌਸ਼ੀਰਵਾਂ, ਖ਼ਆਜਾ ਸੱਚ ਕਹੇ ।
ਜੇ ਹੁਣ ਮੰਦਾ ਕਰਾਂ ਮੈਂ ਦਿਲ ਵਿਚ ਹੈਫ[16] ਰਹੇ ।

1. ਨਾਲਾਇਕ, ਅਜੋਗ । 2. ਕੈਦ । 3. ਖ਼ੁਆਰ, ਖ਼ੱਜਲ । 4. ਮਨ ਭਾਉਂਣਾ । 5. ਸਲਾਹ, ਮਸ਼ਵਰਾ । 6. ਕੈਦੀ । 7. ਲਿਖਤ । 8. ਦਰਬਾਰ । 9. ਸਲਾਹ, ਰਾਇ । 10. ਆਜ਼ਾਦ । 11. ਭੈੜਾ, ਬੁਰਾ । 12. ਮੌਤ । 13. ਪਿਆਲਾ । 14. ਭਰਪੂਰ । 15. ਲਫ਼ਜ਼ੀ ਹੇਰਾਫੇਰੀ. ਸ਼ਬਦਾਡੰਬਰ । 16. ਪਨਾਹ, ਸਹਾਰਾ । 17. ਅਫ਼ਸੋਸ ।

ਤਰਫ਼ ਅਜ਼ੀਜ਼ ਨੌਸ਼ੀਰਵਾਂ ਲਿਖ ਘੱਲੇ ਮਕਤੂਬ[1] ।
"ਹਮਜ਼ਾ ਫੜਿਓ ਮਿਸਰੀਆਂ ! ਚਾਚਾ ਕੀਤੋ ਖ਼ੂਬ ।
ਰੱਖ ਇਨ੍ਹਾਂ ਵਿੱਚ ਕੈਦ ਦੇ ਅਜੇ ਨ ਮਾਰੀਂ ਮੂਲ ।
ਆਪੇ ਮੈਂ ਹੁਣ ਆਵਸਾਂ ਕਰਸਾਂ, ਮਿਸਰ ਨਜ਼ੂਲ[2] ।
ਹਮਜ਼ ਨੂੰ ਸੱਦ ਰੂਬਰੂ ਆਪੇ ਕਰਾਂ ਸਜ਼ਾ ।
ਲਾਇਕ ਉਸਦੇ ਅਮਲ ਦੀ ਉਸ ਨੂੰ ਦਿਆਂ ਜਜ਼ਾ[3] ।"
ਪਹੁਤਾ ਖ਼ਤ ਅਜ਼ੀਜ਼ ਨੂੰ ਆਦੇਸੁ ਹੁਕਮ ਬਜਾ ।
ਧਰ ਚਾਹੇ ਨੌਸ਼ੀਰਵਾਂ ਦੇਵੇ ਕਤਲ ਕਰਾ ।
ਮੁਕਬਿਲ ਹਲਬੀ ਮਾਲ ਦੇ, ਆਹਾ ਚਲਾ ਗਿਆ ।
ਰਾਹ ਮਿਸਰ ਦਾ ਓਸਨੇ ਦਿਨ ਤੇ ਰਾਤ ਲਿਆ ।
ਖ਼ਬਰ ਸੁਣੀ ਵਿਚ ਰਾਹ ਦੇ ਹੋਇਆ ਕੈਦ ਅਮੀਰ ।
ਨਾਲ ਦਗ਼ੇ ਦੇ ਮਿਸਰੀਆਂ ਅਰਬੀ ਫੜੇ ਅਸੀਰ ।
ਮੁਕਬਿਲ ਸਣ ਹਮਰਾਹੀਆਂ[4] ਬਾਝੋਂ ਸਬਰ ਕਰਾਰ ।
ਨੱਸਾ ਜਾਂਦਾ ਮਿਸਰ ਨੂੰ ਕਰਦਾ ਗਿਰੀਆ ਜ਼ਾਰ[5] ।
ਦਿਨ ਰਾਤਾਂ ਵਿੱਚ ਸਫ਼ਰ ਦੇ ਵਗਿਆ ਗਿਆ ਜਵਾਨ ।
ਆ ਵੜਿਆ ਵਿੱਚ ਮਿਸਰ ਦੇ ਰੋਂਦਾ ਸਰਗਰਦਾਨ[6] ।
ਆ ਵੇਖੇ ਵਿੱਚ ਮਿਸਰ ਦੇ ਜਾਰੀ ਹੈ ਪੈਕਾਰ[7] ।
ਆਹਾ ਵਾਲੀ ਮਿਸਰ ਦਾ ਕਿਲਿਓ ਅੰਦਰਵਾਰ ।
ਕਰ ਖ਼ੰਦਕ ਪੁਰ ਪਾਣੀਓਂ ਬੰਨ੍ਹ ਦਰੇ ਦਰਬਾਰ ।
ਅੰਦਰ ਵਾਰ ਹਿਸਾਰ ਦੇ ਸਫ ਕਾਫ਼ਿਰ ਮੁਰਦਾਰ ।
ਤੇ ਇਸਤਫ਼ਤਾਨੂਸ ਨੇ ਫੜਿਆ ਗਿਰਦ ਹਿਸ ਰ[8] ।
ਰੂਮੀ ਅਸਕੀਲਾਨ ਭੀ ਫ਼ੌਜ ਸਣੇ ਸ਼ਰਦਾਰ ।
ਕਰਦੇ ਨਾਲ ਕੁਫ਼ਾਰ ਦੇ ਜ਼ੰਗ ਦਿਲਾਵਰ ਹੋ ।
ਤੇ ਗ਼ਾਲਿਬ[9] ਮਗ਼ਲੂਬ[10] ਨਾ, ਅਜੇ ਦੁਹਾਂ ਥੀਂ ਕੋ ।
ਮੁਕਬਿਲ ਜਾ ਕੇ ਪੁੱਛਦਾ, ਹਨਜ਼ੇ ਦਾ ਅਹਿਵਾਲ ।
ਵਿੱਚ ਜਜ਼ੀਰੇ ਹਲਬ ਦੇ ਸੁਣਿਆ ਹਾਲ ਮਲਾਲ[11] ।
ਮੁਕਬਿਲ ਬਣਿਆ ਕਾਫ਼ ਵਾਂ[12] ਭਰਿਆ ਮਾਲ ਅਸਬਾਬ ।
ਵਿੱਚ ਜਜ਼ੀਰੇ ਰਲਬ ਦੇ ਲੱਥਾ ਆਣ ਸ਼ਿਤਾਬ ।
ਇਕ ਦੁਕਾਨ ਬਣਾਇ ਕੇ ਬੈਠਾ ਸੌਦਾ ਪਾ ।
ਕਰ ਕੇ ਪੱਜ ਸੁਦਾਗਰੀ ਕਿਵੇਂ ਲਗੇ ਕੁਝ ਦਾ
ਜਾਂਦਾ ਵਲ ਜ਼ਿੰਦਾਨੀਆਂ[13] ਨਿਤ ਮਕਬਿਲ ਗ਼ਮਖ਼ਵਾਰ[14] ।
ਕਰਦਾ ਨਾਲ ਮੁਵੱਕਲਾਂ[15] ਦਿਨ ਦਿਨ ਬਹੁਤ ਪਿਆਰ ।
ਬੰਦੀ ਖ਼ਾਨੇ ਹਾਕਮੀ ਜਿਸ ਦੇ ਵਸ ਤਮਾਮ ।
ਸੀ ਦਾਮਾਦ ਅਜ਼ੀਜ਼ ਦਾ ਦਿਲ ਸੰਗੀਨ[16] ਹਰਾਮ ।

---

1. ਖ਼ਤ, ਪਤ੍ਰ । 2. ਉਤਾਰਾ । 3. ਬਦਲਾ, ਇਵਜ਼ । 4. ਸਾਥੀਆਂ । 5. ਵਿਰਲਾਪ । 6. ਪਰੇਸ਼ਾਨ । 7. ਲੜਾਈ । 8. ਕਿਲਾ । 9. ਜੇਤੂ । 10. ਹਾਰਿਆ ਹੋਇਆ । 11. ਰੰਜ । 12. ਕਾਫ਼ਲਾ ਲੱਦਿਆ । 13. ਕੈਦੀਆਂ । 14. ਹਮਦਰਦ । 15. ਕਰਮਚਾਰੀਆਂ । 16. ਵਜ਼ਨੀ, ਭਾਰੀ ।

ਬੇਟੀ ਸ਼ਾਹ ਅਜ਼ੀਜ਼ ਦੀ ਜ਼ੁਹਰਾ ਬਾਨੋ ਨਾਮ।
ਸੁੱਤੀ ਹੋਈ ਰਾਤ ਨੂੰ ਡਿਠੁਸੁ ਵਿੱਚ ਮੁਕਾਮ।
ਆਹਾ ਉਸ ਦੇ ਸਾਮ੍ਹਣੇ ਪਾਟ ਗਇਆ ਅਸਮਾਨ।
ਤਖ਼ਤ ਬਹਿਸ਼ਤੀ[1] ਉਪਰੋਂ ਨਾਜ਼ੂਲ ਹੋਏ ਆਨ।
ਪੀਰ[2] ਮਰਦ ਇਕ ਤਖ਼ਤ ਤੇ ਦਾੜੀ ਬਰਸੇ ਨੂਰ[3]।
ਜ਼ੁਹਰਾ ਬਾਨੋ ਪਾਸ ਆ ਹੋਇਆ ਤਖ਼ਤ ਜ਼ਹੂਰ।
ਜ਼ੁਰਹਾ ਬਾਨੋ ਪੁੱਛਦੀ, "ਕੀ ਹਜ਼ਰਤ ! ਤੈਂ ਨਾਮ ?"
ਕਹਿਆ, "ਇਬਰਾਹੀਮ ਹਾਂ, ਨਬੀ ਅਲੈ ਇਸਲਾਮ।"
ਕਹਿਆ ਨਬੀ ਖ਼ਲੀਲ ਨੇ, ਜ਼ੁਹਰਾ ਬਾਨੋ ਨੂੰ।
"ਵਿੱਚ ਦਰਗਾਹਿ ਖ਼ੁਦਾਇ ਦੇ ਫ਼ਜ਼ਲ[5] ਹੋਈਓਂ ਤੂੰ।
ਵਿੱਚ ਤੁਸਾਰੇ ਸ਼ਹਿਰ ਦੇ ਮੇਰਾ ਹੈ ਫ਼ਰਜ਼ੰਦ[6]।
ਕਾਫ਼ਿਰ ਖ਼ਾਵਿੰਦ[7] ਛੋੜ ਕੇ ਕਰ ਉਸ ਥੀਂ ਪੈਵੰਦ[8]।
ਮੁਕਬਿਲ ਹਲਬੀ ਨਾਮ ਹੈ, ਉਹ ਹਮਜ਼ੇ ਦਾ ਯਾਰ।
ਕਰਦਾ ਹੈ ਸੌਦਾਗਰੀ ਏਥੇ ਵਿੱਚ ਦਰਬਾਰ।
ਵਿੱਚ ਫ਼ਲਾਨੇ ਥਾਉਂ ਦੇ ਫ਼ਜਰੇ ਲੱਭ ਦੁਕਾਨ।"
ਇਹ ਗੱਲ ਕਹਿ ਅਸਮਾਨ ਨੂੰ ਕੀਤਾ ਤਖ਼ਤ ਰਵਾਨ।
ਫ਼ਜਰੇ ਉੱਠੀ ਖ਼ਵਾਬ[8] ਥੀਂ ਜ਼ੁਹਰਾ ਬਾਨੋ ਸ਼ਾਦ[10]।
ਜਾਗਾ ਕੁੱਲ ਫ਼ਰਾਸ਼[11] ਦੀ ਕਰ ਖੁਸ਼ੀਓਂ ਆਬਾਦ।
ਕਰ ਕੇ ਪੱਜ ਖ਼ਰੀਦ ਦਾ ਆਪ ਗਈ ਬਾਜ਼ਾਰ।
ਮੁਕਬਿਲ ਤਾਈਂ ਲੱਭ ਕੇ ਖ਼ਵਾਬ ਕਰੇ ਇਜ਼ਹਾਰ।
ਨਾਲੇ ਕਹਿੰਦੀ, "ਰਾਤ ਨੂੰ ਮਿਲੀਂ ਫ਼ਲਾਨੀ ਜਾ[12]।
ਬੰਦੀ ਖ਼ਾਨੇ[13] ਜਾਇ ਕੇ ਬੰਦੀ[14] ਦਿਆਂ ਛੁੜਾ।"
ਜ਼ੁਹਰਾ ਬਾਨੋ ਮੁੜ ਗਈ ਏਹ ਗੱਲ ਆਖ ਤਮਾਮ।
ਉਸ ਨੂੰ ਮਿਲਿਆ ਰਾਤ ਨੂੰ ਮੁਕਬਿਲ ਵਿੱਚ ਮੁਕਾਮ।
ਜ਼ੁਹਰਾ ਬਾਨੋ ਜਾਂਵਦੀ ਮੁਕਬਿਲ ਨੂੰ ਲੈ ਨਾਲ।
ਆਈ ਪਾਸ ਮੁਵੱਕਲਾਂ[15] ਆਖ ਸੁਣਾਇਆ ਹਾਲ।
"ਜੇ ਛੋੜੋ ਜ਼ਿੰਦਾਨੀਆਂ[16], ਦੇਵਾਂਗੀ ਇਨਾਮ।
ਹੋਰ ਹਕੂਮਤ ਹਲਬ ਦੀ ਦੇਸੀ ਅਰਬ ਇਮਾਮ।
ਅੱਗੇ ਮੁਕਬਿਲ ਨਾਲ ਸੀ ਰਲੇ ਮੁਵੱਕਲ ਸੱਭ।
ਹੁਣ ਉਸ ਦੇ ਫ਼ਰਮਾਨ ਨੂੰ ਮੰਨ ਖਲੋਤੇ ਝੱਬ।
ਮੁਕਬਿਲ ਨਾਲ ਚਰਾਗ਼ ਲੈ, ਨਾਲੈ ਲੈ ਸੂਹਾਨ[17]।
ਆਇਆ ਨਾਲ ਕਮੰਦ ਦੇ ਅੰਦਰ ਵਾਰ ਜਵਾਨ।

---

1. ਸੁਰਗੀ, ਸਵਰਗ ਦਾ। 2. ਬੁੱਢਾ ਆਦਮੀ। 3. ਪ੍ਰਕਾਸ਼। 4. ਅਲੈ (ਬੁਲੰਦ ਰੁਤਬੇ ਵਾਲੇ) ਇਸਲਾਮ ਦਾ ਨਬੀ (ਅਵਤਾਰ) 5. ਸਭ ਤੋਂ ਵੱਡਾ। 6. ਪੁਤ੍ਰ। 7. ਖ਼ਸਮ, ਮਾਲਿਕ। 8. ਸੰਬੰਧ ਜੋੜ। 9. ਸੁਪਨੇ। 10. ਖ਼ੁਸ਼। 11. ਫ਼ਰਸ਼ ਵਿਛਾਉਣ ਵਾਲਾ ਨੌਕਰ। 12. ਥਾਵੇਂ। 13. ਜੇਲ। 14. ਕੈਦੀ। 15. ਕਰਮਚਾਰੀਆਂ। 16. ਕੈਦੀਆਂ। 17. ਲੋਹੇ ਦਾ ਔਜ਼ਾਰ, ਰੇਤੀ।

ਅੱਵਲ ਆਨ ਅਮੀਰ ਨੂੰ ਮੁਕਬਿਲ ਕਹੇ ਸਲਾਮ ।
ਮੁਕਬਿਲ ਤਾਈਂ ਦੇਖ ਕੇ ਹੋਏ ਸ਼ਾਦ ਤਮਾਮ ।
ਮੁਕਬਿਲ ਅੱਗੇ ਅਰਬੀਆਂ ਹਾਲ ਅਹਿਵਾਲ ਸੁਣਾ ।
ਅੱਵਲ ਬੰਦ ਅਮੀਰ ਦੇ ਲੱਗਾ ਕਰਨ ਜੁਦਾ ।
ਹਮਜ਼ਾ ਕਹਿੰਦਾ, "ਦੋਸਤਾਂ ਅੱਵਲ ਬੰਦ ਉਤਾਰ ।
ਫਿਰ ਮੇਰੇ ਵਲ ਆਵਨਾ, ਐ ਮੇਰੇ ਗ਼ਮ ਖ਼ਵਾਰ ।"
ਮੁਕਬਿਲ ਨੇ ਸੁਹਾਨ ਥੀਂ ਰਗੜ ਕੱਟੀ ਜ਼ੰਜੀਰ ।
ਬੰਦੋਂ ਤੁਰਤ ਛੁੜਾ ਲਏ ਅਰਬੀ ਯਾਰ ਅਸੀਰ[1] ।
ਕੀਤਾ ਜ਼ੋਰ ਅਮੀਰ ਨੇ ਆਪ ਤੁੜਾਏ ਬੰਦ ।
ਅਰਬੀ ਵੇਖ ਅਮੀਰ ਨੂੰ ਪੁਛਦੇ ਹੈਰਤਮੰਦ[2] ।
ਅੱਗੇ ਕਿਉਂ ਨਾ ਆਪਣੇ ਤੂੰ ਤੋੜੇ ਜ਼ੰਜੀਰ ?"
"ਅੱਗੇ ਜ਼ੋਰ ਨ ਚੱਲਿਆ", ਕਹਿੰਦਾ ਅਰਬ ਅਮੀਰ ।
"ਤੋੜ ਰਹਿਆ ਮੈਂ ਜ਼ੋਰ ਕਰ, ਜ਼ੋਰ ਨ ਆਇਆ ਕਾਮ ।
ਵਕਤ ਜਦੋਂ ਹੁਣ ਪਹੁੰਚਿਆ, ਟੁੱਟੇ ਬੰਦ ਤਮਾਮ ।"
ਅ ਏ ਫਿਰ ਜ਼ਿੰਦਾਨ[3] ਥੀਂ ਬਾਹਰ ਨਾਲ ਕਮੰਦ ।
ਜ਼ੁਹਰਾ ਬਾਨੋ ਖੜੀ ਸੀ ਅੱਗੇ ਕਦਰ ਬੁਲੰਦ ।
ਹਮਜ਼ਾ ਉਸ ਦੇ ਹਾਲ ਤੇ ਸੌ ਸੌ[4] ਲੁਤਫ਼ ਕਰੇ ।
"ਤੇਰਾ ਵਿੱਚ ਜਹਾਨ ਦੇ ਜਲ ਬਦ-ਖ਼ਵਾਹ[5] ਮਰੇ ।"
ਜ਼ੁਹਰਾ ਬਾਨੋ ਆਖਦੀ, "ਸ਼ੁਹਰਤ[6] ਹੋਈ ਆਮ ।
ਬਾਪ ਮੇਰੇ ਨੇ ਆਵਣਾ ਕਰਨ ਤੁਸਾਂ ਕਤਲਾਮ ।
ਉਸ ਜ਼ਾਲਿਮ ਬਦਦੀਨੈਂ[7] ਨੂੰ ਅੱਲਾ ਕਰੇ ਫ਼ਨਾਹ ।
ਜਿਹੜਾ ਚਾਹੇ ਤੁਸਾਂ ਦਾ ਕਰਨਾ ਹਾਲ ਤਬਾਹ ।
ਰਲ ਮਿਲ ਕਰਦੇ ਮਸਲਹਤ[8], "ਕੀ ਕੁਝ ਕਰੀਏ ਕਾਰ ?
ਅੱਵਲ ਕਿਸ ਥੀਂ ਚਾਹੀਏ, ਹੁਣ ਕ ਰੀਏ ਪੈਕਾਰ ?"
ਯਲਆਦੀ ਫ਼ਰਮਾਂਵਦਾ, "ਐ ਦੁਖ਼ਤਰ[10] ਖ਼ੁਸ਼ਖੋ[11] ।
ਮੈਨੂੰ ਓਥੇ ਲੈ ਚਲੀਂ ਜਿੱਥੇ[12] ਹੰਦਾ ਹੈ ।
ਭੁੱਖੋਂ ਭਖਦਾ ਕਾਲਜਾ ਟੁਕਵਾ ਚੱਲ ਖਵਾ ।
ਕਦੀ ਨਾ ਖਾਧਾ ਰੱਜ ਕੇ, ਮੁੱਦਤ ਗਈ ਵਿਹਾ ।"
ਸਭਨਾ ਨੂੰ ਲੈ ਆਂਵਦੀ ਜ਼ੁਹਰਾ ਬਾਨੋ ਨਾਲ ।
ਖ਼ਾਵਿੰਦ[13] ਦੇ ਵਿੱਚ ਮਤਬਖੇ[14] ਦੇਵੇ ਆਣ ਬਹਾਲ ।
ਆਹੇ ਰਾਖੇ ਜਾਗਦੇ, ਦੇਖ ਕੰਬੇ ਮੁਰਦਾਰ ।
ਡਰਦੇ ਲੰਮੇ ਪੈ ਗਏ ਲੱਤਾਂ ਪੈਰ ਪਸਾਰ ।

---

1. ਕੈਦੀ । 2. ਹੈਰਾਨਗੀ ਵਿਚ । 3. ਕੈਦ ਖ਼ਾਨੇ । 4. ਮਿਹਰਬਾਨੀ । 5. ਬੁਰਾ ਚਿਤਵਨ ਵਾਲਾ । 6. ਮਸ਼ਹੂਰੀ । 7. ਬੇ-ਧਰਮੀ । 8. ਸਲਾਹ, ਮਸ਼ਵਰਾ । 9. ਲੜਾਈ 10. ਬੇਟੀ । 11. ਚੰਗੇ ਸੁਭਾਉ ਵਾਲੀ । 12. ਰੋਟੀ । 13. ਪਤੀ, ਖ਼ਸਮ । 14. ਰਸੋਈ ਖ਼ਾਨੇ ।

ਹੋਏ ਵਾਂਗੂ ਸੁੱਤਿਆਂ, ਮੂੰਹ ਸਿਰ ਲਏ ਲੁਕਾ ।
ਜਾਤਾ ਸਾਡੇ ਸਿਰਾਂ ਤੇ ਏਹ ਆਂ ਪਈ ਬਲਾ ।
ਖ਼ੌਫ਼ੋਂ ਸੀਨੇ ਧੜਕਦੇ ਕੰਬਣ ਜਿਗਰ ਹਰਾਮ ।
ਮਾਰ ਘੁਰਾੜੇ ਝੂਠ ਦੇ ਪਾਈ ਗੂੰਜ ਤਮਾਮ ।
ਹੌਲੀ ਹੌਲੀ ਖਿਸਕਦੇ ਖਿਸਕ ਗਏ ਹਰ ਕੋ ।
ਨੀਵੇਂ ਨੀਵੇਂ ਤਿਲਕ ਕੇ ਗਏ ਰਵਾਨਾ ਹੋ ।
ਮਿਸਰੀ ਦੇ ਦਾਮਾਦ ਨੂੰ ਆਣ ਸੁਣਾਈ ਗੱਲ ।
ਅਰਬੀ ਛੁੱਟੇ ਬੰਦੀਓਂ ਆਏ ਮਤਬਖ਼[1] ਵੱਲ ।

ਏਹ ਗੱਲ ਸੁਣ ਦਾਮਾਦ ਨੇ ਕਰ ਸਾਸਾਨ ਤਿਆਰ ।
ਚਾਹਿਆ ਜਾਨ ਬਚਾਇਕੇ ਜਾਵਨ ਕਿਸੇ ਕਿਨਾਰ ।
ਉਧਰ ਖਾਣਾ ਖਾਂਵਦੇ ਅਰਬੀ ਰੱਜ ਤਮਾਮ ।
ਯਲਆਦੀ ਦੇ ਸ਼ਿਕਮ[2] ਨੂੰ ਆਇਆ ਸਬਰ ਤਮਾਮ ।

ਕੀਤਾ ਹੁਕਮ ਅਮੀਰ ਨੂੰ ਯਾਰਾਂ ਨੂੰ ਖ਼ੁਸ਼ ਹੋ ।
"ਮਿਸਰੀ ਦੇ ਦਾਮਾਦ ਨੂੰ ਪਕੜ ਲਿਆਵੇ ਕੋ ।"
ਜ਼ੁਹਰਾ ਬਾਨੋ ਆਖ਼ਦੀ, "ਮੈਂ ਇਹ ਕਰਸਾਂ ਕਾਮ ।"
ਖ਼ਾਵਿੰਦ ਦੇ ਵਲ ਜਾਂਵਦੀ, ਲੈ ਹਥਿਆਰ ਤਮਾਮ ।
ਅੱਗੇ ਖ਼ਾਵਿੰਦ ਜਾਗਦਾ, ਨਾਲੇ ਗਿਰਦ ਸਿਪਾਹ ।
ਖ਼ਾਵਿੰਦ ਨੂੰ ਜਾ ਆਖਦੀ, "ਐ ਬਦ ਬਖ਼ਤ ਤਬਾਹ[3] ।
ਚਲ ਹਮਜ਼ੇ ਨੇ ਸੱਦਿਓਂ, ਚੱਲ ਕੇ ਸੀਸ ਨਿਵਾ ।
ਜੇ ਤੂੰ ਜਾਨ ਬਚਾਵਣੀ ਦੇਰ ਨ ਲਾਵੀਂ ਕਾ[4] ।
ਖ਼ਾਵਿੰਦ ਸਿਰ ਤੇ ਖੋਦ[5] ਧਰ, ਕਹਿੰਦਾ ਨਾਅਰਾ ਮਾਰ ।
"ਮਰਦੋ ! ਮਾਰ ਗਵਾਵਨੀ, ਇਹ ਔਰਤ ਬੁਰਿਆਰ ।"
ਜ਼ੁਹਰਾ ਬਾਨੋ ਮਾਰਦੀ ਖ਼ਾਵਿੰਦ ਨੂੰ ਤਲਵਾਰ ।
ਜ਼ੋਰ ਕਰੇਂਦੇ ਖ਼ਸਮ ਦੀ ਮੁੰਡੀ ਲਈ ਉਡਾਰ ।
ਕਿਤਾ ਕਿਸੇ ਨ ਹੌਸਲਾ, ਸੱਕੇ ਨਾਹ ਛੁੜਾ ।
ਚਲਦਾ ਖੂਨ ਲਿਆਂਵਦੀ ਸਿਰ ਖ਼ਾਵਿੰਦ ਦਾ ਚਾ ।
ਧਰਿਆ ਅਰਬ ਅਮੀਰ ਦੇ ਅੱਗੇ ਸੀਸ ਲਿਆ ।
ਅਰਬੀ ਕਰਦੇ ਆਫ਼ਰੀਨ[6], "ਔਰਤ ਸ਼ੋਖ਼[7] ਕਿਆ ?"
ਯਾਰ ਕਰੇਂਦੇ ਮਸਲਹਤ[8], "ਮਾਰੋ ਚੱਲ ਹਿਸਾਰ[9] ।
ਰਾਤੀਂ ਹਮਲਾ ਮਾਰ ਕੇ ਲਓ ਮਿਸਰ ਨੂੰ ਮਾਰ ।"
ਹਮਜ਼ਾ ਕਹਿੰਦਾ, "ਅਸਾਂ ਦੇ ਪਾਸ ਨਹੀਂ ਹਥਿਆਰ ।
ਬਿਨ ਹਥਿਆਰੋਂ ਕਿਸ ਤਰ੍ਹਾਂ ਜਾ ਕਰੀਏ ਪੈਕਾਰ[10] ?"
ਜ਼ੁਹਰਾ ਬਾਨੋ ਆਖ਼ਦੀ, "ਹੁਜਰਾ[11] ਹੈ ਨਜ਼ਦੀਕ ।
ਮਰਦਾਂ ਦੇ ਹਥਿਆਰ ਹਨ ਉਸ ਹਜਰੇ ਵਿੱਚ ਠੀਕ ।

1. ਕਿਚਨ, ਲੰਗਰ । 2. ਪੇਟ । 3. ਬਦ ਕਿਸਮਤ ਤੇ ਤਬਾਹ ਹਾਲ । 4. ਕੋਈ । 5. ਲੋਹੇ ਦੀ ਟੋਪੀ । 6. ਸ਼ਾਬਾਸ਼ । 7. ਦਲੇਰ, ਬੇਬਾਕ । 8. ਮਸ਼ਵਰਾ, ਸਲਾਹ । 9. ਕਿਲਾ । 10. ਲੜਾਈ । 11. ਕੋਠੜੀ ।

ਸਾਮ ਨਰੀਮਾਂ ਵਰਤਦਾ ਸੀ ਜੋ ਗੁਰਜ਼ ਜਵਾਨ ।
ਯਾਰਾਂ ਸੌ ਮਣ ਵਜ਼ਨ ਹੈ, ਚੱਲ ਕੇ ਲੈ ਮਰਦਾਨ[1] ।"
ਹੁਜਰੇ ਦੇ ਵਲ ਆਂਵਦਾ ਹਮਜ਼ਾ ਤੇ ਸਭ ਯਾਰ ।
ਸਭ ਕਿਸਮਾਂ ਦੇ ਓਸ ਥਾਂ ਆ ਡਿੱਠੇ ਹਥਿਆਰ ।
ਲੈਂਦੇ ਯਾਰ ਅਮੀਰ ਦੇ ਸਭ ਹਥਿਆਰ ਨਿਤਾਰ ।
ਭਾਰੀ ਗੁਰਜ਼ ਜੋ ਸਾਮ ਦੀ ਲੈਂਦਾ ਅਰਬ ਸਵਾਰ[2] ।
ਗੁਰਜ਼ ਮੁਆਫ਼ਿਕ ਜ਼ੋਰ ਦੇ ਹਮਜ਼ਾ ਕਰੇ ਪਸੰਦ ।
ਆਏ ਤਰਫ਼ੇ ਮਿਸਰ ਦੀ ਸਭ ਅਰਬੀ ਖ਼ੁਰਸੰਦ[3] ।
ਫ਼ੌਜ ਡਿਠੀ ਯੂਨਾਨ ਦੀ ਕਿਲਿਓਂ ਬਾਹਰ ਵਾਰ ।
ਸੱਭੇ ਫ਼ੌਜਾਂ ਸੁੱਤੀਆਂ, ਨਾਂ ਕੋਈ ਬੇਦਾਰ[4] ।
ਤੇ ਉਨ੍ਹਾਂ ਦੇ ਆਵਣੋਂ ਕਿਨੇ ਨ ਪਾਈ ਸਾਰ ।
ਉਪੱਰ ਦੱਰੇ[5] ਹਿਸਾਰ ਦੇ ਮਾਰੇ ਗੁਰਜ਼ ਅਮੀਰ ।
ਦਰਾ ਪਇਆ ਝੜ ਜ਼ਿਮੀਂ ਤੇ ਜ਼ਰਬੋਂ ਬੇ-ਤਾਖ਼ੀਰ[6] ।
ਜਿੱਧਰ ਹਮਜ਼ਾ ਮਾਰਦਾ ਇੱਕੋ ਗੁਰਜ਼ ਉਠਾ ।
ਸਭ ਦੀਵਾਰ[7] ਹਿਸਾਰ ਦੀ ਡਿਗਦੀ ਜੁੰਬਿਸ਼[8] ਖਾ ।
ਰਾਹ ਗਇਆ ਹੈ ਸਾਫ਼ ਜਾਂ ਅਰਬੀ ਰਹੇ ਖੜੇ ।
ਜ਼ੁਹਰਾ ਬਾਨੋ ਤੇਗ਼ ਲੈ ਅੰਦਰ ਵਾਰ ਵੜੇ ।
ਜਾਂ ਫ਼ਰਮਾਵੇ ਬਾਪ ਨੂੰ, ਆਈਂ ਨਾਲ ਸ਼ਿਤਾਬ ।
ਹੋ ਹਮਜ਼ੇ ਦੇ ਤਾਬਿਆ, ਨ ਹੋ ਹਾਲ ਖ਼ਰਾਬ ।"
ਸੁਣ ਕੇ ਕਹਿਆ ਅਜ਼ੀਜ਼ ਨੇ, "ਐ ਲੜਕੀ ਗ਼ੱਦਾਰ
ਮਰਦੋਂ ! ਗਰਦਨ ਏਸ ਦੀ ਲਾਹੋ ਲੈ ਤਲਵਾਰ ।"
ਜ਼ੁਹਰਾ ਬਾਨੋ ਮਾਰਦੀ ਪਿਉ ਨੂੰ ਤੇਗ਼ ਉਠਾ ।
ਵਗਦਾ ਖ਼ੂਨ ਲਿਆਂਵਦੀ ਸਿਰ ਹਮਜ਼ੇ ਥੀਂ ਚਾ ।
ਦੂਜੀ ਵਾਰੀ ਏਸ ਦੀ ਦੇਖੀ ਇਹ ਅਮੀਰ !
ਕਹਿੰਦਾ ਸੌ ਸੌ ਆਫ਼ਰੀਨ ਖ਼ੁਸ਼ ਹੋ ਆਲਿਮਗੀਰ[9] ।
ਤਦ ਨੂੰ ਹੋਈ ਸੁਬਹ ਭੀ, ਹਈ ਸ਼ੁਹਰਤ ਆਮ ।
ਰੂਮੀ ਤੇ ਯੂਨਾਨੀਆਂ ਪਾਈ ਖ਼ਬਰ ਤਮਾਮ ।
ਮਿਲਦੇ ਆਣ ਅਮੀਰ ਨੂੰ ਨਿਉਂ ਨਿਉਂ ਕਰਨ ਸਲਾਮ ।
ਕਹੇ ਅਮੀਰ ਜੁ, "ਮਿਸਰ ਦੀ ਫ਼ੌਜ ਕਰੋ ਕਤਲਾਮ ।"
ਧਾਇ ਪਏ ਵਿੱਚ ਕਿਲੇ ਦੇ, ਲੈ ਅਰਬੀ ਤਲਵਾਰ ।
ਕਾਫ਼ਿਰ ਫ਼ੌਜ ਅਜ਼ੀਜ਼ ਦੀ ਦਿੱਤੀ ਮਾਰ ਨਿਘਾਰ ।
ਆਹਾ ਵੀਰ ਅਜ਼ੀਜ਼ ਦਾ ਨਾਸਿਰ ਸ਼ਾਹ ਤਿਸ ਨਾਮ ।
ਆਇਆ ਪਾਸ ਅਮੀਰ ਦੇ ਕਰ ਕੇ ਆਜ਼ਿਜ਼[10] ਤਮਾਮ ।

---

1. ਬਹਾਦੁਰ । 2. ਅਮੀਰ ਹਮਜ਼ਾ । 3. ਖ਼ੁਸ਼ੀ, ਪ੍ਰਸੰਨ ਹੋ ਕੇ । 4. ਜਾਗਦਾ । 5. ਬੂਹੇ । 6. ਬਿਨਾਂ ਦੇਰ । 7. ਕੰਧ । 8. ਚਕ੍ਰ, ਗੇੜਾ । 9. ਵਿਸ਼ਵ ਵਿਜਈ ਜਗਤ-ਜੇਤੂ । 10. ਆਜਿਜ਼ੀ, ਅਧੀਨਗੀ ।

"ਮੈਨੂੰ ਜ਼ਿੰਦਾ ਰੱਖ ਲੈ, ਐ ਸੱਯਦ ਸੁਲਤਾਨ ।
ਉਪੱਰ ਰੱਬ ਰਹੀਮ ਦੇ ਮੈਂ ਰਖਦਾ ਈਮਾਨ ।"
ਨਾਸਿਰ ਨੂੰ ਪਹਿਨਾਂਵਦਾ ਖ਼ਿਲਅਤ ਅਰਬ ਅਮੀਰ ।
ਤਖ਼ਤ ਮਿਸਰ ਦਾ ਬਖ਼ਸ਼ਿਆ ਉਸ ਨੂੰ ਕਰ ਤਦਬੀਰ ।
ਹਮਜ਼ੇ ਤਾਈਂ ਰੱਖਦਾ, ਨਾਸਿਰ ਘਰ ਮਿਹਮ ਨ ।
ਹਾਜ਼ਿਰ ਅੰਦਰ ਖ਼ਿਦਮਤੇ ਮਾਲ ਅਤੇ ਮਣ ਜਾਨ ।
ਰਹਿੰਦੇ ਅੰਦਰ ਮਿਸਰ ਦੇ ਅਰਬੀ ਵਿਚ ਆਰਾਮ ।
ਚਾਲੀ ਰੋਜ਼ ਗੁਜ਼ਾਰਦੇ ਅੰਦਰ ਜਸ਼ਨ[1] ਤਮਾਮ ।
ਜ਼ੁਹਰਾ ਬਾਨੋਂ ਸ਼ੇਖ਼[2] ਦਾ ਕਰਦੇ ਖੂਬ ਸਲਾਹ[3] ।
ਮੁੱਦਤ ਨਾਲ ਬੰਨ੍ਹਾਂਵਦੇ ਮੁਕਬਿਲ ਨਾਲ ਨਿਕਾਹ ।
ਆਹੇ ਨਾਸਿਰ ਸ਼ਾਹ ਦੀ ਦੁਖ਼ਤਰ ਮਰੀਅਮ[4] ਨਾਮ ।
ਸੂਰਤ ਫ਼ਾਇਕ[5] ਪਰੀ ਥੀਂ ਹੂਰਾਂ ਵਾਂਗੂ ਤਮਾਮ ।
ਜ਼ੁਹਰਾ ਬਾਨੋ ਪਾਸ ਆ ਕਹਿੰਦਾ ਨਾਸਿਰ ਸ਼ਾਹ ।
"ਕਹਿ ਹਮਜ਼ੇ ਨੂੰ ਅਸਾਂ ਦੇ ਘਰ ਵਿਚ ਕਰੇ ਪਿਆਹ ।"
ਜ਼ੁਹਰਾ ਬਾਨੋਂ ਆਇਕੇ ਹੋਈ ਅਰਜ਼ ਗੁਜ਼ਾਰ ।
ਨਾਸਿਰ ਕਰਦਾ ਆਜ਼ਿਜ਼ੀ, "ਮੰਨੀ ਐ ਸਰਦਾਰ ।"
ਹਮਜ਼ਾ ਕਹਿੰਦਾ, "ਅਹਿਦ[6] ਹੈ ਕੀਤਾ ਮਿਹਰ ਨਿਗਾਰ ।
ਦਿਲ ਮੇਰਾ ਹੈ ਚਾਂਹਵਦਾ ਅਹਿਦ ਨਿਭਾਵਾਂ ਪਾਰ ।"
ਜ਼ੁਹਰਾ ਬਾਨੋ ਆਖਦੀ, "ਕੀਤੇ ਕੌਲ ਨਿਭਾ ।
ਫੇਰ ਵਿਆਹ ਕਰਵਾ ਲਵੀਂ ਉਸ ਦੀ ਨਾਲ ਰਜ਼ਾ ।
ਪਰ ਇਕ ਹੋਰ ਸਲਾਹ ਹੈ, ਕਰ ਲੈ ਅਕਦ ਅਮੀਰ ।
ਇਹ ਰਹਿਸੀ ਘਰ ਬਾਪ ਦੇ, ਚੰਗੀ ਹੈ ਤਦਬੀਰ ।"
ਇਹ ਹਮਜ਼ੇ ਨੇ ਮੰਨਿਆਂ, ਲਇਆ ਨਕਾਹ ਕਰਵਾ ।
ਕਹਿਆ, ਘਰ ਵਿੱਚ ਬਾਪ ਦੇ ਮਰੀਅਮ ਰਹੇ ਸਦਾ ।"
ਕਿਤਨੇ ਰੋਜ਼ ਗੁਜ਼ਾਰਦਾ ਮਿਸਰੇ ਅਰਬ ਇਮਾਮ ।
ਮਰੀਅਮ ਥੀਂ ਨਾ ਪੁੱਛਿਆ, ਬਾਝੋਂ ਸੁੱਕੇ ਨਾਮ ।
ਇਕ ਸ਼ਬ[7] ਹੋਇਆ ਮੁਹਤਲਿਮ[8] ਹਮਜ਼ਾ ਵਿੱਚ ਮੁਕਾਮ ।
ਸਾਫ਼ੇ ਨਾਲ ਉਠ ਖ਼ਵਾਬ ਥੀਂ ਸਾਫ਼ ਕਰੇ ਅੰਦਾਮ[9] ।
ਆਪ ਗਇਆ ਉਦ ਨ੍ਹਾਵਣੇ ਸਾਫ਼ਾ ਰੱਖ ਮੁਕਾਮ ।
ਪਿਛੋਂ ਮਰੀਅਮ ਆਂਵਦੀ ਦਿਲ ਵਿੱਚ ਖ਼ੁਸ਼ੀ ਤਮਾਮ ।
ਖ਼ਾਵਿੰਦ ਨਾਲ ਲਡਿੱਕੜੇ, ਚਾਹੇ ਕਰੇ ਵਸਾਲ[10] ।
ਡਿੱਠਾ ਫਰਸ਼ ਅਮੀਰ ਦਾ ਆ ਖ਼ਾਲੀ ਇਤਹਾਲ[11] ।

---

1. ਉਤਸਵ । 2. ਦਲੇਰ । 3. ਜਸ, ਸਿਫ਼ਤ, ਸਲਾਹ । 4. ਧੀ, ਬੇਟੀ । 5. ਉੱਚੀ, ਬੁਲੰਦ । 6. ਵਚਨ, ਇਕਰਾਰ । 7. ਰਾਤ । 8. ਵੀਰਜ-ਪਾਤ, ਸਵਪਨ ਦੋਸ਼, ਇਹਤਲਾਮ । 9. ਬਦਨ । 10. ਮਿਲਾਪ । 11. ਇਸ ਹਾਲਤ-ਵਿੱਚ ।

ਖ਼ਵਾਹਿਸ਼[1] ਅੰਦਰ ਪੈ ਗਈ ਉਪੱਰ ਫ਼ਰਸ਼ ਦਰਾਜ਼[2] ।
ਨੀਂਦਰ ਆਈ ਸੌਂ ਗਈ ਅੰਦਰ ਤਲਬ ਨਿਆਜ਼[3] ।
ਫਿਰ ਮਰੀਅਮ ਨੂੰ ਇਹਤਲਾਮ[4] ਹੋਇਆ ਨਾਲ ਕਜ਼ਾ[5] ।
ਸਾਫ਼ੇ ਨਾਲ ਅਮੀਰ ਦੇ ਕੀਤੁਸੁ ਬਦਨ ਸਫ਼ਾ ।
ਆਬ ਮਨੀ[6] ਜੋ ਓਸ ਤੇ ਜਮਾ ਪਿਆ ਇਕ[7] ਦਾ ।
ਲੁਤਫ਼ਾ[8] ਕੁਦਰਤ ਹੱਕ[9] ਥੀਂ ਪਇਆ ਰਹਮ[10] ਵਿੱਚ ਜਾ ।
ਮਰੀਅਮ ਤਾਂਈ ਹੋ ਗਿਆ ਇਹ ਮਾਲੂਮ ਕੁਝ ਹਾਲ ।
ਏਸੇ ਖ਼ਾਤਿਰ ਲੈ ਗਈ ਸਾਫ਼ਾ ਅਪਨੇ ਨਾਲ ।
ਫ਼ਜਰੇ ਸਾਫ਼ਾ ਲੱਭਦਾ ਹਜ਼ਰਤ ਅੱਮ ਰਸੂਲ[11] ।
ਸਭਨਾਂ ਕੋਲੋਂ ਪੁੱਛਦਾ, ਪਤਾ ਨ ਮਿਲਿਆ ਮੂਲ ।
ਇਹ ਭੀ ਨਾਸਿਰ ਸ਼ਾਹ ਦੀ, ਕੰਨੀਂ ਗਈ ਗਵਾ ।
ਸਾਫ਼ਾ ਰਾਤ ਅਮੀਰ ਦਾ, ਖੜਿਆ[12] ਕਿਸੇ ਚੁਰਾ ।
ਦਿਨ ਕਿਤਨੇ ਵਿੱਚ ਮਿਸਰ ਦੇ, ਕਰ ਹਮਜ਼ਾ ਗੁਜ਼ਰਾਨ ।
ਲੈ ਕੇ ਹਾਲਾ ਮਿਸਰ ਦਾ ਮੁੜ ਹੋ ਗਇਆ ਰਵਾਨ ।
ਚੜ੍ਹਿਆ ਲਸ਼ਕਰ ਅਰਬ ਦਾ ਸ਼ਹਿਰ ਮਦਾਇਨ ਵੱਲ ।
ਹਜ਼ਰਤ ਹਮਜ਼ਾ ਆਂਵਦਾ, ਮੰਜ਼ਲ ਮੰਜ਼ਲ ਚੱਲ ।
ਬੱਸ, ਗ਼ੁਲਾਮ ਰਸੂਲ ਹੁਣ ਏਥੇ ਛੋੜ ਬਿਆਨ ।
ਪਿਛਲਾ ਹਾਲ ਸੁਣਾ ਤੂੰ ਕਰਕੇ ਰਕਮ[13] ਅਯਾਨ[14] ।੨੯।

## ਗਸਤਮ ਦਾ ਹਾਲ

ਜਾਸੂਸਾਂ ਨੇ ਦੱਸਿਆ ਜਾਂ ਗਸਤਮ ਨੂੰ ਜਾ ।
"ਹਮਜ਼ਾ ਹੁਣ ਸਰਨਦੀਪ ਥੀਂ ਗਿਆ ਮਦਾਇਨ ਆ ।"
ਸੁਣ ਜ਼ੂਪੀਨ ਕਾਊਸ ਨੂੰ ਗਸਤਮ ਕਹੇ ਹਰਾਮ ।
"ਜੇ ਹਮਜ਼ੇ ਨੂੰ ਮਾਰਸੇਂ ਪਾਵੇਂ ਕਦਰ ਤਮਾਮ ।
ਮੈਂ ਤੈਨੂੰ ਨੌਸ਼ੀਰਵਾਂ ਦਾ ਕਰਸਾਂ ਦਾਮ ਦ[15] ।
ਮਿਹਰ ਨਿਗਾਰ ਵਿਆਹ ਲੈ, ਹੋ ਦਿਲ ਅੰਦਰ ਸ਼ਾਲ[16] ।"
ਜ਼ੂਪੀਂ ਕਹਿੰਦਾ, "ਗਸ਼ਤਮਾ ! ਅਰਬ ਬੇਚਾਰਾ ਕੀ ?
ਤੇ ਅਰਬੀ ਦੇ ਸ਼ੋਰ ਦਾ ਸ਼ੋਰ ਪੁਕਾਰਾ ਕੀ ?
ਇਹ ਕੁਝ ਬੜੀ ਨ ਗੱਲ ਹੈ, ਇਸ ਦਾ ਫ਼ਿਕਰ ਹਟਾ ।
ਮੇਰਾ ਜ਼ਿੰਮਾਂ ਅਰਬ ਨੂੰ ਕਰਨਾ ਮਾਰ ਫ਼ਨਾ ।
ਪਰ ਤੂੰ ਮਿਹਰ ਨਿਗਾਰ ਦਾ ਮੈਥੀਂ ਅਕਦ[17] ਬੰਨ੍ਹਾ[18] ।
ਦੁਸ਼ਮਨ ਸ਼ਾਹਨ ਸ਼ਾਹ ਦੇ ਦੇਵਾਂ ਮਾਰ ਵਿਖਾ ।"

---

1. ਚਾਹ, ਲੋੜ । 2. ਲੰਮੀ । 3. ਪ੍ਰੇਮ ਦੀ ਚਾਹ ਵਿੱਚ । 4. ਵੀਰਜਪਾਤ, ਸੁਪਨ ਦੋਸ਼ । 5. ਸਬੱਬ ਨਾਲ, ਇਤਫ਼ਾਕੀਆ । 6. ਵੀਰਜ ਦਾ ਪਾਣੀ । 7. ਪਾਸੇ, ਵੰਨੇ । 8. ਬੀਜ, ਵੀਰਜ । 9. ਰੱਬ ਦੀ । 10. ਰਿਹਮ, ਬੱਚੇਦਾਨੀ । 11. ਅਮੀਰ ਹਮਜ਼ਾ । 12. ਲਇਆ । 13. ਲਿਖਤ । 14. ਪ੍ਰਗਟ । 15. ਜਵਾਈ । 16. ਖ਼ੁਸ਼, ਪ੍ਰਸੰਨ । 17. ਸ਼ਾਦੀ, ਵਿਆਹ । 18. ਨਚਵਾ ।

ਰਸਤਮ ਕਹਿੰਦਾ, "ਫ਼ੌਜ ਲੈ ਤਰਫ਼ ਮਦਾਇਨ ਧਾ।
ਮਾਰ ਨ ਮਾਰ ਅਮੀਰ ਨੂੰ, ਦੇਵਾਂ ਅਕਦ ਕਰਾ।
ਚਲ ਮਿਲ ਸ਼ਾਹਨ ਸ਼ਾਹ ਨੂੰ ਅੱਵਲ ਹੋ ਅਸਵਾਰ।
ਵੇਖ ਤੇਰੀ ਇਸ ਸ਼ਾਨ ਨੂੰ ਦੇਸੀ ਮਿਹਰ ਨਿਗਾਰ।"

ਜ਼ੂਪੀਂ ਕਹਿੰਦਾ, "ਸ਼ਾਦਸ਼ਾਹ ਜੇ ਅਹਿਸਾਨ ਕਰੇ।
ਮੇਰੀ ਇਸ ਪੈਵੰਦ[1] ਥੀਂ ਭਾਰੀ ਸ਼ਾਨ ਕਰੇ।

ਕਿਉਂ ਨਾਹੀਂ ਅਹਿਸਾਨ ਦਾ ਹੱਕ ਗੁਜ਼ਾਰਾਂ ਗਾ ?
ਹਮਜ਼ਾ ਅਰਬੀ ਜ਼ਾਦ ਨੂੰ ਕਿਉਂ ਨਾ ਮਾਰਾਂਗਾ ?

ਮੈਨੂੰ ਕਸਮ ਮਨਾਤ[2] ਦੀ ਉਜ਼ੀ[3] ਦੀ ਸੌਗੰਦ।
ਮਾਰਾਂ ਵਿੱਚ ਮੈਦਾਨ ਦੇ ਅਰਬੀ ਦਾ ਫ਼ਰਜ਼ੰਦ[4]।

ਜਾ ਅੰਦਰ ਮੈਦਾਨ ਦੇ ਅਸਪ ਕੁਦਾਵਾਂ ਗਾ।
ਹਮਜ਼ਾ ਅਰਬੀ ਜ਼ਾਦ ਦੀ ਗਰਦ ਉਡਾਵਾਂਗਾ।

ਲੰਧੌਰ ਯਲਆਦੀਆਂ ਕਰਸਾਂ ਖ਼ੂਨੋ ਖ਼ੂਨ।
ਪੁਰਜ਼ੇ ਪੁਰਜ਼ੇ ਕਰਾਂਗਾ ਉਮਰ ਉਮੱਈਆ ਨੂੰ।

ਯਾਰ ਪਿਆਰਾ ਅਰਬ[5] ਦਾ ਇੱਕ ਨ ਛੋੜਾਂਗਾ।
ਹਰ ਇਕ ਤਾਈਂ ਗਰਦਨੋਂ ਪਕੜ ਮਰੋੜਾਂਗਾ।"

ਇਹੋ ਗੱਲ ਵਿੱਚ ਲਸ਼ਕਰਾਂ ਮੁਗ਼ਲ ਕਰੇ ਫ਼ਰਮਾਨ।
"ਤਰਫ਼ ਅਦਾਇਨ ਸ਼ਹਿਰ ਦੀ ਸਭ ਹੋ ਚਲੋ ਰਵਾਨ।"

ਸੱਟ ਨਗਾਰੇ ਮੁਗ਼ਲ ਦੇ ਪਈ ਅੰਦਰ ਦਰਬਾਰ।
ਜ਼ੁੰਬਿਸ਼[6] ਕੀਤੀ ਲਸ਼ਕਰਾਂ, ਧਰਤਿ ਹਿਲੀ ਇਕਬਾਰ।

ਤੇ ਮੁਗ਼ਲਾਂ ਦੀ ਫ਼ੌਜ ਦਾ ਅੰਤ ਨ ਕੁਝ ਸ਼ੁਮਾਰ।
ਰਲ ਮਿਲ ਤੁਰਕ ਬਹਾਦਰਾਂ ਚਾਈ[7] ਤੁੰਦ ਮੁਹਾਰ।

ਚੜ੍ਹਿਆ ਲਸ਼ਕਰ ਕਾਹਿਰਾ[8], ਸ਼ੋਰ ਪਇਆ ਵਿੱਚ ਜੱਗ।
ਮਾਰ ਗਵਾਸਨ ਖ਼ਲਕ ਨੂੰ, ਜਿਤ ਵਲ ਪੌਸਨ[9] ਵੱਗ।

ਮੁੱਛਾਂ ਤੇ ਹੱਥ ਫੇਰਦੇ, ਤੁਰਕ ਬਹਾਦੁਰ ਮਰਦ।
ਹੁਣ ਵੈਰੀ ਦਾ ਕਾਲਜਾ, ਵੇਖ ਜਲੇ ਵਿੱਚ ਦਰਦ।

ਦਿਨ ਕਾਈ ਹੁਣ ਰੋ ਲਓ, ਭਰ ਭਰ ਆਹੀਂ ਸਰਦ।
ਇਕ ਦਿਨ ਨੂੰ ਉਡ ਜਾਵਣੀ, ਲਾਸ਼ ਯਲਾਂ[10] ਦੀ ਗਰਦ।

ਲਸ਼ਕਰ ਭਾਰਾ ਮੁਗ਼ਲ ਦਾ, ਟੁੱਟੇ ਰਾਹਿ ਮੁਕਾਮ।
ਨੱਵੇਂ ਕੋਹ ਵਿੱਚ ਉਤੱਰੇ ਉਸ ਦੀ ਫ਼ੌਜ ਤਮਾਮ।

ਤੀਹ ਤੀਹ ਗਜ਼ਾਂ ਜ਼ਿਮੀਨ ਨੂੰ ਦੇਂਦਾ ਵਿੱਚ ਨਿਘਾਰ।
ਭਾਰ ਜੁ ਇਕ ਇਕ ਮੁਗ਼ਲ ਦਾ ਆਹਾ ਬਾਝ ਸ਼ੁਮਾਰ।

---

1. ਸੰਬੰਧ, ਰਿਸ਼ਤਾ। 2. ਅਰਬ ਦਾ ਇਕ ਬੁਤ, ਦੇਵਤੇ ਦੀ ਮੂਰਤੀ। 3. ਅਰਬੀ ਕਬੀਲੇ ਦਾ ਇਕ ਬੁਤ ਅਥਵਾ ਦੇਵਤਾ। 4. ਪੁਤ੍ਰ (ਅਮੀਰ ਹਮਜ਼ਾ)। 5. ਭਾਵ-ਅਮੀਰ ਹਮਜ਼ੇ ਦਾ। 6. ਹਰਕਤ। 7. ਤੇਜ਼, ਸਖ਼ਤ ਤੇ ਗੁੱਸੇ-ਵਾਲੀ। 8. ਕਹਿਰੀ, ਕਹਿਰ ਦਾ। 9. ਪੈਣਗੇ। 10. ਜੋਧਿਆਂ।

ਜਿੰਨ੍ਹੀਂ ਰਾਹੀਂ ਜਾਂਵਦਾ, ਹੋਂਦੀ ਖ਼ਲਕ ਤਬਾਹ ।
ਖਾਣਾ ਦਾਣਾ ਦੇਸ ਦਾ, ਮੁੱਕਾ ਪੱਠਾ ਘਾਹ ।
ਤੁਰਕਾਂ ਢੋਇਆ ਕਟਕ ਨੂੰ ਸ਼ਹਿਰ ਮਦਾਇਨ ਦਾ ।
ਮੁਲਕਾਂ ਦੇ ਵਿੱਚ ਪੈ ਗਈ ਉਸ ਦੀ ਸ਼ੋਰ ਕਹਾ[1] ।

ਜ਼ਪੀਂ ਕਹਿੰਦਾ, "ਗਸਤਮਾ ! ਲਿਖ ਵਲ ਸ਼ਾਹਨਸ਼ਾਹ ।
ਮੈਂ ਤੇਰੀ ਵਲ ਆਵਨਾਂ, ਲੈ ਬੇਅੰਤ ਸਿਪਾਹ ।
ਵੈਰੀ ਤੇਰੇ ਮੁਲਕ ਥੀਂ ਮਾਰ ਗਵਾਵਨ ਨੂੰ ।
ਹਮਜ਼ਾ ਅਰਬੀਜ਼ਾਦ ਥੀਂ ਜੰਗ ਮਚਾਵਨ ਨੂੰ ।"
ਗਸਤਮ ਵਲ ਨੌਸ਼ੀਰਵਾਂ ਲਿਖਦਾ ਕੁੱਲ ਬਿਆਨ ।
ਜਿਉਂ ਜਿਉਂ ਤੁਰਕਿਸਤਾਨ ਥੀਂ ਚੜ੍ਹਿਆ ਮੁਗ਼ਲ ਜਵਾਨ ।
"ਇਹ ਜ਼ੂਪੀਂ ਕਾਊਸ ਹੈ ਮੁਗ਼ਲਾਂ ਦਾ ਸੁਲਤਾਨ ।
ਜਿਸ ਨੇ ਅਰਬੀ ਮਾਰਨਾ, ਘੇਰ ਅੰਦਰ ਮੈਦਾਨ ।"
ਜਾਂ ਪੜ੍ਹਿਆ ਨੌਸ਼ੀਰਵਾਂ ਗਸਤਮ ਦਾ ਮਕਤੂਬ[2] ।
ਫ਼ਰਮਾਵੇ, "ਬਦਬਖ਼ਤ ਨੇ ਕੰਮ ਕੀਤਾ ਨਾ ਖ਼ੂਬ ।
ਇਹ ਗਸਤਮ ਮਰਦੂਦ[3] ਨੇ ਆਂਦਾ ਮੁਗ਼ਲ ਚੜ੍ਹਾ ।
ਚਾੜ੍ਹੀ ਸਾਡੇ ਦੇਸ ਤੇ ਕਹਿਰ ਗ਼ਜ਼ਬ ਦੀ ਵਾ ।
ਹਮਜ਼ਾ ! ਹਰਬੀਜ਼ਾਦ ਹੈ ਮਰਦਾਂ ਦਾ ਸੁਲਤਾਨ ।
ਲੱਗੇ ਹੋਣ ਮੁਕਾਬਲੇ ਉਸ ਦੇ ਵਿਚ ਮੈਦਾਨ ।
ਏਹ ਫ਼ਸਾਦ ਨਾ ਹੱਕ[4] ਦਾ ਮੈਨੂੰ ਨਹੀਂ ਪਸੰਦ ।
ਵਿੱਚ ਲੜਾਈ ਉਨ੍ਹਾਂ ਦੇ ਪਾਵੇ ਮੁਲਕ ਗਜ਼ੰਦ[5] ।"

ਬਖ਼ਤਕ ਕਹਿੰਦਾ, 'ਬਾਦਸ਼ਾਹ ! ਲਖ ਲਖ ਸ਼ੁਕਰ ਮਨਾ ।
ਸਿਰ ਤੇਰੇ ਥੀਂ ਮਰੇਗਾ ਅਰਬੀਜ਼ਾਦ ਬਲਾ ।
ਹਮਜ਼ੇ ਤਾਈਂ ਮਾਰਸੀ ਮੁਗ਼ਲ ਦਿਲਾਵਰ ਮਰਦ ।
ਫ਼ੌਜਾਂ ਘੱਤ ਉਡਾਵਸੀ[6] ਯਲਅਰਬੀ ਦੀ ਗਰਦ ।"

ਕਹਿਆ ਬੁਜ਼ੁਰਜਮਿਹਰ ਨੇ, 'ਮੈਨੂੰ ਕਸਮ ਖ਼ੁਦਾ ।
ਕੱਲਾ ਹਮਜ਼ਾ ਸਾਰਿਆਂ ਦੇਸੀ ਕਤਲ ਸਜ਼ਾ ।
ਲਾਸ਼ਾਂ ਦੀ ਬਦਬੂਈਓ ਮੁਲਕ ਪਵੇਂ ਵੀਰਾਨ ।
ਮਰਸਨ ਘੋੜੇ, ਆਦਮੀ, ਹੋਰ ਕਈ ਹੈਵਾਨ[7] ।
ਹੱਨੇ ਅਸਪਾਂ ਕਾਠੀਆਂ ਬਾਲਣ ਸਾਲਾਂ ਹੋਗੁ[8] ।
ਖ਼ੁਦ ਜੌਪੀਂ ਕਾਊਸ ਭੀ ਜ਼ਾਰੋ ਜ਼ਾਰੀ ਰੋਗੁ[9] ।

ਜਦੋਂ ਮਿਆਨੋਂ ਕੱਢਣੀ ਹਮਜ਼ੇ ਨੇ ਤਲਵਾਰ ।
ਮਕਤੂਲਾਂ ਦੇ ਹੋਵਨੇ ਵਿੱਚ ਮੈਦਾਨ ਅੰਬਾਰ ।
ਤੇਗ਼ ਬਹਾਦੁਰ ਅਰਬ ਦਾ ਜਦੋਂ ਪਵੇਸੀ ਧਾ ।
ਲਸ਼ਕਰ ਤੁਰਕਸਤਾਨ ਦਾ, ਕਰਨਾ ਮਾਰ ਫ਼ਨਾ ।"

---

1. ਪੁਕਾਰ । 2. ਖ਼ਤ । 3. ਕੁਪੱਤਾ, ਕੱਟਿਆ, ਵੱਢਿਆ । 4. ਹੱਕ ਤੋਂ ਬਾਹਰ । 5. ਦੁੱਖ, ਤਕਲੀਫ਼ । 6. ਜੋਧਾ । 7. ਪਸ਼ੂ । 8. ਹੋਵੇਗਾ । 9. ਰੋਵੇਗਾ ।

ਫਿਰ ਕਹਿੰਦਾ ਨੌਸ਼ੀਰਵਾਂ, 'ਹੁਣ ਜ਼ੂਪੀਂ ਕਾਊਸ ।
ਜੇ ਉਤਰੇ ਈਰਾਨ ਵਿਚ, ਯਾ ਉਤਰੇ ਵਿੱਚ ਰੂਸ ।
ਮੁਲਕਾਂ ਦੇ ਵਿੱਚ ਪਵੇਗਾ ਰਿਜ਼ਕੋਂ ਕਾਲ ਤਮਾਮ ।
ਮੈਂ ਜ਼ੂਪੀਂ ਕਾਊਸ ਨੂੰ ਕੀ ਲਿੱਖਾਂ ਪੈਗ਼ਾਮ[1] ?
ਜੰਗ ਕਰਾਂ ਜੇ ਮੁਲਕ ਥੀਂ ਹੋਸੀ ਖ਼ਲਕ ਫ਼ਨਾ ।
ਸਭਨਾਂ ਨਾਲ ਉਡਾਵਸੀ ਧਰਤੀ ਗਰਦ ਹਵਾ ।
ਜਿੱਥੇ ਪਵੇ ਮੁਕਾਬਲਾ ਦੇਸ ਪਵੇ ਵੀਰਾਨ ।
ਆਖ਼ਿਰ ਤਾਈਂ ਮੁਲਕ ਤੇ ਰਹਿਸੀ ਖ਼ੂਨ ਨਿਸ਼ਾਨ ।"
ਕਹਿਆ ਬੁਜ਼ੁਰਜਮਿਹਰ ਨੇ, 'ਮੇਰੀ ਹੈ ਤਦਬੀਰ ।
ਜੇ ਹੁਣ ਝਬਦੇ ਆਵਨਾਂ ਹਮਜ਼ਾ ਅਰਬ ਅਮੀਰ ।
ਖ਼ਤ ਲਿਖ ਉਸ ਨੂੰ ਘੱਲ ਦੇਹ, ਆਣ ਕਰੇਸੀ ਜੰਗ ।
ਉਹ ਜ਼ੂਪੀਂ ਕਾਊਸ ਨੂੰ ਤਿਨਹਾ[2] ਕਰਸੀ ਤੰਗ ।"
ਸੁਣ ਕੇ ਬਖ਼ਤਕ ਹੱਸਿਆ, ਕਹਿੰਦਾ, "ਕਸਮ[3] ਪਨਾਤ[4] ।
ਤੁਰਕਾਂ ਨਾਲ ਮੁਕਾਬਿਲਾ, ਕੀ ਹਮਜ਼ੇ ਦੀ ਬਾਤ ?
ਅੰਦਰ ਕੈਦੇ ਮਿਸਰ ਦੇ ਦਿੱਤੀ ਹੋਸੀ ਜਾਨ ।
ਜੇ ਉਹ ਫ਼ਰਜ਼ਨ[5] ਜੀਵਦਾ ਤਾ ਭੀ ਕੀ ਇਮਕਾਨ[6] ?
ਵੇਖ ਨ ਸੱਕੇ ਮੁਗ਼ਲ ਦੇ ਲਸ਼ਕਰ ਦੀ ਉਹ ਸ਼ਾਨ ।
ਕਿਉਂ ਕਰ ਸੱਕੇ ਜਾਵਨਾਂ ਵਿੱਚ ਉਸ ਦੇ ਮੈਦਾਨ ?"
ਬਖ਼ਤਕ ਅਰਜ਼ ਗੁਜ਼ਾਰਦਾ ਅੱਗੇ ਤਖ਼ਤ ਖਲੋ ।
'ਅਰਜ਼ ਮੇਰੀ ਹੈ ਬਾਦਸ਼ਾਹ ! ਜੇ ਮਨਜ਼ੂਰੀ ਹੋ ।
ਸੁਲਹ ਰਖੋ ਜੇ ਮੁਗ਼ਲ ਥੀਂ ਹੈ ਉਹ ਤਾਬੇਦਾਰ ।
ਮਾਰੇ ਤੇਰੇ ਵੈਰੀਆਂ ਤਾਈਂ ਕਰ ਪੈਕਾਰ[7] ।
ਵਿੱਚ ਤੇਰੇ ਦਰਬਾਰ ਦੇ ਹੋਸੀ ਖ਼ਿਦਮਤਗਾਰ ।
ਸਾਰੀ ਉਮਰ ਗੁਜ਼ਾਰਸੀ ਹੋ ਫ਼ਰਮਾਂਬਰਦਾਰ[8] ।
ਤੇ ਜੇ ਜੰਗ ਕਰਾਵਸੋਂ ਖ਼ੁਦ ਅਰਬੀ ਨੂੰ ਢੋ ।
ਉਹ ਅਰਬੀ ਦੇ ਕਰੇਗਾ ਰਣ ਵਿੱਚ ਟੁਕੜੇ ਦੋ ।
ਮਗਰੋਂ ਕਟਕ ਚੜ੍ਹਾਵਸੀ ਸ਼ਹਿਰ ਮਦਾਇਨ ਨੂੰ ।
ਪਲ ਵਿੱਚ ਲੁੱਟ ਲੈ ਜ਼ਾਵਸੀ ਮਾਲ ਖ਼ਜ਼ਾਇਨ[9] ਨੂੰ ।
ਕਰਸੀ ਕੌਣ ਮੁਕਾਬਿਲਾ ਵਿੱਚ ਉਸ ਦੇ ਮੈਦਾਨ ?
ਹੋਵੇਗੀ ਸ਼ਰਮਿੰਦਗੀ ਸਾਨੂੰ ਵਿੱਚ ਜਹਾਨ ।
ਮੇਰੀ ਇਹ ਤਦਬੀਰ ਹੈ, ਰੱਖੋ ਸੁਲਹ ਸਫ਼ਾ ।
ਨਾਲੇ ਸ਼ਹਿਰ ਮਦਾਇਨੋਂ ਰੱਖੋਂ ਦੂਰ ਹਟਾ ।
ਹੁਕਮ ਕਰੋ ਵਲ ਗਸਤਮੇਂ ਲਿਖ ਘੱਲਾਂ ਫ਼ਰਮਾਨ ।
ਚੰਗਾ ਕਰ ਦਿਖਲਾਵਸਾਂ ਮੈਂ ਸਾਰਾ ਸਾਮਾਨ ।"

---

1. ਸੰਦੇਸ਼ । 2. ਇਕੱਲਾ । 3. ਸਹੁੰ, ਸੌਗੰਦ । 4. ਅਰਬ ਦਾ ਇਕ ਦੇਵਤਾ । 5. ਫ਼ਰਜ਼ ਕਰੋ । 6. ਸੰਭਵ, ਮੁਮਕਿਨ । 7. ਲੜਾਈ । 8. ਹੁਕਮ ਮੰਨਣ ਵਾਲਾ । 9. ਆਗਿਆਕਾਰ, ਹੁਕਮ ਦਾ ਪਾਬੰਦ । 10. ਖ਼ਜ਼ਾਨੇ ।

ਇਹ ਗੱਲ ਸੁਣ ਨੌਸ਼ਰਿਵਾਂ ਦੇਵੇ ਇਜ਼ਨ[1] ਰਜ਼ਾ[2] ।
"ਜਿਉਂ ਚਾਹੇਂ ਤਿਉਂ ਮੁਗ਼ਲ ਨੂੰ ਰੱਖੀ ਦੂਰ ਹਟਾ ।"
ਪਸ[3] ਗਸਤਮ ਨੂੰ ਲਿਖਿਆ ਬਖ਼ਤਕ ਨੇ ਫ਼ਰਮਾਨ ।
'ਰਾਜ਼ੀ ਤੈਂ ਪਰ ਸ਼ਾਹ ਹੈ, ਐ ਗਸਤਮ ਮਰਦਾਨ[4] ।
ਚੰਗਾ ਕੀਤੋ ਚਾੜ੍ਹ ਕੇ ਆਂਦੋ ਮੁਗ਼ਲ ਜਵਾਨ ।
ਵੈਰੀ ਅਰਬ ਅਮੀਰ ਨੂੰ ਮਾਰੋ ਵਿੱਚ ਮੈਦਾਨ ।
ਦਸਤਿ ਅਖ਼ਜ਼ਰ[5] ਵਿੱਚ ਮੁਗ਼ਲ ਦਾ ਲਸ਼ਕਰ ਦਿਓ ਉਤਾਰ ।
ਤਰਫ਼ ਮਦਾਇਨ ਆਵਣਾ ਮੂਲ ਨਹੀਂ ਦਰਕਾਰ[6] ।"
ਦੇਖੇ ਖ਼ਤ ਨੌਸ਼ਰਿਵਾਂ ਜਾਣੇ ਦਗ਼ਾ ਨ ਪਾਪ ।
ਦਸ਼ਤਿ ਅਖ਼ਜ਼ਰ ਵਿੱਚ ਮੁਗ਼ਲ ਨੂੰ ਆਣ ਮਿਲੇਗਾ ਆਪ ।
ਅਹਿਦੋ ਸ਼ੈਕਤ[7] ਲਿਖ ਕੇ ਮੁਗ਼ਲ ਘੱਲੇ ਦਰਬਾਰ ।
ਮਾਰਨ ਅਰਬ ਅਮੀਰ ਦਾ ਕਰਦਾ ਘੱਲ ਇਕਰਾਰ ।
ਇਹ ਬਖ਼ਤਕ ਦਾ ਲਿਖਿਆ, ਪਹੁਤਾ ਗਸਤਮ ਕੋਲ ।
ਵਿੱਚ ਖ਼ੁਸ਼ੀ ਦੇ ਫ਼ੁੱਲ ਕੇ ਗਸਤਬ ਹੋਇਆ ਢੋਲ ।
ਜਾ ਜੂਪੀਂ ਕਾਊਸ ਨੂੰ ਕਹੇ ਮੁਬਾਰਕ ਬਾਦ ।
'ਸ਼ਾਹਾ ਤੈਂ ਵਲ ਲਿਖਿਆ ਸ਼ਾਹ ਜ ਇਬਨ ਕਬਾਦ ।
ਦਸ਼ਤਿ ਅਖ਼ਜ਼ਰ ਵਿਚ ਉਤਰੋ ਸਣੇ ਤਮਾਮ ਸਿਪਾਹ ।
ਅਹਿਦੋ ਸ਼ੈਕਤ ਚਾਂਹਵਦਾ ਤੈਂ ਥੀਂ ਸ਼ਹਿਨਸ਼ਾਹ ।
ਅਹਿਦੋ ਸ਼ੈਕਤ ਲਿਖ ਕੇ ਝਬਦੇ ਦਿਹੋ ਪਹੁੰਚਾ ।
ਜਾਂ ਦੇਖੇ ਨੌਸ਼ਰਿਵਾਂ ਆਪ ਮਿਲੇਗਾ ਆ ।
ਜਾਂ ਉਹ ਮਿਲਸੀ ਤੁੱਧ ਨੂੰ, ਵੇਖੀ ਤੇਰੀ ਸ਼ਾਨ ।
ਜਾਣੇਗ ਕੁਝ ਮੁਰਦ ਹੈ ਮੁਗ਼ਲਾਂ ਦਾ ਸੁਲਤਾਨ ।
ਤੈਨੂੰ ਰਾਜ਼ੀ ਹੋਇ ਕੇ ਬਖ਼ਸ਼ੇ ਮਿਹਰ ਨਿਗਾਰ ।
ਕਰ ਫ਼ਰਜ਼ੰਦ ਬੁਲਾਵਸੀ ਤੈਨੂੰ ਵਿੱਚ ਦਰਬਾਰ ।
ਰਹਿਸੀ ਵਿੱਚ ਜਹਾਨ ਦੇ ਨਾਮ ਤੇਰਾ ਭੀ ਯਾਦ ।
ਵਾਲੀ ਹਫ਼ਤ ਇਕਲੀਮ ਦਾ ਸਦਵਾਵੇਂ ਦਾਮਾਦ ।
ਅੰਦਰ ਤਬਕ[8] ਜ਼ਿਮੀਨ ਦੇ ਪਾਵੇਂ ਕਦਰ ਵਧੇਰ ।"
ਇਹ ਗੱਲਾਂ ਸੁਣ ਮੁਗ਼ਲ ਭੀ ਹੋਇਆ ਫ਼ੁੱਲ ਸੁਨੇਰ[9] ।
ਜਪੀਂ ਸ਼ੌ ਆਦਾਬ ਥੀਂ ਲਿਖਦਾ ਅਰਜ਼ ਸ਼ਿਤਾਬ ।
ਸੌ ਸੌ ਅਜਜ਼ ਨਿਆਜ਼[10] ਥੀਂ ਕੁਰਨਸ਼[11] ਤੇ ਆਦਾਬ[12] ।
ਸਿਫ਼ਤ ਸਨਾ[13] ਜ਼ਰਤੁਸ਼ਤ[14] ਦੀ, ਆਤਿਸ਼[15] ਦਾ ਸੌਗੰਧ ।
'ਮੈਂ ਤੇਰਾ ਐ ਬਾਦਸ਼ਾਹ । ਫ਼ਰਮਾਂਬਰ[16] ਫ਼ਰਜ਼ੰਦ[17] ।

---

1. ਹੁਕਮ । 2. ਰਜ਼ਾਮੰਦੀ । 3. ਬਸ । 4. ਬਹਾਦੁਰ । 5. ਮਦਾਇਨ ਦੇ ਵਿੱਚ ਇਕ ਰੋਹੀ । 6. ਲੋੜ । 7. ਇਕਰਾਰ ਨਾਮਾ । 8. ਟੁਕੜਾ । 9. ਪਹਾੜ । 10. ਅਧੀਨਗੀ ਤੇ ਤਾਬੇਦਾਰੀ । 11. ਨਮਸਕਾਰ । 12. ਨਿਮ੍ਰਤਾ । 13. ਉਪਮਾ । 14, ਪਾਰਸੀਆਂ ਦਾ ਪੈਗ਼ੰਬਰ । 15. ਅਗਨੀ । 16, ਆਗਿਆਕਾਰ । 17. ਪੁਤ੍ਰ ।

ਦਿਲ ਮੇਰੇ ਵਿੱਚ ਆਰਜ਼ੂ[1], ਕਦਮ ਤੇਰੇ ਦੀ ਖ਼ਾਕ[2]
ਕਰ ਸੁਰਮਾ ਵਿੱਚ ਅੱਖੀਆਂ, ਪਾਵਾਂ ਫ਼ਰਹਤ ਨਾਕ[3] ।
ਜਾਣਾਂ ਅਪਨੇ ਆਪ ਨੂੰ ਤੇਰਾ ਖ਼ਿਦਮਤਗਾਰ ।
ਤੇ ਤੂੰ ਮੈਨੂੰ ਜਾਣਿਆ ਬੰਦਾ[4] ਹੱਕ ਗੁਜ਼ਾਰ[5] ।
ਜਾਂ ਮੈਂ ਤੈਨੂੰ ਜਾਣਿਆ ਸਿਰ ਅਪਨੇ ਸਰਦਾਰ ।
ਤੂੰ ਭੀ ਮੈਨੂੰ ਜਾਣ ਲ ਖ਼ਾਦਿਮ[6] ਜਾਨ ਨਿਸਾਰ[7] ।
ਤੇ ਮੈਂ ਤੈਨੂੰ ਜਾਣਿਆ ਤਾਜ ਸਿਰੇ ਦਾ ਪਾਕ[8] ।
ਤੂੰ ਹੁਣ ਮੈਨੂੰ ਜਾਣ ਲੈ ਕਦਮ[9] ਅਪਨੇ ਦੀ ਖ਼ਾਕ ।
ਖ਼ਬਰ ਸੁਣੀ ਬੇਅਦਬ ਹੈ ਹਮਜ਼ਾ ਅਰਬੀ ਨਾਮ ।
ਸੁਣਕੇ ਨਾ ਰਹਿ ਸੱਕਿਆ ਮੈਂ ਮਹਜੂਰ[10] ਗ਼ੁਲਾਮ ।
ਮੁਲਕੋਂ ਆਇਆ ਕਸਦ[11] ਕਰ ਹੱਕ ਗੁਜ਼ਾਰਨ ਨੂੰ ।
ਹਮਜ਼ੇ ਨੂੰ ਸਣ ਅਰਬੀਆਂ ਰਣ ਵਿੱਚ ਮਾਰਨ ਨੂੰ ।
ਦੁਸ਼ਮਨ ਸ਼ਹਿਨਸ਼ਾਹ ਦਾ ਜੋ ਹੋਵੇ ਵਿੱਚ ਜੱਗ ।
ਹੁਕਮ ਹੋਵੇ ਮੈਂ ਫ਼ੌਜ ਲੈ ਉਤਵਲ ਜਾਵਾਂ ਵੱਗ ।
ਜਾਨ ਤੇਰੇ ਪਰ ਵਾਰਨੀ ਕਰ ਆਦਾਬ[12] ਤਮਾਮ ।
ਦੁਸ਼ਮਨ ਦੀ ਜੜ ਮਾਰਨੀ ਕਰ ਕਰ ਕੇ ਕਤਲਾਮ ।"
ਇਹ ਖ਼ਤ ਲਿਖ ਪਹੁੰਚਾਇਆ, ਸੁਲਤਾਨਾਂ ਦਰਬਾਰ ।
ਜਾਂ ਪੜ੍ਹਿਆ ਨੌਸ਼ੀਰਵਾਂ ਕੀਤੀ ਸ਼ੁਖੀ ਹਜ਼ਾਰ ।
ਤੀਹ ਲੱਖ ਨਾਲ ਸਵਾਰ ਲੈ ਹੋਇਆ ਜਲਦ ਰਵਾਨ ।
ਦਸਤਿ ਅਖ਼ਜ਼ਰ ਵਲ ਟੁਰ ਪਿਆ ਕਰਕੇ ਸ਼ੌਕਤ[13] ਸ਼ਾਨ ।
ਖ਼ਬਰਾਂ ਗਈਆਂ ਮੁਗ਼ਲ ਨੂੰ, ਚੜ੍ਹ ਆਇਆ ਸੁਲਤਾਨ ।
'ਖ਼ਵਾਹਿਸ਼ ਤੇਰੇ ਮਿਲਣ ਦੀ ਵਲ ਅਖ਼ਜ਼ਰ ਮੈਦਾਨ ।"
ਸੁਣ ਜ਼ੂਪੀਨ ਕਾਊਸ ਦਾ ਦਿਲ ਹੋ ਰਹਿਆ ਸ਼ਾਦ ।
ਵਾਹ ਵਾ ਮੇਰੇ ਤਾਲਿਆ[14] ! ਦਿਲ ਦੀ ਮਿਲੀ ਮੁਰਾਦ ।
ਅੰਦਰ ਅਪਨੇ ਲਸ਼ਕਰਾਂ ਲੱਗਾ ਕਰਨ ਸ਼ਿੰਗਾਰ ।
ਸੱਠ ਕੋਹਾਂ ਵਿੱਚ ਫ਼ੌਜ ਥੀਂ ਕਰਦਾ ਸਫ਼ਾਂ ਤਿਆਰ ।
ਦੁਹਾਂ ਸਫ਼ਾਂ ਦੇ ਦਰਮਿਆਨ ਕੀਤਾ ਰਾਹ ਫ਼ਰਾਖ਼[15] ।
ਫ਼ੌਜ ਲੰਘੇ ਸੁਲਤਾਨ ਦੀ ਜਿਸ ਵਿੱਚ ਦੀ ਗੁਸਤਾਖ਼ ।
ਵਾਲੀ ਹਫ਼ਤ ਇਕਲੀਮ ਦਾ ਤਦ ਨੂੰ ਪਹੁਤਾ ਜਾ ।
ਜ਼ੂਪੀਂ ਕਹਿੰਦਾ, 'ਗਸਤਮਾ ! ਚੱਲ ਫ਼ੌਜਾਂ ਦਿਖਲਾ ।"
ਲੈ ਕੇ ਗਸਤਮ ਮੁਗ਼ਲ ਨੂੰ ਆ ਪਹੁੰਤਾ ਵਿੱਚ ਰਾਹ ।
ਫ਼ੌਜਾਂ ਆਈਆਂ ਸਾਮਣੇ ਜ਼ੂਪੀਂ ਕਰੇ ਨਿਗਾਹ ।

---

**1.** ਚਾਹ, ਇੱਛਾ । **2.** ਧੂੜ, ਮਿੱਟੀ **3.** ਸੁਖਦਾਇਕ । **4.** ਦਾਸ, ਸੇਵਾਦਾਰ । **5.** ਹੱਕ ਅਦਾ ਕਰਨ ਵਾਲਾ । **6.** ਸੇਵਕ । **7.** ਜਾਨ ਵਾਰਨ ਵਾਲਾ । **8.** ਪਵਿਤ੍ਰ । **9.** ਪੈਰ । **10.** ਪਰੇਸ਼ਾਨੀ ਵਾਲੇ ਵਚਨ । **11.** ਇਰਾਦਾ । **12.** ਸਨਮਾਨ । **13.** ਤੇਜ਼ੀ । **14.** ਨਸੀਬ, ਕਿਸਮਤ । **15.** ਚੌੜਾ, ਖੁੱਲ੍ਹਾ ।

ਅੱਵਲ ਲਸ਼ਕਰ ਰਾਇ ਦਾ ਆ ਹੋਇਆ ਇਜ਼ਹਾਰ[1] ।
ਸਿਰ ਦੇ ਉਪੱਰ ਰਾਇ ਦੇ ਤਾਜ ਜਵਾਹਰ ਦਾਰ ।
ਜ਼ੂਪੀਂ ਪੁੱਛੇ, 'ਗਸਤਮਾ ! ਏਹੋ ਹੈ ਸੁਲਤਾਨ ?
ਗਸਤਮ ਕਹਿੰਦਾ, 'ਓਸ ਦਾ ਇਹ ਇਕ ਖ਼ਾਦਿਮ ਜਾਨ ।
ਇਹ ਨਾਚੀਜ਼ ਗ਼ੁਲਾਮ ਹੈ ਵਿੱਚ ਉਸ ਦੇ ਦਰਬਾਰ ।
ਰਾਇ ਵਾਲੀ ਹੈ ਫ਼ੌਜ ਦਾ ਇਹ ਹੋਇਆ ਇਜ਼ਹਾਰ ।"
ਸੁਣ ਜ਼ੂਪੀਂ ਹੈਰਾਨ ਸੀ, ਜਿਸਦਾ ਏਹ ਗ਼ੁਲਾਮ ।
ਓਹ ਖ਼ੁਦ ਕੇਡਕੁ ਹੋਵਸੀ ਅੰਦਰ ਸ਼ਮਨ ਤਮਾਮ ।
ਪਿੱਛੋਂ ਉਸ ਦੇ ਆਇਆ ਖ਼ਾਸ ਸਿਪਹ ਸਾਲਾਰ[2] ।
ਪੁੱਛਿਆ' 'ਏਹੋ ਬਾਦਸ਼ਾਹ ?" ਕਹਿਆ, 'ਖ਼ਿਦਮਤਗਾਰ ।"
ਏਵੇਂ ਪਿੱਛੇ ਓਸਦੇ ਸੀ ਚੀਨੀ ਫ਼ਗਫ਼ੂਰ[3] ।
ਖ਼ਾਕਾਂ[4] ਤੇ ਗੁਰਗੀਨ[5] ਦਾ ਹੋਇਆ ਫੇਰ ਜ਼ਹੂਰ[6] ।
ਬਾਦ ਇਨ੍ਹਾਂ ਦੇ ਉਰਦ ਜੰਗ ਤੇ ਫਿਰ ਆਯਾ ਕੁਰੰਗ ।
ਜ਼ੀਨਤ[7] ਦੇਖ ਅਫ਼ਵਾਜ[8] ਦੀ ਮੁਗ਼ਲ ਰਹੇ ਦਿਲ ਤੰਗ ।
ਫੇਰ ਅਵਾਜ਼ਾਂ ਪੋਸ਼ ਪੋਸ਼[9] ਦੂਰੋਂ ਕੰਨ ਪਇਆ ।
ਜ਼ੋਪੀਂ ਕਹਿੰਦਾ, 'ਗਸਤਮਾ ! ਇਹ ਹੈ ਸ਼ੋਰ ਕਿਹਾ ?"
ਸੱਤ ਸੌ ਹਾਥੀ ਸ਼ਾਹ ਦੇ ਅੱਗੇ ਆਏ ਚੱਲ ।
ਸੇਤ ਸੌ ਪਿੱਛੇ ਆਂਵਦਾ ਸੱਤ ਸੱਤ ਸੌ ਹਰ ਵੱਲ ।
ਤੇ ਖ਼ਿਤਮਤ ਵਿੱਚ ਆਂਵਦੇ ਸੱਤਰ ਹਜਾਰ ਗ਼ੁਲਾਮ ।
ਜ਼ੱਰੀਂ ਪੋਸ਼[10] ਗ਼ੁਲਾਮ ਹੈ, ਅਤਲਸ ਪੋਸ਼[11] ਤਮਾਮ ।
ਮੁਗ਼ਲਾਂ ਦੂਰੋਂ ਦੇਖਿਆ, ਨਜ਼ਰ ਪਇਆ ਸੁਲਤਾਨ ।
ਜ਼ੀਨਤ ਥੀ ਸੁਲਤਾਨ ਦੀ ਮੁਗ਼ਲ ਰਹੇ ਹੈਰਾਨ ।
ਡਿੱਠਾ ਸੱਜੀ ਤਰਫ਼ ਹੈ ਬੁਜ਼ੁਰਜਮਿਹਰ ਵਜ਼ੀਰ ।
ਜਿਸ ਦੀ ਰੌਸ਼ਨ ਅਕਲ ਹੈ ਵਾਂਗੂ ਬਦਰ[12] ਮੁਕੀਰ[13] ।
ਖੱਬੇ ਬਖ਼ਤਕ ਬਖ਼ਤਿਆਰ ਖ਼ਾਸ ਵਜ਼ੀਰ ਸ਼ਰੀਰ[14] ।
ਜਿਸ ਦੀ ਅਕਲ ਚਿਤਾਰਦੀ ਮਕਰ ਅਤੇ ਤਜ਼ਵੀਰ[15] ।
ਜ਼ੂਪੀਂ ਉੱਤਰ ਘੋੜਿਓਂ ਗਇਆ ਪਿਆਦਾ ਹੋ ।
ਵਾਲੀ ਹਫ਼ਤ ਇਕਲੀਮ ਦੀ ਡਿੱਠੀ ਸ਼ਾਨ ਖਲੋ ।
ਸਿਰ ਨਾਵਾਂ ਕਰ ਚੱਲਿਆ, ਕਰਨੇ ਨੂੰ ਤਾਜ਼ੀਮ[16] ।
ਅਜਜ਼[17] ਕਰੇ ਸੁਲਤਾਨ ਦਾ, ਡਿੱਠਾ ਕਦਰ ਅਜ਼ੀਮ[18] ।
ਨਜ਼ਰ ਕਰੇ ਸੁਲਤਾਨ ਜੋ ਰਸਤੇ ਦੇ ਵਲ ਸੋ ।
ਡਿੱਠਾ ਮਿਲਣੇ ਆਂਵਦਾ, ਮੁਗ਼ਲ ਪਿਆਦਾ ਹੋ
ਜ਼ੂਪੀਂ ਪੈਦਲ ਆਂਵਦਾ, ਫ਼ਰਮਾਵੇ ਸੁਲਤਾਨ ।
"ਕਿਵੇਂ ਮਿਲਾਂ ਮੈਂ ਬਖ਼ਤਕਾਂ ! ਇਹ ਭੀ ਆਖ ਬਿਆਨ ?

---

1. ਪ੍ਰਗਟ, ਜ਼ਾਹਿਰ । 2. ਫ਼ੌਜ ਦਾ ਪ੍ਰਮੁਖ ਮੋਢੀ, (Commander in Chief) । 3. ਚੀਨ ਦਾ ਬਾਦਸ਼ਾਹ । 4. ਚੀਨੀ ਦੇ ਤੁਰਕਿਸਤਾਨੀ ਬਾਦਸ਼ਾਹ ਦੀ ਅੱਲ । 5. ਇਕ ਈਰਾਨੀ ਪਹਿਲਵਾਨ । 6. ਪ੍ਰਗਟਾਉ । 7. ਸਜਧਜ । 8. ਫੌਜਾਂ । 9. ਪਰੇ ਹੋ ਜਾਓ, ਅਲਗ ਹੋ ਜਾਓ । 10. ਜ਼ਰੀਦਾਰ ਕੱਪੜੇ ਪਹਿਨੇ ਹੋਏ 11. ਨਰਮ ਰੇਸ਼ਮੀ ਕੱਪੜਾ ਪਹਿਨੇ ਹੋਏ । 12. ਚੌਧਵੀ, ਰਾਤ ਦਾ ਚੰਨ । 13. ਰੌਸ਼ਨ ਪ੍ਰਕਾਸ਼ਵਾਨ । 14. ਸ਼ਰਾਰਤੀ । 15. ਝੂਠਾ । 16. ਮਾਣ ਸਤਕਾਰ । 17. ਆਜਿਜ਼ੀ । 18. ਵੱਡਾ ।

ਮਿਲਾਂ ਪਿਆਦਾ ਹੋਇ ਕੇ ਯਾ ਤੇ ਰਾਹਾਂ ਸਵਾਰ ?
ਮੈਨੂੰ ਲਾਇਕ ਕਿਸਤਰਹ, ਝਬਦੇ ਕਰ ਇਜ਼ਹਾਰ ?"
'ਜ਼ੂਪੀਂ ਸ਼ਾਹ ! ਬੁਜ਼ਰਗ ਹੈ, 'ਬਖ਼ਤਕ ਕਹੇ ਹਰਾਮ ।
"ਤੂੰ ਭੀ ਪੈਦਲ ਹੋਇ ਕੇ ਉਸ ਦਾ ਮੰਨ ਸਲਾਮ ।"
ਕਹਿਆ ਬੁਜ਼ਰਜਮਿਹਰ ਨੇ, 'ਅਪਨਾ ਕਦਰ ਪਛਾਣ ।
ਤੁੱਧ ਪਿਆਦਾ ਹੋਵਣਾ, ਨਾਹੀਂ ਲਾਇਕ ਸ਼ਾਨ ।
ਵਾਲੀ ਹਫ਼ਤ ਇਕਲੀਮ[1] ਦਾ, ਤੂੰ ਸ਼ਾਹਾਂ ਦਾ ਸ਼ਾਹ ।
ਇਹ ਸਭ ਤੇਰੇ ਹੁਕਮ ਦੇ ਤਾਬਿਆ ਮਿਸਲ[2] ਸਿਪਾਹ ।
ਤੇਰੀ ਜਦੋਂ ਰਕਾਬ ਨੂੰ ਜ਼ੂਪੀਂ ਪਕੜੇ ਆ ।
ਪੈਰ ਪਿਆਦਾ ਹੋਵਣਾ ਤੈਨੂੰ ਖ਼ਤਰ[3] ਨ ਕਾ ।
ਲੱਥਾ ਸ਼ਾਹ ਜ਼ਿਮੀਨ ਤੇ ਮਿਲੇ ਪਿਆਦਾ ਹੋ ।
ਰਹਿਆ ਅੱਗੇ ਸ਼ਾਹ ਦੇ ਮੁਗ਼ਲ ਫ਼ਤਾਦਾ[4] ਹੋ ।
ਜ਼ੂਪਾਂ ਨੂੰ ਨੌਸ਼ਰਿਵਾਂ ਪਕੜੇ ਵਿੱਚ ਕਿਨਾਰ[5] ।
ਲੁੱਤਫ਼ ਕਰੇ ਤੇ ਸ਼ਫ਼ਕਤਾਂ[6] ਕਰਦਾ ਬਹੁਤ ਪਿਆਰ ।
ਸਣ ਭਾਈਆਂ ਸ਼ਾਹ ਮੁਗ਼ਲ ਨੂੰ ਖ਼ਿਲਅਤ ਕਰੇ ਅਤਾ[7] ।
ਖ਼ਿਲਅਤ ਦੇਖ ਈਰਾਨੀਆਂ ਰੋਂਦੇ ਮੁਗ਼ਲ ਫ਼ਿਦਾ[8] ।
ਫਿਰ ਤੰਬੂ ਗਡਵਾਂਵਦਾ ਸਭ ਅਤਲਸ ਜ਼ਰ[9] ਕਾਰ ।
ਰਸਤੇ ਰੇਸ਼ਮਦਾਰ ਤੇ ਜ਼ੱਰੀਂ ਮੇਖ਼ ਹਜ਼ਾਰ ।
ਵੇਖ ਉਨ੍ਹਾਂ ਦਾ ਦਬਦਬਾ ਮੁਗ਼ਲ ਰਹੇ ਸ਼ਰਮਾ ।
ਐਸਾ ਸਾਹਿਬ ਸ਼ਾਨ[10] ਕੋ ਵੇਖਣ ਵਿੱਚ ਨ ਆ ।
ਤਖ਼ਤ ਉਤੇ ਨੌਸ਼ਰਿਵਾਂ ਕੀਤਾ ਜਦੋਂ ਜਲੂਸ ।
ਹਾਜਿਰ ਹੋਇਆ ਅਦਬ ਥੀਂ ਆ ਜ਼ੂਪੀਂ ਕਾਊਸ ।
ਜ਼ੱਰੀਂ[11] ਕੁਰਸੀ ਦੇਂਵਦਾ ਬੈਠਣ ਨੂੰ ਖ਼ੁਦ ਸ਼ਾਹ ।
ਇਕ ਵਲ ਜ਼ੂਪੀਂ ਬੈਠਦਾ, ਇਕ ਵਲ ਗਸਤਮ ਚਾਹ ।
ਫਿਰ ਖਾਣੇ ਮੰਗਵਾਂਵਦੇ ਰੰਗਾ ਰੰਗ ਤੁਆਮ[12] ।
ਗੋਸ਼ਤ ਕਿਸਮ ਕਬਾਬ ਦੇ ਮਾਹੀ[13] ਮੁਰਗ[14] ਤਮਾਮ ।
ਹਰ ਹਰ ਕਿਸਮ ਤੁਆਮ ਦੇ ਜੋ ਕੁਝ ਵਿੱਚ ਜਹਾਨ ।
ਜੋ ਕੁਝ ਮੁਗ਼ਲਾਂ ਉਮਰ ਸਿਰ, ਸੁਣਿਆ ਨਾਂ ਨਿਸ਼ਾਨ ।
ਹਾਜ਼ਿਰ ਕਰਦੇ ਨਿਆਮਤਾਂ[15] ਬਾਝ ਹਿਸਾਬ ਸ਼ੁਮਾਰ[16] ।
ਭਾਂਡੇ ਸੁਰਖ਼[17] ਅਕੀਕ ਤੇ ਹੋਰ ਅਕਸਾਮ[18] ਹਜ਼ਾਰ ।
ਦਸਤਰ ਖ਼ਵਾਨ ਤੁਆਮ ਦੇ ਕਈ ਵਿਛਾਵਨ ਨੂੰ ।
ਸ਼ਰਬਤ ਭਰੀਆਂ ਬੋਤਲਾਂ ਖੜੇ ਪਿਲਾਵਨ ਨੂੰ ।

---

1. ਸੱਤਾਂ ਵਿਲਾਇਤਾਂ ਦਾ ਮਾਲਿਕ । 2. ਵਾਂਗੂ । 3. ਡਰ । 4. ਡਿਗਿਆ, ਨੀਵਾਂ ਹੋਇਆ । 5. ਬੁੱਕਲ, ਜਫੀ । 6. ਕ੍ਰਿਪਾਭਾਵ । 7. ਪ੍ਰਦਾਨ । 8. ਕੁਰਬਾਨ । 9. ਸੋਨਾ, ਸੁਨਹਿਰੀ । 10. ਸ਼ਾਨ ਦਾ ਸਾਹਿਬ (ਮਾਲਿਕ) । 11. ਸੁਨਹਿਰੀ । 12. ਭੋਜਨ । 13. ਮੱਛੀ । 14. ਮੁਰਗੇ ਜਾਂ ਜਾਨਵਰ । 15. ਪਦਾਰਥ । 16. ਗਿਣਤੀ । 17. ਲਾਲ । 18. ਕਿਸਮਾਂ ।

ਖ਼ਿਦਮਤਗਾਰ ਹਜ਼ਾਰ ਹਾ ਖ਼ੁਰਸ਼[1] ਲਿਆਵਨ ਨੂੰ ।
ਬਾਜ਼ੇ[2] ਕੂਜ਼ੇ ਪਕੜ ਕੇ ਹੱਥ ਧੁਆਵਨ ਨੂੰ ।
ਦੇਖ ਅਜਾਇਬ ਸਾਜ਼ ਨੂੰ ਮੁਗ਼ਲ ਰਹੇ ਹੈਰਾਨ ।
ਐਸਾ ਸਾਹਿਬ ਤਾਲਿਆ[4] ਹੋਗ ਨ ਵਿੱਚ ਜਹਾਨ ।
ਸਭ ਉਮਰਾਵਾਂ ਹਾਜ਼ਿਰਾਂ ਖ਼ਾਧਾ ਰੱਜ ਤੁਆਮ ।
ਫੇਰ ਸ਼ਰਾਬਾਂ ਪੀਤੀਆਂ ਹੋਏ ਮਸਤ ਤਮਾਮ ।
ਕਿਤਨੇ ਰੋਜ਼ ਗੁਜ਼ਾਰਦੇ ਅੰਦਰ ਐਸ਼ ਖ਼ੁਸ਼ੀ ।
ਮੁਗ਼ਲੇਟੇ ਵਿੱਚ ਮਸਤੀਆਂ ਚਾਹੁਣ ਖ਼ੂਨ ਕਸ਼ੀ[6] ।
ਹਮਜ਼ੇ ਦੀ ਗੱਲ ਟੋਰਦੇ, ਕਰਦੇ ਜ਼ਿਕਰ ਅਜ਼ਕਾਰ[7] ।
ਜੂਪੀਂ ਕਹਿੰਦਾ, 'ਬਖ਼ਤਕਾ ! ਹਾਲ ਕਰੀਂ ਇਜ਼ਹਾਰ ।
ਕਿੱਥੇ ਹੈ ਹੁਣ ਅਰਬ ਦਾ ਹਮਜ਼ਾ ਜਿਸਦਾ ਨਾਮ ?
ਸੁਣਿਆ ਬਾਹਰ ਕਦਰ ਥੀਂ ਕਰਦਾ ਕਾਰ ਤਮਾਮ ।''
ਬਖ਼ਤਕ ਕਹਿੰਦਾ, 'ਮਿਸਰੀਆਂ ਦਾ ਵਿੱਚ ਕੈਦ ਪਇਆ ।
ਜ਼ਿੰਦਾ ਹੈ ਯਾ ਮਰ ਗਿਆ ਸਾਨੂੰ ਖ਼ਬਰ ਨ ਕਾ ।''
ਜੂਪੀਂ ਕਹਿੰਦਾ, 'ਸ਼ਾਹ ਨੇ ਕਿਉਂ ਮੂੰਹ ਲਾਇਆ ਸੀ ?
ਮੂੰਹ ਲਾਇਆ ਤੇ ਹੱਦ ਥੀਂ ਬਾਹਰ ਆਇਆ ਸੀ ?
ਕਦਰ ਨ ਦੇਖੇ ਆਪਣਾ, ਹੈ ਕੀ ਚੀਜ਼ ਬਲਾ ?
ਮੂਲੀ ਕਿਹੜੇ ਬਾਗ਼ ਦੀ ਥੀਏ ਬਰਾਬਰ ਆ ?
ਪਹਿਲੇ ਉਸ ਨੂੰ ਬਾਦਸ਼ਾਹ ਜੇ ਨਾ ਕਰੇ ਬੁਲੰਦ ।
ਗਿੱਦੜ ਨੂੰ ਘਰ ਸ਼ੇਰ ਦਾ ਨਾਹੀਂ ਮੂਲ ਪਸੰਦ ।
ਕਾਉਂ ਸੁਨਹਿਰੀ ਆਹਲਣੇ, ਵਿੱਠ ਕਰੇ ਮਤ ਵੇਹ[8] ।
ਕੁੱਕੜ ਤਖ਼ਤ ਬਹਾਲਿਆ, ਅੰਤ ਖਿਲਾਰੇ ਖੇਹ ।
ਬਾਹਰ ਗਇਆ ਟਿਕਾਣਿਓਂ ਹਮਜ਼ਾ ਅਰਬੀ ਜ਼ਾਦ[9] ।
ਅੰਤ ਪਛਾਣਨ ਮਰਤਬਾ[10] ਆਲੀ[11] ਨਸਬ[12] ਨਜ਼ਾਦ[13] ।
ਉਸ ਨੂੰ ਦੇਣੀ ਸਰਵਰੀ[14] ਸੀ ਕਦ ਲਾਇਕ ਗੱਲ ?
ਕੀ ਹੋਇਆ ਜੇ ਹੋ ਗਇਆ ਛਿੰਜਾਂ[15] ਦਾ ਭੜਮੱਲ ?
ਹਾਲੀ ਪਾਲੀ ਅਰਬ ਦਾ ਬਣਿਆ ਥਾਣੇਦਾਰ ।
ਦੋ ਤਿੰਨ ਰੋਜ਼ ਸਦਾ ਗਿਆ ਸ਼ੇਰ ਅਰਬ ਸਰਦਾਰ ।
ਵੇਖੋ ਕੇਡ ਅੰਧੇਰ ਹੈ ਹਾਕਿਮ ਅਰਬੀ ਜ਼ਾਦ ?
ਟਿੰਡਾਂ ਪੱਥ ਨ ਜਾਣਦਾ ਮੱਘੀਆਂ ਦਾ ਉਸਤਾਦ ।
ਛੇ ਸੱਤ ਖੋਲੂ[16] ਨਾਲ ਲੈ ਆ ਵੜਿਆ ਦਰਬਾਰ ।
ਵੇਖੋ ਸੂਬੇਦਾਰ ਹੈ ਮੱਕੇ ਦਾ ਸਰਦਾਰ

1. ਖਾਣਾ, ਭੋਜਨ । 2. ਕਈ । 3. ਕੁੱਜੇ, ਲੋਟੇ । 4. ਕਿਸਮਤ ਦਾ ਧਨੀ । 5. ਖ਼ੂਨ (ਕਤਲ) ਕਰਨਾ । 7. ਜ਼ਿਕਰ ਦਾ ਬਹੁਵਚਨ । 8. ਦੇਖ । 9. ਅਰਬੀ ਦਾ ਪੁੱਤ੍ਰ । 10. ਪਦਵੀ । 11. ਉਚੇ · 12. ਵੰਸ਼, ਖ਼ਾਨਦਾਨ । 13. ਅਸਲ, ਭਾਵ-ਜੰਮੇ ਜਾਏ । 14. ਸਰਕਾਰੀ । 15. ਘੋਲਾਂ । 16. ਅਵਾਰਾਗਰਦ ।

ਚੰਗਾ ਸ਼ੋਰ ਮਚਾ ਗਇਆ, ਲੀਕ ਲਵਾ ਗਇਆ ।
ਪਹਿਰੂ ਕਰਕੇ ਜਾਣਿਆ, ਚੋਰ ਸਦਾ ਗਇਆ ।
ਝਾੜ ਨਮਕ ਸਿਰ ਜ਼ਖਮ ਤੇ ਗਇਆ ਪਸਿੱਤਾ ਹੋ ।
ਵਾਹਵਾ ਅਰਬੀ ਜ਼ਾਦ ਨੇ ਹੱਕ ਨ ਜਾਤਾ ਕੋ ।
ਕਿਉਂ ਕਰ ਹੱਕ ਪਛਾਣਦਾ ਅੰਤ ਨਾਲਾਇਕ ਸੀ ।
ਨਾਕਿਸ[1] ਜਿਸਦੀ ਤਬਾ[2] ਹੈ ਹੱਕ ਪਛਾਣੇ ਕੀ ?
ਨਾਗ ਬੁੱਕਲ ਵਿੱਚ ਪਾਲਿਆ, ਸ਼ਾਹਨਸ਼ਾਹ ਕੇ ਆਪ ।
ਪਾ ਅਸਤੀਨ[3] ਸਿਲਾ ਲਇਆ ਜ਼ਹਿਰੋਂ ਭਰਿਆ ਸਾਂਪ[4] ।
ਬਘਿਆੜਾਂ ਨੂੰ ਪਾਲਣਾ ਚੰਗਾ ਕਦੇ ਨ ਹੋ ।
ਬਿੱਲੀ ਨੂੰ ਟੁੱਕ ਪਾਇਕੇ ਕੱਕੜ ਥੀਂ ਹੱਥ ਧੋ ।
ਲੈ ਭਾਈ ਹੁਣ ਬਖ਼ਤਕਾ । ਹਾਜ਼ਿਰ ਹੈ ਸਾਮਾਨ ।
ਜੇ ਅਰਬੀਂ ਬੇ ਅਦਬ ਹੈ, ਅਦਬ ਕਰਾਂ ਮੈਦਾਨ ।
ਬੇ ਅਦਬਾਂ ਦੀ ਛੋੜਨੀ ਅਸੀਂ ਨਹੀਂ ਜੜ ਮੇਖ ।
ਤੈ ਅਸਾਂ ਪਕੜ ਮਰੋੜਨੀ ਸੂਲ ਦੁੱਖਾਂ ਦੀ ਬੇਖ਼[5] ।
ਹੁਣ ਕਿੱਥੇ ਬਚ ਜਾਵਸੀ, ਬਚ ਮੈਥੀਂ ਲੈ ਜਾਨ ?
ਨਾਵਕ[6] ਮਾਰ ਪਰੋਵਸਾਂ, ਜੇ ਜਾਵੇ ਅਸਮਾਨ ।"
ਜ਼ੂਪੀਂ ਲਾਫ਼ਾਂ[7] ਮਾਰੀਆਂ ਕਦਰੋਂ ਵੱਧ ਹਜ਼ਾਰ ।
ਅਰਜ਼ੀ ਦੀ ਪੈਕਾਰ[8] ਦੀ ਅਜੇ ਨ ਪਾਈ ਸਾਰ ।
ਅਜੇ ਨਲਾਇਕ ਲਾਇਕੋਂ ਡਿੱਠਾ ਨਾਂਹ ਨਿਤਾਰ ।
ਬਾਝ ਲੜਾਈ ਅਰਬ ਨੂੰ ਲਇਆ ਜ਼ਬਾਨੀ ਮਾਰ ।
ਤੇ ਅਰਬੀ ਦੇ ਜੰਗ ਦਾ ਸਿਰ ਚਾ ਬੈਠਾ ਭਾਰ ।
ਮੁਸ਼ਕਿਲ ਪਾਰ ਨਿਭਾਵਨਾ ਮਤ ਸੁੱਟ ਬਹੇ ਉਰਾਰ ।
ਬਾਜ਼ਾਂ ਦੇ ਸੰਗ ਪਿੱਦੜੀ ਉਡਣ ਲੱਗੀ ਮੁਰਦਾਰ ।
ਪਰ[9] ਉਸਦੇ ਖੁਸ਼ ਜਾਵਣੇ ਪਹਿਲੀ ਵਿੱਚ ਉਡਾਰ ।
ਸੁਣ ਜ਼ੂਪੀਂ ਦੀ ਲਾਫ਼ ਨੂੰ ਸ਼ਾਦ[10] ਹੋਏ ਉਮਰਾ[11] ।
ਹੁਣ ਅਰਬੀ ਨੂੰ ਮਾਰਨਾਂ ਮਰਦਾਂ ਫ਼ੌਜ ਚੜ੍ਹਾ ।
ਇਹ ਗੱਲਾਂ ਕਰ ਆਂਵਦਾ ਹੋ ਕੇ ਮੁਗਲ ਵਿਦਾ ।
ਆ ਅਪਨੀ ਵਿੱਚ ਬਾਰਗਾਹ[12] ਸਣੇ ਸਰੋਦ ਸਮਾ[13] ।
ਵਿੱਚ ਖੁਸ਼ੀ ਦੇ ਆਖ਼ਦਾ ਗਸਤਸ ਨੂੰ ਮੁਰਦਾਰ ।
'ਮੈਥੀਂ ਅੱਗੇ ਸ਼ਾਹ ਦੇ ਜਾਕੇ ਅਰਜ਼ ਗੁਜ਼ਾਰ[14] ।
ਕਰਮ[15] ਕਮਾਵੇ ਅਸਾਂ ਤੇ ਬਖ਼ਸ਼ੇ ਮਿਹਰ ਨਿਗਾਰ ।
ਦੁਸ਼ਮਨ ਅਰਬੀਜ਼ਾਦ ਨੂੰ ਮੈਂ ਦਿਖਲਾਵਾਂ ਮਾਰ ।"
ਗਸਤਮ ਵਲ ਨੌਸ਼ਰਿਵਾਂ ਉਠ ਟੁਰਿਆ ਮੁਰਦਾਰ ।
ਵਾਲੀ ਹਫ਼ਤ ਇਕਲੀਮ ਦੇ ਆ ਵੜਿਆ ਦਰਬਾਰ ।

---

1. ਅਧੂਰੀ । 2. ਤਬੀਅਤ । 3. ਕੁੜਤੇ ਜਾਂ ਅੰਗਰੱਖੇ ਦੀ ਬਾਂਹ 4. ਸੱਪ । 5. ਜੜ । 6. ਤੀਰ । 7. ਗੱਪਾਂ । 8. ਲੜਾਈ । 9. ਖੰਭ । 10. ਖ਼ੁਸ਼ । 11. ਅਮੀਰ । 12. ਡੇਰਾ । 13. ਰਾਗ, ਰੰਗ, ਗੀਤ । 14. ਬੇਨਤੀ ਕਰ । 15. ਮਿਹਰ, ਕ੍ਰਿਪਾ-ਭਾਵ ।

ਤੇ ਅੱਗੇ ਆ ਤਖ਼ਤ ਦੇ ਧਰਦਾ ਸੀਸ ਹਰਾਮ ।
ਕਦੇ ਦੁਆ ਹੱਥ ਬੰਨ੍ਹ ਕੇ, "ਰਹਿਸੋਂ ਸ਼ਾਹ ! ਮੁਦਾਮ[1] ।
ਅਰਜ਼ ਕਰਾਂ ਸ਼ਰਮਾਂਵਦਾ, ਜ਼ੂਪੀਂ ਦਾ ਫ਼ਰਮਾਨ ।
ਮੁਗ਼ਲ ਬਹਾਦੁਰ ਆਰਜ਼ੂ[2] ਰਖਦਾ ਦਿਲੋਂ ਤਮਾਮ ।
ਫ਼ਰਜ਼ੰਦੀ[3] ਵਿੱਚ ਆਪਣੀ ਕਰੀਓ ਫ਼ਖ਼ਰ[4] ਅਤਾ[5] ।
ਤੇ ਉਹ ਵਾਂਗੂ ਬਰਦਿਆਂ[6] ਖ਼ਾਦਿਮ[7] ਰਹੇ ਸਦਾ ।
ਬਾਗ਼ੀ ਦੁਸ਼ਮਨ ਮਾਰਸਾਂ, ਕਰਦਾ ਹੈ ਇਕਰਾਰ ।
ਰਹਾਂ ਗ਼ੁਲਾਮ ਹਜ਼ੂਰ ਦਾ ਹਰਦਮ ਖ਼ਿਦਮਤਗਾਰ ।
ਅੰਦਰ ਹਫ਼ਤ[8] ਇਕਲੀਮ[9] ਦੇ ਵੈਰੀ ਰਹੇ ਨ ਕੋ ।
ਹਮਜ਼ਾ ਅਰਬੀਜ਼ਾਦ ਤੇ ਚੜ੍ਹਾਂ ਦਿਲਾਵਰ ਹੋ ।
ਤੇ ਤੇਰੀ ਹੈ ਆਰਜ਼ੂ, ਇਹ ਨਿਸਬਤ ਹੈ ਖ਼ੂਬ ।
ਹੋਰ ਰਜ਼ਾ ਹਜ਼ੂਰ ਦੀ ਹਰਦਮ ਹੈ ਮਤਲੂਬ[10] ।"
ਇਹ ਗੱਲ ਸੁਨ ਨੌਸ਼ੀਰਵਾਂ ਤਪ ਗੁੱਸੇ ਵਿੱਚ ਆ ।
ਗਸਤਮ ਨੂੰ ਫਰਮਾਂਵਦਾ, "ਮੁਰਦਾਰਾ ! ਹਟ ਜਾ ।
ਇਹ ਗੱਲ ਮੇਰੇ ਸਾਮ੍ਹਣੇ ਫਿਰ ਮੁੜ ਕਹੀਂ ਨ ਮੂਲ ।
ਤੇਰੀ ਅਰਜ਼ ਹਰਾਮੀਆ ! ਇਹ ਨ ਕਰਾਂ ਕਬੂਲ ।"
ਦੇਖ ਗ਼ੁਸੇ ਵਿੱਚ ਸ਼ਾਹ ਨੂੰ ਉਠ ਬਖ਼ਤਕ ਮੁਰਦਾਰ ।
ਹੱਥ ਖਲੋਤਾ ਬੰਨ੍ਹ ਕੇ ਹੋਇਆ ਅਰਜ਼ ਗੁਜ਼ਾਰ ।
"ਜੁਗ ਜੁਗ ਰਾਜ ਜਹਾਨ ਤੇ ਨਿੱਤ ਸਵਾਇਆ ਹੋ ।
ਵੈਰੀ ਇਸ ਜੁਨਾਬ ਦਾ ਸਿਰ ਤਲਵਾਇਆ ਹੋ ।
ਅੰਤ ਧੀਆਂ ਘਰ ਜੰਮੀਆਂ, ਘਰੀਂ ਸਮਾਵਣ ਨਾ ।
ਮਾਰਨੀਆਂ ਨਾ ਹੱਕ ਹੈ, ਰਵਾ[11] ਹਟਾਵਣ ਨਾ ।
ਓੜਕ ਕਿਤੇ ਵਿਆਹੁਣੀ ਦੁਖ਼ਤਰ[12] ਮਿਹਰ ਨਿਗਾਰ ।
ਫਿਰ ਦੇਖੋ ਹੁਣ ਮੁਗ਼ਲ ਦੀ ਖੜਾ ਹੈ ਲਾਇਕਦਾਰ ।
ਹੋਇ ਬੰਦਾ ਫ਼ਰਮਾਨ ਦਾ ਓਹ ਸਿਰ ਪੇਸ਼ ਧਰੇ ।
ਲਾਇਕ ਸ਼ਾਹਿਨ ਸ਼ਾਹ ਨੂੰ ਹੁਣ ਨਾਂ ਰੱਦ ਕਰੇ ।
ਗਸਤਮ ਦਾਨਿਸ਼ਮੰਦ ਹੈ ਸਮਝੇ ਅਰਜ਼ ਧਰੇ ।
ਲਾਜ਼ਮ ਨਹੀਂ ਬਹਾਵਣਾ ਉਸ ਨੂੰ ਝਾੜ ਪਰੇ ।"
ਇਹ ਗੱਲ ਸੁਣ ਨੌਸ਼ਰਿਵਾਂ ਦਿਲ ਵਿੱਚ ਕਰੇ ਵਿਚਾਰ ।
"ਏਹ ਸਾਰੇ ਇਕ ਜਾਨ ਹੋ ਰਲ ਬੈਠੇ ਮੁਰਦਾਰ ।
ਹੁਣ ਸਭਨਾਂ ਨੂੰ ਰੱਦਣਾ ਬਾਝ ਫ਼ਸਾਦ ਨਹੀਂ ।
ਦਿਲ ਮੇਰਾ ਇਸ ਨਿਸਬ[13] ਤੋਂ ਹਰਗਿਜ਼ ਸ਼ਾਦ[14] ਨਹੀਂ ।"

---

1. ਹਮੇਸ਼ਾਂ ; 2.ਇੱਛਾ, ਚਾਹ । 3.ਪੁਤ੍ਰਪਣਾ । 4.ਮਾਣ । 5. ਪ੍ਰਦਾਨ । 6.ਟਹਿਲੂਆ । 7.ਸੇਵਕ । 8. ਸੱਤ । 9. ਵਿਲਾਇਤਾਂ । 10. ਲੋੜੀਂਦੀ । 11. ਵਾਜਿਬ । 12. ਬੇਟੀ । 13. ਸੰਬੰਧ, ਰਿਸ਼ਤੇ ਤੋਂ। 14. ਖ਼ੁਸ਼ ।

ਆਹਿਸਤਾ[1] ਫ਼ਰਮਾਂਵਦਾ ਗੁਸਤਮ ਨੂੰ ਸੁਲਤਾਨ ।
"ਭਲਕੇ ਕਰ ਕੇ ਮਸਲਹਤ[2] ਦੱਸਾਂ ਹਾਲ ਬਿਆਨ ।"
ਇਹ ਗੱਲ ਸੁਣ, ਤਾਜ਼ੀਮਕਰ[3] ਗੁਸਤਮ ਚਲਾ ਗਿਆ ।
ਜ਼ੂਪੀਂ ਨੂੰ ਜਾ ਦੱਸਦਾ ਜਿਵੇਂ ਜਵਾਬ ਲਇਆ ।
"ਨਾਲੇ ਤੇਰਾ ਹੋਵਸੀ ਭਲਕੇ ਕੰਮ ਜ਼ਰੂਰ ।
ਕਦਰ ਤੇਰਾ ਨੌਸ਼ੀਰਵਾਂ ਕਰਸੀ ਵਿੱਚ ਹਜ਼ੂਰ ।"
ਰਾਤੀਂ ਬੁਜ਼ੁਰਜਮਿਹਰ ਨੂੰ ਲੈ ਖ਼ਿਲਵਤ[4] ਵਿੱਚ ਸ਼ਾਹ ।
ਕਹਿੰਦਾ, "ਕੀ ਤਦਬੀਰ ਹੈ ? ਹੋਇਆ ਕੰਮ ਤਬਾਹ ।
ਗੁਸਤਮ ਦਗ਼ਾ ਕਮਾਇਆ, ਫਸੀ ਸ਼ਿਕੰਜੇ ਜਾਨ ।
ਆਣੀ ਇਥਾਈਂ ਹੋਇਆ, ਇੱਜ਼ਤ ਦਾ ਨੁਕਸਾਨ ।
ਮੈਂ ਹੁਣ ਸਾਕ ਨ ਹੋਰ ਨੂੰ, ਦੇਣਾ ਚਾਹਾਂ ਮੂਲ ।
ਜਾਂ ਲਗ ਹਮਜ਼ਾ ਜੀਂਵਦਾ, ਕੌਲ[5] ਨ ਕਰਾਂ ਅਦੂਲ[6] ।
ਜ ਗੁਸਤਮ ਦਾ ਆਖਿਆ, ਨਾਹੀਂ ਕਰਾਂ ਕਬੂਲ ।
ਓਵੇਂ ਜੰਗ ਮਚਾਵਸਨ, ਰਲ ਸਾਰੇ ਮਜਹੂਲ[7] ।
ਫ਼ੌਜ ਮੁਗਲ ਦੀ ਅਸਾਂ ਥੀਂ ਹਿੱਸੇ ਕਈ ਵਧੇਰ ।
ਪਲ ਵਿੱਚ ਸਾਡੀ ਫ਼ੌਜ ਨੂੰ, ਕਰਨ ਜ਼ਬਰ ਤੇ ਜ਼ੇਰ[8] ।
ਇਹ ਹੁਣ ਸਿਰ ਪਰ ਅਸਾਂ ਦੇ, ਮੁਸ਼ਕਿਲ ਭਾਰ ਪਿਆ ।
ਤੂੰ ਮਸਲਾਹਿਤ[9] ਦੱਸ ਖ਼ਾਂ, ਹੈ ਤਦਬੀਰ ਕਿਆ ?"
ਕਹਿਆ ਬੁਜ਼ੁਰਜਮਿਹਰ ਨੇ, "ਪਿਆ ਕੁਵੱਲਾ ਕਾਮ ।
ਗੁਸਤਮ ਬਖ਼ਤਕ ਰਲ ਗਏ, ਜ਼ੂਪੀਂ ਨਾਲ ਤਮਾਮ ।
ਜੇ ਨਾ ਮੰਨੇ ਬਾਦਸ਼ਾਹ, ਕਰਨ ਜ਼ਰੂਰ ਫ਼ਸਾਦ ।
ਤੇ ਵਿੱਚ ਏਸ ਫ਼ਸਾਦ ਦੇ, ਹੋਗੁ ਇਜ਼ਤ ਬਰਬਾਦ ।
ਹੁਣ ਤੂੰ ਕਹਿਆ ਮੰਨ ਲੈ ਫਿਰ ਜੋ ਚਾਹੇ ਰੱਬ ।
ਜਿਸ ਦੀ ਕਿਸਮਤ ਹੋਸੀਆ ਉਸਦਾ ਹੈ ਸਬੱਬ ।"
ਕਹਿਆ ਬੁਜ਼ੁਰਜਮਿਹਰ ਦਾ ਕਰਦਾ ਸ਼ਾਹ ਕਬੂਲ ।
ਫ਼ਜਰੇ[10] ਗੁਸਤਮ ਆਂਵਦਾ ਸਣ ਜ਼ੂਪੀਂ ਮਜਹੂਲ ।
ਬੈਠੇ ਉੱਪਰ ਕੁਰਸੀਆਂ, ਦੇਣ ਕਲਾਮ ਚਲਾ ।
ਗੁਸਤਮ ਫੇਰ ਸਵਾਲ ਦੀ ਦੇਵੇ ਗੱਲ ਹਲਾ ।
ਚੁੰਮੇ ਪਾਵੇ ਤਖ਼ਤ ਦੇ, ਨਿਉਂ ਨਿਉਂ ਕਰੇ ਸਲਾਮ ।
ਮੰਨ ਗਇਆ ਨੌਸ਼ੀਰਵਾਂ ਉਸ ਦੀ ਅਰਜ਼ ਤਮਾਮ ।
ਸੁਣ ਜ਼ੂਪੀਂ ਉਠ ਕੁਰਸੀਓਂ ਕਦਮੀ ਡਿਗਿਆ ਆ ।
ਦਿਲ ਵਿੱਚ ਨਾਂਹ ਸਮਾਂਵਦਾ, ਧਰਤਿ ਨ ਲੱਭੇ ਪਾ ।
ਜ਼ਾਹਿਰਦਾਰੀ ਵਾਸਤੇ ਕਰਦਾ ਸ਼ਾਹ ਪਿਆਰ ।
ਕਦਮਾਂ ਥੀਂ ਚਾ ਮੁਗ਼ਲ ਨੂੰ ਪਕੜੇ ਵਿੱਚ ਕਿਨਾਰ[11] ।

---

1. ਹੌਲੀ । 2. ਸਲਾਹ ਮਸ਼ਵਰਾ । 3. ਅਦਬ, ਸਤਕਾਰ । 4. ਇਕਾਂਤ, ਇਕੱਲ । 5. ਵਚਨ, ਇਕਰਾਰ । 6. ਅਦੂਲ ਕਰਨਾ, ਮੋੜਨਾ । 7. ਮੂਰਖ, ਜਾਹਿਲ । 8. ਉੱਪਰ ਹੇਠਾਂ । 9. ਮਸ਼ਵਰਾ । 10. ਸਵੇਰੇ । 11. ਗੋਦੀ ।

ਫ਼ਰਮਾਵੇ ਨੌਸ਼ੀਰਵਾਂ, "ਫੁਰਸਤ ਚਾਹੀਏ ਭੀ ।
ਮਿਹਰ ਨਿਗਾਰ ਜੁ ਮਿਲੇਗੀ ਤੈਨੂੰ ਸਚ ਸਹੀ ।"
ਬਖ਼ਤਕ ਜ਼ੂਪੀਂ ਆ ਖੜੇ ਤਖ਼ਤ ਅੱਗੇ ਹੱਥ ਜੋੜ ।
ਮੁੜ ਮੁੜ ਅਰਜ਼ ਗੁਜ਼ਾਰਦੇ ਖ਼ੌਫ਼ ਸਿਆਸਤ[1] ਤੋੜ ।
"ਹੁਣ ਝਬਦੇ ਮੰਗਵਾ ਲਓ ਏਥੇ ਮਿਹਰ ਨਿਗਾਰ ।
ਮੁਹਲਤ ਥੀਂ ਕੀ ਜਾਣੀਏ ਕੀ ਕੁਝ ਗੁਜ਼ਰੇ ਕਾਰ ?
ਤੁਸੀਂ ਜ਼ਬਾਨ ਮੁਬਾਰਕੋਂ ਕੱਰ ਚੱਲੇਂ ਇਕਰਾਰ ।
ਤੇ ਹੁਣ ਪਾਰ ਲੰਘਾਵਣਾ ਫ਼ਜ਼ਲ ਕਰਮ[2] ਦੀ ਕਾਰ ।
ਉਜ਼ਰ ਧਰੇ ਨੌਸ਼ੀਰਵਾਂ, ਹੀਲਾਂ ਧਰੇ ਹਜ਼ਾਰ ।
ਗਸਤਮ ਬਖ਼ਤਕ ਪਾਂਵਦੇ ਜ਼ੋਰ ਦੋਵੇਂ ਮੁਰਦਾਰ ।
ਓੜਕ ਨੂੰ ਨੌਸ਼ੀਰਵਾਂ ਕਹਿੰਦਾ ਹੋ ਲਾਚਾਰ ।
"ਲੈ ਆਵੇ ਕੋ ਜਾਇਕੇ ਸ਼ਹਿਰੋਂ ਮਿਹਰ ਨਿਗਾਰ ।"
ਗਸਤਮ ਘੱਲੇ ਪੁੱਤ ਨੂੰ ਜਿਸ ਦਾ ਨਾਮ ਕਬਾਦ ।
ਤਰਫ਼ ਮਦਾਇਨ ਆਇਆ, ਲੈ ਫ਼ੌਜਾਂ ਬਦਜ਼ਾਦ[3] ।
ਆ ਵੜਿਆ ਵਿੱਚ ਸ਼ਹਿਰ ਦੇ, ਆਹਾ ਵੇਲਾ ਸ਼ਾਮ ।
ਵਿੱਚ ਮਦਾਇਨ ਹੋ ਗਈ ਇਹ ਸਭ ਸ਼ੁਹਰਤ ਆਮ ।
ਆਇਆ ਮਿਹਰ ਨਿਗਾਰ ਨੂੰ, ਲੈਣ ਕਬਾਦ ਹਰੂੰ[4] ।
ਮੰਗਵਾਈ ਨੌਸ਼ੀਰਵਾਂ ਦੇਣੀ ਜ਼ੂਪੀਂ ਨੂੰ ।
ਹਮਜ਼ੇ ਕੋਲੋਂ ਖੋਹ ਕੇ ਕੀਤਾ ਮੁਗਲ ਪਸੰਦ ।
ਓੜਕ ਘੱਟ ਨ ਕਰੇਗਾ ਅਰਬੀ ਦਾ ਫ਼ਰਜ਼ੰਦ ।
ਜਾਂ ਮੁਗਲਾਂ ਤੇ ਚੜ੍ਹੇਗਾ ਮਰਦਾਂ ਦੇ ਮਰਦਾਨ ।
ਸਣ ਸੁਲਤਾਨ ਹਰੀਫ਼[5] ਨੂੰ ਚਾ ਕਰਸੀ ਵੀਰਾਨ[6] ।
ਕਾਫ਼ਿਰ ਆਏ ਲੈਣ ਨੂੰ, ਪਈ ਚੁਤਰਫ਼ ਪੁਕਾਰ ।
ਸੁਣਿਆ ਮਿਹਰ ਨਿਗਾਰ ਨੇ, ਰੋਈ ਜ਼ਾਰੋ ਜ਼ਾਰ ।
"ਦੂਜੀ ਵਾਰੀ ਬਾਪ ਨੇ ਡੋਬੇ ਕੌਲ ਕਰਾਰ ।
ਇੱਕੋ ਮਿਹਰ ਨਿਗਾਰ ਤੇ ਖ਼ਾਵਿੰਦ ਬਾਝ ਸ਼ੁਮਾਰ ।
ਬਾਪ ਮੇਰੇ ਨੂੰ ਵਗ ਗਈ ਕਿਵੇਂ ਅਕਲ ਦੀ ਮਾਰ ?
ਮੈਨੂੰ ਲੀਕਾਂ ਲਾਂਵਦਾ, ਮੁੜ ਮੁੜ ਸੌ ਸੌ ਵਾਰ ।
ਲਾਰੇ ਲਾਵੇ ਕਿਸੇ ਦੇ, ਫੇਰ ਸਹੇੜੇ ਹੋਰ ।
ਮੈਨੂੰ ਲਸਣ ਖੁਲਾਂਵਦਾ ਹਲਵੇ ਦੇ ਵਿੱਚ ਭੋਰ ।
ਸਿਰ ਮੇਰੇ ਪਰ ਜ਼ੁਲਮ ਦਾ ਇਹ ਕੀ ਜ਼ੋਰ ਪਇਆ ?
ਸ਼ਹਿਰ ਅੰਦਰ ਨਾਹੱਕ ਦਾ ਇਹ ਕੀ ਸ਼ੋਰ ਪਇਆ ?
ਕਰਨੇ ਲੱਗਾ ਆਖਦੇ ਮੈਨੂੰ ਮੁਗਲ ਹਰਾਮ[7] ।
ਲੱਗਾ ਅਕਦ ਕਰਾਵਣੇ ਪਾਈ ਧੁੱਮ ਤਮਾਮ ।

---

1. ਸਖ਼ਤ ਸਜ਼ਾ, ਪ੍ਰਾਣ ਦੰਡ । 2. ਰੱਬੀ ਮਿਹਰਬਾਨੀ । 3. ਬਦਤੁਖ਼ਮ । 4. ਸਰਕਸ਼ । 5. ਵਿਰੋਧੀ, 6. ਤਬਾਹ । 7. ਭਾਵ-ਵਿਆਹੁਣ । 8. ਸ਼ਾਦੀ ।

ਏਹ ਕਹੋ ਨਾ ਜ਼ਾਲਿਮੋ ! ਮੈਂ ਦੀਵਾਨੀ ਨੂੰ ।
ਮੁਗ਼ਲ ਕਰੇ ਮਾਂ ਭੈਣ ਨੂੰ ਯਾ ਪੜਨਾਨੀ ਨੂੰ ।
ਮੈਂ ਜ਼ਨ[1] ਨਾਹੀ ਮੁਗ਼ਲ ਦੀ, ਝੂਠ ਨ ਕਰੋ ਪੁਕਾਰ ।
ਮੈਂ ਰੋਂਦੀ ਮਰ ਜਾਵਣਾ ਦਰਦਾਂ ਦੇ ਵਿਚਕਾਰ ।
ਇਸ਼ਕ ਅਲੰਬਾ ਅੱਗ ਦਾ, ਸ਼ੇਰਿ ਅਰਬ[2] ਦੀ ਤਾਂਘ ।
ਸੀਨਾ ਮੇਰਾ ਦਮਕਦਾ ਲਾਟ ਗ਼ਜ਼ਬ ਦੀ ਵਾਂਗ ।
ਹੋਰ ਨ ਮੇਰਾ ਹੋਵਣਾ ਖ਼ਾਵਿੰਦ ਵਿੱਚ ਜਹਾਨ ।
ਖ਼ਾਵਿੰਦ ਇਕ ਅਮੀਰ ਹੈ ਜਿਸ ਦੀ ਆਲੀਸ਼ਾਨ[3] ।
ਜੋ ਮਰਦਾਂ ਦਾ ਬਾਦਸ਼ਾਹ ਤੇ ਗ਼ਾਲਿਬ ਮੈਦਾਨ ।
ਕੰਬਣ ਜਿਸਦੇ ਨਾਹਰਿਓਂ ਜ਼ਿਮੀਆਂ ਤੇ ਅਸਮਾਨ ।
ਫ਼ੌਜਾਂ ਮੇਰੇ ਲੈਣ ਨੂੰ ਕਿਉਂ ਵੜੀਆਂ ਵਿੱਚ ਸ਼ਹਿਰ ?
ਜੇ ਮੈਨੂੰ ਲੈ ਜਾਵਸਨ, ਮੈਂ ਖਾ ਮਰਸਾਂ ਜ਼ਹਿਰ ।
ਅੱਜ ਕਿੱਥੇ ਹੁਣ ਹਮਜ਼ਿਆ ! ਖ਼ਾਲੀ ਹੈ ਮਦਾਨ ?
ਚੌੜ ਝੁੱਗਾ ਹੋ ਚੱਲਿਆ, ਪਹੁੰਚ ਕਿਥਾਈਓਂ ਆਨ ।
ਚੋਰ ਪਏ ਘਰ ਸੱਖਣਾ ਕਰ ਚਲੇ, ਆ ਵੇਖ ।
ਨਾ ਮਿਲਿਓਂ ਆ ਵਿਦਾ ਤੇ, ਵਾਹ ਵਾ ਮੇਰੇ ਲੇਖ ।
ਵਾਂਗ ਗ਼ਜ਼ਬ ਦੀ ਮਾਰ ਤੇ "ਪਏ ਅਜ਼ਗ਼ੈਬੋਂ[4] ਆ ।
ਆਣ ਇਮਾਨਤ ਆਪਣੀ, ਝਬ ਝਬ ਲਈਂ ਛੁਡਾ ।
ਮੈਂ ਰੋਂਦੀ ਮਰ ਜਾਵਸਾਂ ਤੇਰੀ ਵਿੱਚ ਉਡੀਕ ।
ਤੂੰ ਨਾਹੀਂ, ਮੁੜ ਆਵਣਾ ਕਬਰ ਤਪੇਂਦੀ ਤੀਕ ।
ਮੈਂ ਘਾਇਲ ਹੋ ਜਾਵਣਾ ਤੇਰੇ ਵਿੱਚ ਫ਼ਿਰਾਕ[5] ।
ਤੇ ਤੂੰ ਕਦਰ ਨ ਪਾਵਣਾ, ਐ ਮੇਰੇ ਮੁਸ਼ਤਾਕ[6] ।
ਮੈਨੂੰ ਮਾਰ ਗਵਾਵਨਾਂ ਜਿਸ ਦਿਆਂ ਵਿਰਦਾਂ ਨੇ ।
ਕਬਰ ਨ ਫੇਰਾ ਪਾਵਣਾ ਓਨ੍ਹਾਂ ਮਰਦਾਂ ਨੇ ।
ਛੇਕੜ ਵਾਰੀ ਹਮਜ਼ਿਆ ! ਨਾ ਦਿੱਤੋ ਦੀਦਾਰ ।
ਨਕਦ ਹੋਇਆ ਅੱਜ ਜਾਵਣਾ, ਮੁਹਲਤ ਗਈ ਉਗਾਰ ।"
ਸਾਰੀ ਰਾਤ ਗੁਜ਼ਾਰਦੀ ਅੰਬਰ ਗਿਰੀਆ ਜ਼ਾਰ ।
ਵਕਤਿ ਸਹਰ[7] ਵਿੱਚ ਖ਼ਵਾਬ[8] ਦੇ ਜਾਂਦੀ ਮਿਹਰ ਨਿਗਾਰ ।
ਡਿੱਠਾ ਅੰਦਰ ਖ਼ਵਾਬ ਦੇ ਉਹ ਦਿਲ ਦਾ ਮਕਸੂਦ[9] ।
ਚਿਹਰਾ ਭਰਿਆ ਨੂਰ ਥੀਂ, ਹਾਜ਼ਿਰ ਤੇ ਮੌਜੂਦ ।
ਰੋਂਦੀ ਰੋਂਦੀ ਖ਼ਵਾਬ ਵਿੱਚ ਪੈਰੀਂ ਆਣ ਪਈ ।
ਕਹਿੰਦੀ, "ਤੇਰੇ ਨਾਮ ਥੀਂ ਮੈਂ ਕੁਰਬਾਨ ਗਈ ।
ਕਿੱਥੇ ਰਹਿਓਂ ਮੁੱਦਤਾਂ ਸਾਨੂੰ ਮਨੋਂ ਵਿਸਾਰ ?
ਆਇਓ ਕਿਸ ਮਹਬੂਬ ਥੀਂ ਇਤਨਾ ਵਕਤ ਗੁਜ਼ਾਰ ?

---

**1.** ਔਰਤ । **2.** ਅਮੀਰ ਹਮਜ਼ਾ । **3.** ਉਚੀ । **4.** ਅਦ੍ਰਿਸ਼ਟ ਵਲੋਂ । **5.** ਵਿਜੋਗ । **6.** ਚਾਹਵਾਨ । **7.** ਰਾਤ ਦੇ—ਪਿੱਛਲੇ ਪਹਿਰ, ਅਰਥਾਤ—ਵੱਡੇ ਤੜਕੇ । **8.** ਨੀਂਦ । **9.** ਮਕਸਦ (ਇਰਾਦਾ) ਪੂਰਾ ਕਰਨ ਵਾਲਾ (ਅਮੀਰ ਹਮਜ਼ਾ) ।

ਮੈਂ ਦੀਦਾਰ ਉਡੀਕਦੀ ਹੋ ਰਹੀਆਂ ਬੇਤਾਬ ।
ਤੇ ਤੂੰ ਨਾਂ ਮੁੜ ਆਇਓਂ ਦੂਜੀ ਵਾਰ ਸ਼ਿਤਾਬ ।
ਤੇਰੇ ਪਿੱਛੋਂ ਗੁਜ਼ਰਿਆ ਮੈਂ ਸਿਰ ਜ਼ੁਲਮ ਹਜ਼ਾਰ ।
ਬਾਪ ਮੇਰਾ ਇਕਰਾਰ ਥੀਂ ਕਰ ਬੈਠਾ ਇਨਕਾਰ ।
ਫ਼ੌਜ ਘੱਲੀ ਹੈ ਲੈਣ ਨੂੰ, ਜ਼ਾਲਿਮ ਜ਼ੁਲਮ ਕਰਨ ।
ਚਾਰਾ ਨਜ਼ੇਰ ਨ ਆਂਵਦਾ ਮੈਨੂੰ ਬਾਝ ਮਰਨ ।
ਭਲਾ ਹੋਇਓਂ ਤੂੰ ਆਇਓਂ ਸੁੱਖਾਂ ਸੁਖਦੀ ਨੂੰ ।
ਆਣ ਬੁਝਾਈਓ ਦਰਦ ਦੀ ਧੂਣੀ ਧੁਖਦੀ ਨੂੰ ।"
ਓਵੇਂ ਫੇਰ ਅਚਾਣਕੋਂ ਅੱਖੀਂ ਖੁਲ੍ਹ ਗਈ ।
ਹਮਜ਼ਾ ਨਜ਼ੇਰ ਨ ਆਂਵਦਾ, ਹੋ ਬੇਹੋਸ਼ ਪਈ ।
ਰੋਂਦੀ ਚੜ੍ਹਿਆ ਰੋਜ਼ ਜਾਂ ਸੁਣਿਆ ਸ਼ੋਰ ਪਇਆ ।
ਕੋਹਾਂ ਚਾਰ ਮਦਾਇਨੋਂ ਹਮਜ਼ਾ ਆ ਗਇਆ ।
ਚਹੁੰ ਕੋਹਾਂ ਤੇ ਸ਼ਹਿਰ ਥੀਂ ਲੱਥਾ ਅਰਬ ਜਵਾਨ ।
ਦਿਸਦੇ ਝੰਡੇ ਝੂਲਦੇ, ਤੰਬੂ ਲਾਲ ਨਿਸ਼ਾਨ ।
ਰੂਮ, ਮਿਸਰ, ਯੂਨਾਨ ਨੂੰ ਕੀਤਾ ਫ਼ਹਿਤ ਤਮਾਮ ।
ਵਿੱਚ ਮਦਾਇਨ ਆਵਸੀ ਫ਼ਜਰੇ ਅਰਬ ਇਮਾਮ ।
ਵਿੱਚ ਮਦਾਇਨ ਪੈ ਗਇਆ ਇਹ ਸਭ ਸ਼ੋਰ ਪੁਕਾਰ ।
ਪਾਈ ਖ਼ਬਰ ਕਬਾਦ ਨੇ ਨੱਸ ਗਇਆ ਮੁਰਦਾਰ ।
ਫ਼ੌਜਾਂ ਕੱਢ ਮਦਾਇਨੋਂ ਲੈ ਹੋ ਗਇਆ ਹਵਾ ।
ਦਿਲ ਵਿੱਚ ਖ਼ੌਫ਼ ਅਮੀਰ ਦਾ ਗ਼ਾਲਿਬ ਹੋਇਆ ਆ ।
ਸੁਣ ਕੇ ਮਿਹਰ ਨਿਗਾਰ ਦਾ ਲੂੰ ਲੂੰ ਹੋਇਆ ਸ਼ਾਦ ।
ਹਾਸਿਲ ਕੀਤੀ ਰੱਬ ਨੇ ਦਿਲ ਦੀ ਕੁੱਲ ਮੁਰਾਦ ।
ਸੁਣਿਆ ਅਰਬ ਅਮੀਰ ਨੇ ਆਇਆ ਜਿਵੇਂ ਕਬਾਦ ।
ਬਾਝ ਮੁਰਾਦਾਂ ਸ਼ਹਿਰ ਥੀਂ ਦੌੜ ਗਇਆ ਬਦਜ਼ਾਦ ।
ਦੂਜੇ ਰੋਜ਼ ਅਮੀਰ ਨੇ ਕੀਤਾ ਆਣ ਮੁਕਾਮ ।
ਸੁਣ ਕੇ ਮਿਹਰ ਨਿਗਾਰ ਨੂੰ ਹੋਈ ਖ਼ੁਸ਼ੀ ਤਮਾਮ ।
ਮਹਿਲੀਂ ਮਿਹਰ ਨਿਗਾਰ ਦੇ ਹਮਜ਼ਾ ਵੜਿਆ ਆ ।
ਡਿੱਠਾ ਮਿਹਰ ਨਿਗਾਰ ਨੇ ਦਿਲ ਥੀਂ ਹੋਈ ਫ਼ਿਦਾ[1] ।
ਬੇਖ਼ੁਦ ਹੋ ਅਮੀਰ ਦੇ ਪੈਰੀਂ ਆਣ ਪਈ ।
ਹਮਜ਼ੇ ਨੇ ਚਾ ਕਦਮ ਥੀਂ ਸੀਨੇ ਲਾਇ ਲਈ ।
ਇਕ ਦੂਜੇ ਨੂੰ ਆਪਣਾ ਰੋ ਰੋ ਆਖਣ ਹਾਲ ।
ਵਿੱਚ ਵਿਛੋੜੇ ਗੁਜ਼ਰਿਆ ਜੋ ਜੋ ਸਿਰੀ ਵਬਾਲ[2] ।
ਦਰਦਾਂ ਵਿੱਚ ਫ਼ਿਰਾਕ[3] ਦੇ ਮੁੱਦਤ ਗੁਜ਼ਰ ਗਈ ।
ਦੋਹਾਂ ਚਿਰੀਂ ਵਿਛੁੰਨਿਆਂ ਬਾਤ ਨਸੀਬ ਪਈ ।
ਬਾਦ ਤਮਾਮ ਕਲਾਮ[4] ਤੇ ਯਾਰਾਂ ਦੇ ਦੀਦਾਰ ।
ਹਮਜ਼ੇ ਨੇ ਫ਼ਰਮਾਇਆ ਸੱਦ ਸਾਰੇ ਸਰਦਾਰ ।

1. ਕੁਰਬਾਨ । 2. ਦੁੱਖ, ਕਸ਼ਟ । 3. ਪੀਆ-ਵਿਛੋੜੇ । 4. ਬਚਨ-ਬਿਲਾਸ ।

"ਸੱਦੋ ਕੁੱਲ ਮਦਾਇਨੋਂ ਆਜਿਜ਼ ਤੇ ਫ਼ੁਕਰਾ[1] ।
ਦੌਲਤ ਮਾਲ ਤਮਾਮ ਨੂੰ ਚਾਇ ਦਿਹੋ ਵਰਤਾ ।"
ਸੱਦ ਫ਼ਕੀਰ ਅਮੀਰ ਨੇ ਦਿੱਤਾ ਦੌਲਤ ਮਾਲ ।
ਉਮਰ ਤਮਾਮੀਂ ਉਨ੍ਹਾਂ ਦੀ ਗੁਜ਼ਰੀ ਖ਼ੁਸ਼ੀਆਂ ਨਾਲ ।
ਫਿਰ ਫ਼ਰਮਾਇਆ, "ਸ਼ਾਹ ਦਾ ਲੁੱਟ ਲਓ ਅਸਬਾਬ ।
ਸਭ ਅਸਤਬਲ[2] ਖ਼ਜ਼ਾਨਿਆਂ ਕਬਜ਼ੇ ਕਰੋ ਸ਼ਿਤਾਬ ।"
ਫਿਰ ਇਹ ਸ਼ਰਤ ਜੁ, "ਆਦਮੀ ਸ਼ਹਿਰੋਂ ਫੜੋ ਨ ਕੋ ।
ਨਾ ਰੰਜਾਣੋਂ[3] ਕਿਸੇ ਨੂੰ, ਨਾ ਕੋ ਦੁਖੀਆ ਹੋ ।"
ਸੁਣ ਕੇ ਹੁਕਮ ਅਮੀਰ ਦਾ ਲਸ਼ਕਰ ਧਾ ਪਇਆ ।
ਮਾਲ ਖ਼ਜ਼ਾਨਾ ਸ਼ਾਹ ਦਾ ਸਭ ਕੁਝ ਲੁੱਟ ਲਇਆ ।
ਯਲਆਦੀ ਨੂੰ ਖ਼ਬਰ ਸੀ ਗਸਤਮ ਦੀ ਇਕ ਧੀ ।
ਸ਼ਕਲ ਅਜਾਇਬ ਸੋਹਣੀ ਹੈਸੀ ਵਾਂਗੁ ਪਰੀ ।
ਗਸਤਮ ਦੇ ਘਰ ਜਾ ਪਇਆ, ਉਮਰ ਮਿਅਦੀ ਬਿਨ ਕਰਬ ।
ਜਾ ਖੜਕਾਈ ਗੁਰਜ਼ ਤੇ ਪਈ ਦਰੇ ਤੇ ਜ਼ਰਬ ।
ਧੀ ਗਸਤਮ ਦੀ ਨਾਜ਼ਨੀਨ[4] ਪਕੜ ਲਿਆਂਦੀ ਜਾ ।
ਅੰਦਰ ਡੇਰੇ ਆਪਣੇ ਰੱਖੀ ਆਣ ਛੁਪਾ ।
ਘਰ ਬਖ਼ਤਕ ਦੇ ਆਇਕੇ ੳਮਰ ਅਯਾਰ ਪਇਆ ।
ਬਖ਼ਤਕ ਦੀ ਧੀ ਦੇਖ ਕੇ ਆਸ਼ਿਕ ਹੋ ਗਇਆ ।
ਪਕੜ ਲਿਆਇਆ ਓਸ ਨੂੰ ਪਰਦੇ ਵਿੱਚ ਅਸੀਰ[5] ।
ਓੜਕ ਉਨ੍ਹਾਂ ਦੁਹਾਂ ਦੀ ਪਾਵੇ ਖ਼ਬਰ ਅਮੀਰ ।
ਦੋਹਾਂ ਨੂੰ ਸਦਵਾਇਕੇ ਕਹਿੰਦ ਅੱਮ ਨਬੀ ।
"ਚੋਰਾਂ ਤੇ ਯਲਆਦੀਆ ! ਧੁੱਮ ਮਚਾਈ ਕੀ ?
ਹੁਕਮ ਮੇਰੇ ਬਿਨ ਤੁਸਾਂ ਨੇ ਸ਼ੋਰ ਮਚਾਇਆ ਕਿਉਂ ?
ਵਿੱਚ ਘਰਾਂ ਦੇ ਜਾਇਕੇ, ਜ਼ੁਲਮ ਕਮਾਇਆ ਕਿਉਂ ?"
ਉਮਰ ਉਮੱਈਆ ਆਖਦਾ, "ਜ਼ੁਲਮ ਨ ਕਰੀਏ ਮੂਲ ।
ਜੇ ਤੇ ਖ਼ਵਾਹਿਸ਼[6] ਦੋਹਾਂ ਦੀ, ਸਾਨੂੰ ਕਰਨ ਕਬੂਲ ।
ਜੇ ਤੇ ਇਨ੍ਹਾਂ ਦੋਹਾਂ ਨੂੰ ਅਸੀਂ ਨਹੀਂ ਮਨਜ਼ੂਰ ।
ਬੰਦੀ ਵਿੱਚੋਂ ਛੋੜੀਏ ਏਸੇ ਵਕਤ ਜ਼ਰੂਰ ।"
ਕੀਤਾ ਮਿਹਰ ਨਿਗਾਰ ਨੂੰ ਹਮਜ਼ੇ ਨੇ ਫ਼ਰਮਾਨ ।
"ਮਰਜ਼ੀ ਪੁੱਛੋ ਦੋਹਾਂ ਦੀ, ਜ਼ਾਹਿਰ ਆਖ ਬਿਆਨ ।"
ਬਖ਼ਤਕ ਦੀ ਧੀ ਸੱਦ ਕੇ ਪੁੱਛੇ ਮਿਹਰ ਨਿਗਾਰ ।
"ਮਰਜ਼ੀ ਤੇਰੀ ਕਿਆ ਹੈ ਝੱਬਦੇ ਕਰ ਇਜ਼ਹਾਰ[7] ।"
ਉਹ ਕਹਿੰਦੀ, "ਮੈਂ ਝੱਲਿਆ ਸਿਰ ਪਰ ਉਮਰ ਅਯਾਰ ।
ਭਾਵੇਂ ਚੋਰ ਚਕਾਰ ਹੈ, ਭਾਵੇਂ ਪਹਿਰੇਦਾਰ ।"

---

1. ਨਿਮਾਣੇ ਤੇ ਫ਼ਕੀਰ । 2. ਘੋੜਿਆਂ ਦਾ ਤਬੇਲਾ । 3. ਦੁੱਖੀ ਨਾ ਕਰੋ । 4. ਕੋਮਲ ਜਿਸਮ ਵਾਲੀ । 5. ਕੈਦ ਕਰਕੇ । 6. ਇੱਛਾ 7. ਪ੍ਰਗਟ ।

ਫਿਰ ਗਸਤਮ ਦੀ ਧੀ ਨੂੰ ਪੁਛਦੀ ਮਿਹਰ ਨਿਗਾਰ ।
ਉਸ ਨੇ ਮੂਲ ਨ ਮੰਨਿਆਂ, ਕਰ ਜਾਂਦੀ ਇਨਕਾਰ ।
"ਯਲਆਦੀ ਨੂੰ ਨਾਂ ਕਰਾਂ, ਮੈਨੂੰ ਹੈ ਸੌਗੰਦ ।
ਮਰ ਜਾਵਾਂ ਤੇ ਨਾ ਕਰਾਂ ਮੈਂ ਇਸ ਥੀਂ ਪੈਵੰਦ[1] ।
ਲੱਖ ਪਨਾਹ[2] ਇਸ ਆਫ਼ਤੋਂ, ਨਾ ਸਿਰ ਭਰਸਾਂ ਮੂਲ ।
ਇਹ ਪਹਾੜ ਵਿਲਾਇਤੀ ਮੈਨੂੰ ਨਹੀਂ ਕਬੂਲ ।
ਦੇਉ ਦਾਨੋ ਮੈਂ ਕੀ ਕਹਾਂ ਇਹ ਦੇਵਾਂ ਦਾ ਪਿਉ ।
ਸੂਰਤ ਇਸਦੀ ਵੇਖ ਕੇ ਡਰ ਮਰ ਜਾਵੇ ਦਿਉ ।
ਜ਼ਹਿਰ ਪਿਆਲਾ ਘੋਲ ਕੇ ਪੀ ਮਰ ਜਾਵਾਂਗੀ ।
ਤੇ ਯਲਆਦੀ ਪਾਸ ਮੈਂ ਮੂਲ ਨ ਆਵਾਂਗੀ ।
ਅਕਦ ਮੇਰਾ ਕਰ ਹੋਰ ਥੀਂ ਜੇ ਹੈ ਤੁਸਾਂ ਸਲਾਹ ।
ਕਰਨਾ ਨਾਲ ਬਲਾਇ ਦੇ ਮੈਂ ਤੇ ਨਹੀਂ ਨਿਕਾਹ ।"
ਮਿਹਰ ਨਿਗਾਰ ਅਮੀਰ ਨੂੰ ਕਹਿੰਦੀ, "ਸੁਣ ਲੈ ਤੂੰ ।
ਬਖ਼ਤਕ ਦੀ ਧੀ ਮੰਨਦੀ ਉਮਰ ਉਮੱਈਆ ਨੂੰ ।
ਯਲਆਦੀ ਨੂੰ ਨਾ ਕਰੇ ਗਸਤਮ ਦੀ ਧੀ ਮੂਲ ।
ਉਮਰ ਮਿਅਦੀ ਬਿਨ ਕਰਬ ਸੁਣ, ਹੋਇਆ ਹਾਲ ਮਲੂਲ ।"
ਕਹਿੰਦਾ, "ਜੇ ਤੇ ਨਾ ਦਿਹੋ ਮੈਥੀਂ ਅਕਦ ਬੰਨ੍ਹਾ ।
ਮੈਨੂੰ ਕਸਮ ਖ਼ੁਦਾਇ ਦੀ ਮਰਾਂ ਕਟਾਰੀ ਖਾ ।
ਮੁੱਦਤ ਦਾ ਮੈਂ ਏਸ ਤੇ ਆਸ਼ਿਕ ਸੀ ਤੇ ਜ਼ਾਰ[3] ।
ਹੱਥ ਲੱਗੀ ਤੇ ਹੋ ਗਈ ਕਿਉਂ ਮੈਥੀਂ ਬੇਜ਼ਾਰ[4] ।"
ਸੁਣ ਕੇ ਹਮਜ਼ਾ ਹੱਸਿਆ ਯਲਆਦੀ ਦੀ ਬਾਤ ।
ਗਸਤਮ ਦੀ ਧੀ ਸੱਦ ਕੇ ਕਹਿੰਦਾ ਆਲੀ ਜ਼ਾਤ[5] ।
"ਕਿਉਂ ਬੀਬੀ ! ਤੂੰ ਨਾ ਕਰੇਂ ਉਮਰ ਜਵਾਨ ਕਬੂਲ ?
ਉਹ ਸ਼ਾਹਜ਼ਾਦਾ ਖ਼ੂਬ ਹੋ, ਨਾ ਹੋ ਹਾਲ ਮਲੂਲ[6] ।"
ਗਸਤਮ ਦੀ ਧੀ ਆਖਦੀ, "ਏਹ ਨਾ ਅਸਾਂ ਕਬੂਲ ।
ਇਹ ਹੈ ਬੱਚਾ ਦੇਉ ਦਾ ਕਿਉਂ ਕਰ ਕਰਾਂ ਕਬੂਲ ।
ਸੁਣ ਕੇ ਹਮਜ਼ਾ ਹੱਸਿਆ, ਕਰਦਾ ਬਹੁਤ ਪਿਆਰ ।
ਨਾਲੇ ਰਗ਼ਬਤ[7] ਦੇਂਵਦੀ ਉਸ ਨੂੰ ਮਿਹਰ ਨਿਗਾਰ ।
ਯਲਆਦੀ ਦੀਆਂ ਖ਼ੂਬੀਆਂ ਕਰ ਕਰ ਬਹੁਤ ਬਿਆਨ ।
ਰਾਗ਼ਬ[8] ਕੀਤਾ ਓਸ ਨੂੰ, ਮੰਨ ਗਈ ਫ਼ਰਮਾਨ ।
ਕਹੇ, "ਤੁਸਾਡੇ ਹੁਕਮ ਥੀਂ, ਚਾਰਾ ਹੋਰ ਕਿਆ ?
ਲਿਖਿਆ ਮੇਰੇ ਲੇਖ ਦਾ ਪੱਲੇ ਆਣ ਪਇਆ ।
ਤੁਸੀਂ ਲਿਆਂਦੀ ਪਕੜ ਕੇ, ਕਿੱਥੋਂ ਇਹ ਬਲਾ ।
ਜੇ ਤੇ ਖ਼ਵਾਹਿਸ਼ ਤੁਸਾਂ ਦੀ, ਦਿਹੋ ਮੇਰੇ ਗਲ ਪਾ ।"

1. ਸੰਬੰਧ, ਰਿਸ਼ਤਾ । 2. ਭਾਵ ਤੋਬਾ । 3. ਖ਼ੁਆਰ, ਖੱਜਲ । 4. ਦੁੱਖੀ । 5. ਉੱਚੀ ਪੱਦਵੀ ਵਾਲਾ । 6. ਰੰਜੀਦਾ, ਦੁਖੀ । 7. ਦਿਲੀ ਚਾਹ, ਧਿਆਨ । 8. ਚਾਹਵਾਨ, ਖ਼ਵਾਹਿਸ਼ਮੰਦ ।

ਰਾਤ ਪਈ ਤੇ ਦੁਹਾਂ ਦਾ, ਦਿੱਤਾ ਅੱਕਦ ਕਰਾ ।
ਦੋਹਾਂ ਦਾ ਵਿੱਚ ਖ਼ੁਸ਼ੀ ਦੇ, ਧਰਤਿ ਨ ਲੱਗੇ ਪਾ ।
ਉਮਰ ਉਮੱਈਆ ਹੋ ਗਇਆ, ਬਖ਼ਤਕ ਦਾ ਦਾਮਾਦ ।
ਚੰਗਾ ਸਾਕ ਸਹੇੜਿਆ, ਕਹੋ ਮੁਬਾਰਕਬਾਦ ।
ਗਸਤਮ ਦਾ ਦਾਮਾਦ ਸੀ, ਯਲਆਦੀ ਸਰਦਾਰ ।
ਜਿਸ ਦੀ ਸੱਸ ਇਸ ਸਾਕ ਥੀਂ, ਰੋਂਦੀ ਜ਼ਾਰੋ ਜ਼ਾਰ ।
"ਪਇਆ ਕਜ਼ੀਆ ਉਮਰ ਦਾ, ਰੱਬ ਨਿਭਾਵੇਗਾ ।
ਨਰਦਾਂ ਦੇ ਹੱਥ ਆਇਆਂ, ਕੌਣ ਛੁਡਾਵੇਗਾ ?"
ਇਕ ਜਾ ਰਹਿੰਦੇ ਬੈਠਦੇ ਹਮਜ਼ਾ ਮਿਹਰ ਨਿਗਾਰ ।
ਰਹਿੰਦੇ ਵਿੱਚ ਪਰਹੇਜ਼ ਦੇ ਕਰਨ ਜਮਾਓਂ[1] ਆਰ[2] ।
ਭਾਵੇਂ ਉੱਪਰ ਨਫ਼ਸ[3] ਦੇ ਸ਼ਾਹਜ਼ਾਦੀ ਮੁਖ਼ਤਾਰ ।
ਹਮਜ਼ਾ ਚਾਹੇ ਸ਼ਾਦ ਦਾ ਇਜ਼ਨ[4] ਮਿਲੇ ਇਕਵਾਰ ।
ਜਦੋਂ ਮਦਾਇਨ ਲੁੱਟਿਆ ਹਜ਼ਰਤ ਅਰਬ ਇਮਾਮ ।
ਦਸ਼ਤਿ ਅਖ਼ਜ਼ਰ ਵਿੱਚ ਸ਼ਾਹ ਨੇ ਪਾਈ ਖ਼ਬਰ ਤਮਾਮ ।
ਸੁਣ ਸੁਣ ਰੋਇਆ ਬਾਦਸ਼ਾਹ, ਤੇ ਹੋਇਆ ਗ਼ਮਗੀਨ ।
ਅੱਜ ਅਸਾਡਾ ਲੁੱਟਿਆ ਇੱਜ਼ਤ ਤੇ ਤਮਕੀਨ[5] ।
ਬਖ਼ਤਕ ਦੇ ਵਿੱਚ ਕੰਨ ਦੇ ਭੀ ਇਹ ਗੱਲ ਗਈ ।
ਗਸਤਮ ਦੀ ਧੀ ਉਮਰ ਨੇ ਜਿਉਂ ਜਿਉਂ ਲੁੱਟ ਲਈ ।
ਖੜਿਆ ਮਿਹਰ ਨਿਗਾਰ ਨੂੰ ਹਜ਼ਰਤ ਅੱਮ ਰਸੂਲ[6] ।
ਚੋਰਾਂ ਝੁੱਗਾ ਲੁੱਟਿਆ, ਘਰ ਦੀ ਖ਼ਬਰ ਨ ਮੂਲ ।
ਬਖ਼ਤਕ ਸ਼ੁਕਰ ਗੁਜ਼ਾਰਦਾ ਦਿਲ ਵਿੱਚ ਸੌ ਸੌ ਵਾਰ ।
"ਭਲਾ ਹੋਇਆ ਘਰ ਅਸਾਂ ਦੇ ਗਇਆ ਨ ਚੋਰ ਚਗਾਰ ।
ਹੋਰਾਂ ਤੇ ਹੱਥ ਫੇਰਿਆ ਘਰ ਮੇਰੇ ਵਿੱਚ ਖ਼ੈਰ[7] ।
ਨਾਲ ਮੇਰੇ ਕੁਝ ਅਰਬੀਆਂ ਜ਼ਰਾ ਨ ਕੀਤਾ ਵੈਰ ।
ਬਦ ਬਾਤਨ[8] ਵਿੱਚ ਦਿਲੇ ਦੇ ਹਸਦਾ ਹੋ ਮਜਹੂਰ[9] ।
ਜਾਂ ਹੁਣ ਗਸਤਮ ਮਿਲੇਗਾ ਤਾਨਾ ਕਰਾਂ ਜ਼ਰੂਰ ।"
ਗਸਤਮ ਵਿੱਚ ਦਰਬਾਰ ਦੇ ਆਇਆ ਹਾਲ ਤਬਾਹ ।
ਆਹਾ ਮਾਲੂਮ ਓਸ ਨੂੰ ਉਸਦਾ ਕਿਸਾ ਦਿਲਖ਼ਵਾਸ[10] ।
ਬਖ਼ਤਕ ਕਹਿੰਦਾ, "ਗਸਤਮਾ । ਤੁੱਧ ਮੁਬਾਰਕਬਾਦ ।
ਉਮਰ ਮਿਅਦੀ ਬਿਨ ਕਰਬ ਹੈ ਹੁਣ ਤੇਰਾ ਦਾਮਾਦ ।"
ਗਸਤਮ ਕਹਿੰਦਾ, "ਕੁੱਤਿਆ ! ਉਮਰ ਉਮਈਆ ਚੋਰ ।
ਅੱਜ ਤੇਰਾ ਦਾਮਾਦ ਹੈ, ਕਹਿ ਕੀ ਚਾਹੇਂ ਹੋਰ ?
ਚੋਰ ਪਇਆ ਲੁਟ ਲੈ ਗਇਆ, ਘਰ ਤੇਰੇ ਦਾ ਮਾਲ ।
ਨਵੀਂ ਜਵਾਨੀ ਵਾਲਿਆ ! ਸਮਝ ਵਿਚਾਰੀਂ ਹਾਲ ।"

---

1. ਭੋਗ-ਬਿਲਾਤ ਤੋਂ । 2. ਸਰਮ, ਐਬ । 3. ਦਿਲ ਦੀ ਚਾਹ । 4. ਹੁਕਮ । 5. ਰੁਤਬਾ, ਪਦਵੀ । 6. ਅਮੀਰ ਹਮਜ਼ੇ ਨੇ । 7. ਸੁਖ, ਅਨੰਦ । 8. ਅੰਦਰੋਂ ਭੈੜਾ, ਮਲੀਨ-ਆਤਮਾ । 9. ਖੁਸ਼ । 10. ਮਨ ਇੱਛਿਤ ਹਾਲ ।

ਸੁਣ ਬਖ਼ਤਕ ਹੈਰਾਨ ਹੋ, ਕਹੇ "ਜ਼ਬਾਨ ਸਮ੍ਹਾਲ ।
ਝੂਠ ਨ ਤੁਹਮਤ ਲਾਇਕੇ ਤਨ ਮਨ ਮੇਰਾ ਜਾਲ ।"
ਦੇਣ ਗਵਾਹੀਆਂ ਪੂਰੀਆਂ ਆਦਲ ਕਈ ਗਵਾਹ ।
ਸੁਣ ਸ਼ਰਮਿੰਦਾ ਹੋ ਰਹਿਆ, ਬਖ਼ਤਕ ਹਾਲ ਤਬਾਹ ।
ਸਾਰੀ ਮਜਲਿਸ ਹੱਸਦੀ, ਸੁਣ ਦੋਹਾਂ ਦੀ ਬਾਤ ।
ਤੇ ਇਹ ਕੁਝ ਨਾ ਖਾਂਵਦੇ, ਰੋਂਦਿਆਂ ਗੁਜ਼ਰੀ ਰਾਤ ।
ਵਿੱਚ ਗ਼ਮੇ ਨੌਸ਼ੀਰਵਾਂ ਬੈਠਾ ਛੋੜ ਤੁਆਮ ।
ਏਹ ਜ਼ੂਪੀਂ ਕਾਊਸ ਨੇ ਸੁਣਿਆ ਹਾਲ ਤਮਾਮ ।
ਆ ਕਹਿੰਦਾ, "ਐ ਬਾਦਸ਼ਾਹ ! ਤੂੰ ਦਿਲ ਫ਼ਿਕਰ ਹਟਾ ।
ਕਰਾਂ ਚੜ੍ਹਾਈ ਅਰਬ ਤੇ ਕਰਸਾਂ ਮਾਰ ਫ਼ਨਾ ।
ਬਦਲੇ ਸਾਰੇ ਲਵਾਂਗਾ, ਬੰਦੀ ਲਵਾਂ ਛੁੜਾ ।
ਨਾਲ ਸੁੰਬਾਂ ਦੇ ਅਰਬ ਦੀ ਦੇਵਾਂ ਧਰਤਿ ਉਡਾ ।"
ਕਹੇ ਗ਼ੁਲਾਮ ਰਸੂਲ ਨੂੰ ਖ਼ਾਸ ਪਿਆਰਾ ਯਾਰ ।
ਤਰਫ਼ ਲੜਾਈ ਮੁਗ਼ਲ ਦੀ ਕਦੀ ਤੇ ਮੋੜ ਮੁਹਾਰ । ੩੦ ।

## ਸ਼ਾਹਜ਼ਾਦੀ ਮਿਹਰ ਨਿਗਾਰ ਦੀ ਹੋਰ ਔਰਤਾਂ ਸਮੇਤ ਮੱਕੇ ਵਲ ਰਵਾਨਗੀ

ਜਦੋਂ ਅਮੀਰੁਲ ਮੋਮਕੀਨ ਹਮਜ਼ਾ ਅਰਬ ਇਮਾਮ ।
ਲੁੱਟ ਅਸਤਬਲ ਖ਼ਜ਼ਾਨਿਆਂ ਕਰਦਾ ਸਰਫ਼[1] ਤਮਾਮ ।
ਅੰਦਰ ਜਸ਼ਨ[2] ਗੁਜ਼ਾਰਦੇ ਏਵੇਂ ਚਾਲੀ ਰੋਜ਼ ।
ਫਿਰ ਲਾਵੇ ਵਿੱਚ ਸ਼ਹਿਰ ਦੇ ਮਜਲਿਸ ਦਿਲ ਅਫ਼ਰੋਜ਼[3] ।
ਉਮਰਾਵਾਂ ਨੂੰ ਪੁੱਛਿਆ, "ਕੀ ਕਰੀਏ ਤਦਬੀਰ ?"
ਅਰਜ਼ ਕਰਨ ਹੱਥ ਬੰਨ੍ਹਕੇ ਸਭੇ ਅਮੀਰ ਵਜ਼ੀਰ ।
"ਹਜ਼ਰਤ ! ਤੇਰੀ ਫ਼ਤਿਹ ਹੈ, ਕੀਤਾ ਫ਼ਜ਼ਲ ਖ਼ੁਦਾ ।
ਉਪਰ ਤਖ਼ਤ ਮਦਾਇਨੇ ਬੈਠਾ ਹੁਕਮ ਚਲਾ ।
ਤੈਨੂੰ ਏਹ ਖ਼ੁਦਾਇ ਨੇ ਕੀਤਾ ਥਾਉਂ ਅਤਾ ।
ਵਾਲੀ[4] ਹਫ਼ਤ ਇਕਲੀਮ[5] ਦੀ ਮਿਲੀ ਮੁਅੱਲਾ[6] ਜਾ[7] ।
ਜ਼ੂਪੀਂ ਤੇ ਨੌਸ਼ਰਿਵਾਂ ਜੇ ਆ ਜੰਗ ਕਰਨ ।
ਵਾਰੇ ਮੂਲ ਨ ਆਵਸਨ, ਹੋਕੇ ਤੰਗ ਮਰਨ ।
ਕਿਲਾ ਮਦਾਇਨ ਅਸਾਂ ਦੇ ਕਬਜ਼ੇ ਆਇ ਗਇਆ ।
ਜ਼ੂਪੀਂ ਤੇ ਨੌਸ਼ਰਿਵਾਂ ਦਾ ਕੀ ਖ਼ੌਫ਼ ਪਇਆ ?
ਲਸ਼ਕਰ ਸਾਡਾ ਬਹੁਤ ਹੈ, ਲਾਖਾਂ ਕਈ ਹਜ਼ਾਰ ।
ਜੇ ਉਹ ਆਵਨ ਜੰਗ ਨੂੰ, ਮਾਰਾਂਗੇ ਤਲਵਾਰ ।
ਸਭ ਕਬਾਇਲ[8] ਆਪਣੇ, ਏਸੇ ਲਈਂ ਬੁਲਾ ।
ਮੱਕਾ ਛੋੜ ਮਦਾਇਨੇ ਖ਼ੁਸ਼ ਹੋ ਡੇਰਾ ਲਾ ।

---

1. ਖ਼ਰਚ । 2. ਉਤਸਵ । 3. ਦਿਲ ਵਧਾਉਣ ਵਾਲੀ । 4. ਮਾਲਿਕ, ਬਾਦਸ਼ਾਹ । 5. ਸ਼ਾਹ ਨੌਸ਼ੀਰਵਾਂ । 6. ਬੁਲੰਦ, ਉੱਚੀ । 7. ਜਗਾ । 8. ਕਬੀਲੇ, ਟੱਬਰ ਟੀਅਰ ।

ਅਬਦੁਲ ਮੁਤਲਿਬ ਆਵਸੀ ਜਾਂ ਏਥੇ ਸਰਦਾਰ ।
ਵਿੱਚ ਨਿਕਾਹ ਲਿਆਵਸੀਂ ਝਬ ਦੇ ਮਿਹਰ ਨਿਗਾਰ ।
ਦੁਖ਼ਤਰ ਨਾਸਿਰ ਸ਼ਾਹ ਦੀ ਮਿਸਰੀ ਮਰੀਅਮ ਨੂੰ ।
ਬਾਦ ਜਮੀਅਤ[1] ਏਸ ਥਾਂ ਸੱਦ ਬੁਲਾਵੀਂ ਤੂੰ ।
ਤੇਰਾ ਰਾਜ ਜਹਾਨ ਤੇ ਨਿੱਤ ਸਵਾਇਆ ਹੋਗੁ ।
ਦੁਸ਼ਮਨ ਤੇਰਾ ਮਰੇਗਾ, ਦਰਦ ਮੁਸੀਬਤ ਭੋਗ ।"
ਸੁਣ ਹਮਜ਼ਾ ਫ਼ਰਮਾਂਵਦਾ, "ਏਹ ਨਾਹੀਂ ਤਦਬੀਰ ।
ਅਕਲੋਂ ਹਾਰੇ ਜਾਂਵਦੇ ਮੇਰੇ, ਤੁਸੀਂ ਵਜ਼ੀਰ ।
ਯਾਂ ਤੇ ਦਿਲ ਵਿੱਚ ਤੁਸਾਂ ਦੇ, ਪੈਂਦਾ ਨਹੀਂ ਔਸਾਨ[2] ।
ਜ਼ਪੀਂ ਤੇ ਨੌਸ਼ੀਰਵਾਂ ਰਲ, ਬੈਠੇ ਇਕ ਥਾਨ ।
ਡਰਦੇ ਤੁਸਾਂ ਲੜਾਈਓਂ, ਕਰਦੇ ਹੋ ਤਦਬੀਰ ।
ਕੋਟ ਮਦਾਇਨ ਦੇ ਕੇ, ਧਰੀ ਪਨਾਹ[3] ਕਬੀਰ[4] ।
ਜੇ ਕਿਲਿਆਂ ਵਿੱਚ ਵੜ ਬਹਾਂ, ਕਹਿਸੀ ਖ਼ਲਕ[5] ਕਿਆ ?
ਹਮਜ਼ਾ ਡਰਦਾ ਮੁਗ਼ਲ ਥੀਂ, ਅੰਦਰ ਛਪ ਗਇਆ ।
ਚਾਹੇ ਕਰੇ ਦਿਲਾਵਰੀ, ਹੋਵੇ ਝੱਬ ਤਿਆਰ ।
ਦਸ਼ਤਿ ਅਖ਼ਜ਼ਰ ਵਿੱਚ ਮੁਗ਼ਲ ਥੀਂ ਚਲ ਕਰੀਏ ਪੈਕਾਰ[6] ।
ਧੀ ਬਖ਼ਤਕ ਤੇ ਗਸਤਮੇ, ਨਾਲੇ ਮਿਹਰ ਨਿਗਾਰ ।
ਮੱਕੇ ਦੀ ਵਲ ਟੋਰ ਕੇ ਹੋਵੋ ਆਪ ਤਿਆਰ ।
ਮੱਕਾ ਜਾਇ[7] ਪੈਗੰਬਰਾਂ ਪਾਕ[8] ਮਕਾਨ ਕਬੂਲ ।
ਜਿਸ ਦੇ ਉਪਰ ਕਾਫ਼ਿਰਾਂ ਫ਼ਤਿਹ ਨ ਪਾਈ ਮੂਲ ।
ਪਿਉ ਦਾਦੇ ਦੇ ਥਾਉਂ ਨਾਂ ਛੱਡਾਂ ਜਿਤ ਕਿਤ ਹਾਲ ।
ਮੱਕਾ ਸ਼ਹਿਰ ਸ਼ਰੀਫ਼ ਹੈ ਮੈਨੂੰ ਫ਼ਖ਼ਰਕਮਾਲ[9] ।"
ਸੁਣ ਕੇ ਹੁਕਮ ਅਮੀਰ ਦਾ ਹੋਏ ਸਭ ਤਿਆਰ ।
ਜ਼ੀਨ ਕਸਾਏ ਤਾਜ਼ੀਆਂ,[10] ਪਹਿਨ ਲਏ ਹਥਿਆਰ ।
ਉਮਰ ਉਮੱਈਆ ਸੱਦਿਆ, ਹਮਜ਼ੇ ਨੇ ਖ਼ੁਦ ਕੋਲ ।
ਕਹਿਆ, "ਲਸ਼ਕਰ ਗਿਣ ਲਇਆ, ਕਿਤਨਾ ਹੈ ਝਬ ਬੋਲ ?"
ਉਮਰ ਉਮੱਈਆ ਉਠ ਕੇ ਲੱਗਾ ਕਰਨ ਸ਼ੁਮਾਰ ।
ਮੁਕਬਿਲ ਮੁਨਜ਼ਿਰ ਤੋਂਕ ਦਾ, ਵੀਹ ਹਜ਼ਾਰ ਸਵਾਰ ।
ਉਮਰ ਮਿਅਦੀ ਸਣ ਭਾਈਆਂ, ਬਾਰਾਂ ਕੁੱਲ ਹਜ਼ਾਰ ।
ਸੱਤਰ ਹਜ਼ਾਰ ਲੰਧੌਰ ਦਾ, ਨਾਲ ਚਪਲ ਸ਼ੁਮਾਰ ।
ਚੌਦਾਂ ਸੌ ਲੰਧੌਰ ਦਾ, ਆਹਾ ਫ਼ੀਲ[11] ਕਵੀ[12] ।
ਔਰੰਗ ਅਤੇ ਕੁਰੰਗ ਦਾ, ਪੰਜ ਸੈ ਹਾਥੀ ਸੀ ।
ਸੀ ਔਰੰਗ ਕੁਰੰਗ ਦਾ, ਪੰਝੀ ਸਜ਼ਾਰ ਸਵਾਰ ।
ਕੱਲ ਸਵਾਰ ਯੂਨਾਨ ਦੇ ਆਹੇ ਦਸ ਹਜ਼ਾਰ ।

---

1. ਜਮਾ ਹੋਣਾ ਕੁੱਲ ਫ਼ੌਜ ਦਾ । 2. ਸੂਰਤ, ਸਮਝ, ਸੋਚ । 3. ਆਸਰਾ । 4. ਵੱਡੀ । 5. ਦੁਨੀਆਂ, ਲੁਕਾਈ । 6. ਲੜਾਈ । 7. ਜਗ੍ਹਾ, ਸਥਾਨ । 8. ਪਵਿਤ੍ਰ । 9. ਮਾਣ । 10. ਘੋੜਿਆਂ । 11. ਹਾਥੀ । 12. ਤਾਕਤਵਰ ।

ਤੇ ਮੱਕੇ ਦੀ ਫ਼ੌਜ ਸੀ, ਤਹੀ ਹਜ਼ਾਰ ਤਮਾਮ ।
ਹੋਰ ਸਵਾਰ ਅਮੀਰ ਦੇ, ਬਾਰਾਂ ਹਜ਼ਾਰ ਗ਼ੁਲਾਮ ।

ਬਾਰਾਂ ਕੁੱਲ ਹਜ਼ਾਰ ਸੀ, ਖ਼ੁਦ ਉਸ ਦੇ ਅਯਾਰ[1] ।
ਆਇਆ ਪਾਸ ਅਮੀਰ ਦੇ ਕਰਕੇ ਸਭ ਸ਼ੁਮਾਰ ।

ਕਹਿਆ ਸਮਝ ਅਮੀਰ ਨੇ, "ਖੜੋ[2] ਨਾ ਫ਼ੌਜ਼ ਤਮਾਮ ।
ਤਰਫ਼ੇ ਆਜਿਜ਼[3] ਮੁਗ਼ਲ ਦੀ ਕਰਨੇ ਨੂੰ ਕਤਲਾਮ ।
ਖ਼ਿਦਮਤ ਮਿਹਰ ਨਿਗਾਰ ਦੀ ਚਿਹਲ[4] ਹਜ਼ਾਰ ਸਵਾਰ ।
ਹੋਰ ਪਿਆਦੇ ਨਾਲ ਤਿਸ ਦੇਵੇ ਦਸ ਹਜ਼ਾਰ ।

ਯ ਲਆਦੀ ਤੇ ਉਮਰ ਦੀ ਔਰਤ ਟੋਰੀ ਨਾਲ ।
ਦੋਵੇਂ ਮਿਹਰ ਨਿਗਾਰ ਦੇ ਨਾਲ ਰਹਿਣ ਹਰ ਹਾਲ ।
ਸਿਰ ਲਸ਼ਕਰ ਕਰ ਟੋਰਿਆ ਮੁਕਬਿਲ ਹਲਬੀ ਨੂੰ ।
ਕਹਿਆ, "ਮੱਕੇ ਜਾਇਕੇ ਰਹਿ ਖ਼ਿਦਮਤ ਵਿੱਚ ਤੂੰ ।

ਹਮਜ਼ੇ ਨੇ ਖ਼ੁਦ ਆਇ ਕੇ ਦਰਦ ਮੁਹੱਬਤ ਸਾਥ ।
ਫੜਿਆ ਮਿਹਰ ਨਿਗਾਰ ਦਾ ਰੁਖ਼ਸਤ ਵੇਲੇ ਹਾਥ ।
ਆਖਿਆ ਨਾਲ ਜ਼ਬਾਨ ਦੇ "ਐ ਮੇਰੇ ਅੱਲਾਹ ।
ਤੇਰੇ ਏਹ ਸਿਪੁਰਦ ਹੈ, ਫ਼ਜ਼ਲੋਂ ਰੱਖ ਨਿਗਾਹ ।

ਸਹੀ ਸਲਾਮਤ ਏਸ ਨੂੰ ਮੱਕੇ ਵਿੱਚ ਪੁਚਾ ।
ਬਦ ਖ਼ਵਾਹਾਂ ਦੇ ਪੰਜਿਓਂ ਇਸ ਨੂੰ ਲਈਂ ਬਚਾ ।"

ਕਹਿਆ ਮਿਹਰ ਨਿਗਾਰ ਨੇ ਡਿਗ ਕਦਮੀਂ ਇਕ ਬਾਰ ।
"ਤੇਰੇ ਬਦਲੇ ਪਿਆਰਿਆ ! ਮੈਂ ਛੱਡੇ ਘਰ ਬਾਰ ।

ਛੋੜ ਹਕੂਮਤ ਬਾਪ ਦੀ ਤੇਰੇ ਨਾਲ ਟੁਰੀ ।
ਸਦਵਾਇਆ ਵਿੱਚ ਜੱਗ ਦੇ ਸਭ ਥੀਂ ਬੁਰੀ ਬੁਰੀ ।

ਪਿਉ ਦਾਦੇ ਦੇ ਥਾਉਂ ਨੂੰ ਮੈਂ ਅੱਜ ਛੱਡ ਚਲੀ ।
ਮੇਰੀ ਵਿੱਚ ਪਰਦੇਸ ਦੇ ਹੋਸੀ ਖ਼ਾਕ[5] ਰਲੀ ।

ਡੋਬ ਗਵਾਈਆਂ ਇੱਜ਼ਤਾਂ ਤੇਰੀ ਖ਼ਾਤਿਰ ਕੁੱਲ ।
ਉਧੱਲ ਗਈ ਅਮੀਰ ਥੀਂ ਜਗ ਵਿੱਚ ਹੋਇਆ ਗ਼ੁਲ[6] ।

ਛੋੜ ਚਲੀ ਸਰਦਾਰੀਆਂ ਹੋਕੇ ਤੇਰੀ ਨਾਰ ।
ਨਾਹੀਂ ਮਨੋਂ ਵਿਸਾਰ ਨਾ ਮੈਨੂੰ ਐ ਸਰਦਾਰ ।

ਅੱਜ ਉਧਾਲ ਲੈ ਚਲਿਓਂ, ਸਮਝਾਂ ਨਹੀਂ ਉਧਾਲ ।
ਤੇ ਨਾਂ ਹਾਰੀਂ ਕੌਲ[7] ਥੀਂ, ਰੱਖੀਂ ਕੌਲ ਸਮ੍ਹਾਲ ।

ਮੇਰਾ ਮਰਨਾ ਜੀਵਣਾ ਹੋ ਚੁੱਕਾ ਤੈਂ ਨਾਲ ।
ਅੰਦਰ ਦਰਦ ਵਿਛੋੜਿਆਂ ਜਾਨ ਨ ਛੱਡੀਂ ਗਾਲ ।

ਆਣ ਸ਼ਿਤਾਬੀ ਦਿਲਬਰਾ ! ਦਿਖਲਾਵੀਂ ਦੀਦਾਰ ।
ਪਾਕ ਖ਼ੁਦਾ ਦੇ ਵਾਸਤੇ ਛੱਡੀਂ ਨਾਂਹ ਵਿਸਾਰ ।

---

1. ਉਮਰ ਅਯਾਰ ਦਾ । 2. ਲਿਜਾਓ । 3. ਨਿਮਾਣਾ । 4. ਚਾਲੀ । 5. ਮਿੱਟੀ (ਜਿਸਮ ਦੀ) 6. ਰੌਲਾ, ਸ਼ੋਰ । 7. ਵਚਨ ।

ਸਾਕ ਛੱਡੇ ਤੈਂ ਕਾਰਨੇ ਮਾਂ-ਪਿਉ, ਭਾਈ-ਭੈਣ ।
ਇਹੋ ਗੱਲ ਅਖ਼ੀਰ ਦੀ ਯਾਦ ਰੱਖੀਂ ਦਿਨ ਰੈਣ ।
ਇਸ਼ਕ ਮੁਹੱਬਤ ਉਲਫ਼ਤਾਂ[1] ਅਹਿਦ ਅਤੇ ਪੈਮਾਨ ।
ਮਰਦਾਂ ਓੜ ਨਿਭਾਵਨੇ ਕੀਤੇ ਕੌਲ ਜ਼ਬਾਨ ।"
ਹਮਜ਼ੇ ਨੇ ਫ਼ਰਮਾਇਆ, "ਕੀ ਕਹਿਣੇ ਦੀ ਗੱਲ ।
ਬਾਝ ਤਕੱਲੁਫ਼[2] ਰਜਾ[3] ਹੈ, ਦਿਲ ਮੇਰਾ ਤੈਂ ਵੱਲ ।"
ਫੇਰ ਮੱਕੇ ਵਲ ਹੋ ਗਈ ਰੁਖ਼ਸਤ ਮਿਹਰ ਨਿਗਾਰ ।
ਦਸ਼ਤਿ ਅਖ਼ਜ਼ਰ ਵਲ ਚਲ ਪਇਆ, ਸ਼ੇਰ ਅਰਬ ਸਰਦਾਰ ।
ਮੰਜ਼ਲ ਮੰਜ਼ਲ ਜਾਂਵਦੇ, ਜਾ ਪਹੁੰਚੇ ਨਜ਼ਦੀਕ ।
ਹਮਜ਼ਾ ਕਹਿੰਦਾ ਉਮਰ ਨੂੰ, "ਜਾਹ ਸ਼ਹਨਸ਼ਾਹ ਤੀਕ ।"
ਉਮਰ ਉਮੱਈਆ ਆਖਦਾ, "ਹਾਂ ਫ਼ਰਮਾਂ ਬਰਦਾਰ[4] ।
ਖ਼ਤ ਲਿਖ ਦੇਹ, ਮੈਂ ਲੈ ਟੁਰਾਂ ਉਜ਼ਰ ਨਹੀਂ ਇਨਕਾਰ ।"
ਹਜ਼ਰਤ ਅੱਮ ਰਸੂਲ ਨੇ ਜਿਸ ਦਾ ਨਾਮ ਅਬਾਸ ।
ਲਿਖਿਆ ਵਲ ਨੌਸ਼ਰਿਵਾਂ, ਹਮਜ਼ਾ ਥੀਂ ਖ਼ਤ ਰਾਸ[5] । ੩੧ ।

## ਅਮੀਰ ਹਮਜ਼ਾ ਦਾ ਸ਼ਾਹ ਨੌਸ਼ੀਰਵਾਂ ਨੂੰ ਖ਼ਤ

ਹਮਦ ਸਨਾਇ[6] ਖ਼ੁਦਾਇ ਨੂੰ, ਹਰ ਹਰ ਹਾਲ ਕਦੀਮ[7] ।
ਬਾਦਸ਼ਾਹਾਂ ਦਾ ਬਾਦਸ਼ਾਹ ਰੱਬ ਰਹੀਮ[8], ਕਰੀਮ[9] ।
ਕੁਦਰਤ ਜਿਸਦੀ ਕਾਮਿਲਾ,[10] ਨੁਕਸੋਂ ਪਾਕ ਮੁਦਾਮ[11] ।
ਵਾਹਿਦ[12] ਲਾ ਸ਼ਰੀਕ[13] ਹੈ ਮਾਲਿਕ ਮੁਲਕ ਤਮਾਮ ।
ਸੁਣ, ਐ ਸ਼ਾਹ ਨੌਸ਼ੀਰਵਾਂ ! ਹਾਂ ਮੈਂ ਅਰਬੀ ਜ਼ਾਦ[14] ।
ਇਬਰਾਹੀਮ ਖ਼ਲੀਲ ਦੀ ਆਲੀ[15] ਨਸਬ[16] ਨਜ਼ਾਦ[17] ।
ਹੈਂ ਆਦਿਲ[18] ਸਦਵਾਂਵਦਾ, ਐ ਆਦਿਲ ਬਾਦਸ਼ਾਹ ।
ਤੈਂ ਪਰ ਵਾਜ਼ਿਆ[19] ਹੋਇਆ ਸ਼ੌਕੋਂ ਕਰੀਂ ਨਿਗਾਹ ।
ਤੂੰ ਮੇਰੀ ਦਾਮਾਦੀਓਂ ਨੰਗ ਕਰੇਂ ਤੇ ਆਰ[20] ।
ਹੀਲੇ ਮੇਰੇ ਵਾਸਤੇ ਕਰਦਾ ਫਿਰੇਂ ਹਜ਼ਾਰ ।
ਅੱਵਲ ਸਿਰ ਲੰਧੌਰ ਦਾ ਕੀਤੋ ਸ਼ਰਤ ਵਿਆਹ ।
ਜ਼ਹਿਰ ਦਿਵਾਈ ਗਸਤਮੋਂ ਜੋ ਮੇਰਾ ਬਦਖ਼ਵਾਹ[21] ।
ਬਾਦ ਮੇਰੇ ਅਉਲਾਦ ਨੂੰ ਸੱਦ ਬੁਲਾਇਆ ਤੂੰ ।
ਹੱਕ ਬਚਾਇਆ ਰੱਬ ਨੇ, ਹੋਏ ਤੁਸੀਂ ਜ਼ਬੂੰ[22] ।
ਸ਼ੋਰ ਉਠਾਇਓ ਝੂਠ ਦਾ, ਮੋਈ ਮਿਹਰ ਨਿਗਾਰ ।
ਫਿਰ ਮੈਨੂੰ ਕਰ ਘੱਲਿਆ ਮੁਲਕਾਂ ਤੇ ਅਸਵਾਰ ।

---

1, ਪਿਆਰ । 2. ਤਕਲੀਫ । 3. ਫਿਰਿਆ, ਝੁਕਿਆ । 4. ਆਗਿਆਕਾਰ । 5. ਸਰ ਬੁਲੰਦ (ਜ਼ਾਹਿਰ ਕਰਨ ਵਾਲਾ) । 6. ਤਾਰੀਫ, ਉਪਮਾ । 7. ਪੁਰਾਤਨ । 8. ਰਹਿਮ ਕਰਨ ਵਾਲਾ । 9. ਕ੍ਰਿਪਾਲ । 10. ਪੂਰੀ । 11. ਸਦਾ, ਹਮੇਸ਼ਾ । 12. ਇਕੋ । 13. ਸ਼ਰੀਕੇ ਤੋਂ ਰਹਿਤ । 14. ਅਰਬੀ ਦਾ ਪੁਤ੍ਰ । 15. ਉੱਚਾ । 16. ਨਸਲ । 17. ਖ਼ਾਨਦਾਨ । 18. ਇਨਸਾਫ਼ । 19. ਪ੍ਰਗਟ । 20. ਸ਼ਰਮ । 21. ਬੁਰਾ ਚਾਹੁਣ ਵਾਲਾ । 22. ਬੁਰੇ ਹਾਲ ।

ਕਾਰਨ ਤਾਈਂ ਨਾਲ ਕਰ ਕੀਤੋ ਦਗ਼ਾ ਤਮਾਮ ।
ਕੈਦ ਕਰਾਇਓ ਮਕਰ ਥੀਂ ਅੰਦਰ ਮਿਸਰ ਮੁਕਾਮ ।
ਪਿੱਛੇ ਮੇਰੇ ਮੁਗ਼ਲ ਨੂੰ, ਲਾਨਤ ਤਿਸ ਹਜ਼ਾਰ ।
ਦਿੱਤੀ ਐ ਅਹਿਦੀਆ ! ਬੇਟੀ ਮਿਹਰ ਨਿਗਾਰ ।
ਮੈਨੂੰ ਰੱਬ ਪੁਚਾਇਆ, ਪਿਆ ਪਿਛਾੜੀ ਧਾ ।
ਸ਼ਹਿਰ ਤੇਰੇ ਨੂੰ ਲੁੱਟ ਕੇ ਦਿੱਤਾ ਅਰਬ ਪੁਚਾ ।
ਗਸਤਮ ਬਖ਼ਤਕ ਦੁਹਾਂ ਦੀ ਇਕ ਇਕ ਧੀ ਪੁਰਕਾਰ[1] ।
ਕੱਢ ਮੱਕੇ ਵਲ ਘੱਲੀਆਂ, ਨਾਲੇ ਮਿਹਰ ਨਿਗਾਰ ।
ਜੇ ਤੇਰੀਆਂ ਬਦ ਅਹਿਦੀਆਂ ਇਕ ਇਕ ਕਰਾਂ ਸ਼ੁਮਾਰ ।
ਦਫ਼ਤਰ ਚਾਹੀਏ ਲਿਖਣ ਨੂੰ, ਕਾਗਜ਼ ਕਈ ਹਜ਼ਾਰ ।
ਹੁਣ ਮੈਂ ਮਿਹਰ ਨਿਗਾਰ ਨੂੰ ਆਇਆ ਉਤਵਲ ਟੋਰ ।
ਖ਼ਾਕ ਪਈ ਸਿਰ ਦੁਸ਼ਮਨਾਂ ਟੁੱਟੇ ਸਭਨਾਂ ਜ਼ੋਰ ।
ਜੇ ਤੂੰ ਹੁਣ ਬਦ ਅਹਿਦੀਓਂ ਆਵੇਂ ਬਾਜ਼ ਸ਼ਿਤਾਬ ।
ਸਾਕ ਕਰੇਂ ਖ਼ੁਦ ਖ਼ੁਸ਼ੀ ਥੀਂ, ਅਦਾ ਕਰਾਂ ਆਦਾਬ ।
ਵਿੱਚ ਮਦਾਇਨ ਆਇ ਕੇ ਸਿਰ ਤੇ ਤਾਜ ਧਰੀਂ ।
ਤੇ ਮਿਹਮਾਨੀ ਮੈਂ ਕਰਾਂ, ਤੇ ਤੂੰ ਰਾਜ ਕਰੀਂ ।
ਜੋ ਕੁਝ ਮੈਨੂੰ ਕਹੇਂਗਾ ਕਰਸਾਂ ਸਿਰ ਦੇ ਜ਼ੋਰ ।
ਗਸਤਮ ਬਖ਼ਤਕ ਨਾਲੰ ਰਲ ਮੁਫ਼ਤ ਨ ਪਾਵੀਂ ਸ਼ੋਰ ।
ਕਿਉਂ ਤੂੰ ਵਸਦੇ ਮੁਲਕ ਨੂੰ ਕਰਨ ਲਗਾ ਵੀਰਾਨ[3] ?
ਕਹੇ ਕਹਾਏ ਵੈਰੀਆਂ, ਨਾ ਹੋਵੀ ਪਰੇਸ਼ਾਨ ।
ਚਲ ਬਖ਼ਤਕ ਦੇ ਕਹੇ ਤੇ ਡੋਬ ਨ ਅਪਨੀ ਲਾਜ ।
ਵੇਲਾ ਅਜੇ ਸਮ੍ਹਾਲ ਲੈ, ਕਰ ਮੁਲਕਾਂ ਤੇ ਰਾਜ ।
ਦਿਲ ਅਪਨੇ ਵਿੱਚ ਮੁਗ਼ਲ ਦਾ ਜੇ ਕੁਝ ਕਰੇਂ ਗ਼ੁਮਾਨ ।
ਨਾਲ ਤੇਰੇ ਰਲ ਮਰੇਗਾ, ਉਹ ਭੀ ਵਿੱਚ ਮੈਦਾਨ ।
ਤੇ ਅਜੇ ਬੇਰਾਂ ਡੁਲ੍ਹਿਆਂ ਗਇਆ ਨਹੀਂ ਹੈ ਕਾ[4] ।
ਆ ਜਾ ਅਜੇ ਸਮ੍ਹਾਲ ਲੈ, ਚੁਣ ਪੱਲੇ ਵਿੱਚ ਪਾ ।
ਜੇ ਇਹ ਮੇਰਾ ਆਖਿਆ ਪਵੇ ਨ ਮੂਲ ਪਸੰਦ ।
ਮੈਂ ਅੱਗੇ ਉਹ ਸ਼ੇਰ ਹਾਂ ਕਾਮਿਲ[5] ਨੁਸਰਤ[6] ਮੰਦ ।
ਤੂੰ ਭੀ ਮੈਨੂੰ ਜਾਣਦੋਂ ਹਾਂ ਮੈਂ ਕਿਆ ਬਲਾ ?
ਹੜ ਵਗ ਪੌਸੀ ਖ਼ੂਨ[7] ਦਾ ਜਾਂ ਮੈਂ ਪੌਸਾਂ[8] ਧਾ ।
ਮੈਂ ਔਲਾਦ ਖ਼ਲੀਲ ਦੀ, ਮੱਦਦ ਕਰੇ ਖ਼ੁਦਾ ।
ਰਣ ਵਿੱਚ ਤੇਰੀ ਫ਼ੌਜ ਨੂੰ ਕਰਸਾਂ ਮਾਰ ਫ਼ਨਾ ।
ਯਾ ਤੇ ਮੈਨੂੰ ਝੱਲ ਲੈ ਖ਼ਾਦਿਮ[9] ਵਿੱਚ ਦਰਬਾਰ ।
ਯਾ ਤੇ ਨੇਜ਼ਾਂ ਅਸਾਂ ਦਾ ਸੀਨੇ ਦੇ ਵਿਚਕਾਰ ।"

1. ਕੰਮ ਵਿਚ ਪੂਰੀ । 2. ਸਨਮਾਨ ਕਰਾਂ । 3. ਉਜਾੜ । 4. ਕੁਝ । 5. ਪੂਰਾ 6. ਫ਼ਤਹਿ । 7. ਪਵੇਗਾ । 8. ਹਜ਼ਰਤ ਇਬਰਾਹੀਮ । 9. ਸੇਵਾਦਾਰ ।

ਨਾਮਾ[1] ਅਰਬ ਅਮੀਰ ਦਾ ਖ਼ਤਮ ਬਨਾਮ[2] ਖ਼ੁਦਾ ।
ਹਮਜ਼ੇ ਨੇ ਚਾ ਸਿਰੇ ਤੇ ਦਿੱਤੀ ਮੁਹਰ ਲਗਾ ।
ਜਾਂ ਇਹ ਨਾਮਾ ਲਿਖਿਆ ਹਜ਼ਰਤ ਸ਼ਾਹ ਅਬਾਸ ।
ਕਰ ਤੂਮਾਰ[3] ਪੁਚਾਇਆ ਉਮਰ ਉਮੱਈਆ ਪਾਸ ।
ਅਸਰ[4] ਵੇਲਾ ਸੀ ਰੋਜ਼[5] ਦਾ, ਹੋਇਆ ਉਮਰ ਰਵਾਨ ।
ਵਲ ਲਸ਼ਕਰ ਨੌਸ਼ੀਰਵਾਂ, ਕਰਦਾ ਕਸਦ[6] ਜਵਾਨ ।
ਹੇਠ ਪਹਾੜ ਕੁਫ਼ਾਰ ਦਾ ਅੱਗੇ ਲਸ਼ਕਰ ਸੀ ।
ਚੜ੍ਹਿਆ ਜਾਇ ਪਹਾੜ ਤੇ ਉਮਰ ਉਮੱਈਆ ਸੀ ।
ਡਿੱਠਾ ਜਾਂ ਵਲ ਫ਼ੌਜ ਦੇ, ਸਿਰਾ ਨ ਨਜ਼ਰ ਪਇਆ ।
ਅੰਦਰ ਕਈਆਂ ਕੋਹਾਂ ਦੇ, ਅੰਤ ਨ ਮੂਲ ਲਇਆ ।
ਮਰਦ ਇਕ ਡਿੱਠਾ ਉਮਰ ਨੇ, ਉਪੱਰ ਕੋਹ[7] ਬੁਲੰਦ[8] ।
ਉਸ ਦੇ ਕੋਲੋਂ ਪੁੱਛਦਾ ਹੋ ਕੇ ਹੈਰਤ ਮੰਦ ।
"ਇਹ ਸਭ ਕਿਸਦੀ ਫ਼ੌਜ ਹੈ, ਮਨੂੰ ਦੇਹ ਨਿਸ਼ਾਨ ?"
ਕਹਿਉਸੁ, "ਹੈ ਨੌਸ਼ੀਰਵਾਂ, ਜ਼ੂਪੀਂ ਨਾਲ ਜਵਾਨ ।
ਹਮਜ਼ੇ ਉਤੇ ਚੜ੍ਹ ਚਲੇ ਮਾਰ ਨਕਾਰਾ ਜੰਗ ।
ਭਲਕੇ ਵਿੱਚ ਮੈਦਾਨ ਦੇ ਉਡਣ ਰੁਖ਼ਾਂ ਦੇ ਰੰਗ ।
ਸੁੰਬਾਂ ਥੀਂ ਉਡ ਜਾਵਣੇ, ਭਲਕੇ ਤੱਬਕ ਜ਼ਿਮੀਨ ।
ਅਰਬ ਮਾਰ ਗਵਾਵਣੇ ਅੰਦਰ ਦਿਲਾਂ ਯਕੀਨ ।"
ਫੇਰ ਉਮਰ ਨੇ ਪੁੱਛਿਆ, ਚੜ੍ਹੇ ਜੁ ਦੋਵੇਂ ਸ਼ਾਹ ।
ਕੀਤਾ ਆਹਾ ਇਨ੍ਹਾਂ ਦਾ ਹਮਜ਼ੇ ਕਿਆ ਗੁਨਾਹ ?"
ਕਹਿਉਸੁ, "ਹਮਜ਼ੇ ਲੁੱਟਿਆ ਸ਼ਹਿਰ ਮਦਾਇਨ ਨੂੰ ।
ਨਾਲੇ ਸ਼ਾਹੀ ਘਰਾਂ ਦਾ ਕੀਤਾ ਹਾਲ ਜ਼ਬੂੰ[10] ।
ਜ਼ਨ[11] ਜ਼ੂਪੀਂ ਕਾਊਸ ਦੀ ਜੋ ਸੀ ਮਿਹਰ ਨਿਗਾਰ ।
ਉਹ ਭੀ ਹਮਜ਼ਾ ਲੈ ਗਇਆ' ਤਾਹੀਂ ਹੈ ਪੈਕਾਰ[12] ।
ਗਸਤਮ ਦੀ ਧੀ ਲੈ ਗਿਆ ਯਲਆਦੀ ਕਰ ਜ਼ੋਰ ।
ਬਖ਼ਤਕ ਤੇ ਹੱਥ ਕਰ ਗਿਆ ਉਮਰ ਉਮੱਈਆ ਚੋਰ ।
ਇਨ੍ਹਾਂ ਤਿਹਾਂ ਨੂੰ ਆਖਦੇ ਕਰਨਾ ਮਾਰ ਫ਼ਨਾਹ ।
ਪੁਰਜ਼ੇ ਪੁਰਜ਼ੇ ਇਨ੍ਹਾਂ ਦੇ ਦੇਣੇ ਤੋੜ ਉਡਾ ।
ਉਮਰ ਉਮੱਈਆ ਚੋਰ ਦੀ ਸਭ ਥੀਂ ਵੱਧ ਪੁਕਾਰ ।
ਉਸੇ ਦੀ ਗਰਦ ਉਡਾਵਣੀ, ਜੀ ਜੀ ਕਹੇ ਨਿਤਾਰ ।"
ਫੇਰ ਉਮਰ ਨੇ ਪੁੱਛਿਆ, "ਐ ਮਰਦਾ ! ਫ਼ਰਮਾ ।
ਹੁਣ ਹਮਜ਼ਾ ਕਿਸ ਥਾਉਂ ਹੈ ਪਏ ਜਿਹਦੇ ਸਿਰ ਧਾ ?
ਉਹ ਕਹਿੰਦਾ, "ਹੁਣ ਆ ਰਹਿਆ ਉਹ ਭੀ ਹੈ ਨਜ਼ਦੀਕ ।
ਵੇਲਾ ਉਸ ਦੇ ਮਰਦ ਨਾ ਆਣ ਢੁਕਾ ਹੁਣ ਠੀਕ ।"

---

1. ਖ਼ਤ । 2. ਨਾਂ ਉਤੇ । 3.ਵੱਡਾ ਖ਼ਤ । 4. ਲੌਢਾ ਵੇਲਾ । 5. ਦਿਨ । 6.ਇਰਾਦਾ । 7.ਪਹਾੜ । 8. ਉਚਾ । 9. ਹੈਰਾਨ, ਅਸਚਰਜ । 10. ਖ਼ਰਾਬ ਹਾਲ । ਔਰਤ, ਬੀਵੀ । 12. ਲੜਾਈ । ਜੰਗ ।

ਉਮਰ ਕਹੇ, "ਕਹਿ ਇਨ੍ਹਾਂ ਦਾ ਕਿਤਨਾ ਲਸ਼ਕਰ ਸਭ।"
ਉਹ ਕਹਿੰਦਾ, "ਇਹ ਕਿਸੇ ਨੂੰ ਖ਼ਬਰ ਨ ਬਾਝੋਂ ਰੱਬ।
ਪਰ ਇਨਾਂ[1] ਮਾਲੂਮ ਹੈ, ਤੀਹ ਲੱਖ ਕੁੱਲ ਸਵਾਰ।
ਨਾਲੇ ਨਾਲ ਨੌਸ਼ਰੀਵਾਂ ਹਾਥੀ ਨੌਂਦ[1] ਹਜ਼ਾਰ।
ਤੇ ਜ਼ੂਪੀਂ ਕਾਊਸ ਦੀ ਕਰਨੀ ਫ਼ੌਜ ਸ਼ੁਮਾਰ।
ਚਿਹਲ[2] ਹਜ਼ਾਰਾਂ ਇਨ੍ਹਾਂ ਦੇ ਵਿੱਚ ਸਿਪਹ ਸਾਲਾਰ।
ਹਰ ਇਕ ਪਾਸ ਸਵਾਰ ਹੈ ਛੇ ਹਜ਼ਾਰ ਤਮਾਮ।
ਅੱਸੀਂ ਹਜ਼ਾਰਾਂ ਸ਼ਾਹ ਦਾ ਜ਼ੱਰੀਮਰ[3] ਗ਼ੁਲਾਮ।
ਨੌਂਦ[4] ਹਜ਼ਾਰਾਂ ਪਹਿਲਵਾਂ ਪੁਰ ਕੁੱਵਤ[5] ਤਰਾਰ[6]।
ਹੋਰ ਮਸੱਲਹ ਆਦਮੀ ਖ਼ਾਸੇ ਦੋ ਹਜ਼ਾਰ।"
ਇਹ ਮੁਗ਼ਲਾਂ ਦੀ ਫ਼ੌਜ ਦਾ ਸੁਣਿਆ ਹੱਦ ਸ਼ੁਮਾਰ।
ਕੀ ਜਾਣਾਂ ਇਹ ਕਿਸਤਰਾਂ ਕੀਤਾ ਕਟਕ ਤਿਆਰ ?
ਦੇਖ ਇਨ੍ਹਾਂ ਦਾ ਦਬਦਬਾ ਦਾਨਵ ਦੇਵ ਤਮਾਮ।
ਜੰਗਲ ਵਿੱਚੋਂ ਖ਼ੌਫ਼ ਥੀਂ ਨੱਸੇ ਛੋੜ ਮੁਕਾਮ।
ਖ਼ਬਰ ਨਹੀਂ ਕੀ ਕਰੇਗਾ ਹਮਜ਼ਾ ਅਰਬੀ ਜੰਗ ?
ਅੰਦਰ ਇਤਨੀ ਫ਼ੌਜ ਦੇ ਕਿਉਂ ਕਰ ਲੜੇ ਨਿਸੰਗ ?
ਆਇਆ ਜਾਨ ਗਵਾਵਨੇ ਅਰਬੀ ਦਾ ਫ਼ਰਜ਼ੰਦ।
ਮੁਗ਼ਲਾਂ ਨੇ ਲੈ ਜਾਵਣਾ ਗੱਲ ਵਿੱਚ ਘੱਤ ਕਮੰਦ।
ਜਾਂ ਇਹ ਸੁਣਿਆ ਉਮਰ ਨੇ ਦਿਲ ਵਿੱਚ ਕਰਦਾ ਸੋਚ।
ਜੇ ਜਾਵਾਂ ਵਿੱਚ ਰਾਹ ਦੇ ਲੈਣ ਹੱਥਾਂ ਵਿੱਚ ਬੋਚ।
ਜੀ ਜੀ ਮੇਰੀ ਜਾਨ ਦਾ ਦੁਸ਼ਮਨ ਹੈ ਮੁਰਦਾਰ।
ਸਾਇਆਂ ਕੋਹਾਂ ਵਿੱਚ ਨੱਸਣਾ ਫ਼ੌਜੋਂ ਮੁਸ਼ਕਿਲ ਕਾਰ।
ਵਿੱਚ ਦਰੇ ਨੌਸ਼ੀਰਵਾਂ ਜੇ ਮੈਂ ਚਲਾ ਗਇਆ।
ਫਿਰ ਮੁੜ ਜ਼ਿੰਦਾ ਆਵਣਾ ਹੈ ਉਮੀਦ ਕਿਆ ?
ਬਖ਼ਤਕ ਜੇਹੇ ਓਸ ਥਾਂ ਵੈਰੀ ਲੱਖ ਹਜ਼ਾਰ।
ਵਿੱਚ ਕਰੋੜਾਂ ਕਰਾਂਗਾ ਕੀ ਤਿਨਹਾ[9] ਪੈਕਾਰ[10]।?
ਬਖ਼ਤਕ ਦਾ ਘਾਹ ਸੱਜਰਾ ਜ਼ਖ਼ਮ ਮੇਰੇ ਥੀਂ ਅੱਜ।
ਮੈਂ ਉਸ ਦੀ ਵਿੱਚ ਜੱਗ ਦੇ ਲਾਹ ਗਵਾਈ ਲੱਜ।
ਮੈਂ ਬਖ਼ਤਕ ਦੇ ਕਾਲਜੇ ਹੱਥੀਂ ਮਲਿਆ ਲੂਨ।
ਤੇ ਉਹ ਮੇਰੇ ਜ਼ਖ਼ਮ ਤੇ ਲਾਵੇ ਕਦੋਂ ਸਬੂਨ ?
ਮੈਨੂੰ ਮਾਰਨ ਪਕੜ ਕੇ ਕਾਫ਼ਿਰ ਹਾਲ ਖ਼ਰਾਬ।
ਕਿਹੜਾ ਫੇਰ ਅਮੀਰ ਨੂੰ ਦੱਸੇ ਆਣ ਜਵਾਬ ?"
ਇਹ ਗਲ ਦਿਲ ਵਿੱਚ ਸੋਚ ਕੇ ਮੁੜਿਆ ਉਮਰ ਜਵਾਨ।
ਆਇਆ ਪਾਸ ਅਮੀਰ ਦੇ ਕੀਤਾ ਹਾਲ ਬਿਆਨ।

---

1. ਨੱਵੇ, 90। 2. ਚਾਲੀ, 40। 3. ਸੁਨਹਿਰੀ। 4. ਨੱਵੇਂ 5. ਤਾਕਤਵਰ। 6. ਦੁਸਤ ਚਲਾਕ। 7. ਹਥਿਆਰ ਬੰਦ। 8. ਪੁਤ੍ਰ। 9. ਇਕੱਲਾ। 10. ਲੜਾਈ।

ਦੇਖ ਉਮਰ ਦੀ ਕਮ ਦਿਲੀ ਕਹਿੰਦਾ ਅਰਬੀ ਸ਼ੇਰ।
"ਵਾਹ ਸਿਕੰਦਰ ਬਾਦਸ਼ਾਹ, ਗੁਜ਼ਰੇ ਕੇਡ ਦਲੇਰ।
ਜਿਸ ਨੇ ਬਹੁਤੀ ਫ਼ੌਜ ਥੀਂ ਖ਼ੌਫ਼ ਨ ਕੀਤਾ ਕਾ।
ਦਿੱਤਾ ਡਰਨੇ ਵਾਲਿਆਂ ਤਾਈ ਇਹ ਫ਼ਰਮਾਂ।
ਸੌ ਬੱਕਰੀ ਦੇ ਵਾਸਤੇ ਕਾਫ਼ੀ ਹੈ ਇਕ ਕਰਦ।
ਇਕ ਛੁਰੀ ਸੌ ਖੱਲ, ਦੀ ਚੀਰ ਉਡਾਵੇ ਗਰਦ।
ਸੌ ਨਾਮਰਦਾਂ ਵਾਸਤੇ ਕਾਫ਼ੀ ਇੱਕੋ ਮਰਦ।
ਤੇ ਤੇਰਾ ਕਿਸ ਖ਼ੌਫ਼ ਥੀਂ ਰੰਗ ਗਿਆ ਹੋ ਜ਼ਰਦ?
ਜੇ ਡਰ ਆਇਓਂ ਮਰਗ[1] ਥੀਂ, ਮਰਨਾ ਹੈ ਇਕਵਾਰ।
ਲੈ ਅਪਨਾ ਖ਼ਤ ਜਾਵਸਾਂ, ਮੈਂ ਹੋ ਆਪ ਸਵਾਰ।"
ਇਹ ਗੱਲ ਕਹਿ ਚੜ੍ਹ ਖ਼ਿੰਗ[2] ਤੇ ਖ਼ੁਦ ਚਲਿਆ ਸਰਦਾਰ।
ਆ ਇਸਤਫ਼ਤਾਨੂਸ ਨੇ ਲਇਆ ਅਗੋਂ ਖਲਾਰ।
ਤੈਥੀਂ ਮੇਰੇ ਸੱਯਦਾ! ਜਾਨ ਮੇਰੀ ਕੁਰਬਾਨ।
ਦੇਹ ਮੈਨੂੰ ਲੈ ਜਾਵਸਾਂ ਮੈਂ ਤੇਰਾ ਫ਼ਰਮਾਨ।
ਨਾਹੀ ਸਾਡੇ ਹੁੰਦਿਆਂ ਤੈਨੂੰ ਜਾਣ ਰਵਾ[3]
ਛੋੜ ਗ਼ੁਲਾਮਾਂ ਬਾਦਸ਼ਾਹ ਖ਼ੁਦ ਕਦ ਜਾਣ ਸਿਧਾ?"
ਹਮਜ਼ੇ ਨੇ ਫ਼ਰਮਾਇਆ, "ਜਿੱਥੋਂ ਉਮਰ ਡਰੇ।
ਕੀ ਤਾਕਤ ਹੈ ਹੋਰ ਦੀ ਉਤਵਲ ਕਦਮ ਧਰੇ।
ਬਹਿ ਜਾ ਤੂੰ ਯੂਨਾਨੀਆਂ! ਆਪੇ ਜਾਵਾਂ ਮੈਂ।
ਖ਼ਤ ਅਪਨਾ ਯੂਨਾਨੀਆਂ ਪਾਸ ਪੁਚਾਵਾਂ ਮੈਂ।"
ਯੂਨਾਨੀ ਨੇ ਆਖਿਆ, "ਮੈਨੂੰ ਕਸਮ ਖ਼ੁਦਾ।
ਜਾਵਣ ਦਿਆਂ ਨ ਤੁੱਧ ਨੂੰ, ਜਾਵਾਂ ਵਾਗ ਉਠਾ।
ਡਰਦਾ ਮੁੜਿਆ ਉਮਰ ਜੇ ਉਸ ਨੂੰ ਖ਼ਤਰਾ ਸੀ।
ਮੈਂ ਉਸ ਵਾਂਗੂ ਕਿਸੇ ਦੀ ਕੱਢ ਨ ਆਂਦੀ ਧੀ।"
ਹਮਜ਼ਾ ਰੁੱਕਾ ਦੇਂਵਦਾ ਓੜਕ ਹੋ ਲਾਚਾਰ।
ਖ਼ੁਦ ਇਸਤਫ਼ਤਾਨੂਸ ਨੂੰ ਪਹਿਨਾਵੇ ਹਥਿਆਰ।
ਜ਼ੀਨਤਦਾਰ[4] ਲਿਬਾਸ ਥੀਂ ਕਰਕੇ ਜ਼ੇਬ[5] ਉਰੂਸ[6]।
ਟੁਰਿਆ ਵਲ ਨੌਸ਼ੀਰਵਾਂ ਚੜ੍ਹ ਇਸਤਫ਼ਤਾਨੂਸ।
ਅੰਦਰ ਲਸ਼ਕਰ ਮੁਗਲ ਦੇ, ਜੋ ਜ਼ੂਪੀਂ ਕਾਊਸ।
ਵੜਿਆ ਅੱਵਲ ਸੁਬਹ ਥੀਂ ਵੇਲੇ ਬਾਂਗ ਖ਼ੁਰੂਸ[7]
ਘੋੜਾ ਗਇਆ ਦੁੜਾਂਵਦਾ, ਦੇਰ ਨ ਲਾਈ ਕਾ।
ਫ਼ਜਰੋਂ ਜਾਂਦਾ ਸ਼ਾਮ ਤੀਕ ਇਹ ਸੀ ਇਕ ਸਿਰਾ।
ਅਜੇ ਨ ਨੇੜੇ ਬਾਰਗਾਹ, ਆਹਾ ਦੂਰ ਮੁਕਾਮ।
ਆਹਾ ਵੇਲਾ ਸ਼ਾਮ ਦਾ ਚਲਣ ਮੁਹਾਲ[8] ਤਮਾਮ।
ਖੜਾ ਰਹਿਆ ਵਿੱਚ ਫ਼ਿਕਰ ਦੇ ਕਿੱਥੇ ਕਰਾਂ ਅਰਾਮ?
ਨਜ਼ਰ ਪਈ ਵਿੱਚ ਬਾਰਗਾਹ, ਆਲੀ ਬੜਾ ਮੁਕਾਮ।

1. ਮੌਤ। 2. ਘੋੜੇ। 3. ਵਾਜਿਬ, ਠੀਕ। 4. ਸੁਹੱਪਣਦਾਰ। 5. ਸਜਧਜ। 6. ਲਾੜੇ ਵਾਂਗ। 7. ਕੁੱਕੜ. ਮੁਰਗਾ। 8. ਔਖਾ।

ਲਹਿਰਾਸਪ ਦੇ ਆਇਆ ਯੂਨਾਨੀ ਦਰਬਾਰ ।
ਦਰਬਾਨਾਂ ਨੂੰ ਜਾਇ ਕੇ ਕਹੇ ਬੁਲੰਦ ਪੁਕਾਰ ।

"ਲਹਿਰਾਸਪ ਨੂੰ ਜਾ ਕਹੋ, ਦਰ ਤੇ ਖੜਾ ਜਵਾਨ ।
ਕੀਤਾ ਵੱਲ ਨੌਸ਼ੀਰਵਾਂ ਹਮਜ਼ੇ ਓਹ ਰਵਾਨ ।"

ਲਹਿਰਾਸਪ ਨੇ ਦੱਸਿਆ ਜਾਂ ਦਰਬਾਨਾਂ ਜਾ ।
ਨੰਗੇ ਪੈਰੀਂ ਦੌੜਿਆ, ਦਰ ਤੇ ਮਿਲਿਆ ਆ ।

ਯੂਨਾਨੀ ਨੂੰ ਪਕੜਿਆ ਹੱਥੋਂ ਨਾਲ ਪਿਆਰ ।
ਸ਼ਫ਼ਕਤ[1] ਕਰਦਾ ਲੈ ਗਿਆ ਵਿੱਚ ਅਪਨੇ ਦਰਬਾਰ।

ਲਹਿਰਾਸਪ ਸੁਣ ਆਖਦਾ, "ਮੈਨੂੰ ਕਸਮ ਖ਼ੁਦਾ [2]
ਹਜ਼ਰਤ ਅਰਬ ਅਮੀਰ ਥੀਂ ਮੇਰੀ ਜਾਨ ਫ਼ਿਦਾ ।

ਆਸ਼ਿਕ ਹਾਂ ਅਣ ਦੇਖਿਆ, ਦੇਖ ਲਵਾਂ ਇਕਵਾਰ ।
ਹਜ਼ਰਤ ਅਰਬ ਅਮੀਰ ਦਾ ਹੋਵਾਂ ਖ਼ਿਦਮਤਗਾਰ ।

ਤੇ ਤੂੰ ਹੁਣ ਵਿੱਚ ਦਿਲੇ ਦੇ ਕੁੱਝ ਨਾਂ ਖ਼ੌਫ਼ ਧਰੀਂ ।
ਬਦ ਖ਼ਵਾਹਾਂ ਦੇ ਜ਼ੁਲਮ ਥੀਂ ਹਰਗਿਜ਼ ਨਾਂਹ ਡਰੀਂ।

ਘੋੜਾ ਮੇਰੀ ਤਾਬਿਆ ਹੈ ਪੰਜਾਹ ਹਜ਼ਾਰ ।
ਫ਼ੌਜ ਇਰਕ[6] ਫ਼ੌਲਾਦ ਹੈ ਮੇਰੀ ਤਾਬਿਆਦਾਰ ।

ਵੈਰੀ ਅਰਬ ਅਮੀਰ ਦੇ ਜੋ ਕੁਝ ਕਰਨ ਜ਼ਿਆਨ[4] ।
ਮੈਂ ਹਮਜ਼ੇ ਦੇ ਨਾਮ ਥੀਂ ਜਾਨ ਕਰਾਂ ਕੁਰਬਾਨ ।"

ਰਾਤ ਗੁਜ਼ਾਰੀ ਐਸ਼ ਥੀਂ ਅੰਦਰ ਖ਼ੁਸ਼ੀ ਬਹਾਰ ।
ਉੱਠ ਯੂਨਾਨੀ ਸੁਬਹ ਨੂੰ ਟੁਰਿਆ ਵਲ ਦਰਬਾਰ ।

ਦਿਨ ਸਾਰੇ ਸੌ ਕੋਸ਼ਿਸ਼ੋਂ ਨਜ਼ਰ ਮਕਾਨ ਪਇਆ ।
ਲਹਿਰਾਸਪ ਭੀ ਫ਼ੌਜ ਲੈ ਮਗਰੇ ਮਗਰ ਗਇਆ ।

ਜਾਂ ਇਸਤਫ਼ਤਾਨੂਸ ਨੇ ਜਾ ਡਿੱਠਾ ਦਰਬਾਰ ।
ਨੇਜ਼ਾ ਮਾਰ ਜ਼ਿਮੀਨ ਤੇ ਅਸਪ ਦਿੱਤਾ ਖਲਿਹਾਰ ।

ਦਰਬਾਨਾਂ ਨੂੰ ਆਖਦਾ, "ਜਾਓ ਅੰਦਰਵਾਰ ।
ਜਾ ਅੱਗੇ ਨੌਸ਼ੀਰਵਾਂ ਕਹੋ ਹਕੀਕਤ ਸਾਰ[5] ।

ਵਾਲੀ ਅਰਬ ਦਾ ਕਾਸਦਿ[6] ਆਇਆ ਚੱਲ ।
ਆਵੇ ਤੇਰੇ ਸਾਮ੍ਹਣੇ, ਝੱਬ ਇਜਾਜ਼ਤ ਘੱਲ ।"

ਦਰਬਾਨਾਂ ਨੇ ਜਾਇ ਕੇ ਅਰਜ਼ ਸੁਣਾਈ ਜਾ ।
ਆਵਣ ਦਾ ਨੌਸ਼ੀਰਵਾਂ ਹੁਕਮ ਦੇਵੇ ਫ਼ਰਮਾਂ ।

ਸੁਣ ਯੂਨਾਨੀ ਪਹਿਲਵਾਂ ਅੰਦਰਵਾਰ ਗਿਆ ।
ਦਿਲ ਵਿੱਚ ਖ਼ੌਫ਼ ਨ ਰੱਖਦਾ, ਹੋ ਹੁਸ਼ਿਆਰ ਗਿਆ ।

ਉੱਠ ਖਲੋਤਾ ਦੇਖ ਕੇ ਬੁਜ਼ੁਰਜਮਿਹਰ ਅਯਾਨ[7] ।
ਕਹੇ ਅਲੈਕ ਸਲਾਮ ਤੇ ਸਾਹਿਬ ਦੀਨ ਇਮਾਨ ।

---

1. ਪ੍ਰੇਮ । 2. ਕੁਰਬਾਨ । 3. ਸਜੀ ਹੋਈ, । 4. ਨੁਕਸਾਨ । 5. ਸਾਰਾ ਹਾਲ ਉਸ ਦੇ ਆਉਣ ਦਾ । 6. ਦੂਤ । 7. ਪ੍ਰਗਟ ।

ਸੁਣ ਕੇ ਬਖ਼ਤਕ ਆਖਦਾ, "ਰਾਜ਼ੀ ਆਇਆ ਠੀਕ ।
ਪਰ ਜੇ ਰਾਜ਼ੀ ਜਾਵਸੀ ਘੱਲਣ ਵਾਲੇ ਤੀਕ ।"

ਕਹਿਆ ਬੁਜ਼ੁਰਜਮਿਹਰ ਨੇ, "ਨਾ ਕਰ ਬੋਲ ਬੜੇ[1] ।
ਜਿਸ ਨੇ ਰਾਜ਼ੀ ਘੱਲਿਆ, ਰਾਜ਼ੀ ਮੋੜ ਖੜੇ ।"
ਫ਼ਰਮਾਵੇ ਨੌਸ਼ੀਰਵਾਂ, "ਐ ਕਾਸਿਦ ਤੱਰਾਰ[2] ।
ਹਮਜ਼ੇ ਦਾ ਮਕਤੂਬ[3] ਜੇ ਆਂਦਾ ਪੇਸ਼ ਗੁਜ਼ਾਰ[4] ।

ਯੂਨਾਨੀ ਖ਼ਤ ਚੁੰਮ ਕੇ ਅੱਗੇ ਧਰੇ ਲਿਜਾ ।
ਆਪ ਪੜ੍ਹੇ ਨੌਸ਼ੀਰਵਾਂ ਅੰਦਰ ਹੱਥ ਉਠਾ ।
ਯੂਨਾਨੀ ਨੇ ਹੱਥ ਵਿੱਚ ਧੂਹ ਲਈ ਤਲਵਾਰ ।
ਖੜਾ ਜਵਾਬ ਉਡੀਕਦਾ ਤਖ਼ਤ ਅੱਗੇ ਹੁਸ਼ਿਆਰ ।

ਜ਼ੂਪੀਂ ਹੌਲੀ ਪੁੱਛਦਾ ਬਖ਼ਤਕ ਨੂੰ ਵਿੱਚ ਗੋਸ਼[5] ।
"ਇਹ ਕਾਸਿਦ ਬੇ ਅਦਬ ਹੈ, ਯਾ ਤੇ ਹੈ ਬੇਹੋਸ਼ ।"
ਬਖ਼ਤਕ ਕਹੇ, "ਅਮੀਰ ਦਾ ਹੈ ਇਹ ਅੰਤ ਗ਼ੁਲਾਮ ।
ਜਾਹਿਲ[6] ਅਦਬ ਨ ਜਾਣਦੇ ਅਰਬੀ ਲੋਕ ਤਮਾਮ ।"

ਜ਼ੂਪੀਂ ਤਾਈਂ ਆਖਦਾ ਫਿਰ ਬਖ਼ਤਕ ਮੁਰਦਾਰ ।
"ਕਹਿ ਕਿਸੇ ਨੂੰ ਏਸ ਨੂੰ ਝਬ ਮਾਰੇ ਤਲਵਾਰ ।"
ਜ਼ੂਪੀਂ ਨੇ ਇਕ ਮੁਗ਼ਲ ਨੂੰ ਕਹਿਆ ਨਾਲ ਇਸ਼ਾਰ ।
"ਪਿੱਛੋਂ ਚੋਰੀ ਏਸ ਦੀ ਗਰਦਨ ਲਈ ਉਤਾਰ ।"
ਮੁਗ਼ਲ ਜਵਾਨ ਦਲੇਰ ਸੀ ਬਗ਼ਲੇ[7] ਤੇਗ਼ ਛੁਪਾ ।
ਆਇਆ ਪਿੱਛੇ ਮਰਦ ਦੇ ਚੋਰੀ ਪੈਰ ਦਬਾ ।

ਜਾਂ ਪਿੱਛੇ ਆ ਚਾਹਿਆ ਚਾ ਮਾਰੇ ਤਲਵਾਰ ।
ਬੁਜ਼ੁਰਜਮਿਹਰ ਜਵਾਨ ਨੂੰ ਦੱਸੇ ਨਾਲ ਇਸ਼ਾਰ ।
ਮੁੜ ਯੂਨਾਨੀ ਮੁਗ਼ਲ ਦੇ ਸਿਰ ਮਾਰੀ ਸ਼ਮਸ਼ੇਰ ।
ਓਹ ਦੋ ਟੁਕੜੇ ਹੋਇ ਕੇ ਪਇਆ ਦੁਤਰਫ਼ੇ ਜ਼ੇਰ[8] ।

ਜ਼ੂਪੀਂ ਨਾਹਰਾ ਮਾਰ ਕੇ ਕਹੇ ਬੁਲੰਦ ਪੁਕਾਰ ।
"ਮਰਦੋ ! ਏਸ ਤਰਾਰ[9] ਦੇ ਟੁਕੜੇ ਕਰਿਓ ਚਾਰ ।"
ਪਏ ਚੁਫੇਰਿਓਂ ਮੁਗ਼ਲ ਭੀ ਲੈ ਹੱਥੀਂ ਹਥਿਆਰ ।
ਵਾਰੋ ਵਾਰ ਜਵਾਨ ਨੇ ਮਾਰ ਰਖੇ ਵਿਚਕਾਰ ।

ਇਕ ਮਰਦੇ ਇਕ ਆਂਵਦੇ, ਝੜਦੇ ਵਾਰੋਵਾਰ ।
ਜੋ ਆਇਆ ਸੋ ਮਰਦ ਥੀਂ ਮੁੜ ਬਚ ਗਇਆ ਨ ਪਾਰ ।
ਨਾਹਰੇ ਪਏ ਚੁਫੇਰਿਓਂ ਆਣ ਤਏ ਕੱਫ਼ਾਰ[10] ।
ਤੇਗ਼ ਹੁਲਾਰਾ-ਚਾੜ੍ਹਿਆ ਸ਼ੋਰ ਪਇਆ ਦਰਬਾਰ ।

ਮੁਗ਼ਲਾਂ ਨੂੰ ਨੌਸ਼ੀਰਵਾਂ ਰਹਿਆ ਬਹੁਤ ਹਟਾ ।
ਕਾਫ਼ਿਰ ਬਾਜ਼ ਨ ਆਂਵਦੇ, ਮਰਨ ਵਧੇਰੇ ਆ ।

1. ਲਿਜਾਵੇ । 2. ਚੁਸਤ ਚਾਲਾਕ ਦੂਤ । 3. ਖ਼ਤ । 4. ਸਾਮ੍ਹਣੇ ਰੱਖ । 5. ਕੰਨ ਵਿੱਚ । 6. ਅਨਪੜ੍ਹ, ਮੂਰਖ । 7. ਬੁੱਕਲ ਵਿੱਚ । 8. ਹੇਠਾਂ, ਨੀਚੇ । 9. ਚਲਾਕ (ਆਦਮੀ) ਦੇ । 10. ਕਾਫ਼ਿਰ ।

ਲਹਿਰਾਸਪ ਦਰਬਾਰ ਦੇ ਬਾਹਰ ਖੜਾ ਦਲੇਰ ।
ਡਿੱਠਾ ਜਦੋਂ ਮੁਕਾਬਿਲਾ, ਧੂਹ ਪਇਆ ਸ਼ਮਸ਼ੇਰ ।
ਵਿੱਚ ਵੜੀ ਦਰਬਾਰ ਦੇ ਫ਼ੌਜ ਪੰਜਾਹ ਹਜ਼ਾਰ ।
ਤੇ ਅੰਦਰ ਦਰਬਾਰ ਦੇ ਖ਼ੂਬ ਵਜੀ ਤਲਵਾਰ ।
ਮਰਦਾਂ ਦੀ ਤਲਵਾਰ ਨੇ ਸਿਰ ਧੜ ਧਰੇ ਅੰਬਾਰ[1] ।
ਸ਼ੋਰ ਪਇਆ ਵਿੱਚ ਯਲਾਂ[2] ਦੇ, ਕੰਬ ਗਏ ਸਰਦਾਰ ।
ਲਹਿਰਾਸਪ ਖ਼ੁਦ ਫ਼ੌਜ ਲੈ ਯੂਨਾਨੀ ਦੇ ਨਾਲ ।
ਨਿਕਲ ਵਿੱਚੋਂ ਕਾਫ਼ਿਰਾਂ ਚਲਾ ਗਇਆ ਫ਼ਿਲਹਾਲ ।
ਇਸ ਦਾ ਨਾਲ ਅਮੀਰ ਦੇ ਕਿਉਂ ਕਰ ਹੈ ਇਤਫ਼ਾਕ ?
ਬਿਨ ਮਿਲਿਆਂ ਬਿਨ ਦੇਖਿਆਂ, ਹੋਇਆ ਕਿਵੇਂ ਵਿਫ਼ਾਕ[3] ?
ਨੇੜੇ ਫ਼ੌਜ ਅਮੀਰ ਦੀ ਗਏ ਜਦੋਂ ਮਰਦਾਨ ।
ਪਾਈ ਖ਼ਬਰ ਅਮੀਰ ਨੇ, ਸੁਣਿਆ ਹਾਲ ਬਿਆਨ ।
ਹੋ ਆਇਆ ਅਸਵਾਰ ਤੇ ਆ ਮਿਲਿਆ ਵਿੱਚ ਰਾਹ ।
ਵੇਖ ਅਦਾਬ ਗੁਜ਼ਾਰਦੀ ਫ਼ੌਜ ਹਜ਼ਾਰ ਪੰਜਾਹ ।
ਲਹਿਰਾਸਪ ਨੇ ਵੇਖਿਆ ਹਜ਼ਰਤ ਅਰਬ ਅਮੀਰ ।
ਲੂੰ ਲੂੰ ਹਮਦ ਪੁਕਾਰਦਾ ਫ਼ਰਹਤ[4] ਵਿੱਚ ਕਸੀਰ[5] ।
ਹਮਜ਼ੇ ਦੇ ਦੀਦਾਰ ਥੀਂ ਹੋ ਰਹਿਆ ਕੁਰਬਾਨ ।
ਜੇਡਕੁ ਸੁਣਿਆ ਵੇਖਿਆ ਵੇਖ ਰਹਿਆ ਹੈਰਾਨ ।
ਆ ਪੈਦਲ ਹੋ ਰੱਖਿਆ ਕਦਮਾਂ ਤੇ ਸਿਰ ਚਾ ।
ਹਜ਼ਰਤ ਅਰਬ ਅਮੀਰ ਨੇ ਸੀਨੇ ਲਇਆ ਲਗਾ ।
ਤੇ ਇਸਤਫ਼ਤਾਨੂਸ ਤੇ ਲੁਤਫ਼[6] ਕਰੇ ਬੇਹੱਦ ।
ਲਹਿਰਾਸਪ ਥਾਂ ਆਇਕੇ ਪਾਸ ਬਹਾਇਆ ਸੱਦ ।
ਬਾਦ ਤਮਾਮ ਕਲਾਮ ਦੇ ਖ਼ੋਰਸ਼[7] ਤੁਆਮ[8] ਕਲਾਮ ।
ਦੇ ਇਨਾਮ ਇਕਰਾਮ ਫਿਰ, ਖ਼ੁਸ਼ ਕੀਤਾ ਖ਼ੁਸ਼ ਨਾਮ । ੩੧ ।

## ਅਮੀਰ ਹਮਜ਼ੇ ਦਾ ਸ਼ਾਹ ਨੌਸ਼ੀਰਵਾਂ ਤੇ ਮੁਗ਼ਲੇਈ ਫ਼ੌਜਾਂ ਨਾਲ ਜੰਗ

ਰਾਤ ਗੁਜ਼ਾਰੀ ਖ਼ੁਸ਼ੀ ਥੀਂ ਅੰਦਰ ਜਸ਼ਨ[9] ਤਮਾਮ ।
ਫ਼ਜਰੇ ਵਾਲੀ ਅਰਬ ਦਾ ਕਰ ਦੇਂਦਾ ਐਲਾਮ[10] ।
"ਤਬਲ ਵਜਾਓ ਗ਼ਾਜ਼ੀਓ ! ਹੋ ਬੈਠੋ ਅਸਵਾਰ ।
ਧਾ ਪਓ ਵਲ ਕਾਫ਼ਿਰਾਂ ਵਕਤ ਇਹੀ ਪੈਕਾਰ ।"
ਸੁਣਿਆ ਹੁਕਮ ਅਮੀਰ ਦਾ ਪਈ ਦਮਾਮੇ ਸੱਟ ।
ਚੜ੍ਹ ਚਿੜੀਆਂ ਦੀ ਡਾਰ ਤੇ ਬਾਜ਼ ਚਲੇ ਕਰ ਝੱਟ ।
ਕਰ ਬਿਸਮਿੱਲਾ[11] ਗ਼ਾਜ਼ੀਆਂ ਦਿੱਤੀ ਲੱਤ ਰਕਾਬ ।
ਜੁੰਬਿਸ਼[12] ਗਈ ਜ਼ਿਮੀਨ ਨੂੰ, ਝਲ ਨ ਸੱਕੀ ਦਾਬ ।

---

1. ਢੇਰ । 2. ਜੋਧਿਆਂ । 3. ਮੇਲ ਜੋਲ, ਸਾਜ਼ਦਾਰੀ । 4. ਖ਼ੁਸ਼ੀ । 5. ਵਧੇਰੇ । 6. ਖ਼ੁਸ਼ੀ, ਮਿਹਰਬਾਨੀ । 7. ਖਾਣਾ, ਭੋਜਨ । 8. ਰੋਟੀ । 9. ਉਤਸਵ । 10. ਲੜਾਈ ਦਾ ਝੰਡਾ । 11. ਮੈਂ ਰੱਬ ਦੇ ਨਾਂ ਨਾਲ ਸ਼ੁਰੂ ਕਰਦਾ ਹਾਂ। 12. ਹਰਕਤ, ਥੱਰਾਹਟ ।

ਚੜ੍ਹਿਆ ਸੱਯਦ ਅਰਬ ਦਾ ਕੌਣ ਲੜੇਗਾ ਅੱਜ ?
ਸੁਣ ਜ਼ੂਪੀਂ ਦੇ ਕਾਲਜੇ ਗਇਆ ਦੁਗਾੜਾ ਵੱਜ।
ਬਖ਼ਤਕ ਕੋਲੋਂ ਪੁੱਛਦਾ, "ਏਹੁ ਕਿਵੇਹਾ[1] ਸ਼ੋਰ ?
ਤਬਲ ਨਗਾਰੇ ਕਿਨ੍ਹਾਂ ਦੇ ਵਜਦੇ ਜ਼ੋਰੋ ਜ਼ੋਰ ?"

ਬਖ਼ਤਕ ਕਹਿੰਦਾ, "ਆਇਆ ਹਮਜ਼ਾ ਤਬਲ ਵਜਾ।
ਕਰਕੇ ਫ਼ੌਜ ਮੁਕਾਬਿਲੇ ਦੇਸੀ[2] ਜੰਗ ਮਚਾ।
ਮਰਦਾ ! ਹੋਸ਼ ਸਮ੍ਹਾਲ ਲੈ, ਦਿਲ ਦੇ ਕੰਨ ਉਘਾੜ।
ਅਰਬੀਜ਼ਾਦ ਅਮੀਰ ਨੂੰ ਨੀਵੀਂ ਜਾਣ ਨ ਵਾੜ।

ਤੇ ਨਾ ਕਹੀਂ ਜੋ ਜਾਵਸਾਂ ਉਸ ਨੂੰ ਮਤ ਲਤਾੜ।
ਤੇਗ਼ ਬਹਾਦੁਰ ਅਰਬ ਥੀਂ ਥਰ ਥਰ ਕਰਨ ਪਹਾੜ।
ਪਰਬਤ ਟੱਕਰ ਮਾਰਨੀ ਸ਼ੇਰ ਅਰਬ ਦਾ ਜੰਗ।
ਤੇ ਅਰਬੀ ਦੀ ਸ਼ਾਨ ਨੂੰ ਦੇਖ ਰਹੇ ਦਿਲ ਦੰਗ।

ਅਰਬੀ ਟੁਰਿਆ ਆਂਵਦਾ, ਫ਼ੌਜ ਮੁਕਾਬਿਲ ਦੋ।
ਚੁਟਕੀ ਭੁਟਕੀ ਹੋਵਣੀ ਰਣ ਵਿੱਚ ਵੇਖ ਖਲੋ।
ਸੂਰਤ ਅਰਬੀ ਜ਼ਾਦ ਦੀ ਚੰਦ ਜਿਵੇਂ ਅਸਮਾਨ।
ਦੌੜੀ ਫਿਰਦੀ ਵੇਖਸੇਂ ਬਿਜਲੀ ਵਿੱਚ ਮੈਦਾਨ।"

ਜ਼ੂਪੀਂ ਕਹਿੰਦਾ, "ਬਖ਼ਤਕਾ ! ਚਲ ਮੈਨੂੰ ਦਿਖਲਾ।
ਹਮਜ਼ਾ ਕੇਡਕੁ ਮਰਦ ਹੈ ਜਿਸ ਦੀ ਏਡ ਕਹਾ[3] ?
ਬਖ਼ਤਕ ਕਹਿੰਦਾ, "ਚੱਲ ਖਾਂ, ਤੈਨੂੰ ਦਿਆਂ ਦਿਖਾ।
ਜਿਹੜੀ ਉੱਪਰ ਅਸਾਂ ਦੇ ਅਰਬੀ ਪਈ ਬਲਾ।"
ਜ਼ੂਪੀਂ ਨੇ ਭੀ ਫ਼ੌਜ ਨੂੰ ਹੁਕਮ ਦਿਤਾ ਫ਼ਰਮਾ।
"ਕਰੋ ਤਿਆਰੀ ਜੰਗ ਦੀ, ਦੇਹੋ ਤਬਲ ਵਜਾ।"

ਤਬਲ ਵਜਾਏ ਕਾਫ਼ਿਰਾਂ, ਉੱਠੀ ਬੋਲ ਜ਼ਿਮੀਨ।
ਗੋਇਆ[4] ਹੈ ਦਿਨ ਹਸ਼ਰ[5] ਦਾ, ਕਰਦੇ ਲੋਕ ਯਕੀਨ।
ਮੁਗ਼ਲ ਬਹਾਦੁਰ ਹਿਲਿਆ, ਧਰਤੀ ਹਿੱਲੇ ਬੰਦ।
ਧਮਕੋਂ ਕੋਹਿਸਤਾਨ[6] ਦੇ ਟੁੱਟ ਗਏ ਪੈਵੰਦ[7]।

ਅੰਦਰ ਤਬਕ ਜ਼ਿਮੀਨ ਦੇ ਜੁੰਬਿਸ਼[8] ਗਈ ਤਮਾਮ।
ਧਰਤ ਚੁਕੀ ਜਿਸ ਬਲਦ ਨੇ ਹੋਇਆ ਬੇਆਰਾਮ।
ਸੁੰਬਾਂ ਦੀ ਲਤ ਛੇੜ ਥੀਂ ਉਡਿਆ ਤਖ਼ਤ ਜ਼ਿਮੀਨ।
ਚਾੜ੍ਹ ਹਵਾਇ ਰੋਹੜਿਆ ਕਰ ਕੇ ਗਰਦ ਮਹੀਨ।

ਤਾਜ਼ੀ ਥਰ ਥਰ ਕੰਬਦੇ ਸੁਣ ਤੁਰੀਆਂ ਦਾ ਸ਼ੋਰ।
ਸੂਰਜ ਤਪਿਆ ਤਾਪ ਥੀਂ, ਚੰਦ ਰਹਿਆ ਹੋ ਕੋਰ[9]।
ਧਰਤਿ ਨ ਦਿੱਸੇ ਆਸਮਾਂ[10], ਗਰਦ ਦਿਸੇ ਇਕ ਰੰਗ।
ਬੱਦਲ ਵਾਂਗ ਬਲਾਇ ਦੇ ਗੱਜੇ ਢੋਲ ਨਿਸੰਗ।

---

1. ਕੈਸਾ। 2. ਦੇਵੇਗਾ। 3. ਸ਼ੋਰ, ਰੌਲਾ ਰੱਪਾ। 4. ਜਾਣੋ, ਮਾਣੋ। 5. ਕਿਆਮਤ, ਪਰਲੋ। 6. ਪਹਾੜੀ ਇਲਾਕਾ। 7. ਜੋੜ, ਟੁਕੜੇ। 8. ਹਰਕਤ। 9. ਅੰਨ੍ਹਾ 10. ਆਕਾਸ਼।

ਜਦੋਂ ਨਗਾਰੇ ਜੰਗ ਦੇ ਦਿੱਤੀ ਘੱਤ ਕਹਾ ।
ਲੋਹ ਮਹਫ਼ੂਜ਼ੋਂ[1] ਉਡ ਗਏ ਨਕਸ਼ ਹਜ਼ਾਰਾਂ ਹਾ ।
ਬਖ਼ਤਕ ਜ਼ੂਪੀਂ ਚੜ੍ਹ ਗਏ ਉੱਪਰ ਇਕ ਪਹਾੜ ।
ਨਾਲੇ ਗਸਤਮ ਪਹਿਲਵਾਨ, ਜੋ ਘਰ ਗਇਆ ਉਜਾੜ ।
ਹਜ਼ਰਤ ਅਰਬ ਅਮੀਰ ਦੇ ਲਸ਼ਕਰ ਦਾ ਸਾਮਾਨ ।
ਢੁੱਕ ਅਗਾੜੀ ਵੇਖਦੇ ਕੇਡ ਉਨ੍ਹਾਂ ਦੀ ਸ਼ਾਨ ।

ਦੂਰੋਂ ਉਡਦਾ ਆਂਵਦਾ ਡਿੱਠਾ ਗਰਦ ਗ਼ੁਬਾਰ ।
ਮੋਹਰਾ ਫ਼ੌਜ ਅਮੀਰ ਦਾ ਆ ਹੋਇਆ ਇਜ਼ਹਾਰ ।
ਜਾਂ ਉਹ ਨੇੜੇ ਆਇਆ ਨਜ਼ਰੀਂ ਪਿਆ ਨਿਸ਼ਾਨ ।
ਬਹੁਤ ਬੁਲੰਦ ਅਜ਼ੀਮ[2] ਤੇ ਆਹਾ ਆਲੀਸ਼ਾਨ ।

ਹੇਠਾਂ ਓਸ ਨਿਸ਼ਾਨ ਦੇ ਘੋੜੇ ਦਾ ਅਸਵਾਰ ।
ਕੱਦ ਚੁਰੰਜਾ ਗਜ਼ਾਂ ਦਾ ਚੌੜਾ ਬਾਝ ਸ਼ੁਮਾਰ ।
ਲੰਘ ਕੰਨਾਂ ਥੀਂ ਅਸਪ ਦੇ ਵਧਿਆ ਸ਼ਿਕਮ[3] ਅਗੇਰ[4] ।
ਦੋਵੇਂ ਗੋਡੇ ਕਾਠੀਆਂ ਉੱਚੇ ਬਹੁਤ ਵਧੇਰ ।

ਸ਼ਾਹਾਨਾ[5] ਗਲ ਪੈਰਹਨ[6] ਸੀਸ ਮੁਰੱਸਾ[7] ਭਾਜ ।
ਜਿਸਦੀ ਅੰਦਰ ਜੜਤ ਦੇ ਹੋਇਆ ਸਰਫ਼[8] ਖ਼ਿਰਾਜ[9] ।
ਗਿਰਦ ਬਗਿਰਦੇ ਆਂਵਦਾ ਲਸ਼ਕਰ ਜ਼ੀਨਤਦਾਰ[10] ।
ਵਾਂਗੂ ਗੁਲਾਂ ਬਹਾਰ ਦੇ ਨਕਸ਼ ਖੁਲ੍ਹੇ ਗੁਲਜ਼ਾਰ ।

ਜ਼ੂਪੀਂ ਵੇਖ ਜਵਾਨ ਨੂੰ ਰਹਿਆ ਹੈਰਤਮੰਦ[11] ।
ਜ਼ਾਹਿਰ ਨਜ਼ਰੀ ਆਂਵਦਾ ਉਸ ਦਾ ਕਦਰ ਬੁਲੰਦ ।
ਵੇਖ ਪੁਕਾਰੇ, "ਬਖ਼ਤਕਾ, ਏਹੋ ਅਰਬ ਇਮਾਮ ।"
ਬਖ਼ਤਕ ਕਹਿੰਦਾ, "ਓਸ ਦਾ ਇਹ ਹੈ ਇਕ ਗ਼ੁਲਾਮ ।

ਯਲਆਦੀ ਸਫ਼ਦਾਰ ਹੈ ਪੁਰ ਸ਼ੱਦਾਦੀ ਸ਼ੇਰ ।
ਉਮਰ ਮਿਅਦੀ ਬਿਨ ਕਰਬ ਹੈ ਜੋ ਗ਼ਾਲਿਬ ਸ਼ਮਸ਼ੇਰ ।
ਮੋਹਰੀ ਫ਼ੌਜ ਅਮੀਰ ਦਾ, ਫ਼ੌਜਾਂ ਦਾ ਮੁਖ਼ਤਾਰ ।
ਸਣ ਚੌਤਾਲੀ ਭਾਈਆਂ, ਏਹ ਸਿਪਹ ਸਾਲਾਰ ।
ਸਾਬਿਤ ਕਿਤਨੇ ਬੱਕਰੇ, ਇਸ ਦੀ ਰੋਜ਼ ਗਿਜ਼ਾ[12] ।
ਕਿਤਨੇ ਮੱਟ ਸ਼ਰਾਬ ਦੇ ਲਵੇ ਨਿਘਾਰ ਪਚਾ ।"
ਜ਼ੂਪੀਂ ਕਹਿੰਦਾ, "ਬਖ਼ਤਕਾ ! ਇਹ ਹੈ ਬੜਾ ਜਵਾਨ ।
ਫੜਿਆ ਕਿਵੇਂ ਅਮੀਰ ਨੇ, ਇਸ ਦਾ ਆਖ ਬਿਆਨ ?"

ਬਖ਼ਤਕ ਕਹਿੰਦਾ, "ਏਸ ਨੂੰ ਫੜਿਆ ਬਿਨ ਹਥਿਆਰ ।
ਅਸਪ ਸਣੇ ਚਾ ਮਾਰਿਆ ਵਿੱਚ ਜ਼ਿਮੀਨ ਉਲਾਰ ।"
ਸੁਣ ਕੇ ਜ਼ੂਪੀਂ ਗੱਲ ਨੂੰ ਹੋ ਰਹਿਆ ਹੈਰਾਨ ।
"ਹਮਜ਼ਾ ਅਰਬੀ ਹੋਇਆ ਮਰਦਾਂ ਦਾ ਸੁਲਤਾਨ ।"

---

1. ਲੋਹ ਮਹੁਫ਼ੂਜ਼ ਤੋਂ, ਅਰਥਾਤ-ਜ਼ਿਮੀਂ ਆਸਮਾਨ ਦੇ ਵਿਚਕਾਰੋਂ 2. ਵੇਡਾ, ਮਹਾਨ । 3. ਪੇਟ । 4. ਅੱਗੇ । 5. ਬਾਦਸ਼ਾਹੀ 6. ਲਿਬਾਸ, ਪੁਸ਼ਾਕ । 7. ਰਤਨ ਜੜਿਤ । 8. ਖ਼ਰਚ । 9. ਮਹਸੂਲ ਜ਼ਿਮੀਨ ਦਾ ਹਾਲੀ ਮੁਆਮਲਾ ।

ਪਿਛੋਂ ਅਰਜਦ ਆਂਵਦਾ ਦੂਰੋਂ ਪਇਆ ਨਿਗਾਹ ।
ਕੀਤਾ ਹਾਲ ਅਹਿਵਾਲ ਥੀਂ ਬਖ਼ਤਕ ਨੇ ਆਗਾਹ[1] ।
ਅਸਵਦ ਜ਼ੁਲ ਹੱਮਾਰ ਭੀ ਸਾਦ ਯਮਾਨੀ ਸ਼ੇਰ ।
ਏਹ ਚੌਤਾਲੀ ਆਂਵਦੇ ਵਾਰੋ ਵਾਰ ਦਲੇਰ ।
ਹਰ ਹਰ ਤਾਈਂ ਵੇਖ ਕੇ ਜ਼ੂਪੀਂ ਪੁਛਦਾ ਹਾਲ ।
ਬਖ਼ਤਕ ਆਖ ਸੁਣਾਵਦਾ ਸੱਚ ਸਫ਼ਾਈ ਨਾਲ ।
ਫਿਰ ਜ਼ੂਪੀਂ ਨੇ ਵੇਖਿਆ ਸੱਤ ਸੌ ਹਾਥੀ ਹੋਰ ।
ਅੱਗੇ ਪਿੱਛੇ ਹਰ ਤਰਫ਼ ਕਰਦੇ ਆਵਨ ਸ਼ੋਰ ।
ਵਿੱਚ ਸਿਆਣੇ ਉਨ੍ਹਾਂ ਦੇ ਹਾਥੀ ਦਾ ਅਸਵਾਰ ।
ਇਕ ਸੌ ਕਰ[2] ਗਜ਼ ਕੱਦ ਹੈ, ਲਸ਼ਕਰ ਦਾ ਸਰਦਾਰ ।
ਸੱਤਰ ਹਜ਼ਾਰਾਂ ਓਸਦੇ ਗਿਰਦ ਬਗਿਰਦ ਸਿਪਾਹ ।
ਜ਼ੂਪੀਂ ਵੇਖ ਜਵਾਨ ਨੂੰ ਕੰਬੇ ਹਾਲ ਤਬਾਹ ।
ਹਮਜ਼ਾ ਏਹੋ ਹੋਸੀਆ ਨਜ਼ਰੀਂ ਆਵੇ ਤੌਰ ।
ਬਖ਼ਤਕ ਕਹਿੰਦਾ, "ਮਰਦ ਹੈ ਸ਼ੇਰਹਿੰਦੀ ਲੰਧੌਰ ।
ਵਿੱਚ ਜਜ਼ਾਇਰ ਹਿੰਦ ਦੇ ਇਸਦਾ ਹੁਕਮ ਰਵਾਨ ।
ਏਹ ਬੇਟਾ ਸਾਦਾਨ ਦਾ ਸਾਹਿਬ ਜ਼ੋਰ ਜਵਾਨ ।
ਸਾਢੇ ਸੱਤ ਸੌ ਮਣਾਂ ਦੀ ਗੁਰਜ਼ੋ ਕਰਦਾ ਕਾਰ ।
ਗਰਦ ਉਡਾਵੇ ਮਰਦ ਦੀ ਕਰੇ ਜਦਾਈਂ ਵਾਰ ।
ਇਕ ਤੇ ਜ਼ਰਬੋਂ ਧਰਤਿ ਵਿੱਚ ਕਰਦਾ ਗ਼ਰਕ ਹਿਸਾਰ[3] ।
ਜ਼ੋਰਾਵਰ ਯਲ[4] ਹਿੰਦ ਦੀ, ਧੁੱਮ ਜਿਹਦੀ ਸੰਸਾਰ ।
ਜ਼ੂਪੀਂ ਪੁੱਛੇ, "ਕਿਸ ਤਰ੍ਹਾਂ ਇਸਨੂੰ ਪਕੜ ਲਇਆ ?
ਅੰਦਰ ਵਸ ਅਮੀਰ ਦੇ ਕਿਉਂ ਕਰ ਆਣ ਪਇਆ ?"
ਬਖ਼ਤਕ ਕਹਿੰਦਾ, "ਏਸ ਦੀ ਕਮਰੋਂ ਫੜੀ ਦੁਵਾਲ[5] ।
ਚੁੱਕ ਜ਼ਿਮੀਂ ਤੇ ਮਾਰਿਆ, ਬੰਨ੍ਹ ਲਇਆ ਫ਼ਿਲਹਾਲ[6] ।"
ਜ਼ੂਪੀਂ ਕਹੇ, "ਹਰਾਮੀਆਂ ! ਐ ਗਸਤਮ ਮੁਰਦਾਰ ।
ਤੂੰ ਕਹਿੰਦਾ ਸੀ ਕੁਝ ਨਹੀਂ ਹਮਜ਼ਾ ਅਰਬ ਸਵਾਰ
ਏਹ ਜਿਸਦੇ ਵਿੱਚ ਖ਼ੂਬੀਆਂ, ਪਕੜੇ ਏਡ ਜਵਾਨ ।
ਕਿਉਂਕਰ ਕਹੀਏ ਹੋਵਸੀ ਆਜਿਜ਼[7] ਸਰਗਰਦਾਨ[8] ।"
ਗਸਤਮ ਕਹਿੰਦਾ, "ਜਾਣਦਾ ਹਮਜ਼ਾ ਜਾਦੂ ਕਾਰ ।
ਜਾਦੂ ਕਰਕੇ ਓਸ ਨੇ ਪਕੜ ਲਏ ਸਰਦਾਰ ।
ਏਹ ਤਜੱਮੁਲ[9] ਓਸਦਾ ਜੋ ਕੁਝ ਨਜ਼ਰ ਪਇਆ ।
ਸਭ ਸਾਡਾ ਅਸਬਾਬ ਹੈ, ਉਸ ਦਾ ਵਿੱਚ ਕਿਆ ?

1. ਜਾਣੂ, ਪਰਿਚਿਤ । 2. ਡਸ 3. ਕਿਲੇ । 4. ਬਹਾਦਰ, ਜੋਧੇ, ਪਹਿਲਵਾਨ । 5. ਪੇਟੀ । 6. ਝੱਟਪੱਟ, ਉਸੇ ਵਕਤ । 7. ਨਿਤਾਣਾ ਲਾਚਾਰ । 8. ਪਰੇਸ਼ਾਨ ਹਾਲ । 9. ਆਨਸ਼ਾਨ, ਦੂਅਬ ਦਾਬ ।

ਕੀ ਉਸ ਦੇ ਵਿੱਚ ਮਰਦੁਮੀ[1] ਤੇ ਕੀ ਉਸ ਦੀ ਸ਼ਾਨ ?
ਮਾਲ ਅਸਾਡਾ ਲੁੱਟ ਕੇ ਸ਼ਾਨ ਦਿਖਾਈ ਆਣ ।"
ਸੁਣ ਕੇ ਜ਼ੂਪੀਂ ਹੱਸਿਆ, ਕਹਿੰਦਾ, "ਬੱਸ, ਲਈਨ[2] ?
ਕਿਵੇਂ ਤੁਸਾਂ ਨੂੰ ਲੁੱਟਿਆ ਜੇ ਉਹ ਮਰਦ ਨਹੀਂ ?"
ਏਹ ਜਾਦੂਗਰ ਅਰਬ ਥੀਂ ਪਇਆ ਤੁਸਾਂ ਪਰ ਆ ।
ਪੱਸਲੀਆਂ ਵਿੱਚ ਤੁੱਧ ਭੀ ਜਾਦੂ ਲਇਆ ਕਰਾ ।
ਤੋੜ ਗਵਾਈਆਂ ਤੇਰੀਆਂ ਪੱਸਲੀਆਂ ਦੋ ਠੀਕ ।
ਤਿਸ ਦਿਨ ਦਾ ਤੂੰ ਜਾਣਿਆ ਏਹ ਜਾਦੂ ਬਾਰੀਕ ।
ਚਾੜ੍ਹ ਲਿਆਂਦੋ ਅਸਾਂ ਨੂੰ ਮੁਲਕੋਂ ਆਵਾਗੌਣ ।
ਹੁਣ ਜਾਦੂਗਰ ਮਰਦ ਦੇ ਨਾਲ ਲੜੇਗਾ ਕੌਣ ?"
ਸੁਣ ਗਸਤਮ ਖਾਮੋਸ਼[3] ਹੋ ਗਰਦਨ ਗਇਆ ਨਿਵਾ ।
ਲਸ਼ਕਰ ਵੇਖ ਅਮੀਰ ਦਾ ਮੁਗ਼ਲ ਗਏ ਗ਼ਮ ਖਾ ।
ਤਦ ਨੂੰ ਲਸ਼ਕਰ ਅਰਬ ਦਾ ਹੋਇਆ ਹੋਰ ਪਦੀਦ[4] ।
"ਹਾਕਿਮ ਇਸ ਦਾ ਕੌਣ ਹੈ ?" ਜ਼ੂਪੀਂ ਕਹੇ ਪਲੀਦ[5] ।
ਬਖ਼ਤਕ ਆਖ ਸੁਣਾਂਵਦਾ ਦੂਰੋਂ ਦੇਖ ਖਲੋ ।
"ਲਖਨੌਤੀ ਦੇ ਬਾਦਸ਼ਾਹ ਏਹ ਸ਼ਾਹਜ਼ਾਦੇ ਦੋ ।
ਇਹ ਅਗਲਾ ਔਰੰਗ ਹੈ ਦੂਜਾ ਹੈ ਕੌਰੰਗ ।
ਖ਼ੁਸਰ ਪੁਰੀ[6] ਲੰਧੌਰ ਦੇ ਏਹ ਦੋ ਗ਼ਾਲਿਬ[7] ਜੰਗ ।"
ਹੋਰ ਸਵਾਰੀ ਆਂਵਦੀ ਪਿੱਛੋਂ ਜ਼ੀਨਤਦਾਰ[8] ।
ਸੱਤਰ ਗਜ਼ ਦਾ ਕੱਦ ਹੈ ਵਿੱਚ ਸਿਪਹ ਸਾਲਾਰ[9] ।
ਪੁਛਿਆ, "ਕਿਹੜੇ ਥਾਉਂ ਦਾ ਇਹ ਫ਼ਰਮਾਨ ਰਵਾ[10] ?
ਦੇਖ ਅਜੇਹਾ ਦਬਦਬਾ ਚੱਲੀ ਜਾਨ ਹਵਾ ।"
"ਬੇਟਾ ਹੈ ਸ਼ਹਿਪਾਲ ਦਾ, "ਕਹਿਆ, "ਨਾਮ ਚਪੂਲ ।
ਭਾਈ ਹੈ ਲੰਧੌਰ ਦਾ ਸਰਨਦੀਪੀ ਮਕਬੂਲ ।[11]
ਦੋ ਸ਼ਾਹਜ਼ਾਦੇ ਆਂਵਦੇ ਪਿੱਛੋਂ ਪਏ ਧਿਆਨ ।
ਤਾਜ ਮੁਰੱਸੀ[12] ਸਿਰਾਂ ਤੇ ਦੋਵੇਂ ਆਲੀਸ਼ਾਨ[13] ।
ਪੁਛਿਆ, "ਇਹ ਦੋ ਕੌਣ ਹਨ ਲਸ਼ਕਰ ਦੇ ਸਰਦਾਰ ?"
ਕਹਿਆ, "ਸ਼ਾਹ ਯੂਨਾਨ ਦੇ ਹੈਨ ਸਿਪਹ ਸਾਲਾਰ ।
ਇਕ ਜੋ ਆਇਆ ਖ਼ਤ ਲੈ, ਬਚਿਆ ਫੇਰ ਗਇਆ ।
ਜਿਹੜਾ ਵਿੱਚ ਦਰਦਾਰ ਦੇ ਧੂਹ ਤਲਵਾਰ ਪਇਆ ।
ਨਾਮ ਪੁੱਛੇਂ ਜੋ ਏਸ ਦਾ, ਹੈ ਇਸਤਫ਼ਤਾਨੂਸ ।
ਦੂਜਾ ਭਾਈ ਵੇਖ ਲੈ ਨਾਮ ਵਰਸਤਫ਼ਨੂਸ ।"
ਪਿੱਛੋਂ ਆਏ ਹੋਰ ਦੋ ਸ਼ਾਹਜ਼ਾਦੇ ਖ਼ੁਸ਼ਹਾਲ ।
ਆਲੀਸ਼ਾਨ ਅਫ਼ਵਾਜ[14] ਥੀਂ, ਸਾਹਿਬ ਜ਼ੋਰ ਕਮਾਲ ।

---

1. ਬਹਾਦੁਰੀ । 2. ਲਾਨਤੀਆ । 3. ਚੁੱਪ । 4. ਜ਼ਾਹਿਰ, ਪ੍ਰਤੱਖ । 5. ਅਪਵਿਤ੍ਰ, ਨਾਪਾਕ । 6. ਸਾਲ਼ੇ । 7. ਵਿਜਈ । 8. ਸਜਧਜ ਵਾਲੀ । 9. ਫ਼ੌਜ ਦਾ ਪ੍ਰਮੁਖ ਮੋਢੀ । 10. ਹਾਕਿਮ । 11. ਪ੍ਰਵਾਨਿਤ । 12. ਜੜਾਊ । 13. ਬੁਲੰਦ ਸ਼ਾਨ ਵਾਲੇ ।

ਪੁੱਛਿਆ, "ਇਹ ਦੋ ਕੌਣ ਹਨ ? "ਕਹਿਆ, "ਅਸਕਲਾਨ।
ਦੂਜਾ ਅਸਕੀਬਾਨ ਹੈ, ਰੂਮੀ ਮਰਦ ਜਵਾਨ।"
ਫੇਰ ਆਵਾਜ਼ਾ ਆਇਆ ਜ਼ੂਪੀਂ ਦੇ ਵਿੱਚ ਗੋਸ਼[1] ।
ਹੁੰਦਾ ਆਵੇ ਪੋਸ਼ ਪੋਸ਼.[2] ਸੁਣ ਉਡ ਚੱਲੇ ਹੋਸ਼।
ਜ਼ੂਪੀਂ ਪੁੱਛੇ. "ਬਖ਼ਤਕਾ ! ਆਇਆ ਹੋਗੁ ਅਮੀਰ।"
ਸੁਣ ਬਖ਼ਤਕ ਦੀ ਚਸ਼ਮ[3] ਥੀਂ ਵਗੇ ਦੁਖਾਂ ਦਾ ਨੀਰ।
ਰੋ ਕਹਿੰਦਾ, "ਮੈਂ ਏਸ ਥਾਂ ਦੱਸਾਂ ਨਾਮ ਕਿਆ ?
ਝੁੱਗਾ ਝਾਹਾ ਅਸਾਂ ਦਾ ਜਿਸ ਨੇ ਲੁਟ ਲਇਆ ।
ਆ ਅੱਗੇ ਅਉਲਾਦ ਦੇ ਬਾਜ਼ੀ ਪਾਈ ਜਿਨ।
ਖੂਹੇ ਵਿੱਚ ਯੂਨਾਨ ਦੇ ਸੰਨ੍ਹ ਲਗਾਈ ਜਿਨ।
ਉਮਰ ਉਮੱਈਆ ਚੋਰ ਹੈ ਕਹਿਰੀ ਜ਼ਹਿਰੀ ਨਾਗ ।
ਵਕਤ ਨਵਕਤ ਅਮੀਰ ਨੂੰ ਨਾਚ ਦਿਖਾਵੇ ਰਾਗ ।
ਤੇ ਜਿਸ ਦੇ ਵਿੱਚ ਹੱਥ ਦੇ ਦਰਦ ਦੁੱਖਾਂ ਦੀ ਵਾਗ।
ਜਿਹੜਾ ਮੁੱਢ ਕਦੀਮ ਦਾ ਮੈਥੀਂ ਰਖਦਾ ਲਾਗ ।
ਇਹ ਉਸ ਦੇ ਅਯਾਰ ਹਨ ਕਰਦੇ ਸ਼ੋਰ ਪੁਕਾਰ।
ਆਹੇ ਇਸਦੀ ਤਾਬਿਆ ਬਾਰਾਂ ਕੁੱਲ ਹਜ਼ਾਰ।"
ਜਾਂ ਜ਼ੂਪੀਂ ਨੇ ਵੇਖਿਆ ਕਰਕੇ ਖ਼ੂਬ ਧਿਆਨ।
ਤੇਰਾਂ ਗਜ਼ ਦਾ ਕੱਦ ਹੈ ਪੈਦਲ ਇਕ ਜਵਾਨ ।
ਰੰਗ ਮਿੱਟੀ ਵਿੱਚ ਨੀਲ ਦੇ ਧੋਇਆ ਸਤ ਸਤ ਵਾਰ।
ਭੂਰਾ ਸੁਰਖ਼ ਲਿਬਾਸ ਤੇ ਤਨ ਸਾਰੇ ਪੁਰ ਕਾਰ।
ਟੋਪ ਸਿਰੇ ਤੇ ਪੰਜ ਗਜ਼, ਲੂੰਬੜ ਦੀ ਵਿੱਚ ਦੁੱਮ ।
ਬਗ਼ਲੇ ਮੈਲਾ ਤੋਬਰਾ ਕਦੀ ਨ ਧਰਿਆ ਖ਼ੁੱਮ
ਜ਼ੂਪੀਂ ਉਸ ਵੱਲ ਵੇਖਕੇ ਹੱਸ ਪਾਇਆ ਮੁਰਦਾਰ
"ਵਾਹ ! ਹਮਜ਼ੇ ਦੇ ਯਾਰ ਦੀ ਸ਼ਕਲ ਹਸਾਵਨ ਹਾਰ।"
ਬਾਰਾਂ ਹਜ਼ਾਰ ਓਸ ਦੇ ਪਿੱਛੇ ਮਰਦ ਗ਼ੁਲਾਮ ।
ਤਾਜ ਮੁਰੱਸਾ ਸਿਰਾਂ ਤੇ ਜ਼ੱਰੀਂ ਕਮਰ ਤਮਾਮ ।
ਘੋੜੇ ਅੰਦਰ ਹੱਥ ਦੇ ਸਭਨਾਂ ਫੜੇ ਤਿਆਰ ।
ਜ਼ੀਨਤ ਜ਼ੇਬ[6] ਸ਼ੁਮਾਰ ਨਾ, ਸਾਰੇ ਜ਼ੱਰੀਂ ਕਾਰ ।
ਪਰ ਕੋਈ ਵਿੱਚ ਇਨ੍ਹਾਂ ਦੇ ਮੂਲ ਨਹੀਂ ਅਸਵਾਰ।
ਟੁਰੇ ਪਿਆਦੇ ਆਂਵਦੇ ਘੋੜੇ ਪਕੜ ਤਿਆਰ।
ਜ਼ੂਪੀਂ ਕਹਿੰਦਾ, "ਇਹ ਕਿਉਂ ਹੁੰਦੇ ਨਹੀਂ ਅਸਵਾਰ ?"
ਕਹਿਆ "ਪੈਦਲ ਆਂਵਦਾ ਇਨ੍ਹਾਂ ਦਾ ਸਰਦਾਰ।"
ਦੇਖ ਮੁਗ਼ਲ ਵਲ ਉਮਰ ਦੇ ਹਸਦਾ ਸੀ ਮਜਹੂਲ[7]।
ਬਖ਼ਤਕ ਰੋ ਰੋ ਆਖਦਾ, "ਭਾਈ ! ਹੱਸ ਨ ਮੂਲ।

---

1. ਕੰਨ। 2. ਹਟੋ, ਹਟੋ, ਇਕ ਪਾਸੇ ਹੋਵੋ। 3. ਅੱਖਾਂ। 4. ਜੜਾਊ। 5. ਸੁਨਹਿਰੀ । 6. ਸਜਧਜ। 7. ਜਾਹਿਲ ਮੂਰਖ।

ਆਫ਼ਤ* ਦੀ ਵਲ ਵੇਖਕੇ ਨਾ ਹੋਵੀਂ ਦਿਲ ਸ਼ਾਦ[1] ।
ਏਸੇ ਨੇ ਕਰ ਜਾਵਣੇ ਫੇਰ ਕਈ ਬਰਬਾਦ ।
ਇਸ ਸੂਰਤ ਵਲ ਵੇਖਕੇ ਮੇਰੀ ਜਾਨ ਜਲੇ ।
ਤੇ ਸੀਨੇ ਵਿੱਚ ਵੇਖਕੇ ਦੋ ਗਿਠ ਲਾਟ ਬਲੇ ।
"ਹਮਜ਼ਾ ਹੁੰਦਾ ਪੰਜ ਸੈ ਏਹ ਨਾ ਹੁੰਦਾ ਚੋਰ ।
ਸਾਨੂੰ ਖ਼ੌਫ਼ ਨ ਜ਼ਰਾ ਸੀ, ਕੁਝ ਨ ਹੁੰਦਾ ਸ਼ੋਰ ।
ਏਹ ਬਲਾਇ ਅਜ਼ੀਮ[2] ਹੈ, ਹੱਸ ਨ ਭਾਈ ! ਤੂੰ ।
ਇਕ ਦਿਨ ਰੋਣਾ ਪਾਵਸੀ ਏਹੋ ਮਰਦਾਂ ਨੂੰ ।
ਇਸ ਦੇ ਹੱਥੋਂ ਰੋਂਵਦੇ ਵਡੇ ਵਡੇ ਸਰਦਾਰ ।
ਏਹੋ ਮੁੱਢ ਫ਼ਸਾਦ ਦਾ ਕਰਦਾ ਮਕਰ ਹਜ਼ਾਰ ।"
ਇਹ ਆਹੇ ਇਸ ਗੱਲ ਵਿੱਚ, ਹੋਇਆ ਸ਼ੋਰ ਬੁਲੰਦ ।
ਜਿਸ ਨੂੰ ਸੁਣਕੇ ਅਕਲ ਦੇ ਟੁੱਟ ਗਏ ਪੈਵੰਦ[3] ।
ਇਹ ਕੀ ਆਫ਼ਤ ਆਂਵਦੀ, ਇਸ ਵਿੱਚ ਭੇਤ ਕਿਆ ?
ਸੁਣ ਜ਼ੂਪੀਂ ਇਸ ਸ਼ੋਰ ਨੂੰ ਹੋ ਬੇਹੋਸ਼ ਗਇਆ ।
ਬਖ਼ਤਕ ਪਕੜ ਉਠਾਂਵਦਾ ਜ਼ੂਪੀਂ ਨੂੰ ਮੁਰਦਾਰ ।
ਕਹਿੰਦਾ, "ਮੁਗ਼ਲਾ ! ਹੋਸ਼ਕਰ ਕੇਡਕੁ ਬੜੀ ਪੁਕਾਰ ।
ਝੰਡੇ ਅਰਬ ਅਮੀਰ ਦਾ ਸ਼ੋਰ ਹੋਇਆ ਇਜ਼ਹਾਰ[4] ।
ਵੇਲਾ ਹੈ ਹੁਣ ਵੇਖ ਲੈ ਮਰਦਾਂ ਦਾ ਦੀਦਾਰ ।
ਜਿਸਦੇ ਵੇਖਣ ਵਾਸਤੇ ਆਇਓਂ ਕਸਦ[5] ਉਠਾ ।
ਹੋਸ਼ ਸਮ੍ਹਾਲ ਨਿਗਾਹ ਕਰ ਇਹ ਹੈ ਵਕਤ ਲਿਕਾ[6] ।
ਵੇਖ ਜੁ ਅਰਬੀ ਆਫ਼ਤਾਬ[7] ਲੱਗਾ ਹੋਣ ਨਮੂਦ[8] ।
ਮਰਦਾ ! ਸ਼ਕਲ ਹਰੀਫ਼ ਦੀ ਵੇਖ ਹੋਸੇਂ ਖ਼ੁਸ਼ਨੂਦ[9] ।"
ਜ਼ੂਪੀਂ ਹੋਸ਼ ਸਮ੍ਹਾਲ ਕੇ, ਪੁਛਦਾ ਹੋ ਹੈਰਾਨ ।
"ਕਿਸ ਨੇ ਏਹੁ ਬਣਾਇਆ ਝੰਡਾ ਆਲੀਸ਼ਾਨ ?"
ਕਹਿਆ, "ਬੁਜ਼ੁਰਜਮਿਹਰ ਨੇ ਇਹ ਬਣਾਇਆ ਸੀ ।
ਅੰਦਰ ਅਰਬ ਅਮੀਰ ਦੇ ਪਾਸ ਪੁਚਾਇਆ ਸੀ ।"
ਫੇਰ ਸਵਾਰੀ ਆਂਵਦੀ, ਮਲਕਾਂ[10] ਵਰਗੀ ਫ਼ੌਜ ।
ਜ਼ੀਨਤ ਜੇਬ[11] ਸਿਪਾਹ ਦੀ ਹਰ ਥਾ ਮਾਥੇ ਮੌਜ ।
ਜ਼ੂਪੀਂ ਵੇਖੇ ਆਂਵਦਾ ਲਸ਼ਕਰ ਦਾ ਸਰਦਾਰ ।
ਕੱਦ ਅਠਾਰਾਂ ਗਜ਼ਾਂ ਦਾ ਪੰਜ ਗਜ਼ ਅਰਜ਼ ਸ਼ੁਮਾਰ[12] ।
ਸੁਰਖ ਤਮਾਮੀ ਰੰਗ ਸੀ ਚਿਹਰਾ ਖ਼ੂਬ-ਕੁਸ਼ਾਦ[13] ।
ਖ਼ਾਲ[14] ਸਬਜ਼ ਵਿੱਚ ਅਬਰੂਆਂ,[15] ਚਿਹਰਾ ਖੰਦਾ[16] ਸ਼ਾਦ[17] ।
ਚੰਦੋਂ ਸੂਰਤ ਸੋਹਣੀ, ਬਹੁਤ ਅਜੀਬ ਜਮਾਲ[18] ।
ਖ਼ੂਨੀ ਸ਼ਕਲ ਲਡਿੱਕਦੀ ਦਲਕੇ ਲਾਲੋਂ ਲਾਲ ।

* ਵਿਪਤਾ । 1. ਖ਼ੁਸ਼ । 2. ਬਹੁਤ ਵੱਡੀ । 3. ਜੋੜ । 4. ਪ੍ਰਗਟ । 5. ਇਰਾਦਾ । 6. ਦਰਸ਼ਨ, ਦੀਦਾਰ । 7. ਸੂਰਜ 8. ਚੜ੍ਹਨ । 9. ਪ੍ਰਸੰਨ, ਖ਼ੁਸ਼ । 10. ਦੇਵਤੇ, ਫਰਿਸ਼ਤੇ । 11. ਸਜ਼ਧਜ । 12. ਚੌੜਾਈ ਦੀ ਗਿਣਤੀ । 13. ਖੁਲ੍ਹਾ ਚੌੜਾ । 14. ਤਿਲ, ਮਹੁਕੇ । 15. ਭੇਹਾਂ । 16. ਹਸਮੁਖ । 17. ਪ੍ਰਸੰਨ । 18. ਸ਼ਕਲ ਸੂਰਤ, ਰੂਪ ਰੰਗ ।

ਖ਼ਿੰਗ ਨਬੀ ਇਸਹਾਕ ਦੇ ਉੱਪਰ ਹੈ ਅਸਵਾਰ ।
ਲਾਲ ਕਮਾਨ ਇਸ਼ਹਾਕ ਦੀ ਅੰਦਰ ਹੱਥ ਤਿਆਰ ।
ਯਾਰਾਂ ਭਾਈ ਆਂਵਦੇ ਪਿੱਛੇ ਖ਼ੂਬ ਜਵਾਨ ।
ਤੀਹ ਹਜ਼ਾਰ ਗ਼ੁਲਾਮ ਭੀ ਨਾਲੋਂ ਨਾਲ ਰਵਾਨ ।
ਜ਼ੂਪੀਂ ਕਹਿੰਦਾ ਵੇਖ ਕੇ, "ਏਹੋ ਅਰਬ ਅਮੀਰ ।
ਜਿਸ ਨੇ ਵਿੱਚ ਮੈਦਾਨ ਦੇ ਕੀਤੇ ਮਰਦ ਅਸੀਰ[1] ।"
ਬਖ਼ਤਕ ਕਹਿੰਦਾ, "ਵੇਖ ਲੈ, ਏਹੋ ਓਹ ਬਲਾ ।
ਮੁਲਕਾਂ ਦੇ ਵਿੱਚ ਤੁੱਧ ਨੇ ਜਿਸ ਦੀ ਸੁਣੀ ਕਹਾ ।"
ਹਮਜ਼ੇ ਦਾ ਕੱਦ ਵੇਖ ਕੇ ਮੁਗ਼ਲ ਰਹਿਆ ਹੈਰਾਨ ।
"ਕਿਉਂਕਰ ਪਕੜੇ ਏਸ ਨੇ ਵਡੇ ਮਰਦ ਜਵਾਨ ?
ਕੱਦ ਜਿਨ੍ਹਾਂ ਦੇ ਏਸ ਥੀਂ ਆਹੇ ਬਹੁਤ ਵਧੇਰ ।
ਕਿਉਂ ਕਰ ਰਣ ਵਿੱਚ ਪਕੜਦਾ ਅਰਬ ਅਮੀਰ ਦਲੇਰ ?"
ਬਖ਼ਤਕ ਕਹਿੰਦਾ, "ਵੇਖਸੈਂ ਤੂੰ ਭੀ ਵਿੱਚ ਮੈਦਾਨ ।
ਮਰਦਾਂ ਨੂੰ ਲੈ ਜਾਵਸੀ ਜ਼ਿਮੀਓਂ ਵਲ ਅਸਮਾਨ ।"
ਉੱਤਰ ਗਏ ਪਹਾੜ ਥੀਂ ਲਸ਼ਕਰ ਵਲ ਸਰਦਾਰ ।
ਆ ਅਪਣੀ ਵਿੱਚ ਫ਼ੌਜ ਦੇ ਕਰਦੇ ਸਫ਼ਾਂ ਤਿਆਰ ।
ਹਜ਼ਰਤ ਅਰਬ ਅਮੀਰ ਨੇ ਫ਼ੌਜ ਦਿਤੀ ਖਲਿਹਾਰ ।
ਕਰਕੇ ਸਫ਼ਾਂ ਮੁਕਾਬਲੇ ਸ਼ੁਰੂ ਕਰੇ ਪੈਕਾਰ[2] ।
ਜਾਂ ਹੋਈਆਂ ਆਰਾਸਤਾ[3] ਫ਼ੌਜਾਂ ਦੋਵੇਂ ਦਾ ।
ਵਿੱਚ ਮੈਦਾਨ ਨਕੀਬ[4] ਨੇ ਕੀਤੀ ਆਣ ਨਿਦਾ[5] ।
"ਕੋਈ ਮਰਦ ਬਹਾਦੁਰੋ ! ਆਵੇ ਵਿੱਚ ਮੈਦਾਨ ।
ਆਣ ਕਰੇ ਮਰਦਾਨਗੀ ਮਰਦਾਂ ਨਾਲ ਅਯਾਨ[6] ।
ਲਾਖਾਂ ਦੇ ਵਿੱਚ ਨਾਮਵਰ ਕੌਣ ਕੋਈ ਅੱਜ ਹੋ ।
ਚਾਲਾ ਕਰਕੇ ਚਾਬੁਕੀ ਹੱਥ ਦਿਖਾਵੇ ਦੋ ।
ਫ਼ੌਲਾਦੀ ਤਨ ਜ਼ੋਰਵਰ ਕੌਣ ਕੋਈ ਮਰਦਾਨ ?
ਆਣ ਨਿਤਾਰੇ ਮਰਦੁਮੀ ਮਰਦਾਂ ਦੇ ਮੈਦਾਨ ।"
ਸੁਣ ਕੇ ਵਾਲੀ ਅਰਬ ਦਾ ਖ਼ੁਦ ਹੋਇਆ ਅਸਵਾਰ ।
ਖ਼ਿੰਗ ਦਬੀ ਮੈਦਾਨ ਦੇ ਆ ਵੜਿਆ ਵਿਚਕਾਰ ।
ਖ਼ਿੰਗ ਦਿਲ਼ਾਵਰ ਅਰਬ ਦਾ, ਜੰਗਾਂ ਦਾ ਮੁਸ਼ਤਾਕ[7] ।
ਚਾਰ ਵਜਣ ਸੁਮਬਾਲੀਆਂ ਧਰਤੀ ਖੜਕ ਤੜਾਕ ।
ਦੋ ਦੋ ਨੇਜ਼ੇ ਉੱਛਲੇ ਭਵੇਂ ਹਵਾਈ ਹੋ ।
ਬਰਕ[8] ਦਰਖ਼ਸ਼ਾਂ[9] ਜ਼ਿਮੀਂ ਤੇ ਗੁਲਰੁਖ਼[10] ਤੇ ਖ਼ੁਸ਼ਰੋ[11] ।
ਦੁਮਚੀ ਨੂੰ ਵਲ ਚਾੜ੍ਹ ਕੇ ਗਿਰਦ ਘੁਮੇ ਮੈਦਾਨ ।
ਡਿੱਠੀ ਸ਼ਾਨ ਜਵਾਨ ਦੀ ਮੁਗ਼ਲ ਰਹੇ ਹੈਰਾਨ ।

---

1. ਕੈਦੀ । 2. ਜੰਗ । 3.ਸਜੀਆਂ । 4. ਬੰਦੀਜਨ. ਚਾਰਣ, ਢਾਢੀ । 5. ਅਵਾਜ਼ । 6. ਪ੍ਰਗਟ । 7. ਚਾਹਵਾਨ । 8.ਬਿਜਲੀ । 9. ਚਮਕਦਾਰ । 10. ਗੁਲਾਬ ਦੇ ਫੁਲ ਵਰਗਾ ਮੂੰਹ । 11 ਚੰਗੀ ਚਾਲ ਵਾਲਾ ।

ਸੰਭਲ ਖ਼ਿੰਗ ਅਮੀਰ ਤੇ ਹੋਕੇ ਖੜਾ ਸਫ਼ਾ ।
ਵਿੱਚ ਮੈਦਾਨ ਪੁਕਾਰਿਆ, ਸੁਣਦੀ ਖ਼ਲਕ ਖ਼ੁਦਾ ।
"ਮੈਂ ਹਮਜ਼ਾ, ਐ ਕਾਫ਼ਿਰੋ ! ਅਰਬੀ ਦਾ ਫ਼ਰਜ਼ੰਦ ।
ਜਿਸ ਦੇ ਕਾਰਣ ਤੁਸਾਂ ਨੇ ਕੀਤਾ ਕਾਰ ਬੁਲੰਦ ।
ਜਿਸ ਦੀਆਂ ਧੁੰਮਾਂ ਦੇਸ ਤੇ, ਵਾਹਰਾਂ ਵਿੱਚ ਜਹਾਨ ।
ਮੈਂ ਅਰਬੀ ਦਾ ਲਾਡਲਾ, ਮੱਕੇ ਦਾ ਸੁਲਤਾਨ ।
ਮੈਂ ਆਇਆ ਹਾਂ ਜੰਗ ਨੂੰ, ਕੱਢੋ ਮਰਦ ਨਿਤਾਰ ।
ਜਿਸ ਦੀ ਖ਼ਵਾਹਿਸ਼[2] ਆਇਕੇ ਹੱਥ ਕਰੇ ਦੋ ਚਾਰ ।"
ਸੁਣ ਹਮਜ਼ੇ ਦੇ ਨਾਮ ਨੂੰ ਨੱਸ ਨੱਸ ਪਈ ਸਿਪਾਹ ।
ਦੂਰੋਂ ਸਿਰੀਆਂ ਚੁੱਕ ਕੇ ਨਜ਼ਰ ਕਰਨ ਗੁਮਰਾਹ ।
ਮੁਗ਼ਲਾਂ ਦੇ ਵਿੱਚ ਪੈ ਗਿਆ ਸਾਰੇ ਸ਼ੋਰ ਪੁਕਾਰ ।
ਹਮਜ਼ਾ ਵਿੱਚ ਮੈਦਾਨ ਦੇ ਆਇਆ ਆਪ ਸਵਾਰ ।
ਨਾਜ਼ੀਂ ਭਰੇ ਜਵਾਨ ਦਾ ਵੇਖ ਲਓ ਦੀਦਾਰ ।
ਧਾਈ ਜਿਸ ਦੀ ਤੇਗ ਦੀ ਮੁਲਕਾਂ ਦੇ ਝਲਕਾਰ ।
ਦੂਰੋਂ ਦੇਖਣ ਆਂਵਦੇ ਨਸ ਨਸ ਕੇ ਕੁੱਫ਼ਾਰ ।
ਅਮ ਰਸੂਲ ਕਰੀਮ ਦੀ ਸ਼ਕਲ ਦਿਸੇ ਖੂੰ ਖ਼ਵਾਰ[2] ।
ਨਾ ਆਵੇ ਪਰ ਜੰਗ ਨੂੰ ਕੋ ਅੰਦਰ ਮੈਦਾਨ ।
ਸੂਰਤ ਦੇਖ ਜਵਾਨ ਦੀ ਥਰ ਥਰ ਕੰਬੇ ਜੁਆਨ ।
ਓੜਕ ਕਰ ਨੌਸ਼ੀਰਵਾਂ ਜ਼ੂਪੀਂ ਤਰਫ਼ ਧਿਆਨ ।
ਕਹਿੰਦਾ, "ਲੜਨੇ ਵਾਸਤੇ ਕੋਈ ਘੱਲ ਜਵਾਨ ।"
ਜ਼ੂਪੀਂ ਅੱਗੇ ਸ਼ਾਹ ਦੇ ਕਰਦਾ ਅਰਜ਼ ਸ਼ਕੀ[3] ।
"ਅਸੀਂ ਨ ਹੱਥ ਅਮੀਰ ਦੇ ਡਿੱਠੇ ਮੂਲ ਕਦੀ ।
ਤੁਸੀਂ ਕੋਈ ਅੱਜ ਪਹਿਲਵਾਨ ਘੱਲੋ, ਜੰਗ ਕਰੇ ।
ਮਾਰੇ ਅਰਬੀ ਜ਼ਾਦ ਨੂੰ ਯਾ ਤੇ ਆਪ ਮਰੇ ।
ਅੱਜ ਵੇਖਾਂ ਹੱਥ ਅਰਬ ਦੇ, ਭਲਕੇ ਆਪ ਲੜਾਂ ।
ਮੈਨੂੰ ਕਸਮ ਮਨਾਤ[4] ਦੀ ਫਿਰ ਨਾ ਮੂਲ ਡਰਾਂ ।"
ਬਖ਼ਤਕ ਕਹਿੰਦਾ, "ਅਸਾਂ ਵਿੱਚ ਗਸਤਮ ਬਾਝ ਨ ਕੋ ।
ਜਿਹੜਾ ਨਾਲ ਅਮੀਰ ਦੇ ਲੜੇ ਮੁਕਾਬਿਲ ਹੋ ।
ਈਰਾਨੀ ਤੂਰਾਨੀਆਂ ਅੰਦਰ ਕਿਹੜਾ ਹੋਰ ?
ਜੋ ਹਮਜ਼ੇ ਨੂੰ ਆਪਣਾ ਜਾ ਦਿਖਲਾਵੇ ਜ਼ੋਰ ।
ਗਸਤਮ ਜੇਹਾ ਪਹਿਲਵਾਨ ਹੋਰ ਨਹੀਂ ਕੋਈ ਮੂਲ ।
ਇਹੋ ਨਾਲ ਅਮੀਰ ਦੇ ਲੜਨਾ ਕਰੇ ਕਬੂਲ ।
ਮਰਦਾਂ ਦਾ ਸਰਦਾਰ ਹੈ, ਸਭ ਥੀਂ ਨਾਮੀ ਹੈ ।
ਗਸਤਮ ਰੁਸਤਮ ਵਾਂਗੂ ਹੈ, ਨਾਮ ਗਿਰਾਮੀ[5] ਹੈ ।

1. ਇੱਛਾ, ਚਾਹ । 2. ਕਾਤਿਲ, ਡਰਾਉਣੀ । 3. ਸੰਗ-ਦਿਲ । ਕਠੋਰ-ਚਿੱਤ । 4. ਇਕ ਦੇਵਤਾ । 5. ਬਜ਼ੁਰਗ ।

ਫ਼ੰਦ ਬੁਲੰਦ ਅਸਫ਼ੰਦ ਦਾ ਯਾਦ ਤਮਾਮੀ ਹੈ ।
ਗਸਤਮ ਪੁਖ਼ਤਾਕਾਰ[1] ਹੈ, ਜ਼ਰਾ ਨ ਖ਼ਾਮੀ[2] ਹੈ ।''
ਸੁਣ ਗਸਤਮ ਨੇ ਜਾਣਿਆ, ''ਆਈ ਮਰਗ[3] ਜ਼ਰੂਰ ।
ਦਿਲ ਮੇਰੇ ਦਾ ਤੋੜਸੀ ਹਮਜ਼ਾਂ ਅੱਜ ਗ਼ਰੂਰ ।
ਜੇ ਹੁਣ ਜੰਗ ਨ ਕਰਾਂ ਮੈਂ, ਲਾਣਤ ਕਰੇ ਜਹਾਨ ।
ਤੇ ਜੇ ਜਾਵਾਂ ਜੰਗ ਨੂੰ ਮਰਾਂ ਅੰਦਰ ਮੈਦਾਨ ।
ਏਹੋ ਭਲਾ ਜੋ ਲੜ ਮਰਾਂ, ਜੀਵਨ ਦੇ ਸਿਰ ਖ਼ਾਕ ।
ਬਦਨਾਮੀ ਦੇ ਜੀਵਨੋਂ ਹੋਵਣ ਭਲਾ ਹਲਾਕ ।
ਕਿਤਨੀ ਵਾਰੀ ਠੋਕਰਾਂ ਖਾ ਬੈਠਾ ਵਿੱਚ ਜੰਗ ।
ਤੇ ਅੱਜ ਮਰਦਾਂ ਸਾਮ੍ਹਣੇ ਸਿਰੋਂ ਲਹਾਵਾਂ ਪੱਗ ।
ਦੌੜ ਕੁਦਾਈਆਂ ਕੀਤੀਆਂ ਮੁਲਕਾਂ ਦੇ ਵਿੱਚ ਢੇਰ ।
ਜਾਨ ਬਚਾਵਣ ਵਾਸਤੇ ਫਿਰਿਆ ਚਾਰ ਚੁਫੇਰ ।
ਮਰਨ ਨ ਪਿੱਛਾ ਛੋੜਦੀ, ਓੜਕ ਦੇਖ ਲਇਆ ।
ਖਾਵਾਂ ਰਲਿਆ ਆਪਣਾ, ਤੇ ਅੱਜ ਚੁੱਕ ਗਇਆ ।
ਸਿਰ ਪਰ ਆਈ ਆਵਣੀ, ''ਗਸਤਮ ਕਰੇ ਵਿਚਾਰ ।
ਵਿੱਚ ਬੁਰੂਜ[4] ਮੁਸ਼ੱਯਦਾ[5] ਡਰ ਡਰ ਬਹਾਂ ਹਜ਼ਾਰ ।
ਚੋਗ ਨਿਖੁੱਟੀ ਦੁਨੀਂ ਥੀਂ, ਮੈਂ ਚੁਗ ਚੁੱਕਾ ਢੇਰ ।
ਸਿਰ ਤੇ ਪਿਆ ਦਿਸਾਂਵਦਾ ਆਫ਼ਿਤ ਦਾ ਘੁਮਘੇਰ ।
ਅੱਜ ਉਧਾਰੀ ਜ਼ਿੰਦਗੀ ਮੰਗੀ ਮਿਲੇ ਨ ਮੂਲ ।
ਐ ਦੁਨੀਆਂ ! ਮੈਂ ਚੱਲਿਆ ਤੈਥੀਂ ਹਾਲ ਮਲੂਲ[6] ।
ਪੇਸ਼ ਪਈਆਂ ਅੱਜ ਕੀਤੀਆਂ, ਅਮਲਾਂ ਦੀ ਤਾਜ਼ੀਰ[7] ।
ਐ ਦਿਲ ! ਕਰਮਾਂ ਮਾਰਿਆ ! ਤੈਂ ਅੱਜ ਕੁਝ ਨਾ ਧੀਰ ।''
ਗਸਤਮ ਦਿਲ ਵਿੱਚ ਰੋਂਵਦਾ ਬਖ਼ਤਕ ਥੀਂ ਬੇਜ਼ਾਰ[8] ।
''ਗਿੱਟੇ ਲਾਇਓ ਵੈਰੀਆ ! ਕੀਤੇ ਵੈਰ ਹਜ਼ਾਰ ।
ਜੇ ਜ਼ਿੰਦਾ ਮੈਦਾਨ ਥੀਂ ਮੁੜ ਕਰ ਆਵਾਂ ਮੈਂ ।
ਇਸ ਬਖ਼ਤਕ ਬਦਬਖ਼ਤ[9] ਨੂੰ ਮਾਰ ਗਵਾਵਾਂ ਮੈਂ ।
ਅਪਨੇ ਵਾਂਗੂ ਏਸ ਨੂੰ ਅਪਨੀ ਪਾਵਾਂ ਮੈਂ ।
ਵਿੱਚੇ ਰਹਿਣੀਆਂ ਸਾਰੀਆਂ ਜੇ ਮਰ ਜਾਵਾਂ ਮੈਂ ।
ਹੱਥੀਂ ਇਸ ਬੇਦਰਦ ਨੇ ਵੈਰ ਕੀਤਾ ਬੇਸ਼ੱਕ ।
ਤੇ ਅੱਜ ਮੇਰੀ ਮਰਗ ਦਾ ਚਾਰਾ ਕੀਤਾ ਪੱਕ ।
ਵਾਏ ਦਰੇਗ ਕੁਵੇਲੜੇ ਮੇਰੀ ਜਾਨ ਚਲੀ ।
ਜਾਨ ਚਲੀ ਪਰ ਦਰਦ ਥੀਂ ਜਾਸੀ ਜਲੀ ਬਲੀ ।
ਆਪ ਮੂਏ ਜਗ ਮਰ ਗਇਆ, ਰਹੀ ਨ ਬੁਰੀ ਭਲੀ ।
ਅੱਜ ਮਾਤਮ[10] ਦਿਸ ਆਂਵਦਾ, ਘਰ ਘਰ ਗਲੀ ਗਲੀ ।

1. ਪੱਕਾ ਕੰਮ ਕਰਨ ਵਾਲਾ । 2. ਪੱਕਿਆਈ । 3. ਮੌਤ । 4. ਬੁਰਜ ਦਾ ਬਹੁ ਵਚਨ । 5. ਪੱਕਾ, ਪੁਖ਼ਤਾ । 6 ਰੰਜੀਦਾ, ਦੁਖੀ । 7. ਸਜ਼ਾ, ਦੰਡ । 8. ਦੁਖੀ । 9. ਬਦ-ਕਿਸਮਤ । 10. ਸੋਗ ।

ਉਠ ਟੁਰਿਆ ਮੈਦਾਨ ਵਲ ਗਸਤਨ ਹੋ ਲਾਚਾਰ ।
ਡਿੱਠਾ ਜਦੋਂ ਅਮੀਰ ਨੇ ਲਾਹ ਸੁੱਟੇ ਹਥਿਆਰ ।
ਦੇਖ ਅੱਗੇ ਨੌਸ਼ੀਰਵਾਂ ਜ਼ੂਪੀਂ ਅਰਜ਼ ਕਰੇ ।
'ਕਿਉਂ ਹਥਿਆਰ ਅਮੀਰ ਨੇ ਸੁੱਟੇ ਲਾਹ ਪਰੇ ?"
ਕਹਿਆ, "ਖਾਧੀ ਏਸ ਨੇ ਸੀ ਸੌਗੰਦ ਅਯਾਨ[1] ।
ਮਰਾਂ ਬੇ ਹਥਿਆਰ ਮੈਂ ਗਸਤਮ ਨੂੰ ਮੈਦਾਨ ।"
ਜ਼ੂਪੀਂ ਕਹਿੰਦਾ, "ਮਾਰਸੀ, ਕਿਵੇਂ ਬਿਨਾ ਹਥਿਆਰ ?"
ਸ਼ਾਹ ਕਹੇ, "ਹੁਣ ਦੇਖ ਲੈ ਅਰਬੀ ਦੀ ਪੈਕਾਰ[2] ।"
ਜਾਂ ਗਸਤਮ ਨੇ ਦੇਖਿਆ, ਹਮਜ਼ਾ ਬੇ ਹਥਿਆਰ ।
ਪਇਆ ਹਰਾਮੀ ਦੇਖ ਕੇ, ਜਾ ਮਾਰੀ ਤਲਵਾਰ ।
ਹਮਜ਼ੇ ਉਸ ਦੇ ਹੱਥ ਨੂੰ ਫੜਿਆ ਵਿੱਚ ਹਵਾ ।
ਹੱਥ ਘੁੱਟੇ ਤੇ ਡਿਗ ਪਈ, ਤੇਗ ਜ਼ਿਮੀਂ ਤੇ ਆ ।
ਹਮਜ਼ੇ ਮਾਰੀ ਓਸ ਨੂੰ ਫਿਰ ਉਸ ਦੀ ਤਲਵਾਰ ।
ਹੋਇ ਮੁਕਾਬਿਲ ਸ਼ੇਰ ਦੇ ਢਾਲ ਰੱਖੇ ਮੁਰਦਾਰ ।
ਜਾਂ ਲੱਗੀ ਵਿੱਚ ਢਾਲ ਦੇ, ਗੁਜ਼ਰ ਗਈ ਸ਼ਮਸ਼ੇਰ ।
ਘੋੜੇ ਸਣੇ ਪਲੀਦ[3] ਨੂੰ ਸੁੱਟੇ ਚੀਰ ਦਲੇਰ ।
ਅੱਧਾ ਸੱਜੇ ਜਾ ਪਇਆ, ਅੱਧਾ ਖੱਬੇ ਜਾ ।
ਜਾਨ ਜਹਾਨੋਂ ਕੂਚ ਕਰ, ਵੜੀ ਜਹੱਨੁਮ[4] ਜਾ ।
ਦੁੱਖੀਂ ਪੂਰੇ ਕਰ ਗਇਆ ਦੁਨੀਆਂ ਦੇ ਦਿਨ ਚਾਰ ।
ਦਰਦੀਂ ! ਵਕਤ ਨਿਭਾ ਗਇਆ ਹੋ ਵਿੱਚ ਖ਼ਲਕ ਖ਼ਵਾਰ ।
ਵੈਰੀ ਦੀ ਵਿੱਚ ਜੱਗ ਦੇ ਜੜ ਨਾ ਮੇਖ਼ ਰਹੀ ।
ਹੱਥੀਂ ਅਮਲੋਂ ਆਪਣੇ ਮਾਰੀ ਪੈਰ ਕਹੀ ।
ਜਾਂ ਗਸਤਮ ਦੋ ਹੋਇ ਕੇ ਝੜਿਆ ਵਿੱਚ ਮੈਦਾਨ ।
ਪਈ ਕਹਾ[5] ਵਿੱਚ ਕਾਫ਼ਿਰਾਂ, ਹੋਏ ਖ਼ਤਾ ਔਸਾਨ[6] ।
ਸਭ ਲਸ਼ਕਰ ਕੁੱਫ਼ਾਰ ਦਾ ਖ਼ੌਫ਼ੋਂ ਕੰਬ ਗਇਆ ।
ਰੋਵਣ ਜ਼ਾਰ ਜੁ ਜਿਨ੍ਹਾਂ ਦਾ ਬਾਬਾ ਮਾਰ ਲਇਆ ।
ਗਸਤਮ ਦੇ ਪੁਤ ਦੇਖ ਕੇ ਲਸ਼ਕਰ ਸਣੇ ਹਰਾਮ ।
ਹਮਜ਼ੇ ਉਤੇ ਆ ਪਏ ਕਰਕੇ ਜੋਸ਼ ਤਮਾਮ ।
ਹਮਜ਼ਾ ਕਹਿੰਦਾ ਫ਼ੌਜ ਨੂੰ ਕਰ ਆਵਾਜ਼ ਖਲੋ ।
"ਮੱਦਦ ਮੇਰੀ ਦੋਸਤੋ ! ਮਰਦ ਨ ਆਵੇ ਕੋ ।
ਮੇਰੀ ਮੱਦਦ ਵਾਸਤੇ ਕਾਫ਼ੀ ਹੈ ਰਹਮਾਨ[7] ।
ਦੇਖੋ ਕਤਲ ਕੁਫ਼ਾਰ ਥੀਂ ਕਿਵੇਂ ਭਰਾਂ ਮੈਦਾਨ ।"
ਇਹ ਗੱਲ ਕਹਿ ਵਿੱਚ ਕਾਫ਼ਿਰਾਂ ਬਿਜਲੀ ਵਾਂਗੁ ਪਇਆ ।
ਤੇਗ ਦੋ ਦਸਤੀ[8] ਮਾਰਦਾ ਸਫ਼ਾ ਨਿਘਾਰ ਗਇਆ ।

1. ਮਸ਼ਹੂਰ । 2. ਲੜਾਈ, ਜੰਗ । 3. ਗੰਦਾ, ਨਾਪਾਕ । 4. ਨਰਕ । 5. ਰੌਲਾ, ਸ਼ੋਰ । 6. ਹੋਸ਼ ਹਵਾਸ । 7. ਰੱਬ ਰਹੀਮ । 8. ਦੋ ਹੱਥਾਂ ਨਾਲ ।

ਤਲਵਾਰੋਂ ਕੁੱਫ਼ਾਰ ਦੀ ਦਿੱਤੀ ਫ਼ੌਜ ਉਡਾ ।
ਮੁੜ ਨੱਸਿਆ, ਦਲ ਮਾਰਿਆ, ਜਾਣ ਨ ਦਿੱਤਾ ਕਾ ।
ਧਰਤਿ ਰੱਤੋਂ ਰੰਗ ਰੱਤੜੀ, ਲਾਸ਼ਾਂ ਦੇ ਅੰਬਾਰ ।
ਵਾਰੋਵਾਰ ਦੋ ਦਸਤ ਦੀ ਤੇਗ ਨ ਬੰਨ੍ਹੇ ਵਾਰ ।
ਸਭ ਮੂਜ਼ੀ ਉਲਟਾਇ ਕੇ ਲਏ ਦਬਾ ਮਰੋੜ ।
ਤਿਨਹਾ[1] ਤੇਗ ਗੁਜ਼ਾਰ[2] ਨੇ ਸਫ਼ ਦਿਖਾਈ ਤੋੜ ।
ਗਸਤਮ ਦਾ ਪੁਤ ਦੇਖਿਆ ਜਿਸ ਦਾ ਨਾਮ ਕਬਾਦ ।
ਮਾਰੀ ਤੇਗ ਅਮੀਰ ਨੇ, ਚਾ ਕੀਤਾ ਬਰਬਾਦ ।
ਗਸਤਮ ਦਾ ਪੁੱਤ ਦੂਸਰਾ, ਕਾਰਨ ਜਿਸ ਦਾ ਨਾਮ ।
ਆਇਆ ਨਜ਼ਰ ਅਮੀਰ ਦੀ, ਚਾ ਕੀਤਾ ਕਤਲਾਮ ।
ਗਸਤਮ ਦਾ ਪੁੱਤ ਤੀਸਰਾ, ਰਾਸ਼ਕ ਨਾਮ ਹਰਾਮ ।
ਭਾਈਆਂ ਨਾਲ ਬਰਾਬਰੀ, ਲੈ ਡਿਗਿਆ ਇਨੱਾਮ ।
ਬਾਕੀ ਡਰਦੇ, ਜਾਨ ਲੈ, ਛੋੜ ਗਏ ਮੈਦਾਨ ।
ਨੱਸ ਵੜੇ ਵਿੱਚ ਕਾਫ਼ਿਰਾਂ ਰੋਂਦੇ ਸਰਗਰਦਾਨ[9] ।
ਸ਼ੇਰ ਇਕੱਲਾ ਰਹਿ ਗਿਆ, ਵਿੱਚ ਮੈਦਾਨ ਖੜਾ ।
ਮੁਗ਼ਲਾਂ ਵਾਲੀ[4] ਅਰਬ ਦਾ ਡਿੱਠਾ ਸ਼ੋਖ਼[5] ਬੜਾ ।
ਵਿੱਚ ਦਿਲਾਂ ਹੈਰਾਨੀਆਂ, ਜਾਨਾਂ ਵਿੱਚ ਅੰਦੇਹ[6] ।
ਜਿਸਦੀ ਮਗਰ ਜ਼ਰੂਰ ਹੈ ਅੰਗ ਕਰੇਸੀ ਓਹ ।
ਹਮਜ਼ਾ ਖੜਾ ਪੁਕਾਰਦਾ ਰਣ ਵਿੱਚ ਆਵੇ ਕੋ ।
ਸਾਰੇ ਜਾਨ ਬਚਾਇਕੇ ਗਏ ਗਏ ਕਿਨਾਰੇ ਹੋ ।
ਨਾ ਤਕਦਾ ਮੈਦਾਨ ਵਲ ਕੋਈ ਮਰਦ ਦਲੇਰ ।
ਕਰੇ ਪੁਕਾਰਾ ਜੰਗ ਨੂੰ ਹਮਜ਼ਾ ਅਰਬੀ ਸ਼ੇਰ ।
ਜੂਪੀਂ ਦਿਲ ਵਿੱਚ ਆਖਦਾ, "ਥੱਕਾ ਅੱਜ ਅਮੀਰ ।
ਭਲਕੇ ਇਸ ਨੂੰ ਮਾਰੀਏ, ਏਹੋ ਤੈ ਤਦਬੀਰ ।"
ਕਹੇ ਅੱਗੇ ਨੌਸ਼ੀਨਵਾਂ, 'ਰਹਿਣ ਦਿਓ ਅੱਜ ਜੰਗ ।
ਭਲਕੇ ਉੱਪਰ ਅਰਬੀਆਂ ਮੈਦਾਂ[7] ਹੋਸੀ ਤੰਗ ।
ਮਾਰਾਂ ਵਿੱਚ ਮੈਦਾਨ ਦੇ ਅਰਬੀ ਦਾ ਫ਼ਰਜ਼ੰਦ ।
ਅੱਜ ਦਾ ਦਿਨ ਵਿੱਚ ਜ਼ਿੰਦਗੀ ਕੱਟ ਲਵੇ ਖ਼ੁਰਸੰਦ[8] ।
ਵਜਵਾਵੇ ਨੌਸ਼ੀਰਵਾਂ ਬਾਜ਼ ਗਸ਼ਤ[9] ਦਾ ਢੋਲ ।
ਹਮਜ਼ਾ ਸੁਣ ਆਵਾਜ਼ ਨੂੰ ਆਇਆ ਯਾਰਾਂ ਕੋਲ ।
ਰਾਤ ਗੁਜ਼ਾਰੀ ਐਸ਼ ਥੀਂ ਜਾ ਦਿਨ ਚੜ੍ਹਿਆ ਫੇਰ ।
ਸੁਣ ਆਵਾਜ਼ ਨਕੀਬ ਦੀ ਰਣ ਵਿੱਚ ਗਇਆ ਦਲੇਰ ।
ਕਰਕੇ ਮੂੰਹ ਵਲ ਆਸਮਾਂ[10] ਕਹੇ ਅਮੀਰ ਜਵਾਨ ।
'ਮਦਦ ਤੇਰੀ ਦਾ ਆਸਰਾ ਐ ਵਾਲੀ ਅਸਮਾਨ ।

---

1. ਇਕੱਲੇ 2. ਤੇਗ (ਤਲਵਾਰ) ਗੁਜ਼ਾਰ (ਮਾਰਨ ਵਾਲੇ) ਜੋਧੇ ਨੇ । 3. ਪਰੇਸ਼ਾਨ ਹਾਲ । 4. ਮਾਲਿਕ । 5. ਦਲੇਰ, ਚਲਾਕ । 6. ਗ਼ਮ, ਚਿੰਤਾ । 7. ਮੈਦਾਨਿਜੰਗ, ਰਣਭੂਮੀ । 8. ਖ਼ੁਸ਼ੀ ਨਾਲ । 9. ਵਾਪਿਸ ਮੁੜਨਾ । 10. ਅਕਾਸ਼ ।

ਮੈਂ ਆਜਿਜ਼ ਨੂੰ ਖ਼ਾਲਿਕਾ[1] ! ਕਰ ਤੂੰ ਫ਼ਤਹਿ ਨਸੀਬ ।
ਤੇਰੀ ਯਾਰੀ ਚਾਂਹਵਦਾ, ਤੇਰਾ ਅਬਦ[2] ਗ਼ਰੀਬ ।''
ਫਿਰ ਕਰਦਾ ਵਲ ਕਾਫ਼ਿਰਾਂ ਮੂੰਹ ਅਮੀਰ ਜਵਾਨ ।
ਕਹਿੰਦਾ, ''ਆਓ, ਕਾਫ਼ਿਰੋ ! ਕੋਈ ਵਿੱਚ ਮੈਦਾਨ ।
ਦੁਨੀਆਂ ਵਿੱਚੋਂ ਜਿਸਦੀ ਰੋਜ਼ੀ ਮੁੱਕ ਗਈ ।
ਉਹ ਅਜ਼ੀਜ਼ ਜਹਾਨ ਥੀਂ, ਜਿਸ ਦੀ ਚੁੱਕ ਗਈ ।
ਆ ਅੰਦਰ ਮੈਦਾਨ ਦੇ ਮੈਥੀਂ ਜੰਗ ਕਰੇ ।
ਖਾਵੇ ਗੁਰਜ਼ ਕਪਾਲ ਤੇ, ਹੋ ਬੇਹਾਲ ਮਰੇ ।'7
ਸੁਣੀ ਪੁਕਾਰ ਅਮੀਰ ਦੀ, ਆਹਾ ਇਕ ਸਵਾਰ ।
ਮੁਗ਼ਲਾਂ ਦੀ ਵਿੱਚ ਫ਼ੌਜ ਦੇ ਬੜਾ ਸਿਪਹ ਸਾਲਾਰ ।
ਧਾ ਪਇਆ ਵਲ ਸ਼ੇਰ ਦੇ, ਘੋੜਾ ਦੱਬ ਜਵਾਨ ।
''ਲਾਫ਼ਾਂ[3] ਮਾਰ ਨ ਹਮਜ਼ਿਆ ਦੇਖ ਜ਼ਰਾ ਮੈਦਾਨ ।
ਗਸਤਮ ਵਾਂਗੁ ਨ ਜਾਣ ਲੈ ਸਭਨਾਂ ਨੂੰ ਇਕ ਹਾਣ ।
ਨਾ ਮਰਦਾਂ ਨੂੰ ਮਾਰ ਕੇ ਮੁਫ਼ਤ ਨ ਲਾਫ਼ਾਂ ਛਾਣ ।
ਮਰਦਾਂ ਦੇ ਹੱਥ ਦੇਖ ਕੇ, ਸ਼ੇਰਾਂ ਦੀ ਪੈਕਾਰ ।
ਤੈਨੂੰ ਰਣ ਵਿੱਚ ਹਮਜ਼ਿਆ ! ਟੁਕੜੇ ਕਰਸਾਂ ਚਾਰ ।
ਮੇਰੀ ਭੀ ਵਿੱਚ ਮੁਲਕ ਦੇ ਆਹੀ ਬੜੀ ਕਹਾ ।
ਤਿਨਹਾ[4] ਜਿੱਥੇ ਜਾ ਪਵਾਂ, ਲਸ਼ਕਰ ਦਿਆਂ ਉਡਾ ।
ਕੇਹੜਾ ਮੇਰੇ ਸਾਮ੍ਹਣੇ ਕਰੇ ਤਕੱਬਰ[5] ਆਣ ।
ਕਈ ਹਜ਼ਾਰ ਪਹਿਲਵਾਨ, ਮੈਂ ਮਾਰੇ ਮੈਦਾਨ ।
ਤੇਰੀ ਵਾਰੀ ਆ ਗਈ, ਤੈਨੂੰ ਕਰਾਂ ਫ਼ਨਾਹ ।
ਲਾਫ਼ਤੇਰੀ ਉਡ ਜਾਵਣੀ, ਸਾਫ਼ ਗ਼ਮਾਂ ਦੀ ਵਾ ।''
ਹਮਜ਼ਾ ਪੁੱਛੇ, ''ਕੌਣ ਹੈਂ ? ਕੀ ਹੈ ਤੇਰਾ ਨਾਮ ?
ਮੈਨੂੰ ਮਾਰਨ ਵਾਲਿਆ, ਦੱਸੀਂ ਹਾਲ ਤਮਾਮ ।''
ਕਹੇ, ''ਜ਼ਈਲੀ ਸ਼ੇਰ ਹਾਂ, ਸ਼ੇਰ ਸ਼ਿਕਨ[6] ਹਾਂ ਮੈਂ ।
ਨਾਮ ਪੁੱਛੇਂ ਤੇ ਹਮਜ਼ਿਆ ! ਮਰਦ ਫ਼ਿਗਨ ਹਾਂ ਮੈਂ ।
ਵੀਹ ਹਜ਼ਾਰਾਂ ਪਹਿਲਵਾਨ ਮੇਰਾ ਤਾਬਿਆਦਾਰ ।
ਰਹਿਣ ਪਿਆਦੇ ਰਾਤ ਦਿਨ ਹੋਂਦੇ ਨਹੀਂ ਸਵਾਰ ।
ਘੋੜੇ ਹਰਗਿਜ਼ ਉਨ੍ਹਾਂ ਦਾ ਝੱਲ ਨ ਸਕਦੇ ਭਾਰ ।
ਦੇਵਣ ਲੱਤ ਰਕਾਬ ਤੇ ਅਸਪ ਮਰਨ ਲਾਚਾਰ ।
ਪੂਰੇ ਦੋ ਸੌ ਮਣਾਂ ਦੀ ਹਰ ਹਰ ਦੇ ਹਥ ਗੁਰਜ਼ ।
ਮਾਰ ਧਸਾਵਨ ਕਹਿਰ ਥੀਂ ਵਿੱਚ ਜ਼ਿਮੀਂ ਅਲਬੁਰਜ਼[7] ।
ਖ਼ਾਸ ਮੇਰੀ ਇਹ ਗੁਰਜ਼ ਹੈ ਸੱਤ ਸੌ ਮਣਾਂ ਤਮਾਮ ।
ਤੇਰੇ ਵਰਗੇ ਯਲਾਂ[8] ਦਾ ਮਾਰ ਗਵਾਂਵਾਂ ਨਾਮ ।

---

1. ਰੱਬਾ, ਸਿਰਜਣਹਾਰ । 2. ਗ਼ੁਲਾਮ, ਸੇਵਕ । 3. ਗੱਪਾਂ । 4 ਇਕੱਲਾ । 5. ਅਭਿਮਾਨ, ਘਮੰਡ । 6. ਸ਼ੇਰਾਂ ਨੂੰ ਤੋੜਨ ਵਾਲਾ (ਮਾਰਨ) ਵਾਲਾ । 7. ਮਾਜ਼ਿੰਦਰਾਂ (ਈਰਾਨ) ਦਾ ਇਕ ਉੱਚਾ ਪਹਾੜ । 8. ਜੋਧਿਆਂ ।

ਤੇ ਇਹ ਮੇਰਾ ਕੱਦ ਹੈ ਬੱਤੀ ਗਜ਼ਾਂ ਦਰਾਜ਼[1]
ਖ਼ਲਕਤ ਥਰ ਥਰ ਕੰਬਦੀ ਦੇਖ ਅਸਾਡਾ ਸਾਜ਼ ।
ਮੇਰੀ ਅੱਗੇ ਹਮਜ਼ਿਆ ! ਤੂੰ ਲੁਕਮੇ[2] ਮਾਨਿੰਦ[3] ।
ਕਦ ਮਥੀਂ ਲ ਜਾਵਸੇਂ ਅੱਜ ਮੈਦਾਨੋਂ ਜਿੰਦ ?
ਜੇ ਤੇ ਜਾਨ ਬਚਾਵਣੀ ਮੰਨ ਮੇਰਾ ਫ਼ਰਮਾਨ ।
ਚੱਲ ਅੱਗੇ ਨੌਸ਼ੀਰਵਾਂ, ਝਬ ਦੇ ਮੰਗ ਅਮਾਨ[4] ।
ਹੇਠਾਂ ਮੇਰੀ ਗੁਰਜ਼ ਦੇ ਮੁਫ਼ਤ ਨ ਜਾਨ ਗਵਾ ।
ਨਾਮਵਰਾ ! ਇਸ ਨਾਮ ਨੂੰ ਰਹੀਂ ਨ ਲਾਜ ਲਵਾ ।"
ਮਰਦ ਫਿਗਨ ਨੂੰ ਆਖਦਾ ਸੁਣਕੇ ਅੱਮ ਰਸੂਲ ।
"ਕਰ ਲੈ ਵਾਰ ਜ਼ਈਲੀਆਂ ! ਬੋਲ ਨ ਬਹੁਤ ਫ਼ਜ਼ੂਲ ।"
ਮਰਦ ਫਿਗਨ ਨੇ ਗੁਰਜ਼ ਥੀਂ ਤਦਾਂ ਚਲਾਇਆ ਵਾਰ ।
ਰੱਖੀ ਢਾਲ ਅਮੀਰ ਨੇ ਜ਼ਰਬ[5] ਨ ਆਈ ਕਾਰ ।
ਮਰਦ ਫਿਗਨ ਦੇ ਦੇਖਿਆ ਜ਼ਿੰਦਾ ਹਮਜ਼ੇ ਨੂੰ ।
ਦੇਖ਼ ਕੇਹੇ ਹੈਰਾਨ ਹੋ, "ਕੀ ਆਫ਼ਿਤ ਹੈ ਤੂੰ ?
ਮਾਰਾਂ ਗੁਰਜ਼ ਪਹਾੜ ਤੇ ਦੇਵਾਂ ਗਰਦ ਉਡਾ ।
ਲੋਹੇ ਤਾਂਈਂ ਮਾਰ ਕੇ ਸੁਰਮਾ ਦਿਆਂ ਬਣਾ ।
ਮੈਂ ਜਾਤਾ ਤੂੰ ਮਰ ਗਿਆ, ਜ਼ਿੰਦਾ ਹੈਂ ਮਰਦਾਨ[6] ।
ਵਾਲ ਬਰਾਬਰ ਤੁੱਧ ਦਾ ਹੋਇਆ ਨਹੀਂ ਜ਼ਿਆਨ ।"
ਹਮਜ਼ਾ ਕਹਿੰਦਾ, "ਰਹਿ ਗਏ ਹੋਰ ਤੇਰੇ ਦੋ ਵਾਰ ।
ਕਰ ਲੈ ਵਾਰ ਜ਼ਈਲੀਆ ! ਅੱਲਾ ਰੱਖਣਹਾਰ ।"
ਕਰੇ ਜ਼ਈਲੀ ਵਾਰ ਦੋ ਹਮਜ਼ਾ ਗਿਆ ਸਹਾਰ ।
ਫਿਰ ਹਮਜ਼ੇ ਨੇ ਓਸ ਨੂੰ ਮਾਰੀ ਗੁਰਜ਼ ਉਲਾਰ ।
ਗੁਰਜ਼ ਲਗੀ ਵਿਚ ਢਾਲ ਦੇ ਜੰਗਲ ਪਈ ਸਦਾ[8] ।
ਘੋੜੇ ਦਾ ਲੱਕ ਟੁੱਟ ਕੇ ਪਿਆ ਜ਼ਈਲੀਆ ।
ਮਰਦ ਫ਼ਿਗਨ ਵਿੱਚ ਧਰਤਿ ਦੇ ਰੁਲਦਾ ਹਾਲ ਤਬਾਹ ।
ਖੜਾ ਅਮੀਰ ਪੁਕਾਰਦਾ, "ਮਰਦਾ ! ਹੋ ਅਗਾਹ[9] ।"
ਮਾਰੀ ਅੰਰਬ ਅਮੀਰ ਨੇ ਦੂਜੀ ਗੁਰਜ਼ ਉਠਾ ।
ਬੰਦ ਟੁਟੇ ਪਰ ਅਜੇ ਭੀ ਮਰਦ ਨ ਹੋਇਆ ਫ਼ਨਾ ।
ਤੀਜੀ ਮਾਰੀ ਗੁਰਜ਼ ਜਾਂ ਦਿਲ ਦਾ ਗਿਆ ਕਰਾਰ ।
ਮਰਦ ਜ਼ਈਲੀ ਕੰਬਦਾ ਰੋਂਦਾ ਜ਼ਾਰੋ ਜ਼ਾਰ ।
ਗੁਰਜ਼ੋਂ ਗੁਰਜ਼ੀ ਹੋਂਵਵੇਂ ਦੋਵੇਂ ਵਿੱਚ ਮੈਦਾਨ ।
ਅੰਤ ਜ਼ਈਲੀ ਥੱਕ ਕੇ ਨੇਜ਼ਾ ਲਵੇ ਜਵਾਨ ।
ਜਾਂ ਹਮਜ਼ੇ ਨੂੰ ਮਾਰਿਆ ਨੇਜ਼ਾਂ ਕਰ ਤਦਬੀਰ ।
ਅਗੋਂ ਨੇਜ਼ਾ ਆਂਵਦਾ ਪਕੜੇ ਅਰਬ ਅਮੀਰ ।

1. ਲੰਬਾ । 2. ਬੁਰਕੀ । 3. ਤਰ੍ਹਾਂ, ਭਾਂਤਿ । 4. ਪਨਾਹ, ਆਸਰਾ । 5. ਚੋਟ । 6. ਬਹਾਦੁਰਾ ! 7. ਨੁਕਸਾਨ । 8. ਆਵਾਜ਼, ਗੂੰਜ । 9. ਜਾਣੂ, ਭਾਵ-ਹੁਸ਼ਿਆਰ ।

ਮਰਦਾ ਫ਼ਿਗਨ ਥੀਂ ਖੋਹ ਕੇ ਕੀਤੀ ਮੁਖੀ ਫ਼ਨਾਹ ।
ਲਾਠੀ ਵਾਂਗੁ ਜਵਾਨ ਦੇ ਮਾਰੇ ਕਮਰ ਉਤਾਂਹ ।
ਤੇ ਨੇਜੇ ਦੀ ਜ਼ਰਬ ਥੀਂ, ਟੁਕੜੇ ਹੋਏ ਹਜ਼ਾਰ ।
ਨਾ ਡਿਗਿਆ ਪਰ ਧਰਤਿ ਤੇ ਮਰਦ ਫ਼ਿਗਨ ਅਸਵਾਰ
ਪਕੜ ਜ਼ਈਲੀ ਤੇਗ਼ ਥੀਂ ਅੱਵਲ ਵਾਰ ਕਰੇ ।
ਢਾਲੋਂ ਰੋਕ ਅਮੀਰ ਭੀ ਤੇਗ਼ ਦਾ ਵਾਰ ਕਰੇ ।
ਤੇਗਾਂ ਢਾਲੀਂ ਵੱਜ ਕੇ ਗਈਆਂ ਪੁਰਜ਼ੇ ਹੋ ।
ਦੋਹਾਂ ਵਿੱਚੋਂ ਕਿਸੇ ਨੂੰ ਜ਼ਖ਼ਮ ਨ ਪਹੁਤਾ ਕੋ ।
ਫਿਰ ਆਪਸ ਵਿੱਚ ਪਾਂਵਦੇ ਅੰਦਰ ਗਲਾਂ ਕਮੰਦ ।
ਟੁੱਟੇ ਦੋਹਾਂ ਕਮੰਦ ਭੀ, ਦੋਵੇਂ ਕੁੱਤਵ ਮੰਦ ।
ਮਰਦ ਫ਼ਿਗਨ ਨੇ ਆਇਆ ਓੜਕ ਹੋ ਲਾਚਾਰ ।
"ਹੱਥੀਂ ਕਰੋ ਮੁਕਾਬਲਾ, ਐ ਅਰਬੀ ਸਰਦਾਰ ।"
ਹੋ ਪਿਆਦਾ ਦੁਹਾਂ ਨੇ ਕਮਰੋਂ ਫੜੀ ਦੁਵਾਲ[1] ।
ਜ਼ੋਰਾ ਕਰਕੇ ਖਿੱਚਿਆ ਦੋਹਾਂ ਕੁੱਤਵ ਨਾਲ ।
ਹਮਜ਼ਾ ਕਹੇ, "ਜ਼ਈਲੀਆ ! ਨਾਅਰਾ ਮਾਰਾਂ ਮੈਂ ।"
ਉਹ ਕਹਿੰਦਾ, "ਮੈਂ ਖ਼ੌਫ਼ ਕੀ, ਕਰ ਜੋ ਕਰਨਾ ਤੈਂ ।"
ਨਾਲ ਇਸ਼ਾਰ[2] ਅਮੀਰ ਨੇ ਉਮਰ ਦਿੱਤਾ ਸਮਝਾ ।
ਉਮਰ ਉਮੱਈਆ ਸੁੱਟਦਾ ਟੋਪੀ ਵਿੱਚ ਹਵਾ ।
ਫ਼ੌਜ ਅਮੀਰ ਪਛਾਣ ਕੇ ਕੰਨੀ ਪਾਰੇ ਰੂੰ ।
ਤੇ ਕਾਫ਼ਿਰ ਬੇ-ਖ਼ਤਰ ਸਨ, ਹੋਸਨ ਹਾਲ ਜ਼ਬੂੰ[3] ।
ਹਮਜ਼ੇ ਨਾਅਰਾ ਮਾਰਿਆ, ਉੱਠੀ ਬੋਲ ਜ਼ਿਮੀਨ ।
ਹਜ਼ਰਤ[4] ਆਈ ਖ਼ਲਕ *ਤੇ, ਜਾਤਾ ਨਾਲ ਯਕੀਨ ।
ਮਰਦ ਫ਼ਿਗਨ ਨੂੰ ਲੈ ਗਿਆ ਜ਼ਿਮੀਓਂ ਅਰਬ ਸਵਾਰ ।
ਗਰਦਸ਼[5] ਦੇ ਕੇ ਸਿਰੇ ਤੇ ਹੌਲੀ ਲਿਆ ਉਤਾਰ ।
ਸੁੱਟ ਦਰਾਜ਼[6] ਜ਼ਿਮੀਨ ਤੇ ਕਰੇ ਅਮੀਰ ਅਸੀਰ[7] ।
ਉਮਰ ਉਮੱਈਆ ਚੁੱਕ ਕੇ ਖੜਦਾ[8] ਬੇ ਤਾਖ਼ੀਰ[9] ।
ਨਾਅਰਾ ਜਦੋਂ ਅਮੀਰ ਦਾ ਸੁਣਿਆ ਵਿੱਚ ਕੁਫ਼ਾਰ[10] ।
ਸਫ਼ ਲਸ਼ਕਰ ਦੀ ਟੁੱਟਕੇ ਹੋਇਆ ਹਾਲ ਖ਼ਵਾਰ ।
ਸੱਜੇ ਵਲ ਦੇ ਆਦਮੀ ਖੱਬੀ ਤਰਫ਼ ਗਏ ।
ਜ਼ਿਮੀਂ ਅਸਮਾਨ ਨ ਸੁੱਝਦਾ ਰੋਵਣ ਜ਼ਾਰ ਪਏ ।
ਅਸਵਾਰਾਂ ਨੂੰ ਸੁੱਟ ਕੇ ਘੋੜੇ ਦੌੜ ਗਏ ।
ਅਯਾਰਾਂ[11] ਨੇ ਜੰਗਲੋਂ ਸਾਰੇ ਪਕੜ ਲਏ ।

---

1. ਪੇਟੀ । 2. ਇਸ਼ਾਰਾ । 3. ਬੁਰਾ ਹਾਲ । 4. ਪ੍ਰਲੋਂ । * ਦੁਨੀਆਂ । 5. ਚਕ੍ਰ । 6. ਲੰਬਾ । 7. ਕੈਦੀ । 8. ਲੈ ਜਾਂਦਾ । 9. ਬਿਨਾਂ ਦੇਰ । 10 ਕਾਫ਼ਿਰ । 11. ਚਲਾਕ ਲੋਕਾਂ ।

ਜ਼ੂਪੀਂ ਦਿਲ ਵਿੱਚ ਕੰਬਿਆ, ਮੱਤ ਨੱਸ਼ ਜਾਵੇ ਫ਼ੌਜ ।
ਡਿੱਠਾ ਅਰਬ ਅਮੀਰ ਦਾ ਬੜਾ ਮਰਾਤਬ[1] ਔਜ[2] ।
ਤਬਲ ਵਜਾਏ ਮੁੜਨ ਦੇ, ਜੰਗਲ ਪਈ ਸਦਾ[3] ।
ਮੁੜ ਹਮਜ਼ਾ ਐਸ਼ ਵਲ ਫ਼ੌਜ ਦੇ ਰਣ ਥੀਂ ਗਿਆ ਸਿਧਾ ।

ਰਾਤੀ ਐਸ਼ ਗੁਜ਼ਾਰਦੇ, ਫ਼ਤਿਹ ਦਿੱਤੀ ਰਹਮਾਨ[4] ।
ਹਜ਼ਰਤ ਅਰਬ ਅਮੀਰ ਥੀਂ ਪੁੱਛੇ ਇਕ ਜਵਾਨ ।
"ਮਰਦ ਫ਼ਿਗਨ ਨੂੰ ਦੇਖਿਓ ਮਰਦ ਕਿਵੇਂ ਫ਼ਰਮਾ ?"
ਕਹਿਆ, "ਬਿਨ ਲੰਧੌਰ ਦੇ ਸਭ ਥੀਂ ਜ਼ੋਰ ਅਜ਼ਮਾ ।"

ਮਰਦ ਫ਼ਿਗਨ ਨੂੰ ਸੱਦਿਆ, ਫਿਰ ਹਮਜ਼ੇ ਨੇ ਪਾਸ ।
"ਕਿਉਂ ਕਰ ਤੈਨੂੰ ਪਕੜਿਆ ?" ਫ਼ਰਮਾਇਆ, ,'ਕਹਿ ਰਾਸ[5] ।"
ਕਹੇਸੁ, "ਜਿਉਂ ਕਰ ਪਕੜਦੇ ਮਰਦਾਂ ਨੂੰ ਮਰਦਾਨ[6] ।
ਓਵੇਂ ਮੈਨੂੰ ਪਕੜਿਆ ਤੂੰ ਅੰਦਰ ਮੈਦਾਨ ।"
ਪੁੱਛ, "ਤੇਰੇ ਦਿਲ ਦਾ ਗਇਆ ਯਾ ਨਹੀਂ ਗ਼ਰੂਰ ?"
ਕਹੇਸੁ, "ਬੂ ਗ਼ਰੂਰ ਦੀ ਗਈ ਦਿਮਾਗੋਂ ਦੂਰ ।"

ਮਰਦ ਫ਼ਿਗਨ ਦਾ ਵੀਰ ਸੀ, ਸ਼ੇਰ ਫ਼ਿਗਨ ਤਿਘ ਨਾਮ ।
ਆਇਆ ਵਿੱਚ ਮੈਦਾਨ ਦੇ ਕਰਦਾ ਜੋਸ਼ ਤਮਾਮ ।
"ਮਰਦ ਫ਼ਿਗਨ ਨੂੰ ਪਦੜਿਓ ਜੇ ਮਰਦਾ ! ਕਰ ਜ਼ੋਰ ।
ਸ਼ੇਰ ਫ਼ਿਗਨ ਨੇ ਟੋਰਨਾ ਚਾ ਤੈਨੂੰ ਵਿੱਚ ਗੋਰ । "

ਸ਼ੇਰ ਫ਼ਿਗਨ ਵਿੱਚ ਜੋਸ਼ ਦੇ ਅਜੇ ਕਰੇਂਦਾ ਸ਼ੋਰ[7] ।
ਨਾਲੇ ਅਸ਼ੀਰ ਤੇ ਕੀਤੁਸੁ ਕਰਕੇ ਜ਼ੋਰ ।
ਕਮਰੋਂ ਪਕੜ ਅਮੀਰ ਨੇ ਜ਼ੀਨੋਂ ਲਿਆ ਉਤਾਰ ।
ਫੇਰ ਜ਼ਿਮੀਂ ਤੇ ਮਾਰਿਆ ਖੜਿਆ ਉਮਰ ਅਯਾਰ ।

ਤੀਜਾ ਭਾਈ ਓਸ ਦਾ ਪੀਲ ਫ਼ਿਗਨ ਤੱਰਾਰ ।
ਰਣ ਵਿੱਚ ਵਾਜ ਚਲਾਇਕੇ ਆਣ ਕਰੇਂਦਾ ਵਾਰ ।
ਹਜ਼ਰਤ ਅੱਮ ਰਸੂਲ ਨੇ ਕਮਰੋਂ ਫੜੀ ਦੁਵਾਲ ।
ਚਾ ਧਰਤੀ ਤੇ ਮਾਰਿਆ, ਉਮਰ ਖੜੇ ਫ਼ਿਲਹਾਲ[9] ।

ਅੰਦਰ ਸਾਰੇ ਰੋਜ਼ ਦੇ ਪਕੜੇ ਸੱਤ ਭਰਾ ।
ਵਾਰੋ ਵਾਰੀ ਸਾਰਿਆਂ ਉਮਰ ਲੈ ਜਾਂਦਾ ਚਾ ।
ਤਬਲ ਵਜਾਏ ਮੁੜਨ ਦੇ ਸਿਰ ਪਰ ਆਈ ਰਾਤ ।
ਹਮਜ਼ਾ ਅੰਦਰ ਬਾਰਗਾਹ[10] ਆਇਆ ਆਲੀ ਜ਼ਾਤ[11] ।

ਹਮਜ਼ਾ ਸੱਦ ਜ਼ਈਲੀਆਂ ਤਾਈਂ ਪਾਸ ਬਹਾ ।
ਕਹਿੰਦਾ, "ਤੁਸੀਂ ਜ਼ਈਲੀਓ ! ਮੰਨੋ ਇਕ ਖ਼ੁਦਾ ।"
ਬੰਦ ਖੁਲਾਏ ਤਿਨ੍ਹਾਂ ਦੇ ਖ਼ਿਲਅਤ ਕਰੇ ਅਤਾ[12] ।
ਮਿਲੀਆਂ ਜ਼ਰੀ[13] ਕਰਸੀਆਂ. ਬੈਠੇ ਸੱਭ ਭਰਾ ।

---

1. ਮਰਤਬਾ, ਪਦਵੀ । 2. ਉਚਾ, ਬੁਲੰਦ । 3. ਗੂੰਜ, ਆਵਾਜ਼ । 4. ਰੱਬ ਨੇ । 5. ਸਿਰੇ ਤੋਂ । 6. ਭਾਵ—ਜੋਧੇ । 7. ਕਬਰ । 8. ਕਾਠੀਓਂ । 9. ਝਟਪਟ । 10. ਰਿਹਾਇਸ਼ ਵਾਲੀ ਥਾਂ । 11. ਉਚੀ ਪਦਵੀ ਵਾਲਾ । 12. ਪ੍ਰਦਾਨ । 13. ਸੁਨਹਿਰੀ ।

ਵਾਲੇ ਕੰਨੀਂ ਪਾਂਵਦਾ ਉਮਰ ਉਮੱਈਆ ਦਾ ।
ਮਰਦ ਜ਼ਈਲੀਆਂਸ਼ੇਰ ਨੇ ਲਏ ਗ਼ੁਲਾਮ ਬਣਾ ।
ਰਾਤੋਂ ਰਾਤ ਜ਼ਈਲੀਆਂ ਘੱਲ ਦਿੱਤੇ ਪੈਗਾਮ[1] ।
ਲਿਖਿਆ ਅਪਨੀ ਫ਼ੌਜ ਨੂੰ ਅਪਨਾ ਹਾਲ ਤਮਾਮ ।
ਮਿਲਦੇ ਪਾਸ ਜ਼ਈਲੀਆਂ ਰਾਤੋਂ ਰਾਤੀਂ ਆ ।
ਫ਼ਜਰੇ ਜ਼ੂਪੀਂ ਖ਼ਬਰ ਸੁਣ ਰਹਿਆ ਜਾਨ ਜਲਾ ।
ਗ਼ੁੱਸੇ ਅੰਦਰ ਆਇਕੇ ਕਰਦਾ ਹੁਕਮ ਸ਼ਿਤਾਬ ।
'ਤਬਲ ਵਜਾਓ ਜੰਗ ਦੇ ਦੇਵਾਂ ਲੱਤ ਰਕਾਬ ।''
ਤਬਲ ਵਜੇ ਜਾਂ ਜੰਗ ਦੇ ਰਣ ਵਿੱਚ ਗਿਆ ਅਮੀਰ ।
ਕਰ ਅਸਵਾਰੀ ਓਧਰੋਂ ਚੜ੍ਹਿਆ ਮੁਗ਼ਲ ਸ਼ਰੀਰ[2] ।
ਜਾਂਦੀ ਵਾਰੀ ਕਰ ਗਇਆ ਲਸ਼ਕਰ ਨੂੰ ਫ਼ਰਮਾਨ ।
ਮੈਂ ਹੁਣ ਅਰਬ ਅਮੀਰ ਥੀਂ ਹੱਥ ਕਰਾਂ ਮੈਦਾਨ ।
ਜੇ ਜਾਤਾ ਮੈਂ ਜੰਗ ਦੀ ਮੈਂ ਵਿੱਚ ਕੁੱਵਤ ਹੋ ।
ਕਰਸਾਂ ਕਤਲ ਅਮੀਰ ਨੂੰ, ਤੁਸੀਂ ਨ ਆਇਓ ਕੋ ।
ਅਪਣੇ ਨਾਲੋਂ ਵੇਖਸਾਂ ਜੇ ਕੁੱਵਤ ਵਿੱਚ ਵੱਧ ।
ਨਾਲ ਇਸ਼ਾਰਤ ਤੁਸਾਂ ਨੂੰ ਰਣ ਵਿੱਚ ਲੈਸਾਂ ਸੱਦ ।
ਚਾ ਤਲਵਾਰ ਅਮੀਰ ਦੇ ਟੁਕੜੇ ਕਰਿਓ ਚਾਰ ।
ਬਾਕੀ ਲਸ਼ਕਰ ਅਰਬ ਦਾ ਮਰਸੀ ਵਿੱਚ ਪੈਕਾਰ[3] ।''
ਇਹ ਗਲ ਕਹਿਕੇ ਆਇਆ ਜ਼ੂਪੀਂ ਵਿਚ ਮੈਦਾਨ ।
ਹਮਜ਼ਾ ਪੁੱਛੇ, ਕੌਣ ਹੈਂ, ਦੱਸੀ ਨਾਮ ਨਿਸ਼ਾਨ ?''
ਉਹ ਕਹਿੰਦਾ, 'ਮੈਂ ਸ਼ੇਰ ਹਾਂ, ਸ਼ੇਰ ਵਸ਼ਾਂ[4] ਦਾ ਸ਼ਾਹ ।
ਸਰਵਰ[5] ਹਾਂ ਮੈਦਾਨ ਹਾਂ, ਸਰਵਰ ਤਖ਼ਤ ਕੁਲਾਹ[6] ।
ਤੇਗ਼ ਗੁਜ਼ਾਰ, ਦਲੇਰ ਦਿਲ, ਪੀਲ ਦਮਾਂ[7] ਪੁਰ ਜ਼ੋਰ[8] ।
ਮਰਦਾਂ ਦਾ ਸਰਦਾਰ ਹੈ ਮੈਂ ਬਿਨ ਕਿਹੜਾ ਹੋਰ ?
ਆਲੀਸ਼ਾਨ[9] ਜਵਾਨ ਹਾਂ, ਸਾਹਿਬ ਨੰਗ ਨਮੂਸ[10] ।
ਵਾਲੀ ਮੁਗ਼ਲਿਸਤਾਨ[11] ਦਾ ਹਾਂ ਜ਼ੂਪੀਂ ਕਾਊਸ ।
ਕਟਕ ਮੇਰੇ ਦੀ ਸ਼ੋਰਸ਼ਾਂ[12] ਜਲ ਬਲ ਮਰੇ ਹਸੂਦ[13] ।
ਤੇਗ਼ ਮੇਰੀ ਤਨ ਯਲਾਂ ਦਾ[14] ਚੀਰ ਕਰੇ ਨਾ ਬੂਦ[15] ।
ਮੇਰਾ ਹੈ ਬਤ[16] ਦਬਦਬਾ ਦਲ ਨੂੰ ਕਰੇ ਤਬਾਹ ।
ਵਿੱਚ ਹਜ਼ਾਰਾਂ ਕੋਹਾਂ ਦੇ ਮੇਰੀ ਦੇਖ ਸਿਪਾਹ ।
ਜਾਂ ਅੰਦਰ ਮੈਦਾਨ ਦੇ ਪਵਾਂ ਕਦਾਈਂ ਆ ।
ਪੀਲ ਤਨਾਂ[17] ਦੇ ਸਿਰਾਂ ਨੂੰ ਖੜਾਂ ਧੜਾਂ ਥੀਂ ਲਾਹ ।
ਮੇਰੀ ਗਰਜ਼ ਪਹਾੜ ਦੀ ਦੇਵੇ ਗਰਦ ਉਡਾ ।
ਤੇ ਤੂੰ ਭੀ ਹੋ ਜਾਵਣਾ ਰਣ ਵਿੱਚ ਅੱਜ ਤਬਾਹ ।

1. ਸੰਦੇਸ਼ । 2. ਭੈੜਾ, ਬੁਰਾਈ ਕਰਨ ਵਾਲਾ । 3. ਜੰਗ, ਜੁੱਧ । 4. ਤੁਰਕਿਸਾਨ ਦਾ ਇਕ ਨਗਰ । 5. ਸਰਦਾਰ 6. ਤਖਤ ਤਾਜ ਦਾ ਮਾਲਿਕ । 7. ਹਾਥੀ ਵਰਗਾ ਸਾਹ ਸਤ ਰੱਖਣ ਵਾਲਾ । 8. ਤਾਕਤਵਰ । 9. ਉਚੀ ਸ਼ਾਨ ਵਾਲਾ 10. ਸ਼ਰਮ ਮੰਨਣ ਵਾਲਾ, ਪਤਵੰਤਾ ਵਿਅਕਤੀ । 11 ਮੁਗ਼ਲਾਂ ਦਾ ਦੇਸ਼ । 12. ਡਰ, ਭੈ । 13. ਹਾਸਦ, ਹਸਦ ਕਰਨ ਵਾਲੇ. ਈਰਖਾ ਕਰਨ ਵਾਲੇ ਲੋਕ । 14. ਜੋਧਿਆਂ । 15. ਨਾਸ਼, ਖ਼ਤਮ । 16. ਡਰ, ਭੈ । 17. ਹਾਥੀ ਵਰਗੇ ਕੱਦਾਵਰ ਸੂਰਮੇ ।

ਅੱਜ ਤੇਰਾ ਹੋ ਚੱਲਿਆ ਜਗ ਥੀਂ ਸ਼ੋਰ ਤਮਾਮ ।
ਤੈਨੂੰ ਵਿੱਚ ਮੈਦਾਨ ਦੇ ਮਾਰ ਕਰਾਂ ਕਤਲਾਮ ।
ਬਣੀ ਮੁਸੀਬਤ ਸਿਰੇ ਤੇ ਲੈ ਮਰਦਾ ! ਹੁਣ ਕੱਟ ।
ਸਿਰ ਤੇਰੇ ਪਰ ਵੱਜਣੀ ਕਹਿਰ ਗ਼ਜ਼ਬ ਦੀ ਸੱਟ ।[1]"
ਹਮਜ਼ਾ ਕਹਿੰਦਾ, 'ਵਾਰ ਕਰ ਐ ਜ਼ੂਪੀਂ ਮੁਰਦਾਰ ।
ਲਾਫਾਂ ਮਾਰ ਹਰਾਮੀਆਂ ! ਮੁਫ਼ਤ ਨ ਵਕਤ ਗੁਜ਼ਾਰ ।
ਕੇਡਕੁ ਤੇਰਾ ਜ਼ੋਰ ਹੈ, ਕੇਡਕੁ ਤੇਰੀ ਸ਼ਾਨ ?
ਯਾ ਮਰਸੇਂ ਯਾ ਜਾਨ ਲੈ ਨੱਸੇਂ ਛੋੜ ਮੈਦਾਨ ।"
ਜ਼ੂਪੀਂ ਗੁਰਜ਼ ਉਠਾਇਕੇ ਮਾਰੇ ਹਮਜ਼ੇ ਨੂੰ।
"ਲੈ ਅੱਜ ਮੇਰੇ ਵੈਰੀਆ ! ਮਰੇਂ ਜਹਾਨੋਂ ਤੂੰ ।"
ਜਾਂ ਜ਼ੂਪੀਂ ਦੀ ਗੁਰਜ਼ ਦੀ ਜ਼ਰਬ ਵੱਜੀ ਵਿੱਚ ਢਾਲ ।
ਖ਼ਿੰਗ ਨ ਗਹਰਗਿਜ਼ ਸੱਕਿਆ ਉਸ ਦਾ ਭਾਰ ਸਮ੍ਹਾਲ ।
ਗੋਡਿਆ ਪਰਨੇ ਡਿਗ ਪਇਆ ਖ਼ਿੰਗ ਜੁ ਗਰਦਸ਼[2] ਖਾ ।
ਕੀਤੀ ਤੇਜ਼ ਅਮੀਰ ਨੇ ਹੋਇਆ ਫੇਰ ਖੜਾ ।
ਤੇ ਹਮਜ਼ਾ ਫ਼ਰਮਾਂਵਦਾ, 'ਦੋ ਹਮਲੇ ਕਰ ਹੋਰ ।
ਰਹੇ ਗ਼ਰੂਰ ਨ ਦਿਲੇ ਦਾ ਲਾ ਲੈ ਸਾਰਾ ਜ਼ੋਰ ।"
ਫਿਰ ਜ਼ੂਪੀਂ ਕਾਊਸ ਨੇ ਚਾ ਮਾਰੀ ਤਲਵਾਰ ।
ਰੱਖੀ ਢਾਲ ਅਮੀਰ ਨੇ ਫ਼ੌਲਾਦੀ ਪੁਰ ਕਾਰ ।
ਤੇਗ਼ ਧਸੀ ਵਿੱਚ ਢਾਲ ਦੇ ਚਾਰ ਉਂਗਲ ਕਦਾਰ[3] ।
ਫੇਰੀ ਢਾਲ ਅਮੀਰ ਨੇ, ਤੇਗ਼ ਟੁਟੀ ਵਿਚਕਾਰ ।
ਤੇਗ਼ ਲਈ ਹੱਥ ਦੂਸਰੀ, ਜ਼ੂਪੀਂ ਵਾਰ ਕਰੇ ।
ਹਮਜ਼ਾ ਢਾਲੋਂ ਫੇਰ ਭੀ ਟੁਕੜੇ ਚਾਰ ਕਰੇ ।
ਫਿਰ ਜ਼ੂਪੀਂ ਇਕ ਤਰਫ਼ ਹੋ ਕਹਿੰਦਾ ਖੜਾ ਪੁਕਾਰ ।
"ਜੇ ਮੈਂ ਸਖ਼ਤ ਪਹਾੜ ਤੇ ਗੁਰਜ਼ ਕਰੇਂਦਾ ਵਾਰ ।
ਸੁਰਮਾ ਰੋਂਦਾ ਗੁਰਜ਼ ਥੀਂ ਸੰਗਿਸਤਾਨ[4] ਤਮਾਮ ।
ਝੱਲ ਗਇਓਂ ਸਿਰ ਜ਼ਰਬ ਤੂੰ, ਐ ਅਰਬੀ ਇਮਾਮ ।
ਜੇ ਤਲਵਾਰ ਚਲਾਂਵਦਾ ਮੈਂ ਉਪਰ ਫ਼ੌਲਾਦ ।
ਸੌ ਗਜ਼ ਕੰਧ ਫ਼ੌਲਾਦ ਦੀ ਵੱਢ ਕਰਦਾ ਬਰਬਾਦ ।
ਤੇਗ਼ ਤੇਰੇ ਸਿਰ ਅਰਬੀਆ ! ਜ਼ਰਾ ਨ ਆਈ ਕਾਰ ।
ਤੋੜ ਗਵਾਈਆਂ ਮੇਰੀਆਂ ਤੂੰ ਤੇਗ਼ਾਂ ਪੁਰਕਾਰ[5] ।
ਆ ਹੁਣ ਤੂੰ ਭੀ ਵਾਰ ਕਰ, ਤੇ ਕੁੱਵਤ ਦਿਖਲਾ ।
ਕੇਡਕੁ ਸਾਹਿਬ ਜ਼ੋਰ ਹੈਂ ਖ਼ੁਦ ਲੈਸਾਂ ਅਜ਼ਮਾ ।"
ਸਿਰ ਜ਼ੂਪੀਂ ਦੇ ਮਾਰਦਾ ਹਮਜ਼ਾ ਗੁਰਜ਼ ਉਠਾ ।
ਲੱਗੀ ਉਪੱਲ ਢਾਲ ਦੇ ਜੰਗਲ ਪਈ ਸਦਾ ।

1. ਸੱਟ । 2 ਚਕ੍ਰ, ਭਵਾਟਣੀ । 3. ਅੰਦਾਜਾ, ਅਨੁਮਾਨ । 4. ਪੱਥਰ ਦਾ ਦੇਸ਼, ਭਾਵ-ਪਹਾੜ । 5. ਬੜੀਆਂ, ਕਾਰ ਆਮਦ ।

ਅੰਦਰ ਦੋਹਾਂ ਲਸ਼ਕਰਾਂ ਗੁਰਜ਼ੋਂ ਗਈ ਨਿਦਾ[1] ।
ਗੋਇਆ[2] ਕੋਹ[3] ਇਕ ਕੋਹ ਤੇ ਪਿਆ ਫ਼ਲਕ[4] ਥੀਂ ਆ ।
ਘੋੜਾ ਜ਼ੂਪੀਂ ਮੁਗ਼ਲ ਦਾ ਵਿੱਚੋਂ ਟੁਟ ਗਿਆ ।
ਜ਼ੂਪੀਂ ਉਪੱਰ ਧਰਤਿ ਦੇ ਹੋ ਬੇਹਾਲ ਪਿਆ ।
ਨੌਕਰ ਅਸਪ ਲਿਵਾਂਵਦਾ ਜ਼ੂਪੀਂ ਤਾਈਂ ਹੋਰ ।
ਤੇ ਜ਼ੂਪੀਂ ਨੇ ਜਾਣਿਆ ਹਮਜ਼ਾ ਸਾਹਿਬ ਜ਼ੋਰ ।
ਕਾਫ਼ਿਰ ਕਰੇ ਸਿਪਾਹ ਨੂੰ ਹੁਕਮ ਇਸ਼ਾਰਤ[5] ਨਾਲ ।
'ਮਾਰੋ ਅਰਬੀਜ਼ਾਦ[6] ਨੂੰ ਆਣ ਪਵੋ ਫ਼ਿਲਹਾਲ[7] ।
ਮੁਗ਼ਲ ਤਮਾਮ ਸਵਾਰ ਹੋ ਧਾ ਪਏ ਯਕਬਾਰ[8] ।
ਲੈਂਦੇ ਘੇਰ ਅਮੀਰ ਨੂੰ ਚਹੁੰ ਤਰਫ਼ੋਂ ਮੁਰਦਾਰ ।
ਸਾਰੀ ਫ਼ੌਜ ਕੁੱਫ਼ਾਰ ਦੀ ਹੋ ਪਈ ਅਸਵਾਰ ।
ਏਧਰ ਅਰਬੀ ਲੋਕ ਭੀ ਪਹਿਨ ਪਏ ਹਥਿਆਰ ।
ਕਰ ਬਿਸਮਿੱਲਾ ਦੇਂ ਵਦੇ ਗ਼ਾਜ਼ੀ ਲੱਤ ਰਕਾਬ ।
ਧੂਹ ਤਲਵਾਰਾਂ ਜਾ ਪਏ ਵਿੱਚ ਕੁਫ਼ਾਰ ਸ਼ਿਤਾਬ ।
ਕਾਫ਼ਿਰ ਮੋਮਿਨ ਰਲ ਪਏ, ਹੋਇਆ ਧੁੰਦੂਕਾਰ ।
ਸ਼ੋਰ ਤੰਬੂਰ ਨਕਾਰਿਆਂ ਮੂਲ ਨ ਸੁਣੇ ਪੁਕਾਰ ।
ਗੁਰਜ਼ਾਂ ਜ਼ੋਰੋ ਜ਼ੋਰ ਸੀ, ਪਈ ਵਗੇ ਤਲਵਾਰ ।
ਨੇਜ਼ੇ, ਬਰਛੀ, ਕਾਤੀਆਂ, ਤੀਰ, ਖ਼ੁਦੰਗ[9] ਹਜ਼ਾਰ ।
ਗਲਾਂ ਕਮੰਦਾਂ ਪੇਚ ਪਾ ਸਾਹ ਕਰਾਏ ਬੰਦ ।
ਸੁੰਬਾਂ ਤਲੇ ਇਰਾਕੀਆਂ ਸ਼ਾਹਾਂ ਦੇ ਫ਼ਰਜ਼ੰਦ[10] ।
ਘੱਟੇ ਨਾਲ ਜ਼ਿਮੀਨ ਦੇ ਇਕ ਹੋਇਆ ਅਸਮਾਨ ।
ਕਈ ਨਜ਼ਰ ਨ ਆਂਵਦਾ, ਅੰਨ੍ਹਾਂ ਹੋਇਆ ਜਹਾਨ ।
ਇਕ ਦੂਜੇ ਨੂੰ ਮਾਰਦੇ ਅੰਨ੍ਹੇ ਵਾਹ ਤਲਵਾਰ ।
ਅਪਨਾ ਹੋਰ ਪਰਾਇਆ, ਨਜ਼ਰ ਨ ਆਵਣ ਯਾਰ ।
ਖ਼ੌਫ਼ ਦਿਲਾਂ ਦੇ ਚੁਕ ਗਏ, ਲੱਥਾ ਅਜ਼ਰਾਈਲ[11] ।
ਰੂਹਾਂ ਉਡ ਉਡ ਜਾਂਦੀਆਂ ਆਪੇ ਵਲ ਕੰਦੀਲ[12] ।
ਸੁਣ ਕੇ ਸ਼ੋਰ ਬਹਾਦੁਰਾਂ ਜ਼ਿਮੀਓਂ ਨੱਸੇ ਦੇਵ ।
ਅੰਦਰ ਤਬਕੇ ਧਰਤਿ ਦੇ ਹੋਇਆ ਸਖ਼ਤ ਗ਼ਰੇਵ[13] ।
ਖ਼ੂਨ ਵਗੇ ਵਿੱਚ ਦਸ਼ਤ[14] ਦੇ ਨਹਿਰਾਂ ਵਾਂਗੂ ਰਵਾਨ[15] ।
ਰੁੜ੍ਹਦੇ ਸੀਸ ਦਿਲਾਵਰਾਂ ਦੇ ਵਿੱਚ ਖ਼ੂਨ ਰਵਾਨ ।
ਦਸਤਿ ਅਖ਼ਜ਼ਰ ਵਿੱਚ ਹੋ ਗਿਆ ਮੈਦਾਂ ਲਾਲੋ ਲਾਲ ।
ਨਦੀਆਂ ਵਗੀਆਂ ਖ਼ੂਨ ਥੀਂ, ਫ਼ੌਜਾਂ ਵਿੱਚ ਵਬਾਲ[16] ।
ਹਮਜ਼ੇ ਨਾਅਰਾ ਮਾਰਿਆ, ਕਾਫ਼ਿਰ ਪਏ ਚੁਫਾਲ ।
ਜ਼ੂਪੀਂ ਥਰ ਥਰ ਕੰਬਿਆ, 'ਇਹ ਕੀ ਪਿਆ ਭੁਚਾਲ ?"

---

1. ਅਵਾਜ਼ । 2. ਜਾਣੋ. ਮਾਨੋ । 3. ਪਹਾੜ । 4. ਅਸਮਾਨ । 5. ਇਸ਼ਾਰੇ । 6. ਅਰਬ ਦਾ ਜੰਮਪਲ । 7. ਝੱਟ ਪਟ । 8 ਇਕੋ ਵੇਰ ।9. ਖ਼ੁਦੰਗ ਇਕ ਲੱਕੜੀ ਹੈ ਜਿਸ ਤੋਂ ਤੀਰ ਬਣਦੇ ਹਨ, ਭਾਵ-ਛੋਟੇ ਤੇ ਤਿਖੇ ਤੀਰ। 10. ਸ਼ਾਹਜ਼ਾਦੇ । 11. ਮੌਤ ਦਾ ਫ਼ਰਿਸ਼ਤਾ, ਧਰਮ ਰਾਜ । 12. ਫ਼ਾਨੂਸ, ਜਿਸ ਵਿਚ ਦੀਵੇ ਜਲਾਈ ਦੇ ਹਨ । 13 ਰੌਲਾ, ਸ਼ੋਰ । 14. ਜੰਗਲ । 15. ਚਲਦਾ ਹੋਇਆ । 16. ਅਜ਼ਾਬ, ਕਸ਼ਟ ਦਾ ਭਾਰ ।

ਜਿੱਧਰ ਹਮਜ਼ਾ ਜਾ ਪਵੇ, ਦੇਵੇ ਸਫ਼ਾ ਨਿਘਾਰ ।
ਤਬਕ ਹਿਲਾਵੇ ਜ਼ਿਮੀਂ ਦਾ ਗੁਰਜ਼ਾਂ ਦੀ ਧਮਕਾਰ ।
ਇਕ ਧਿਰ ਨਾਅਰਾ ਮਾਰ ਕੇ ਪਿਆ ਸ਼ੋਰ ਲੰਧੌਰ ।
ਸੁਣ ਨਾਅਰਾ ਕਫ਼ਾਰ ਦੇ ਗਏ ਦਿਲਾਂ ਦੇ ਠੌਰ ।
ਦੂਜੀ ਤਰਫ਼ੇ ਜਾ ਪਿਆ ਉਮਰ ਮਿਅਦੀ ਬਿਨ ਕਰਬ ।
ਰਲ ਚੌਤਾਲੀ ਭਾਈਆਂ ਗ਼ਾਲਿਬ[1] ਕੀਤੀ ਹਰਬ[2] ।
ਯੂਨਾਨੀ ਤੇ ਰੂਮੀਆਂ ਇਕ ਧਿਰ ਘੱਤ ਕਹਾ ।
ਬੁਜ਼ਦਿਲ ਲਸ਼ਕਰ ਮੁਗ਼ਲ ਦਾ ਦਿੱਤਾ ਮਾਰ ਉਡਾ ।
ਭਾਈਆਂ ਸੱਤ ਜ਼ਈਲੀਆਂ ਜਾ ਪਕੜੀ ਤਲਵਾਰ ।
ਮਾਰੇ ਵਿੱਚ ਮੈਦਾਨ ਦੇ ਕਾਫ਼ਿਰ ਕਈ ਹਜ਼ਾਰ ।
ਗੁਰਜ਼ਾਂ ਦੀ ਧਮਕਾਰ ਥੀਂ ਜ਼ਖ਼ਮੀ ਹੋਏ ਗੋਸ਼[3] ।
ਨਾਅਰੇ ਕੀਤੇ ਯਲਾਂ[4] ਨੇ, ਮੁਗ਼ਲ ਪਏ ਬੇਹੋਸ਼ ।
ਬੱਦਲ ਗਰਦ ਗ਼ੁਬਾਰ ਦਾ ਬਰਕ[5] ਚਮਕੇ ਤੇਗ਼ ।
ਬਾਰਾਂ[6] ਤੇਜ਼ ਰੁੜ੍ਹਾਂਵਦਾ ਮਰਦਾਂ ਬਾਝ ਦਰੇਗ਼ ।
ਢਹਿ ਢਹਿ ਪੌਂਦੇ ਸੂਰਮੇ ਹੇਠ ਸੁਮਾਂ ਚੌਫਾਲ ।
ਗੁਰਜ਼ ਯਲਾਂ ਦੀ ਤੋੜਦੀ ਗਰਦਸ਼ ਦੋਸ਼[7] ਕੁਪਾਲ[8] ।
ਧਸ ਨੇਜ਼ੇ ਵਿੱਚ ਸੀਨਿਆਂ ਪੁਸ਼ਤੋਂ[9] ਪਾਰ ਚਲੰਨ ।
ਜ਼ਖ਼ਮ ਯਲਾਂ ਦੇ ਤਨਾਂ ਤੇ ਲਾਟਾਂ ਵਾਂਗੂ ਬਲੰਨ ।
ਨਾਅਰੇ ਮਰਦੇ ਜਾਂਦਿਆਂ ਉੱਠਣ ਵਾਰੋ ਵਾਰ ।
ਇਕ ਇਕ ਦੇ ਹੋ ਜਾਂਵਦੇ ਟੁਕੜੇ ਚਾਰੋ ਚਾਰ ।
ਹੋ ਘਾਇਲ ਸੁਖ ਜੀਊੜੇ ਰੋਵਣ ਜ਼ਾਰੋ ਜ਼ਾਰ ।
ਹਰ ਹਰ ਤਰਫ਼ੇ ਹੋਂਵਦਾ ਨਾਅਰਾ ਮਾਰੋ ਮਾਰ ।
ਵਿੱਚ ਹਜੂਮ[10] ਅਫ਼ਵਾਜ[11] ਦੇ ਫਸ ਟੁਟਦੇ ਅੰਦਾਮ[12] ।
ਵਾਹ ਰੁਕੇ ਤਲਵਾਰ ਦੀ ਨੇਜ਼ਾ ਤੀਰ ਤਮਾਮ ।
ਫਸਣ-ਬਾਜ਼ੂ[13] ਵਿੱਚ ਬਾਜ਼ੂਆਂ, ਸੀਨਾ ਸੀਨੇ ਨਾਲ ।
ਵਿੱਚ ਅਖਾੜੇ ਕਤਲ ਦੇ, ਕੁਸ਼ਤੀ ਬਣੀ ਮਿਸਾਲ ।
ਤੇ ਪੰਜੇ ਵਿੱਚ ਪੰਜਿਆਂ, ਫਸੇ ਜਵਾਨਾਂ ਦੇ ।
ਚਿੱਲੇ ਢਿੱਲੇ ਘੋਟ ਥੀਂ ਪਏ ਕਮਾਨਾਂ ਦੇ ।
ਧਸ ਅਸਪਾਂ ਦੀਆਂ ਗਰਦਨਾਂ ਦੋ ਬਾਜ਼ੂ ਵਿਚਕਾਰ ।
ਚਾ ਮਾਰਨ ਉਲਟਾਇ ਕੇ ਜ਼ੀਨਾਂ[14] ਥੀਂ ਅਸਵਾਰ ।
ਜਾਨਾਂ ਵਿੱਚ ਸ਼ਿਕੰਜਿਆਂ, ਕਲਮਲ ਆਏ ਜੀ ।
ਮਰਦ ਚਲੇਂਦੇ ਸੂਰਮੇ, ਮਰਗ[15] ਪਿਆਲਾ ਪੀ ।
ਅੰਦਰ ਏਡ ਹਜੂਮ ਦੇ ਮਰਦ ਦਿਲਾਵਰ ਸ਼ੇਰ ।
ਢਾ ਢਾਹ ਸਫ਼ਾਂ ਵਿਛਾਂਵਦੇ ਧੱਕ ਸੁੰਮਾਂ ਥੀਂ ਜੇਰ ।

---

1. ਤਾਕਤਵਰ, । 2. ਲੜਾਈ, ਜੰਗ । 3. ਕੰਨ । 4. ਜੋਧਿਆ । 5. ਬਿਜਲੀ ਵਾਂਗ ।6. ਬਾਰਿਸ਼, ਮੀਂਹ । 7. ਮੋਢੇ । 8. ਲੋਹੇ ਦੀ ਗ਼ਰਜ਼ । 9. ਪਿੱਠ ਤੋਂ । 10. ਇਕਠਾ । 11, ਫ਼ੌਜ਼ਾਂ । 12. ਜਿਸਮ. ਸ਼ਰੀਰ । 13. ਬਾਹਾਂ । 14. ਕਾਠੀਆਂ । 15. ਮੌਤ ।

ਹਮਜ਼ੇ ਵਰਗੇ ਪਹਿਲਵਾਨ ਜਾਨ ਲਿਤਾੜ ਦਬਾ ।
ਹਰ ਹਰ ਤਰਫ਼ ਸੁਣੀਂਦੀਆਂ ਚੀਖ਼ਾਂ ਕਹਿਰ ਕਹਾ ।
ਹਮਜ਼ਾ ਕਹਿੰਦਾ ਉਮਰ ਨੂੰ, "ਪਿੱਛਾਂ ਰੱਖ ਨਿਗਾਹ ।
ਪਿੱਛੇ ਮੇਰੇ ਜੋ ਪਵੇ ਉਸ ਨੂੰ ਕਰੀਂ ਫ਼ਨਾਹ ।
ਅੱਗੇ ਅੱਗੇ ਮੈਂ ਕਰਾਂ ਵੇਖ ਕਿਵੇਂ ਕਤਲਾਮ ।
ਮੇਰੀ ਤੇਗ਼ ਬਹਾਦੁਰੀ ਜਾਣੇ ਖ਼ਲਕ ਤਮਾਮ ।"
ਉਮਰ ਉਮੱਈਆ ਆਖਦਾ, "ਆਈ ਹੋਰ ਵਿਚਾਰ ।
ਲਸ਼ਕਰ ਕਿਉਂ ਕਰ ਜਾਣਸੀ, ਜ਼ਿੰਦਾ ਹੈ ਸਰਦਾਰ ।
ਇਕ ਇਕ ਮੋਮਨ ਵਿੱਚ ਹੈ ਕਾਫ਼ਿਰ ਗਿਰਦ ਹਜ਼ਾਰ ।
ਕਿਉਂ ਕਰ ਜਾਣਨ ਜੀਂਵਦਾ ਹਮਜ਼ਾ ਸ਼ੇਰ ਸ਼ਿਕਾਰ ।
ਮਤ ਜਾਣੇ ਕੋ ਹੋ ਗਇਆ ਆਪ ਅਮੀਰ ਸ਼ਹੀਦ ।
ਫ਼ੌਜ ਨਸੇ ਮੈਦਾਨ ਥੀਂ ਪਾਵਨ ਫ਼ਤਿਹ ਪਲੀਦ[1] ।"
ਹਮਜ਼ਾ ਕਹਿੰਦਾ, "ਮਾਰਸਾਂ ਨਾਅਰਾ ਸੁਬਹ[2] ਵ ਸ਼ਾਮ[3] ।
ਤਾਂ ਸਭ ਜਾਣਨ ਜੀਂਵਦਾ ਰਣ ਵਿੱਚ ਅਰਬ ਇਮਾਮ ।"
ਹਮਜ਼ੇ ਦੀ ਤਦਬੀਰ ਨੂੰ ਕਰਦਾ ਉਮਰ ਪਸੰਦ ।
ਕਹਿਆ ਫੇਰ ਅਮੀਰ ਨੇ, "ਸੁਣ ਐ ਦਾਨਿਸ਼ਮੰਦ[4] ।
ਜਾ ਕੇ ਝੰਡੇ ਵਾਲਿਆਂ ਤਾਈਂ ਰੱਖ ਅਯਾਨ[5] ।
ਉੱਪਰ ਕੋਹ[6] ਬੁਲੰਦ[7] ਦੇ ਪਕੜਨ ਝੱਬ ਮਕਾਨ ।
ਝਬਦੇ ਚੜ੍ਹਨ ਪਹਾੜ ਤੇ ਲੈ ਕੇ ਹੱਥ ਨਿਸ਼ਾਨ ।
ਖੜਾ ਅਲਮ[8] ਕਰ ਕੋਹ ਤੇ, ਰਹਿਣ ਦਲੇਰ ਜਵਾਨ ।
ਜ਼ਖ਼ਮ ਲਗੇ ਜਿਸ ਮਰਦ ਨੂੰ ਝੰਡੇ ਹੇਠ ਚਲੇ ।
ਤਾਂ ਉਹ ਅੰਦਰ ਕਾਫ਼ਿਰਾਂ ਫੇਰ ਨ ਮੂਲ ਰਲੇ ।"
ਉਮਰ ਉਮੱਈਆ ਜਾਇ ਕੇ ਸੱਦ ਅਲਮ ਬਰਦਾਰ[9] ।
ਕਹਿੰਦਾ, "ਚਲੋ ਪਹਾੜ ਤੇ, ਬੈਠੋ ਹੋ ਹੁਸ਼ਿਆਰ ।
ਜ਼ਖਮੀ ਹੋਵੇ ਜੋ ਕੋਈ ਵਿੱਚੋਂ ਅਹਿਲ ਈਮਾਨ[10] ।
ਹੇਠ ਅਲਮ ਦੇ ਜਾਇਕੇ ਪਾਵੇ ਓਹ ਅਮਾਨ[11] ।
ਹਜ਼ਰਤ ਹਮਜ਼ਾ ਮਾਰਸੀ ਨਾਅਰਾ ਸੁਬਹ ਵ ਸ਼ਾਮ ।
ਇਹ ਨਿਸ਼ਾਨੀ ਜਾਣਿਓਂ ਜ਼ਿੰਦਾ ਅਰਬ ਇਮਾਮ ।"
ਸੁਣਕੇ ਅਰਬੀ ਮਸਲਹਤ[12] ਖ਼ੁਸ਼ੀ ਕਰਨ ਇਜ਼ਹਾਰ ।
ਗਇਆ ਪਹਾੜ ਬੁਲੰਦ ਤੇ ਤੁਰਤ ਅਲਮ ਬਰਦਾਰ ।
ਜੋ ਮੋਮਨ ਹੋ ਜਾਂਵਦੇ ਜ਼ਖ਼ਮੀ ਤੇ ਲਾਚਾਰ ।
ਕੋਹ ਉੱਤੇ ਜਾ ਪਕੜਦੇ ਝੰਡੇ ਹੇਠ ਕਰਾਰ ।
ਹੋਇਆ ਲੜਦੇ ਲੜਦਿਆਂ ਜਾਂ ਫਿਰ ਵੇਲਾ ਸ਼ਾਮ ।
ਹਮਜ਼ੇ ਨਾਅਰਾ ਮਾਰਿਆ ਪਇਆ ਤਜ਼ਲਜ਼ਲ[13] ਆਮ ।

1. ਨਾ ਪਾਕ, ਗੰਦੇ (ਦੁਸ਼ਮਨ) । 2. ਸਵੇਰੇ । 3. ਆਥਣੇ । 4. ਅਕਲਮੰਦ । 5. ਜ਼ਾਹਿਰ । 6. ਪਹਾੜ । 7. ਉਚੇ । 8. ਝੰਡਾ । 9. ਝੰਡਾ ਬਰਦਾਰ ਝੰਡੇ ਵਾਲਾ । 10. ਈਮਾਨ (ਧਰਮ) ਵਾਲਿਆਂ, ਭਾਵ ਅਮੀਰ ਹਮਜ਼ੇ ਦੇ ਹਾਮੀਆਂ ਵਿਚੋਂ । 11. ਪਨਾਹ, ਆਸਰਾ । 12. ਮਸ਼ਵਰਾ । 13. ਹਲਚਲ, ਖਲਬਲੀ ।

ਫ਼ੌਜ ਅਰਬ ਦੀ ਹੋ ਗਈ ਨਾਅਰੇ ਨਾਲ ਦਲੇਰ ।
ਭੁੱਖ ਪਿਆਸ ਭੁਲਾਇ ਕੇ ਜੰਗ ਕਰੇਂਦੇ ਫੇਰ ।
ਪਿੱਛੇ ਅੱਮ ਰਸੂਲ[1] ਦੇ ਉਮਰ ਉਮੱਈਆ ਸੀ ।
ਮਾਰੇ ਸ਼ੀਸ਼ਾ ਨਫ਼ਤ[2] ਦਾ ਜਾਲੇ ਬਹੁਤ ਸ਼ਕੀ[3] ।
ਜਿਧਰ ਸ਼ੀਸ਼ਾ ਮਾਰਦਾ, ਦੇਂਦਾ ਅੱਗ ਲਗਾ ।
ਘੋੜੇ ਸਣੇ ਸਵਾਰ ਨੂੰ ਕਰੇ ਸੁਆਹ ਫ਼ਨਾਹ ।
ਪਿੱਛੇ ਅਰਬ ਅਮੀਰ ਦੇ ਨਾ ਆਵਣ ਕੁੱਫ਼ਾਰ ।
ਜੇ ਆਵਣ ਤੇ ਸਾੜਦਾ ਦੂਰੋਂ ਉਮਰ ਅਯਾਰ ।
ਸੁਬਹ ਹੋਈ, ਫਿਰ ਮਾਰਦਾ ਨਾਅਰਾ ਹਮਜ਼ਾ ਸ਼ੇਰ ।
ਸੁਣ ਅਰਬੀ ਆਵਾਜ਼ ਨੂੰ ਹੋਏ ਫ਼ੇਰ ਦਲੇਰ ।
ਸਿਰ ਧੜ ਰੁਲਦੇ ਖ਼ਾਕ ਵਿਚ ਖ਼ੂਨ ਆਲੂਦ[4] ਤਮਾਮ ।
ਘੋੜੇ ਹਾਥੀ ਊਠ ਭੀ ਬਹੁਤ ਹੋਏ ਕਤਲਾਮ ।
ਗੁਜ਼ਰੇ ਕਤਲ ਹਿਸਾਬ ਥੀਂ, ਰਹਿਆ ਨ ਕੁਝ ਸ਼ੁਮਾਰ ।
ਸਿਰੋਂ ਧੜੋਂ ਅੰਬਾਰ[4] ਸੀ ਲੱਗੇ ਪਏ ਹਜ਼ਾਰ ।
ਵਗਦੀ ਤੇਗ਼ ਦਿਲਾਵਰਾਂ, ਹੋਂਦੇ ਕਤਲ ਜਵਾਨ ।
ਮਕਤੂਲਾਂ ਦੀ ਲਾਸ਼ ਥੀਂ ਪੁਰ ਹੋਇਆ ਮੈਦਾਨ ।
ਬਾਰਾਂ ਦਿਨ ਤਕ ਹੋਇਆ ਏਹੋ ਜੇਹਾ ਜੰਗ ।
ਹਰਗਿਜ਼ ਆਬ ਤੁਆਮ[6] ਦਾ, ਕਿੰਨ੍ਹ ਨ ਡਿੱਠਾ ਰੰਗ ।
ਓੜਕ ਘੋੜੇ ਰਹਿ ਗਏ, ਹਿੱਲ ਨ ਸੱਕਣ ਮੂਲ ।
ਬਾਜ਼ੂ ਸੁੱਜੇ ਯਲਾਂ[8] ਦੇ, ਹੋਏ ਹਾਲ ਮਲੂਲ[8] ।
ਸ਼ਮਸੇਰਾਂ ਦੀ ਰਾਹ ਥੀਂ ਬਾਹੀਂ ਹੱਥੀਂ ਵਰਮ[9] ।
ਤੇ ਵਿੱਚ ਦਿਲਾਂ ਦਿਲਾਵਰਾਂ ਲਾਟ ਗ਼ਜ਼ਬ ਦੀ ਗਰਮ ।
ਜੰਗ ਅਜੇਹਾ ਕਦੀ ਨਾ ਸੁਣਿਆ ਵਿੱਚ ਜਹਾਨ ।
ਦਸ਼ਤਿ ਅਖ਼ਜ਼ਰ ਰੰਗ ਅਹਿਮਰੀ[10] ਖ਼ੂਨੋ ਖ਼ੂਨ ਰਵਾਨ ।
ਬਾਰਾਂ ਦਿਨ ਤੇ ਰਾਤ ਸੀ ਹੋਇਆ ਜੰਗ ਅਜ਼ੀਮ[11] ।
ਦਿਨ ਆਇਆ ਹੁਣ ਤੇਰੁਵਾਂ ਹੋਏ ਮਰਦ ਮੁਕੀਮ[12] ।
ਬਖ਼ਤਕ ਜ਼ੂਪੀਂ ਹੋਂਵਦੇ ਜਮਾ ਜੁ ਇੱਕ ਮੁਕਾਮ ।
ਜ਼ਖ਼ਮੀ ਲਸ਼ਕਰ ਆਪਣਾ ਇਕ ਜਾ[13] ਕਰਨ ਤਮਾਮ ।
ਆਹੇ ਇਕ ਸਰਦਾਰ ਨੂੰ ਦੇਂਦੇ ਮਤ ਸ਼ਰੀਰ[14] ।
ਮਰਦੋ ! ਕਰੋ ਬਹਾਦੁਰੀ, ਦੁਸ਼ਮਨ ਹੋਣ ਅਸੀਰ[15] ।
ਜਾਣ ਨ ਅਰਬੀ ਜੀਂਵਦੇ ਮਾਰੋ ਹੋ ਹੁਸ਼ਿਆਰ ।
ਹਿੰਮਤ ਨਾਹੀਂ ਹਾਰਨੀ, ਖ਼ੂਬ ਕਰੋ ਪੈਕਾਰ[16] ।
ਆਹੇ ਇਹ ਇਸ ਗੱਲ ਵਿਚ ਹਮਜ਼ਾ ਨਜ਼ਰ ਪਿਆ ।
ਜਾਂ ਜ਼ੂਪੀਂ ਨੇ ਦੇਖਿਆ, ਦਿਲੋਂ ਕਰਾਰ ਗਿਆ ।

---

1. ਅਮੀਰ ਹਮਜ਼ੇ । 2. ਜਾਦੂ ਦਾ ਸ਼ੀਸ਼ਾ । 3. ਪੱਥਰ ਦਿਲ (ਦੁਸ਼ਮਨ) 4. ਲਿੱਬੜੇ ਹੋਏ । 5. ਢੇਰ । 6. ਪਾਣੀ ਤੇ ਰੋਟੀ । 7. ਜੋਧਿਆਂ । 8. ਰੰਜ । 9. ਸੋਜ । 10. ਬਹੁਤਾ ਲਾਲ । 11. ਮਹਾਂ ਜੁੱਧ । 12. ਸਥਾਪਿਤ । 13. ਜਗ੍ਹਾਂ, ਥਾਂ । 14. ਭੈੜੇ, ਬਦਨਾਮ । 15. ਕੈਦ । 16. ਜੰਗ ।

ਬਦਰ[1] ਮੁਨੱਵਰ[2] ਅਰਬ ਦਾ ਖ਼ਿੰਗ[3] ਉਤੇ ਅਸਵਾਰ ।
ਉੱਪਰ ਹੱਨੇ ਜ਼ੀਨ ਦੇ ਸਿਰੋਂ ਪਈ ਦਸਤਾਰ ।
ਸੀਸ ਮੁਬਾਰਕ ਸ਼ੇਰ ਦਾ ਨੰਗਾ ਹੈ ਦਿਲ ਖ਼੍ਵਾਹ[4] ।
ਜ਼ੁਲਫ਼ਾਂ ਸਿਰੋਂ ਪਲਮਦੀਆਂ ਰੁਖ਼[5] ਹਾਇ ਵਿੱਚ ਮਾਹ[6] ।
ਮੂੰਹੋਂ ਜਾਂਦੀ ਝੱਗ ਹੈ, ਨਹੀਂ ਬਦਨ ਦੀ ਹੋਸ਼ ।
ਪਿਆ ਚਪਾਤਾ[7] ਮਾਰਦਾ ਕਰਦਾ ਨਹੀਂ ਖ਼ਰੋਸ਼[8] ।
ਕਰੇ ਧਿਆਨ ਨ ਕਿਸੇ ਵਲ, ਐਵੇਂ ਮਾਰੇ ਤੇਗ ।
ਵੱਢ ਵੱਢ ਸੁੱਟੇ ਤੇਗ ਥੀਂ ਲਸ਼ਕਰ ਬਾਝ ਦਰੇਗ ।
ਅੱਗੇ ਤੇਗ ਅਮੀਰ ਦੀ ਢਹਿ ਢਹਿ ਪੌਨ ਕੁਫ਼ਾਰ ।
ਰਣ ਵਿੱਚ ਖ਼ੂਨੋਂ ਖ਼ੂਨ ਤੇ ਸਿਰ ਧੜ ਬਾਝ ਸ਼ੁਮਾਰ ।
ਆਹੇ ਲਿਖਿਆ ਰਾਵੀਆਂ[9] ਵਿੱਚ ਕਿਤਾਬ ਬਿਆਨ ।
ਫ਼ੌਜਾਂ ਵਿੱਚ ਅਮੀਰ ਜਾਂ ਜੰਗ ਕਰੇ ਮੈਦਾਨ ।
ਹੋਸ਼ ਨ ਰਹਿੰਦੀ ਬਦਨ ਦੀ ਮਸਤਾਨਾ ਅਹਿਵਾਲ ।
ਖ਼ਬਰ ਨ ਸੀ ਦਸਤਾਰ ਦੀ, ਨੰਗਾ ਸੀਸ ਕਮਾਲ ।
ਜ਼ੂਪੀਂ ਪੁੱਛੇ, "ਬਖ਼ਤਕਾ ! ਇਹ ਹੈ ਕੌਣ ਜਵਾਨ ?
ਫਿਰਦਾ ਵਾਂਗੁ ਦਿਵਾਨਿਆਂ ਕਰੇ ਫ਼ਨਾਹ ਜਹਾਨ ।
ਵੇਖ ਕਿਵੇਂ ਇਹ ਮਾਰਦਾ ਦੋ ਦਸਤੀਂ[10] ਸ਼ਮਸ਼ੇਰ ।
ਮਕਤੂਲਾਂ ਦੇ ਦਲਾਂ ਦਾ ਰਣ ਵਿੱਚ ਢੇਰੋ ਢੇਰ ।
ਇਹ ਖ਼ੂੰ ਖ਼ਵਾਰ ਨ ਆਦਮੀ, ਇਸ ਦੀ ਸ਼ਾਨ ਅਜ਼ੀਮ[11] ।
ਹੋਇ ਕੋਈ ਪਰੀਜ਼ਾਦ[12] ਯਾ ਤੇ ਹੋ ਮਲਿਕ[13] ਕਰੀਮ[14] ।"
ਬਖ਼ਤਕ ਕਹੇ, "ਨਿਗਾਹ ਕਰ, ਮੁਗ਼ਲਾ ! ਹੋਸ਼ ਸਮ੍ਹਾਲ ।
ਝੜੀ ਸਿਰੋਂ ਦਸਤਾਰ ਕਿਉਂ ਪਏ ਲਟਕਦੇ ਵਾਲ ?
ਜਦ ਕਦ ਹੈਵੇ ਹੋਂਵਦਾ ਅੰਦਰ ਜੰਗ ਜਦਾਲ[15] ।
ਏਵੇਂ ਹਾਲ ਅਮੀਰ ਦਾ ਮਸਤਾਨਾ ਅਹਿਵਾਲ ।"
ਮੁੜ ਬਖ਼ਤਕ ਨੂੰ ਆਖਦਾ ਏਹ ਜ਼ੂਪੀਂ ਮੁਰਦਾਰ ।
"ਜੇ ਕੋ ਹੁਣ ਸਿਰ ਏਸ ਦੇ ਚਾ ਮਾਰੇ ਤਲਵਾਰ ।
ਸ਼ੱਕ ਨਹੀਂ ਜੋ ਏਸ ਦੇ ਟੁਕੜੇ ਹੋਵਣ ਦੋ ।
ਫ਼ਤਹਿ ਸਭੀ ਮੈਦਾਨ ਦੀ ਨਾਮ ਹਮਾਰੇ ਹੋ ।"
ਬਖ਼ਤਕ ਖ਼ੁਸ਼ ਹੋ ਆਖਦਾ, "ਐ ਜ਼ੂਪੀਂ ਪੁਰ ਜ਼ੋਰ[16] ।
ਕੌਣ ਕਰੇ ਇਹ ਹੌਸਲਾ ਤੇਰੇ ਬਾਝੋਂ ਹੋਰ ?
ਮਾਰ ਜਵਾਨਾਂ ! ਏਸ ਦੇ ਸਿਰ ਨੰਗੀ ਤਲਵਾਰ ।
ਵੈਰੀ ਦਾ ਤਨ ਫੇਰ ਕੇ ਕਰ ਟੁਕੜੇ ਦੋ ਚਾਰ ।"
ਜ਼ੂਪੀਂ ਕਹਿੰਦਾ, "ਓਸ ਦੇ ਪਿੱਛੇ ਹੋਰ ਬਲਾ ।
ਦੂਰੋਂ ਸ਼ੀਸ਼ਾ ਮਾਰ ਕੇ ਦੇਂਦਾ ਮਰਦ ਜਲਾ ।

1. ਚੰਦ੍ਰਮਾਂ । 2. ਪ੍ਰਕਾਸ਼ਵਾਨ । 3. ਘੋੜਾ । 4. ਮਨਭਾਉਂਦਾ । 5. ਮੂੰਹ । 6.ਚੰਦ੍ਰਮਾ । 7. ਤਮਾਚਾ ਚਪੇੜ । 8. ਸ਼ੋਰ ਰੌਲਾ ।9. ਕਹਾਣੀਕਾਰ, ਇਤਿਹਾਸਕਾਰ । 10. ਦੋ ਹੱਥਾਂ ਨਾਲ । 11. ਮਹਾਨ ਵਡੀ । 12. ਪਰੀ ਦਾ ਜਮਪਲ । 13. ਫ਼ਰਿਸ਼ਤਾ । 14. ਕ੍ਰਿਪਾਲੂ । 15 ਲੜਾਈ । 16 ਜ਼ੋਰ (ਤਾਕਤ) ਦੇ ਪੂਰੇ ।

ਜੇ ਤੇ ਪਿੱਛੋਂ ਏਸ ਨੂੰ ਦੇਹੋ ਤੁਸੀਂ ਹਟਾ ।
ਸਿਰ ਤੇ ਤਦਾਂ ਅਮੀਰ ਦੇ ਮਾਰਾਂ ਤੇਗ ਉਠਾ ।"

ਬਖ਼ਤਕ ਘੱਲੇ ਫ਼ੌਜ ਨੂੰ ਉਮਰ ਉਮੱਈਆ ਵਲ ।
ਕਾਫ਼ਿਰ ਜ਼ਾਕੇ ਉਮਰ ਥੀਂ ਦੇਵਣ ਘੱਤ ਖ਼ਲਲ[1] ।
ਸ਼ੀਸ਼ਾ ਮਾਰ ਕੁਫ਼ਾਰ ਨੂੰ ਉਮਰ ਜੁ ਦੇਂਦਾ ਜਾਲ ।
ਮਰਦੇ ਅਗਲੇ ਆਂਵਦੇ ਪਿੱਛੋਂ ਉਤੇ ਹਾਲ[2] ।

ਗ਼ਲਬਾ[3] ਅੰਤ ਕੁਫ਼ਾਰ ਦਾ ਆਣ ਚੌਫੇਰ ਪਿਆ ।
ਉਮਰ ਅਯਾਰ ਕੁਫ਼ਾਰ ਨੇ ਗਿਰਦੋਂ ਘੇਰ ਲਿਆ ।
ਪੁਸ਼ਤ[4] ਅਮੀਰ ਜਵਾਨ ਦੀ ਖ਼ਾਲੀ ਰਹੀ ਜਦੋਂ ।
ਛਪ ਕੇ ਜ਼ੂਪੀਂ ਆਂਵਦਾ ਪਿੱਛਲੀ ਤਰਫ਼ ਤਦੋਂ ।

ਉਪੱਰ ਨੰਗੇ ਸੀਸ ਦੇ ਆ ਮਾਰੀ ਤਲਵਾਰ ।
ਉਂਗਲ ਚਾਰ ਅਮੀਰ ਦੇ ਜ਼ਖ਼ਮ ਹੋਇਆ ਪੁਰਕਾਰ[5] ।
ਜ਼ਖ਼ਮ ਲਗਾ ਤੇ ਖੋਲ੍ਹੀਆਂ ਅੱਖਾਂ ਹੋ ਹੁਸ਼ਿਆਰ ।
ਤਦ ਨੂੰ ਜ਼ੂਪੀਂ ਲੁਕ ਗਿਆ ਧਸ ਅੰਦਰ ਕੁੱਫ਼ਾਰ[6] ।
ਥੱਕਾ ਲੱਭ ਹਰੀਫ਼[7] ਨੂੰ ਹਜ਼ਰਤ ਅਰਬ ਅਮੀਰ ।
ਵੈਰੀ ਹੱਥ ਨ ਆਇਆ ਬਚਿਆ ਗਿਆ ਸ਼ਰੀਰ ।
ਦੂਰ ਅਮੀਰ ਕਬੀਰ[8] ਥੀਂ ਘੋੜਾ ਗਿਆ ਦੁੜਾ ।
ਉਪੱਰ ਕੋਹ ਬੁਲੰਦ[9] ਦੇ ਜ਼ਾਲਿਮ ਚੜ੍ਹਿਆ ਜਾ ।

ਉੱਚਾ ਨਾਅਰਾ ਮਾਰ ਕੇ ਕਰੇ ਪੁਕਾਰ ਪਇਆ ।
"ਤਕੜੇ ਰਹੋ ਬਹਾਦੁਰੋ ! ਹਮਜ਼ਾ ਮਾਰ ਲਇਆ ।
ਸਿਰ ਮਾਰੀ ਤਲਵਾਰ ਮੈਂ ਉਪਰ ਅਰਬ ਅਮੀਰ ।
ਸੁਣ ਘੋੜੇ ਮੈਂ ਸੁੱਟਿਆ ਹਮਜ਼ੇ ਤਾਈਂ ਚੀਰ ।
ਹਮਜ਼ਾ ਅਰਬੀ ਮਾਰਿਆ ਫ਼ੌਜਾਂ ਦਾ ਸਰਦਾਰ ।
ਹੁਣ ਨਾ ਛੋੜੇ ਜੀਂਵਦਾ ਅਰਬੀ ਇਕ ਸਵਾਰ ।"
ਲਸ਼ਕਰ ਦੇ ਵਿੱਚ ਫਿਰ ਗਈ ਇਹ ਉਸਦੀ ਆਵਾਜ਼ ।
ਕਾਫ਼ਿਰ ਅੰਦਰ ਦਿਲਾਂ ਦੇ ਕਰਨ ਖ਼ੁਸ਼ੀ ਤੇ ਨਾਜ਼ ।
ਉਮਰ ਅਯਾਰ ਤਰਾਰ ਦੇ ਬੰਨ੍ਹੀ ਪਈ ਨਿਦਾ[10] ।
ਨਾਅਰੇ ਛੁੱਟੇ ਦਿਲੇ ਥੀਂ ਸਬਰੋਂ ਪਇਆ ਜੁਦਾ ।
ਸੁਣਦਿਆਂ ਸਾਰ ਅਮੀਰ ਦੀ ਫ਼ੌਜ ਹੋਈ ਲਾਚਾਰ ।
ਸਾਰੇ ਯਾਰ ਅਮੀਰ ਦੇ ਰੋਂਦੇ ਜ਼ਾਰੋ ਜ਼ਾਰ ।

ਪਰ ਕੋ ਤੇਗ ਵਗਾਵਨੋਂ ਅਜੇ ਨ ਹਟਿਆ ਮੂਲ ।
ਜਾਨ ਫ਼ਿਦਾ[11] ਮਹਬੂਬ ਥੀਂ ਹੋ ਜਾਣਾ ਮਕਤੂਲ[12] ।
ਆਹੇ ਜਦੋਂ ਅਮੀਰ ਨੂੰ ਪਹੁੰਤਾ ਜ਼ਖ਼ਮ ਕਮਾਲ ।
ਨਹਿਰ ਵਗੇ ਤਨ ਖ਼ੂਨ ਥੀਂ ਤਨ ਮਨ ਲਾਲੋ ਲਾਲ ।

---

1. ਫ਼ਤੂਰ । 2. ਉਸੇ, ਓਕਣ ਹੀ । 3. ਦਬਾਉ । 4. ਪਿੱਠ । 5. ਕਾਰੀ, ਡੂੰਘਾ । 6. ਕਾਫ਼ਿਰਾਂ ਵਿੱਚ । 7. ਵਿਰੋਧੀ । 8. ਵੱਡੀ । 9. ਉੱਚੇ ਪਹਾੜ ਪਰ । 10. ਆਵਾਜ਼ । 11. ਕੁਰਬਾਨੀ । 12. ਕਤਲ ।

ਠਾਠ ਵਗੇਂਦੀ ਦਰਦ ਦੀ ਸਿਰ ਵਿੱਚ ਬਾਝ ਸ਼ੁਮਾਰ ।
ਆਜਿਜ਼ ਰਹਿਆ ਜੰਗ ਥੀਂ ਹੋ ਜਾਂਦਾ ਲਾਚਾਰ ।
ਹੰਨੇ ਉਤੇ ਰੱਖ ਕੇ ਜ਼ਖ਼ਮੀ ਸੀਸ ਟਿਕਾ ।
ਘੋੜੇ ਦੇ ਕੰਨ ਆਖਿਆ, "ਮੱਕੇ ਚੱਲ ਪੁਚਾ ।"
ਜਾਂ ਘੋੜੇ ਨੇ ਜਾਣਿਆ, ਪਿਆ ਅਮੀਰ ਨਿਢਾਲ ।
ਨੱਸਾ ਵਿੱਚੋਂ ਕਾਫ਼ਿਰਾਂ ਕਰਕੇ ਜੋਸ਼ ਕਮਾਲ ।
ਘੋੜੇ ਤਾਈਂ ਵੇਖ ਕੇ ਮਗਰ ਪਏ ਕੁੱਫ਼ਾਰ ।
ਲੱਤਾਂ ਮੂੰਹ ਥੀਂ ਅਸਪ ਨੇ ਮਾਰੇ ਕਈ ਹਜ਼ਾਰ।
ਲੈ ਹਮਜ਼ੇ ਨੂੰ ਦੌੜਿਆ ਘੋੜਾ ਪੱਕੇ ਦਾ[1] ।
ਦਿਨ ਚੜ੍ਹਦੇ ਨੂੰ ਖਿੰਗ[2] ਲੈ ਮੱਕੇ ਵੜਿਆ ਆ ।

ਨਾਂ ਕੁਝ ਅਰਬ ਅਮੀਰ ਦੇ ਤਨ ਵਿੱਚ ਹੋਸ਼ ਤਵਾਨ[3] ।
ਕਾਠੀ ਉਪੱਰ ਪਿਆ ਸੀ ਬੇਖ਼ੁਦ[4] ਹੋਇ ਜਵਾਨ।
ਅੰਦਰ ਮੱਕੇ ਸ਼ਹਿਰ ਦੇ ਗੌਗਾ[5] ਪਇਆ ਕਸੀਰ[6] ।
ਜ਼ਖ਼ਮੀ ਹੋਇਆ ਆਇਆ ਹਜ਼ਰਤ ਅਰਬ ਅਮੀਰ ।
ਮੁਕਬਿਲ ਮਿਲਿਆ ਰੋਂਵਦਾ ਦਰਵਾਜ਼ੇ ਪਰ ਆ ।
ਅਬਦੁਲ ਮੁਤਲਿਬ ਹਾਲ ਸੁਣ ਰੋਂਦਾ ਜ਼ਾਰ ਪਿਆ ।
ਮੱਕੇ ਦੇ ਸਭ ਆਂਦਮੀ ਰੋਂਦੇ ਜ਼ਾਰੋ ਜ਼ਾਰ
ਖ਼ਬਰ ਨ ਕਿੱਥੋਂ ਕਹਿਰ ਦੀ ਸਿਰ ਵੱਜੀ ਤਲਵਾਰ ?
ਵਿੱਚ ਹਿਸਾਰ[7] ਲਿਆਇਕੇ ਪਾਇਆ ਉਪੱਰ ਫ਼ਰਸ਼ ।
ਸੁਣ ਸੁਣ ਜ਼ਾਰ ਕਬਾਇਲੋਂ[8] ਚਰਖ਼[9] ਕੰਬੇ ਤੇ ਅਰਸ਼।
ਹਮਜ਼ੇ ਨੂੰ ਕੁਝ ਹੋਸ਼ ਨਾ ਜਾਨ ਜਹਾਨੋਂ ਮੂਲ ।
ਗਿਰਦੇ ਬੈਠੇ ਰੋਂਵਦੇ ਸਾਰੇ ਹਾਲ ਮਲੂਲ[10] ।

ਰੋਂਦੀ ਮਿਹਰ ਨਿਗਾਰ ਦੇ ਦਿਲ ਦਾ ਗਿਆ ਕਰਾਰ ।
ਬੈਠ ਸਿਰ੍ਹਾਣੇ ਦਰਦ ਥੀਂ ਕਰਦੀ ਗਿਰੀਆ ਜ਼ਾਰ[11] ।
ਏਧਰ ਅੰਦਰ ਫ਼ੌਜ ਦੇ ਪਈ ਚੁਫੇਰ ਕਹਾ[12] ।
ਉਮਰ ਉਮੱਈਆ ਰੋਂਵਦਾ ਫ਼ਿਰਦਾ ਵਾਹੋ ਦਾਹ ।
ਹਮਜ਼ਾ ਨਜ਼ਰ ਨ ਆਂਵਦਾ, ਜਾਤਾ ਹੋਇਆ ਸ਼ਹੀਦ।
ਲੱਭੇ ਅੰਦਰ ਮੁਰਦਿਆਂ ਲੋਥ ਸ਼ਰੀਫ਼[13] ਰਸ਼ੀਦ[14] ।
ਦਿਸਦਾ ਨਾਂਹ ਅਮੀਰ ਭੀ ਲੋਥ ਨ ਨਜ਼ਰੀਂ ਆ ।
ਪਰ ਜਾਤਾ ਜੋ ਦੁਨੀ ਥੀਂ ਹਮਜ਼ਾ ਗਿਆ ਸਿਧਾ ।

ਨਾਅਰਾ ਯਾਰ ਉਡੀਕਦੇ, ਉਤਵਲ ਆਈ ਸ਼ਾਮ ।
ਨਾਅਰਾ ਸੁਣਿਆ ਮੂਲ ਨਾ, ਰੋਂਦੀ ਫ਼ੌਜ ਤਮਾਮ ।
ਦਿਲ ਵਿੱਚ ਜਾਤਾ ਸਾਰਿਆਂ ਖ਼ੈਰ ਨਹੀਂਓ ਮੂਲ ।
ਕੀਤਾ ਠੀਕ ਅਮੀਰ ਨੂੰ ਕਾਫਿਰ ਨੇ ਮਕਤੂਲ[15] ।

---

1. ਵਲ, ਤਰਫ਼ । 2. ਘੋੜਾ । 3. ਬਲ, ਜ਼ੋਰ । ਬੇਸੁੱਧ । 5. ਰੌਲਾ । 6. ਬਹੁਤਾ । 6. ਕਿਲੇ । 8. ਕਬੀਲੇ ਦਾ । 9. ਆਕਾਸ਼ । 10. ਰੰਜ ਦੁਖੀ । 11. ਵਿਰਲਾਪ । 12. ਸ਼ੋਰ । 13. ਵੱਡੇ ਰੁਤਬੇ ਵਾਲਾ । 14. ਸੱਚਾ ਰਾਹ ਦੱਸਣ ਵਾਲਾ 15. ਕੱਤਲ ।

ਉਮਰ ਉਮੱਈਆ ਇਕ ਧਿਰੇ ਫ਼ੌਜੋਂ ਬਾਹਰ ਆ ।
ਖੋਜ ਪਛਾਣੇ ਖ਼ਿੰਗ ਦਾ ਸੁੰਬ ਲੱਗੇ ਜਿਸ ਦਾ ।
ਨਾਲੇ ਇੱਕੋ ਤਾਰ ਸੀ ਲੋਹੂ ਨਾਲ ਜ਼ਿਮੀਨ ।
ਮੱਕੇ ਦੇ ਵੱਲ ਜਾਂਵਦਾ ਸੀ ਇਹ ਖੋਜ ਮਤੀਨ[1] ।
ਮੱਕੇ ਦੇ ਵਲ ਆਇਆ ਉਮਰ ਉਮੱਈਆ ਧਾ ।
ਸਾਇਤ[2] ਬਾਦ ਅਮੀਰ ਦੇ ਮੱਕੇ ਵੜਿਆ ਆ ।
ਅਜੇ ਨ ਉੱਪਰ ਫ਼ਰਸ਼ ਦੇ ਹਮਜ਼ਾ ਖ਼ੂਬ ਪਿਆ ।
ਤਦ ਨੂੰ ਉਮਰ ਅਯਾਰ ਭੀ ਵਿੱਚ ਹਿਸਾਰ ਗਿਆ ।
ਵੇਖ ਹਮਜ਼ੇ ਦੇ ਜ਼ਖ਼ਮ ਨੂੰ ਉਮਰ ਕਟਾਵੇ ਵਾਲ
ਦਾਰੂ ਲਾ ਸਿਰ ਬੰਨ੍ਹਿਆਂ ਮੁਹਕੱਮ[3] ਹਿਕਮਤ ਨਾਲ ।
ਉਮਰ ਕਹੇ, "ਉਠ ਮੁਕਬਿਲਾ ! ਝਬਦੇ ਹੋ ਅਸਵਾਰ ।
ਲੈ ਲੈ ਅਸਪ[4] ਅਮੀਰ ਦਾ, ਨਾਲੇ ਸਭ ਹਥਿਆਰ ।
ਲੜਾਏ ਚੱਲ ਕੁਫਾਰ[5] ਥੀਂ ਨੱਸ ਜਾਵੇ ਫ਼ੌਜ ।
ਹੋ ਚਲ ਭੇਸ ਅਮੀਰ ਦੇ ਅੰਦਰ ਸ਼ਾਨੇ ,ਔਜ[6] ।"
ਪਹਿਲ ਲਿਬਾਸ ਅਮੀਰ ਦਾ ਹੋ ਮੁਕਬਿਲ ਅਸਵਾਰ ।
ਦਸਤਿ ਅਖ਼ਜ਼ਰ ਵਿੱਚ ਪਹੁੰਚਿਆ ਨਾਲ ਅਯਾਰ ਤਰਾਰ ।
ਅੱਗੇ ਫ਼ੌਜ ਅਮੀਰ ਦੀ ਹੋਈ ਸੀ ਮਗ਼ਲੂਬ[7] ।
ਤਾਕਤ ਸਜਨਾਂ ਬਦਨ ਥੀਂ ਹੋਈ ਸੀ ਮਜਜ਼ੂਬ[8] ।
ਵਿੱਚ ਫਿਰਾਕ[9] ਅਮੀਰ ਦੇ ਰੋਂਦੇ ਜ਼ਾਰੋ ਜ਼ਾਰ ।
ਮੋਮਨ ਬਹੁਤ ਕੁਫ਼ਾਰ ਨੇ ਕੀਤੇ ਤਹਿ ਤਲਵਾਰ[10] ।
ਗ਼ਲਬਾ[11] ਪਾਇਆ ਕਾਫ਼ਿਰਾਂ ਉੱਪਰ ਫ਼ੌਜ ਅਸੀਰ ।
ਗ਼ਾਜ਼ੀ ਮਰਦ ਅਮੀਰ ਦੇ ਅੰਦਰ ਗ਼ਮਾਂ ਅਮੀਰ[12] ।
ਪੁਸ਼ਤ ਪਨਾਹ[13] ਪਹਾੜ ਤੇ ਗ਼ਾਜ਼ੀ ਖੜੇ ਤਮਾਮ ।
ਕਾਫ਼ਿਰ ਅੰਦਰ ਸ਼ੋਖ਼ੀਆਂ ਕਰਦੇ ਸੀ ਕਤਲਾਮ ।
ਤਦ ਨੂੰ ਭੇਖ ਅਮੀਰ ਦੇ ਮੁਕਬਿਲ ਆਣ ਪਿਆ ।
ਉਮਰ ਉਮੱਈਆ ਦੂਸਰਾ ਉਸ ਦੇ ਨਾਲ ਗਿਆ ।
ਨਾਲ ਬੁਲੰਦ ਅਵਾਜ਼ ਦੇ ਮੁਕਬਿਲ ਕਰੇ ਪੁਕਾਰ ।
"ਮੈਂ ਹਮਜ਼ਾ ਐ ਕਾਫ਼ਿਰੋ ! ਹਾਂ ਗ਼ਾਲਿਬ ਤਲਵਾਰ ।
ਲੈਸਾਂ ਮਾਰ ਹਰਾਮੀਓਂ ! ਸੁਖ ਨ ਦੇਸ਼ਾਂ ਸੌਣ ।
ਹੁਣ ਮੇਰੀ ਤਲਵਾਰ ਥੀਂ ਬਚ ਜਾਵੇਗਾ ਕੌਣ ?"
ਸੁਣਕੇ ਨਾਮ ਅਮੀਰ ਦਾ ਕਾਫ਼ਿਰ ਦੌੜ ਗਏ ।
ਸੁਣ ਹਮਜ਼ੇ ਦੇ ਨਾਮ ਨੂੰ ਦਿਲੀਂ ਹਿਰਾਸ[14] ਗਏ ।
ਝੂਠਾ ਰੌਲਾ ਪਾਇਆ ਦਿਲਾਂ ਵਧਾਵਣ ਨੂੰ ।
ਯਾ ਅਰਬੀ ਥੀਂ ਅਸਾਂ ਦਾ ਨਾਸ਼ ਕਰਾਵਣ ਨੂੰ ।

---

1. ਪੱਕਾ । 2. ਘੜੀ । 3. ਮਜ਼ਬੂਤ । 4. ਖ਼ਿੰਗ, ਘੋੜਾ । 5. ਕਾਫ਼ਿਰਾਂ । 6. ਉੱਚੀ ਸ਼ਾਨ ਵਿੱਚ । 7. ਹਾਰ ਗਈ । 8. ਖਿੱਚੀ ਗਈ । 9. ਵਿਛੋੜਾ । 10. ਤਹਿ ਤਲਵਾਰ ਕਰਨਾ, ਕਤਲ ਕਰਨਾ । 11. ਦਬਾਉ । 12. ਫਸੇ ਹੋਏ, ਕੈਦ । 13. ਆਸਰਾ, ਸਹਾਰਾ । 14. ਡਰ ।

ਮਰਣਾ ਰਹਿਆ ਇਕ ਵਲ ਇਸ ਨੂੰ ਜ਼ਖ਼ਮ ਨ ਕਾ ।
ਅੱਗੇ ਥੀਂ ਦੋ ਚੰਦ[1] ਹੈ, ਤਾਜ਼ਾ ਤੇਜ਼ ਅਦਾ ।
ਪਈ ਸ਼ਿਕਸਤ[2] ਕੁਫ਼ਾਰ ਨੂੰ ਨੱਸ ਗਏ ਮੁਰਦਾਰ ।
ਅਰਬੀਜ਼ਾਦ ਦਲੇਰ ਥੀਂ ਕੌਣ ਕਰੇ ਪੈਕਾਰ[3] ।
ਅੱਗੇ ਲਾਵੇ ਕਾਫ਼ਿਰਾਂ ਮੁਕਬਿਲ ਹਲਬੀ ਸ਼ੇਰ ।
ਗ਼ਾਜ਼ੀ ਮੋਮਨ ਅਰਬ ਦੇ ਹੋਏ ਬਹੁਤ ਦਲੇਰ ।
ਜਾਂ ਮੁਕਬਿਲ ਵਿੱਚ ਅਰਬੀਆਂ ਦਾਖ਼ਿਲ ਹੋਇਆ ਆ ।
ਮੁਕਬਿਲ ਜਾਤਾ ਅਰਬੀਆਂ ਕੰਬ ਗਏ ਗ਼ਮ ਖਾ ।
ਸਾਰੇ ਯਾਰ ਅਮੀਰ ਦੇ ਰੋਂਦੇ ਮਰਦ ਰਸ਼ੀਦ ।
ਝੂਠ ਨਹੀਂ ਜੋ ਹੋ ਗਿਆ ਹਮਜ਼ਾ ਹੋਗ ਸ਼ਹੀਦ ।
ਤਾਹੀਂ ਘੋੜਾ ਉਸ ਦਾ ਤੇ ਉਸ ਦੇ ਹਥਿਆਰ ।
ਮੁਕਬਿਲ ਹਲਬੀ ਪਹਿਨ ਕੇ ਹੋ ਆਇਆ ਅਸਵਾਰ ।
ਉਮਰ ਕਹੇ, 'ਐ ਭਾਈਓ ! ਨਾ ਹੋਵੇ ਦਿਲਗੀਰ ।
ਲੱਗਾ ਥੋੜਾ ਜ਼ਖ਼ਮ ਹੈ, ਅੱਛਾ ਹੋਗੁ ਅਮੀਰ ।''
ਇਹ ਗੱਲ ਸੁਣਕੇ ਅਰਬੀਆਂ ਫੇਰ ਪਈ ਵਿੱਚ ਜਾਨ ।
ਮੁਕਬਿਲ ਤਾਈਂ ਤਦਾਂ ਨੂੰ ਕਾਫ਼ਿਰ ਲੈਣ ਪਛਾਣ ।
ਬਖ਼ਤਕ ਜ਼ੂਪੀਂ ਫ਼ੌਜ ਨੂੰ ਕਰਨ ਬੁਲੰਦ ਪੁਕਾਰ ।
''ਨੱਸੋ ਨਹੀਂ ਹਰਾਮੀਓਂ ! ਮੁੜ ਕਰਿਓ ਪੈਕਾਰ ।
ਇਹ ਤੇ ਮੁਕਬਿਲ ਨਾਲ ਲੈ ਉਮਰ ਉਮੱਈਆ ਚੋਰ ।
ਬਾਦ ਵਫ਼ਾਤ[4] ਅਮੀਰ ਦੇ ਝੂਠ ਕਰੇਂਦਾ ਸ਼ੋਰ ।
ਹਮਜ਼ਾ ਨਾਹੀਂ ਜੀਂਵਦਾ ਉਹ ਤੇ ਮਾਰ ਲਇਆ ।
ਮੁਕਬਿਲ ਭੇਸ ਵਟਾਇਕੇ ਹੋ ਅਸਵਾਰ ਪਇਆ ।''
ਕਾਫ਼ਿਰ ਮੁੜਕੇ ਆ ਪਏ, ਆਣ ਮਚਾਇਆ ਜੰਗ ।
ਮੋਮਿਨ ਥੱਕ ਜੰਗ ਥੀਂ ਹੋ ਆਏ ਦਿਲ ਤੰਗ ।
ਮੁਕਬਿਲ ਹਲਬੀ ਸ਼ੇਰ ਨੇ ਪਕੜ ਲਈ ਤਲਵਾਰ ।
ਜਾ ਵੜਿਆ ਵਿੱਚ ਕਾਫ਼ਿਰਾਂ ਮਾਰੇ ਕਈ ਹਜ਼ਾਰ ।
ਜਾਨ ਵਲੋਂ ਹੱਥ ਧੋਇ ਕੇ ਅਰਬੀ ਪਏ ਤਮਾਮ ।
ਸਫ਼ ਮੁਗ਼ਲਾਂ ਦੀ ਫ਼ੌਜ ਦੀ ਮਾਰ ਕਰਨ ਕਤਲਾਮ ।
ਫਿਰ ਅੰਦਰ ਮੈਦਾਨ ਦੇ ਤੇਗ ਵੱਜੀ ਪੁਰਕਾਰ ।
ਗ਼ਲਬਾ ਕੀਤਾ ਗ਼ਾਜ਼ੀਆਂ, ਹੋਏ ਕਤਲ ਕੁਫ਼ਾਰ ।
ਰਲ ਜ਼ੂਪੀਂ ਦਾ ਫ਼ੌਜ ਨੇ ਕੀਤਾ ਮਤਾ ਤਮਾਮ ।
''ਸਾਡੀ ਫ਼ੌਜ ਕਰਾਂਵਦਾ ਬਖ਼ਤਕ ਹੈ ਕਤਲਾਮ ।
ਲੜਨਾ ਫ਼ੌਜ ਅਮੀਰ ਥੀਂ ਸਾਨੂੰ ਨਾ ਮਨਜ਼ੂਰ ।
ਨਾਲ ਅਸਾਡੇ ਦੁਸ਼ਮਨੀ ਬਖ਼ਤਕ ਕਰੇ ਜ਼ਰੂਰ ।

1. ਦੁਗੁਣੀ । 2. ਹਾਰ, ਭਾਜ । 3. ਲੜਾਈ । 4. ਮ੍ਰਿਤੂ ।

ਨਸ ਚਲੋ ਮੈਦਾਨ ਥੀਂ, ਲੜਸਨ ਆਪ ਪਏ ।"
ਇਹ ਮਸਲਾਹਤ[1] ਬੰਨ੍ਹ ਕੇ ਕਾਫ਼ਿਰ ਦੌੜ ਗਏ ।
ਬਖ਼ਤਕ ਜ਼ੂਪੀਂ ਕਰ ਰਹੇ ਨਾਅਰੇ ਸ਼ੋਰ ਪੁਕਾਰ ।
ਕਾਫ਼ਿਰ ਡਰਦੇ ਕਤਲ ਥੀਂ ਨਾਂ ਮੁੜਦੇ ਮੁਰਦਾਰ ।
ਜ਼ੂਪੀਂ ਨੇ ਵਿੱਚ ਹੱਥ ਦੇ ਧੂਹ ਲਈ ਤਲਵਾਰ ।
ਘੇਰ ਖਲੋਤਾ ਫ਼ੌਜ ਨੂੰ, ਕਹਿੰਦਾ ਬਦ ਕਿਰਦਾਰ[2] ।
'ਜੇ ਕੋ ਵਿੱਚੋਂ ਤੁਸਾਂ ਦੇ ਨੱਸੇਗਾ ਬਦਕਾਰ ।
ਉਸ ਦੇ ਟੁਕੜੇ ਕਰਾਂਗਾ ਸ਼ਮਸ਼ੇਰੋਂ ਦੋ ਚਾਰ ।
ਨਿਮਕ ਹਰਾਮੋ ! ਕਿਉਂ ਤੁਸੀਂ ਛੋੜ ਚਲੇ ਮੈਦਾਨ ?
ਜਾਨ ਨ ਦੇਵਾਂ ਜੀਂਵਦਾ ਹਰਗਿਜ਼ ਇਕ ਜਵਾਨ ।
ਮੁੜ ਮਾਰੋ ਇਹ ਹਿੰਦੀਆਂ ਤਾਈਂ ਕਰਕੇ ਜੰਗ ।
ਡੇਰਾ ਨਾਲ ਅਰਾਮ ਦੇ ਲਾਇਓ ਫੇਰ ਨਿਸੰਗ ।"
ਰੋ ਰੋ ਮੁਗਲਾਂ ਆਖਿਆ, 'ਐ ਸਾਡੇ ਬਾਦਸ਼ਾਹ ।
ਬਖ਼ਤਕ ਹੈ ਕਰਵਾਂਵਦਾ ਤੇਰੀ ਫ਼ੌਜ ਤਬਾਹ ।
ਮੁੱਦਤ ਹੋਈ ਲੜਦਿਆਂ, ਏਹ ਨਾ ਮੋਏ ਮੂਲ ।
ਲਸ਼ਕਰ ਤੇਰਾ ਰਹਿ ਗਇਆ ਅੱਧਾ, ਹਾਲ ਮਲੂਲ[3] ।
ਸੋ ਭੀ ਰਹਿੰਦੇ ਹੋ ਰਹੇ ਜ਼ਖ਼ਮੀ ਤੇ ਲਾਚਾਰ ।
ਆਜਿਜ਼ ਕੀਤੇ ਜੰਗ ਨੇ, ਕੀ ਮਾਰਨ ਤਲਵਾਰ ?
ਸੁਣਕੇ ਜ਼ੂਪੀਂ ਚੁੱਪ ਹੋ ਕਹਿੰਦਾ ਨਾਮਾਕੂਲ ।
'ਅੱਜ ਕਰੋ ਆਰਾਮ ਤੇ ਭਲਕੇ ਹਟੋ ਨ ਮੂਲ
ਸਭ ਲਸ਼ਕਰ ਨੇ ਮੰਨਿਆ, ਦਿੱਤੇ ਤਬਲ[4] ਵਜਾ ।
ਡੇਰਾ ਲਾਇਆ ਕਾਫ਼ਿਰਾਂ, ਬੈਠੇ ਜੰਗ ਹਟਾ ।
ਇਕ ਜਾਗਾ ਵਿੱਚ ਕਾਫ਼ਿਰਾਂ, ਕੀਤਾ ਜਦੋਂ ਮੁਕਾਮ ।
ਦੂਜੀ ਤਰਫ਼ੇ ਉਤੱਰੇ ਅਰਬੀ ਮਰਦ ਤਮਾਮ ।
ਰਾਤ ਪਈ ਤੇ ਅਰਬੀਆਂ ਬਹਿ ਕੀਤੀ ਤਦਬੀਰ ।
"ਵੇਖਣ ਕਾਫ਼ਿਰ ਫ਼ਜਰ[5] ਨੂੰ ਨਾਹੀਂ ਵਿੱਚ ਅਮੀਰ ।
ਮਰਾਨ ਸਾਡੀ ਫ਼ੌਜ ਨੂੰ ਹੋ ਬੇ ਖ਼ੌਫ਼ ਹਰਾਮ ।
ਕਿਵੇਂ ਸਲਾਹ ਬਣਾਈਏ ਹੋਵੇ ਜਿਵੇਂ ਆਰਾਮ ?"
ਉਮਰ ਉਮੱਈਆ ਆਖਦਾ, 'ਹੋਵੇ ਝੱਬ ਸਵਾਰ ।
ਮੱਕੇ ਦੇ ਵਿੱਚ ਚੱਲ ਵੜੋ, ਕਰਿਓ ਬੰਦ ਹਿਸਾਰ[6] ।
ਓਥੇ ਫ਼ਤਿਹਰ ਨ ਹੋਵਸੀ ਕੁੱਫ਼ਾਰਾਂ ਦੀ ਮੂਲ ।
ਮੱਕਾ ਸ਼ਹਿਰ ਕਦੀਮ ਥੀਂ ਰਹਿਆ ਹੈ ਮਕਬੂਲ ।"
ਸੁਣ ਅਰਬੀ ਸਭ ਚੜ੍ਹ ਗਏ, ਆਏ ਵਾਹੋਦਾਹ ।
ਕਤ[7] ਮੁਸਾਫ਼ਿਤ[8] ਕਰਦਿਆਂ ਵੜੇ ਮੱਕੇ ਵਿੱਚ ਆ ।

---

1. ਸਲਾਹ, ਮਸ਼ਵਰਾ । 2. ਬਦ ਕਰਮੀ, ਭੈੜੇ ਕੰਮ ਕਰਨ ਵਾਲਾ । 3. ਰੰਜੀਦਾ, ਗ਼ਮਗ਼ੀਨ । 4. ਢੋਲਾ । 5. ਸਵੇਰ, ਪ੍ਰਾਤ : ਕਾਲ । 6. ਕਿਲਾ, ਗੜ੍ਹ । 7. ਟੁਕੜੇ । 8. ਦੂਰੀ ਭਾਵ-ਸਫਰ-ਮੁਕਾਉਂਦਿਆਂ ।

ਸਾਰੀ ਫ਼ੌਜ ਅਮੀਰ ਦੀ ਆਈ ਵਿੱਚ ਹਿਸਾਰ[1] ।
ਖੰਦਕ ਆਬ[2] ਭਰਾਇ ਕੇ ਹੋ ਬੈਠੇ ਹੁਸ਼ਿਆਰ ।
ਖ਼ਾਲੀ ਡਿੱਠਾ ਫ਼ਜਰ[3] ਨੂੰ ਕੁੱਫ਼ਾਰਾਂ ਮੈਦਾਨ[4] ।
ਜਾਤਾ ਹੋਇਆ ਕਤਲ ਹੈ ਅਰਬ ਅਮੀਰ ਜਵਾਨ ।
ਡਰਦੀ ਫ਼ੌਜ ਲੜਾਈਓਂ ਵੜੀ ਮੱਕੇ ਵਿੱਚ ਜਾ ।
ਮੱਕੇ ਦੇ ਵਲ ਆਂਵਦੇ ਕਾਫ਼ਿਰ ਵਾਂਗ ਉਠਾ ।
ਆਣ ਚੁਫੇਰੋਂ ਕਾਫ਼ਿਰਾਂ ਮੱਕਾ ਘੇਰ ਲਿਆ ।
ਹੈਬਤ[5] ਅੰਦਰ ਸ਼ਹਿਰ ਦੇ ਸਾਰੇ ਸ਼ੋਰ ਪਿਆ ।

ਬਾਜ਼ੂ ਪਕੜ ਹਿਸਾਰ ਦੇ ਹਮਜ਼ਾ ਦੇ ਮਰਦਾਨ ।
ਤੀਰ ਚਲਾਵਣ ਗੋਲੀਆਂ, ਕਰਦੇ ਜੰਗ ਜਵਾਨ ।
ਸੱਤ ਦਿਨ ਤਾਈਂ ਰਹਿਆ ਸੀ ਹਮਜ਼ਾ ਹੋ ਬੇਹੋਸ਼ ।
ਖਾਵਣ ਪੀਵਣ ਯਾਦ ਨਾਂ, ਪਿਆ ਰਹਿਆ ਖ਼ਾਮੋਸ਼ ।

ਹੋਸ਼ ਪਈ ਦਿਨ ਅੱਠਵੇਂ, ਡਿੱਠਾ ਅੱਖੀਂ ਖੋਲ੍ਹ ।
ਬੈਠੀ ਮਿਹਰ ਨਿਗਾਰ ਹੈ, ਡਿੱਠਾ ਅਪਨੇ ਕੋਲ ।
'ਇਹ ਕੀ ਮੇਰਾ ਹਾਲ ਹੈ ?'' ਕਹੇ ਅਮੀਰ ਜਵਾਨ ।
ਰੋ ਰੋ ਮਿਹਰ ਨਿਗਾਰ ਨੇ ਕੀਤਾ ਹਾਲ ਬਿਆਨ ।
ਸੁਣ ਹਮਜ਼ਾ ਫ਼ਰਮਾਂਵਦਾ, 'ਹਾਜ਼ਿਰ ਕਰੋ ਤੁਆਮ[6] ।
ਖਾਵਾਂ ਕੁਝ ਤੁਆਮ ਤੇ ਹੋਣ ਤਵਾਨ[7] ਤਮਾਮ ।
ਅੱਗੇ ਗ਼ੱਲਾਂ[8] ਕੋਟ[9] ਵਿੱਚ ਜਿਤਨਾ ਆਹਾ ਕੁੱਲ ।
ਦਿੱਤਾ ਮਿਹਰ ਨਿਗਾਰ ਨੇ ਫ਼ੌਜਾਂ ਨੂੰ ਬੇ ਮੁੱਲ ।
ਮੱਕਾ ਛੋਟਾ ਸ਼ਹਿਰ ਸੀ, ਲਸ਼ਕਰ ਬਾਝ ਸ਼ੁਮਾਰ ।
ਮੁੱਕਾ ਗ਼ੱਲਾ ਸ਼ਹਿਰ ਦਾ, ਭੁੱਖੇ ਲੋਕ ਹਜ਼ਾਰ ।
ਮਿਹਰ ਨਿਗਾਰ ਤੁਆਮ ਦੀ ਕਰੇ ਤਲਾਸ਼ ਤਮਾਮ ।
ਥੋੜਾ ਬਹੁਤ ਮੂਲ ਨਾ ਆਇਆ ਹੱਥ ਤੁਆਮ ।
ਸੱਦ ਕਨੀਜ਼ਕ[10] ਦੇ ਦੇਂਵਦੀ ਭਰ ਸੋਨੇ ਦਾ ਥਾਲ ।
ਫ਼ਰਮਾਇਆ, 'ਲੈ ਜਾਹ ਤੂੰ ਬਾਜ਼ਾਰੇ ਫ਼ਿਲਹਾਲ[11] ।
ਏਸ ਬਰਾਬਰ ਕਿੱਧਰੋਂ ਆਟਾ ਲਿਆ ਵਟਾ ।
ਭੁੱਖਾ ਵਾਲੀ ਅਰਬ ਦਾ ਦਿਆਂ ਤੁਆਮ ਪਕਾ ।''
ਗਈ ਕਨੀਜ਼ਕ ਥਾਲ ਲੈ ਤੁਰਤ ਅੰਦਰ ਬਾਜ਼ਾਰ ।
'ਆਟਾ ਦੇਹੋ ਸੋਹਣਿਓਂ ! 'ਹਰ[12] ਜਾ ਕਰੇ ਪੁਕਾਰ ।
ਓੜਕ ਖ਼ਾਲੀ ਮੁੜ ਗਈ, ਮਿਲੀ ਨ ਮੂਲ ਮੁਰਾਦ ।
ਸੁਣਿਆ ਮਿਹਰ ਨਿਗਾਰ ਨੇ ਬਹੁਤ ਹੋਈ ਨਾਸ਼ਾਦ[13] ।
ਰੋ ਰੋ ਪਾਸ ਅਮੀਰ ਦੇ ਆਣ ਸੁਣਾਇਆ ਹਾਲ ।
''ਖਾਣਾ ਨਾਹੀਂ ਲੱਭਦਾ ਮੁਫਤ ਨ ਕੀਮਤ ਨਾਲ ।''

---

1. ਕਿਲੇ ਵਿਚ । 2. ਪਾਣੀ ਨਾਲ । ੩. ਸਵੇਰੇ । ਕਾਫ਼ਿਰਾਂ । 5. ਡਰ. ਭੈ । 6. ਖਾਣਾ, ਭੋਜਨ । 7. ਤਾਕਤਵਰ । 8, ਅਨਾਜ । 9. ਕਿਲੇ । 10. ਗੋਲੀ । 11. ਤੁਰੰਤ, ਫੁਰਤ, ਝੱਟਪੱਟ । 12. ਹਰ ਥਾਵੇਂ । 13. ਨਾਰਾਜ਼ ।

ਸੁਣ ਹਮਜ਼ਾ ਵਿੱਚ ਸਬਰ ਦੇ ਲੈਂਦਾ ਵਕਤ ਗੁਜ਼ਾਰ ।
ਪਰ ਕੁਝ ਮਿਹਰ ਨਿਗਾਰ ਨੂੰ ਰਹਿਆ ਨ ਸਬਰ ਕਰਾਰ ।
"ਰਵਾ[1] ਨਹੀਂ ਜੋ ਯਾਰ ਨੂੰ ਭੁੱਖ ਕਰੇ ਲਾਚਾਰ ।
ਤੇ ਮੈਂ ਅਪਨੀ ਜਾਨ ਨੂੰ ਨਾ ਦਿਖਲਾਵਾਂ ਵਾਰ ।"
ਆਹਾ[2] ਵੇਲਾ ਰਾਤ ਦਾ, ਖ਼ਲਕ ਪਈ ਵਿੱਚ ਖ਼੍ਵਾਬ[3] ।
ਭੁੱਖਾ ਵਾਲੀ[4] ਅਰਬ ਦਾ, ਸ਼ਹਿਜ਼ਾਦੀ ਬੇਤਾਬ ।
ਕੀਤੀ ਮਿਹਰ ਨਿਗਾਰ ਨੇ ਦਿਲ ਦੇ ਵਿੱਚ ਵਿਚਾਰ ।
ਜਾਵਾਂ ਵਿੱਚ ਕੁੱਫ਼ਾਰ ਦੇ ਖ਼ੁਦ ਹੋ ਕੇ ਅਸਵਾਰ ।
ਵਿੱਚ ਮਤਬਖ਼[5] ਸੁਲਤਾਨ[6] ਦੇ ਹੋਗੁ ਤੁਆਮ ਤਿਆਰ ।
ਹੋ ਕੇ ਹੋਰ ਤੁਆਮ ਦਾ ਬੰਨ੍ਹ ਲਿਆਵਾਂ ਭਾਰ ।
ਯਾ ਖਾਣਾ ਲੈ ਆਵਸਾਂ, ਦਿਆਂ ਪਿਆਰੇ ਨੂੰ ।
ਜਾਨ ਫ਼ਿਦਾ ਯਾਰ ਕਰ ਚਲਾਂ ਛੋੜ ਪਸਾਰੇ ਨੂੰ ।
ਮੋਈ ਗਈ ਨੂੰ ਕਹੇਗਾ ਪਿੱਛੋਂ ਅੰਤ ਜਹਾਨ ।
ਜਾਨ ਪਿਆਰੇ ਯਾਰ ਥੀਂ ਕਰ ਛੱਡੀ ਕੁਰਬਾਨ ।
ਪਾ ਮਰਦਾਨੇ ਕੱਪੜੇ, ਦੱਲੀ ਮਿਹਰ ਨਿਗਾਰ ।
ਤਰਕਸ਼[8] ਹੱਥ ਕਮਾਨ ਲੈ ਟੁਰਦੀ ਹੋ ਅਯਾਰ[9] ।
ਦਰੇ[10] ਉਪਰ ਸੀ ਕੋਟ[11] ਦੇ ਯਲਆਦੀ ਦਰਬਾਨ ।
ਜਾ ਕਹਿਆ, "ਦਰ ਖੋਲ੍ਹ ਦੇ, ਝਬਦੇ ਐ ਮਰਦਾਨ ।"
ਉਮਰ ਕਹੇ, "ਤੂੰ ਕੌਣ ਹੈਂ ਆਇਓਂ ਅੱਧੀ ਰਾਤ ?
ਬਾਹਰ ਕਿੱਥੇ ਚਲਿਓਂ ? ਆਖ ਸੁਣਾਵੀਂ ਬਾਤ ।
ਕਹਿਆ ਮਿਹਰ ਨਿਗਾਰ ਨੇ, "ਹਾਂ ਮੈਂ ਫ਼ਤਿਹ ਅਯਾਰ ।
ਐ ਭਾਈ ! ਮੈਂ ਚਲਿਆ ਅੰਦਰ ਫ਼ੌਜ ਕੁਫ਼ਾਰ ।
ਕੀਤਾ ਮੈਨੂੰ ਭੁੱਖ ਨੇ ਬੇ ਤਾਕਤ ਲਾਚਾਰ ।
ਕੁਝ ਤੁਆਮ ਚੁਰਾਇ ਕੇ ਖਾਵਾਂ, ਪਵੇ ਕਰਾਰ ।"
ਆਹਾ ਮੱਦੇ ਵਿੱਚ ਸੀ ਦਿਸਦਾ ਫ਼ਤਿਹ ਅਯਾਰ ।
ਚੋਰ ਬੜਾ ਮਸ਼ਹੂਰ ਸੀ ਤੇ ਗ਼ਾਲਿਬ[12] ਪੈਕਾਰ[13] ।
ਯਲਆਦੀ ਸੱਚ ਜਾਣਿਆ ਕੀਤਾ ਨਾ ਪਹਿਚਾਨ ।
ਕਰਦਾ ਮਿਹਰ ਨਿਗਾਰ ਦੇ ਨਾਲ ਪੱਕੇ ਪੈਮਾਨ[14] ।
"ਫ਼ਤਿਹ ਅਯਾਰ ! ਚੱਲਿਓਂ ਤੂੰ ਜੇ ਲੈਣ ਤੁਆਮ ।
ਮੈਨੂੰ ਕੀ ਕੁਝ ਦੇਵਸੇਂ ਸੱਚੀ ਆਖ ਕਲਾਮ ?
ਜੇ ਤੈਨੂੰ ਚਾ ਭੁੱਖ ਨੇ ਕੀਤਾ ਹੈ ਲਾਚਾਰ ।
ਸ਼ਿਕਮ[15] ਮੇਰੇ ਵਲ ਵੇਖ ਲੈ ਖ਼ਾਲੀ ਬਾਝ ਕਰਾਰ ।
ਮੈਨੂੰ ਭੀ ਦੁੱਖ ਭੁੱਖ ਦਾ ਸੁੱਖ ਨਹੀਂ ਇਕ ਦਮ ।
ਦੁੱਖ ਘਤਾਂ ਵਿੱਚ ਭੁੱਖ ਦੇ ਭੁੱਖ ਹੋਵੇ ਜੇ ਕਮ ।

1 ਵਾਜਬ । 2. ਸੀ । 3. ਨੀਂਦ । 4. ਮਾਲਿਕ । 5. ਲੰਗਰ, ਰਸੋਈਖ਼ਾਨਾ । 6. ਬਾਦਸ਼ਾਹ (ਨੌਸ਼ੀਰਵਾਂ) । 7. ਕੁਰਬਾਨ । 8. ਤੀਰਾਂ ਦਾ ਭੱਥਾ । 9. ਘੁਮੱਕੜ । 10. ਪ੍ਰਮੁਖ ਦਰਵਾਜ਼ਾ । 11. ਕਿਲਾ। 12. ਭਾਰੂ । 13. ਲੜਾਈ ਵਿਚ । 14. ਅਹਿਦ । 15. ਪੇਟ ।

ਹਿੱਸਾ ਕੁਝ ਤੁਆਮ ਦਾ ਕਰ ਲੈ ਸਾਫ਼ ਬਿਆਨ ।
ਕਰ ਕੇ ਕਸਮ ਖ਼ੁਦਾਇ ਦੀ ਕਰ ਪੱਕਾ ਪੈਮਾਨ ।
ਜੇ ਨਾਹੀਂ ਕੁਝ ਦੇਵਣਾ, ਦਰਹ ਨਾ ਖੋਲ੍ਹਾਂ ਮੂਲ ।
ਮੇਰੇ ਵਾਂਗੂ ਮਰ ਰਹੇ ਭੁੱਖਾ ਹਾਲ ਮਲੂਲ[1] ।"
ਕਹਿਆ ਮਿਹਰ ਨਿਗਾਰ ਨੇ, "ਹਿੱਸਾ ਘੱਟ ਨ ਵੱਧ ।
ਤੇਰਾ ਮੇਰਾ ਚੋਬਰਾ ! ਹਿੱਸਾ ਅੱਧੋ ਅੱਧ ।
ਬਠਾ ਬਰਾਬਰ ਅਸਾਂ ਥੀਂ ਲਈ ਤੁਆਮ ਵੰਡਾ ।
ਦਰਵਾਜ਼ਾ ਝੱਬ ਖੋਲ ਦੇ, ਜਾਵਾਂ ਤੁਰਤ ਸਿਧਾ ।
ਚੋਬਰ ਛਾਲਾਂ ਮਾਰਦਾ, ਫ਼ਰਹਤ[2] ਦੇ ਵਿੱਚ ਆ ।
ਵਿੱਚ ਹੱਕ ਫ਼ਤਿਹ ਅਯਾਰ ਦੇ ਸੌ ਸੌ ਕਰੇ ਦਵਾ ।
ਯਲਆਦੀ ਨੇ ਖੋਲ੍ਹਿਆ ਦਰਵਾਜ਼ਾ ਖ਼ੁਸ਼ ਹੋ ।
"ਜਾ ਮਰਦਾ ! ਮੈਂ ਤੁਧ ਦੀ ਕਰਾਂ ਉਡੀਕ ਖਲੋ ।
ਝਬਦੇ ਖ਼ੋਰਸ਼[3] ਲਿਆਵਨੀ, ਮੈਂ ਬੈਠਾ ਹੱਥ ਧੋ ।
ਝਬਦੇ ਕੁਝ ਖਿਲਾਵਣਾ, ਤੈਂ ਆਵੇ ਹੱਥ ਜੋ ।"
ਮਿਹਰ ਨਿਗਾਰ ਦਲੇਰ ਹੋ ਆਈ ਬਾਹਰਵਾਰ ।
ਵੜੀ ਦਿਲਾਵਰ ਹੋਇ ਕੇ ਅੰਦਰ ਫ਼ੌਜ ਕੁਫ਼ਾਰ ।
ਅੱਗੇ ਫ਼ੌਜ ਕੁਫ਼ਾਰ ਦੀ ਸੁੱਤੀ ਹੋਈ ਕੁੱਲ ।
ਨਜ਼ਰ ਨ ਆਈ ਕਿਸੇ ਨੂੰ, ਨਾ ਕੁਝ ਕੀਤਾ ਗ਼ੁੱਲ[4] ।
ਵੇਲਾ ਮਿੱਠੀ ਖ਼੍ਵਾਬ[5] ਦਾ ਸੁੱਤੇ ਚੌਕੀਦਾਰ ।
ਜ਼ੂਪੀਂ ਦੇ ਵਿੱਚ ਮਤਬਖ਼ੇ[6] ਜਾਂਦੀ ਮਿਹਰ ਨਿਗਾਰ ।
ਡਿੱਠਾ ਅੰਦਰ ਮਤਬਖ਼ੇ ਪਇਆ ਤੁਆਮ[7] ਤਿਆਰ ।
ਬੱਧੀ ਪੰਡ ਤੁਆਮ ਦੀ ਚੁੱਕ ਮੁੜਦੀ ਤਰਾਰ ।
ਫਸਿਆ ਪੈਰ ਅਚਾਣਕੋਂ ਤੰਬੂ ਦੀ ਵਿੱਚ ਲਾਸ ।
ਸਿਰ ਤੇ ਭਾਰ ਤੁਆਮ ਦਾ, ਨਾਲੇ ਦਿਲੇ ਹਰਾਸ[8] ।
ਸਣੇ ਤੁਆਮ ਜ਼ਿਮੀਨ ਤੇ ਡਿੱਗੀ ਮਿਹਰ ਨਿਗਾਰ ।
ਖੜਕ ਹੋਇਆ ਤੇ ਜਾਗਦੇ ਸੁਣਕੇ ਚੌਕੀਦਾਰ ।
ਸ਼ੋਰ ਪਿਆ ਵਿੱਚ ਫ਼ੌਜ ਦੇ ਹੋਇਆ ਚੋਰੋ ਚੋਰ ।
ਜਾਗੀ ਫ਼ੌਜ ਕੁਫ਼ਾਰ ਦੀ ਸਾਰੇ ਸੁਣ ਸੁਣ ਸ਼ੋਰ ।
ਚਾਰ ਚੁਫੇਰੋਂ ਕਾਫ਼ਿਰਾਂ ਘੇਰੀ ਮਿਹਰ ਨਿਗਾਰ ।
ਨਾਲ ਲਿਆਇਆ ਮਸ਼ਅਲਾਂ, ਖ਼ੁਦ ਜ਼ੂਪੀਂ ਮੁਰਦਾਰ ।
ਕਹਿੰਦਾ, "ਬਾਝੋਂ ਉਮਰ ਦੇ ਚੋਰ ਨਹੀਂ ਕੋ ਹੋਰ ।
ਇਹ ਦਲੇਰੀ ਉਮਰ ਬਿਨ ਕਦੋਂ ਕਰੇਂਦਾ ਹੋਰ ।"
ਮੁਗ਼ਲਾਂ ਦੇ ਵਿੱਚ ਪੈ ਗਿਆ ਸਾਰੇ ਸ਼ੋਰ ਪੁਕਾਰ ।
ਚੋਰੀ ਕਰਦਾ ਘੇਰਿਆ ਉਮਰ ਅਯਾਰ ਤਰਾਰ ।

---

1. ਰੰਜ । 2. ਖ਼ੁਸ਼ੀ । 3. ਰੋਟੀ । 4. ਸ਼ੋਰ. ਰੌਲਾ । 5. ਨੀਂਦ । 6. ਲੰਗਰ. ਰਸੋਈਖਾਨਾ । 7. ਭੋਜਨ । 8. ਡਰ. ਖ਼ੌਫ਼

ਖ਼ਾਸ ਵਜ਼ੀਰ ਅਮੀਰ ਦਾ ਜ਼ਾਲਿਮ ਚੋਰ ਚਗਾਰ ।
ਕਾਬੂ ਦੇ ਵਿੱਚ ਆ ਗਿਆ ਰਹਿਜ਼ਨ[1] ਉਮਰ ਅਯਾਰ ।"

ਸੁਣਿਆ ਮਿਹਰ ਨਿਗਾਰ ਨੇ ਜਦੋਂ ਉਮਰ ਦਾ ਨਾਮ ।
ਕਰਦੀ ਤਰਜ਼ਿ ਅਦਾਇ[2] ਨੂੰ ਵਾਂਗੂ ਉਮਰ ਤਮਾਮ ।
ਵਾਂਗੂ ਉਮਰ ਅਯਾਰ ਦੇ ਲੈਂਦੀ ਹੱਥ ਕਮਾਨ ।
ਉਸੇ ਵਾਂਗੂ ਢਾਲ ਰੱਖ, ਬਣਿਆ ਉਮਰ ਜਵਾਨ ।

ਤੀਰ ਧਰੇ ਵਿੱਚ ਸਿਸਤ ਦੇ ਉਮਰ ਉਮੱਈਆ ਵਾਂਗੂ ।
ਉਮਰ ਉਮੱਈਆ ਚੋਰ ਦਾ ਠੀਕ ਬਣਾਇਆ ਸਾਂਗ ।
ਘੇਰਾ ਪਾਇਆ ਕਾਫ਼ਿਰਾਂ ਚਾਰ ਚੁਫੇਰ ਤਮਾਮ ।
ਧਰਦੇ ਮਿਹਰ ਨਿਗਾਰ ਦਾ ਉਮਰ ਉਮੱਈਆ ਨਾਮ ।

ਡਿੱਠੇ ਹੋਏ ਸਾਰਿਆ ਹੱਥ ਉਮਰ ਦੇ ਸੀ ।
ਇਕ ਦੋ ਜ਼ਖ਼ਮ ਤਮਾਮੀਆਂ ਖਾਧੇ ਹੋਏ ਸੀ ।
ਮਾਰੇ ਹੈਬਤ[3] ਉਮਰ ਦੀ ਦੂਰੋਂ ਕਰਨ ਪੁਕਾਰ ।
ਉਂਗਲ ਨਾਲ ਦਿਖਾਂਵਦੇ ਆਪਸ ਵਿੱਚ ਕੁਫ਼ਾਰ ।

ਨੇੜੇ ਕੋਈ ਨ ਆਂਵਦਾ, ਕਰਨ ਦੁਰਾਡੇ ਸ਼ੋਰ ।
ਕਹਿੰਦੇ, "ਚੰਗਾ ਘੇਰਿਆ ਉਮਰ ਉਮੱਈਆ ਚੋਰ ।"
ਅੱਲਾ ਦੀ ਦਰਗਾਹ ਵਿੱਚ ਹੋ ਕੇ ਅਜਜ਼ ਗੁਜ਼ਾਰ[4] ।
ਹੋ ਮਰਦਾਨਾ ਖੜੀ ਸੀ ਅੰਦਰ ਮਿਹਰ ਨਿਗਾਰ ।

ਉਮਰ ਉਮੱਈਆ ਕਿਲੇ ਥੀਂ ਸੁਣਦਾ ਸ਼ੋਰ ਪੁਕਾਰ ।
"ਕਾਫ਼ਿਰ ਕਹਿੰਦੇ ਘੇਰਿਆ ਚੰਗਾ ਉਮਰ ਅਯਾਰ ।
ਮੈਂ ਤੇ ਹਾਂ ਵਿੱਚ ਕਿਲੇ ਦੇ ਕਿਸ ਨੂੰ ਘੇਰ ਲਇਆ ?
ਮਤਾਂ ਅਸਾਡਾ ਆਦਮੀ ਹੋਵੇ ਕਿਤੇ ਗਇਆ ।"
ਸਭਨਾਂ ਦੇ ਵਲ ਵੇਖਦਾ, ਹਾਜ਼ਿਰ ਯਾਰ ਤਮਾਮ ।
ਪਰ ਇਕ ਮਿਹਰ ਨਿਗਾਰ ਦਾ ਖ਼ਾਲੀ ਪਿਆ ਮੁਕਾਮ[5] ।
ਜ਼ੰਨ[6] ਇਹੋ ਵਿੱਚ ਦਿਲੇ ਦੇ ਕਰਦਾ ਉਮਰ ਜਵਾਨ ।
ਹਮਜ਼ੇ ਖਾਣਾ ਮੰਗਿਆ, ਹੋਣ ਲੱਗੀ ਕੁਰਬਾਨ ।
ਉਮਰ ਉਮੱਈਆ ਪੁੱਛਦਾ ਯਲਆਦੀ ਨੂੰ ਜਾ ।
"ਐ ਭਾਈ ਢਿੱਡ ਵਾਲਿਆ ! ਕਿਲਿਓਂ ਕੌਣ ਗਿਆ ?"
ਕਹੇਸੁ, "ਚੋਰਾ ! ਗਿਆ ਹੈ ਅੱਗੇ ਫ਼ਤਿਹ ਅਯਾਰ ।
ਖਾਣਾ ਕੁਝ ਲਿਆਵਸੀ ਕਰ ਚੋਰੀ ਤਰਾਰ[7] ।"
ਉਮਰ ਉਮੱਈਆ ਆਖਦਾ, "ਦਰਵਾਜ਼ੇ ਨੂੰ ਖੋਲ੍ਹ ।
ਮੈਂ ਭੀ ਚੋਰ ਚਗਾਰ ਦੀ ਦੌੜ ਰਲਾਂ ਵਿੱਚ ਲੋਲ[8] ।"
ਯਲਆਦੀ ਨੇ ਖੋਲ੍ਹਿਆ, ਦਰਵਾਜ਼ਾ ਫ਼ਿਲਹਾਲ ।
ਦਿੱਤਾ ਉਮਰ ਅਯਾਰ ਨੂੰ ਬਾਹਰ ਦਰੋਂ ਨਿਕਾਲ ।

---

1. ਮਸਾਲਾਂ । 2. ਰਾਹ ਮਾਰਨ ਵਾਲਾ, ਧਾੜਵੀ । 3. ਤਰਜ (ਢੰਗ) ਅਦਾਇ (ਪੂਰਾ ਕਰਨਾ), ਅਰਥਾਤ-ਕੰਮ ਕਰਨ ਦਾ ਢੰਗ । 4. ਡਰ. ਭੈ । 5. ਅਧੀਨਗੀ ਸਹਿਤ ਪ੍ਰਾਰਥਨਾ । 6 ਸਥਾਨ । 7. ਗੁਮਾਨ, ਵਹਿਮ । 8. ਹੱਥ ਫੇਰੀ, ਚਾਲਾਕੀ । 9. ਬੇਸ਼ਰਮੀ, ਸ਼ਰਾਰਤ ।

ਮੁਗਲਾਂ ਵਾਂਗੂ ਅਯਾਰ ਨੇ ਪਾਇਆ ਬਦਨ ਲਿਬਾਸ ।
ਅੰਦਰ ਫ਼ੌਜ ਕੁਫ਼ਾਰ ਦੇ ਵੜਿਆ ਤੋੜ ਹਰਾਸ[1] ।
ਅੱਖੀਂ ਡਿੱਠੀ ਜਾਇ ਕੇ ਘੇਰੀ ਮਿਹਰ ਨਿਗਾਰ ।
ਢਾਲ ਲਈ ਮੂੰਹ ਖੜੀ ਹੈ, ਹੱਥ ਕਮਾਨ ਤਿਆਰ ।
ਉਮਰ ਉਮੱਈਆ ਦੇਖ ਕੇ ਹੋ ਰਹਿਆ ਹੈਰਾਨ ।
ਵਾਹ ਔਰਤ ਦੀ ਮਰਦਮੀ,[2] ਮਰਦਾਂ ਦੇ ਮੈਦਾਨ ।
ਜੂਪੀਂ ਕੋਲੋਂ ਜਾਇ ਕੇ ਪੁੱਛਦਾ ਉਮਰ ਅਯਾਰ ।
"ਨਾਮ ਕਿਆ ਇਸ ਚੋਰ ਦਾ ? ਐ ਮੇਰੇ ਸਰਦਾਰ ।"
'ਉਮਰ ਉਮੱਈਆ ਚੋਰ ਹੈ, 'ਜੂਪੀਂ ਮੁਗਲ ਕਹੇ ।
"ਜਿਸ ਦਾ ਅੰਦਰ ਦਿਲਾਂ ਦੇ ਹਰਦਮ ਖ਼ੌਫ਼ ਰਹੇ ।
ਖ਼ੁਦ ਅਪਰਾਧੀ ਧਾੜਵੀ, ਹਮਜ਼ੇ ਦਾ ਇਹ ਯਾਰ ।
ਜਿਹਦੇ ਹੱਥੋਂ ਰੋਂਵਦੇ ਮੁਲਕਾਂ ਦੇ ਸਰਦਾਰ ।
ਤੇਗ ਬਹਾਦੁਰ ਮੁਗਲ ਦੀ ਨਾਂ ਇਸ ਨੂੰ ਸੀ ਖ਼ਬਰ ।
ਇਹ ਅੱਜ ਪੈਰੀਂ ਆਪਣੇ ਆ ਵੜਿਆ ਵਿੱਚ ਕਬਰ ।
ਹੁਣ ਘੇਰੇ ਥੀਂ ਅਸਾਂ ਦੇ ਕਿਤ ਵਲ ਜਾਸੀ ਨੱਸ ?
ਦੁਸ਼ਮਨ ਸਾਡੀ ਫ਼ੌਜ ਦਾ ਪਿਆ ਅਸਾਡੇ ਵੱਸ ।
ਮੈਂ ਹੁਣ ਮਾਰ ਗਵਾਵਣਾ, ਇਸ ਨੂੰ ਵਿੱਚ ਅਜ਼ਾਬ ।
ਬਦਲੇ ਅਮਲ ਖ਼ਰਾਬ ਦੇ ਕਰਨਾ ਹਾਲ ਖ਼ਰਾਬ ।
ਮਾਰ ਲਇਆ ਜਾਂ ਏਸ ਨੂੰ ਹੋਈ ਫ਼ਤਿਹ ਤਮਾਮ ।
ਹਮਜ਼ੇ ਨੂੰ ਸਣ ਅਰਬੀਆਂ ਚਾ ਕਰਜਾਂ ਕਤਲਾਮ ।
ਹਮਜ਼ਾ ਇਸਦੇ ਜ਼ੋਰ ਤੇ ਦੋ ਦਿਨ ਖੇਲ ਗਇਆ ।
ਹੁਣ ਦੀਵਾ ਬੁਝ ਜਾਵਣਾ ਜਾਂ ਜਲ ਤੇਲ ਗਇਆ ।"
ਆਹੇ ਮੁਗਲ ਪੁਕਾਰਦਾ ਖੜਾ ਨਿਦਾਈ[3] ਨਾਲ ।
"ਮਰਦੋ ! ਕੋਈ ਏਸ ਨੂੰ ਕਤਲ ਕਰੋ ਫ਼ਿਲਹਾਲ[4] ।
ਯਾ ਤੇ ਜ਼ਿੰਦਾ ਪਕੜ ਕੇ ਕਰੇ ਅਮੀਰ[5] ਸ਼ਿਤਾਬ ।
ਦਿਨ ਕਾਈ ਫਿਰ ਏਸ ਨੂੰ ਰੱਖਾਂ ਵਿੱਚ ਅਜ਼ਾਬ ।"
ਸੁਣ ਕੇ ਲਸ਼ਕਰ ਮੁਗਲ ਦਾ ਸਭ ਰਹਿਆ ਦਮ ਵੱਟ ।
ਟੱਲੇ ਕਿਹੜਾ ਦਿਲੇ ਤੇ ਕਹਿਰ ਗ਼ਜ਼ਬ ਦੀ ਸੱਟ ।
ਸੈ ਸੈ ਵਾਰੀ ਹੋਰਨਾਂ ਮੁਗਲ ਪੁਕਾਰ ਕਰੇ ।
ਹੋਰਾਂ ਕਰੇ ਮੁਕਾਬਲੇ ਤੇ ਖ਼ੁਦ ਹਟੇ ਪਰੇ ।
ਬਲਦੀ ਬੂਥੀ[6] ਦੇਂਵਦਾ ਹੋਰਾਂ ਨੂੰ ਮੁਹਦਾਰ ।
ਤੇ ਖ਼ੁਦ ਲਾਗੇ ਆਵਣੋਂ ਫੜੇ ਪਨਾਹ ਸੌ ਵਾਰ ।
ਸਭਨਾਂ ਉਮਰ ਅਯਾਰ ਦੇ ਮਾਲੂਮ ਸੀ ਹੱਥ ਠੀਕ ।
ਕੋਈ ਡਰਦਾ ਚੋਰ ਦੇ ਨਾ ਆਵੇ ਨਜ਼ਦੀਕ ।

1.ਡਰ, ਭੈ । 2.ਬਹਾਦੁਰੀ । 3.ਉੱਚੀ ਅਵਾਜ਼ । 4.ਝੱਟਪਟ,ਫ਼ੌਰਨ । 5.ਕੈਦ । 6.ਬਲਦੀ ਦੇ ਮੂੰਹ ।

ਓੜਕ ਜਾਤਾ ਮੁਗ਼ਲ ਨੇ ਹੋਸੀ ਕੰਮ ਖ਼ੁਆਰ ।
ਕਰਦੇ ਸਭ ਅਯਾਰ ਥੀਂ ਖ਼ੌਫ਼ ਹਜ਼ਾਰਾਂ ਵਾਰ ।
ਘੇਰੇ ਥੀਂ ਨੱਸ ਜਾਵਸੀ ਕਰਕੇ ਅਸਾਂ ਫ਼ਨਾਹ ।
ਐਵੇਂ ਮੇਰੀ ਜਾਵਸੀ ਜਗ ਵਿੱਚ ਸ਼ਾਨ ਗਵਾ ।
ਉਮਰ ਉਮੱਈਆ ਮੁਗ਼ਲ ਥੀਂ ਤਦ ਨੂੰ ਕਰੇ ਸਵਾਲ ।
'ਸੁਲਤਾਨਾ ! ਜੱਗ ਜੀਵਸੇਂ, ਜ਼ਾਹਿਰ ਕਹਿ ਫ਼ਿਲਹਾਲ ।
ਜੇ ਇਸ ਤੇਰੇ ਚੋਰ ਨੂੰ ਮੈਂ ਹੁਣ ਪਕੜ ਦਿਆਂ ।
ਤੇ ਜਾਂ ਤੇਰੇ ਸਾਮ੍ਹਣੇ ਜ਼ੋਰੋਂ ਜਕੜ ਦਿਆਂ ।
ਤਾਂ ਤੂੰ ਮੈਂ ਮਿਸਕੀਨ ਨੂੰ ਕੀ ਦੇਵੇਂ ਇਨਾਮ ?
ਕੇਡ ਬਣਾਵੇਂ ਮਰਤਬਾ, ਕੇਡਕੁ ਬਖ਼ਸੇਂ ਨਾਮ ?"
ਖ਼ੁਸ਼ ਹੋ ਜੂਪੀਂ ਆਖਦਾ, 'ਵਾਹ ਮਰਦਾ ! ਕੁਰਬਾਨ ।
ਜੇ ਤੂੰ ਪਕੜੇਂ ਚੋਰ ਨੂੰ ਮਿਲੇ ਮੁਰਾਤਬ[1] ਸ਼ਾਨ ।
ਕਰਸਾਂ ਤੇਰਾ ਮਰਤਬਾ, ਮੁਲਕ ਦਿਆਂ ਇੱਨਾਮ ।
ਤੇ ਤੇਰਾ ਵਿੱਚ ਖ਼ਲਕ ਦੇ ਮਰਦ ਰਖਾਵਾਂ ਨਾਮ ।"
ਉਮਰ ਕਹੇ, 'ਇਸ ਕੰਮ੍ਹ ਨੂੰ ਸਿਰ ਤੇ ਚਾਵਾਂ ਕਿਉਂ ?
ਇਸ ਇਤਨੇ ਇਨਾਮ ਤੇ ਜਾਨ ਗਵਾਵਾਂ ਕਿਉਂ ?
ਉਮਰ ਉਮੱਈਆ ਚੋਰ ਹੈ, ਕਾਈ ਹੋਰ ਨਹੀਂ ।
ਤੇ ਮੈਂ ਇਸ ਨੂੰ ਪਕੜਨਾ ਬਾਝੋਂ ਜ਼ੋਰ ਨਹੀਂ ।
ਇਕੇ ਤੇ ਪਾਇਆ ਮਰਤਬਾ, ਇਕੇ ਤੇ ਜਾਨ ਗਈ ।
ਇਕੇ ਤੇ ਫੜਿਆ ਚੋਰ ਨੂੰ, ਇਕੇ ਤੇ ਸ਼ਾਨ ਗਈ ।
ਮੈਂ ਭੀ ਅੱਗੇ ਮਰਦ ਹਾਂ, ਨਾਮੀ ਵਿੱਚ ਜਹਾਨ ।
ਭੀ ਇਸ ਤੇਰ ਚੋਰ ਦੀ ਬੜੀ ਸੁਣੀਂਦੀ ਸ਼ਾਨ ।
ਹੁਣ ਕਰਦਾ ਹਾਂ ਆਰਜ਼ੂ,[3] ਮੈਂ ਤੇਰੇ ਦਰਬਾਰ ।
ਕਰ ਮੇਰਾ ਇਸ ਕਾਰ ਤੇ ਜਗ ਵਿੱਚ ਫ਼ਖ਼ਰ[4] ਹਜ਼ਾਰ ।"
ਸੁਣਕੇ ਜੂਪੀਂ ਆਖਦਾ, ਉਮਰ ਉਮੱਈਆ ਨੂੰ ।
"ਮਰਦਾ ! ਏਜ ਅਯਾਰ ਨੂੰ ਪਕੜ ਲਵੇ ਜੇ ਤੂੰ ।
ਮੈਨੂੰ ਕਸਮ ਮਨਾਤ[5] ਦੀ ਲਾਤ[6] ਉਜ਼ਾ[7] ਦੇ ਨਾਲ ।
ਸਾਕ ਦਿਆਂ ਮੈਂ ਭੈਣ ਦਾ ਨਾਲੇ ਦੌਲਤ ਮਾਲ ।
ਕਦਰ ਤੇਰਾ ਵਿੱਚ ਦੇਸ ਦੇ ਏਡਕੁ ਕਰਾਂ ਬੁਲੰਦ ।
ਅੰਦਰ ਮੇਰੇ ਖ਼ਾਨਦਾਨ ਤੂੰ ਪਾਵੇਂ ਪੈਵੰਦ[8] ।"
ਉਮਰ ਉਮਈਆ ਸ਼ਾਦ ਹੋ ਵਧਿਆ ਕਦਮ ਅਗੇਰ ।
ਚਲਿਆ ਪਕੜਨ ਚੋਰ ਨੂੰ ਹੋ ਹੁਸ਼ਿਆਰ ਦਲੇਰ ।
ਦੂਰੋਂ ਲਸ਼ਕਰ ਉਮਰ ਦਾ ਦੇਖ ਕਰੇ ਤਾਰੀਫ਼ ।
"ਵਾਹ ਮਰਦਾ ! ਤੂੰ ਉਮਰ ਦਾ ਲੱਗੋਂ ਹੋਣ ਹਰੀਫ਼ ।"

---

1. ਪਦਵੀ, ਆਹੁਦਾ । 2. ਜਾਂ, ਅਥਵਾ । 3. ਇੱਛਾ, ਚਾਹ । 4. ਮਾਣ ਇੱਜ਼ਤ । 5, 6, ਤੇ 7. ਦੇਵਤਿਆਂ ਦੇ ਵੱਖੋ ਵੱਖ ਨਾਮ ।, ਜਿਨ੍ਹਾਂ ਨੂੰ ਤੁਰਕੀਸਤਾਨ ਦੇ ਲੋਕ ਉਸ ਸਮੇਂ ਪੂਜਦੇ ਸਨ । ੮. ਜੋੜ, ਸੰਬੰਧ ।

ਆਹਾ ਮਿਹਰ ਨਿਗਾਰ ਦੇ ਉਮਰ ਢੁੱਕਾ ਨਜ਼ਦੀਕ।
ਮੁਗ਼ਲ ਕੋਈ ਉਸ ਜਾਇਆ ਪਕੜਨ ਆਇਆ ਠੀਕ।
ਤੀਰ ਕਮਾਨੇ ਰੱਖਕੇ ਮਾਰੇ ਮਿਹਰ ਨਿਗਾਰ।
ਮਾਰੀ ਉਮਰ ਟਪੂਸ਼ਨੀ, ਲਾਂਭੇ ਪਿਆ ਅਯਾਰ।
ਤੀਰ ਗਿਆ ਇਕ ਲਾਂਭ ਤੇ, ਜ਼ਖ਼ਮ ਨ ਆਇਆ ਕਾਰ।
ਜਾਤਾ ਮਿਹਰ ਨਿਗਾਰ ਨੇ, 'ਮੈਂ ਹੋ ਚੱਲੀ ਖ਼ਵਾਰ।''
ਉਮਰ ਲਗਾਈ ਛਾਲ ਤੇ ਬਖ਼ਤਕ ਲਏ ਪਛਾਣ।
ਕਹੇ ਅੱਗੇ ਨੌਸ਼ਰਿਵਾਂ ਬਖ਼ਤਕ ਸਰਗਦਾਨ[1]।
'ਮੈਨੂੰ ਖ਼ਬਰ ਨ ਚੋਰ ਦੀ, ਹੈ ਇਹ ਕੌਣ ਤਰਾਰ[2] ?
ਪਰ ਜੋ ਪਕੜਨ ਗਿਆ ਹੈ, ਇਹ ਹੈ ਉਮਰ ਅਯਾਰ।
ਉਮਰ ਅਯਾਰ ਤਰਾਰ ਦੀ ਗੁੱਝੀ ਰਹੇ ਨ ਛਾਲ।
ਕੀ ਜਾਣਾ, ਕੀ ਮਕਰ ਹੈ ਹੋਣ ਲੱਗਾ ਇਤ ਹਾਲ[3] ?''
ਤਦ ਨੂੰ ਮਿਹਰ ਨਿਗਾਰ ਦੇ ਪਾਸ ਗਇਆ ਅਯਾਰ।
ਅਰਬੀ ਦੇ ਵਿੱਚ ਆਖਿਆ, 'ਮੈਂ ਹਾਂ ਉਮਰ ਤਰਾਰ।''
ਸਿਰ ਤੇ ਮਿਹਰ ਨਿਗਾਰ ਨੂੰ ਲੈਂਦਾ ਚੁੱਕ ਬਹਾ।
ਹੋ ਖੜਾ ਵਿੱਚ ਕਾਫ਼ਿਰਾਂ ਉੱਚੀ ਕਹੇ ਸੁਣਾ।
'ਦੇਖ ਲਓ ਮੈਂ ਕਾਫ਼ਿਰੋ ! ਮੈ ਹਾਂ ਉਮਰ ਅਯਾਰ।
ਜਿਹੜਾ ਪਕੜਨ ਚੋਰ ਨੂੰ ਕਰ ਆਇਆ ਇਕਰਾਰ।
ਜਿਸ ਨੂੰ ਚੋਰ ਸਿੰਜਾਣਿਆ, ਉਹ ਹੈ ਮਿਹਰ ਨਿਗਾਰ।
ਕੀਤਾ ਤਲਬ ਤੁਆਮ ਸੀ ਹਮਜ਼ੇ ਨੇ ਇਕ ਵਾਰ।
ਅੰਦਰ ਸ਼ਹਿਰ ਤੁਆਮ ਦਾ ਨਾਮ ਨ ਕਾਈ ਸੀ।
ਕਰਨ ਤਸੱਦੁਕ[4] ਜਾਨ ਇਹ ਏਥੇ ਆਈ ਸੀ।
ਅੰਨ੍ਹੇ ਹੋਏ ਚਸ਼ਮ[5] ਥੀਂ ਤੁਸੀਂ ਸਭੇ ਮੁਰਦਾਰ।
ਨਾਂਹ ਪਛਾਣੀ ਤੁਸਾਂ ਨੇ ਹਰਗਿਜ਼ ਮਿਹਰ ਨਿਗਾਰ।
ਦੇਖੋ ਮੈਂ ਲੈ ਚੱਲਿਆ, ਪਿੱਛੋਂ ਕਰਸੋਂ ਸ਼ੋਰ।
ਹੁਣ ਮੈਥੋਂ ਆ ਖੋਹ ਲਵੋ ਹੈ ਜਿਹਦੇ ਵਿੱਚ ਜ਼ੋਰ।''
ਇਸ ਗੱਲ ਕਹਿਕੇ ਮਾਰਦਾ ਉਮਰ ਉਮੱਈਆ ਛਾਲ।
ਆਇਆ ਵਾਂਗੂ ਹਵਾਇ ਦੇ ਕਾਫ਼ਿਰ ਥੱਕੇ ਭਾਲ।
ਸੁਣ ਜ਼ੂਪੀਂ ਇਸ ਹਾਲ ਨੂੰ ਹੋ ਜਾਂਦਾ ਬੇਹੋਸ਼।
ਰੋਂਦਾ ਥੀ ਅਫ਼ਸੋਸ ਥੀਂ, ਕਰਦਾ ਜੋਸ਼ ਖ਼ਰੋਸ਼।
''ਵਾਹ ਕਿਸਮਤ ! ਜਿਸ ਕਾਰਣੇ ਹੋਂਦੇ ਆਹੇ ਜੰਗ।
ਹੋਏ ਜਿਸਦੇ ਵਾਸਤੇ ਲੱਖ ਬਹਾਦੁਰ ਤੰਗ।

1. ਪਰੇਸ਼ਾਨ ਹੋ ਕੇ। 2. ਚੁਸਤ ਚਾਲਾਕ। 3. ਇਸ ਸਮੇਂ। 4. ਕੁਰਬਾਨ। 5. ਅੱਖਾਂ।

ਹੱਥਾਂ ਵਿੱਚੋਂ ਆਇਕੇ ਚਲੀ ਗਈ ਤੱਰਾਰ[1] ।
ਮੰਦੇ ਮੇਰੇ ਤਾਲਿਆ,[2] ਕਿਸਮਤ ਦੇ ਵਿੱਚ ਹਾਰ ।
ਜਿਸਦੀ ਕਾਰਣ ਅਸਾਂ ਨੇ ਚਾਏ ਵੱਡੇ ਭਾਰ ।
ਸਾਨੂੰ ਅੰਨ੍ਹੇ ਕਰ ਗਈ ਮਰਦਾਂ ਦੇ ਵਿਚਕਾਰ ।
ਵਾ ਵੇਲਾ ਕਰ ਰੋਂਵਦਾ ਮਲਦਾ ਹੱਥ ਪਇਆ ।
ਫ਼ਿਰ ਰੋਵਣ ਕੀ ਫ਼ਾਇਦਾ ਹੱਥੋਂ ਵਕਤ ਗਇਆ ?
ਇਹ ਤੇਜ਼ੀ ਨੌਸ਼ਰਿਵਾਂ ਦੇਖ ਹੋਇਆ ਖ਼ੁਸ਼ਹਾਲ ।
ਕਰਦਾ ਸੌ ਸੌ ਆਫ਼ਰੀਨ,[3] ਬਹੁਤ ਤਅੱਜੁਬ[4] ਨਾਲ ।
ਏਧਰ ਮਿਹਰ ਨਿਗਾਰ ਨੂੰ ਉਮਰ ਲਿਆਇਆ ਚਾ ।
ਯਲਆਦੀ ਨੂੰ ਆਇ ਕੇ, ਦਰ ਤੇ ਕਰੇ ਨਿਦਾ[4] ।
'ਖੋਲ੍ਹ ਕੁੰਡਾ ਯਲਆਦੀਆ ! ਆਇਆ ਫ਼ਤਹਿ ਅਯਾਰ ।
ਅੱਧ ਵੰਡਾ ਕੱਢ ਤੱਕੜੀਂ ਜੋ ਕੀਤਾ ਇਕਰਾਰ ।"
ਪੁਰ ਸ਼ੱਦਾ ਦੀ ਹੋਂਵਦਾ ਸੁਣ ਦਿਲ ਅੰਦਰ[6] ਸ਼ਾਦ ।
ਝਬਦੇ ਕੁੰਡਾ ਖੋਲਦਾ, ਕਹੇ ਮੁਬਾਰਕ-ਬਾਦ ।
ਅੱਗੇ ਮਿਹਰ ਨਿਗਾਰ ਨੂੰ ਉਮਰ ਉਮੱਈਆ ਟੋਰ ।
ਉਮਰ ਮਿਅਦੀ ਬਿਨ ਕਰਬ ਥੀਂ ਗੱਲ ਪੁਛੇਂਦਾ ਹੋਰ ।
"ਕਿਸ ਨੂੰ ਇਸ ਦਰਵਾਜ਼ਿਓਂ ਤੂੰ ਦਿੱਤਾ ਸੀ ਜਾਣ ?"
ਕਹੇ ਸੁ, 'ਫ਼ਤਿਹ ਅਯਾਰ ਬਿਨ ਨਾ ਕੋ ਗਿਆ ਜਵਾਨ ।"
ਉਮਰ ਮਿਅਦੀ ਬਿਨ ਕਰਬ ਥੀਂ ਸੁਣ ਕੇ ਉਮਰ ਜਵਾਨ ।
ਮਾਰ ਮੁੱਕੀ ਵਿੱਚ ਰਗਾਂ ਦੇ ਕਹਿੰਦਾ, 'ਵਾਹ ਪਛਾਣ !"
ਇਕ ਦਿਨ ਤੇਰਾ ਸਿਕਮ[7] ਇਹ ਸਾਨੂੰ ਕਰਗੁ ਖ਼ੁਆਰ ।
ਜਿਸ ਦੀ ਖ਼ਾਤਿਰ ਛੱਡਿਆ ਦਰ ਥੀਂ ਫ਼ਤਹਿ ਅਯਾਰ ।
ਅੱਧ ਲੈਣਾ ਕਰ ਘੱਲਿਆ ਜਾਂ ਤੂੰ ਫਤਿਹ ਅਯਾਰ ।
ਤੈਨੂੰ ਨਜ਼ਰ ਨ ਆਇਆ, ਸੀ ਉਹ ਮਿਹਰ ਨਿਗਾਰ ।"
ਸਾਰੀ ਅੱਵਲ ਆਖ਼ਰੋਂ ਆਖ ਸੁਣਾਈ ਬਾਤ ।
ਸੁਣ ਯਲਆਦੀ ਗੱਲ ਨੂੰ ਹੱਥ ਮਲੇ ਬੇਤਾਬ ।
ਕਰਦਾ ਸ਼ੁਕਾਰ ਖ਼ੁਦਾਇ ਦਾ, ਇੱਜ਼ਤ ਰੱਖੀ ਰੱਬ ।
ਹੁਰਮਤ[8] ਰਹਿਣੀ ਨਹੀਂ ਸੀ ਸਾਡੀ ਕਿਸੇ ਸਬੱਬ ।
ਬੈਠਾ ਵਿੱਚ ਆਰਾਮ ਦੇ ਦੋ ਘੜੀਆਂ ਅਯਾਰ ।
ਤਦ ਨੂੰ ਫ਼ੌਜ ਕੁਫ਼ਾਰ[9] ਦਾ ਹਟਿਆ ਸ਼ੋਰ ਪੁਕਾਰ ।
ਉਮਰ ਉਮੱਈਆ ਜਾਂਵਦਾ ਮੁੜ ਅੰਦਰ ਕੁਫ਼ਾਰ ।
ਵਿੱਚ ਮਤਬਖ਼[10] ਨੌਸ਼ਰਿਵਾਂ ਪਿਆ ਤੁਆਮ[11] ਤਿਆਰ ।
ਚੋਰੀ ਬੰਨ੍ਹ ਤੁਆਮ ਦੀ ਲੈ ਇਕ ਪੰਡ ਗਿਆ ।
ਉਮਰ ਮਿਅਦੀ ਬਿਨ ਕਰਬ ਦੇ ਸੁੱਟੇ ਪਾਸ ਲਿਆ ।

---

1. ਚੁਸਤ ਚਾਲਾਕ । 2. ਭਾਗ । 3. ਵਾਹਵਾ, ਸ਼ਾਬਾਸ਼, । 4. ਹੈਰਾਨੀ । 5. ਆਵਾਜ਼ । 6. ਖ਼ੁਸ਼, ਪ੍ਰਸੰਨ । 7. ਪੇਟ. ਢਿੱਡ । 8. ਪਤ, ਇੱਜ਼ਤ । 9. ਕਾਫ਼ਿਰਾਂ । 10. ਲੰਗਰ. ਰਸੋਈ ਖ਼ਾਨਾ । 11. ਭੋਜਨ ।

'ਇਹ ਰੱਖੀਂ ਯਲਆਦੀਆ ! ਹੋਰ ਲਿਆਵਾਂ ਜਾ ।
ਜਦੋਂ ਜ਼ਿਆਦਾ ਹੋਵਸੀ ਦੇਵਾਂਗੇ ਵਰਤਾ ।"
ਇਹ ਗੱਲ ਕਹਿਕੇ ਜਾਂਵਦਾ ਉਮਰ ਉਮੱਈਆ ਸ਼ੇਰ ।
ਚੋਰੀ ਪੰਡ ਤੁਆਮ ਦੀ ਬੰਨ੍ਹ ਲਿਆਇਆ ਫੇਰ ।
ਪਿਛਲਾ ਖਾਣਾ ਦੇਖਿਆ ਜ਼ਰਾ ਨ ਨਜ਼ਰ ਪਿਆ ।
ਯਲਆਦੀ ਭੁੱਖ ਮਾਰਿਆ ਸਾਰਾ ਨਿਗਲ ਗਿਆ ।
ਉਮਰ ਉਮੱਈਆ ਪੁਛਦਾ, "ਕਿੱਥੇ ਗਿਆ ਤੁਆਮ ?
ਦੱਸੀਂ ਪਰ ਸ਼ੱਦਾਦੀਆਂ ! ਖਾਧਾ ਕਿਸ ਤੱਮਾਮ ?"
ਯਲਆਦੀ ਫ਼ਰਮਾਂਵਦਾ, 'ਮੈਂ ਡਿੱਠਾ ਸੀ ਚੱਖ ।
ਨੁਕਲ ਕਰਾਂ, ਦਿਲ ਚਾਹਿਆ, ਇਨ੍ਹੂੰ ਨ ਛੱਡਾਂ ਰੱਖ ।"
ਉਮਰ ਓਮੱਈਆ ਹੱਸ ਕੇ ਕਹਿੰਦਾ, 'ਲੈ ਹੁਣ ਰੱਖ ।
ਅਗਲੇ ਵਾਂਗੂ ਏਸ ਨੂੰ ਛੱਨੀ ਨਾਹੀਂ ਚੱਖ ।"
ਮੁੜ ਅੰਦਰ ਕੁੱਫ਼ਾਰ ਦੇ ਆਇਆ ਤੀਜੀ ਵਾਰ ।
ਤੀਜੀ ਵੰਡ ਤੁਆਮ ਦੀ ਲੈ ਆਇਆ ਅਯਾਰ ।
ਅੱਗੇ ਦੇਖੇ ਆਇ ਕੇ ਨਾਂਹ ਤੁਆਮ ਪਿਆ ।
ਉਮਰ ਮਿਅਦੀ ਬਿਨ ਕਰਬ ਨੇ ਉਹ ਭੀ ਝੱਪ ਪਿਆ ।
ਉਮਰ ਕਹੇ, 'ਯਲਆਦੀਆ ! ਖਾਧੋ ਸੱਭ ਤੁਆਮ ।
ਹਿਸਾ ਸਾਰੀ ਫੌਜ ਦਾ ਲੱਗਾ ਤੇਰੇ ਨਾਮ ।
ਜਿਤਨਾ ਸਾਰੇ ਦੋਸਤਾਂ ਦੇਣਾ ਸੀ ਵਰਤਾ ।
ਸ਼ਿਕਮ ਬੁਜ਼ੁਰਗਾ[1] ਕਹਿਰੀਆ ! ਨਿਗਲ ਗਇਓਂ ਤਿਨਹਾ[2] ।"
ਯਲਆਦੀ ਫ਼ਰਮਾਂਵਦਾ, 'ਮੈਨੂੰ ਸਬਰ ਨ ਮੂਲ ।
ਮੈਂ ਭੁੱਖਾ ਮਰ ਚੱਲਿਆ, ਕਰੀਂ ਤੁਆਮ ਵਸੂਲ ।
ਊਠ ਟੱਟੂ ਕੁਝ ਭੁਨ ਕੇ ਮਿਰਚਾਂ ਲੂਣ ਲਗਾ ।
ਵਾਹ ਲਗਦੀ ਤੇ ਦੋਸਤਾ ! ਸ਼ਿਕਮ ਮੇਰੇ ਵਿੱਚ ਪਾ ।"
ਉਮਰ ਕਹੇ, 'ਇਸ ਸ਼ਿਕਮ ਦਾ ਝਬਦੇ ਕਰੀਂ ਇਲਾਜ ।
ਖਾ ਹਿੱਸਾ ਸਭ ਫ਼ੌਜ ਦਾ ਅਜੇ ਰਹਿਓਂ ਮੁਹਤਾਜ ।
ਲੈ ਫੜ ਇਹ ਭੀ ਪੰਡ ਤੂੰ ਖਾਈਂ ਲੈ ਆਰਾਮ ।
ਮੈਂ ਜਾਵਾਂ ਮਤ ਖਾ ਲਵੇਂ ਮੈਨੂੰ ਵਾਂਗੂ ਤੁਆਮ ।"
ਉਹ ਭੀ ਖਾਧਾ ਉਮਰ ਨੇ ਫੇਰ ਗਇਆ ਅਯਾਰ ।
ਹੌਲੀ ਹੌਲੀ ਜਾਂਵਦਾ ਜ਼ੂਪੀਂ ਦੇ ਦਰਬਾਰ ।
ਅੱਗੇ ਰੋਂਦਾ ਸੌਂ ਗਇਆ ਸੀ ਜ਼ੂਪੀਂ ਮੁਰਦਾਰ ।
ਹੌਲੀ ਪੈਰ ਦਬਾਇਕੇ ਪਾਸ ਗਇਆ ਅਯਾਰ ।
ਬੇਹੋਸ਼ੀ ਦਾ ਪਾਂਵਦਾ ਦਾਰੂ ਉਸ ਦੇ ਨੱਕ ।
ਦਾਰੂ ਤਰਫ਼ ਦਿਮਾਗ਼ ਦੇ ਸਾਹ ਲੈ ਜਾਂਦਾ ਧੱਕ ।

1. ਵੱਡੇ ਢਿੱਡ ਵਾਲਿਆ । 2. ਇੱਕਲਾ ਹੀ ।

ਛਿੱਕ ਆਈ ਤੇ ਹੋ ਗਿਆ ਬੇਖ਼ੁਦ[1] ਮੁਗ਼ਲ ਸ਼ਕੀ[2] ।
ਉਮਰ ਲਪੇਟ ਲਪਾਟ ਕੇ ਚੁਕ ਲੈ ਆਇਆ ਸੀ ।
ਯਲਆਦੀ ਸਰਦਾਰ ਦੇ ਅੱਗੇ ਧਰੇ ਲਿਆ ।
"ਜੇ ਅਜੇ ਰਹਿੰਦੀ ਭੁੱਖ ਹੈ, ਲੈ ਇਹ ਗੋਸ਼ਤ ਖਾ ।"
ਯਲਆਦੀ ਨੇ ਦੇਖਿਆ ਫੋਲ ਜਦੋਂ ਇਹ ਹਾਲ ।
ਹਸ ਹਸ ਕੇ ਫ਼ਰਮਾਂਵਦਾ, ਹੋ ਹੋ ਕੇ ਖ਼ੁਸ਼ਹਾਲ ।
"ਕੱਚਾ ਗੋਸ਼ਤ ਖਾਵਣਾ, ਨਾਹੀਂ ਮਜ਼ਾ ਤੁਆਮ ।
ਤੇ ਇਹ ਆਪ ਹਰਾਮ ਹੈ ਮਿਸਲ ਸ਼ਕੀ ਬਦਨਾਮ ।
ਜੇ ਇਹ ਕਾਬੂ ਆਗਿਆ, ਹੁਣ ਨਾਹੀਂ ਪਰਵਾਹ ।
ਖਾਣਾ ਦਾਣਾ ਤੱਜਵਾਂ ਦੇਵੇਗਾ ਮੰਗਵਾ ।
ਯਾ ਇਸ ਤਾਈਂ ਮਾਰੀਏ ਜਾਵੇ ਫ਼ੌਜ ਤਮਾਮ ।
ਫੇਰ ਬਥੇਰਾ ਮੁਲਕ ਵਿੱਚ ਸਾਨੂੰ ਆਪ ਤੁਆਮ ।"
ਜਾਂਦਾ ਵਾਰੀ ਪੰਜਵੀਂ ਉਮਰ ਉਮੱਈਆ ਫ਼ੇਰ ।
ਆ ਆਇਆ ਨੌਸ਼ਰਿਵਾਂ ਤਾਈਂ ਓਵੇਂ ਸ਼ੇਰ ।
ਛੇਵੀਂ ਵਾਰ ਕੁਫ਼ਾਰ ਦੇ ਅੰਦਰ ਆਇਆ ਸੀ ।
ਬਖ਼ਤਕ ਨੂੰ ਬੇਹੋਸ਼ ਕਰ ਬੰਨ੍ਹ ਲਿਆਇਆ ਸੀ ।
ਤਦ ਨੂੰ ਹੋਇਆ ਰੋਜ਼ ਤੇ, ਜਾਂਦੀ ਰਾਤ ਵਿਹਾ ।
ਹਮਜ਼ੇ ਪਾਸ ਲਿਆਂਵਦਾ ਉਮਰ ਤਿਹਾਂ ਨੂੰ ਚਾ ।
ਹਮਜ਼ਾ ਕਹਿੰਦਾ ਦੇਖ ਕੇ, 'ਕੀ ਕੀਤਾ ਤਰਾਰ ?
ਚੋਰੀ ਪਕੜ ਲਿਆਇਓਂ, ਸਾਨੂੰ ਕਰੇਂ ਖ਼ੁਆਰ ।
ਸਾਰਾ ਆਲਿਮ[3] ਕਹੇਗਾ ਹਮਜ਼ੇ ਦਾ ਅਯਾਰ ।
ਚੋਰੀ ਪਕੜ ਲੈ ਜਾਂਵਦਾ ਨਾਲ ਦਗ਼ੇ ਪੈਕਾਰ[4] !
ਕੀ ਹਮਜ਼ੇ ਦੀ ਮਰਦੁਮੀ, ਕਰਦਾ ਦਗ਼ਾਂ ਤਮਾਮ ।
ਮੈਂ ਤੇ ਵਿੱਚ ਜਹਾਨ ਦੇ ਹੋਵਾਂਗਾ ਬਦਨਾਮ ।
ਉਮਰ ਉਮੱਈਆ ! ਛੋੜ ਦਿਹ ਇਨ੍ਹਾਂ ਨੂੰ ਫ਼ਿਲਹਾਲ ।
ਪਵੇ ਨ ਅੰਦਰ ਆਬਰੂ ਤਾਂ ਵਿੱਚ ਖ਼ਲਕ ਜ਼ਵਾਲ[5] ।
ਇਹ ਕਿਵੇਂ ਹੈ ਮਰਦੁਮੀ ਸੁਤੇ ਕਰੇਂ ਅਸੀਰ ?
ਇਨ੍ਹਾਂ ਤਿਹਾਂ ਨੂੰ ਛੋੜ ਦੇਹ, 'ਕਹਿੰਦਾ ਪਿਆ ਅਮੀਰ ।
ਉਮਰ ਕਹੇ, 'ਨਾ ਰਜਦਾ ਸੀ ਯਲਆਦੀ ਮੂਲ ।
ਬੰਨ੍ਹ ਆਂਦਾ ਮੈਂ ਇਨ੍ਹਾਂ ਨੂੰ ਕਰਨ ਤੁਆਮ ਵਸੂਲ ।
"ਬਾਝੋਂ ਲਏ ਤੁਆਮ ਦੇ 'ਕਹਿੰਦਾ ਉਮਰ ਕਬੂਲ ।
"ਮੈਨੂੰ ਕਸਮ ਖ਼ੁਦਾਇ ਦੀ, ਨਾਂ ਛੱਡਾਂਗਾ ਮੂਲ ।"
ਹਜ਼ਰਤ ਹਮਜ਼ਾ ਖ਼ਫ਼ਾ ਹੋ ਕਹਿੰਦਾ, 'ਐ ਅਯਾਰ ।
ਛੋੜ ਸ਼ਿਤਾਬੀ ਇਨ੍ਹਾਂ ਨੂੰ ਹੋਰ ਨ ਕਰ ਤਕਰਾਰ ।"

---

1. ਬੇਹੋਸ਼ । 2. ਪੱਥਰ ਦਿਲ । 3. ਸੰਸਾਰ, ਜਗਤ । 4. ਦਗ਼ੇ ਦੀ ਲੜਾਈ ਕਰ ਕੇ । 5. ਉਤਰਾਏ ।

ਛੋੜਨ ਦਾ ਇਕਰਾਰ ਕਰ ਉਮਰ ਲਿਆਇਆ ਚਾ ।
ਉਮਰ ਮਿਅਦੀ ਬਿਨ ਕਰਬ ਦੇ ਅੱਗੇ ਧਰੇ ਲਿਆ ।
"ਖਾਹ ਤੇਹਾਂ ਨੂੰ ਰੱਜ ਕੇ ਸਣ ਹੱਡਾਂ ਚੱਬ ਜਾ ।
ਤੂੰ ਭੁੱਖਾ ਯਲਆਦੀਆ ! ਫੜ ਵੈਰੀ ਨੂੰ ਖਾ ।"
ਪੁਰ ਸ਼ੱਦਾਦੀ ਹੱਸਦਾ ਸੁਣ ਗੁਫ਼ਤਾਰਾਂ[1] ਨੂੰ ।
ਕੀਤਾ ਅੱਗੇ ਹੱਟ ਦੇ ਤਿਹੁੰ ਮੁਰਦਾਰਾਂ ਨੂੰ ।
ਸਿਰਕਾ ਕੁਹਨਾ[2] ਨੱਕ ਵਿੱਚ ਤੇ ਰੌਗਨ[3] ਬਾਦਾਮ ।
ਉਮਰ ਇਨ੍ਹਾਂ ਦੇ ਪਾਂਵਦਾ, ਆਈ ਛਿੱਕ ਤਮਾਮ[4] ।
ਹੋਸ਼ ਪਈ ਜਾਂ ਤਿਹਾਂ ਨੂੰ ਡਿੱਠਾ ਹੋਰ ਮਕਾਨ ।
ਉਮਰ ਉਮੱਈਆ ਪਾਸ ਹੈ, ਦੇਖ ਰਹੇ ਹੈਰਾਨ ।
"ਅਸੀਂ ਸੁੱਤੇ ਵਿੱਚ ਬਾਰਗਾਹ[5], ਫ਼ੌਜਾਂ ਦੇ ਵਿਚਕਾਰ ।
ਕਿਸ ਜਾਦੂ ਥੀਂ ਪਕੜ ਕੇ ਲੈ ਆਇਆ ਅਯਾਰ ।"
ਤਿੰਨੇ ਥਰ ਥਰ ਕੰਬਦੇ ਚੁਪ ਚੁਪਾਤੇ ਹੋ ।
ਤੋੜ ਉਮੈਦਾਂ ਜਾਨ ਥੀਂ, ਰਹੇ ਦਿਲੇ ਵਿੱਚ ਰੋ ।
ਫੜਿਆ ਹੋਇਆ ਅਯਾਰ ਨੇ ਤੇਹਾਂ ਨੂੰ ਕਰ ਤੰਗ ।
ਲੋਕ ਹਜ਼ਾਰਾਂ ਦੇਖਦੇ ਮਕਰ ਚਕਰ ਦੇ ਰੰਗ ।
ਗਿਰਦ ਤਮਾਸ਼ਾ ਖ਼ਲਕ ਦਾ, ਤੇਜ਼ ਹੋਇਆ ਅਯਾਰ ।
ਉਹ ਤਿੰਨੇ ਵਿੱਚ ਖ਼ੌਫ਼ ਦੇ ਰੋਂਦੇ ਜ਼ਾਰੋਜ਼ਾਰ ।
ਉਮਰ ਅਯਾਰ ਗ਼ੁਲਾਮ ਨੂੰ ਚਾ ਕਰਦਾ ਫ਼ਰਮਾਨ ।
"ਤਿੰਨ ਗਡਾਓ ਸੂਲੀਆਂ ਦਰਵਾਜ਼ੇ ਤੇ ਆਨ ।
ਤੇਹਾਂ ਤਾਈਂ ਪਕੜ ਕੇ ਸੂਲੀ ਦੇਹੋ ਚੜ੍ਹਾ ।
ਰਹੇ ਨ ਕੁਝ ਮੁਕਾਬਿਲਾ, ਹੋਵੇ ਦੂਰ ਬਲਾ ।"
ਇਹ ਗੱਲ ਸੁਣ ਨੌਸ਼ੀਰਵਾਂ ਚੁੱਪ ਰਹਿਆ ਹੈਰਾਨ ।
ਜਾਤਾ ਚੱਲੀ ਅਸਾਂ ਦੀ ਅੱਜ ਅਜਾਈਂ ਜਾਨ ।
ਬਖ਼ਤਕ ਜ਼ੂਪੀਂ ਰੋਂਵਦੇ ਦੋਵੇਂ ਜ਼ਾਰੋ ਜ਼ਾਰ ।
ਮਿੰਨਤ ਕਰਦੇ ਆਜਿਜ਼ੀ ਅੱਗੇ ਉਮਰ ਅਯਾਰ ।
"ਸਾਨੂੰ ਕਸਮ ਮਨਾਤ[6] ਦੀ ਉਜ਼ੱਾ[7] ਦੀ ਸੌਗੰਦ ।
ਛੋੜ ਖ਼ੁਦਾ ਦੇ ਵਾਸਤੇ ਫ਼ਜਰ[8] ਪਾਈਏ ਪੰਧ ।
ਨਾ ਮੁੜ ਏਧਰ ਦੇਖੀਏ, ਲੜਾਂ ਨ ਨਾਲ ਅਮੀਰ ।
ਫ਼ਜ਼ਰੇ ਜਾਈਏ ਵਤਨ ਨੂੰ, ਬਖ਼ਸ਼ ਸਾਡੀ ਤਕਸੀਰ ।
ਏਦੂੰ ਅੱਗੇ ਕਸਮ ਹੈ, ਕਰੀਏ ਨਾਹ ਫ਼ਸਾਦ ।
ਜਾਂ ਲਗ੍ਹਾ ਤਨ ਵਿੱਚ ਜਾਨ ਹੈ ਵਕਤ ਕਹੇ ਇਹ ਯਾਦ ।"
ਉਨ੍ਹਾਂ ਤੇਹਾਂ ਨੂੰ ਆਖਦਾ, ਉਮਰ ਅਯਾਰ ਤਰਾਰ ।
"ਯਲਆਦਾ ਸਰਦਾਰ ਥੀਂ ਮੇਰਾ ਹੈ ਇਕਰਾਰ ।

---

1. ਬਾਤ, ਚੀਤ । 2. ਪੁਰਾਣਾ । 3. ਤੇਲ । 4. ਪੂਰੀ (ਜ਼ੋਰ ਦੀ) । 5. ਸ਼ਾਹੀ ਡੇਰਾ ਜਾਂ ਮਕਾਨ । 6. 7.ਮਨਾਤ ਤੇ ਉੱਜ਼ਾ ਦੋਵੇਂ ਦੇਵਤੇ ਸਨ, ਜਿਨ੍ਹਾਂ ਨੂੰ ਉਸ ਸਮੇਂ ਅਰਬ ਤੇ ਤੁਰਕੀ ਦੇ ਲੋਕ ਪੂਜਦੇ ਸਨ । 8. ਸਵੇਰੇ ।

ਤੈਨੂੰ ਖਾਣਾ ਰੱਜਕੇ ਦੇਵਾਂ ਅੱਜ ਖਵਾ ।
ਛੋੜ ਦੇਹਾਂ ਮੈਂ ਤਿਹਾਂ ਨੂੰ, ਦੇਵੋ ਸ਼ਰਤ ਬੰਨ੍ਹਾ ।
ਤੇ ਇਕ ਇਕ ਮੰਗਵਾ ਦਿਓ ਗੰਦਮ[1] ਸ਼ੁਤਰ[2] ਹਜ਼ਾਰ ।
ਨਾਲੇ ਇਕ ਇਕ ਦੇ ਦਿਓ, ਚਾਰ ਹਜ਼ਾਰ ਦੀਨਾਰ[3] ।"
ਜ਼ੂਪੀਂ ਘੱਲੇ ਆਦਮੀ ਵਲ ਅਪਨੇ ਉਮਰਾ[4] ।
ਜੋ ਕੁਝ ਕਹਿਆ ਉਮਰ ਨੇ, ਦਿੱਤਾ ਸਭ ਮੰਗਵਾ ।
ਆਹਾ ਭਰਿਆ ਕਣਕ ਦਾ, ਸ਼ੁਤਰ ਜੋ ਤਿੰਨ ਹਜ਼ਾਰ ।
ਤੇ ਦੀਨਾਰ ਮੰਗਾਂਵਦਾ, ਬਾਰਾਂ ਕੁੱਲ ਹਜ਼ਾਰ ।
ਉਮਰ ਅਯਾਰ ਤਰਾਰ ਦੇ ਕਦਮਾਂ ਵਿੱਚ ਧਰੇ ।
"ਹੁਣ ਸਾਨੂੰ ਤੂੰ ਛੋੜ ਦੇਹ", ਸੌ ਸੌ ਅਜਜ਼[5] ਕਰੇ ।
ਦੋ ਸੌ ਮਾਰੇ ਕੋਰੜਾ ਜ਼ੂਪੀਂ ਨੂੰ ਅੱਯਾਰ ।
ਖ਼ੰਦਕ ਦੇ ਵਿੱਚ ਰੋੜ੍ਹ ਕੇ ਸੁੱਟ ਦਿੱਤਾ ਮੁਰਦਾਰ ।
ਤਿੱਨ ਸੌ ਦੁੱਰਾ[6] ਮਾਰਿਆ ਫਿਰ ਬਖ਼ਤਕ ਨੂੰ ਚਾ ।
ਖਾਈ ਦੇ ਵਿੱਚ ਰੋੜ੍ਹਿਆ, ਉਤੋਂ ਦਏ ਧਸਾ ।
ਵਾਰੀ ਹੁਣ ਨੌਸ਼ਰਿਵਾਂ ਦੀ ਭੀ ਆ ਗਈ ।
ਪਰ ਇਹ ਮਿਹਰ ਨਿਗਾਰ ਦੇ ਕੰਨੀਂ ਖ਼ਬਰ ਪਈ ।
ਮਿੰਨਤ ਕਰਕੇ ਘੱਲਿਆ ਉਮਰ ਅੱਗੇ ਪੈਗਾਮ[7] ।
'ਨਾ ਕਰ ਮੇਰੇ ਬਾਪ ਨੂੰ ਦੁਨੀਆਂ ਤੇ ਬਦਨਾਮ ।"
ਬਚ ਰਹਿਆ ਨੌਸ਼ੀਰਵਾਂ, ਕਰਦਾ ਸ਼ੁਕਰ ਖ਼ੁਦਾ ।
ਪਰ ਉਹ ਦੋਵੇਂ ਰੋਂਵਦੇ ਦਿੱਤਾ ਬਦਨ[8] ਉਡਾ ।
ਉਮਰ ਦੋਹਾਂ ਨੂੰ ਪਕੜ ਕੇ ਖ਼ੰਦਕ ਵਿੱਚੋਂ ਫੇਰ ।
ਕਹਿੰਦਾ, 'ਹਾਲਾ ਦੇ ਦਿਓ, ਮੂਲ ਨ ਲਾਇਓ ਦੇਰ ।
ਹਮਜ਼ੇ ਨਾਲ ਜੁ ਜੰਗ ਹੈ ਉਹ ਤੇ ਰਹਿਆ ਜੁਦਾਂ ।
ਮੇਰਾ ਲੇਖਾ ਜੁਦਾ ਹੈ, ਕਰੋ ਖ਼ਿਰਾਜ ਅਦਾ ।
ਸਾਰੀ ਉਮਰ ਨ ਤੁਸਾਂ ਨੇ ਖ਼ਿਦਮਤ ਕੀਤੀ ਕਾ ।
ਅੱਜ ਫਸਿਆ ਆ ਪੰਜਿਓਂ, ਕਰਾਂ ਨ ਮੂਲ ਰਿਹਾ ।"
ਸੁਣ ਤੇਹਾਂ ਦੀ ਜਾਨ ਤੇ ਬਣੀ ਮੁਸੀਬਤ ਆ ।
ਬੈਠਾ ਉਮਰ ਅਯਾਰ ਹੁਣ ਨਵਾਂ ਹੀ ਕਜ਼ੀਆ ਪਾ ।
ਰੋ ਰੋ ਅਰਜ਼ ਗੁਜ਼ਾਰਦੇ, ਜੇ ਹੁਣ ਕਰੋ ਰਿਹਾ ।
ਜਾਂ ਜਾਈਏ ਵਿੱਚ ਫ਼ੌਜ ਦੇ, ਦੇਈਏ ਮਾਲ ਪੁਚਾ ।"
ਉਮਰ ਕਹੇ, 'ਨਾ ਛੋੜਸਾਂ, ਏਥੇ ਕਰੋ ਅਦਾ ।
ਪਾਸ ਮੇਰੇ ਹੈ ਉਸਤਰਾ, ਦਾੜ੍ਹੀ ਲਓ ਮੁਨਾ ।
ਮੈਂ ਏਹੋ ਹਾਂ ਮੰਗਦਾ ਜਿਸਦਾ ਨਾਮ ਖ਼ਿਰਾਜ ।
ਤੇ ਮੈਂ ਦੌਲਤ ਮਾਲ ਦਾ ਮੂਲ ਨਹੀਂ ਮੁਹਤਾਜ ।"

---

1. ਕਣਕ । 2. ਉਠ । 3. ਇਕ ਸਿੱਕਾ, ਜੋ ਢਾਈ ਰੁਪਏ ਦਾ ਹੁੰਦਾ ਸੀ । (ਕਰਿਮ ਲੁਗ਼ਾਤ) । 4. ਅਮੀਰਾਂ । 5. ਅਧੀਨਗੀ, ਮਿੰਨਤ । 6. ਕੋਰੜਾ । 7. ਸੰਦੇਸ਼ । 8. ਉਸ ਵੇਲੇ, ਝੱਟ ਪੱਟ ।

ਸੁਣ ਕੇ ਗੱਲ ਅਯਾਰ ਦੀ ਉਹ ਲਾਚਾਰ ਰਹ ।
ਉਮਰ ਲਵੇ ਹੱਥ ਉਸਤਰਾ, ਹੋ ਤੱਯਾਰ ਬਹੇ ।
ਅੱਧਾ ਸਿਰ ਇਕ ਪਾਸਿਓਂ ਮੁੰਨ ਲਇਆ ਫ਼ਿਲਹਾਲ[1] ।
ਅੱਧੀ ਦਾੜ੍ਹੀ ਮੁੰਨਦਾ ਇੱਕ ਨ ਛੱਡੇ ਵਾਲ ।
ਮੁੱਛ ਮੁੰਨੀ ਇਕ ਪਾਸਿਓਂ ਰੱਖੀ ਇਕ ਬਚਾ ।
ਅੱਧੀ ਦਾੜ੍ਹੀ ਰਹਿ ਗਈ, ਅੱਧੀ ਸਫ਼ਨ ਸਫ਼ਾ ।
ਬਖ਼ਤਕ ਜ਼ੂਪੀਂ ਦੋਹਾਂ ਦਾ ਕੀਤਾ ਹਾਲ ਖ਼ੁਆਰ ।
ਛੱਡ ਲਇਆ ਨੌਸ਼ਰਿਵਾਂ ਖ਼ਾਤਿਰ ਮਿਹਰ ਨਿਗਾਰ ।
ਮਗਰੋਂ ਦੋ ਦੋ ਲਾਇ ਕੇ, ਦੋਵੇਂ ਦਿੱਤੇ ਕੱਢ ।
ਨਾਲ ਉਨ੍ਹਾਂ ਨੌਸ਼ੀਰਵਾਂ ਤਾਈਂ ਦਿੱਤਾ ਛੱਡ ।
ਅੰਦਰ ਗ਼ਮ ਸ਼ਰਮਿੰਦਗੀ ਆਏ ਵਿੱਚ ਕੁਫ਼ਾਰ[2] ।
ਬਖ਼ਤਕ ਜ਼ੂਪੀਂ ਰੋਂਵਦੇ, ਲੁੱਟੇ ਉਮਰ ਅਯਾਰ ।
ਜ਼ੂਪੀਂ ਬਖ਼ਤਕ ਦੋਹਾਂ ਨੂੰ ਕਰਦੇ ਲੋਕ ਨਿਗਾਹ ।
ਲਗਦੀ ਸ਼ਕਲ ਡਰਾਵਣੀ, ਹਸਦੀ ਦੇਖ ਸਿਪਾਹ[3] ।
ਲੈ ਪੱਲਾ ਮੂੰਹ ਵੇਖ ਕੇ ਫ਼ੌਜ ਹਸੇ ਹਰ ਜਾ[4] ।
ਉਮਰ ਉਮੱਈਆ ਜ਼ਮਰਿਆ[5] ! ਛੱਡੇ ਹੱਥ ਵਿਖਾ ।
ਜ਼ੂਪੀਂ ਕਹਿੰਦਾ, 'ਬਖ਼ਤਕਾ ! ਫ਼ੌਜਾਂ ਖੜਾਂ ਉਠਾ ।
ਫਿਰ ਮੁੜ ਵੇਖਾਂ ਮੂਲ ਨਾ ਹਰਗਿਜ਼ ਮੱਕੇ ਦਾ[6] ।
ਅੱਜ ਜ਼ਿੰਦਾ ਫੜ ਛੱਡਿਆ, ਭਲਕੇ ਕਰਗੁ ਫ਼ਨਾਹ ।
ਡੁੱਬੀ ਸਾਡੀ ਆਬਰੂ, ਉਹ ਹੈ ਬੁਰੀ ਬਲਾ ।
ਭਲਕੇ ਜਾਨੋਂ ਮਾਰਸੀ ਜੇ ਅੱਜ ਕਰਾਂ ਮੁਕਾਮ ।
ਦਿਲ ਮੇਰੇ ਵਿੱਚ ਉਮਰ ਦੀ ਹੈਬਤ[7] ਪਈ ਤਮਾਮ ।"
ਬਖ਼ਤਕ ਕਹਿੰਦਾ, 'ਮੁਗ਼ਲ ਜੀ ! ਇਹ ਮੰਦੀ ਤਦਬੀਰ ।
ਲੋਕ ਕਹਿਣਗੇ, ਹੋਇਆ ਗ਼ਾਲਿਬ[8] ਅਰਬ ਅਮੀਰ ।
ਵਾਲ ਕੱਟੇ ਫਿਰ ਉਗੱਸਨ, ਨਾਂ ਹੋ ਹਾਲ ਮਲੂਲ[9] ।
ਬਾਝੋਂ ਮਿਹਰ ਮਿਗਾਰ ਦੇ ਖ਼ਾਲੀ ਮੁੜੀਂ ਨ ਮੂਲ
ਜੇ ਫੜ ਸਾਨੂੰ ਖੜੇਗਾ ਕਰਕੇ ਉਮਰ ਅਸੀਰ[10] ।
ਬਦਨਾਮੀ ਦੇ ਖ਼ੌਫ਼ ਥੀਂ ਕਰੇ ਖ਼ਲਾਸ ਅਮੀਰ ।"
ਸੁਣਕੇ ਜ਼ੂਪੀਂ ਮੰਨਦਾ ਬਖ਼ਤਕ ਦੀ ਤਦਬੀਰ ।
ਬੇਸ਼ਰਮਾਂ ਨੂੰ ਸ਼ਰਮ ਨਾ, ਅਜੇ ਨ ਗਏ ਸ਼ਰੀਰ[11] ।
ਕੋਟ[12] ਮੱਕੇ ਦਾ ਘੇਰ ਕੇ ਕਰਦੇ ਸੀ ਪੈਕਾਰ[13] ।
ਡਰਦੇ ਉਮਰ ਅਯਾਰ ਥੀਂ ਰਾਤ ਰਹਿਣ ਬੇਦਾਰ[14] ।
ਓਧਰ ਸ਼ੁਤਰ[14] ਜੋ ਕਣਕ ਦੇ ਮੱਕੇ ਪਹੁਤੇ ਆ ।
ਮਿਲੀ ਤਸੱਲੀ ਫ਼ੌਜ ਨੂੰ ਆਂਦਾ ਸ਼ੁਕਰ ਬਜਾ ।

---

1. ਉਸੇ ਵੇਲੇ ਝੱਟ ਪੱਟ । 2. ਕਾਫ਼ਿਰਾਂ । 3. ਫ਼ੌਜ । 4. ਥਾਵੇਂ । 5. ਗਰੋਹ ਜਾਂ ਟੋਲੀ ਦਾ ਮੋਢੀ । 6. ਵਲ । 7. ਡਰ, ਭੈ । 8. ਭਾਰ । 9. ਰੰਜ, ਦੁਖੀ । 10. ਕੈਦ । 11. ਬੁਰਾ: ਭੈੜਾ, ਸ਼ਰਾਰਤੀ । 12. ਕਿਲਾ । 13. ਜੰਗ ਜੁੱਧ । 14. ਜਾਗਦੇ । 15. ਅਨਾਜ ।

ਦਿੱਤਾ ਅੰਦਰ ਸਾਰਿਆ ਉਹ ਗ਼ੱਲਾ[1] ਵਰਤਾ ।
ਹੱਕ ਅਯਾਰ ਤਰਾਰ ਦੇ ਕਰਦੇ ਯਾਰ ਦੁਆ[2] ।
ਤਦ ਨੂੰ ਅਰਬ ਅਮੀਰ ਦੇ ਸਿਰ ਨੂੰ ਮਿਲੀ ਸ਼ਿਫ਼ਾ[3] ।
ਆਵੇ ਜਾਵੇ ਸ਼ਹਿਰ ਵਿੱਚ, ਕਰਦਾ ਐਸ਼ ਸਦਾ ।
ਖ਼ਾਨੇ ਕਾਬੇ ਜਾਂਵਦਾ, ਕਰੇ ਇਬਾਦਤ[4] ਨਿੱਤ ।
ਗ਼ੌਗਾ ਸ਼ੋਰ[5] ਕੁਫ਼ਾਰ[6] ਦਾ ਮੂਲ ਨ ਰਖਦਾ ਚਿੱਤ ।
ਸਭਨਾਂ ਧਰੀ ਉਮੀਦ ਜੋ ਹਮਫ਼ਾ ਪੌਸੀ ਧਾ ।
ਅੱਜ ਕਿ ਭਲਕ ਕੁਫ਼ਾਰ ਨੂੰ ਕਰਸੀ ਮਾਰ ਫ਼ਨਾ । ੩੨ ।

———

1. ਅਨਾਜ । 2. ਅਰਦਾਸ । 3. ਸਿਹਤ, ਤੰਦਰੁਸਤੀ. ਅਰੋਗਤਾ । 4. ਭਜਨ, ਬੰਦਗੀ । 5. ਰੌਲਾ ਰੱਪਾ । 6 ਕਾਫ਼ਿਰਾਂ